# PUNJAB VIDHAN SABHA

## DEBATES

Tuesday, 1st April, 1969

**Vol. I—No.11**

## OFFICIAL REPORT



**CONTENTS**

**Tuesday, the 1st April, 1969.** **Page**



---

**Punjab Vidhan Sabha Secretariat, Chandigarh.**

**Price : Rs. 7.00**

**Errata**

to

**Punjab Vidhan Sabha**
**Debates**

1st April, 1969

Vol. I—No. 11

| *Read* | *For* | *Page* | *Line* |
|---|---|---|---|
| ਤੱਵਜੋ ਇਸ ਗੱਲ | ਵਜੋ ਇਸ ਤਗੱਲ | (11)2 | 18,19 |
| ਸਿਰਦਾਰ ਕਪੂਰ ਸਿੰਘ | ਸਰਦਾਰ ਕਪੂਰ ਸਿੰਘ | (11)14 | 7 |
| | | (11)15 | 16 |
| | | (11)26 | 9th from below |
| | | (11)29 | 7 |
| | | (11)110 | 8 |
| ਕਰਨ ਹਿਤ | ਕਰਨ ਹਿਤ ਵਾਸਤੇ | (11)29 | 8 |
| Sirdar Kapur Singh | Sardar Kapur Singh | (11)15 | 19 |
| | | (11)27 | 6 |
| bureaucrats | beaurocrats | (11)21 | 24 |
| represent | repersent | (11)21 | 31 |
| Set | See | (11)35 | 18th from below |
| of | op | (11)39 | 12th from below |
| request | resquest | (11)75 | last |
| ਉਪਰੋਕਤ | ਉਪਰੋਤਕ | (11)80 | 3 |
| ਸੁਪਰਡੰਟ | ਸੁਪਰਰਡੰਟ | (11)103 | 8 |
| ਤਬਾਹੀ | ਤ | (11)114 | 19 |
| ਨੌਈਅਤ | ਤੌਈਅਤ | (11)120 | 10 |
| ਇੰਮਬੈਂਕਮੈਂਟ | ਇੰਸਬੈਂਕਮੈਂਟ | (11)121 | 5 |
| ਸਾਹਿਬ | ਮਾਹਿਬ | (11)125 | 9th from below |
| ਕੁਨੈਕਸ਼ਨ | ਕੁਨੈਕਸ਼ਠ | (11)131 | 2 |
| ਜ਼ਿੰਨੀ | ਜਿਨਾਂ | (11)136 | 16 |
| ਤੋੜ | ਤੋਤ | (11)145 | 10th from below |

————

# PUNJAB VIDHAN SABHA

Tuesday, the 1st April, 1969

The Vidhan Sabha met in the Hall of the Vidhan Bhawan, Sector 1, Chandigarh at 2=00 p. m. of the clock. Mr. Speaker (Sardar Darbara Singh) in the Chair.

———

## STARRED QUESTIONS AND ANSWERS

### EMMA MINOR OF UPPER FARI DOAB CANAL

*70. **Comrade Darshan Singh Jhabal** : Will the Minister for Irrigation and Power be pleased to state :—

(a) the date when the digging of the Emma Minor of the Upper Bari Doab Canal was started ;

(b) the number of burjis upto which the minor referred to in part (a) above has been completed upto now and is still to be completed separately ;

(c) whether any area is irrigated by the said minor since its construction, if so, the area irrigated yearwise ?

**ਸਰਦਾਰ ਸੋਹਣ ਸਿੰਘ ਬਾਸੀ :** (ੳ) 1. 2. 1964

(ਅ) ਮਿੱਟੀ ਦਾ ਕੰਮ ਸਵਾਏ 500 ਫੁੱਟ ਲੰਬੇ ਟੋਟੇ ਤੇ ਬੁਰਜੀ ਨੰ: 32 ਤੋਂ 33 ਤਕ ਪੂਰਾ ਹੋ ਚੁਕਿਆ ਹੈ । ਕੁਝ ਪੁਲ ਅਤੇ ਇਕ ਸਾਈਫਨ ਦੀ ਉਸਾਰੀ ਹੋਣੀ ਰਹਿੰਦੀ ਹੈ ।

(ਵਿਘਨ)

(ੲ) ਹਾਂ ਜੀ, ਸਾਲਾਨਾ ਸਿੰਜਾਈ ਦੇ ਰਕਬੇ ਦਾ ਵੇਰਵਾ ਇਹ ਹੈ :—

ਖ਼੍ਰੀਫ 1965...734 ਏਕੜ

ਖ਼੍ਰੀਫ 1966...244 ਏਕੜ

ਖ਼੍ਰੀਫ 1967...203 ਏਕੜ

ਖ਼੍ਰੀਫ 1968...144 ਏਕੜ (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਸੁਣ ਤਾਂ ਲਉ ਮਨਿਸਟਰ ਸਾਹਿਬ ਨੂੰ ।

(The Hon. Member should first listen to the Minister.)

(ਵਿਘਨ)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਨ੍ਹਾਂ 6 ਸਾਲਾਂ ਵਿਚ ਜਿਹੜੀ 500 ਫੁੱਟ ਨਵੀਂ ਪਟੜੀ ਬਣੀ ਹੈ, ਕੀ ਇਹ ਕਿਸਾਨਾਂ ਦੀ ਬਿਹਤਰੀ ਲਈ ਬਣਾਈ ਗਈ ਹੈ ਕਿ ਇਕ ਬੁਰਜੀ ਵੀ ਨਹੀਂ ਪੁਟੀ ਗਈ ?

**ਮੰਤਰੀ :** ਇਹ ਸਵਾਲ ਤਾਂ ਇਸ ਜਵਾਬ ਤੋਂ ਨਹੀਂ ਬਣਦਾ ।

**ਸਰਦਾਰ ਲਛਮਣ ਸਿੰਘ ਗਿਲ :** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਨੇ ਹਰ ਸਾਲ ਦੇ ਖਰੀਫ ਦੀ ਫਸਲ ਦੇ ਅੰਕੜੇ ਦਿੱਤੇ ਹਨ ਕਿ 1964-65 ਵਿਚ 734 ਏਕੜ ਸੀ ਅਤੇ ਫਿਰ 1966 ਵਿਚ 244 ਏਕੜ ਸੀ ਅਤੇ ਇਸ ਤਰ੍ਹਾਂ ਇਹ ਘਟਦੇ ਗਏ, ਸਿੰਚਾਈ ਤਾਂ ਵਧਣੀ ਸੀ, ਪਰ ਇਹ ਘੱਟ ਹੋ ਗਈ, ਇਸ ਦੇ ਕੀ ਕਾਰਨ ਹਨ ?

(ਵਿਘਨ)

(ਕੋਈ ਜਵਾਬ ਨਹੀਂ ਆਇਆ)

**Sardar Lachhman Singh Gill :** Mr. Speaker, I do not know what the Hon. Minister is saying ? How can I put supplementaries if I do not know what he is saying ? ਸਪੀਕਰ ਸਾਹਿਬ, ਇਸ ਗੱਲ ਦਾ ਜਵਾਬ ਨਹੀਂ ਦਿੱਤਾ ਜਾ ਰਿਹਾ ਕਿ ਇਨ੍ਹਾਂ ਨੇ ਜਿਹੜੇ ਫਿਗੱਰਜ਼ ਦਿੱਤੇ ਹਨ ਕਿ 1965 ਵਿਚ ਰਕਬਾ 734 ਏਕੜ ਸੀ ਅਤੇ ਫਿਰ 1968 ਵਿਚ ਆ ਕੇ ਬਹੁਤ ਘਟ ਗਿਆ ਹਾਲਾਂ ਕਿ ਇਹ ਵਧਣਾ ਚਾਹੀਦਾ ਸੀ, ਇਸ ਦੇ ਕੀ ਕਾਰਨ ਹਨ ? ਇਹ ਕਿਉਂ ਘਟ ਕੇ 144 ਏਕੜ ਤਕ ਚਲਾ ਗਿਆ ? (ਵਿਘਨ)

(ਕੋਈ ਜਵਾਬ ਨਹੀਂ ਆਇਆ)

**Sardar Lachhman Singh Gill :** Mr. Speaker, the Minister should reply. For what purpose he is sitting here ? ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਸਪੀਕਰ ਸਾਹਿਬ, ਬੜੇ ਅਦਬ ਨਾਲ ਆਪ ਜੀ ਦੀ ਵਜੋ ਇਸ ਤਗੱਲ ਵੱਲ ਦਿਵਾਂਦਾ ਹਾਂ ਕਿ ਮੇਰਾ ਇਕ ਰੈਲੇਵੈਂਟ ਕਵੈਸਚਨ ਸੀ ਤਾਂ ਜੋ ਆਸ ਪਾਸ ਦੇ ਇਲਾਕੇ ਦੀ ਵਧ ਸਿੰਚਾਈ ਹੋ ਸਕੇ ਇਸ ਲਈ ਕੀਤਾ ਗਿਆ ਸੀ ਪਰ ਜਿਹੜੀਆਂ ਫਿਗਰਜ਼ ਇਨ੍ਹਾਂ ਨੇ ਦਿੱਤੀਆਂ ਹਨ ਉਨ੍ਹਾਂ ਵਿਚ ਇਹ ਹੈ ਕਿ ਰਕਬਾ ਘਟਦਾ ਚਲਾ ਜਾ ਰਿਹਾ ਹੈ । ਆਨਰੇਬਲ ਮੈਂਬਰ ਨੇ ਸਵਾਲ ਕੀਤਾ ਕਿ ਕਿਥੇ ਸਿੰਚਾਈ ਹੋਈ ਅਤੇ ਕਿੰਨੀ ਹੋਈ ਅਤੇ ਇਸ ਤੇ ਆਨਰੇਬਲ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਕਿ ਪਹਿਲਾਂ 734 ਏਕੜ ਸੀ ਅਤੇ ਤਵੱਕੋ ਇਹ ਕੀਤੀ ਗਈ ਸੀ ਕਿ ਇਹ ਰਕਬਾ ਵਧ ਜਾਵੇਗਾ ਪਰ ਹੁਣ 144 ਏਕੜ ਤਕ ਆ ਗਿਆ । ਇਹ ਘਟਦਾ ਗਿਆ ਇਸ ਦੇ ਕੀ ਕਾਰਨ ਹਨ, ਪਰ ਵਜ਼ੀਰ ਸਾਹਿਬ ਨੇ ਜਵਾਬ ਨਹੀਂ ਦਿੱਤਾ ਇਸ ਦੇ ਕੀ ਕਾਰਨ ਹਨ ?

**ਮੰਤਰੀ :** ਇਸ ਦੇ ਬਾਰੇ ਵਿਚ ਮੈਂ ਇੰਨਾ ਦੱਸ ਦਿਆਂ ਕਿ ਰੈਕਲੇਮੇਸ਼ਨ ਲਈ ਐਗਰੀਮੈਂਟ ਕੀਤੇ ਜਾਂਦੇ ਹਨ । ਜਿਨ੍ਹਾਂ ਨੇ ਐਗਰੀਮੈਂਟ ਕਰ ਦਿੱਤੇ ਉਨ੍ਹਾਂ ਨੂੰ ਪਾਣੀ ਮਿਲ ਗਿਆ ਜਿਨ੍ਹਾਂ ਨੇ ਨਹੀਂ ਕੀਤੇ ਉਨ੍ਹਾਂ ਦਾ ਬਾਕੀ ਹੈ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਨ੍ਹਾਂ

ਸਾਈਫਨਾਂ ਤੇ ਪੁਲ ਨਹੀਂ ਬਣਾਏ ਗਏ ਅਤੇ ਬੁਰਜੀਆਂ ਨਹੀਂ ਪੁਟੀਆਂ ਗਈਆਂ ਅਤੇ ਕਿਸਾਨਾਂ ਨੂੰ ਪਾਣੀ ਨਹੀਂ ਮਿਲ ਰਿਹਾ ਇਸ ਵਿਚ ਜਿਨ੍ਹਾਂ ਅਫਸਰਾਂ ਨੇ ਲਾਪਰਵਾਹੀ ਕੀਤੀ ਹੈ ਜਾਂ ਜਿਨ੍ਹਾਂ ਕਰਮਚਾਰੀਆਂ ਨੇ ਕੋਤਾਹੀ ਕੀਤੀ ਹੈ ਉਨ੍ਹਾਂ ਦੇ ਖਿਲਾਫ਼ ਸਰਕਾਰ ਐਕਸ਼ਨ ਲਵੇਗੀ ?

**ਮੰਤਰੀ :** ਇਸ ਗੱਲ ਤੇ ਗੌਰ ਕੀਤਾ ਜਾਵੇਗਾ ।

**ਸਰਦਾਰ ਲਛਮਣ ਸਿੰਘ ਗਿਲ :** ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਐਗਰੀਮੈਂਟ ਕਰਨ ਵਾਸਤੇ ਐਪਲੀਕੇਸ਼ਨਾਂ ਤਾਂ ਬਹੁਤ ਆਈਆਂ ਸਨ, ਪਰ ਤੁਸੀਂ ਐਗਰੀਮੈਂਟ ਪੂਰੇ ਨਹੀਂ ਕਰਨ ਦਿੱਤੇ ਕਿਉਂਕਿ ਉਨ੍ਹਾਂ ਦੀ ਖੁਦਾਈ ਮੁਕੰਮਲ ਨਹੀਂ ਸੀ ?

**ਮੰਤਰੀ :** ਇਸ ਲਈ ਨੋਟਿਸ ਦਰਕਾਰ ਹੈ ।

---

### WATER RELEASED IN NON-PERENNIAL CANAL MINORS OF UPPER BARI DOAB CANAL

*72. **Comrade Darshan Singh Jhabal** : Will the Minister for Irrigation and Power be pleased to state—

(a) the names of the non-perennial canal minors of the Upper Bari Doab Canal in which the water was released during the current year in winter ;

(b) the reasons for not releasing the water in those non-perennial canal minors in which it was released last winter ;

(c) whether it has come to the notice of the Government that in view of the prospective release of canal water in the minors, the farmers in those areas used better quality seed and fertilizer in their fields ;

(d) the steps being taken by the Government to save the crops from any possible damage due to non-release of canal water in the minors referred to in part (b) above ?

**ਸਰਦਾਰ ਸੋਹਣ ਸਿੰਘ ਬਾਸੀ :** (ੳ) ਨਾਨ ਪਰੀਨੀਅਲ ਨਹਿਰਾਂ ਦੀ ਸੂਚੀ, ਜਿਨ੍ਹਾਂ ਨੂੰ ਚਾਲੂ ਸਾਲ ਵਿਚ ਸਾਰਾ ਸਾਲ ਪਾਣੀ ਮਿਲਣਾ ਹੈ, ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਨਾਨ ਪਰੀਨੀਅਲ ਨਹਿਰਾਂ ਨੂੰ ਸਰਦੀਆਂ ਵਿਚ ਪਾਣੀ ਲੈਣ ਦਾ ਕੋਈ ਹੱਕ ਨਹੀਂ ਬਣਦਾ । ਫਿਰ ਭੀ ਅੱਪਰ ਬਾਰੀ ਦੁਆਬ ਨਹਿਰ ਦੀਆਂ ਨਾਨ ਪਰੀਨੀਅਲ ਨਹਿਰਾਂ ਨੂੰ ਇਕ ਵਾਰੀ ਦਿੱਤੀ ਗਈ ਹੈ ।

(ੲ) ਉਪਰ (ਅ) ਵਿਚ ਦਿੱਤੇ ਗਏ ਉੱਤਰ ਅਨੁਸਾਰ ਸਵਾਲ ਹੀ ਨਹੀਂ ਉਠਦਾ ।

(ਸ) ਜਿਸ ਤਰ੍ਹਾਂ ਕਿ ਉਪਰ ਦੇ ਭਾਗ (ਅ) ਦੇ ਉੱਤਰ ਵਿਚ ਦਸਿਆ ਹੈ ਸਾਰੀਆਂ ਨਾਨ ਪਰੀਨੀਅਲ ਨਹਿਰਾਂ ਨੂੰ ਘੱਟ ਰੁਟੇਸ਼ਨ ਵਿਚ ਇਕ ਵਾਰੀ ਦਿੱਤੀ ਜਾ ਰਹੀ ਹੈ ।

[Minister for Irrigation & Power]

List of non-perennial channels converted into perennial in Upper Bari Doab Canal Circle Amritsar during Rabi 1968-69.

| **Sr. No.** | **Name of Canal** |
|---|---|
| 1. | Sarna Disty. |
| 2. | Sarna West Minor. |
| 3. | Gulpur Disty. |
| 4. | Awankha Disty. |
| 5. | Haveli Minor. |
| 6. | Bhatoa Disty. |
| 7. | Nanu Nangal Disty. |
| 8. | Ghazi Kot Disty. |
| 9. | Talwandi Minor. |
| 10. | Fateh Nangal Disty. |
| 11. | Suchetgarh Minor. |
| 12. | Rania Disty. |
| 13. | Kot Karam Chandi Disty. |
| 14. | Kotla Disty. |
| 15. | Kungar Disty. |
| 16. | Kastiwal Minor. |
| 17. | Tharewal Disty. |
| 18. | Ludhar Minor. |
| 19. | Nag Sub Minor. |
| 20. | Verka Minor. |
| 21. | Jandiala Disty. |
| 22. | Talwan Disty. |
| 23. | Neney Disty. |
| 24. | Bundala Minor. |
| 25. | Riariki Disty. |
| 26. | Bhagapur Minor. |
| 27. | Bhattiwal Minor. |
| 28. | Sukhowal Minor |
| 29. | Chen Chak Minor. |
| 29 A. | Poju Chak Sub Minor. |
| 30. | Dhardee Disty. |
| 31. | Jaspal Minor. |
| 32. | Athwal Disty. |
| 33. | Lakhowal Minor. |
| 34. | Dalu Nangal Minor. |
| 35. | Vedala Disty. |
| 36. | Gagar Bhana Disty. |
| 37. | Bhinder Disty. |
| 38. | Temowal Minor. |
| 39. | Khakh Sub Minor. |
| 40. | Kala Minor. |

**ਸਰਦਾਰ ਲਛਮਣ ਸਿੰਘ ਗਿਲ :** ਕੀ ਸਿੰਚਾਈ ਮੰਤਰੀ ਸਾਹਿਬ ਦੱਸਣਗੇ ਕਿ ਜਿਨ੍ਹਾਂ

ਨਹਿਰਾਂ ਦਾ ਜ਼ਿਕਰ ਉਨ੍ਹਾਂ ਨੇ ਕੀਤਾ ਹੈ ਜਿਹੜਾ ਸੂਆ ਸਿਧਵਾਂ ਕੈਨਾਲ ਵਿਚੋਂ ਨਿਕਲਦਾ ਹੈ ਅਤੇ ਉਸ ਨੂੰ ਇਕ ਸਾਲਾ ਕਰ ਦਿੱਤਾ ਗਿਆ ਸੀ, ਉਸ ਨੂੰ 6 ਮਹੀਨੇ ਦਾ ਕਿਉਂ ਕੀਤਾ ਗਿਆ ?

**ਮੰਤਰੀ :** ਗਿਲ ਸਾਹਿਬ ਨੇ ਆਰਡਰ ਦੇ ਕੇ ਬੰਦ ਕਰਵਾ ਦਿੱਤਾ ਹੈ । (ਹਾਸਾ)

**ਸਰਦਾਰ ਲਛਮਣ ਸਿੰਘ ਗਿਲ :** ਇਹ ਸਪੀਕਰ ਸਾਹਿਬ, ਬਿਲਕੁਲ ਗ਼ਲਤ ਜਵਾਬ ਦੇ ਰਹੇ ਹਨ, ਤੁਸੀਂ ਅੰਦਾਜ਼ਾ ਲਗਾਓ । ਬਾਸੀ ਸਾਹਿਬ ਨੇ ਆਪਣੇ ਜਵਾਬ ਵਿਚ 6 ਮਹੀਨਿਆਂ ਤੋਂ ਇਕ ਸਾਲ ਦਾ ਕੀਤਾ ਹੈ ਅਤੇ ਇਕ ਸਾਲਾ ਦੇ ਤੌਰ ਤੇ ਇਹ ਸੂਏ ਚਲਦੇ ਰਹੇ । ਫਿਰ ਇਸ ਖਾਸ ਸੂਏ ਨੂੰ 6 ਮਹੀਨਿਆਂ ਦਾ ਕਿਉਂ ਕੀਤਾ ਗਿਆ ਹੈ ਇਸ ਦੇ ਕੀ ਕਾਰਨ ਹਨ ? (ਵਿਘਨ)

**ਸਰਦਾਰ ਲਛਮਣ ਸਿੰਘ ਗਿਲ :** × × × × × × × × × × × (ਵਿਘਨ)

ਸਪੀਕਰ ਸਾਹਿਬ, ਕੋਈ ਕਾਰਨ ਨਹੀਂ ਦਿੱਤਾ ਗਿਆ ।

**ਸਰਦਾਰ ਲਛਮਣ ਸਿੰਘ ਗਿਲ :** ਆਨ ਏ ਪੁਆਇੰਟ ਆਫ ਆਰਡਰ, ਸਰ । ਇਨ੍ਹਾਂ ਨੇ 9 ਸੂਇਆਂ ਦਾ ਜ਼ਿਕਰ ਕੀਤਾ ਹੈ ਕਿ 6 ਮਹੀਨਿਆਂ ਦੇ ਕਰ ਦਿੱਤੇ ਗਏ ਹਨ ਤਾਂ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਮੈਨੂੰ ਤੁਸੀਂ ਜਗਹ ਦੱਸ ਦਿਉ ਜਾਂ ਫ਼ੋਰਮ ਦੱਸ ਦਿਉ ਕਿ ਜਿਥੇ ਜਾ ਕੇ ਆਪਣੇ ਸਵਾਲਾਂ ਦਾ ਜਵਾਬ ਪੁਛ ਸਕੀਏ । (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਸਪਲੀਮੈਂਟਰੀ ਪੁਛ ਸਕਦੇ ਹੋ । ਮੈਂ ਮਨਿਸਟਰ ਸਾਹਿਬ ਨੂੰ ਜਵਾਬ ਦੇਣ ਲਈ ਮਜਬੂਰ ਤਾਂ ਨਹੀਂ ਕਰ ਸਕਦਾ । (ਵਿਘਨ) (The hon. Member can ask a supplementary. I cannot force a Minister to give a reply.) (Interruption)

**ਸਰਦਾਰ ਲਛਮਣ ਸਿੰਘ ਗਿਲ :** ਮੈਂ ਤਾਂ ਤੁਹਾਡੇ ਪਾਸੋਂ ਇਸ ਗੱਲ ਦਾ ਹੱਲ ਪੁਛਿਆ ਸੀ ਤੇ ਜੇਕਰ ਮੈਂ ਇਨ੍ਹਾਂ ਤੋਂ ਆਪਸ ਵਿਚ ਹੀ ਪੁਛ ਗਿਛ ਕਰ ਲੈਣੀ ਹੈ ਤਾਂ ਮਾਫ਼ ਕਰਨਾ, ਤੁਹਾਡੀ ਕੁਰਸੀ, ਜਿਸ ਤੇ ਤੁਸੀਂ ਬਿਰਾਜਮਾਨ ਹੋ, ਦੇ ਜ਼ਿੰਮੇ ਕੀ ਕੰਮ ਰਹਿ ਜਾਂਦਾ ਹੈ । (ਵਿਘਨ) ਤੁਸੀਂ ਆਪ ਪੁਰਾਣੇ ਆਨਰੇਬਲ ਮੈਂਬਰ ਹੋ ਅਤੇ ਇਸ ਕੁਰਸੀ ਤੇ ਯੂਨਾਨੀਮਸਲੀ ਚੁਣ ਕੇ ਬਿਰਾਜਮਾਨ ਹੋਏ ਹੋ । ਅਸੀਂ ਜਿਹੜੇ ਲੋਕਾਂ ਦੇ ਨੁਮਾਇੰਦੇ ਇਥੇ ਚੁਣ ਕੇ ਆਏ ਹਾਂ ਉਨ੍ਹਾਂ ਦੇ ਸਵਾਲਾਂ ਦਾ ਜਵਾਬ ਜੇਕਰ ਮਨਿਸਟਰ ਨਾ ਦੇਵੇ ਤਾਂ ਹੋਰ ਕਿਹੜੀ ਜਗ੍ਹਾ ਹੋ ਸਕਦੀ ਹੈ ਜਾਂ ਕਿਹੜਾ ਫ਼ੋਰਮ ਇਸ ਕੰਮ ਲਈ ਹੋ ਸਕਦਾ ਹੈ । (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਸਪਲੀਮੈਂਟਰੀ ਪੁਛੋ । The hon. Member may put a supplementary question

**ਸਰਦਾਰ ਲਛਮਣ ਸਿੰਘ ਗਿਲ :** ਸਪੀਕਰ ਸਾਹਿਬ, ਮੇਰੀ ਬਦਕਿਸਮਤੀ ਹੈ ਕਿ ਵਜ਼ੀਰ

---

Expunged as ordered by the Chair.

[ ਸਰਦਾਰ ਲਛਮਣ ਸਿੰਘ ਗਿਲ ]

ਹਾਰਿਆ ਹੋਇਆ ਬਣਿਆ ਹੈ ਅਤੇ ਹਾਰੇ ਹੋਏ ਤੋਂ ਮੈਨੂੰ ਸਵਾਲ ਪੁਛਣੇ ਪੈ ਰਹੇ ਹਨ..........

**Mr. Speaker** : No reflection on the Hon'ble Minister please.

**ਸਰਦਾਰ ਲਛਮਣ ਸਿੰਘ ਗਿਲ** : This is not a question of reflection, Sir. ਇਹ ਗੱਲ ਬਿਲਕੁਲ ਸਹੀ ਹੈ ਸਪੀਕਰ ਸਾਹਿਬ, ਮੈਂ ਹਾਰਿਆ ਹੋਇਆ ਇਕ ਹਾਰੇ ਹੋਏ ਮੈਂਬਰ ਨੂੰ ਹੀ ਕਿਹਾ ਹੈ ਹੋਏ। ਹਾਰੇ ਨੂੰ ਹਾਰਿਆ ਹੋਇਆ ਕਹਿਣਾ ਸਾਡਾ ਧਰਮ ਹੈ।

**Mr. Speaker** : Please take your seat.

---

TERMINATION OF SERVICES OF EMPLOYEES OF EDUCATION DEPARTMENT IN JANUARY, 1965

*49. **Comrade Satya Pal Dang** : Will the Minister for Irrigation and Power be pleased to state :—

(a) whether it is a fact that the services of some of the employees of the Education Department were terminated in January, 1965 due to their active participation in the struggle launched by the employees; if so, a list of such employees alongwith the dates of termination of their services be placed on the Table of the House.

(b) whether the cases of the said employees were reviewed by the United Front Government in 1967 ; if so, the nature of action taken in each case;

(c) whether the services of any of them who were reinstated were again terminated by the Government during the course of strike of the Punjab Roadways employees in February-March, 1968 ; if so, a list of such employees with addresses be laid on the Table of the House ;

(d) whether the Government proposes to review the said cases and reinstate them ?

**ਸਰਦਾਰ ਸੋਹਣ ਸਿੰਘ ਬਾਸੀ** : (ੲ) ਨਹੀਂ ਜੀ।

(ਬੀ) ਸਵਾਲ ਪੈਦਾ ਨਹੀਂ ਹੁੰਦਾ।

(ਸੀ) ਸਵਾਲ ਪੈਦਾ ਨਹੀਂ ਹੁੰਦਾ।

(ਡੀ) ਸਵਾਲ ਪੈਦਾ ਨਹੀਂ ਹੁੰਦਾ।

**ਕਾਮਰੇਡ ਸੱਤਪਾਲ ਡਾਂਗ** :—ਇਸ ਸਵਾਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਯੂਨਾਈਟਿਡ ਫਰੰਟ

ਮਨਿਸਟਰੀ ਦੇ ਵੇਲੇ ਮਿਸਟਰ ਰਣਬੀਰ ਢਿੱਲੋਂ ਨੂੰ, ਜਿਹੜਾ ਕਿ ਸਰਵਿਸ ਤੋਂ ਹਟਾਇਆ ਹੋਇਆ ਸੀ, ਮੁੜ ਬਹਾਲ ਨਹੀਂ ਕੀਤਾ ਗਿਆ ਸੀ ? ਕੀ ਅਗਲੀ ਮਨਿਸਟਰੀ ਨੇ ਇਨਤਕਾਮੀਆ ਕਾਰਵਾਈ ਕਰਦੇ ਹੋਇਆਂ, ਬਹਾਲ ਕੀਤੇ ਹੋਏ ਨੂੰ ਫੇਰ ਨਹੀਂ ਹਟਾਇਆ ?

**ਮੰਤਰੀ :** ਇਹ ਇਕ ਪੁਰਾਣੀ ਗੱਲ ਹੈ ।

**ਕਾਮਰੇਡ ਸੱਤਪਾਲ ਡਾਂਗ :** ਪੁਰਾਣੀ ਗੱਲ ਦਾ ਸਵਾਲ ਨਹੀਂ, ਸਵਾਲ ਇਹ ਹੈ ਕਿ ਇਕ ਸ਼ਖਸ਼ ਨੂੰ ਮਨਿਸਟਰੀ 1965 ਦੇ ਵਿਚ ਕਿਸੇ ਗੱਲ ਦਾ ਫ਼ੈਸਲਾ ਕਰਦੇ ਹੋਏ ਉਸ ਨੂੰ ਬਹਾਲ ਕਰਦੀ ਹੈ, ਪਰ ਅਗਲੀ ਮਨਿਸਟਰੀ ਉਸ ਨੂੰ ਇਨਤਕਾਮੀਆ ਕਾਰਵਾਈ ਕਰਦੀ ਹੋਈ ਮੁੜ ਹਟਾ ਦਿੰਦੀ ਹੈ । ਕੀ ਸਰਕਾਰ ਇਸ ਮੁਆਮਲੇ ਵੱਲ ਧਿਆਨ ਦੇਵੇਗੀ ?

**ਮੁੱਖ ਮੰਤਰੀ :** ਇਹ ਠੀਕ ਹੈ ਕਿ ਇਸ ਮੁਆਮਲੇ ਦੇ ਮੁਤਅੱਲਿਕ ਇਕ ਇਨਕੁਆਇਰੀ ਕਮੇਟੀ ਬਣਾਈ ਗਈ ਸੀ, ਜਿਸ ਦੇ ਮੈਂਬਰਜ਼ ਡਾਕਟਰ ਬਲਦੇਵ ਪ੍ਰਕਾਸ਼ ਅਤੇ ਕਾਮਰੇਡ ਸੱਤਪਾਲ ਡਾਂਗ ਜੀ ਵੀ ਸਨ । ਉਸ ਕਮੇਟੀ ਨੇ ਹੀ ਇਨਕੁਆਇਰੀ ਕਰਕੇ ਇਸ ਨੂੰ ਬਹਾਲ ਕੀਤਾ ਸੀ ।

**ਕਾਮਰੇਡ ਸੱਤਪਾਲ ਡਾਂਗ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਦੇ ਖਿਲਾਫ ਇਕ ਸਰਕਾਰ ਨੇ ਇਨਤਕਾਮੀਆ ਕਾਰਵਾਈ ਕੀਤੀ ਕੀ ਉਸ ਦੇ ਮੁਆਮਲੇ ਬਾਰੇ ਇਹ ਸਰਕਾਰ ਕੋਈ ਫੌਰੀ ਕਦਮ ਚੁਕਣ ਲਈ ਤਿਆਰ ਹੈ ?

**ਮੁੱਖ ਮੰਤਰੀ :** ਅਸੀਂ ਜ਼ਰੂਰ ਪੜਤਾਲ ਕਰਾਂਗੇ, ਪਰ ਤੁਸੀਂ ਸਾਡੇ ਨੋਟਿਸ ਦੇ ਵਿਚ ਸਾਰੇ ਫੈਕਟਸ ਐਂਡ ਫਿਗਰਜ਼ ਲਿਆ ਦੇਉ ਅਸੀਂ ਗ਼ੌਰ ਕਰ ਲਵਾਂਗੇ ।

———

INTRODUCTION OF SPORTS AND PHYSICAL EDUCATION AS A SUBJECT IN SCHOOLS/COLLEGES IN THE STATE

***58 Sardar Umrao Singh :** Will the Minister for Irrigation and Power be pleased to state whether there is any proposal under the consideration of the Government to introduce Sports and Physical Education as a subject in the Schools and Colleges in the State; if so, the details of the said proposal ?

**ਸਰਦਾਰ ਸੋਹਣ ਸਿੰਘ ਬਾਸੀ :** ਨਹੀਂ ਜੀ ।

———

UPGRADING OF GOVERNMENT MIDDLE SCHOOL, DIWAN KHERA, DISTRICT FEROZEPUR

***108 Chaudhri Satya Dev :** Will the Minister for Irrigation and Power be pleased to state —

(a) whether any sanction was given to upgrade the Government Middle School, Diwan Khera, Block Khuian Sarwar, Distt.

[Chaudhri Satya Dev]

Ferozepur, into a High School in the year 1967 ;

(b) if the reply to part (a) above be in the affirmative, the date on which the sanction was given ;

(c) whether the school, mentioned in part (a) above was upgraded on somebody's recommendation or due to some other reason ;

(d) whether it is a fact that after sometime the aforesaid school was downgraded; if so, the date thereof and the reasons therefor ;

(e) whether the Government again propose to upgrade the above mentioned school, if so, when ?

**ਸਰਦਾਰ ਸੋਹਣ ਸਿੰਘ ਬਾਸੀ :** (ੲ) ਹਾਂ ਜੀ ।

(ਬੀ) 6-1-67 ।

(ਸੀ) ਪਿੰਡ ਦੀ ਪੰਚਾਇਤ ਦੀ ਬੇਨਤੀ ਉਤੇ ।

(ਡੀ) ਹਾਂ ਜੀ ਇਸ ਸਕੂਲ ਨੂੰ ਹਾਈ ਬਣਾਨ ਦਾ ਹੁਕਮ ਮਿਤੀ 3-5-67 ਨੂੰ ਰੱਦ ਕੀਤਾ ਗਿਆ ਸੀ । ਇਹ ਸਕੂਲ ਗੌਰਮਿੰਟ ਸਕੂਲ, ਜੁੰਗਲ (ਗੁਰਦਾਸਪੁਰ) ਦਾ ਪੱਧਰ ਨੀਵਾਂ ਕਰ ਕੇ ਹਾਈ ਬਣਾਇਆ ਸੀ, ਪਰ ਫਿਰ ਪਹਿਲੇ ਦੀ ਤਰ੍ਹਾਂ ਗੌ: ਸਕੂਲ ਜੁੰਗਲ ਨੂੰ ਹੀ ਹਾਈ ਰਹਿਣ ਦਿੱਤਾ ਗਿਆ ਸੀ ।

(ਈ) ਇਸ ਸਕੂਲ ਦਾ ਕੇਸ ਦੂਜੇ ਸਕੂਲਾਂ ਦੇ ਨਾਲ ਅਗਲੇ ਸਾਲ ਹਮਦਰਦੀ ਨਾਲ ਵਿਚਾਰਿਆ ਜਾਵੇਗਾ ।

[(a) Yes

(b) On 6/1/1967

(c) On the representation of village Panchayat.

(d) Yes. The orders for upgarding of this school were cancelled on 3/5/67. This school was upgraded to the High Standard by downgrading the school at Jungal (Gurdaspur) but later on Government School Jungal, was allowed to be a High School as before.

(e) The case of this school will be sympathetically considered for upgrading next year.]

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ ਮੈਂ, ਤੁਹਾਡੇ ਤੇ ਹੀ ਗੱਲ ਛਡਦਾ ਹਾਂ । ਕੀ ਵਜ਼ੀਰ ਸਾਹਿਬ ਦਾ ਜਵਾਬ ਤੁਹਾਡੇ ਪੱਲੇ ਪਿਆ ਹੈ ? ਜੇ ਪਿਆ ਹੈ ਤਾਂ ਕੋਈ ਸਪਲੀ-ਮੈਂਟਰੀ ਕਰਕੇ ਵਿਖਾ ਦਿਉ ।

**ਸ਼੍ਰੀ ਸਪੀਕਰ :** ਵਿਦਿਆ ਮੰਤਰੀ ਇਸ ਨੂੰ ਦੁਬਾਰਾ ਪੜ੍ਹ ਦੇਣ। (Minister for Education may please read the reply again)

**Minister for Education.**

(a) Yes

(b) On 6. 1. 1967

(c) On the representation of village Panchayat.

(d) Yes. The orders for upgrading of this school were cancelled on 3. 5. 1967. This school was upgraded to the High Standard by down grading the school at Jungal (Gurdaspur) but later on Government School, Jungal, was allowed to be a High School as before..........

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਇਹ ਕੀ ਗੱਲ ਹੈ, ਜਦੋਂ ਸਰਕਾਰ ਦਾ ਫੈਸਲਾ ਹੈ ਕਿ ਉਹ ਸਾਰਾ ਕੰਮ ਪੰਜਾਬੀ ਵਿਚ ਕਰਨਗੇ, ਇਹ ਅੰਗਰੇਜ਼ੀ ਕਿਉਂ ਪੜ੍ਹਦੇ ਹਨ ?

**ਸ਼੍ਰੀ ਸਪੀਕਰ :** ਉਹ ਆਨਰੇਬਲ ਮੈਂਬਰ ਦੀ ਰੀਕੁਐਸਟ ਤੇ ਹੀ ਪੜ੍ਹ ਰਹੇ ਹਨ।

(He is reading it out at the request of the hon. Member himself)

**ਸਰਦਾਰ ਲਛਮਣ ਸਿੰਘ ਗਿੱਲ :** ਚਲੋ ਅੰਗਰੇਜ਼ੀ ਦੇ ਵਿਚ ਹੀ ਪੜ੍ਹਾਓ।

Minister : ਪਾਰਟ ਈ ਦਾ ਜਵਾਬ ਹੈ—

The case of this school will be sympathetically considered for upgrading next year.

**ਚੌਧਰੀ ਸਤ ਦੇਵ :** ਕੀ ਵਿਦਿਆ ਮੰਤਰੀ ਜੀ ਦੱਸਣਗੇ ਕਿ ਜਿਹੜਾ ਸਕੂਲ ਉਹ ਕਹਿੰਦੇ ਹਨ 6-1-67 ਨੂੰ ਅਪ-ਗਰੇਡ ਕੀਤਾ ਗਿਆ ਸੀ ਉਹ ਚਾਰ ਮਹੀਨੇ ਬਾਅਦ 3-5-67 ਨੂੰ ਕਿਉਂ ਡਾਊਨ ਗਰੇਡ ਕੀਤਾ ਗਿਆ, ਇਸ ਦਾ ਕਾਰਨ ਕੀ ਸੀ ?

**ਮੰਤਰੀ :** ਮਹਿਕਮੇ ਨੂੰ ਜੋ ਪਹਿਲੀ ਰਿਪੋਰਟ ਮਿਲੀ ਉਹ ਇਹ ਸੀ ਕਿ ਮਿਡਲ ਤੋਂ ਹਾਈ ਸਕੂਲ ਹੋਣਾ ਹੈ, ਜਿਸ ਲਈ ਅਪਗਰੇਡ ਕੀਤਾ ਗਿਆ। ਤਹਿਕੀਕਾਤ ਕਰਨ ਉਪਰੰਤ ਇਹ ਪਤਾ ਲੱਗਾ ਕਿ ਇਹ ਸਕੂਲ ਪ੍ਰਾਇਮਰੀ ਸਕੂਲ ਸੀ ਜੋ ਪਹਿਲਾਂ ਮਿਡਲ ਹੋਣਾ ਸੀ ਫੇਰ ਹਾਈ ਕਰਨ ਦਾ ਸਵਾਲ ਬਣਦਾ ਸੀ। ਇਸ ਕਰਕੇ ਮੁੜ ਡਾਊਨ ਗਰੇਡ ਕੀਤਾ ਗਿਆ।

**ਚੌਧਰੀ ਸਤ ਦੇਵ :** ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਪੁਛਦਾ ਹਾਂ ਕਿ 4 ਮਹੀਨੇ ਬਾਅਦ ਕਿਉਂ ਡਾਊਨ ਗਰੇਡ ਕੀਤਾ ?

**ਮੰਤਰੀ :** ਮੈਂ ਜਵਾਬ ਦਿੱਤਾ ਹੈ ਜੀ ਕਿ ਰਿਪੋਰਟ ਗ਼ਲਤ ਮਿਲੀ ਅਤੇ ਉਸ ਅਧਾਰ ਤੇ ਗ਼ਲਤੀ ਹੋ ਗਈ। ਜਦੋਂ ਪਤਾ ਲੱਗਾ ਤਾਂ ਇਹ ਗ਼ਲਤੀ ਦਰੁਸਤ ਕਰ ਲਈ ਗਈ।

**ਸਰਦਾਰ ਲਛਮਣ ਸਿੰਘ ਗਿੱਲ** : ਸਵਾਲ ਇਹ ਹੈ, ਕਿ ਜਿਸ ਵੀ ਸਕੂਲ ਦਾ ਜ਼ਿਕਰ ਕੀਤਾ ਜਾ ਰਿਹਾ ਹੈ, ਉਸ ਦੀ ਅਪਗਰੇਡੇਸ਼ਨ ਉਸ ਵੇਲੇ ਹੋਈ ਜਦੋਂ ਕਿ ਸਾਰੀ ਰਿਪੋਰਟ ਹਰ ਪਾਸੇ ਤੋਂ ਮੁਕੰਮਲ ਹੋ ਕੇ ਮਿਲੀ, ਲੋਕਾਂ ਦੀ ਜ਼ਰੂਰਤ ਨੂੰ ਤਸਲੀਮ ਕਰਦੇ ਹੋਏ, ਪੰਚਾਇਤ ਕੋਲੋਂ ਰਿਪੋਰਟ ਆਈ, ਇਨਸਪੈਕਟਰ ਅਤੇ ਫੇਰ ਡਾਇਰੈਕਟਰ ਦੀ ਰੈਕੁਮੈਂਡੇਸ਼ਨਜ਼ ਹੋਈਆਂ, ਫੇਰ ਗਵਰਮੈਂਟ ਦੀਆਂ ਐਕਸਪੈਕਟੇਸ਼ਨਜ਼ ਤੇ ਉਹ ਰਿਕੁਮੈਂਡ ਵੀ ਹੋ ਗਿਆ । ਫੇਰ ਕੀ ਵਜ੍ਹਾ ਸੀ ਕਿ ਉਸ ਨੂੰ ਡਾਊਨ ਗਰੇਡ ਕੀਤਾ ਗਿਆ ?

**ਮੰਤਰੀ** : ਮੈਂ ਪਹਿਲਾਂ ਅਰਜ਼ ਕਰ ਚੁਕਾ ਹਾਂ ਕਿ ਪ੍ਰੋਸੀਜਰ ਅਨੁਸਾਰ ਪਹਿਲਾਂ ਪ੍ਰਾਈਮੈਰੀ ਤੋਂ ਮਿਡਲ ਅਤੇ ਫੇਰ ਮਿਡਲ ਤੋਂ ਹਾਈ ਸਕੂਲ ਬਣਾਇਆ ਜਾਂਦਾ ਹੈ । ਪਹਿਲਾਂ ਗ਼ਲਤ ਰਿਪੋਰਟ ਮਿਲੀ ਸੀ ਜਿਸ ਕਰਕੇ ਹਾਈ ਸਕੂਲ ਬਣਾ ਦਿੱਤਾ ਗਿਆ, ਜਦੋਂ ਇਸ ਗਲ ਦੀ ਪੜਤਾਲ ਕਰਨ ਤੋਂ ਸਹੀ ਰਿਪੋਰਟ ਮਿਲੀ ਤਾਂ ਉਹ ਡਾਊਨ ਗਰੇਡ ਕਰ ਦਿੱਤਾ ਗਿਆ ।

**ਸਰਦਾਰ ਲਛਮਣ ਸਿੰਘ ਗਿਲ** : ਕਿਸ ਦੀ ਰਿਪੋਰਟ ਮਿਲੀ ਕਿ ਹਾਈ ਸਕੂਲ ਕੀਤਾ ਅਤੇ ਫੇਰ ਕਿਸ ਦੀ ਰਿਪੋਰਟ ਮਿਲੀ ਕਿ ਡਾਊਨ ਗਰੇਡ ਕੀਤਾ । ਉਹ ਕਿਹੜੀਆਂ ਅਥਾਰਿਟੀਜ਼ ਸਨ ਜਿਨ੍ਹਾਂ ਦੇ ਆਧਾਰ ਤੇ ਐਸੀਆਂ ਰਿਕੁਮੈਂਡੇਸ਼ਨਜ਼ ਆਈਆਂ ਜੋ ਗਵਰਮੈਂਟ ਨੇ ਮੰਨੀਆਂ ।

**ਮੰਤਰੀ** : ਇਸ ਦੇ ਲਈ ਨੋਟਿਸ ਚਾਹੀਦਾ ਹੈ ਜੀ ।

**ਸਰਦਾਰ ਲਛਮਣ ਸਿੰਘ ਗਿਲ** : ਆਨ ਏ ਪੁਆਇੰਟ ਆਫ ਆਰਡਰ, ਸਰ, ਸਪੀਕਰ ਸਾਹਿਬ, ਜਿਸ ਜਗ੍ਹਾ ਤੇ ਤੁਸੀਂ ਇਸ ਵਕਤ ਬੈਠੇ ਹੋ, ਮੈਂ ਤੁਹਾਡੇ ਪਾਸ ਬੜੇ ਅਦਬ ਨਾਲ ਦਰਖਾਸਤ ਕਰਾਂਗਾ ਕਿ ਇਹ ਐਸੀ ਸੀਟ ਹੈ ਜਿਥੋਂ ਕਿ ਸਾਨੂੰ ਇਨਸਾਫ਼ ਮਿਲਣਾ ਚਾਹੀਦਾ ਹੈ । ਤੁਹਾਡੀ ਡਿਊਟੀ ਹੈ ਕਿ ਤੁਸੀਂ ਸਹੀ ਇਤਲਾਹ ਲੈ ਕੇ ਦਿਓ ।

**ਮੰਤਰੀ** : ਤੁਹਾਨੂੰ ਕੀ ਪਤਾ ਹੈ ਕਿ ਸਹੀ ਇਤਲਾਹ ਹੈ ਜਾਂ ਗ਼ਲਤ ?

**ਸਰਦਾਰ ਲਛਮਣ ਸਿੰਘ ਗਿੱਲ**—ਇਹ ਕੁਐਸਚਨ ਦੀ ਨੇਚਰ ਅਤੇ ਉਸ ਦੇ ਜਵਾਬ ਦੀ ਨੇਚਰ ਤੋਂ ਪਤਾ ਲੱਗਦਾ ਹੈ ।

**ਸ਼੍ਰੀ ਸਪੀਕਰ** : ਡਿਸਕਸ਼ਨ ਨਾ ਕਰੋ ਜੀ । (No discussion please.)

**ਸਰਦਾਰ ਲਛਮਣ ਸਿੰਘ ਗਿਲ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਪਹਿਲਾਂ ਲੋਕਾਂ ਦੀ ਤਸਲੀ ਕਰਵਾਉਣ, ਪ੍ਰੈਸ ਦੀ ਤਸਲੀ ਕਰਵਾਉਣ । (ਸ਼ੋਰ) ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਪਰਟੀਕੁਲਰ ਕੁਐਸਚਨ ਹੈ ਕੋਈ ਪਾਲੀਸੀ ਮੈਟਰ ਨਹੀਂ ਹੈ । ਪਰ ਜੇ ਮਨਿਸਟਰ ਸਾਹਿਬ ਇਸ ਨੂੰ ਵੀ ਈਵੇਡ ਕਰਨ ਤਾਂ ਸਪੀਕਰ ਸਾਹਿਬ, ਮੈਂ ਅਦਬ ਨਾਲ ਅਰਜ਼ ਕਰਦਾ ਹਾਂ ਕਿ ਤੁਹਾਡਾ ਫਰਜ਼ ਬਣਦਾ ਹੈ ਕਿ ਤੁਸੀਂ ਸਾਡੇ ਹੱਕਾਂ ਦੀ ਰਾਖੀ ਕਰੋ । (ਸ਼ੋਰ) ਉਸ ਸਕੂਲ ਵਿਚ ਸਟਾਫ਼ ਚਲਾ ਗਿਆ, ਮੁੰਡੇ ਆ ਗਏ, ਫ਼ੀਸਾਂ ਲੈ ਲਈਆਂ ਗਈਆਂ ਤਾਂ ਫਿਰ ਉਸ ਸਕੂਲ ਨੂੰ ਡਾਊਨ ਗ੍ਰੇਡ ਕਿਉ ਕੀਤਾ ਗਿਆ ? (ਵਿਘਨ) ਇਸ ਤੋਂ ਵਡੀ ਜ਼ਿਆਦਤੀ ਹੋਰ ਕੀ ਹੋ ਸਕਦੀ ਹੈ ? ਜੇ ਤੁਸੀਂ ਅਪਗ੍ਰੇਡ ਨਹੀਂ ਸੀ ਕਰਨਾ ਤਾਂ ਉਥੇ ਸਟਾਫ਼ ਕਿਉਂ ਭੇਜਿਆ ਗਿਆ ? ਫੀਸਾਂ ਕਿਉਂ ਲਈਆਂ

ਗਈਅ ? ਇਸ ਦਾ ਕੀ ਕਾਰਨ ਹੈ ਸਾਫ਼ ਦਸੋ । ਜੇ ਇਸ ਦਾ ਕਾਰਨ ਪੁਲੀਟੀਕਲ ਹੈ ਤਾਂ ਵੀ ਸਾਨੂੰ ਪਤਾ ਲਗਣਾ ਚਾਹੀਦਾ ਹੈ। ਜੇ ਪੁਲੀਟੀਕਲ ਕਾਰਨ ਹੈ ਤਾਂ ਹੋਰ ਜਿਥੇ ਮਰਜ਼ੀ ਹੈ ਇਹ ਫਰਕ ਕਰ ਲਉ ਪਰ ਐਜੂਕੇਸ਼ਨ ਵਿਚ ਇਸ ਪੁਲੀਟੀਕਲ ਕਾਰਨ ਨੂੰ ਨਾ ਲਿਆਓ ।

**ਮੰਤਰੀ** : ਇਸ ਵਾਸਤੇ ਨੋਟਿਸ ਦੇ ਦਿਉ । ਜਿਤਨੀ ਵੀ ਇਨਫਾਰਮੇਸ਼ਨ ਮੰਗੋਗੇ ਮਿਲ ਜਾਏਗੀ । ਪਰ ਮੈਂ ਇਸ ਵਾਸਤੇ ਪਹਿਲਾਂ ਵੀ ਕਹਿ ਚੁਕਾ ਹਾਂ ਕਿ ਇਹ ਇਸ ਕਾਰਨ ਹੋਇਆ ਹੈ ਕਿ ਉਹ ਸਕੂਲ ਪ੍ਰਾਈਮਰੀ ਤੋਂ ਹਾਈ ਸਕੂਲ ਬਣ ਗਿਆ ਸੀ ਮਿਡਲ ਤੋਂ ਨਹੀਂ ਸੀ ਬਣਿਆ ਇਸ ਕਰਕੇ ਉਸ ਨੂੰ ਫਿਰ ਡਾਊਨ ਗ੍ਰੇਡ ਕਰਨਾ ਪਿਆ ।

**ਸਰਦਾਰ ਲਛਮਣ ਸਿੰਘ ਗਿਲ** : ਕੀ ਵਿਦਿਆ ਮੰਤਰੀ ਦਸਣਗੇ ਕਿ ਜਦੋਂ ਉਥੇ ਬਕਾਇਦਾ ਸਟਾਫ਼ ਚਲਿਆ ਗਿਆ, ਫੀਸਾਂ ਲੈ ਲਈਆਂ ਗਈਆਂ, ਫਰਨੀਚਰ ਖਰੀਦ ਲਿਆ ਗਿਆ ————————

**ਸ੍ਰੀ ਸਪੀਕਰ** : ਇਸ ਦਾ ਕਾਰਨ ਤਾਂ ਸਪਸ਼ਟ ਦਸ ਦਿਤਾ ਗਿਆ ਹੈ। (The reason for this has been stated clearly.)

**ਸਰਦਾਰ ਲਛਮਣ ਸਿੰਘ ਗਿਲ** : ਸਪੀਕਰ ਸਾਹਿਬ, ਵਾਹਿ ਗੁਰੂ ਕਰੇ ਤੁਹਾਡੀ ਕਾਂਸਟੀਚੂਐਂਸੀ ਵਿਚ ਵੀ ਇਸ ਤਰ੍ਹਾਂ ਸਕੂਲ ਡਾਊਨ ਗ੍ਰੇਡ ਹੋਵੇ ਤਾਂ ਤੁਹਾਨੂੰ ਪਤਾ ਲਗੇ । (ਸ਼ੋਰ) (ਵਿਘਨ)

**ਚੌਧਰੀ ਸੁੰਦਰ ਸਿੰਘ** : ਕੀ ਵਿਦਿਆ ਮੰਤਰੀ ਦੱਸਣਗੇ ਕਿ ਉਸ ਸਕੂਲ ਦੀ ਅਹਿਮੀਅਤ ਇਹ ਹੈ ਕਿ ਉਥੇ ਇਕ ਫੌਜੀ ਕੈਪਟਨ ਸਲਾਰੀਆ ਸ਼ਹੀਦ ਹੋਇਆ ਸੀ ਜਿਸ ਕਰਕੇ ਇਲਾਕੇ ਦੇ ਲੋਕਾਂ ਨੇ ਰਲ ਕਿ ਇਹ ਮੰਗ ਕੀਤੀ ਕਿ ਉਸ ਫੌਜੀ ਕੈਪਟਨ ਦਾ ਇਹਤਰਾਮ ਕਰਨ ਲਈ ਉਸ ਪ੍ਰਾਈਮਰੀ ਸਕੂਲ ਨੂੰ ਹਾਈ ਕਰ ਦਿੱਤਾ ਜਾਵੇ ?

**ਮੰਤਰੀ** : ਇਸ ਦੇ ਲਈ ਨਵੇਂ ਨੋਟਿਸ ਦੀ ਲੋੜ ਹੈ ।

(ਇਸ ਵੇਲੇ ਚੌਧਰੀ ਸਤਦੇਵ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਸਪੀਕਰ ਸਾਹਿਬ ਦੀ ਇਜ਼ਾਜਤ ਲੈਕੇ ਬੋਲਣ ਹੀ ਲਗੇ ਸਨ ਕਿ ਸਰਦਾਰ ਬਲਵੰਤ ਸਿੰਘ ਜੀ ਨੇ ਉਨ੍ਹਾਂ ਨੂੰ ਬਿਠਾ ਕੇ ਆਪ ਬੋਲਣਾ ਸ਼ੁਰੂ ਕੀਤਾ)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਕ ਆਨਰੇਬਲ ਮੈਂਬਰ ਨੂੰ ਤੁਸੀਂ ਬੋਲਣ ਲਈ ਆਖਿਆ ਹੈ । ਪਰ ਕੀ ਦੂਜੇ ਮੈਂਬਰ ਨੂੰ ਇਹ ਹੱਕ ਹੈ ਕਿ ਉਹ ਉਸ ਨੂੰ ਬਿਠਾ ਕੇ ਆਪ ਬੋਲਣਾ ਸ਼ੁਰੂ ਕਰ ਦੇਵੇ ?

**ਮੁੱਖ ਮੰਤਰੀ** : ਜੇ ਪਹਿਲਾ ਮੈਂਬਰ ਆਪ ਹੀ ਬੈਠ ਜਾਵੇ ਤਾਂ ਦੂਜਾ ਕੀ ਕਰੇ ? (ਹਾਸਾ)

**ਸਰਦਾਰ ਬਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਵੀ ਕਾਲੀਆਂ ਕਰਤੂਤਾਂ ਹੋਈਆਂ ਕੀ ਇਹ ਲਛਮਣ ਸਿੰਘ ਗਿੱਲ ਦੇ ਸਮੇਂ ਵਿਚ ਹੋਈਆਂ

[ਸਰਦਾਰ ਬਲਵੰਤ ਸਿੰਘ]

ਜਾਂ ਕਾਂਗਰਸ ਸਰਕਾਰ ਦੇ ਸਮੇਂ ਵਿਚ ? (ਹਾਸਾ, ਸ਼ੋਰ, ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਸਾਰੀਆਂ ਕਾਲੀਆਂ ਕਰਤੂਤਾਂ ਦਸ ਸਕਦਾ ਹਾਂ ਅਜੇ ਤਾਂ ਮੈਂ ਜ਼ਿੰਦਾ ਹਾਂ, ਛੇ ਫੁਟ ਦਾ । (ਹਾਸਾ) (ਵਿਘਨ)

**ਚੌਧਰੀ ਸਤ ਦੇਵ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪ੍ਰਾਈਮਰੀ ਤੋਂ ਹਾਈ ਕੀਤਾ ਹੈ । ਪਰ ਮੈਂ ਅਰਜ਼ ਕਰਦਾ ਹਾਂ ਕਿ ਸਕੂਲ ਮਿਡਲ ਸੀ ਅਤੇ ਉਸ ਵਿਚ 782 ਵਿਚੋਂ 710 ਮੁੰਡੇ ਹਾਜ਼ਰ ਸਨ । ਫਿਰ ਉਸ ਨੂੰ ਡਾਊਨ ਗਰੇਡ ਕਿਉਂ ਕੀਤਾ ਗਿਆ ਹੈ ਜਦੋਂ ਕਿ ਆਸ ਪਾਸ ਨਜ਼ਦੀਕ ਕੋਈ ਹੋਰ ਸਕੂਲ ਵੀ ਨਹੀਂ ਹੈ ? (ਸ਼ੋਰ)

**ਉਦਯੋਗ ਮੰਤਰੀ (ਸ੍ਰੀ ਬਲਰਾਮ ਦਾਸ ਟੰਡਨ) :** ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਇਹ ਜਿਹੜਾ ਸਵਾਲ ਹੈ ਇਸ ਬਾਰੇ ਗੱਲ ਇਹ ਹੈ ਕਿ ਸਰਕਾਰ ਨੇ ਫਿਰੋਜ਼ਪੁਰ ਜ਼ਿਲ੍ਹੇ, ਵਿਚ ਇਕ ਸਕੂਲ ਨੂੰ ਅਪਗ੍ਰੇਡ ਕਰਨਾ ਸੀ । ਪਰ ਉਸ ਦੇ ਆਡਰ ਕੈਂਸਲ ਕਰਕੇ ਫਿਰ ਜ਼ਿਲ੍ਹਾ ਗੁਰਦਾਸ ਪੁਰ ਵਿਚ ਇਕ ਸਕੂਲ ਨੂੰ ਅਪਗ੍ਰੇਡ ਕੀਤਾ ਗਿਆ ਸੀ । ਜਿਸ ਬਾਰੇ ਬਾਅਦ ਵਿਚ ਪਤਾ ਲਗਾ ਕਿ ਉਹ ਪ੍ਰਾਈਮਰੀ ਤੋਂ ਹਾਈ ਹੋ ਗਿਆ ਸੀ । ਉਸ ਦੇ ਆਰਡਰ ਫਿਰ ਰੀਵਾਈਜ਼ ਕਰਨੇ ਪਏ ਕਿਉਂਕਿ ਕੋਈ ਸਕੂਲ ਪ੍ਰਾਈਮਰੀ ਤੋਂ ਸਿਧਾ ਹਾਈ ਨਹੀਂ ਬਣ ਸਕਦਾ । ਇਨ੍ਹਾਂ ਨੇ ਜਿਹੜਾ ਦੀਵਾਨ ਖੇੜਾ ਦੇ ਸਕੂਲ ਬਾਰੇ ਕਿਹਾ ਹੈ ਇਹ ਅਗਲੇ ਸਾਲ ਵਿਚ ਅਪਗ੍ਰੇਡ ਕਰ ਦਿੱਤਾ ਜਾਵੇਗਾ ।

**Captain Rattan Singh :** Sir, I beg to move a privilege motion against the Hon. Minister for Irrigation and Power and Education for intentionally giving wrong information to the House. He has been supported by another Minister according to the record of the proceedings of the House that the upgrading of that school was from Primary School to High School and not from Middle School to High School. According to the Hon. Member Chaudhri Satya Dev, the school was a Middle School with 782 students. The Hon. Minister has, therefore, given a wrong information that it was a Primary School. The Minister, Sir, has, therefore, committed a breach of privilege of the House by giving wrong information.

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਗਲਤੀ ਲਗ ਗਈ ਹੈ । ਮੈਂ ਗੱਲ ਕਲੀਅਰ ਕਰ ਦੇਣੀ ਚਾਹੁੰਦਾ ਹਾਂ । ਫਿਰੋਜ਼ਪੁਰ ਦੇ ਜ਼ਿਲੇ ਵਿਚ ਤਾਂ ਮਿਡਲ ਸਕੂਲ ਨੇ ਹੀ ਹਾਈ ਹੋਣਾ ਸੀ । ਪਰ ਜਦੋਂ ਗੁਰਦਾਸ ਪੁਰ ਦੇ ਸਕੂਲ ਦੀ ਗੱਲ ਆਈ ਤਾਂ ਉਹ ਸਕੂਲ ਪ੍ਰਾਈਮਰੀ ਸੀ । ਉਸ ਨੂੰ ਜਦੋਂ ਹਾਈ ਕਰਨ ਦੇ ਆਰਡਰ ਹੋ ਗਏ ਤਾਂ ਡੀ. ਸੀ. ਦੀ ਰਿਪੋਰਟ ਆਈ ਕਿ ਇਸ ਤਰ੍ਹਾਂ ਕਦੇ ਕੋਈ ਸਕੂਲ ਅਪਗ੍ਰੇਡ ਨਹੀਂ ਕੀਤਾ ਗਿਆ ਤਾਂ ਉਸ ਸਕੂਲ ਦੇ ਆਰਡਰ ਵੀ ਵਾਪਸ ਲੈ ਲਏ ਗਏ । ਪ੍ਰਾਈਮਰੀ ਸਕੂਲ ਹੋਣ ਕਰਕੇ ਸਰਕਾਰ ਨੂੰ ਆਪਣੇ ਆਰਡਰ ਰੀਵਾਈਜ਼ ਕਰਨੇ ਪਏ । ਗੁਰਦਾਸਪੁਰ ਦਾ ਜੋ ਸਕੂਲ ਸੀ ਉਹ ਪ੍ਰਾਈਮਰੀ ਸੀ । ਜ਼ਿਲਾ ਫਿਰੋਜ਼ਪੁਰ ਦਾ ਸਕੂਲ ਮਿਡਲ ਹੀ ਸੀ ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਇੰਡਸਟਰੀ ਨੇ ਜੋ ਕੁਝ ਕਿਹਾ ਹੈ ਮੈਂ ਉਸ ਦੀ ਗੱਲ ਨਹੀਂ ਕਰਦਾ । ਮੈਂ ਉਹ ਗੱਲ ਕਰਦਾ ਹਾਂ ਜਿਹੜੀ ਐਜੂਕੇਸ਼ਨ ਮਨਿਸਟਰ ਨੇ ਕਹੀ । ਤੁਸੀਂ ਹਾਊਸ ਦੇ ਰਿਪੋਰਟਰਜ਼ ਤੋਂ ਰਿਕਾਰਡ ਦੇਖ ਲਉ ਕਿ ਜਿਹੜੀ ਗੱਲ ਮੈਂ ਕਰ ਰਿਹਾ ਹਾਂ ਉਸ ਵਿਚ ਸਦਾਕਤ ਹੈ ਜਾਂ ਨਹੀਂ ਜੇ ਸਰਕਾਰ ਸਪੱਸ਼ਟ ਰੂਪ ਵਿਚ ਸਮਝਾ ਨਹੀਂ ਸਕੀ ਤਾਂ ਮੇਰਾ ਕੀ ਕਸੂਰ ਹੈ । ਮੇਰੀ ਸਬਮਿਸ਼ਨ ਹੈ ਕਿ ਇਸ ਬਾਰੇ ਤੁਹਾਡੀ ਵੀ ਰਾਏ ਬਣ ਗਈ ਸੀ ਕਿ ਇਹ ਪ੍ਰਿਵਿਲੇਜ ਦਾ ਕੁਐਸਚਨ ਬਣ ਸਕਦਾ ਹੈ ।

**ਸ਼੍ਰੀ ਸਪੀਕਰ :** ਬੜੇ ਅੰਤਰਜਾਮੀ ਹੋ । (ਹਾਸਾ) (The hon. Member seems to be an Antarjami)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਅੱਖਾਂ ਦੇਖ ਕੇ ਪਹਿਚਾਨ ਸਕਦਾ ਹਾਂ ।

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਸ਼੍ਰੀ ਸਪੀਕਰ :** ਕੈਪਟਨ ਰਤਨ ਸਿੰਘ ਪਹਿਲਾਂ ਹੀ ਪੁਆਇੰਟ ਆਫ਼ ਆਰਡਰ ਤੇ ਬੋਲ ਰਹੇ ਹਨ । (Capt. Rattan Singh is already speaking on a point of order.)

**ਕੈਪਟਨ ਰਤਨ ਸਿੰਘ :** ਸੋ ਸਪੀਕਰ ਸਾਹਿਬ, ਤੁਸੀਂ ਰਿਕਾਰਡ ਦੇਖ ਲਉ । ਜੇ ਤੁਸੀਂ ਹੁਣ ਫੈਸਲਾ ਨਹੀਂ ਕਰਨਾ ਚਾਹੁੰਦੇ ਤਾਂ ਥੋੜੀ ਦੇਰ ਬਾਦ ਇਸ ਦਾ ਫੈਸਲਾ ਦੇ ਦੇਣਾ ।

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ਜ਼ਰਾ ਸਵਾਲ ਪੜ੍ਹੋ ਤਾਂ ਸਭ ਪਤਾ ਲਗ ਜਾਵੇਗਾ ਕਿ ਇਹ ਕੁਐਸ਼ਚਨ ਜ਼ਿਲ੍ਹਾ ਫਿਰੋਜ਼ਪੁਰ ਦੇ ਸਕੂਲ ਬਾਰੇ ਹੈ, ਗੁਰਦਾਸਪੁਰ ਬਾਰੇ ਨਹੀਂ । ਇਨ੍ਹਾਂ ਨੇ ਕਿਹਾ ਹੈ ਕਿ ਉਥੇ ਪ੍ਰਾਈਮਰੀ ਸਕੂਲ ਤੋਂ ਹਾਈ ਬਣ ਗਿਆ ਸੀ । ਇਹ ਗ਼ਲਤ ਹੈ । ਮਨਿਸਟਰ ਸਾਹਿਬ ਵੀ ਉਨ੍ਹਾਂ ਦੀ ਮਦਦ ਲਈ ਆਏ ਅਤੇ ਇਹੀ ਗੱਲ ਆਖੀ । ਬੜੀ ਖ਼ੂਬਸੂਰਤੀ ਨਾਲ ਆਖੀ । (ਹਾਸਾ) ਇਨ੍ਹਾਂ ਨੇ ਆਖਿਆ ਹੈ ਕਿ ਗੱਲ ਗੁਰਦਾਸਪੁਰ ਦੀ ਹੈ । ਪਰ ਉਨ੍ਹਾਂ ਦੀ ਗੱਲ ਮੰਨ ਲੈਣ ਨਾਲ ਤਾਂ ਗੱਲ ਨਹੀਂ ਮੁਕਦੀ । ਇਹ ਹਾਊਸ ਦੀ ਪ੍ਰਿਵਿਲੇਜ ਦਾ ਕੁਐਸ਼ਚਨ ਹੈ । ਇਨ੍ਹਾਂ ਨੇ ਇਨਟੈਨਸ਼ਨਲੀ, ਕੈਟਾਗਾਰੀਕਲੀ ਹਾਊਸ ਵਿਚ ਝੂਠ ਬੋਲਿਆ ਹੈ । ਫਿਰ ਇਕ ਵਾਰ ਝੂਠ ਬੋਲਣ ਤੋਂ ਬਾਦ ਹੋਰ 100 ਝੂਠ ਬੋਲਣੇ ਪੈਂਦੇ ਹਨ, ਪਰ ਝੂਠ ਫਿਰ ਵੀ ਨੰਗਾ ਹੋ ਜਾਂਦਾ ਹੈ । (ਸ਼ੋਰ)

**ਮੁੱਖ ਮੰਤਰੀ :** ਸਵਾਲ ਅੰਗਰੇਜ਼ੀ ਵਿਚ ਹੈ ਇਨ੍ਹਾਂ ਨੂੰ ਸਮਝ ਨਹੀਂ ਆਇਆ । ਇਨ੍ਹਾਂ ਨੇ ਕਿਹਾ ਹੈ ਕਿ ਸਵਾਲ ਫਿਰੋਜ਼ਪੁਰ ਦਾ ਸੀ ਅਤੇ ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਗੁਰਦਾਸਪੁਰ ਦਾ । ਬੜੀ ਸਿੱਧੀ ਗੱਲ ਹੈ :

Part (d) of the question reads :—

"Whether it is a fact that after sometime the aforesaid school was down graded; if so, the date thereof and the reasons therefor."

ਰੀਜ਼ਨ ਇਹੀ ਹੈ ਕਿ ਉਹ ਗੁਰਦਾਸਪੁਰ ਜ਼ਿਲ੍ਹੇ ਦਾ ਹੈ ।

**Sardar Lachhman Singh Gill** : Sir, the part (a) of the question reads—

"Whether any sanction was given to upgrade the Government Middle School, Diwan Khera, Block Khuian Sarwar, district Ferozepore, into a high school in the year 1967."

This is the relevant part of the question.

**ਸਰਦਾਰ ਕਪੂਰ ਸਿੰਘ** : ਅਧਿਅਕਸ਼ ਸਾਹਿਬ, ਮੇਰੀ ਸਮਸਿਆ ਇਹ ਹੈ ਕਿ ਹੁਣੇ ਹੀ ਮੇਰੇ ਮਾਨਯੋਗ ਮਿੱਤਰ ਸਰਦਾਰ ਲਛਮਣ ਸਿੰਘ ਗਿੱਲ ਨੇ ਗੱਲ ਕਰਦਿਆਂ ਹੋਇਆਂ ਕਿਹਾ ਹੈ ਕਿ ਫਲਾਣੇ ਮੰਤਰੀ ਨੇ ਝੂਠ ਬੋਲਿਆ ਹੈ ਕਿੰਤੂ ਮੇਰਾ ਪ੍ਰਸ਼ਨ ਇਹ ਹੈ ਕਿ ਕਿਸੇ ਮਾਨ ਯੋਗ ਮੰਤਰੀ ਜਾਂ ਕਿਸੇ ਮੈਂਬਰ ਬਾਬਤ ਇਹ ਕਹਿਣਾ ਕਿ ਉਸ ਨੇ ਝੂਠ ਬੋਲਿਆ ਹੈ ਇਹ ਸਦਾਚਾਰ ਦੀ ਅਵਗਿਆ ਹੈ । ਇਹ ਸ਼ਬਦ ਕਟਾ ਦੇਣੇ ਚਾਹੀਦੇ ਹਨ । These words should be expunged from the record.

**ਕਾਮਰੇਡ ਸੱਤਪਾਲ ਡਾਂਗ** : ਪਰਿਵੇਲਿਜ ਮੋਸ਼ਨ ਬਾਰੇ ਲਿਖ ਕੇ ਦੇਣਾ ਚਾਹੀਦਾ ਹੈ ਇਹ ਜਵਾਬ ਦੇ ਦੇਣਗੇ ।

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ ।

**ਉਦਯੋਗ ਮੰਤਰੀ (ਸ਼੍ਰੀ ਬਲਰਾਮ ਦਾਸ ਟੰਡਨ)** : ਇਹ ਸ਼ਬਦ ਵਿਦਡਰਾ ਹੋਣੇ ਚਾਹੀਦੇ ਹਨ ।

**ਸ਼੍ਰੀ ਸਪੀਕਰ** : ਇਨ੍ਹਾਂ ਨੇ ਇਹ ਲਫਜ਼ ਵਿਦਡਰਾ ਕਰ ਲਏ ਹਨ । (The hon. Member has withdrawn these words.)

---

UPGRADING OF GOVERNMENT MIDDLE SCHOOL, NIHAL KHERA, DISTRICT FEROZEPUR.

*109. **Chaudhri Satya Dev** : Will the Minister for Irrigation and Power be pleased to state—

(a) whether the Government is aware of the fact that the residents of village Nihal Khera, block Khuian Sarwar, district Ferozepur have constructed a building for High School with a view to get the Government Middle School, Nihal Khera upgraded ;

(b) if the reply to part (a) above be in the affirmative, the amount spent on the construction of the said building ; and

(c) whether the Government is also aware of the fact that there is no high school within the radius of 7-8 miles of the school referred to in para (a); if so, the time by which the said school is proposed to be upgraded into a high school ?

**ਸਰਦਾਰ ਸੋਹਣ ਸਿੰਘ ਬਾਸੀ** : (ੳ) ਹਾਂ ਜੀ ।

(ਅ) ਅੰਦਾਜ਼ਾ ਨਹੀਂ ਕਿਉਂਕਿ ਬਿਲਡਿੰਗ ਸਰਕਾਰ ਨੇ ਨਹੀਂ ਬਣਾਈ । ਪੰਚਾਇਤ ਕਹਿੰਦੀ ਹੈ ਕਿ ਕਰੀਬਨ 50000/- ਰੁਪਿਆ ਕਮਰਿਆਂ ਤੇ ਲਾਇਆ ਹੈ ।

(ੲ) 5 ਮੀਲ ਦੀ ਦੂਰੀ ਤੇ ਹਾਈ ਸਕੂਲ ਮੌਜੂਦ ਹੈ, ਇਸ ਸਕੂਲ ਦਾ ਕੇਸ ਦੂਸਰਿਆਂ

ਸਕੂਲਾਂ ਨਾਲ ਅਗਲੇ ਸਾਲ ਵਿਚਾਰਿਆ ਜਾਵੇਗਾ ।

[(a) Yes.

(b) Not known, as the building was not constructed by the Government. According to Panchayat Rs. 50,000/- have been spent on 7 rooms.

(c) There is a High School at a distance of 5 miles. The upgrading of this school will be considered on merits alongwith others next year.]

**ਚੌਧਰੀ ਸਤ ਦੇਵ** : ਕੀ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗੱਲ ਹੈ ਕਿ ਸਰਦਾਰ ਲਛਮਣ ਸਿੰਘ ਗਿੱਲ ਦੇ ਵੇਲੇ ਦੀ ਸਰਕਾਰ ਦੇ ਕਹਿਣ ਤੇ ਲੋਕਾਂ ਨੇ 50 ਹਜ਼ਾਰ ਰੁਪਿਆ ਜਮ੍ਹਾਂ ਕਰਾ ਦਿੱਤਾ ਸੀ ਕਿ ਉਥੇ ਸਕੂਲ ਅਪਗਰੇਡ ਕੀਤਾ ਜਾਵੇ ਪਰ ਉਸ ਸਕੂਲ ਨੂੰ ਅਪਗਰੇਡ ਨਹੀਂ ਕੀਤਾ ਗਿਆ ?

**ਮੁੱਖ ਮੰਤਰੀ** : ਇਸ ਦੇ ਮੁਤੱਅਲਿਕ ਤਾਂ ਉਹੀ ਜਵਾਬ ਦੇ ਸਕਦੇ ਹਨ ।

**ਸਰਦਾਰ ਲਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਜੋ ਸਵਾਲ ਰੂਲਿੰਗ ਪਾਰਟੀ ਦੇ ਮੈਂਬਰ ਨੇ ਕੀਤਾ ਅਤੇ ਜੋ ਜਵਾਬ ਗੌਰਮੈਂਟ ਨੇ ਦਿੱਤਾ ਉਹ ਦੋਵੇਂ ਫ਼ਜ਼ੂਲ ਹਨ ।

**ਸਰਦਾਰ ਕਪੂਰ ਸਿੰਘ** : ਇਹ ਲਫ਼ਜ਼ ਵਾਪਸ ਲੈਣੇ ਚਾਹੀਦੇ ਹਨ ।

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਵਾਪਸ ਲੈਂਦਾ ਹਾਂ ਜੀ । ਲੇਕਿਨ ਜੇ ਮੇਰੀ ਮੌਜੂਦਗੀ ਵਿਚ ਇਹ ਗਲਤ ਕਹਿਣਗੇ ਤਾਂ ਮੈਨੂੰ ਪਰਸਨਲ ਐਕਸਪਲਾਨੇਸ਼ਨ ਦੇਣ ਦਾ ਹੱਕ ਹੈ ।

**Sardar Kapur Singh** : I want your ruling on the point whether any hon. Member can use such words like 'Jhooth' or lie in the House in relation to the statement of another hon. Member.

**Mr. Speaker** :—The hon. Member Shri Gill should withdraw such words.

**Sardar Lachhman Singh Gill** : Sir, I withdraw these words.

---

WHEAT LOAN FOR GOVERNMENT EMPLOYEES

*57 **Sardar Umrao Singh** : Will the Minister for Finance be pleased to state whether Government has been giving any interest free loan to its employees for the purchase of wheat; if so, the maximum limit fixed for the said loan ?

**Shri Krishan Lal** : Yes. Two months' pay, subject to a maximum of Rs 300.00, except in the case of Class IV employees who are allowed advance equal to three months' pay.

(ਹਾਂ ਜੀ । ਦੋ ਮਹੀਨਿਆਂ ਦੀ ਤਨਖਾਹ, ਵੱਧ ਤੋਂ ਵੱਧ ਤਿੰਨ ਸੌ ਰੁਪਏ ਦੀ ਰਕਮ, ਛੁੱਟ ਚੌਥੇ ਦਰਜੇ ਦੇ ਕਰਮਚਾਰੀਆਂ ਦੀ ਸੂਰਤ ਵਿਚ ਜਿਨ੍ਹਾਂ ਨੂੰ ਤਿੰਨ ਮਹੀਨਿਆਂ ਦੀ ਤਨਖਾਹ ਦੇ ਬਰਾਬਰ

ਰਕਮ ਕਰਜ਼ੇ ਵਜੋਂ ਦਿੱਤੀ ਜਾਂਦੀ ਹੈ ।)

**ਸਰਦਾਰ ਉਮਰਾਓ ਸਿੰਘ** : ਜੇ ਦੋਵੇਂ ਜਣੇ (ਮੀਆਂ ਬੀਵੀ) ਸਰਕਾਰੀ ਨੌਕਰੀ ਵਿਚ ਹੋਣ ਤਾਂ ਕੀ ਵ੍ਹੀਟ ਲੋਨ ਉਨ੍ਹਾਂ ਵਿਚੋਂ ਇਕ ਨੂੰ ਮਿਲਦਾ ਹੈ ਜਾਂ ਦੋਹਾਂ ਨੂੰ ਮਿਲਦਾ ਹੈ ?

**ਮੰਤਰੀ** : ਨੋਟਿਸ ਦੇ ਦੇਣ ਜਵਾਬ ਦੇ ਦਿਆਂਗੇ ।

**ਕਾਮਰੇਡ ਸੱਤਪਾਲ ਡਾਂਗ** : ਮੈਡੀਕਲ ਕਾਲਜ, ਅੰਮ੍ਰਿਤਸਰ ਵਿਚ ਮੀਆਂ ਬੀਵੀ ਦੋਵਾਂ ਨੇ ਵ੍ਹੀਟ ਲੋਨ ਲਿੱਤਾ ਹੈ । ਇਸ ਬਾਰੇ ਵਜ਼ੀਰ ਸਾਹਿਬ ਕੀ ਸਮਝਦੇ ਹਨ ।

**ਮੰਤਰੀ** : ਨੋਟਿਸ ਦੇ ਦਿਉ ਇਨਕੁਆਇਅਰੀ ਕਰ ਲਵਾਂਗੇ ।

---

CONVERSION OF MUNICIPAL COMMITTEE INTO CORPORATION

*59 **Sardar Umrao Singh** : Will the Minister for Finance be pleased to state whether there is any proposal under the consideration of the Government to convert any Municipal Committee in the state into a Corporation ?

**Shri Krishan Lal** : No please.

**ਸ਼੍ਰੀ ਗਿਆਨ ਚੰਦ ਖਰਬੰਦਾ** :—ਕੀ ਵਜ਼ੀਰ ਸਾਹਿਬ ਦਸਣਗੇ ਕਿ ਅੰਮ੍ਰਿਤਸਰ ਮਿਉਂਸਪਲ ਕਮੇਟੀ ਨੂੰ ਕਾਰਪੋਰੇਸ਼ਨ ਬਣਾਉਣ ਦੀ ਪਰੋਪੋਜ਼ਲ ਕਿਥੇ ਹੈ ?

**ਮੰਤਰੀ** : 1963 ਤੱਕ ਪਰੋਪੋਜ਼ਲ ਸੀ । ਪਰ ਇਹ ਚੀਜ਼ਾਂ 1967 ਤੋਂ ਵਿਧਾਨ ਸਭਾ ਦੇ ਡਿਜ਼ਾਲਵ ਹੋਣ ਨਾਲ ਉਥੇ ਹੀ ਰਹਿ ਗਈਆਂ ।

**ਕਾਮਰੇਡ ਸੱਤਪਾਲ ਡਾਂਗ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅੰਮ੍ਰਿਤਸਰ ਕਮੇਟੀ ਨੂੰ ਕਾਰਪੋਰੇਸ਼ਨ ਬਣਾਉਣ ਦੀ ਤਜਵੀਜ਼ ਪਿਛਲੀ ਸਰਕਾਰ ਦੇ ਜ਼ੇਰੇ ਗੌਰ ਸੀ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਬਦਲਦਿਆਂ ਹੀ ਪਰੋਪੋਜ਼ਲਜ਼ ਆਟੋਮੈਟਿਕਲੀ ਡਰਾਪ ਹੋ ਜਾਂਦੀਆਂ ਹਨ ?

**ਮੰਤਰੀ** : ਜੇ ਪਰੋਪੋਜ਼ਲਜ਼ ਐਂਸਬਲੀ ਡਿਜ਼ਾਲਵ ਹੋਣ ਤੋਂ ਪਹਿਲਾਂ ਹੋਣ ਉਹ ਆਟੋਮੈਟਿਕਲੀ ਖਤਮ ਹੋ ਜਾਂਦੀਆਂ ਹਨ ।

**ਸਰਦਾਰ ਉਮਰਾਓ ਸਿੰਘ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਹੁਣ ਗੌਰਮੈਂਟ ਅੰਮ੍ਰਿਤਸਰ ਕਮੇਟੀ ਨੂੰ ਕਾਰਪੋਰੇਸ਼ਨ ਬਣਾਉਣ ਲਈ ਅੱਗੇ ਵਿਚਾਰ ਰਖਦੀ ਹੈ ?

**ਮੰਤਰੀ** : ਕੋਈ ਤਜਵੀਜ਼ ਜ਼ੇਰੇ ਗੌਰ ਨਹੀਂ ਹੈ ।

**ਡਾਕਟਰ ਅਮੀਰ ਸਿੰਘ** : ਕੀ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਸ਼ਤਾਬਦੀ ਮਨਾਉਣ ਦੇ ਸਿਲਸਲੇ ਵਿਚ ਅੰਮ੍ਰਿਤਸਰ ਮਿਊਂਸਪਲ ਕਮੇਟੀ ਨੂੰ ਕਾਰਪੋਰੇਸ਼ਨ ਬਣਾਉਣ ਦੀ ਤਜਵੀਜ਼ ਜ਼ੇਰੇ ਗੌਰ ਹੈ ?

**ਮੰਤਰੀ** : ਕੋਈ ਪਰੋਪੋਜ਼ਲ ਨਹੀਂ ਹੈ ।

---

MEETING BETWEEN THE CHIEF MINISTER, PUNJAB AND PRESIDENT, PUNJAB SUBORDINATE SERVICES FEDERATION AND OTHERS

*50 **Comrade Satya Pal Dang :** Will the Chief Minister be pleased to state :—

(a) whether it is a fact that Mr. Mohinder Singh Toor, Secretary, Punjab Subordinate Services Federation and Miss Manjit Gill, Para Medical Employees' Leader went on indefinite hunger strike on the 19th January, and 2nd February, 1969, respectivelly ;

(b) whether it is a fact that some negotiations were held between the Chief Minister, Punjab and Mr. Trilok Nath, President, Punjab Subordinate Services Federation and others on the 19th February, 1969, if so with what results ?

**Sardar Gurnam Singh :** (a) Yes, please.

(b) The President and other representatives of the Subordinate Services Federation met the Chief Minister and other Ministers on 19. 2. 1969 to place certain demands before them. The proposals made are receiving consideration.

[(ੳ) ਹਾਂ ਜੀ

(ਅ) ਸਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦਾ ਪ੍ਰਧਾਨ ਅਤੇ ਹੋਰ ਨੁਮਾਇੰਦੇ ਮੁੱਖ ਮੰਤਰੀ ਅਤੇ ਹੋਰ ਮੰਤਰੀਆਂ ਨੂੰ 19-2-69 ਨੂੰ ਉਨ੍ਹਾਂ ਦੇ ਸਾਮ੍ਹਣੇ ਕੁਝ ਤਜਵੀਜ਼ਾਂ ਪੇਸ਼ ਕਰਨ ਲਈ ਮਿਲੇ ਸਨ । ਉਨ੍ਹਾਂ ਤਜਵੀਜ਼ਾਂ ਉੱਤੇ ਵਿਚਾਰ ਕੀਤਾ ਜਾ ਰਿਹਾ ਹੈ ।]

---

MEMORANDUM SUBMITTED BY GOVERNMENT EMPLOYEES

*51 **Comrade Satya Pal Dang :** Will the Chief Minister be pleased to state—

(a) whether he is aware of the fact that thousands of Government employees marched in a mass deputation to Raj Bhavan on the 19th January, 1969 and submitted a memorandum to the Governor of Punjab ;

(b) whether the Government has received the memorandum referred to in part (a) above ; if so, a copy thereof be laid on the table of the House ;

(c) the steps, if any, being taken by the Government to accept the demands put forth in the said memorandum ?

**Sardar Gurnam Singh :**(a) Yes, Sir.

(b) Yes, copy of the Memorandum is placed on the Table of the House.

(c) The matter is under consideration of Government.

[(ੳ) ਜੀ ਹਾਂ ।

(ਅ) ਜੀ ਹਾਂ । ਪ੍ਰਤੀ ਬੇਨਤੀ ਦੀ ਇਕ ਨਕਲ ਸਭਾ ਦੀ ਮੇਜ਼ ਤੇ ਰੱਖੀ ਹੈ ।

(ੲ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।]

PUNJAB SUBORDINATE SERVICES FEDERATION

19th January, 1969

1680, Sector 22-B,
Chandigarh.

Memorandum Submitted to Dr. D. C. Pavate, Governor of Punjab by a mass deputation of Punjab Government employees at the conclusion of their march to Raj Bhawan on January 19, 1969.

The Punjab Subordinate Services Federation a representative organisation of 1·86 lakh class III and IV Govt. employees in the State, submits as under :—

PAY COMMISSION

1. Decision regarding Outstanding categories. The Punjab Govt. have not so far announced their decision regarding the Pay scales of 235 categories of employees. The Govt. may kindly make public their decision regarding these categories of employees immediately.

2. Date of enforcement of revised grades. The revised PAY SCALES may kindly be made applicable with effect from the Ist November, 1966, as has been done in the case of teachers. The Federation submits that in this matter the application of two different yard sticks for teachers and other categories of services does not appear to be reasonable. The change in date of implementation with effect from Ist November, 1966, will also meet out long standing demand of Government employees regarding the removal of disparity in the matter of payment of Dearness Allowance between the teaching and other staff.

3. Payment of Arrears. The payment of arrears and of Pay and Dearness Allowance due to revision of grades may kindly be ordered to be made in Cash. Such a course was followed in the case of teachers when the Government issued orders of revised pay scales in August, 1967 allowing cash payment of arrears from Ist November, 1966.

4. Merger of D. A. upto 175 points average. The Pay Commission has recommended that "50% of the existing Dearness Allowance may be taken as part of pay" even before the central Government had taken any decision. The Commission has further recommended that the Punjab Government should follow the Central Government in the matter of merger of Dearness Allowance. The Central Government has already decided to merge D. A· upto 175 points average. The Federation demands that the Dearness Allowance Admissible upto 175 points 12—monthly average may kindly be added to the maximum and minimum of the pay scales recommended by

the Pay Commission and the D. A. for the remaining 40 points (taking 12—monthly average cost of living Index to be 215 points) may be allowed on the pay so arrived at in the case of each employee.

5. Pay Fixation Formula. The pay fixation formula recommended by the Pay Commission is not acceptable to the employees as it gives a discriminatory treatment to the employees when compared to the teachers. The pay of an employee may please be fixed in the revised Pay Scales after merger of his basic pay in the present Pay scale (unrevised) with D. A., Temporary Allowance adhoc dearness Allowance increase allowed upto 31.10.1966 (i. e. Rs. 18.50 for employees below the basic pay of Rs. 100/—and Rs. 25 for the employees above Rs. 100/—as basic pay) and a uniform service benefit of Rs. 10/—as was done in the case of School Teachers.

The Federation demands that the "total amount" so arrived at "may instead of being fixed at a stage "next below" in the time scale of pay should be fixed at a stage "next above".

6. Rate of increments. The rate of increments have not been properly recommended by the Pay Commission. The Annual increment is provided as a return of improvement in efficiency of an employee and such an improvement should be governed on the basis of Scientific norms. The Federation demands that the rate of increments should be linked to the basic pay and not that it may vary with the pay scales on the same basic pay. Though the rate of increments should be a certain fixed percentage of the basic pay which can be worked out by negotiations but for the time being the Federation proposed that on the basis of rates of increments suggested by the Pay Commission the following rates of increments may be followed on each of the basic pay :—

| BASIC PAY UPTO | RATE OF INCREMENTS |
|---|---|
| Rs. | Rs. |
| At 70/— | 1/— |
| At 75/— | 2/— |
| At 90/— | 3/— |
| At 100/— | 4/— |
| At 120/— | 5/— |
| At 140/— | 5/— |
| At 160/— | 10/— |
| At 200/— | 15/— |
| At 300/— | 25/— |
| At 400/— | 30/— |
| and so on | |

7. Education (Kothari) Commission. There is a long standing resentment amongst the teachers in the matter of removal of anomolies in their pay scales. The main grievance is that the rate of increment and the span of the time scale. The Federation demands that uniform formula by linking rates of increments to the basic pay as proposed above should be adopted both for the teachers and other services which would by and large remove the anomolies in the pay scales of teachers.

8. Ratio between the maximum and the minimum of the Pay Scales. The Commission in its recommendations has failed to follow the accepted principle of the ratio of minimum and maximum of the Pay Scales. The Federation reiterates its stand that the ratio of minimum and maximum of the pay scales—

(a) for the class IV should be 1 : 2, (b) for the Class III (Primary scales) should

[Chief Minister]

be 1 : 3 and (c) for the promoted class III grades, should be 1 : 2.

9. Chances of Promotion. The only incentive for an employee in his service is the "promotion" to the higher pay scales. The recommendations of Pay Commission place a series of conditions which virtually amounts to denial of promotion. The Federation uges upon the Government that the principle of automatic promotion as is followed in the Army may be introduced in the Services so that every employee is assured of at least one promotion in his life time. On the basis of this principle, every employee who has put in a minimum of 10 years of service in a time scale may kindly be placed in the next higher scale of pay.

10. Machinery for removal of anomolies in pay scales. The Federation is conscious of the fact that the question of revision of pay scales after merger of Dearness Allowance, examination of the grievances of the employees whose pay scales have adversely been effected either at the minimum or at the maximum or who have not been allowed the rightful pay scales for want of proper evaluation of their job and the removal of anomolies in the pay scales of teachers and other services requires a detailed examination. The Federation is all out for a settlement and in the absence of negotiating Machinery on the Joint consultative pattern, a High Powered Committee, may be set up to hold bi-partite talks with the representatives of the Federation and the Associations of the Class effected with a view to have bi-partite settlement. On all those issues which could not be settled by bi-partite negotiations, the provision of a tri-partite arbitration body with one Representative each of the Government and the Federation may be made. The Federation on its part assures of full cooperation to the Government.

OLD DEMANDS.

11. Joint Consultative Machinery (J. C. M.) The Govt. had decided to set up a Joint Consultative Machinery in January, 1965, and a Constitution was circulated. The initial discussions were completed with the Federation in October, 1967. The delay in the implementation of the Government decision requires to be probed and decision of its implementation assured without any further delay.

12. Victimisation of Govt. Employees. During the Ministry headed by Mr. Gurnam Singh, the Govt. appointed a Cabinet Sub-Committee to look into the cases of Government employees who were victimised for their activities connected with the service organisations. The Federation is aware of the fact that the said sub-Committee took certain decisions on a number of cases but these have not been implemented. No alternative arrangements have either been made to decide the remaining cases. The victimisation of the employees during the Ministry headed by Mr. L. S. Gill also requires to be examined. The Federation demands that all these cases of victimisation may be decided immediately.

13. House Rent, Medical and Education Allowances. The Govt. employees are not satisfied with the recommendations of Pay Commission regarding housing, Medical and Educational facilities to the employees and their dependents and demands that the Govt. may announce the decision regarding the grant of : (a) Medical Allowance, (b) House Rent Allowance to all unconditionally, (c) Children Educational Allowance. The grant of these three fringe benefits were the Social responsiblities of the State and the Govt. would be failing in its duty by any further delay by avoiding concrete decision in consultation with the Federation.

14. Other demands. During the Ministry headed by Mr. L. S. Gill a Committee was appointed to look into the demands other than those referred to

above which inter-alia included : (a) Confirmation of all employees after one year of service, (b) Grant of Uniforms and Chappals to all Class IV Staff without any distinction, (c) Revising the Conditions of service including the Conduct Rules, Service Rules, Punishment and Appeal Rules, Leave Rules etc. etc. The Govt. employees are not aware whether the said committee constituted vide Punjab Govt. letter No. PSCS—67/14673, dated 14. 12 1967 has ever functioned. It was a decision of the Govt. and these demands could have been settled had it worked and negotiated with the representatives of the Federation. The Federation requests the Governor to accept these demands.

15. Recognition of the Punjab Subordinate Services Federation. It is painful to point out that the Govt. has always failed to take initiative to settle the grievances with the representatives of the Federation. Such an attitude of the Govt. have resulted in agitation and even at present the things are not different. The Federation is, however, proud to point out that whenever the Govt. have shown inclination to meet the representatives of the Federation, things have been settled across the table. The Recognition of the Federation as the sole representative body of the employees could avert agitations. It will be in accordance with the accepted principles of industrial democracy if the Federation is officially recognised.

The Federation, however, wants to place on record its protest against the policy of the Govt. to create disruption amongst the Govt. employees by creating parallel organisations. This fact has been demonstrated by the fact that the Govt. have been inviting certain persons to hold talks with them knowing fully well that they represent no person. The Federation is of the view that the parallel Federation is the product of the genius of the big beaurocrats sitting in the Punjab Civil Secretariat, who are following the policy of private employers, by encouraging their touts, in order to convey a sense of dis-unity amongst the employees. It is unfair, undemocratic and breeds contempt against the Officers and the Govt. In order to bring home to the Govt. that Punjab Subordinate Services Federation with its head office at Chandigarh is the only representative organisation of the Punjab Government employees, signatures of elected representatives have been got affixed from the persons who repersent districts, city, and Town Committees and Block Committees which are regional and local coordinating units of the Punjab Government Employees and the Associations of different classes of services affiliated to it. It may not have been considered necessary to do so but has been done to make the Government clear once for all as to who represents the Govt. employees.

16. Allocation of Punjab Government employees. Thousands of employees who belong to the erstwhile joint Punjab were working on the Nangal Bhakra project and Beas and Sutluj link Project. Consequent upon the Re-organisation, the employees were required to be allocated to the States of Punjab, Haryana and Himachal Pradesh. It is a matter of regret that the Bhakra Management Board and the Beas and Sutluj Link Control Board have failed to finalise the cases of allocations of these employees, except in the case of a fraction of class III and IV employees. The result is that in the event of retrenchment, deaths retirement and other contingencies the dependents of the employees have not been paid pensions, provident Fund and the employees are being subject to various kinds of hardships. The Govt. of India have also failed to do any justice to them and the fate of these employees is hanging in fire for the last more than $2\frac{1}{2}$ years. The Punjab Govt. owes responsibility towards these employees. Federation demands that Govt. of Punjab should take suitable steps to get the matter settled.

17. Retrenchment. Inspite of the fact that the Govt. have pronounced from

[Chief Minister]

time to time that no retrenchment will be done and where such a necessity arises, alternative jobs will be provided to the persons retrenched. This policy is not being followed in any department, wherever there is retrenchment and the employees have to agitate to seek alternative jobs. The retrenchment in the departments of Industrial Training, Consolidation, Irrigation and Health are some of the instances where the Federation had to struggle. The Federation demands that some permanent machinery be set up in consultation with the employees to find a permanent solution of the problem.

18. Revision of pay scales of work charge employees. The Commission has not made any recommendations regarding the revision of pay scales of work-charge establishment, nor the Govt. have made known any decision regarding them. Referring their matter to the Direction Committee of Chief Engineers or leaving this matter entirely to the Minimum Wages Committee appointed for the employment in road construction and Building Operations is no solution of the problem. The Federation is of the view that the grades revised by the Pay Commission for similar categories of employees may be made applicable to the work charged employees. In cases where this has not been done the matter could more appropriately be decided by the anomoly Committee demanded elsewhere.

In the end the Federation submits that detailed memoranda have been submitted to the Govt. justifying the demands of the employees and its stand conveyed from time to time. The Federation will too be willing to discuss and justify all and any of the demands where the Govt. feels the necessity. The Federation wants to convey that the meeting held with the Governor on the 17th January, 1969 could not bring out any fruitful results. The Federation is, however, not discouraged and is still of the opinion that a negotiated settlement on all the demands could be arrived at. The Federation, therefore, requests the Governor to order the appropriate authorities to start negotiations with the representatives of the Punjab Subordinate Services Federation.

(RANBIR DHILLON) ( TRILOK NATH )
General Secretary ) President

**ਕਾਮਰੇਡ ਸੱਤਪਾਲ ਡਾਂਗ :** ਕਦੋਂ ਤਕ ਫ਼ੈਸਲਾ ਹੋ ਜਾਏਗਾ ?

**ਮੁੱਖ ਮੰਤਰੀ :** ਤੁਸੀਂ ਸਾਡੀ ਮਦਦ ਕਰੋਗੇ ਤਾਂ ਜਲਦੀ ਫ਼ੈਸਲਾ ਹੋ ਜਾਏਗਾ ।

**ਸਰਦਾਰ ਉਮਰਾਓ ਸਿੰਘ :** ਕੀ ਅਸੈਂਬਲੀ ਦੇ ਮੈਂਬਰਾਂ ਦੀ ਮਦਦ ਲੈਣ ਵਾਸਤੇ ਕੋਈ ਕਮੇਟੀ ਬਣਾਉਣੀ ਹੈ ?

**ਮੁੱਖ ਮੰਤਰੀ :** ਮੈਂ ਕੁਛ ਨਹੀਂ ਸੁਣਿਆ ।

**ਸਰਦਾਰ ਉਮਰਾਓ ਸਿੰਘ :** ਕੀ ਇਸ ਮਾਮਲੇ ਉਤੇ ਮਦਦ ਲੈਣ ਵਾਸਤੇ ਕੋਈ ਅਸੈਂਬਲੀ ਦੇ ਮੈਂਬਰਾਂ ਦੀ ਕਮੇਟੀ ਬਣਾਉਣੀ ਹੈ ?

**ਮੁੱਖ ਮੰਤਰੀ :** ਕੋਈ ਵਿਚਾਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ :** ਕੀ ਇਹ ਮਾਮਲਾ ਕਿਸੇ ਹੋਰ ਕਮੇਟੀ ਅੱਗੇ ਵਿਚਾਰ ਅਧੀਨ ਹੈ ?

**ਮੁੱਖ ਮੰਤਰੀ** : ਕਿਸੇ ਅਗੇ ਵਿਚਾਰ ਅਧੀਨ ਨਹੀਂ ਹੈ ।

————

ARMS LICENCES

*94. **Sathi Rup Lal** : Will the Chief Minister be pleased to state :—

(a) The number of fire arms licences cancelled in the State during the period from 1st December, 1967 to 15th August, 1968;

(b) whether any licences out of those mentioned in part (a) above were subsequently restored; if so, their number, police station wise, together with the names of the persons concerned ?

**ਸਰਦਾਰ ਗੁਰਨਾਮ ਸਿੰਘ** : (ੲ) 49

(ਬੀ) ਹਾਂ ਜੀ, 3 ਲਸੰਸ ਬਹਾਲ ਕੀਤੇ ਗਏ ਸਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

(1) ਸ਼੍ਰੀ ਅਮਰੀਕ ਸਿੰਘ, ਪੁਤਰ ਸ਼੍ਰੀ ਸਰਦਾਰਾ ਸਿੰਘ

ਅਤੇ

(2) ਸ਼੍ਰੀ ਬਿਕਰ ਸਿੰਘ ਪੁਤਰ ਸ਼੍ਰੀ ਚਰਨ ਸਿੰਘ, ਪਿੰਡ ਬਾਰਨਹਾੜਾ, ਥਾਣਾ ਸਦਰ, ਜ਼ਿਲ੍ਹਾ ਲੁਧਿਆਣਾ ।

(3) ਸ਼੍ਰੀ ਬਿਸ਼ਨ ਸਿੰਘ, ਪੁਤਰ ਸ਼੍ਰੀ ਸਾਧੂ ਸਿੰਘ, ਪਿੰਡ ਬੇਰ ਖੁਰਦ, ਥਾਣਾ ਡੇਲੋਂ, ਜ਼ਿਲ੍ਹਾ ਲੁਧਿਆਣਾ ।

**ਸਾਥੀ ਰੂਪ ਲਾਲ** : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਇਨ੍ਹਾਂ ਵਿਚ ਕੋਈ ਉਸ ਵੇਲੇ ਦੇ ਐਮ.ਐਲ. ਏਜ਼ ਦੇ ਵੀ ਲਾਈਸੈਂਸ ਜ਼ਬਤ ਕੀਤੇ ਗਏ ਸਨ ?

**ਮੁੱਖ ਮੰਤਰੀ** : ਤੁਸੀਂ ਨੋਟਿਸ ਦੇ ਦਿਉ, ਫਿਰ ਦੇਖ ਲਵਾਂਗੇ ।

**ਸਾਥੀ ਰੂਪ ਲਾਲ** : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਕੀ ਇਸ ਦੇ ਵਿਚ ਸਿਆਸੀ ਰੁਕਾਵਟ ਕੰਮ ਕਰ ਰਹੀ ਹੈ ? ਉਨ੍ਹਾਂ ਲੋਕਾਂ ਦੇ ਲਾਈਸੈਂਸ ਜ਼ਬਤ ਕੀਤੇ ਗਏ ਜਿਨ੍ਹਾਂ ਦੇ ਗੱਲ ਵਜ਼ਾ-ਰਤ ਖਿਲਾਫ਼ ਸੀ ?

**ਮੁੱਖ ਮੰਤਰੀ** : ਅਗਰ ਮਾਨਯੋਗ ਮੈਂਬਰ ਮੈਨੂੰ ਦੱਸ ਦੇਣ ਕਿ ਕੋਈ ਸਿਅਸੀ ਗੱਲ ਸੀ ਤਾਂ ਫਿਰ ਇਨਕੁਆਇਰੀ ਕਰ ਲਵਾਂਗੇ ।

**ਸਾਥੀ ਰੂਪ ਲਾਲ** : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਗਿੱਲ ਵਜ਼ਾਰਤ ਦੇ ਸਮੇਂ ਵਿਚ ਬਹੁਤ ਸਾਰੇ ਬਦਮਾਸ਼ਾਂ ਨੂੰ ਲਾਈਸੈਂਸ ਦਿੱਤੇ ਗਏ ਸਨ ਅਤੇ ਐਮ. ਐਲ. ਏਜ਼ ਦੇ ਵਾਪਿਸ ਲਏ ਗਏ ਸਨ ?

**ਮੁੱਖ ਮੰਤਰੀ** : ਆਨਰੇਬਲ ਮੈਂਬਰ ਨੇ ਦੱਸਿਆ ਹੈ ਕਿ ਬਦਮਾਸ਼ਾਂ ਨੂੰ ਲਾਈਸੈਂਸ

[ਮੁੱਖ ਮੰਤਰੀ)

ਦਿੱਤੇ ਗਏ ਸਨ ਅਤੇ ਐਮ. ਐਲ. ਏਜ਼ ਦੇ ਵਾਪਿਸ ਲਏ ਗਏ ਸਨ। ਮੈਂ ਉਨ੍ਹਾਂ ਨੂੰ ਦਰਖਾਸਤ ਕਰਾਂਗਾ ਕਿ ਜੇ ਕਿਸੇ ਦੇ ਜ਼ਬਤ ਕੀਤੇ ਗਏ ਹਨ ਤਾਂ ਮੈਨੂੰ ਨੋਟਿਸ ਦੇ ਦਿਉ, ਮੇਰੀ ਸਰਕਾਰ ਉਸ ਤੇ ਪੂਰੀ ਇਨਕੁਆਇਰੀ ਕਰੇਗੀ।

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਲਾਈਸੈਂਸ ਕੈਂਸਲ ਕਿਉਂ ਕੀਤੇ ਗਏ ਅਤੇ ਫਿਰ ਬਹਾਲ ਕਿਸ ਕਾਰਨ ਤੇ ਕੀਤੇ ਗਏ ?

**ਮੁੱਖ ਮੰਤਰੀ** : ਉਨ੍ਹਾਂ ਦੇ ਕੈਂਸਲ ਕਰਨ ਦਾ, ਜਿਥੋਂ ਤੱਕ ਸਵਾਲ ਹੈ, ਉਹ ਮੈਂ ਕਹਿ ਨਹੀਂ ਸਕਦਾ ਕਿ ਕਿਵੇਂ ਹੋਏ। ਪਰ ਫਿਰ ਉਹ ਲੋਕ ਕਚਹਿਰੀਆਂ ਵਿਚ ਚਲੇ ਗਏ, ਕੇਸ ਉਨ੍ਹਾਂ ਦੇ ਹੱਕ ਵਿਚ ਹੋ ਗਿਆ ਅਤੇ ਫਿਰ ਉਹ ਬਹਾਲ ਹੋ ਗਏ।

**ਸਰਦਾਰ ਬਲਵੰਤ ਸਿੰਘ** : ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ 1968-69 ਦਾ ਜਿਹੜਾ ਬੱਜਟ ਸੈਸ਼ਨ ਸੀ ਉਸ ਦੇ ਵਿਚ ਉਸ ਜ਼ਮਾਨੇ ਦੀ ਗੌਰਮਿੰਟ ਨੂੰ ਆਪੋਜ਼ੀਸ਼ਨ ਦੇ ਜਿੰਨੇ ਵੀ ਐਮ. ਐਲ. ਏਜ਼ ਸਨ, ਉਨ੍ਹਾਂ ਸਾਰਿਆਂ ਦੇ ਜਿੰਨੇ ਵੀ ਰੀਵਾਲਵਰ ਲਾਈਸੈਂਸ ਅਤੇ ਹੋਰ ਹਥਿਆਰ ਆਦਿ ਸਨ ਉਹ ਗਲਤ-ਢੰਗ ਨਾਲ ਥਾਣਿਆਂ ਵਿਚ ਜਮ੍ਹਾਂ ਕਰਵਾਏ ਗਏ ਸਨ। ਕੀ ਇਹ ਜਿਹੜੇ ਲਾਈਸੈਂਸ ਆਦਿ ਜ਼ਬਤ ਕੀਤੇ ਗਏ ਸਨ, ਸਰਕਾਰ ਉਨ੍ਹਾਂ ਦੀ ਇਨਕੁਆਇਰੀ ਕਰਨ ਲਈ ਤਿਆਰ ਹੈ ?

**ਮੁੱਖ ਮੰਤਰੀ** : ਮੈਨੂੰ ਪਤਾ ਹੈ ਕਿ ਆਪੋਜ਼ੀਸ਼ਨ ਦੇ ਐਮ. ਐਲ. ਏਜ਼ ਦੇ ਸਰਕਾਰ ਨੇ ਹਥਿਆਰ ਥਾਣਿਆਂ ਵਿਚ ਰੱਖ ਲਏ ਸਨ। ਲੇਕਿਨ ਆਨਰੇਬਲ ਮੈਂਬਰ ਇਸ ਬਾਰੇ ਨੋਟਿਸ ਦੇ ਦੇਣ, ਫਿਰ ਇਨਕੁਆਇਰੀ ਕਰਾ ਲਵਾਂਗੇ।

**ਸਰਦਾਰ ਲੱਛਮਣ ਸਿੰਘ ਗਿੱਲ** : ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਦਾ ਹਾਂ ਕਿ ਜਦ ਦੇ ਤੁਸੀਂ ਮੁੱਖ ਮੰਤਰੀ ਬਣੇ ਹੋ, ਤੁਸੀਂ ਕਿਸੇ ਦਾ ਅਸਲਾ ਜ਼ਬਤ ਕੀਤਾ ਹੈ ? ਅਗਰ ਕੀਤਾ ਹੈ ਤਾਂ ਕਿਸ ਦਾ ਕੀਤਾ ਹੈ ?

**ਮੁੱਖ ਮੰਤਰੀ** : ਇਹ ਦੇ ਬਾਰੇ ਨੋਟਿਸ ਦੇ ਦਿਉ।

---

PUBLIC CARRIER PERMITS FOR JAMMU AND KASHMIR

*85 **Chaudhri Ram Singh** : Will the Chief Minister be pleased to state—

(a) The details of the persons to whom Public Carrier permits were issued for Jammu and Kashmir after the Indo-Pakistan conflict of 1965;

(b) whether he is aware of the fact that the truck operators of Pathankot extended all help and assistance to the Government and the people during the said conflict;

(c) whether he is also aware of the fact that the operators referred to in part (b) above were ignored while issuing the

permits referred to in part (a); if so, the reasons therefor ?

**Sardar Gurnam Singh** : (a) A statement containing the requisite information is laid on the Table of the House.

(b) Yes.

(c) No.

[ (ਏ) ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

(ਬੀ) ਹਾਂ ਜੀ ।

(ਸੀ) ਨਹੀਂ ਜੀ । ]

STATEMENT

| | | |
|---|---|---|
| 1. | Kohli Transport Co. Regd : Pathankot. | 4262/R/65 |
| 2. | -do- | 3469/R/64 |
| 3. | Northern Carriers (P) Ltd., Jullundur. | 2991/R/64 |
| 4. | Dilbagh Singh s/o Harnam Singh, Jullundur. | 625/R/61 |
| 5. | Banta Singh s/o Kulbir Singh, Jullundur. | 3050/R/61 |
| 6. | Raj Singh s/o Harnam Singh, Jullundur. | 3917/R/65 |
| 7. | New Jullundur Motor Transport Co. Pathankot. | 4385/R/66 |
| 8. | -do- | 3461/R/64 |
| 9. | Om Parkash s/o Ram Chand, Jullundur. | 4557/R/66 |
| 10. | Kohli Transport Co. Regd., Pathankot. | 4262/R/66 |
| 11. | New Jullundur Motor Trnasport Co. Pathankot. | 4385/R/66 |
| 12. | Kohli Transport Company Ltd., Pathankot | 4262/R/66 |
| 13. | Chet Singh s/o Kishan Singh, Pathankot. | 5112/R/67 |
| 14. | Chanan Lal s/o Hans Raj, Amritsar. | 5214/R/67 |
| 15. | Om Parkash s/o Ram Chand, Jullundur. | 4557/R/66 |
| 16. | Beant Singh s/o Ladha Singh, Ludhiana. | 5284/R/67 |
| 17. | Kalwant Singh s/o Sant Singh, Ludhiana. | 5285/R/67 |
| 18. | Satya Pal s/o Ram Lal. | 5287/R/66 |
| 19. | Malout Pritam Goods Transport Society, Malout. | 2439/R/63 |
| 20. | Surjit Singh s/o Tarlok Singh, Moga. | 5597/R/67 |
| 21. | Beant Singh s/o Ladha Singh, Ludhiana. | 5284/R/67 |
| 22. | Malout Pritam Goods Transport Society, Malout. | 2439/R/67 |
| 23. | Major Gurbachan Singh c/o Lachhman Singh, Gurdaspur. | 5756/R/67 |
| 24. | Jaher Hussain s/o Charag Din, Muktsar. | 5609/R/67 |
| 25. | Pritam Singh s/o Bhagat Singh, Moga. | 4738/R/66 |
| 26. | Major Singh Gurcharan Singh c/o Lachhman Singh, Gurdaspur. | 5756/R/67 |
| 27. | Surjit Singh s/o Tarlok Singh, Moga. | 5597/R/67 |
| 28. | Beant Singh s/o Ladha Singh, Ludhiana. | 5284/R/67 |
| 29. | Malout Pritam Good Transport Society, Malout. | 2439/R/63 |
| 30. | Charjan Singh s/o Major Isher Singh, Rupar, | 163/66 issued by RTA Ambala. |

[Chief Minister]

| | |
|---|---|
| 31. Sukhwinder Singh s/o Karam Singh, Amritsar. | 3263/R/64 |
| 32. Suraj Goods Carriers (P) Ltd. Amritsar. | 6126/R/67 |
| 33. Kuldip Singh s/o Harnam Singh, Pathankot. | 2423/R/68 |
| 34. Hardip Singh s/o Harnam Singh, Jullundur. | 2424/R/68 |
| 35. Jarnail Singh s/o Jagat Singh, Amritsar. | 5582/R/67 |
| 36. Kashmir Singh s/o Shangara Singh, ASR. | 2465/R/68 |
| 37. Ischarjan Singh s/o Isher Singh, Rupar. | 163/66 |
| 38. Harbans Singh s/o Mota Singh, Amritsar. | 2754/R/68 |
| 39. Desa Singh s/o Ujagar Singh, Amritsar. | 5189/R/67 |
| 40. Parkash Singh s/o Mota Singh, Amritsar. | 6233/R/68 |
| 41. Jagmohan Lal s/o Lal Chand, Moga. | 4486/R/66 |
| 42. Raj Surjeet Singh s/o Harnam Singh, ASR. | 6314/R/68 |
| 43. Gian Singh Hari Singh, Hoshiarpur. | 6184/R/67 |
| 44. Hardip Singh s/o Harnam Singh, Pathankot. | 2424/R/68 |
| 45. Kuldip Singh s/o Harnam Singh, Pathankot. | 2623/G/68 |
| 46. Sh. Jagir Singh s/o Waryam Singh Vill. Phaguwala, District. Sangrur. | 1286/64 |
| 47. Sh. Balwant Singh s/o Bhai Ram Dass c/o Anand Khas & Flour Mills, Patiala. | 1616/64 |
| 48. Smt. Shanti Devi w/o Om Parkash 31 A, Gobind Colony, Rajpura. | 374/PC/68 |
| 49. Sh. Surjit Singh s/o Sh. Sardara Singh Kohli, Patiala. | 2718/68 |

**ਚੌਧਰੀ ਰਾਮ ਸਿੰਘ :** ਕੀ ਵਜ਼ੀਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੈ ਕਿ ਇਹ ਜਿਹੜੇ 49 ਰੂਟ ਪਰਮਿਟ ਦਿੱਤੇ ਗਏ ਹਨ, ਇਹ ਅਸਲ ਵਿਚ ਪਠਾਨਕੋਟ ਦੇ ਕਿਸੇ ਬੰਦੇ ਨੂੰ ਵੀ ਨਹੀਂ ਦਿੱਤੇ ਗਏ ?

**ਮੁੱਖ ਮੰਤਰੀ :** ਤੁਸੀਂ ਨੋਟਿਸ ਦੇ ਦਿਉ, ਫਿਰ ਦੇਖ ਲਵਾਂਗੇ ।

**ਸਰਦਾਰ ਕਪੂਰ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਕੀ ਇਸ ਪ੍ਰਕਾਰ ਦੇ ਪਰਮਿਟ ਜਾਂ ਆਗਿਆ ਪੱਤਰ ਉਨ੍ਹਾਂ ਲੋਕਾਂ ਨੂੰ ਹੀ ਦਿੱਤੇ ਜਾਂਦੇ ਹਨ ਜਿਹੜੇ ਦੇਸ਼ ਸੇਵਾ ਕਰਦੇ ਹੋਏ ਹਾਨੀ ਉਠਾਉਂਦੇ ਹਨ ਅਤੇ ਉਨ੍ਹਾਂ ਨੂੰ ਇਹ ਸਹਾਇਤਾ ਵਜੋਂ ਦਿੱਤੇ ਜਾਂਦੇ ਹਨ ? ਜੇ ਹਾਂ ਤਾਂ ਕੀ ਅਕਾਲੀ ਲਹਿਰ ਅਤੇ ਪੰਜਾਬੀ ਸੂਬੇ ਦੇ ਅੰਦੋਲਨਾਂ ਵਿਚ ਹਾਨੀ ਉਠਾਉਣ ਵਾਲਿਆਂ ਨੂੰ ਵੀ ਇਨ੍ਹਾਂ ਆਗਿਆ ਪ੍ਰਮਾਨ ਪਤਰਾਂ ਤੋਂ ਲਾਭ ਉਠਾਉਣ ਦੀ ਆਗਿਆ ਦਿੱਤੀ ਜਾ ਸਕਦੀ ਹੈ ਅਤੇ ਦਿੱਤੀ ਜਾ ਰਹੀ ਹੈ ?

**ਮੁੱਖ ਮੰਤਰੀ :** ਅਗਰ ਕਨਸੈਸ਼ਨ ਦਿੱਤੇ ਜਾਂਦੇ ਹਨ ਤਾਂ ਅਕਾਲੀਆਂ ਨੂੰ ਵੀ ਉਤਨਾ ਹੀ ਹੱਕ ਹੈ ਜਿੰਨਾ ਦੂਜਿਆਂ ਨੂੰ ਹੈ ।

**ਸਰਦਾਰ ਕਪੂਰ ਸਿੰਘ :** ਮੇਰਾ ਪ੍ਰਸ਼ਨ ਤਾਂ ਇਹ ਹੈ ਕਿ ਕੀ ਅਕਾਲੀ ਲਹਿਰ ਅਤੇ

ਪੰਜਾਬੀ ਸੂਬੇ ਦੇ ਅੰਦੋਲਨਾਂ ਵਿਚ ਜਿਨ੍ਹਾਂ ਲੋਕਾਂ ਨੇ ਹਾਨੀ ਉਠਾਈ, ਕੀ ਉਨ੍ਹਾਂ ਨੂੰ ਵੀ ਸਹਾਇਤਾ ਵਜੋਂ ਇਹ ਪਰਮਿਟ ਜਾਂ ਆਗਿਆ ਪੱਤਰ ਦਿੱਤੇ ਗਏ ਹਨ ਜਾਂ ਦਿੱਤੇ ਜਾ ਸਕਦੇ ਹਨ ? ਮੁੱਖ ਮੰਤਰੀ ਸਾਹਿਬ ਕਹਿੰਦੇ ਹਨ ਕਿ ਦਿੱਤੇ ਜਾ ਸਕਦੇ ਹਨ, ਪਰ......(ਵਿਘਨ) ।

**ਮੁੱਖ ਮੰਤਰੀ** :—ਇਸ ਸਮੇਂ ਤਾਂ ਮੈਂ ਨਹੀਂ ਕਹਿ ਸਕਦਾ ਕਿ ਦਿੱਤੇ ਗਏ ਹਨ ਜਾਂ ਨਹੀਂ। ਇਸ ਦੇ ਮੁਤੱਅਲਿਕ ਅਗਰ ਨੋਟਿਸ ਦੇ ਦਿਉ ਤਾਂ ਇਨਕੁਆਇਰੀ ਕਰ ਲਵਾਂਗੇ ।

**Sardar Kapur Singh** :—Sir, my notice may be taken as given.

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਉਹ ਰਿਟਨ ਨੋਟਿਸ ਦੇ ਦੇਣ ।
(I would request the Hon. Member to give the notice in writing)

**ਸਰਦਾਰ ਬਲਵੰਤ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 49 ਰੂਟ ਪਰਮਿਟ ਪਠਾਨਕੋਟ ਤੋਂ ਜੰਮੂ ਕਸ਼ਮੀਰ ਤੱਕ ਦਿੱਤੇ ਗਏ ਹਨ ਉਹ ਸਾਰੇ ਦੇ ਸਾਰੇ ਸਿਆਸੀ ਕਨਸਿਡਰੇਸ਼ਨ ਦੇ ਬੇਸਿਜ਼ ਤੇ ਦਿੱਤੇ ਗਏ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਮੈਰਟ ਦੇ ਹਿਸਾਬ ਨਾਲ ਦਿੱਤੇ ਗਏ ਹਨ ?

**ਮੁੱਖ ਮੰਤਰੀ** : ਇਹ ਤਾਂ ਬੜੀ ਲੰਬੀ ਲਿਸਟ ਹੈ, ਇਸ ਤਰ੍ਹਾਂ ਮੈਂ ਕਦੇ ਵੀ ਕਹਿ ਨਹੀਂ ਸਕਦਾ ।

**ਸਾਥੀ ਰੂਪ ਲਾਲ** : ਕੀ ਕਿਸੇ ਹੋਰ ਬੰਦੇ ਨੂੰ ਵੀ ਜਿਸ ਨੇ ਮਾਰਾਂ ਖਾਧੀਆਂ ਹੋਣ, ਕੁੱਟ ਖਾਧੀ ਹੋਵੇ, ਇਹ ਪਰਮਿਟ ਦਿੱਤੇ ਜਾਣਗੇ ?

**ਮੁੱਖ ਮੰਤਰੀ** : ਮੈਨੂੰ ਪਤਾ ਹੈ ਕਿ ਇਨ੍ਹਾਂ ਨੇ ਬੜੀਆਂ ਕੁੱਟਾਂ ਖਾਧੀਆਂ ਹਨ । (ਹਾਸਾ) ਤੁਸੀਂ ਨੋਟਿਸ ਦੇ ਦਿਉ ਤਾਂ ਦੇਖ ਲਵਾਂਗੇ ।

**ਕੈਪਟਨ ਰਤਨ ਸਿੰਘ** : ਕੀ ਇਹ ਪਰਮਿਟ ਐਮ. ਐਲ. ਏ. ਨੂੰ ਵੀ ਮਿਲ ਸਕਦਾ ਹੈ ?

**ਸਰਦਾਰ ਕਿਰਪਾਲ ਸਿੰਘ** : ਕੀ ਅੱਗੇ ਵਾਸਤੇ ਪਰਮਿਟ ਦੇਣ ਲੱਗਿਆਂ ਕੋਈ ਹੋਰ ਅਸੂਲ ਅਪਣਾਇਆ ਜਾਵੇਗਾ ?

**ਮੁੱਖ ਮੰਤਰੀ** : ਅਸੂਲ ਤਾਂ ਅੱਗੇ ਹੀ ਬਹੁਤ ਹਨ । ਪਰ ਜੇ ਕਰ ਕੋਈ ਚੰਗਾ ਅਸੂਲ ਦੱਸ ਦਿਉਗੇ ਤਾਂ ਦੇਖ ਲਵਾਂਗੇ ।

**ਸਰਦਾਰ ਹਰੀ ਸਿੰਘ** : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਪਠਾਨਕੋਟ ਦੇ ਕਿੰਨੇ ਲੋਕਾਂ ਨੂੰ ਇਹ ਪਰਮਿਟ ਮਿਲੇ ਹਨ ?

**ਮੁੱਖ ਮੰਤਰੀ** : ਦਰ ਅਸਲ ਇਹ ਜਿਹੜੇ ਲਿਸਟ ਵਿਚ ਨਾਮ ਹਨ, ਇਹ ਪਠਾਨਕੋਟ ਦੇ ਇਲਾਕੇ ਦੇ ਨਹੀਂ ਹਨ। ਲੇਕਿਨ ਫਿਰ ਵੀ ਉਹ ਲਿਖ ਕੇ ਭੇਜ ਦੇਣ ਮੈਂ ਇਨਕੁਆਇਰੀ ਕਰ ਲਵਾਂਗਾ ।

**ਸਰਦਾਰ ਕਿਰਪਾਲ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ 49 ਵਿਚੋਂ ਕਿਸੇ ਹਰੀਜਨ ਨੂੰ ਪਰਮਿਟ ਦਿੱਤਾ ਹੈ ਜਾਂ ਨਹੀਂ ? ਜੇ ਨਹੀਂ ਦਿੱਤਾ ਤਾਂ ਕੀ ਅੱਗੇ ਨੂੰ ਦੇਣ ਦਾ

[ਸਰਦਾਰ ਕਿਰਪਾਲ ਸਿੰਘ]
ਵਿਚਾਰ ਹੈ ?

**ਮੁੱਖ ਮੰਤਰੀ** : ਨੋਟਿਸ ਦੇ ਦਿਉ, ਫਿਰ ਦੇਖ ਲਵਾਂਗੇ ।

**ਸਰਦਾਰ ਰਾਜਾ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪਰਮਿਟ ਸ਼ੈਡਿਊਲਡ ਕਾਸਟਜ਼ ਨੂੰ ਦੇਣ ਲਈ ਵੀ ਕੋਈ ਨੇਮ ਬਣਾਏ ਹਨ ?

(ਕੋਈ ਜੁਆਬ ਨਹੀਂ ਆਇਆ) ।

---

BUS FARE FROM PATHANKOT TO CHAKKI BRIDGE ETC.

*86. **Chaudhri Ram Singh** : Will the Chief Minister be pleased to state whether it is a fact that the bus fare from Pathankot to Chaki Bridge is Rs. 0.35 paise per seat while travelling by the bus which goes to Dalhousie and Rs. 0.60 paise per seat for the same place while travelling by bus which goes to Dharamsala; if so, the reasons for the difference ?

**Sardar Gurnam Singh** : Yes. Steps are being taken to remove the disparity.

(ਜੀ ਹਾਂ, ਇਸ ਫਰਕ ਨੂੰ ਦੂਰ ਕਰਨ ਵਾਸਤੇ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ।)

**ਚੌਧਰੀ ਰਾਮ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਲੱਖਾਂ ਰੁਪਏ ਫਜ਼ੂਲ ਗਏ ਉਹ ਵਾਪਸ ਹੋ ਜਾਣਗੇ ? (ਵਿਘਨ)

**ਮੁੱਖ ਮੰਤਰੀ** : ਵਾਪਸੀ ਦਾ ਤਾਂ ਖ਼ਿਆਲ ਹੀ ਨਾ ਕਰੋ । (ਵਿਘਨ) (ਹਾਸਾ)

---

RAISING A MEMORIAL IN MEMORY OF MARTYRS AT VILLAGE SUR SINGH, DISTRICT AMRITSAR

*71. **Comrade Darshan Singh Jhabal** : Will the Chief Minister be pleased to state—

(a) whether any amount has been allocated by the Government for raising a memorial to martyrs at village Sur Singh, district Amritsar; if so, what;

(b) the progress made for raising the memorial in the said village together with the amount of expenditure incurred thereon so far ?

**Sardar Gurnam Singh** : (a) No;

(b) Question does not arise.

[ (ੲ) ਨਹੀਂ;

(ਬੀ) ਸਵਾਲ ਪੈਦਾ ਨਹੀਂ ਹੁੰਦਾ । ]

**ਕਾਮਰੇਡ ਦਰਸ਼ਨ ਸਿਘ ਝਬਾਲ** : ਸਪੀਕਰ ਸਾਹਿਬ, ਮੈਂ ਜਿਹੜਾ ਸਵਾਲ ਪੁੱਛਿਆ ਹੈ ਉਸ ਦਾ ਇਨ੍ਹਾਂ ਨੇ ਜਵਾਬ ਦਿੱਤਾ ਹੈ (ਨਹੀਂ) ਕੀ ਇਸ ਬਾਰੇ ਕੋਈ ਹੋਰ ਕਦਮ ਚੁੱਕਣ ਦਾ ਸਰਕਾਰ ਕੋਈ ਵਿਚਾਰ ਰੱਖਦੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਕ ਕਮੇਟੀ ਬਣੀ ਹੋਈ ਹੈ । ਉਹ ਜੋ ਸਿਫ਼ਾਰਸ਼ਾਂ ਕਰਦੀ ਹੈ, ਸਰਕਾਰ ਉਨ੍ਹਾਂ ਤੇ ਵਿਚਾਰ ਕਰ ਲੈਂਦੀ ਹੈ ।

**ਸਰਦਾਰ ਕਪੂਰ ਸਿੰਘ** : ਅਧਯਕਸ਼ ਸਾਹਿਬ, ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਸ਼ਹੀਦ ਦੀ ਪਦ ਪਦਵੀ ਦੇ ਨਿਰਨੇ ਕਰਨ ਹਿਤ ਵਾਸਤੇ ਸਰਕਾਰ ਨੇ ਕੋਈ ਟੀਚੇ ਅਥਵਾ ਸਿਧਾਂਤ ਨੀਯਤ ਕੀਤੇ ਹਨ ? ਜੇ ਕੀਤੇ ਹਨ ਤਾਂ ਉਹ ਕੀ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸੰਬੰਧ ਵਿਚ ਕਮੇਟੀ ਬਣੀ ਹੋਈ ਹੈ । ਆਨਰੇਬਲ ਮੈਂਬਰ ਸਾਹਿਬ ਸ਼ਾਇਦ ਇਹ ਪੁੱਛਦੇ ਹਨ ਕਿ ਸ਼ਹੀਦ ਕੌਣ ਹੁੰਦਾ ਹੈ । ਜਿਹੜਾ ਆਪਣੀ ਕੌਮ ਦੀ ਖਾਤਰ, ਅਜ਼ਾਦੀ ਦੀ ਖਾਤਰ, ਮੁਲਕ ਦੀ ਖਾਤਰ ਕੁਰਬਾਨੀਆਂ ਦਿੰਦੇ ਹਨ, ਉਹ ਸ਼ਹੀਦ ਹੁੰਦੇ ਹਨ । (ਵਿਘਨ)

**ਸਰਦਾਰ ਗੁਰਬਚਨ ਸਿੰਘ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਹੀਦਾਂ ਦੀ ਯਾਦਗਾਰ ਬਣਾਣ ਵਾਲੀ ਕਮੇਟੀ ਨੇ ਊਧਮ ਸਿੰਘ ਦੀ ਯਾਦਗਰ ਲਈ ਕੋਈ ਕੁਝ ਨਹੀਂ ਕੀਤਾ । ਕੀ ਇਸ ਸੰਬੰਧ ਵਿਚ ਸ਼ਹੀਦ ਊਧਮ ਸਿੰਘ ਦੀ ਯਾਦਗਰ ਵਾਸਤੇ ਕੋਈ ਪੈਸਾ ਰਖਿਆ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸ਼ਹੀਦ ਊਧਮ ਸਿੰਘ ਦੇ ਮੁਤਅੱਲਿਕ ਕਿਹਾ ਹੈ । ਇਸ ਬਾਰੇ ਵਿਚਾਰ ਕਰ ਲਵਾਂਗੇ ।

**ਚੌਧਰੀ ਤੁਲਸੀ ਰਾਮ ਚੌਹਾਨ** : ਸਪੀਕਰ ਸਾਹਿਬ, ਜਿਹੜੇ ਲੋਕ ਆਪਣੇ ਵੋਟਰਾਂ ਨੂੰ ਧੋਖਾ ਦੇ ਕੇ ਚਲੇ ਜਾਂਦੇ ਹਨ, ਉਹ ਵੀ ਸ਼ਹੀਦਾਂ ਵਿਚ ਸ਼ਾਮਲ ਹਨ ?

**Mr. Speaker** : This is not a supplementary.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜੋ ਆਪਣੀ ਕੌਮ ਲਈ ਆਪਣੇ ਸਾਥੀਆਂ ਲਈ ਸ਼ਹੀਦ ਹੋਏ, ਉਹ ਸ਼ਹੀਦ ਹੁੰਦੇ ਹਨ । ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਫਿਰੋਜ਼ਪੁਰ ਵਿੱਚ ਮਰੇ ਹਨ ਉਹ ਵੀ ਸ਼ਹੀਦ ਗਿਣੇ ਜਾਣਗੇ ? (ਵਿਘਨ)

**Mr. Speaker** : This is not a supplementary.

---

CONSTRUCTION OF BUILDING OF CIVIL HOSPITAL, PATHANKOT

*84 **Chaudhri Ram Singh** : Will the Chief Minister be pleased to state :—

(a) whether he is aware of the fact of the construction of the building of Civil Hospital at Pathankot for which land was

[Chaudhri Ram Singh]

acquired by the previous Govt. from the Municipal Committee, Pathankot long ago, has not yet been started; if so the reason therefor ;

(b) the time by which the building referred to in part (a) above is likely to be constructed/ completed ?

**ਸਰਦਾਰ ਗੁਰਨਾਮ ਸਿੰਘ** : (ਏ) ਨਵੀਂ ਇਮਾਰਤ ਦੀ ਉਸਾਰੀ ਦੀ ਤਜਵੀਜ਼ ਜਿਸ ਜ਼ਮੀਨ ਤੇ ਹੈ ਉਸ ਦਾ ਕਬਜ਼ਾ ਅਜੇ ਕਮੇਟੀ ਨੇ ਸਰਕਾਰ ਨੂੰ ਨਹੀਂ ਦਿੱਤਾ ਅਤੇ ਇਸ ਬਾਰੇ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ।

(ਬੀ) ਇਸ ਵੇਲੇ ਇਹ ਪੱਕੇ ਤੌਰ ਤੇ ਨਹੀਂ ਆਖਿਆ ਜਾ ਸਕਦਾ ਕਿ ਇਹ ਇਮਾਰਤ ਕਦੋਂ ਮੁਕੰਮਲ ਹੋਵੇਗੀ ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਕਬਜ਼ਾ ਕਾਫ਼ੀ ਦੇਰ ਤੋਂ ਮਿਊਨਿਸਪਲ ਕਮੇਟੀ ਨੇ ਦੇ ਦਿੱਤਾ ਹੈ । ਜਿਹੜੀ ਇਨ੍ਹਾਂ ਨੂੰ ਗੱਲਤ ਇੰਨਫਰਮੇਸ਼ਨ ਪਹੁੰਚੀ ਹੈ ਉਸ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ ?

**ਮੁੱਖ ਮੰਤਰੀ** : Thank you for the information. ਅਸੀਂ ਕਰ ਲਵਾਂਗੇ ।

---

STARRED QUESTION NO. 117*

**Mr. Speaker** : The Government has asked for extension in respect of Starred Question No. 117.

---

REFERENCE OF INDUSTRIAL DISPUTES FOR ADJUDICATION

**Comrade Dana Ram** : Will the Minister for Finance be pleased to state whether the Punjab Government consults the Government of India before deciding to refer for adjudication any industrial dispute in any centrally owned industry/establishment in the state; if so, the date since when this practice is being followed and the reasons for the same ?

**ਸ਼੍ਰੀ ਕ੍ਰਿਸ਼ਨ ਲਾਲ** : ਹਾਂ ਜੀ । ਇਹ ਕਾਰਵਾਈ 19/1/1968 ਤੋਂ ਆਰੰਭ ਕੀਤੀ ਸੀ ਕਿਉਂਕਿ ਕੇਂਦਰੀ ਸਰਕਾਰ ਨੇ ਇਕ ਸਥਾਪਤ ਪ੍ਰਥਾ (Established Convention) ਦਾ ਹਵਾਲਾ ਦੇ ਕੇ ਕਿਹਾ ਸੀ ਕਿ ਇਸ ਤਰ੍ਹਾਂ ਹੋਣਾ ਚਾਹੀਦਾ ਹੈ ।

**ਕਾਮਰੇਡ ਸੱਤਪਾਲ ਡਾਂਗ** :—ਜੇ ਪੰਜਾਬ ਦੇ ਵਿਚ ਵਾਕਈ ਸੈਂਟਰਲ ਗੌਰਮਿੰਟ ਦੀ ਕਿਸੇ

---

*For answer to starred Question No. 117 kindly refer to the P.V.S. Debates Vol. I No. 22 dated 16-4-69 in the list of Postponed Starred Questions and Answers.

ਇੰਡਸਟਰੀ ਵਿਚ ਝਗੜੇ ਲਈ ਐਡਜੂਡੀਕੇਸ਼ਨ ਦਾ ਸਵਾਲ ਹੋਵੇ ਤਾਂ ਕੀ ਸਰਕਾਰ ਸੈਂਟਰ ਦੀ ਸਰਕਾਰ ਨੂੰ ਕਨਸਲਟ ਕਰਦੀ ਹੈ ?

**ਮੰਤਰੀ** : ਇਹ ਸਿਰਫ ਕਨਵੈਨਸ਼ਨ ਹੈ ।

**ਕਾਮਰੇਡ ਸੱਤਪਾਲ ਡਾਂਗ** : ਇਸ ਗੱਲ ਦੇ ਪੇਸ਼ੇ ਨਜ਼ਰ ਕਿ ਇੰਡਸਟਰੀਅਲ ਸਨੱਅਤੀ ਝਗੜਾ ਰੈਫਰੈਂਨਸ ਲਈ ਸੈਂਟਰ ਗੌਰਮਿੰਟ ਨੂੰ ਸਪੁਰਦ ਕੀਤਾ ਜਾਂਦਾ ਹੈ, ਕੀ ਪੰਜਾਬ ਸਰਕਾਰ ਦੇ ਅੱਖਤਿਆਰ ਵਿਚ ਨਹੀਂ ਕਿ ਜਿਥੇ ਦੇਰ ਹੋਵੇ ਉਥੇ ਉਹ ਆਪ ਕੋਈ ਕਾਰਵਾਈ ਕਰਨ ?

**ਮੰਤਰੀ** : ਇਹ ਕਨਵੈਨਸ਼ਨ ਦੀ ਗੱਲ ਹੈ । ਭਾਰਤ ਸਰਕਾਰ ਜੇ ਕੋਸ਼ਿਸ਼ ਜਾਣ ਬੁਝ ਕੇ ਡੀਲੇ ਕਰੇ ਤਾਂ ਅਸੀਂ ਇਹ ਕਨਵੈਨਸ਼ਨ ਤੋੜ ਸਕਦੇ ਹਾਂ । ਅਗਰ ਕੋਈ ਕੰਮ ਗੌਰਮਿੰਟ ਆਫ ਇੰਡੀਆ ਵਿਚ ਡੀਲੇ ਹੋਇਆ ਹੋਵੇ ਤਾਂ ਅਸੀਂ ਕਨਸਲਟ ਕਰਨ ਵਾਸਤੇ ਤਿਆਰ ਹਾਂ ।

---

MEMORANDUM OF CHARGES AGAINST AN EX-CHIEF MINISTER

*163. **Sardar Balwant Singh** : Will the Chief Minister be pleased to state whether a memorandum containing charges of corruption against any Ex. Chief Minister was received by the Punjab Government; if so the main charges mentioned therein and the action, if any, taken thereon ?

**Sardar Gurnam Singh** : Yes. The memorandum contained charges of corruption and misrule against Ex. Chief Minister Sardar Lachhman Singh Gill. Enquiries are being conducted by the State Government into these charges. One case u/s 5(2) Prevention of Corruption Act has already been registered at Police Station Jagraon, District Ludhiana.

(ਹਾਂ ਜੀ, ਮੈਮੋਰੈਂਡਮ ਵਿੱਚ ਪਿੱਛਲੇ ਮੁੱਖ ਮੰਤਰੀ ਸਰਦਾਰ ਲਛਮਣ ਸਿੰਘ ਗਿੱਲ ਵਿਰੁੱਧ ਭ੍ਰਿਸ਼ਟਾਚਾਰ ਅਤੇ ਬਦ-ਨਜ਼ਾਮੀ ਦੇ ਇਲਜ਼ਾਮ ਸਨ । ਇਨ੍ਹਾਂ ਇਲਜ਼ਾਮਾਂ ਦੀ ਪੜਤਾਲ ਰਾਜ ਸਰਕਾਰ ਕਰ ਰਹੀ ਹੈ । ਇਕ ਕੇਸ ਦਫ਼ਾ 5(2) ਭ੍ਰਿਸ਼ਟਾਚਾਰ ਨਿਵਾਰਕ ਐਕਟ ਦੇ ਅਧੀਨ ਥਾਣਾ ਜਗਰਾਵਾਂ ਜ਼ਿਲ੍ਹਾ ਲਧਿਆਣਾ ਵਿੱਚ ਦਰਜ ਕੀਤਾ ਜਾ ਚੁੱਕਿਆ ਹੈ ।)

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਇਸ ਸਵਾਲ ਦਾ ਉਹ ਹਿੱਸਾ "If so, the main charges mentioned therein" ਬਾਰੇ ਕੁਝ ਨਹੀਂ ਦਸਿਆ ਹੈ ?

**ਮੁੱਖ ਮੰਤਰੀ** : ਇਸ ਵੇਲੇ ਤਾਂ ਸਪੀਕਰ ਸਾਹਿਬ, ਮੇਰੇ ਪਾਸ ਉਨ੍ਹਾਂ ਦੀ ਕਾਪੀ ਹੈ ਨਹੀਂ । ਬੇਹਤਰ ਇਹ ਹੈ ਕਿ ਇਸ ਤੇ ਸਵਾਲ ਨਾ ਕੀਤੇ ਜਾਣ । ਇਹ ਕੇਸ ਤਾਂ ਸਬਜੂਡਿਸ ਹੋ ਗਿਆ ਹੈ ।

**ਸਰਦਾਰ ਬਲਵੰਤ ਸਿੰਘ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਫ਼ਰਮਾਇਆ ਹੈ ਕਿ ਇਹ ਕੇਸ ਸੱਬਜੂਡਿਸ ਹੈ ਤੇ ਇਸ ਤੇ ਬਹਿਸ ਨਹੀਂ ਹੋ ਸਕਦੀ । ਪਰ ਮੇਰਾ ਸਵਾਲ ਬੜਾ

[ਸਰਦਾਰ ਬਲਵੰਤ ਸਿੰਘ]

ਕਲੀਅਰ ਹੈ । ਮੈਂ ਗੌਰਮੈਂਟ ਨੂੰ ਰਿਕੁਐਸਟ ਕੀਤੀ ਹੈ ਕਿ ਮੇਨ ਚਾਰਜਿਜ਼ ਦੀ ਲਿਸਟ ਦਿੱਤੀ ਜਾਵੇ । ਮੈਂ ਸਮਝਦਾ ਹਾਂ ਕਿ ਇਹ ਹਰ ਆਨਰੇਬਲ ਮੈਂਬਰ ਦਾ ਹੱਕ ਹੈ ਕਿ ਉਹ ਕੋਈ ਭੀ ਸੁਆਲ ਪੁੱਛੇ । ਜਿਹੜਾ ਸੁਆਲ ਪੁਛਿਆ ਜਾਏ ਉਸ ਦਾ ਰੈਲੇਵੈਂਟ ਜਵਾਬ ਆਉਣਾ ਚਾਹੀਦਾ ਹੈ । ਜੇ ਚੀਫ਼ ਮਨਿਸਟਰ ਸਾਹਿਬ ਦੇ ਕੋਲ ਇਸ ਵੇਲੇ ਜਵਾਬ ਨਹੀਂ ਤਾਂ ਇਸ ਨੂੰ ਕਲ ਲਈ ਛੱਡ ਦਿੱਤਾ ਜਾਏ, ਪਰ ਕੁਐਸਚਨ ਦਾ ਜਵਾਬ ਰੈਲੇਵੈਂਟ ਦਿੱਤਾ ਜਾਏ ।

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਜਿਹੜਾ ਕੇਸ ਕੋਰਟ ਵਿਚ ਹੋਵੇ ਸੱਬਜੁਡਿਸ ਹੋਵੇ ਉਸ ਤੇ ਕੁਮੈਂਟਸ ਨਹੀਂ ਹੋ ਸਕਦੇ, ਪਰ ਮੇਰਾ ਖ਼ਿਆਲ ਹੈ ਕਿ ਚਾਰਜਿਜ਼ ਦੱਸਣ ਲਈ ਕੋਈ ਰੁਕਾਵਟ ਨਹੀਂ ।

**ਸਰਦਾਰ ਉਮਰਾਓ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਇਹ ਸ਼ਿਕਾਇਤ ਪੰਜਾਬ ਸਰਕਾਰ ਨੂੰ ਮਿਲੀ ਜਾਂ ਕਿਸੇ ਹੋਰ ਅਥਾਰੇਟੀ ਨੂੰ ਪਹਿਲਾਂ ਦਿੱਤੀ ਗਈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਜਿਹੜਾ ਮੈਮੋਰੈਂਡਮ ਸੀ ਉਹ ਪ੍ਰੈਜ਼ੀਡੈਂਟ ਆਫ਼ ਇੰਡੀਆ ਨੂੰ ਦਿੱਤਾ ਗਿਆ ਸੀ । ਪ੍ਰੈਜ਼ੀਡੈਂਟ ਸਾਹਿਬ ਨੇ ਪੰਜਾਬ ਗੌਰਮੈਂਟ ਨੂੰ ਭੇਜ ਦਿੱਤਾ ਸੀ । ਉਸ ਦੇ ਮੁਤਅੱਲਿਕ ਮੇਰਾ ਖ਼ਿਆਲ ਹੈ ਜਿਸ ਵੇਲੇ, ਗਵਰਨਰ ਰੂਲ ਸੀ, ਉਹ ਇੰਨਕੁਆਇਰੀ ਕਰਾ ਦਿੱਤੀ ਅਤੇ ਸਰਦਾਰ ਲੱਛਮਣ ਸਿੰਘ ਗਿੱਲ ਨੂੰ ਪੁੱਛ ਕੇ ਤੇ ਇੰਨਕੁਆਇਰੀ ਕਰਕੇ ਰਿਪੋਰਟ ਕਰ ਦਿੱਤੀ ਸੀ । ਉਸ ਰਿਪੋਰਟ ਦੇ ਬਾਅਦ ਪ੍ਰੈਜ਼ੀਡੈਂਟ ਆਫ਼ ਇੰਡੀਆ ਨੇ ਫਿਰ ਪੰਜਾਬ ਗੌਰਮਿੰਟ ਨੂੰ ਇੰਨਕੁਆਇਰੀ ਲਈ ਭੇਜ ਦਿੱਤਾ । ਜੇ ਆਨਰੇਬਲ ਮੈਂਬਰਜ਼ ਕਹਿੰਦੇ ਹਨ, ਜੇ ਤੁਸੀਂ, ਸਪੀਕਰ ਸਾਹਿਬ, ਕਹਿੰਦੇ ਹੋ ਤਾਂ ਮੈਂ ਉਹ ਮੈਮੋਰੈਂਡੱਮ ਹਾਊਸ ਦੀ ਮੇਜ਼ ਤੇ ਰੱਖ ਦਿਆਂਗਾ ।

**Mr. Speaker** : Question hour is over. More supplementary questions on this will be allowed tomorrow.

**ਸ਼੍ਰੀ ਸਪੀਕਰ** : ਬਾਕੀ ਜਿਹੜੇ ਸਵਾਲ ਲਿਸਟ ਵਿਚ ਹਨ ਉਨ੍ਹਾਂ ਦੇ ਜਵਾਬ ਰੂਲ 45 ਦੇ ਥੱਲੇ ਆਏ ਸਮਝੇ ਜਾਣਗੇ । (The remaining questions on the order paper will be deemed to have been answered under rule 45.)

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 45

Memorandum submitted by Punjab Subrodinate Services Federation

*52. **Comrade Satya Pal Dang** :—Will the Chief Minister be pleased to state:—

(a) whether a deputation of Punjab Subordinate Services Federation waited upon the Governor Punjab on the 17th January, 1969, and submitted a memorandum of employees, demands;

(b) whether the Government has received the memorandum referred to in part (a) above, if so, a copy thereof be laid on the Table of the House;

(c) The action, if any being taken by the Government to accept the demands of the employees ?

**Sardar Gurnam Singh** : (a) Yes Sir, but the memorandum was submitted on the 19th January, 1969.

(b) Yes, a copy of the memorandum is laid on the table of the House.

(c) The matter is under consideration of the Government.

[(ਏ) ਹਾਂ ਜੀ, ਪਰੰਤੂ ਮੈਮੋਰੈਂਡਮ 19 ਜਨਵਰੀ, ਨੂੰ ਦਿੱਤਾ ਗਿਆ ਸੀ ।

(ਬ) ਹਾਂ ਜੀ, ਮੈਮੋਰੈਂਡਮ ਦੀ ਇਕ ਨਕਲ ਸਭਾ ਦੀ ਮੇਜ਼ ਉਤੇ ਰੱਖੀ ਜਾਂਦੀ ਹੈ ।

(ਸੀ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।]

PUNJAB SUBORDINATE SERVICES FEDERATION

19th January, 1969 — 1680, Sector 22–B, Chandigarh.

Memorandum submitted to Dr. D. C. Pavate, Governor of Punjab by a mass deputation of Punjab Government employees at the conclusion of their march to Raj Bhawan on January 19, 1969.

The Punjab Subordinate Services Federation a representative organisation of 1.86 lakh class III and IV Govt. employees in the State, submits as under :—

PAY COMMISSION

1. Decision regarding Outstanding categories. The Punjab Govt. have not so far announced their decision regarding the pay scales of 235 categories of employees. The Govt. may kindly make public their decision regarding these categories of employees immediately.

2. Date of enforcement of revised grades. The revised PAY SCALES may kindly be made applicable with effect from the Ist November, 1966, as has been done in the case of teachers. The Federation submits that in this matter the application of two different yard-sticks for teachers and other categories of services does not appear to be reasonable. The change in date of imp'ementation with effect from Ist November, 1966, will also meet out long standing demand of Government employees regarding the removal of disparity in the matter of payment of Dearness Allowance between the teaching and other staff.

3. Payment of Arrears. The payment of arrears and of pay and Dearness Allowance due to revision of grades may kindly be ordered to be made in Cash. Such a course was followed in the case of teachers when the Government issued orders of revised pay scales in August, 1967 allowing cash payment of arrears from Ist November, 1966.

4. Merger of D. A. up to 175 points average. The pay Commission has recommended that "50% of the existing Dearness Allowance may be taken as part of pay" even before the Central Government had taken any decision. The Commission has

[Chief Minister]

further recommended that the Punjab Government should follow the Central Government in the matter of merger of Dearness Allowance. The Central Government has already decided to merge D. A. upto 175 points average. The Federation demands that the Dearness Allowance Admissible upto 175 points 12-monthly average may kindly be added to the maximum and minimum of the pay scales recommended by the Pay Commission and the D. A. for the remaining 40 points (taking 12-monthly average cost of living Index to be 215 points) may be allowed on the pay so arrived at in the case ef each employee.

5. Pay Fixation Formula. The pay fixation formula recommended by the Pay Commission is not acceptable to the employees as it gives a discriminatory treatment to the employees when compared to the teachers. The pay of an employee may please be fixed in the revised Pay Scales after merger of his basic pay in the present Pay scale (unrevised) with D. A., Temporary Allowance adhoc dearness Allowance increase allowed upto 31.10.1966 (i. e. Rs. 18.50 for employees below the basic pay of Rs. 100/- and Rs. 25 for the employees above Rs. 100/- as basic pay) and a uniform service benefit of Rs. 10/- as was done in the case of School Teachers.

The Federation demands that the "total amount" so arrived at "may instead of being fixed at a stage" next below "in the time scale of pay should be fixed at a stage "next above".

6. Rate of increment. The rate of Increments have not been properly recommended by the Pay Commission. The Annual Increments is provided as a return of improvement in efficiency of an employee and such an improvement should be governed on the basis of Scientific norms. The Federation demands that the rate of Increments should be linked to the basic pay and not that it may vary with the pay scales on the same basic pay. Though the rate of increments should be a certain fixed percentage of the basic pay which can be worked out by negotiations but for the time being the Federation proposed that on the basis of rates of increments suggested by the Pay Commission the following rates of increments may be followed on each of the basic pay :—

| BASIC PAY UPTO | RATE OF INCREMENTS |
|---|---|
| Rs. | Rs. |
| At 70/— | 1/— |
| At 75/— | 2/— |
| At 90/— | 3/— |
| At 100/— | 4/— |
| At 120/— | 5/— |
| At 140/— | 5/— |
| At 160/— | 10/— |
| At 200/— | 15/— |
| At 300/— | 25/— |
| At 400/— | 30/— |
| and so on | |

7. Education (Kothari) Commission. There is a long standing resentment amongst the teachers in the matter of removal of anomolies in their pay scales. The main grievance is that the rate of increment and the span of the time scale. The Federation demands that uniform formula by linking rates of increments to the

basic pay as proposed above should be adopted both for the teachers and other services which would by and large remove the anomolies in the pay scales of teachers.

8. Ratio between the maximum and the minimum of the Pay Scales. The Commission in its recommendations has failed to follow the accepted principle of the ratio of minimum and maximum of the Pay Scales. The Federation reiterates its stand that the ratio of minimum and maximum of the pay scales—

(a) for the class IV should be 1 : 2, (b) for the Class III (Primary scales), should be 1 : 3 and (c) for the promoted class III grades, should be 1 : 2.

9. Chances of promotion. The only incentive for an employee in his service is the 'promotion' to the higher pay scales. The recommendations of Pay Commission place a series of conditions which virtually amounts to denial of promotion. The Federation urges upon the Government that the principle of automatic promotion as is followed in the Army may be introduced in the Services so that every employee is assured of at least one promotion in his life time. On the basis of this principle, every employee who has put in a minimum of 10 years of service in a time scale may kindly be placed in the next higher scale of pay.

10. Machinery for removal of anomolies in pay scales. The Federation is conscious of the fact that the question of revision of pay scales after merger of Dearness Allowance, examination of the grievances of the employees whose pay scales have adversely been effected either at the minimum or at the maximum or who have not been allowed the rightful pay scales for want of proper evaluation of their job and the removal of anomolies in the pay scales of teachers and other services requires a detailed examination. The Federation is all out for a settlement and in the absence of negotiating Machinery on the Joint consultative pattern, a High Powered Committee, may be set up to hold bi-partite talks with the representatives of the Federation and the Associations of the Class effected with a view to have bi-partite settlement. On all those issues which could not be settled by bi-partite negotiations, the provision of a tri-partite arbitration body with one Representative each of the Government and the Federation, may be made. The Federation on its part assures of full cooperation to the Government.

OLD DEMANDS.

11. Joint Consultative Machinery (J. C. M ) The Govt. had decided to see up a Joint Consultative Machinery in January, 1965, and a Constitution was circulated. The initial discussions were completed with the Federation in October, 1967, The delay in the implementation of the Government decision requires to be probed and decision of its implementation assured without any further delay.

12. Victimisation of Govt. Employees. During the Ministry headed by Mr. Gurnam Singh, the Govt. appointed a Cabinet sub-Committee to look into the cases of Government employees who were victimised for their activities connected with the service organisations The Federation is aware of the fact that the said sub-Committee took certain decisions on a number of cases but those have not been implemented. No alternative arrangements have either been made to decide the remaining cases. The victimisation of the employees during the Ministry headed by Mr. L. S. Gill also requires to be examined. The Federation demands that all these cases of victimisation may be decided immediately.

13. House Rent, Medical and Education Allowances. The Govt. employees are not satisfied with the recommendations of Pay Commission regarding housing, Medical and Educational facilities to the employees and their dependents and demads that the Govt. may announce the decision regarding the grant of : (a)

[Chief Minister]

Medical Allowance, (b) House Rent Allowance to all un-conditionally, (c) Children Educational Allowance. The grant of these three fringe benefits were the Social responsibilities of the State and the Govt. would be failing in its duty by any further delay by avoiding concrete decision in consultation with the Federation.

14. Other demands. During the Ministry headed by Mr. L. S. Gill, a Committee was appointed to look into the demands other than those referred to above which inter-alia included : (a) Confirmation of all employees after one year of service, (b) Grant of Uniforms and Chappals to all Class IV Staff without any distinction, (c) Revising the Conditions of service including the conduct rules, Service Rules, Punishment and Appeal Rules, Leave Rules etc. etc. The Govt. employees are not aware whether the said committee constituted vide Punjab Govt. letter No. PSCS-67/14673, dated 14.12.1967 has ever functioned. It was a decision of the Govt. and these demands could have been settled had it worked and negotiated with the representatives of the Federation requests the Governor to accept these demands.

15· Recognition of the Punjab Subordinate Services Federation. It is painful to point out that the Govt. has always failed to take initiative to settle the grievances with the representatives of the Federation. Such an attitude of the Govt. has resulted in agitation and even at present the things are not different. The Federation is, however, proud to point out that whenever the Govt. have shown inclination to meet the representatives of the Federation, things have been settled across the table. The Recognition of the Federation as the sole representative body of the employees could avert agitations. It will be in accordance with the accepted principles of industrial democracy if the Federation is officially recognised.

The Federation, however, wants to place on record it's protest against the policy of the Govt. to create disruption amongst the Govt. employees by creating parallel organisations. This fact has been demonstrated by the fact that the Govt. have been inviting certain persons to hold talks with them knowingfully well that they represent no person. The Federation is of the view that the parallel Federation is the product of the genius of the big beaurocrats sitting in the Punjab Civil Secretariat, who are following the policy of private employers, by encouraging their touts, in order to convey a sense of dis-unity amongst the employees. It is unfair, undemocratic and breeds contempt against the Officers and the Govt. In order to bring home to the Govt. that Punjab Subordinate Services Federation with it's head office at Chandigarh is the only representative organisation of the Punjab Government employees, signatures of elected representatives have been got affixed from the persons who represent districts, city and Town Committees and Block Committees which are regional and local coordinating units of the Punjab Government Employees and the Associations of different classes of services affiliated to it. It may not have been considered necessary to do so but has been done to make the Government clear once for all as to who represents the Govt. employees.

16. Allocation of Punjab Government employees. Thousands of employees who belong to the erstwhile joint Punjab were working on the Nangal Bhakra project and Beas and Sutluj link project. Consequent upon the Re-organisation, the employees were required to be allocated to the States of Punjab, Haryana and Himachal Pradesh. It is a matter of regret that the Bhakra Management Board and the Beas and Sutluj Link control Board, have failed to finalise the cases of allocations of these employees, except in the case of a fraction of class III and IV employees. The result is that in the event of retrenchment, deaths, retirements and other contingencies the dependents of the employees have not been paid pensions, Provident Fund

and the employees are being subject to various kinds of hardships. The Govt. of India have also failed to do any Justice to them and the fate of these employees is hanging in fire for the last more than 2½ years. The Punjab Govt. owes responsibility towards these employees. Federation demands that Govt. of Punjab should take suitable steps to get the matter settled.

17. Retrenchment. In spite of the fact that the Govt. have pronounced from time to time that no retrenchment will be done and where such a necessity arises, alternative jobs will be provided as the persons retrenched. This policy is not being followed in any department, wherever there is retrenchment and the employees have to agitate to seek alternative jobs. The retrenchment in the departments of Industrial Training, Consolidation, Irrigation and Health are some of the instances where the Federation had to struggle. The Federation demands that some permanent machinery be set up in consultation with the employees to find a permanent solution of the problem.

18. Revision of pay scales of work charge employees. The Commission has not made any recommendations regarding the revision of pay scales of work-charge establishment, nor the Govt. have made known any decision regarding them. Referring their matter to the Direction Committee of Chief Engineers or leaving this matter entirely to the minimum wages committee appointed for the employment in Road construction and Building Operations is no solution of the problem. The Federation is of the view that the grades revised by the Pay Commission for similar categories of employees may be made applicable to the work charged employees. In cases where this has not been done the matter could more appropriately be decided by the anomoly Committee demanded elsewhere.

In the end the Federation submits that detailed memoranda have been submitted to the Govt. justifying the demands of the employees and its stand conveyed from time to time. The Federation will too be willing to discuss and justify all and any of the demands where the Govt. feels the necessity. The Fedration wants to convey that the meeting held with the Governor on the 17th January, 1969 could not bring out any fruitful results. The Federation is, however, not discouraged and is still of the opinion that a negotiated settlement on all the demands could be arrived at. The Federation, therefore, requests the Governor to order the appropriate authorities to start negotiations with the representatives of the Punjab Subordinate Services Federation.

(RANBIR DHILLON) General Secretary

(TRILOK NATH) President

---

RECOGNITION OF PUNJAB SUBORDINATE SERVICES FEDERATION

*53 **Comrade Satya Pal Dang**: Will the Chief Minister be pleased to state—

(a) whether the Punjab Subordinate Services Federation has been recognised as the representative organisation of Punjab Government employees ;

[Comrade Satya Pal Dang]

(b) if reply to part (a) above be in the negative, whether the Government intends to recognise the said Federation and the various Unions/Associations affiliated to the Federation ?

**Sardar Gurnam Singh** : (a) No, please.

(b) Not till new rules are framed about the recognition of such like bodies. The matter is under correspondence with the Government of India.

[(ੳ) ਨਹੀਂ ਜੀ ।

(ਅ) ਉਦੋਂ ਤੱਕ ਨਹੀਂ ਜਦ ਤੱਕ ਮਾਨਤਾ ਬਾਰੇ ਨਵੇਂ ਨਿਯਮ ਨਹੀਂ ਬਣ ਜਾਂਦੇ । ਇਸ ਮਸਲੇ ਤੇ ਭਾਰਤ ਸਰਕਾਰ ਨਾਲ ਚਿੱਠੀ ਚਪਾਟੀ ਹੋ ਰਹੀ ਹੈ ।]

———

FIXATION OF PAY OF SOME POLICE OFFICIALS CONVERTED INTO CIVILIAN CLERKS ON 1. 4. 1963.

*136. **Captain Rattan Singh** : Will the Chief Minister be pleased to state—

(a) whether it is a fact that 88 executive clerks (Constables, Head Constables, ASIs and SIs) were converted as civilian clerks on 1. 4. 63. but their pay has not so far been fixed; if so, the reason therefore ;

(b) whether it is fact due to non fixation of their pay, the said officials are incurring loss in their emoluments;

(c) whether the said officials approached the Inspector General of Police, Punjab, in this connection; if so, the action taken by him to redress their grievances ?

**ਸਰਦਾਰ ਗੁਰਨਾਮ ਸਿੰਘ** : (ੲ) ਹਾਂ ਜੀ । 1962 ਵਿਚ ਪੰਜਾਬ ਆਰਮਡ ਪੁਲਿਸ ਯੂਨਿਟਸ ਦੇ ਪੁਨਰਗਠਨ ਵੇਲੇ ਐਗਜ਼ੈਕਟਿਵ ਕਲੈਰੀਕਲ ਕੇਡਰ ਵਿਚੋਂ 5 ਅਸਾਮੀਆਂ ਸਬ-ਇਨਸਪੈਕਟਰ, 8 ਆਸਾਮੀਆਂ ਸਹਾਇਕ ਸਬ-ਇਨਸਪੈਕਟਰ, 51 ਹੈਡ ਕੰਸਟੇਬਲ ਅਤੇ 27 ਕੰਸਟੇਬਲਾਂ ਦੀਆਂ (ਕੁਲ 91 ਆਸਾਮੀਆਂ) ਘਟਾਈਆਂ ਸਨ ' ਅਤੇ ਇਹਨਾਂ ਆਸਾਮੀਆਂ ਨੂੰ ਸਿਵਲੀਅਨ ਕਲੈਰੀਕਲ ਕੇਡਰ ਵਿਚ ਪਾ ਦਿੱਤਾ ਗਿਆ ਸੀ । ਇਹ ਕਾਰਵਾਈ ਜਿਹੜੇ ਕਰਮਚਾਰੀ ਇਹਨਾਂ ਆਸਾਮੀਆਂ ਤੇ ਲੱਗੇ ਹੋਏ ਸਨ ਉਹਨਾਂ ਦੀ ਮਰਜ਼ੀ ਲੈ ਕੇ ਕੀਤੀ ਗਈ ਸੀ । ਇਹਨਾਂ ਕਰਮਚਾਰੀਆਂ ਨੂੰ ਜਿਹੜੀ ਸਪੈਸ਼ਲ ਪੇਅ ਐਗਜ਼ੈਕਟਿਵ ਕਲੈਰੀਕਲ ਕੇਡਰ ਵਿਚ ਮਿਲਦੀ ਸੀ ਉਹ ਇਹਨਾਂ ਨੂੰ ਸਿਵਲੀਅਨ ਕਲੈਰੀਕਲ ਕੇਡਰ ਵਿਚ ਵੀ ਦਿਵਾਉਣ ਦੀ ਪੂਰੀ ਕੋਸ਼ਿਸ਼ ਕੀਤੀ ਗਈ ਸੀ । ਪਰੰਤੂ ਇਹ ਤਜਵੀਜ਼ ਅਜੇ ਤਕ ਸਿਰੇ ਨਹੀਂ ਚੜ੍ਹ ਸਕੀ ਕਿਉਂਕਿ ਵਿੱਤ ਵਿਭਾਗ ਨੂੰ ਇਸ ਬਾਰੇ

ਰੂਲਾਂ ਅਨੁਸਾਰ ਇਤਰਾਜ਼ ਹੈ । ਵਿੱਤ ਵਿਭਾਗ ਦਾ ਆਖਰੀ ਫ਼ੈਸਲਾ 20 ਜਨਵਰੀ, 1969 ਨੂੰ ਪ੍ਰਾਪਤ ਹੋਇਆ ਸੀ ।

(ਬੀ) ਇਹਨਾਂ ਕਰਮਚਾਰੀਆਂ ਨੂੰ ਸਿਵਲੀਅਨ ਕਲੈਰੀਕਲ ਲੱਗਣ ਤੇ ਉਹ ਹੀ ਤਨਖਾਹ (ਸਮੇਤ ਸਪੈਸ਼ਲ ਪੇਅ ਦੇ) ਤੇ ਭੱਤਾ ਮਿਲ ਰਿਹਾ ਹੈ ਜਿਹੜਾ ਉਹਨਾਂ ਨੂੰ ਐਗਜ਼ੈਕਟਿਵ ਕਲਰਕ ਹੋਣ ਦੀ ਹਸੀਅਤ ਵਿਚ ਮਿਲਦਾ ਸੀ ਭਾਵੇਂ ਇਹਨਾਂ ਨੂੰ ਪਹਿਲਾਂ ਵਾਲੀ ਸਪੈਸ਼ਲ ਪੇਅ ਲੈਣ ਦਾ ਅਧਿਕਾਰ ਅਜੇ ਨਹੀਂ ।

(ਸੀ) ਹਾਂ ਜੀ । ਪੁਲਿਸ ਵਿਭਾਗ ਨੇ ਬੜੇ ਜ਼ੋਰ ਦੀ ਸਿਫਾਰਿਸ਼ ਕੀਤੀ ਹੈ ਕਿ ਇਹਨਾਂ ਕਰਮਚਾਰੀਆਂ ਨੂੰ ਸਪੈਸ਼ਲ ਪੇਅ ਮਿਲਣੀ ਚਾਹੀਦੀ ਹੈ । ਇਹ ਮੁਆਮਲਾ ਫਿਰ ਉਸ ਵਿਭਾਗ ਦੇ ਵਿਚਾਰ ਅਧੀਨ ਹੈ ।

---

COMPLAINT AGAINST S. H. O. KHALRA, TEHSIL PATTI, DISTRICT AMRITSAR.

*73. **Comrade Darshan Singh Jhabal** : Will the Chief Minister be pleased to state whether Government has received any complaint dated the 27th February, 1969 from Shri Dalip Singh son of Shri Kirpal Singh Mazhabi Sikh of village Narli, Police Station Khalra, tehsil Patti, district Amritsar against S. H. O. Khalra, if so, the action taken there on ?

**ਸਰਦਾਰ ਗੁਰਨਾਮ ਸਿੰਘ** : ਹਾਂ ਜੀ । ਪੜਤਾਲ ਦੇ ਸਮੇਂ ਲਾਏ ਗਏ ਦੋਸ਼ਾਂ ਬਾਰੇ ਪ੍ਰਾਰਥਕ ਕੋਈ ਸਬੂਤ ਪੇਸ਼ ਨਹੀਂ ਕਰ ਸਕਿਆ, ਇਸ ਲਈ ਦਰਖਾਸਤ ਦਾਖਲ ਦਫ਼ਤਰ ਕੀਤੀ ਗਈ ਸੀ ।

---

INTRODUCTION OF CROP INSURANCE SCHEME IN THE STATE

*60. **Sardar Umrao Singh** : Will the Chief Minister be pleased to state whether the Government has decided to introduce Crop Insurance Scheme in the State, if so, the steps so far taken in this connection ?

**Sardar Gurnam Singh** : No Sir.

(ਨਹੀਂ ਜੀ)

---

COMPLAINT ABOUT BOGUS CLAIM OF A POLITICAL SUFFERER

*140. **Sardar Kirpal Singh** : Will the Chief Minister be pleased to state—

[Sardar Kirpal Singh]

(a) whether Shri Sajjan Singh Margindpuri, Ex—M. L. A. village Margindpura, Tehsil Patti, District Amritsar, interviewed Chaudhri Kartar Singh, Minister for Co-operation and Parliamentary Affairs between the period from 18.6.1968 to 20.6.1968 and submitted any written complaint to him about the bogus claim of a political sufferer, if so, the brief contents of the said complaint;

(b) whether any enquiry was held in this regard; if so the results thereof and the action taken by the Government in the matter;

(c) whether Sajjan Singh was informed about the action taken on the complaint referred to in para (a) above, if so, the brief-contents thereof;

(d) whether any letter was addressed to the General Manager, Punjab Roadways, Amritsar, between 18. 6. 68 to 31. 7. 68 to collect necessary information in connection with the said complaint according to the orders of the said Minister, if so, the nature of the reply receivcd and the action taken by the Government in the light of the said reply, if no action was taken the reasons thereo ?

**ਸਰਦਾਰ ਗੁਰਨਾਮ ਸਿੰਘ :** (ੲ) ਹਾਂ, ਜੀ। ਸ੍ਰੀ ਸਜਨ ਸਿੰਘ, ਮਰਗਿੰਦਪੁਰੀ, ਚੌਧਰੀ ਕਰਤਾਰ ਸਿੰਘ ਨੂੰ, ਜੋ ਉਸ ਸਮੇਂ ਕੋਆਪਰੇਸ਼ਨ ਅਤੇ ਪਾਰਲੀਮੈਂਟਰੀ ਕਾਰਜ ਦੇ ਮੰਤਰੀ ਸਨ, ਮਿਲੇ ਸਨ, ਅਤੇ ਉਨ੍ਹਾਂ ਇਕ ਲਿਖਤੀ ਸ਼ਕਾਇਤ ਸ੍ਰੀ ਹਰੀ ਸਿੰਘ, ਪਹਿਲੇ ਆਈ. ਐਨ. ਏ. ਦੇ ਮੈਂਬਰ ਵਿਰੁੱਧ ਦਿੱਤੀ ਸੀ;

ਉਸ ਸ਼ਕਾਇਤ ਵਿਚ ਲਿਖਿਆ ਸੀ ਕਿ ਸ੍ਰੀ ਹਰੀ ਸਿੰਘ ਕਦੇ ਵੀ ਆਈ. ਐਨ. ਏ. ਵਿਚ ਭਰਤੀ ਨਹੀਂ ਹੋਏ ਅਤੇ ਇਸ ਲਈ ਉਹ ਰਾਜਸੀ-ਪੀੜਤ ਨਹੀਂ ਹਨ। ਅੱਗੇ ਲਿਖਿਆ ਸੀ ਕਿ ਉਹ ਪੰਜਾਬ ਰੋਡਵੇਜ਼ ਵਿਚ ਡਰਾਈਵਰ ਲੱਗੇ ਹੋਏ ਹਨ ਅਤੇ 200/—ਰੁਪਏ ਮਾਹਵਾਰ, ਤਨਖਾਹ ਲੈ ਰਹੇ ਹਨ;

(ਬੀ) ਹਾਂ, ਜੀ। ਡਿਪਟੀ ਕਮਿਸ਼ਨਰ, ਅੰਮ੍ਰਿਤਸਰ, ਤੋਂ ਪੁੱਛ ਪੜਤਾਲ ਕਰਨ ਤੇ ਪਤਾ ਲੱਗਿਆ ਸੀ ਕਿ ਸ੍ਰੀ ਹਰੀ ਸਿੰਘ ਪੰਜਾਬ ਰੋਡਵੇਜ਼ ਵਿਚ ਡਰਾਈਵਰ ਲੱਗੇ ਹੋਏ ਸਨ। ਇਸ ਲਈ ਉਨ੍ਹਾਂ ਦੀ ਮਾਲੀ ਸਹਾਇਤਾ ਬੰਦ ਕਰ ਦਿੱਤੀ ਗਈ ਸੀ। ਪਹਿਲਾਂ ਦਿੱਤੀ ਹੋਈ ਰਕਮ ਉਸ ਤੋਂ ਵਾਪਸ ਲਿੱਤੀ ਜਾ ਰਹੀ ਹੈ।

(ਸੀ) ਹਾਂ, ਜੀ। ਸ੍ਰੀ ਸਜਨ ਸਿੰਘ ਮਰਗਿੰਦਪੁਰੀ ਨੂੰ ਇਹ ਦੱਸ ਦਿੱਤਾ ਗਿਆ ਸੀ ਕਿ ਰਾਜਸੀ-ਪੀੜਤ ਦੀ ਮਾਲੀ ਸਹਾਇਤਾ ਬੰਦ ਕਰ ਦਿੱਤੀ ਗਈ ਹੈ ਅਤੇ ਉਸ ਨੂੰ ਪਹਿਲਾਂ ਦਿੱਤੀ ਗਈ ਮਾਲੀ ਸਹਾਇਤਾ ਦੀ ਵਸੂਲੀ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ।

(ਡੀ) ਨਹੀਂ, ਜੀ। ਸਰਕਾਰ ਨੇ ਇਕ ਚਿੱਠੀ ਮਿਤੀ 2-9-68 ਨੂੰ ਡਿਪਟੀ ਕਮਿਸ਼ਨਰ

ਅੰਮ੍ਰਿਤਸਰ ਨੂੰ ਇਹ ਪੁੱਛਣ ਲਈ, ਕਿ ਕੀ ਸ਼੍ਰੀ ਹਰੀ ਸਿੰਘ ਪੰਜਾਬ ਰੋਡਵੇਜ਼ ਅੰਮ੍ਰਿਤਸਰ ਵਿਚ ਡਰਾਈਵਰ ਦੇ ਤੌਰ ਤੇ ਕੰਮ ਕਰ ਰਿਹਾ ਹੈ, ਲਿਖੀ ਸੀ। ਡਿਪਟੀ ਕਮਿਸ਼ਨਰ ਨੇ ਸੂਚਿਤ ਕੀਤਾ ਸੀ ਕਿ ਸ਼੍ਰੀ ਹਰੀ ਸਿੰਘ ਪੰਜਾਬ ਰੋਡਵੇਜ਼ ਅੰਮ੍ਰਿਤਸਰ ਦੇ ਦਫ਼ਤਰ ਤੋਂ ਬਦਲ ਚੁੱਕਿਆ ਹੈ। ਜਿਹਾ ਕਿ ਉਪਰ (ਬੀ) ਵਿਚ ਦਸਿਆ ਗਿਆ ਹੈ। ਸ਼੍ਰੀ ਹਰੀ ਸਿੰਘ ਦੀ ਮਾਲੀ ਸਹਾਇਤਾ ਬੰਦ ਕਰ ਦਿੱਤੀ ਗਈ ਸੀ ਅਤੇ ਉਸ ਨੂੰ ਪਹਿਲਾਂ ਦਿੱਤੀ ਗਈ ਰਕਮ ਨੂੰ ਵਾਪਿਸ ਕਰਨ ਲਈ ਕਿਹਾ ਗਿਆ ਸੀ।

[(a) Yes, Shri Sajjan Singh Margindpuri did meet Ch. Kartar Singh, the then Minister for Co-operation and Parliamentary Affairs and submitted a written complaint against Shri Hari Singh, an Ex. I. N. A. personnel.

It was mentioned in the complaint that Shri Hari Singh had never joined the I. N. A. and, therefore, he was not a Political Sufferer. It was further mentioned that he was serving as a Driver in the Punjab Roadways, Amritsar, at a salary of Rs. 200/—P. M.

(b) Yes. From the enquiries made from the Deputy Commissioner, Amritsar, it was revealed that Hari Singh was working as a Driver in the Punjab Roadways. His financial assistance was thus stopped. The amount already paid to him is also being recovered from him.

(c) Yes. Shri Sajjan Singh Margindpuri was informed that the financial assistance of the Political Sufferer had been stopped and that action was being taken to recover the amount already paid to him.

(d) No. A letter was written by the Government to the Deputy Commissioner, Amritsar, on the 2nd September, 1968, to ascertain whether Hari Singh was working as a driver in the Punjab Roadways Amritsar. The Deputy Commis ioner, Amritsar intimated that Hari Singh has since been transferred from the office of the Punjab Roadways, Amritsar. As already mentioned under (b) above, the financial assistance of Hari Singh was stopped and he was asked to refund the amount already drawn.]

————

FIXATION OF MINIMUM PRICE OF WHEAT

*95 **Sardar Umrao Singh** : Will the Chief Minister be pleased to state —

(a) whether the State Government has fixed any minimum price

[Sardar Umrao Singh]

of wheat for this season; if so, what ;

(b) if the minimum price has not yet been fixed, whether the Government proposes to do so ; if so, the procedure being adopted in this regard ?

**ਸਰਦਾਰ ਗੁਰਨਾਮ ਸਿੰਘ** : (a) ਨਹੀਂ ।

(b) ਕਣਕ ਦੀ ਖਰੀਦ ਦੀ ਕੀਮਤ ਕੇਂਦਰ ਸਰਕਾਰ ਹਰ ਸਾਲ ਸਾਰੇ ਰਾਜਾਂ ਦੇ ਮੁੱਖ ਮੰਤਰੀਆਂ ਦੇ ਨਾਲ ਗੱਲ ਬਾਤ ਤੋਂ ਬਾਦ ਮੁਕਰਰ ਕਰਦੀ ਹੈ । ਅਗਲੇ ਸਾਲ ਲਈ ਇਸ ਬਾਰੇ ਫ਼ੈਸਲਾ ਕਰਨ ਲਈ ਕੇਂਦਰ ਸਰਕਾਰ ਨੇ **3-4-1969** ਨੂੰ ਮੀਟਿੰਗ ਬੁਲਾਈ ਹੈ ।

[(a) No.

(b) The procurement price of wheat is fixed by the Govt· of India every year after consulting Chief Ministers of all States. For this purpose, Central Govt. have convened a meeting to be held at Delhi on 3-4-1969.]

———

FIXATION OF PRICE OF SUGARCANE

*124 **Sardar Balwant Singh** : Will the Chief Minister be pleased to state —

(a) the factors which were kept in view by the State Government, while fixing the price of sugarcane in the year 1968-69 ;

(b) whether there has been any change in the above factors since then ; if so, the details thereof ?

**Sardar Gurnam Singh** : (a) The following factors are mainly kept in view :—

(1) Recovery percentage of sugar from sugarcane ;

(2) Free sale price of sugar ; and

(3) Cost of production.

(b) Yes, Sir. The recovery from sugarcane has fallen far short of the expected normal figures of 8% in respect of the sugar mills excepting Sugar Mill Batala, as detailed in the statement placed on the table. The free sale price of sugar which was selling at Rs. 325/- is now being quoted at Rs. 305/- per quintal exclusive of the excise duty. There is also a slight increase in the cost of production.

[(ੲ) ਹੇਠ ਲਿਖੇ ਤਿੰਨ ਆਧਾਰ ਧਿਆਨ ਵਿੱਚ ਰੱਖੇ ਜਾਂਦੇ ਹਨ :—

1. ਗੰਨੇ ਵਿਚੋਂ ਖੰਡ ਦੀ ਪ੍ਰਾਪਤੀ ਦੀ ਫੀ ਸਦੀ ਮਿਕਦਾਰ ।

2. ਖੁੱਲ੍ਹੀ ਖੰਡ ਦੀ ਵਿਕਰੀ ਦਾ ਮੁੱਲ; ਅਤੇ

3. ਖੰਡ ਦੀ ਪੈਦਾਵਾਰ ਦਾ ਖਰਚ ।

(ਬੀ) ਹਾਂ ਜੀ । ਖੰਡ ਮਿਲ ਬਟਾਲਾ ਤੋਂ ਛੁਟ, ਰਾਜ ਦੀਆਂ ਮਿੱਲਾਂ ਦੀ ਗੰਨੇ ਵਿਚੋਂ ਖੰਡ ਪ੍ਰਾਪਤੀ ਦੀ ਪ੍ਰਤੀਸ਼ਤ ਦਰ ਅਨੁਮਾਨਤ ਅੰਕੜੇ 8 ਪ੍ਰਤੀਸ਼ਤ ਤੋਂ ਘੱਟ ਗਈ ਜੈਸਾ ਕਿ ਮੇਜ਼ ਤੇ ਰੱਖੀ ਅਨੁਸੂਚੀ ਵਿੱਚ ਵਿਖਾਇਆ ਗਿਆ ਹੈ । ਖੁੱਲੀ ਖੰਡ ਦੀ ਕੀਮਤ ਜਿਹੜੀ 325 ਰੁਪਏ ਪ੍ਰਤੀ ਕੁਇੰਟਲ ਦੀ ਦਰ ਨਾਲ ਵਿਕ ਰਹੀ ਸੀ, ਹੁਣ 305 ਰੁਪਏ ਪ੍ਰਤੀ ਕੁਇੰਟਲ, ਬਿਨਾਂ ਐਕਸਾਇਜ਼ ਡਿਉਟੀ ਤੋਂ, ਦੱਸੀ ਜਾਂਦੀ ਹੈ । ਖੰਡ ਦੀ ਪੈਦਾਵਾਰ ਦੇ ਖਰਚ ਵਿਚ ਵੀ ਕੁਝ ਵਾਧਾ ਹੋਇਆ ਹੈ ।

---

ENQUIRY HELD AGAINST INSPECTOR, CO-OPERATIVE SOCIETIES AND THE GENERAL MANAGER, CO-OPERATIVE CONSUMER STORE, BATALA.

*145. **Comrade Darshan Singh Jhabal** : Will the Chief Minister be pleased to state—

(a) whether it is a fact that on the application of Shri Sulakhan Singh, General Secretary, District Engineering Workers Union Batala, any enquiry was held by the District Vigilance officer, Shri Jatinder Singh, against General Manager, Co-operative Consumer Store, Batala. If so, the nature of the charges levelled in the application ;

(b) whether it is further a fact that Shri Jatinder Singh held him guilty as a result of the said enquiry. If so the report of the enquiry be placed on the Table of the House ?

**Sardar Gurnam Singh** : (a) Yes. The charge is that 14 quintals of infested wheat were shown as shortage, but actually sold in the black market.

(b) Yes. The Assistant Registrar, Consumers Store, Amritsar separately, also, held an enquiry and came to a different finding. Both the reports are being examined. A copy of the enqniry report of Shri Jatinder Singh, Public Grievances Officer, Gurdaspur, is placed on the Table of the House.

[(ਏ) ਜੀ ਹਾਂ, ਦੋਸ਼ ਇਹ ਹੈ ਕਿ 14 ਕੁਇੰਟਲ ਕੀੜਾ ਲੱਗੀ ਕਣਕ ਥੁੜੀ ਹੋਈ ਵਿਖਾਈ ਗਈ, ਪਰ ਅਸਲ ਵਿੱਚ ਇਸ ਨੂੰ ਚੋਰ ਬਜ਼ਾਰ ਦੁਆਰਾ ਵੇਚਿਆ ਗਿਆ ।

(ਬੀ) ਜੀ ਹਾਂ, ਸਹਾਇਕ ਰਜਿਸਟਰਾਰ, ਉਪਭੋਗੀ ਭੰਡਾਰ, ਅੰਮ੍ਰਿਤਸਰ ਨੇ ਵੀ ਜੁਦੀ ਪੜਤਾਲ ਕੀਤੀ ਅਤੇ ਉਹ ਵੱਖਰੇ ਸਿੱਟੇ ਤੇ ਪੁੱਜੇ । ਦੋਹਾਂ ਰਪੋਟਾਂ ਦੀ ਛਾਨ ਬੀਨ ਹੋ ਰਹੀ ਹੈ ।

[ਮੁੱਖ ਮੰਤਰੀ]

ਸ੍ਰੀ ਜਤਿੰਦਰ ਸਿੰਘ, ਜ਼ਿਲ੍ਹਾ ਵਿਜੀਲੈਂਸ ਅਫਸਰ, ਗੁਰਦਾਸਪੁਰ ਦੀ ਪੜਤਾਲੀਆ ਰਪੋਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।]

ਬਟਾਲਾ ਕਨਜ਼ਿਊਮਰ ਸਟੋਰ ਦੀ ਇਨਕੁਆਰੀ ਰੀਪੋਰਟ

ਮੈਂ ਸ੍ਰੀ ਸੁਲਖਣ ਸਿੰਘ ਦੀ ਦਰਖਾਸਤ ਤੇ ਡੀ. ਸੀ. ਸਾਹਿਬ ਦੇ ਜ਼ੁਬਾਨੀ ਹੁਕਮ ਤੇ ਇਸ ਮਾਮਲੇ ਦੀ ਇੰਨਕੁਆਰੀ ਕੀਤੀ ਹੈ। ਜਦ ਮੈਂ 1-8-67 ਦੀ ਸ਼ਾਮ ਨੂੰ ਬਟਾਲੇ ਗਿਆ ਤਾਂ ਮੈਸਰਜ਼ ਹੀਰਾ ਨੰਦ ਅਮਰ ਨਾਥ ਸਿਨਮਾ ਰੋਡ ਬਟਾਲਾ ਜਿੰਨ੍ਹਾਂ ਦੀ ਚੱਕੀ ਤੇ ਕੰਜ਼ੂਮਰ ਸਟੋਰ ਬਟਾਲੇ ਦੀ ਕਣਕ ਪਿਸਦੀ ਸੀ ਕੋਲੋਂ ਪੁਛ ਗਿਛ ਕੀਤੀ ਤਾਂ ਉਨ੍ਹਾਂ ਨੇ ਉਹ ਕਣਕ ਦੱਸੀ ਜਿਸ ਵਿੱਚ ਕੀੜਾ ਚਲ ਰਿਹਾ ਸੀ ਤੇ ਮਮਨੀ/ਆਦਿ ਕੂੜਾ ਭਰਿਆ ਪਿਆ ਸੀ ਅਤੇ ਜਿਹੜੀ ਬੋਰੀਆਂ ਵਿਚ ਪਾ ਕੇ ਚੱਕੀ ਤੋਂ ਪੌੜ੍ਹੇ ਜਿਹੇ ਪਰੇ ਖੁੱਲ੍ਹੇ ਥਾਂ ਤੇ ਸੁੱਟੀ ਹੋਈ ਸੀ ਜਿੱਥੇ ਇਸ ਦਾ ਮਿੱਟੀ, ਪਾਣੀ ਤੇ ਜਾਨਵਰਾਂ ਤੋਂ ਕੋਈ ਬਚਾ ਦਾ ਸਾਧਨ ਨਹੀਂ ਕੀਤਾ ਗਿਆ ਸੀ। ਇਹ 'ਨਕਾਰਾ' ਮਾਲ ਇੰਜ ਸੁਟਿਆ ਪਿਆ ਸੀ ਮਾਨੋ ਇਹ ਕਿਸੇ ਦੀ ਮਲਕੀਅਤ ਨਹੀਂ।

2. ਪੁੱਛ ਗਿੱਛ ਦੇ ਦਰਮਿਆਨ ਵਿਚ ਮੈਂ ਸ੍ਰੀ ਬਲਵੰਤ ਸਿੰਘ ਹਿੱਸੇਦਾਰ ਚੱਕੀ ਦਾ ਬਿਆਨ ਲਿਖਿਆ ਹੈ। 1/8/67 ਨੂੰ ਜਦੋਂ ਅਸੀਂ ਪਹਿਲੇ ਦਿਨ ਬਟਾਲਾ ਰੇਡ ਕੀਤਾ ਤਾਂ ਬਾਵਜੂਦ ਬਾਰ ਬਾਰ ਕਹਿਣ ਦੇ ਕੋਈ ਮੁਲਾਜ਼ਮ ਜਨਰਲ ਮੈਨੇਜਰ ਸ੍ਰੀ ਐਸ. ਕੇ. ਸਲਵਾਨ ਨੂੰ ਬੁਲਾ ਕੇ ਨਾ ਲਿਆਇਆ। ਫਿਰ ਸਟੋਰ ਕੀਪਰ ਉਚੇਚਾ ਉਸ ਨੂੰ ਬੁਲਾਉਣ ਗਿਆ ਪਰ ਉਸ ਨੇ ਵੀ ਆ ਕੇ ਜਵਾਬ ਦੇ ਦਿਤਾ ਕਿ ਉਹ ਨਹੀਂ ਮਿਲਿਆ। ਇੰਜ ਜਾਪਦਾ ਸੀ ਕਿ ਸ੍ਰੀ ਸਲਵਾਨ ਪਤਾ ਲੱਗਣ ਤੇ ਜਾਣ ਕੇ ਨਹੀਂ ਆਇਆ, ਅਸੀਂ ਉਸ ਦੀ ਗ਼ੈਰ ਹਾਜ਼ਰੀ ਵਿੱਚ ਉਸ ਕਣਕ ਦਾ ਨਮੂਨਾ ਲੈ ਆਂਦਾ ਜਿਹੜਾ ਕਿ 5-8-67 ਦੀ ਮੀਟਿੰਗ ਵਿਚ ਸਾਰੇ ਮੈਂਬਰਾਂ ਨੂੰ ਦਸਿਆ ਗਿਆ।

3. 2-8-67 ਨੂੰ ਅਸੀਂ ਫਿਰ ਬਟਾਲੇ ਗਏ ਤੇ ਉਸ ਦਿਨ ਸ੍ਰੀ ਸਲਵਾਨ ਦਾ ਬਿਆਨ ਲਿਖਣਾ ਸ਼ੁਰੂ ਕੀਤਾ ਪਰ ਉਹ ਠੀਕ ਬਿਆਨ ਨਾ ਦੇ ਸਕੇ। ਉਨ੍ਹਾਂ ਦਾ ਬਕਾਇਆ ਬਿਆਨ 8/8/67 ਨੂੰ ਮੁੜ ਗੁਰਦਾਸਪੁਰ ਲਿਖਿਆ ਗਿਆ ਉਹ ਤਾਂ ਵੀ ਮੁਕੰਮਲ ਜਵਾਬ ਨਾ ਦੇ ਸਕੇ ਤੇ ਫੇਰ ਉਨ੍ਹਾਂ ਦਾ ਬਾਕੀ ਬਿਆਨ 14-8-67 ਨੂੰ ਲਿਖਿਆ। ਇਸ ਤੋਂ ਉਪਰੰਤ ਬਟਾਲਾ ਸਟੋਰ ਦੇ ਲੇਖਾਕਾਰ ਸ੍ਰੀ ਦੇਸ ਰਾਜ ਦਾ ਬਿਆਨ ਲਿਖਿਆ ਗਿਆ ਜੋ ਉਨ੍ਹਾਂ ਨੇ ਮੇਰੇ ਸਵਾਲਾਂ ਦੇ ਜਵਾਬ ਵਿਚ ਆਪਣੀ ਕਲਮ ਨਾਲ ਉਰਦੂ ਵਿਚ ਲਿਖ ਕੇ ਦਿੱਤਾ। ਇਸ ਤੋਂ ਬਾਦ ਸ੍ਰੀ ਸੁਲੱਖਣ ਸਿੰਘ ਜਿਨ੍ਹਾਂ ਨੇ ਸ਼ਕਾਇਤ ਕੀਤੀ ਸੀ ਅਤੇ ਉਨ੍ਹਾਂ ਦੇ ਗਵਾਹ ਸ੍ਰੀ ਚਮਨ ਲਾਲ ਸਾਬਕਾ ਸਟੋਰ ਕੀਪਰ ਦਾ ਬਿਆਨ ਲਿਖਿਆ ਗਿਆ। ਅਖੀਰ ਵਿਚ ਬਟਾਲਾ ਮਾਰਕੀਟਿੰਗ ਕੋਆਪਰੇਟਿਵ ਸੋਸਾਇਟੀ ਬਟਾਲਾ ਦੇ ਹੁਣ ਦੇ ਮਨੇਜਰ ਸ੍ਰੀ ਅਤਜਨ ਸਿੰਘ ਦਾ ਬਿਆਨ ਲਿਖਿਆ ਗਿਆ।

4. ਇਨ੍ਹਾਂ ਸਾਰੇ ਬਿਆਨਾਂ ਤੋਂ ਪਤਾ ਲੱਗਦਾ ਹੈ ਕਿ 1966 ਵਿਚ ਜਦੋਂ ਲੋਕਾਂ ਨੂੰ ਖਰਾਬ ਆਟਾ ਸਟੋਰ ਤੋਂ ਮਿਲਣ ਲੱਗ ਪਿਆ ਤਾਂ ਕੁਝ ਆਦਮੀਆਂ ਨੇ ਇੰਨਸਪੈਕਟਰ ਸਹਿਕਾਰੀ ਸਭਾਵਾਂ ਬਟਾਲਾ ਸ੍ਰੀ ਜੋਗਿੰਦਰ ਸਿੰਘ ਤੇ ਸ੍ਰੀ ਸਲਵਾਨ ਜੋ ਜਨਰਲ ਮਨੇਜਰ ਪਾਸ ਸ਼ਕਾਇਤ ਕੀਤੀ ਜਿਸ ਤੇ ਸ੍ਰੀ ਸਲਵਾਨ ਅਤੇ ਜੋਗਿੰਦਰ ਸਿੰਘ ਚੱਕੀ ਤੇ ਗਏ ਤੇ ਚੱਕੀ ਵਾਲਿਆਂ ਨੂੰ ਗੰਦੀ ਕਣਕ ਪੀਸਣ ਤੋਂ ਰੋਕ ਆਏ ਤੇ ਉਸਨੂੰ ਕਹਿ ਆਏ ਕਿ ਉਹ ਗੰਦੀ ਕਣਕ ਵਖਰੀ ਕਰਕੇ ਸਟੋਰ ਖਾਤੇ ਵਿਚ ਰੱਖ ਦੇਣਾ ਬੜੀ ਅਫਸੋਸ ਦੀ ਗੱਲ ਇਹ ਹੈ ਕਿ ਸ੍ਰੀ ਸਲਵਾਨ ਨੇ ਇਸ ਚੈਕਿੰਗ ਦਾ ਤੇ ਉਸ ਹੁਕਮ ਦਾ ਜਿਹੜਾ ਉਨ੍ਹਾਂ ਨੇ ਚੱਕੀ ਵਾਲਿਆਂ ਨੂੰ ਦਿੱਤਾ ਕੋਈ ਲਿਖਤੀ ਰੀਕਾਰਡ ਨਾਂ ਰੱਖਿਆ ਨਾਂ ਹੀ ਉਨ੍ਹਾਂ ਨੂੰ ਜਬਾਨੀ ਪੱਕੇ ਤੌਰ ਤੇ ਯਾਦ ਹੈ ਕਿ ਇਹ ਚੈਕਿੰਗ ਕਦੋਂ ਕੀਤੀ। 2-8-67 ਨੂੰ ਜੋ ਬਿਆਨ ਲਿਖਿਆ ਗਿਆ ਉਸ ਵਿਚ ਉਨ੍ਹਾਂ ਕਿਹਾ ਕੀ ਸਤੰਬਰ 1966 ਵਿਚ ਚੈਕਿੰਗ ਕੀਤੀ ਸੀ ਤੇ 8-8-67 ਨੂੰ ਜਿਹੜਾ ਬਿਆਨ ਲਿਖਿਆ ਗਿਆ ਉਸ ਵਿਚ ਉਨ੍ਹਾਂ ਕਿਹਾ ਕਿ ਜੁਲਾਈ ਦੇ ਪਹਿਲੇ ਹਫਤੇ ਚੈਕਿੰਗ ਕੀਤੀ ਗਈ ਸੀ। ਇਸ ਵਕਤ ਚੈਕਿੰਗ ਸਤੰਬਰ ਤੋਂ ਜੁਲਾਈ ਵਿਚ ਬਦਲਣ ਦਾ ਕਾਰਣ ਇਹ ਦਿਸਦਾ ਹੈ ਕਿ ਉਹ ਇਹ ਪ੍ਰਗਟ ਕਰਨਾ ਚਾਹੁੰਦੇ ਹਨ ਕਿ ਇਹ 14 ਬੋਰੀਆਂ ਕਣਕ ਕਾਫ਼ੀ ਵੱਡੇ ਸਟਾਕ ਵਿਚੋਂ

ਨਿਕਲੀ ਹੈ, ਦੂਜੇ ਅਰਥਾਂ ਵਿਚ ਉਹ ਇਹ ਪ੍ਰਗਟ ਕਰਨਾ ਚਾਹੁੰਦੇ ਹਨ ਕਿ ਖ਼ਰੀਦੀ ਗਈ ਕਣਕ ਦਾ ਬਹੁਤ ਥੋੜ੍ਹਾ ਹਿੱਸਾ ਘੱਟੀਆ ਕਿਸਮ ਦਾ ਸੀ। ਸਟਾਕ ਰਜਿਸਟਰ (ਜੀ 4) ਦੇ ਸਫ਼ੇ 199 ਦੇ ਸਾਰੇ ਇੰਦਰਾਜ ਦੇਖੇ ਹਨ। ਇਹ ਇੰਦਰਾਜ ਰੋਜ਼ ਰੋਜ਼ ਕੀਤੇ ਨਹੀਂ ਜਾਪਦੇ। ਨਾਂ ਹੀ ਚੱਕੀ ਦੇ ਹਿਸਾਬ ਤੋਂ ਪਤਾ ਲੱਗ ਸਕਿਆ ਹੈ ਕਿ ਕਿੰਨੀਆਂ ਬੋਰੀਆਂ ਕਿਸ ਦਿਨ ਪੀਸੀਆਂ ਤੇ ਉਨ੍ਹਾਂ ਵਿਚੋਂ ਕਿੰਨੀ ਗੰਦੀ ਕਣਕ ਨਿਕਲੀ। ਨਾਂ ਹੀ ਇਹ ਪਤਾ ਲੱਗ ਸਕਿਆ ਹੈ ਕਿ ਸਾਰੀ ਕੁਲ ਕਿੰਨੀ ਰਕਮ ਵਿਚੋਂ ਇਹ 14 ਕੁਇੰਟਲ 44 ਕਿਲੋ ਗਰਾਮ ਦਾ ਇੰਦਰਾਜ ਸਟਾਕ ਰਜਿਸਟਰ ਵਿਚ ਕੀਤਾ ਗਿਆ ਹੈ ਪਰ ਕੋਈ ਤਾਰੀਖ਼ ਨਹੀਂ ਲਿਖੀ ਹੋਈ। 40 ਕਿਲੋ ਗਰਾਮ ਦਾ ਇੰਦਰਾਜ ਵਖਰਾ ਕੀਤਾ ਗਿਆ ਹੈ ਪਰ ਉਸ ਦੇ ਸਾਹਮਣੇ ਵੀ ਕੋਈ ਤਾਰੀਖ ਨਹੀਂ ਪਾਈ ਗਈ। ਇਥੇ ਇਹ ਕਹਿਣਾ ਵੀ ਜ਼ਰੂਰੀ ਲੱਗਦਾ ਹੈ ਕਿ ਰਜਿਸਟਰ ਵਿਚ ਇੰਨੀ ਕਟਿੰਗ ਤੇ ਓਵਰ ਰਾਇਟਿੰਗ (ਕੱਟ ਵੱਡ ਤੇ ਲਿਖਾਈ ਪਰ ਲਿਖਾਈ) ਕੀਤੀ ਹੋਈ ਹੈ ਪਰ ਮਨੇਜਰ ਸਾਹਿਬ ਨੇ ਇਸ ਨੂੰ ਕਦੇ ਫੋਲਿਆ ਤੇ ਚੈੱਕ ਕੀਤਾ ਨਹੀਂ ਜਾਪਦਾ ਜਿਵੇਂ ਕਿ ਉਨ੍ਹਾਂ ਦਾ ਫ਼ਰਜ਼ ਸੀ। ਕੋਈ ਲਿਖਤੀ ਹੁਕਮ ਸਟੋਰ ਕੀਪਰ ਨੂੰ ਨਹੀਂ ਦਿੱਤਾ ਗਿਆ ਸੀ। ਉਸ ਦੇ ਦੱਸਣ ਮੁਤਾਬਿਕ ਉਸ ਨੂੰ ਅਕਾਊਂਟੈਂਟ ਦੁਆਰਾ ਜ਼ਬਾਨੀ ਕਿਹਾ ਗਿਆ ਸੀ ਕਿ ਏਨੀ ਕਣਕ ਖਾਰਜ ਕਰ ਦੇਵੇ। ਇਹ ਭਾਰੀ ਬੇਜ਼ਾਬਤਗੀ ਹੈ ਕਿ ਸੈਂਕੜੇ ਰੁਪਏ ਦੇ ਮਾਲ ਦਾ ਕੋਈ ਹਿਸਾਬ ਨਹੀਂ ਕੀਤਾ ਗਿਆ ਤੇ ਉਸ ਨੂੰ ਸਟਾਕ ਵਿਚ ਖਾਰਜ ਕਰ ਦਿੱਤਾ ਗਿਆ ਹੈ। ਕਣਕ ਦੇ ਖਾਤੇ ਚੋਂ ਖਾਰਜ ਕਰਨ ਤੋਂ ਬਾਦ ਵਾਜਬ ਤਾਂ ਇਹ ਸੀ ਕਿ ਇਸ ਗੰਦੇ ਮਾਲ ਦਾ ਸਟਾਕ ਰਜਿਸਟਰ ਵਿਚ ਵਖਰਾ ਖਾਤਾ ਖੋਲ੍ਹਿਆ ਜਾਂਦਾ ਪਰ ਇਹ ਨਹੀਂ ਕੀਤਾ ਗਿਆ ਇਸ ਗਲਤੀ ਲਈ ਸਟੋਰ ਦਾ ਅਕਾਊਂਟੈਂਟ ਖ਼ਾਸ ਤੌਰ ਤੇ ਜ਼ੁਮੇਵਾਰ ਹੈ। ਕਿਉਂਕਿ ਉਹ ਹਿਸਾਬ ਕਿਤਾਬ ਠੀਕ ਰਖਵਾਣ ਦਾ ਹੀ ਜ਼ਿੰਮੇਵਾਰ ਹੈ। ਦੂਸਰੇ ਇਸ ਕਣਕ ਨੂੰ ਵੇਚਣ ਲਈ ਟੈਂਡਰ ਮੰਗਣੇ ਚਾਹੀਦੇ ਸਨ ਜਾਂ ਬੋਲੀ ਕਰਨੀ ਚਾਹੀਦੀ ਸੀ ਪਰ ਸ੍ਰੀ ਸਲਵਾਨ ਆਪਣੇ ਵਾਕਫ ਬੰਦਿਆਂ ਨੂੰ ਹੀ ਬੁਲਾ ਕੇ ਕਹਿੰਦੇ ਰਹੇ ਕਿ ਉਹ ਇਸ ਮਾਲ ਨੂੰ ਖਰੀਦ ਲੈਣ। ਏਥੇ ਸਪਸ਼ਟ ਜ਼ਾਹਿਰ ਹੁੰਦਾ ਹੈ ਕਿ ਸ੍ਰੀ ਸਲਵਾਨ ਜਨਤਾ ਨੂੰ ਤੇ ਖ਼ਾਸ ਤੌਰ ਤੇ ਸ਼ੇਅਰ ਹੋਲਡਰਾਂ ਨੂੰ ਇਹ ਪਤਾ ਹੀ ਨਹੀਂ ਲੱਗਣ ਦੇਣਾ ਚਾਹੁੰਦੇ ਸਨ ਕਿ ਉਨ੍ਹਾਂ ਦੇ ਇੰਤਜ਼ਾਮ ਵਿਚ ਚਲ ਰਹੇ ਸਟੋਰ ਨੇ ਇਹ ਮਾਲ ਬਤੌਰ ਕਣਕ ਖਰੀਦਿਆ ਸੀ ਤੇ ਜਨਤਾ ਨੂੰ ਕੁਝ ਚਿਰ ਬਤੌਰ ਆਟਾ ਸਪਲਾਈ ਕੀਤਾ ਸੀ। ਸ੍ਰੀ ਸਲਵਾਨ ਦੀਆਂ ਇਨ੍ਹਾਂ ਕੋਸ਼ਿਸ਼ਾਂ ਵਿਚ ਇਕ ਕੋਸ਼ਿਸ਼ ਇਹ ਮਾਲ ਚੱਕੀ ਵਾਲੀ ਫਰਮ ਨੂੰ ਹੀ ਵੇਚ ਦੇਣ ਦੀ ਸੀ। ਇਸ ਸਬੰਧ ਵਿਚ ਇਕ ਬਿਲ 30-7-67 ਨੂੰ 41 ਰੁਪਏ ਕੁਇੰਟਲ ਦੇ ਹਿਸਾਬ ਨਾਲ ਬਣਾ ਕੇ ਭੇਜਿਆ ਜਿਸ ਤੇ ਅਕਾਊਂਟੈਂਟ ਨੇ ਦਸਖਤ ਕੀਤੇ ਜਿਸ ਵਿਚ ਕੁਲ ਰਕਮ ਰੁ: 452-04 ਪੈ: ਸੀ। ਇਹ ਬਿਲ ਬੁਕ ਵਿਚ ਦਰਜ ਕਰਕੇ ਜਾਰੀ ਕਰਨ ਦੀ ਬਜਾਏ ਚਿੱਠੀਆਂ ਵਾਲੇ ਪੈਡ ਤੇ ਹੀ ਭੇਜਿਆ ਗਿਆ। ਬਿੱਲ ਦੀ ਕਾਰਬਨ ਨਕਲ ਨਾਲ ਲੱਗੀ ਹੋਈ ਹੈ। ਉਸ ਫਰਮ ਨੇ ਬਿੱਲ ਲਿਆ ਵੀ ਨਾ। ਮਨੇਜਰ ਨੇ ਦਸਿਆ ਹੈ ਕਿ ਫਰਮ ਵਾਲੇ ਉਸ ਦਿਨ ਪਹਿਲਾ ਜ਼ਬਾਨੀ ਫੈਸਲਾ ਕਰ ਗਏ ਸਨ ਜਦ ਬਿੱਲ ਭੇਜਿਆ ਤਾਂ ਨਾ ਲਿਆ। ਏਥੇ ਇਹ ਵੀ ਜ਼ਿਕਰ ਕਰਨਾ ਵਾਜਬ ਹੈ ਕਿ ਇਨ੍ਹਾਂ ਪੈਸਿਆਂ ਦਾ ਇੰਦਰਾਜ ਹੋਰ ਵੀ ਕਿਸੇ ਰਜਿਸਟਰ ਵਿਚ ਨਹੀਂ ਕੀਤਾ ਗਿਆ ਸੀ। ਕੈਸ਼ ਬੁਕ ਦੇ ਮੁਤਲਕਾ ਸਫ਼ੇ ਤੇ ਮੈਂ ਦਸਖਤ ਆਪਨੇ ਕਰ ਦਿੱਤੇ ਸਨ ਕਿਉਂਕਿ ਉਥੇ 2-8-67 ਤੱਕ ਮੁਤਲਕਾ ਖਾਨਾ ਖਾਲੀ ਸੀ। ਇਨ੍ਹਾਂ ਬੇਜ਼ਬਾਤਗੀਆਂ ਦੀ ਕੋਈ ਮਾਕੂਲ ਵਜਾ ਸ੍ਰੀ ਸਲਵਾਨ ਪਾਸ ਨਹੀਂ।

ਅਫ਼ਸੋਸ ਇਸ ਗੱਲ ਦਾ ਹੈ ਕਿ ਮਨੇਜਰ ਸਾਹਿਬ ਨੂੰ ਜਿਸ ਅਕਾਊਂਟੈਂਟ ਨੇ ਇਸ ਮਾਮਲੇ ਵਿਚ ਬੇਜ਼ਾਬਤਗੀ ਕਰਨ ਤੋਂ ਰੋਕਣਾ ਸੀ ਉਸ ਦੀ ਕਲਮ ਨਾਲ ਇਹ ਬਿੱਲ ਪੈਡ ਫਾਰਮ ਤੇ ਬਨਵਾ ਕੇ ਭੇਜਣ ਦੀ ਬੇਜ਼ਾਬਤਗੀ ਹੋਈ ਹੈ। ਮੈਂ ਉੱਪਰ ਵੀ ਜ਼ਿਕਰ ਕੀਤਾ ਹੈ ਸਟਾਕ ਰਜਿਸਟਰ ਵਿਚ ਕੀਤੀ ਕੱਟ ਵੱਡ ਦਾ ਅਕਾਊਂਟੈਂਟ ਨੇ ਉਸ ਦਾ ਵੀ ਕੋਈ ਨੋਟਿਸ ਨਹੀਂ ਲਿਆ ਤੇ ਨਾ ਹੀ ਮਨੇਜਰ ਨੇ। ਅਕਾਊਂਟੈਂਟ ਦੇ ਹੁਕਮ ਨਾਲ ਸਟਾਕ ਰਜਿਸਟਰ ਵਿਚੋਂ ਇਹ 14.44 ਕੁਇੰਟਲ ਕਣਕ ਖਾਰਜ ਕੀਤੀ ਗਈ ਪਰ ਅਕਾਊਂਟੈਂਟ ਨੇ ਇਹ ਹੁਕਮ ਲਿਖ ਦੇਣ ਦਿੱਤਾ ਸੀ। ਇੰਜ ਜਾਪਦਾ ਹੈ ਮਨੇਜਰ ਤੇ ਅਕਾਊਂਟੈਂਟ ਸਟੋਰ ਨੂੰ ਇਕ ਬਕਾਇਦਾ ਆਰਗੇਨਾਈਜ਼ਡ ਸੰਗਠਨ ਦੇ ਰੂਪ ਵਿਚ ਚਲਾਉਣ ਦੀ ਥਾਂ ਇਕ ਨਿਜੀ ਅਦਾਰੇ ਦੇ ਰੂਪ ਵਿਚ ਚਲਾਉਂਦੇ ਰਹੇ ਹਨ।

ਸਟੋਰ ਲਈ ਲਗਾਏ ਸੀਨੀਅਰ ਆਡੀਟਰ ਸ੍ਰੀ ਐਸ. ਐਸ. ਤ੍ਰਿਵੇਦੀ ਨੇ ਕਈ ਵਾਰ ਸ੍ਰੀ ਸਲਵਾਨ ਨੂੰ ਕਿਹਾ ਕਿ ਉਹ ਇਸ ਗੰਦੀ ਕਣਕ ਨੂੰ ਵੇਚ ਦੇਣ। ਆਖ਼ਿਰ ਵਿਚ ਉਨ੍ਹਾਂ 24-4-67 ਨੂੰ ਆਪਣੇ ਖੱਤ ਨੰਬਰ ਸਟੋਰ/5/ਐਸ

[ਮੁੱਖ ਮੰਤਰੀ]

ਏ ਬੀ ਮਿਤੀ 24-4-67 ਰਾਹੀਂ ਮਨੇਜਰ ਸਾਹਿਬ ਨੂੰ ਚੇਤਾਵਨੀ ਦਿੱਤੀ ।

"The negligence on the part of the store will cause considerable loss of amount to the store as it will fetch very low price due to the availability of fresh wheat in the market."

ਬਾਵਜੂਦ ਇਸ ਚੇਤਾਵਨੀ ਦੇ, ਬਾਵਜੂਦ ਇਹ ਪਤਾ ਹੋਣ ਦੇ ਕਿ ਆਡੀਟਰ ਸਿਰ ਤੇ ਬੈਠੇ ਵੇਖ ਰਹੇ ਹਨ, ਮਨੇਜਰ ਸਾਹਿਬ ਨੇ ਕੋਈ ਕਦਮ ਸਹੀ ਰਾਹ ਤੇ ਨਹੀਂ ਚੁਕਿਆ ।

ਸ੍ਰੀ ਸਲਵਾਨ ਦਾ ਸੋਚਣ ਦਾ ਢੰਗ ਕਿੰਨਾ ਘੱਟੀਆ ਹੈ ਕਿ ਉਹ ਉਸ ਸਮੇਂ ਦੀ ਉਡੀਕ ਵਿਚ ਬੈਠੇ ਰਹੇ ਜਦ ਸਾਫ ਕਣਕ ਦੀ ਕੀਮਤ ਏਨੀ ਤੇਜ਼ ਹੋ ਜਾਵੇ ਕਿ ਉਨ੍ਹਾਂ ਦਾ ਇਹ ਗੰਦਾ ਮਾਲ ਵੀ ਉਸ ਭਾ ਵਿੱਕ ਸਕੇ ਜਿਸ ਤੇ ਉਨ੍ਹਾਂ ਪਹਿਲਾਂ ਕਣਕ ਖਰੀਦੀ । ਸਿਵਾਏ ਇਸ ਦੇ ਕਿ ਬਾਦ ਚ ਉਨ੍ਹਾਂ ਨੂੰ ਕੋਈ ਨਾ ਇਹ ਕਹੇ ਕਿ ਤੂੰ ਇਸ ਗੰਦੇ ਮਾਲ ਵਿਚ ਘਾਟਾ ਪਵਾਇਆ ਹੈ । ਇਸ ਉਡੀਕ ਦਾ ਕੋਈ ਆਧਾਰ ਨਹੀਂ ਦਿਸਦਾ ਕਿਉਂਕਿ ਉਸ ਤਾਰੀਖ ਦੀ ਜਦੋਂ ਤੋਂ ਇਹ ਗੰਦਾ ਮਾਲ ਅਲਿਹਦਾ ਰੱਖਣਾ ਸ਼ੁਰੂ ਹੋਇਆ ਕੋਈ ਪਤਾ ਨਹੀਂ ਮਿਲਿਆ, ਇਹ ਠੀਕ ਨਹੀਂ ਨਤੀਜਾ ਕੱਢਿਆ ਜਾ ਸਕਦਾ ਕਿ ਕਿੰਨਾ ਮਾਲ ਗੰਦਾ ਖਰੀਦੀਆ ਗਿਆ ਸੀ ਤੇ ਉਸ ਵਿਚ ਕਿੰਨਾ ਮਿਲਿਆ ਸੀ । ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਮਾਲ ਜਿਹੜਾ ਮਾਰਕੀਟ ਕਮੇਟੀ ਵਿਚ ਖਰੀਦਿਆ ਜਾਂਦਾ ਹੈ ਉਹ ਧਰਤੀ ਤੇ ਖੁਲ੍ਹਾ ਪਿਆ ਹੀ ਚੁਣਿਆ ਜਾਂਦਾ ਹੈ । ਮਨੇਜਰ ਮਾਰਕੀਟ ਸੋਸਾਇਟੀ ਬਟਾਲਾ ਨੇ ਇਹ ਗੱਲ ਪੱਕੀ ਤਰ੍ਹਾਂ ਆਖੀ ਹੈ ਕਿ ਸੋਸਾਇਟੀ ਪਹਿਲੇ ਕਣਕ ਨੂੰ ਛਾਨਣਾ ਮਰਵਾਉਂਦੀ ਤੇ ਫਿਰ ਵੇਚਣ ਲਈ ਅੱਗੇ ਆਉਂਦੀ ਸੀ । ਇਸ ਤੇ ਇਹ ਨਤੀਜਾ ਬਹੁਤ ਹੱਦ ਤੱਕ ਨਿਕਲਦਾ ਹੈ ਕਿ ਇਹ ਗੰਦਾ ਮਾਲ ਮਾਰਕੀਟਿੰਗ ਸੋਸਾਇਟੀ ਦੀ ਹਦੂਦ ਤੋਂ ਬਾਹਰ ਕਣਕ ਨਿਕਲਣ ਤੇ ਮਿਲਾਇਆ ਗਿਆ । ਕਿਉਂਕਿ ਮਨੇਜਰ ਸਾਹਿਬ ਨੇ ਇਸ ਮਲਾਵਟ ਲਈ ਕਸੂਰ ਵਾਰ ਬੰਦੇ ਲੱਭਣ ਦਾ ਜਤਨ ਨਹੀਂ ਕੀਤਾ, ਸੋ ਜ਼ਾਹਿਰ ਹੈ ਕਿ ਉਹ ਖੁਦ ਕਸੂਰਵਾਰ ਹਨ ! ਜੇ ਸੋਸਾਇਟੀ ਦੀ ਹੱਦ ਅੰਦਰ ਯਾਨੀ ਖਰੀਦਣ ਵੇਲੇ ਹੀ ਇਹ ਮਾਲ ਗੰਦਾ ਸੀ ਤਾਂ ਗੰਦਾ ਮਾਲ ਖਰੀਦਣ ਦੀ ਜ਼ਿੰਮੇਵਾਰੀ ਵੀ ਸ੍ਰੀ ਸਲਵਾਨ ਦੀ ਸੀ । ਉਹ ਇਹ ਜਿਮੇਵਾਰੀ ਸਟੋਰ ਕੀਪਰ ਸ੍ਰੀ ਕੁਲਦੀਪ ਸਿੰਘ ਤੇ ਸੁਟ ਕੇ ਆਪ ਨਿਕਲਨਾ ਚਾਹੁੰਦੇ ਹਨ ਜਿਵੇਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਕਣਕ ਖਰੀਦਣ ਸਟੋਰ ਕੀਪਰ ਨੂੰ ਭੇਜਿਆ ਜਾਂਦਾ ਸੀ । ਜੇ ਸਭ ਤੋਂ ਪਹਿਲੀ ਜ਼ਰੂਰਤ ਜ਼ਿੰਦਗੀ ਯਾਨੀ ਕਣਕ ਦੇ ਖਰੀਦਣ ਤੇ ਵੇਚਣ ਦੀ ਜ਼ਿੰਮੇਂਵਾਰੀ ਇਕ ਮਨੇਜਰ ਨਹੀਂ ਲੈ ਸਕਦਾ ਤਾਂ ਉਸ ਨੂੰ ਏਨੀ ਤਨਖਾਹ ਲੈਣ ਦਾ ਤੇ ਮਨੇਜਰ ਕਹਾਉਣ ਦਾ ਕੋਈ ਹੱਕ ਨਹੀਂ ਨਾ ਹੀ ਐਸੇ ਕੰਜ਼ੂਮਰ ਸਟੋਰਾਂ ਬਗੈਰ ਜਨਤਾ ਦਾ ਕੁਝ ਸੌਰਿਆ ਹੈ । ਜੇ ਸਰਕਾਰ ਕਿਸੇ ਕਰਮਚਾਰੀ ਨੂੰ ਜ਼ਿੰਮੇ ਵਾਰੀ ਸਮਝ ਕੇ ਐਸਾ ਕੰਮ ਸੌਂਪਦੀ ਹੈ ਤੇ ਉਸ ਦੀ ਤਨਖਾਹ ਤੋਂ ਵੱਧ ਤਨਖਾਹ ਦਵਾਉਂਦੀ ਹੈ ਤਾਂ ਉਸ ਤੋਂ ਉਮੀਦ ਵੀ ਕਰਦੀ ਹੈ ਕਿ ਉਹ ਕੰਮ ਗੈਰ ਸਰਕਾਰੀ ਬੰਦਿਆਂ ਕੋਲੋਂ ਅੱਛਾ ਕਰੇ । ਇਹ ਵੀ ਕਹਿਣਾ ਜ਼ਰੂਰੀ ਹੈ ਕਿ ਸਟੋਰ ਕੀਪਰ ਦੀ ਡਿਊਟੀ ਮਨੇਜਰ ਸਾਹਿਬ ਨੇ ਕਣਕ ਖਰੀਦਣ ਲਈ ਲਿਖ ਕੇ ਨਹੀਂ ਲਗਾਈ ਤੇ ਨਾ ਹੀ ਉਨ੍ਹਾਂ ਨੂੰ ਐਸੀ ਡਿਊਟੀ ਲਗਾਉਣ ਦਾ ਅਖਤਿਆਰ ਸੀ । ਨਾਂ ਹੀ ਸਟੋਰ ਦੀ ਮਨੇਜਿੰਗ ਕਮੇਟੀ ਨੇ ਐਸੀ ਕੋਈ ਡਿਊਟੀ ਲਾਈ ਸੀ । ਸੱਚੀ ਗੱਲ ਤਾਂ ਇਹ ਹੈ ਕਿ ਸਟੋਰ ਆਪਣੇ ਹੀ ਉਪ ਕਾਨੂੰਨ (ਬਾਈਲਾਜ਼) ਦੀ ਉਲੰਘਣਾ ਕਰਕੇ ਚਲਦਾ ਰਿਹਾ ਜਾਪਦਾ ਹੈ । ਅਫ਼ਸੋਸ ਦੀ ਗੱਲ ਇਹ ਹੈ ਕਿ ਐਸੇ ਨਾ ਅਹਿਲ ਅਤੇ ਬੇਜ਼ਾਬਤਗੀ ਕਰਨ ਵਾਲੇ ਕਰਮਚਾਰੀ ਨੂੰ ਬਟਾਲੇ ਦੇ ਛੋਟੇ ਸਟੋਰ ਦੀ ਮਨੇਜਰੀ ਤੋਂ ਚੁੱਕ ਕੇ ਅੰਮ੍ਰਿਤਸਰ ਸੁਪਰ ਬਾਜ਼ਾਰ ਦਾ ਮਨੇਜਰ ਲਾ ਦਿੱਤਾ ਗਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਤੇ ਸਮਝਦਾ ਹਾਂ ਕਿ ਮੈਨੂੰ ਜ਼ਰੂਰ ਕਹਿਣਾ ਚਾਹੀਦਾ ਹੈ ਕਿ ਇਸ ਕਿਸਮ ਦੇ ਬੰਦੇ ਨੂੰ ਇਸ ਕਿਸਮ ਦੀ ਜ਼ਿੰਮੇਵਾਰੀ ਦੇ ਕੰਮ ਤੇ ਬਿਲਕੁਲ ਨਹੀਂ ਲਗਾਉਣਾ ਚਾਹੀਦਾ ।

ਸੋ ਬੇਨਤੀ ਕਰਦਾ ਹਾਂ ਕਿ ਜੇ ਡੀ. ਸੀ. ਸਾਹਿਬ ਮੇਰੀ ਰਿਪੋਰਟ ਠੀਕ ਸਮਝਣ ਤਾਂ ਉਹ ਡਿਪਟੀ ਕਮਿਸ਼ਨਰ ਅੰਮ੍ਰਿਤਸਰੀ ਤੇ ਰਜਿਸਟਰਾਰ, ਕੋਆਪਰੇਟਿਵ ਸੋਸਾਇਟੀਜ਼ ਚੰਡੀਗੜ੍ਹ ਨੂੰ ਖੁਦ ਲਿਖਣ ਕਿ (1) ਉਪਰ ਦੱਸੀਆਂ ਬੇਜ਼ਾਬਤਗੀਆਂ ਬਾਰੇ ਸ੍ਰੀ ਸਲਵਾਨ ਵਿਰੁਧ ਕਾਰਵਾਈ ਕੀਤੀ ਜਾਵੇ ਤੇ (2) ਉਸ ਨੂੰ ਅੱਗੇ ਲਈ ਐਸੀ ਕਿਸੇ ਵੀ

[ਮਾਲ ਮੰਤਰੀ]

| | | |
|---|---|---|
| 11. | ,, | Sh. Salvindar Singh S/O Kartar Singh. |
| 12. | ,, | Sh. Dharma Singh S/O Dhara Singh. |
| 13. | ,, | Sh. Dalbir Singh S/O Kartar Singh. |

——O——

LAND IN VILLAGE MARGINDPURA BEING IRRIGATED BY OUTLET NO. R. D, 10314/L

**32. Sardar Kirpal Singh :** Will the Minister for Irrigation and Power be pleased to state—

(a) the area of land of village Margindpura being irrigated from outlet No. R. D. No. 10314/L of Khem Karan Distributary in Tehsil Patti, district Amritsar, according to the latest amended warabandi record;

(b) whether the supply of water in all the outlets of the said distributary was increased in 1968, if so, the number of cusecs given per 1000 acres prior to the said increase and the extent to which the increase was made in 1968,

(c) the quantity of water entitled from the said outlet according to the warabandi record referred to in part (a) above,

(d) the discharge fixed at the time of remodelling of the said outlet together with the discharge allowed according to the said warabandi,

(e) the area of land on the basis of which discharge in the said outlet was sanctioned at the time of remodelling,

(f) whether there is any difference in areas mentioned in Part (a) and (e) respectively, if so, how much,

(g) whether the discharge in the said outlet was tested by the S. D. O. or any other officer during the period from 1. 1. 68 to 31. 12. 68, if so, on which date and the actual discharge ?

**ਸਰਦਾਰ ਸੋਹਣ ਸਿੰਘ ਬਾਸੀ :** (ੳ) 575 ਏਕੜ ਪ੍ਰੀਨੀਅਲ 2 ਏਕੜ ਨੌਨ ਪ੍ਰੀਨੀਅਲ ਕੁਲ 577 ਏਕੜ

(ਅ) ਨਵਰੂਪਣ ਤੋਂ ਪਹਿਲਾਂ ਵਾਟਰ ਅਲਾਊਂਸ 3 ਤੋਂ 3.5 ਕਿਊਸਿਕਾਂ ਪ੍ਰਤੀ ਹਜ਼ਾਰ ਏਕੜ ਰਕਬੇ ਤੱਕ ਰਹਿੰਦਾ ਰਿਹਾ ਹੈ। ਨਵਰੂਪਣ ਤੋਂ ਉਪਰੰਤ ਵਾਟਰ ਅਲਾਊਂਸ 3.5 ਕਿਉਸਿਕਸ ਪ੍ਰਤੀ ਹਜ਼ਾਰ ਏਕੜ ਰਕਬੇ ਤੱਕ ਵਧਾ ਦਿੱਤਾ ਗਿਆ ਸੀ।

(ੲ) 2.02 ਕਿਊਸਿਕਸ ।

(ਸ) 2.01 ਕਿਊਸਿਕਸ ਪ੍ਰਤੀ ਨਵਰੂਪਣ ਕੀਤਾ ਮੋਘਾ ਅਤੇ 2.02 ਕਿਊਸਿਕਸ ਪ੍ਰਤੀ ਵਾਰਾਬੰਦੀ ਰਕਬਾ ।

(ਹ) 575 ਏਕੜ ।

(ਕ) ਹਾਂ ਜੀ, 2 ਏਕੜ ਨੌਨ ਪ੍ਰੀਨਅਲ ਰਕਬਾ ।

(ਖ) ਨਹੀਂ ਜੀ ।

---

JAMABANDI RECORD OF DEH KOT KALAN, TEHSIL THATHA

33. **Sardar Kirpal Singh :** Will the Minister for Revenue and Rehabilitation be pleased to state—

(a) whether the Jamabandi record of Deh Kot Kalan, tehsil Thatha, mentioned in the judgment of case No. 1355/Misc./64 (Hira Singh etc.), decided by Shri J. M. Tandon, C. S. C. Punjab, on 22-7-1964, has since been received from the Government of the Sind Province of West Pakistan, if so, when :

(b) whether the ownership of land of any Punjabi refugee came to light from the Jamabandi record referred to above;

(c) if the reply to part (b) above be in the affirmative a list of Punjabi owners be laid on the Table of the House showing the details of ownership of land of each individual as well in the said village;

(d) whether the ownership of land referred to in part (c) above conflicts with the land allotted vide para 16 of the judgement referred to in part (a) above ?

**Sardar Atma Singh :** (a) The Jamabandi of Deh Kot Kalan, tehsil Thatha, Sind Province, has not been received so far from Pakistan.

(b) in view of (a) above, the question does not arise. It may,

(c) however, be pointed out that allotment in lieu of the area

& [of village Kot Kalan was allowed by the C.S. C. on the basis

(d) of documentary evidence produced by the allottee.

[(ੲ) ਪਿੰਡ ਦੇਹ ਕੋਟ ਕਲਾਂ ਤਹਿਸੀਲ ਠੱਠਾ, ਸੂਬਾ ਸਿੰਧ ਦੀ ਜਮਾਂ ਬੰਦੀ ਪਾਕਿਸਤਾਨ

[ਮਾਲ ਮੰਤਰੀ]

ਤੋਂ ਨਹੀਂ ਆਈ ।

(ਬੀ) ਉਪਰੋਤਕ (ਏ) ਵਿਚ ਦਿੱਤੇ ਉੱਤਰ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਸਵਾਲ ਹੀ

(ਸੀ) ਪੈਦਾ ਨਹੀਂ ਹੁੰਦਾ । ਫਿਰ ਭੀ ਇਹ ਦੱਸਿਆ ਜਾਂਦਾ ਹੈ ਕਿ ਅਲਾਟੀ ਵਲੋਂ ਦਿੱਤੀ

(ਡੀ) ਦਸਤਾਵੇਜ਼ੀ ਗਵਾਹੀ ਦੇ ਆਧਾਰ ਤੇ ਚੀਫ ਸੈਟਲਮੈਂਟ ਕਮਿਸ਼ਨਰ ਜੀ ਨੇ ਪਿੰਡ ਕੋਟ ਕਲਾਂ ਦੇ ਬਦਲੇ ਰਕਬਾ ਦੇਣ ਦੀ ਆਗਿਆ ਦਿੱਤੀ ਸੀ ।]

———

BUS DRIVERS IN AMRITSAR CENTRE OF PUNJAB ROADWAYS AS ON 1-7-68

**34. Sardar Kirpal Singh :**—Will the Chief Minister be pleased to—

(a) lay on the Table of the House a list of Bus Drivers working in Amritsar Centre of the Punjab Roadways as on 1-7-68 who are residents of tehsil Taran, Taran, District Amritsar, giving the names of their villages, the dates of their appointment in the Punjab Roadways, their initial pay at the time of appointment together with the amount of pay and other allowances paid to them in the month of June, 1968;

(b) whether the then Minister for Co-operation and Parliamentary Affairs made any enquiries from the General Manager, Punjab Roadways, Amritsar, about the Bus Drivers referred to above belonging to village Shafipur, Tehsil Tarn-Taran during the month of June, or July, 1968; if is, the nature of the said enquiries and the reply received thereto ?

**ਸਰਦਾਰ ਗੁਰਨਾਮ ਸਿੰਘ :** (ਏ) ਤਸੀਲ ਤਰਨਤਾਰਨ ਨਾਲ ਸੰਬੰਧ ਰੱਖਣ ਵਾਲੇ ਡਰਾਇਵਰਾਂ ਦੀ ਪੂਰੀ ਸੂਚੀ ਨਾਲ ਨੱਥੀ ਕੀਤੀ ਜਾਂਦੀ ਹੈ ।

(ਬੀ) ਹਾਜ਼ਰ ਰਿਕਾਰਡ ਦੇ ਮੁਤਾਬਿਕ, ਸਹਿਕਾਰਤਾ ਅਤੇ ਪਾਰਲੀਮੈਂਟਰੀ ਮਾਮਲਿਆਂ ਦੇ ਮੰਤਰੀ ਨੇ ਜਨਰਲ ਮੈਨੇਜਰ, ਪੰਜਾਬ ਰੋਡਵੇਜ਼, ਅੰਮ੍ਰਿਤਸਰ ਤੋਂ ਸ਼ਫੀਪੁਰ ਪਿੰਡ ਦੇ ਡਰਾਇਵਰਾਂ ਬਾਰੇ ਕੋਈ ਪੁਛ ਗਿੱਛ ਨਹੀਂ ਕੀਤੀ ਸੀ ।

———

ਮਿੱਤੀ 1-7-68. ਨੂੰ ਤਸੀਲ ਤਰਨ ਤਾਰਨ ਜ਼ਿਲਾ ਅੰਮ੍ਰਿਤਸਰ ਦੇ ਰਹਿਣ ਵਾਲੇ ਡਰਾਇਵਰਾਂ ਦੀ ਲਿਸਟ

| ਲੜੀ ਨੰ: | ਡਰਾਇਵਰਾਂ ਦਾ ਨਾਂ | ਪਿੰਡ ਦਾ ਨਾਂ | ਨਿਯੁਕਤੀ ਦੀ ਮਿਤੀ | ਨਿਯੁਕਤੀ ਸਮੇਂ ਦੀ ਤਨਖਾਹ | ਜੂਨ, 1968, ਵਿੱਚ ਦਿੱਤੀ ਤਨਖਾਹ ਭੱਤੇ ਸਮੇਤ । |
|---|---|---|---|---|---|
| 1. | ਸ੍ਰੀ ਚੰਨਣ ਸਿੰਘ ਡ: ਨੰ: 3 | ਪਪੋਕੇਆ | 1·7·50· | 80/-ਜਮਾਂ 40 120/— | 261/— |
| 2. | ,, ਪਿਆਰਾ ਸਿੰਘ ਡ: ਨੰ: 7 | ਪੋਟੀਆਂ | 14.9.53 | 120/— | 251/— |
| 3. | ,, ਕਿਰਪਾਲ ਸਿੰਘ ਡ: ਨੰ: 9 | ਮਹਾਨਤਾ ਬਾਟੀਆਂ | 23 5.49 | 120/— | 261/— |
| 4. | ,, ਬਲਵੰਤ ਸਿੰਘ ਡ: ਨੰ: 13 | ਭੁਲਾਰ | 1.8.52 | 120/— | 261/— |
| 5. | ,, ਚਰਨ ਸਿੰਘ ਡ: ਨੰ: 19 | ਅਧੀਨ ਪੁਰਾ | 24.7.50 | 120/— | 261/— |
| 6. | ,, ਬਸੰਬਰ ਦਾਸ ਡ: ਨੰ: 20 | ਬਰਪਾਲ | 7.2.50. | 120/— | 261/— |
| 7. | ,, ਲਛਮਣ ਸਿੰਘ ਡ: ਨੰ: 21 | ਲੇਹੀਆਂ | 3.5.54. | 120/— | 261/— |
| 8. | ,, ਗੁਰਦੀਪ ਸਿੰਘ ਡ: ਨੰ: 24 | ਘਾਨਾ ਕਲਾਂ | 1.11.65. | 130/— | 195/— |
| 9. | ,, ਚੰਨਣ ਸਿੰਘ ਡ: ਨੰ: 47 | ਕਰੈਨ | 19.3.68 | 120/— | 241/— |
| 10. | ,, ਕਸ਼ਮੀਰਾ ਸਿੰਘ ਡ: ਨੰ: 50 | ਭੀਖੀ ਵਿੰਡ | 23.11.65. | 130/— | 200/— |
| 11. | ,, ਕੁੰਦਨ ਸਿੰਘ ਡ: ਨੰ: 56 | ਚੌਕਸੀ ਕਿੰਦਰ | 1.1.66. | 130/— | 195/— |
| 12. | ,, ਕਰਤਾਰ ਸਿੰਘ ਡ: ਨੰ: 62 | ਤਖਟੂਚਕ | 7.4.52 | 120/— | 261/— |
| 13. | ,, ਬਲਦੇਵ ਸਿੰਘ ਡ: ਨੰ: 63 | ਕੌਕਮੇਹਰ | 1.10.62 | 120/— | 205/— |
| 14. | ,, ਸੁਵਿੰਦਰ ਸਿੰਘ ਡ: ਨੰ: 67 | ਪੈਜਵਾਰਡ | 1.9.55. | 120/— | 256/— |
| 15. | ,, ਅਵਤਾਰ ਸਿੰਘ ਡ: ਨੰ: 70 | ਢਭਾਲ | 1.9.55. | 120/— | 251/— |
| 16. | ,, ਕਰਤਾਰ ਸਿੰਘ ਡ: ਨੰ: 78 | ਜਹਾਂਗੀਰ | 1.4.50. | 120/— | 261/— |
| 17. | ,, ਗੁਰਮੁਖ ਸਿੰਘ ਡ: ਨੰ: 91 | ਮਲਚੈਕ | 22.2.64. | 120/— | 200/— |

[ਮੁੱਖ ਮੰਤਰੀ]

| | | | | |
|---|---|---|---|---|
| 18. ਸ੍ਰੀ ਨੱਥਾ ਸਿੰਘ ਡ: ਨੰ: 93 | ਤਰਨ ਤਾਰਨ | 24.7.50. | 120/— | 261/— |
| 19. ,, ਨਾਜ਼ਰ ਸਿੰਘ ਡ: ਨੰ: 104 | ਮੰਨਾਂ | 15.8.50. | 120/— | 261/— |
| 20. ,, ਅਮਰ ਸਿੰਘ ਡ: ਨੰ: 108 | ਕੋਟ ਧਰਮ ਚੰਦ | 18.11.65. | 130/— | 195/— |
| 21. ,, ਬਲਦੇਵ ਸਿੰਘ ਡ: ਨੰ: 111 | ਨੁਸ਼ੇਰਾ ਧੱਲਾ | 1.11.65. | 130/— | 200/— |
| 22. ,, ਨਰੰਜਣ ਸਿੰਘ ਡ: ਨੰ: 112 | ਤਰਨ ਤਾਰਨ | 20.8.50. | 120/— | 261/— |
| 23. ,, ਅਮਰ ਸਿੰਘ ਡ: ਨੰ: 116 | ਫਤੇਹੇਬਾਦ | 1.4.56. | 120/— | 256/— |
| 24. ,, ਧਰਮ ਸਿੰਘ ਡ: ਨੰ: 118 | ਲਆਦੀਨ ਪੁਰ | 10.9.50. | 120/— | 261/— |
| 25. ,, ਗੁਰਮੁਖ ਸਿੰਘ ਡ: ਨੰ: 122 | ਚੁੰਮਬਲ | 15.9.50. | 130/— | 261/— |
| 26. ਸ੍ਰੀ ਨਰੇਣ ਸਿੰਘ ਡ: ਨੰ: 123 | ਤਰਨ ਤਾਰਨ | 10.9.50. | 120/— | 261/— |
| 27. ,, ਲਛਮਣ ਸਿੰਘ ਡ: ਨੰ: 129 | ਜਾਤੀਆਂ ਮਾਰਾ | 28.2.64. | 120/— | 200/— |
| 28. ,, ਮੱਖਣ ਸਿੰਘ ਡ: ਨੰ: 131 | ਅਲਾਦੀਨ ਪੁਰਾ | 18.6.53. | 120/— | 261/— |
| 29. ,, ਗੁਰਮੁਖ ਸਿੰਘ ਡ: ਨੰ: 132 | ਤੁੜ | 19.9.57. | 120/— | 251/— |
| 30. ,, ਚਰਨ ਸਿੰਘ ਡ: ਨੰ: 134 | ਕੋਟ ਦਸੌਂਦੀ ਮੱਲ | 14.12.65. | 130/— | 200/— |
| 31. ,, ਹਰਨਾਮ ਸਿੰਘ ਡ: ਨੰ: 137 | ਨਸ਼ੇਰਾ | 1.11.50. | 120/— | 261/— |
| 32. ,, ਕਰਤਾਰ ਸਿੰਘ ਡ: ਨੰ: 138 | ਚੋਭਾਲ | 1.11.50. | 120/— | 261/— |
| 33. ,, ਫ਼ੌਜਾ ਸਿੰਘ ਡ: ਨੰ: 150 | ਭੋਜੀਆਂ | 1.11.50. | 120/— | 261/— |
| 34. ,, ਬਲਵੰਤ ਸਿੰਘ ਡ: ਨੰ: 151 | ਪੰਜਵਾਰਡ | 1.11.50. | 120/— | 261/— |
| 35 ,, ਕਿਰਪਾ ਸਿੰਘ ਡ: ਨੰ: 152 | ਧੰਦਡ | 16.5.51. | 120/— | 261/— |
| 36. ,, ਸੂਰਤ ਸਿੰਘ ਡ: ਨੰ: 166 | ਲੋਖੇ | 26.5.52. | 120/— | 261/— |
| 37. ,, ਪਰੀਤਮ ਸਿੰਘ ਡ: ਨੰ: 174 | ਬਜਾਰਕੇ ਵਿੱਲੀਆਂ | 1.10.51. | 120/— | 256/— |
| 38. ,, ਕਰਮ ਸਿੰਘ ਡ: ਨੰ: 176 | ਮੂੰਦਾ ਪਿੰਡ | 1.2.52. | 120/— | 261/— |

| | | | | |
|---|---|---|---|---|
| 39. ਸ੍ਰੀ ਜੋਗਿੰਦਰ ਸਿੰਘ ਡ: ਨੰ: 180 | ਪੱਖੋਕੇ | 17.10.62. | 120/— | 200/— |
| 40. ,, ਤਾਰਾ ਸਿੰਘ 182 | ਮੁਸਾਖੁਰਦ | 8.7.60. | 120/— | 210/— |
| 41. ,, ਹਰਦਿਆਲ ਸਿੰਘ ਡ: ਨੰ: 187 | ਰਾਣੀਵਾਲਾ | 25.2.59. | 120/— | 241/— |
| 42. ,, ਗੋਪਾਲ ਸਿੰਘ ਡ: ਨੰ: 191 | ਤਰਨ ਤਾਰਨ | 21.11.65. | 130/— | 200/— |
| 43. ,, ਇੰਦਰ ਸਿੰਘ ਡ: ਨੰ: 201 | ਬੈਰੋਵਾਲ | 6.3.59. | 120/— | 241/— |
| 44. ,, ਜਰਨੈਲ ਸਿੰਘ ਡ: ਨੰ: 205 | ਗੱਗੂ ਬੂਮ | 1.6.59. | 120/— | 241/— |
| 45. ,, ਹੀਰਾ ਸਿੰਘ ਡ: ਨੰ; 207 | ਬੇਪੋਇਨ | 1.10.62. | 120/— | 205/— |
| 46 ,, ਹਰੀ ਕ੍ਰਿਸ਼ਨ ਡ: ਨੰ: 216 | ਭੀਖੀ ਵਿੰਡ | 28.5.60. | 120/— | 210/— |
| 47. ,, ਸਰਦਾਰੀ ਲਾਲ ਡ: ਨੰ: 218 | ਸਰਹਾਲੀ | 23.2.64. | 120/— | 200/— |
| 48. ,, ਦਲੀਪ ਸਿੰਘ ਡ: ਨੰ: 220 | ਸੋਲ | 14.4.59. | 120/— | 241/— |
| 49. ,, ਹਰਬੰਸ ਸਿੰਘ ਡ: ਨੰ: 227 | ਚਨਾ ਖੁਰਦ | 1.8.60. | 120/— | 210/— |
| 50, ,, ਪਰਤਾਪ ਸਿੰਘ ਡ: ਨੰ: 228 | ਥਾੜੂ | 28.2.64. | 120/— | 195/— |
| 51. ,, ਨਾਜ਼ਰ ਸਿੰਘ ਡ: ਨੰ: 230 | ਲਾਲੂ ਖੁਮਣ | 1.7.60. | 120/— | 210/— |
| 52. ,, ਕੁਲਦੀਪ ਸਿੰਘ ਡ: ਨੰ: 231 | ਤਰਨ ਤਾਰਨ | 28.2.64. | 120/— | 200/— |
| 53. ,, ਅਮਰਜੀਤ ਸਿੰਘ ਡ: ਨੰ: 233 | ਰਾਨੀ ਸੁਲਾਹਾਂ | 18.3.63. | 120/— | 200/— |
| 54. ,, ਜਗੀਰ ਸਿੰਘ, ਡ: ਨੰ: 245 | ਨਸ਼ੇਰਾ | 23.2.64 | 120/— | 200/— |
| 55. ,, ਜਰਨੈਲ ਸਿੰਘ ਡ: ਨੰ: 247 | ਮੁੰਦਾ ਪਿੰਡ | 22.2.64 | 120/— | 200/— |
| 56. ,, ਤਰਲੋਕ ਸਿੰਘ ਡ: ਨੰ: 250 | ਸਰਹਾਲੀ | 1.3.59 | 120/— | 246/— |
| 57. ,, ਜੈ ਸਿੰਘ ਡ: ਨੰ: 255 | ਦਿਆਲ ਰਾਜ ਪੂਤ | 3.2.63 | 120/— | 205/— |
| 58. ,, ਨਿਰਮਲ ਸਿੰਘ ਡ: ਨੰ: 262 | ਭਾਰੋਵਾਲ | 6.4.67 | 177/— | 195/— |

| | | | | |
|---|---|---|---|---|
| 59. ਸ੍ਰੀ ਮੰਗਲ ਸਿੰਘ ਡ: ਨੰ: 265 | ਦੁਰਗਾ ਪੁਰ | 1.11.61 | 120/— | 195/— |
| 60. ,, ਹਰਭਜਨ ਸਿੰਘ ਡ: ਨੰ: 273 | ਖ ਤੀਆਂ ਮੰਹਤਾਂ ਵਾਲੀਆਂ | 8.9.64 | 120/— | 200/— |
| 61. ,, ਰੂੜ ਸਿੰਘ ਡ: ਨੰ: 277 | ਸ਼ੇਰਨ | 1.8.61 | 120/— | 210/— |
| 62. ,, ਜਸਵੰਤ ਸਿੰਘ ਡ: ਨੰ: 279 | ਖਾਤੀ ਮਾਰਾ | 1.9.63 | 120/— | 200/— |
| 63. ,, ਪੂਰਣ ਸਿੰਘ ਡ: ਨੰ: 285 | ਹੋਸੀਫਨ ਪੁਗ | 1.10.62 | 120/— | 205/— |
| 64. ,, ਜਜਾ ਸਿੰਘ ਡ: ਨੰ: 236 | ਡਬਾਲ | 11.8.64 | 120/— | 200/— |
| 65. ,, ਸੰਤੋਖ ਸਿੰਘ ਡ: ਨੰ: 287 | ਸ਼ੇਰੋਂਨ | 1.10.62 | 120/— | 205/— |
| 66. ,, ਮਹਿੰਦਰ ਸਿੰਘ ਡ: ਨੰ: 280 | ਸਰੀਹਾਲੀ | 1.10.62 | 120/— | 205/— |
| 67. ,, ਅਨੂਪ ਸਿੰਘ ਡ: ਨੰ 306 | ਰਾਮ ਗੜ੍ਹ | 25.6.64 | 120/— | 200/— |
| 68. ,, ਸੁਹਾਲ ਸਿੰਘ ਡ: ਨੰ: 309 | ਸਰਹਾਲੀ | 6.7.64 | 120/— | 200/— |
| 69. ,, ਅਜੀਤ ਸਿੰਘ ਡ: ਨੰ: 313 | ਨੌਸ਼ੀਰਾ | 22.8.64 | 120/— | 200/— |
| 70 ,, ਨਿਸ਼ਾਨ ਸਿੰਘ ਡ: ਨੰ: 318 | ਗਾਂਧੀ ਵਿੰਦ | 24.8.64 | 120/— | 200/— |
| 71. ,, ਭਾਨ ਸਿੰਘ ਡ: ਨੰ: 323 | ਭਕੂਆ ਖੁਰਦ | 4.9.64 | 120/— | 200/— |
| 72. ,, ਤਰਲੋਕ ਸਿੰਘ ਡ: ਨੰ: 324 | ਤਰਨ ਤਾਰਨ | 10.9.64 | 120/— | 200/— |
| 73. ,, ਅਜਮੇਰ ਸਿੰਘ ਡ: ਨੰ: 328 | ਧੰਦ | 7.10.64 | 120/— | 200/— |
| 74. ,, ਪਿਆਰਾ ਸਿੰਘ ਡ: ਨੰ: 330 | ਗਹਾਲਵਾੜ | 1.2.67 | 117/50 | 195/— |
| 75. ,, ਕੇਹਰ ਸਿੰਘ ਡ: ਨੰ: 332 | ਪੰਜਵਾਰੜ | 15.11.64 | 120/— | 200/— |
| 76. ,, ਸਿਆਲ ਸਿੰਘ ਡ: ਨੰ: 334 | ਧੋਦੀ ਵਿੰਦ | 18.11.64 | 120/— | 200/— |
| 77. ,, ਸਵਰਨ ਸਿੰਘ ਡ: ਨੰ: 335 | ਨੱਥੂ ਪੁਰਾ | 1.7.65 | 120/— | 200/— |
| 78. ,, ਹਰਭਜਨ ਸਿੰਘ ਡ: ਨੰ: 336 | ਰੁੜੇ ਵਾਲਾ ਕਲਾਂ | 1.7.65 | 130/— | 200/— |

| | | | | |
|---|---|---|---|---|
| 79. ਸ੍ਰੀ ਕਿਸ਼ਨ ਦੇਵ ਡ: ਨੰ: 345 | ਸਰਹਾਲੀ | 28.2.65 | 130/— | 195/— |
| 80. ,, ਕੁਲਵੰਤ ਸਿੰਘ ਡ: ਨੰ: 348 | ਧੰਦ | 1.6.65 | 130/— | 195/— |
| 81. ,, ਕੁੰਦਨ ਸਿੰਘ ਡ: ਨੰ: 352 | ਤੇਜਾ ਸਿੰਘ ਵਾਲਾ | 15.6.65 | 130/— | 200/— |
| 82. ,, ਮੋਹਿੰਦਰ ਸਿੰਘ ਡ: ਨੰ: 355 | ਮੇਦੇ | 24.6.65 | 130/— | 200/— |
| 83. ,, ਮੋਹਿੰਦਰ ਸਿੰਘ ਡ: ਨੰ: 358 | ਜਲਾਲਾਬਾਦ | 20.7.65 | 130/— | 200/— |
| 84. ,, ਵੀਰ ਸਿੰਘ ਡ: ਨੰ: 364 | ਨਸ਼ੇਰਾ ਧਾਲਾਂ | 20.4.66 | 138/50 | 200/— |
| 85. ,, ਗੁਰਮੁਖ ਸਿੰਘ ਡ: ਨੰ: 372 | ਤਖਾਨ ਖੁਰਦ | 25.10.66 | 138/50 | 200/— |
| 86. ,, ਮੂਲਾ ਸਿੰਘ ਡ: ਨੰ: 373 | ਲੋਕੇ | 20.9.66 | 138/50 | 200/— |
| 87. ,, ਗੁਰ ਭਗਵੰਤ ਸਿੰਘ ਡ: ਨੰ: 375 | ਕਸੇਲ | 7.7.64 | 120/— | 200/— |
| 88. ,, ਸੁਲੱਖਣ ਸਿੰਘ ਡ: ਨੰ: 178 | ਸ਼ਫੀ ਪੁਰ | 28.2.64 | 120/— | 205/— |
| 89. ,, ਹਰੀ ਸਿੰਘ ਡ: ਨੰ: 255 | ਸ਼ਫੀ ਪੁਰ | | 120/— | 105/— |
| 90. ,, ਬਾਂਤਾ ਸਿੰਘ ਡ: ਨੰ: 118 | ਕੋਟ ਧਰਮ ਚੰਦ | 1.3.65 | 130/— | 200/— |
| 91. ,, ਸਰਦਾਰੀ ਲਾਲ ਡ: ਨੰ: 86 | ਬਬ ਖਾਰਾ | 1·4.50 | 120/— | 261/— |
| 92. ,, ਕਿਸ਼ਨ ਸਿੰਘ ਡ: ਨੰ: 121 | ਬਰਲੀਕਲਾਂ | 1.5·58 | 120/— | 246/— |

————

## COLLEGES/SCHOOLS OPENED IN THE STATE

35. **Sardar Gurbachan Singh :** Will the Minister for Irrigation and Power be pleased to state :—

(a) the norm for upgrading Primary, Middle, High or Higher Secondary Schools in the state;

(b) the norm for opening of new Schools and Colleges in the state ?

**ਸਰਦਾਰ ਸੋਹਣ ਸਿੰਘ ਬਾਸੀ :** (ੲ) 1. ਇਲਾਕੇ ਦੀ ਵਿਦਿਅਕ ਲੋੜ, 2. ਸਕੂਲ ਦੀ ਬਿਲਡਿੰਗ, 3. ਵਿਦਿਆਰਥੀਆਂ ਦੀ ਗਿਣਤੀ, 4. 3 ਮੀਲ ਦੇ ਅੰਦਰ ਮਿਡਲ ਸਕੂਲ ਅਤੇ 5 ਮੀਲ ਦੇ ਅੰਦਰ ਅੰਦਰ ਕਿਸੇ ਹਾਈ ਸਕੂਲ ਦਾ ਨਾ ਹੋਣਾ, 5. ਇਰਦ ਗਿਰਦ ਦੇ ਫੀਡਰ ਸਕੂਲ ।

(ਬੀ) 1. **ਪ੍ਰਾਇਮਰੀ ਸਕੂਲ ਖੋਲ੍ਹਣ ਦਾ ਨਾਰਮ :—**

1. ਭਵਨ
2. ਵਿਦਿਆਰਥੀਆਂ ਦੀ ਗਿਣਤੀ
3. ਵਿਦਿਅਕ ਲੋੜ
4. 1 ਮੀਲ ਦੇ ਅੰਦਰ ਕਿਸੇ ਪ੍ਰਾਇਮਰੀ ਸਕੂਲ ਦਾ ਨਾ ਹੋਣਾ ।

2. **ਕਾਲਜ ਖੋਲ੍ਹਣ ਦਾ ਨਾਰਮ :—**

1. ਇਲਾਕੇ ਦੀ ਵਿਦਿਅਕ ਲੋੜ, 2. ਫੰਡਜ਼ ਦੀ ਮਿਲਣ ਯੋਗਤਾ ।

[(a) (i) Educational need of the area
(ii) Building of school
(iii) Enrolment of students
(iv) Non-availability of another Middle School at a distance of 3 miles and High School at a distance of 5 miles
(v) Feeder schools of the surrounding area.

(b) **1. Norm for opening of a new Primary School**
(i) Accommodation
(ii) Enrolment of students
(iii) Educational need of the area
(iv) Non-existence of another Primary School within one mile.

**2. Norm for opening of a new College**
(i) Educational need of the area
(ii) Availability of funds.]

---

## UPGRADING OF PRIMARY SCHOOL IN VILLAGE RAHIMPUR DISTRICT JULLUNDUR

36. **Sardar Gurbanta Singh :** Will the Minister for Irrigation and Power be pleased to state—

(a) whether it is a fact that Education Department asked the Panchayat of village Rahim pur, Tehsil and District Jullundur to add some rooms and two acres of land to the Primary School and to deposit a sum of Rs. 9,000/—so that the said school may be upgraded;

(b) whether the said Panchayat has fulfilled all the required conditions referred to in part (a) above; if so, whether the said school has since been upgraded, if not the reasons therefor ?

**ਸਰਦਾਰ ਸੋਹਣ ਸਿੰਘ ਬਾਸੀ** :—(ੳ) ਹਾਂ ਜੀ । ਕੇਵਲ ਭਵਨ ਦੀ ਕਮੀ ਨੂੰ ਪੂਰਾ ਕਰਨ ਵਾਸਤੇ ।

(ਅ) ਇਸ ਪਿੰਡ ਦੀ ਪੰਚਾਇਤ ਨੇ ਭਵਨ ਦੀ ਸ਼ਰਤ ਪੂਰੀ ਕਰ ਲਈ ਹੈ । ਹੋਰ ਸ਼ਰਤਾਂ ਅਪਗਰੇਡ ਵਾਸਤੇ ਵੀ ਜ਼ਰੂਰੀ ਹਨ । ਸਕੂਲ ਦਾ ਪੱਧਰ ਅਜੇ ਤਕ ਉੱਚਾ ਨਹੀਂ ਕੀਤਾ ਗਿਆ । ਇਸ ਮਾਮਲੇ ਨੂੰ ਵਿਚਾਰਿਆ ਜਾਵੇਗਾ ਸਾਰੀਆਂ ਸ਼ਰਤਾਂ ਪੂਰੀਆਂ ਕਰਨ ਤੇ ।

---

STRIKES/LOCK OUTS IN INDUSTRIAL UNDERTAKINGS IN PRIVATE SECTOR IN THE STATE

37. **Comrade Satya Pal Dang** : Will the Minister for Finance be pleased to state—

(a) the total number of man days lost because of strikes and lock outs separately in the Industrial Undertakings in the State in private sector during each of the last five years ending 31. 12. 1968;

(b) the main reasons for the strikes held each year during the said period ?

**ਸ਼੍ਰੀ ਕ੍ਰਿਸ਼ਨ ਲਾਲ** : ਪ੍ਰਾਈਵੇਟ ਖੇਤਰ ਵਿਚ ਉਦਯੋਗਿਕ ਅਦਾਰਿਆਂ ਵਿਚ ਹੜਤਾਲਾਂ ਅਤੇ ਤਾਲਾ ਬੰਦੀਆਂ ਬਾਰੇ ਸਵਾਲ ਨੰ: 37.

(ੳ)

| ਸਾਲ | ਕਿਰਤੀ ਦਿਹਾੜੀਆਂ ਦਾ ਨੁਕਸਾਨ ਹੜਤਾਲਾਂ | ਤਾਲਾ ਬਦੀ |
|---|---|---|
| 1964 | 3498 | — |
| 1965 | 2178 | — |
| 1966 | 1,02,922 | 2 ਕੇਸਾਂ ਵਿਚ ਹੜਤਾਲਾਂ ਅਤੇ ਤਾਲਾਬੰਦੀਆਂ ਦੋਵੇਂ ਹੋਈਆਂ । |
| 1967 | 2,38,055 | 6 ਕੇਸਾਂ ਵਿਚ ਹੜਤਾਲਾਂ ਅਤੇ ਤਾਲਾਬੰਦੀਆਂ ਦੋਵੇਂ ਹੋਈਆਂ । |
| 1968 | 32,220 | |

(ਅ) ਇਹ ਹੜਤਾਲਾਂ ਹੋਣ ਦੇ ਕਾਰਣ ਇਹ ਸਨ :—

| ਸਾਲ | ਮਜ਼ਦੂਰੀ | ਬੋਨਸ | ਛਾਂਟੀ | ਕ੍ਰਮਚਾਰੀ ਵਰਗ ਮਾਮਲੇ | ਛੁਟੀਆਂ ਅਤੇ ਕੰਮ ਦੇ ਸਮੇਂ ਬਾਰੇ | ਹੋਰ | ਕੁਲ |
|---|---|---|---|---|---|---|---|
| 1964 | 2 | 3 | 1 | 1 | — | 3 | 10 |
| 1965 | — | 1 | — | 4 | 1 | 2 | 8 |
| 1966 | 1 | 6 | 1 | — | — | 4 | 12 |
| 1967 | 15 | 7 | — | 2 | — | 4 | 28 |
| 1968 | 13 | — | 1 | 1 | — | 5 | 20 |

---

VACANT POST OF DIRECTOR OF ARCHIVES, PATIALA

38. **Shri Manmohan Kalia :** Will the Minister for Irrigation and Power be pleased to state—

(a) whether he is aware of the fact that the post of the Director of Archives, Patiala is lying vacant for the last more than six months and no arrangements have been made by the Government to fill up the same; if so the reasons therefor;

(b) whether it is also a fact that the charge of this post is held by the Record Officer State Archives, Patiala, who is a superannuated hand and does not fulfil the requisite academic qualifications; if so, the reasons therefor;

(c) the steps, if any, being taken by the Government to appoint a Director and the time by which he is likely to be appointed ?

**ਸਰਦਾਰ ਸੋਹਣ ਸਿੰਘ ਬਾਸੀ :** (ੳ) ਜੀ ਹਾਂ, ਅਸਥਾਈ ਤੌਰ ਤੇ ।

(ਅ) ਨਹੀਂ ਜੀ ।

(ੲ) ਮੁਆਮਲਾ ਵਿਚਾਰ ਅਧੀਨ ਹੈ, ਥੋੜ੍ਹਾ ਵਕਤ ਲੱਗੇਗਾ ।

———

RECORD OFFICER STATE ARCHIVES

39. **Shri Manmohan Kalia :** Will the Minister for Irrigation and Power be pleased to state—

(a) whether it is a fact that the present incumbent of the post of Record Officer State Archives was due to retire at the age of 58 years in January, 1969;

(b) whether it is also a fact that he has been given an extension in service/re-employment beyond that date, if so the period for which the extension/re-employment has been granted and the reasons therefor;

(c) the steps taken or proposed to be taken by the Government to appoint another Record Officer ?

**ਸਰਦਾਰ ਸੋਹਣ ਸਿੰਘ ਬਾਸੀ :** (ੳ) ਜੀ ਹਾਂ ।

(ਅ) ਅਜੇ ਨਹੀਂ ਦਿੱਤੀ ਗਈ ।

(ੲ) ਮਾਮਲਾ ਵਿਚਾਰ ਅਧੀਨ ਹੈ ।

———

GRANT FOR THE WIDOW OF LATE SHRI SATPAL, INSPECTOR, PUNJAB ROADWAYS, JULLUNDUR

40. **Shri Manmohan Kalia :** Will the Chief Minister be pleased to state whether any grant has been promised or given to the widow of late Shri Satpal son of Shri Mela Ram, Inspector, Punjab Roadways, Jullundur who died on 25—7—1968 while on duty in an accident ?

**ਸਰਦਾਰ ਗੁਰਨਾਮ ਸਿੰਘ :** ਗਰੈਚੂਟੀ ਦੀ ਰਕਮ 1680/—ਰੁਪਏ ਬਣਦੀ ਹੈ। ਕੇਸ ਅਕਾਊਂਟੈਂਟ ਜਨਰਲ, ਪੰਜਾਬ ਨੂੰ ਪਰਵਾਨਗੀ ਲਈ ਭੇਜ ਦਿੱਤਾ ਗਿਆ ਹੈ। ਇਸ ਤੋਂ ਇਲਾਵਾ. ਵਰਕਮੈਨ ਕਪਿਨਸੇਸ਼ਨ ਐਕਟ ਦੇ ਅਧੀਨ ਇਵਜ਼ਾਨੇ ਵਜੋਂ 8000 ਰੁਪਏ ਦਾ ਕਲੇਮ ਬਣਦਾ ਹੈ, ਜਿਹੜਾ ਕਿ ਸਰਕਾਰ ਦੇ ਵਿਚਾਰ ਅਧੀਨ ਹੈ।

————

GOVERNMENT JUNIOR MODEL SCHOOL AT TALWARA TOWNSHIP

41. **Bhagat Guran Dass Hans :** Will the Minister for Irrigation and Power be pleased to state—

(a) whether it is a fact that the Punjab Government has been running a Junior Model School at Talwara Township in district Hoshiarpur for the last two and a half years;

(b) whether the Govt. have now decided to hand over the said school to an agency other than its Education Department, if so, the reasons therefor;

(c) whether after the change in administration of the said school, the medium of instruction will remain Hindi, Punjabi as at present or become English;

(d) whether he is aware of thc fact that a over-whelming majority of students of the above mentioned school and their guardians are against such a change over, if so, the action if any, being taken in this regard ?

**ਸਰਦਾਰ ਸੋਹਣ ਸਿੰਘ ਬਾਸੀ :** (ੲ) ਹਾਂ ਜੀ।

(ਬੀ) ਪਹਿਲਾਂ ਫੈਸਲਾ ਹੋਇਆ ਸੀ ਵਾਪਸ ਕਰਨਾ ਅਜੇ ਰੋਕ ਲਿਆ ਹੈ।

(ਸੀ) ਸਵਾਲ ਹੀ ਪੈਦਾ ਨਹੀਂ ਹੁੰਦਾ।

(ਡੀ) ਅਰਜ਼ੀਆਂ ਆਈਆਂ ਹਨ। ਬਹੁਤੀ ਰਾਏ ਦਾ ਅਜੇ ਅੰਦਾਜ਼ਾ ਨਹੀਂ ਲਾਇਆ। ਕੇਸ ਅਜੇ ਤਕ ਸਰਕਾਰ ਦੇ ਵਿਚਾਰ ਅਧੀਨ ਹੈ। ਤੇ ਸਾਰੀਆਂ ਗੱਲਾਂ ਦੇਖ ਕੇ ਫੈਸਲਾ ਕੀਤਾ ਜਾਵੇਗਾ।

[ਸਿੰਜਾਈ ਤੇ ਬਿਜਲੀ ਮੰਤਰੀ]

[(a) Yes.

(b) It was earlier decided to hand over the school to the Project authorities, but this has been stayed for the present.

(c) Question does not arise.

(d) Some representations have been received. No estimate has been made whether majority opinion is against this transfer. The case is under the consideration of Government. A decision will be taken after considering all factors.]

SENIORITY CASES OF TEACHERS

42. **Bhagat Guran Dass Hans :** Will the Minister for Irrigation and Power be pleased to—

(a) lay on the Table of the House a statement showing the list of disputed seniority cases of teachers (all categories Men and Women) Masters and Mistresses which were received in the Directorate of Public Instruction, Punjab, in the below mentioned proforma.

1. Sr. No.
2. Name of the Official with Place of posting.
3. Category to which the official belongs.
4. Nature of objection.
5. No. and date under which the case has been sent to the Directorate.
6. No.and date of receipt of the case in the Directorate.
7. Action taken.
8. Latest position with particular reference to action taken at the Directorate level.

(b) state the reasons for the delay in deciding such cases;

(c) state the action already taken/proposed to be taken by the Govt. against those responsible for the delay;

(d) state whether any staff has been provided at the district level to prepare the seniority lists of teachers (all categories—Men and Women) appointed after 18. 1. 1962 which were to be prepared at the district level ?

**ਸਰਦਾਰ ਸੋਹਣ ਸਿੰਘ ਬਾਸੀ :** (ੲ) ਇਹ ਲਿਸਟ ਤਿਆਰ ਕਰਨ ਲਈ ਸੂਚੀ ਨਿਚਲੇ ਦਫਤਰਾਂ ਤੋਂ ਇਕੱਠੀ ਕਰਨੀ ਪਵੇਗੀ ਕਿਉਂਕਿ ਅਜਿਹੇ ਕੇਸ ਕਈ ਵਾਰੀ ਅਸਲ ਹੀ

ਨਾਮੁਕੰਮਲ ਹੋਣ ਕਾਰਣ ਵਾਪਸ ਕਰ ਦਿੱਤੇ ਜਾਂਦੇ ਹਨ । ਇਹ ਲਿਸਟ ਤਿਆਰ ਕਰਨ ਵਾਸਤੇ ਐਨੀ ਮਿਹਨਤ ਤੇ ਵਕਤ ਲੱਗੇਗਾ ਜਿਸ ਦਾ ਲਾਭ ਐਨਾ ਨਹੀਂ ਹੋਵੇਗਾ ਜਿੰਨੀ ਮਿਹਨਤ ਤੇ ਵਕਤ ਲੱਗ ਜਾਵੇਗਾ ।

(ਬੀ) ਸੀਨੀਆਰਟੀ ਕੇਸ ਤਕਨੀਕੀ ਕਿਸਮ ਦੇ ਹੁੰਦੇ ਹਨ ਅਤੇ ਇਕ ਅਧਿਆਪਕ ਦੇ ਕੇਸ ਦਾ ਅਸਰ ਦੂਜੇ ਬਹੁਤ ਸਾਰੇ ਅਧਿਆਪਕਾਂ ਤੇ ਪੈਂਦਾ ਹੈ । ਫਿਰ ਵੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਇਨ੍ਹਾਂ ਕੇਸਾਂ ਨੂੰ ਛੇਤੀ ਤੋਂ ਛੇਤੀ ਨਿਪਟਾਇਆ ਜਾਵੇ ।

(ਸੀ) ਸਵਾਲ ਹੀ ਪੈਦਾ ਨਹੀਂ ਹੁੰਦਾ ।

(ਡੀ) ਨਹੀਂ ਜੀ । ਸੀਨੀਆਰਟੀ ਲਿਸਟਾਂ ਮੁਕੰਮਲ ਕਰਨ ਦਾ ਕੰਮ ਜ਼ਿਲਾ ਪੱਧਰ ਤੇ ਲੱਗੇ ਮੌਜੂਦਾ ਸਟਾਫ ਦਾ ਹੀ ਹੈ ।

———

ELECTRIFICATION OF VILLAGES IN THE STATE

43. **Sardar Umrao Singh :** Will the Minister for Irrigation and Power be pleased to state whether the Government has fixed any minimum target for purpose of electrification of villages in the state this year ?

**ਸਰਦਾਰ ਸੋਹਣ ਸਿੰਘ ਬਾਸੀ** : ਹਾਂ ਜੀ, ਇਸ ਸਾਲ ਵਿੱਚ 200 ਪਿੰਡਾਂ ਨੂੰ ਬਿਜਲੀ ਦੇਣ ਦਾ ਆਰਜ਼ੀ ਟੀਚਾ ਰੱਖਿਆ ਸੀ ਅਤੇ ਇਹ ਪੈਸਿਆਂ ਦੇ ਮਿਲਣ ਤੇ ਨਿਰਭਰ ਸੀ । ਕਿਉਂਕਿ ਪੈਸਿਆਂ ਦੀ ਕਮੀ ਸੀ, ਇਸ ਲਈ ਇਹ ਟੀਚਾ ਪੂਰਾ ਨਹੀਂ ਹੋ ਸਕਿਆ ।

———

SETTING UP OF A NEW UNIVERSITY IN THE STATE

44. **Sardar Umrao Singh :** Will the Minister for Irrigation and Power be pleased to state whether there is any proposal under consideration of the Government to set up a New University in the state in the name of Guru Nanak, if so, the name of the place where it is likely to be located and the time by which it is likely to be established ?

**ਸਰਦਾਰ ਸੋਹਣ ਸਿੰਘ ਬਾਸੀ** : ਹਾਂ ਜੀ । ਪੰਜਾਬ ਸਰਕਾਰ ਨੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਅੰਮ੍ਰਿਤਸਰ ਵਿਚ ਯੂਨੀਵਰਸਿਟੀ ਬਣਾਉਣ ਦੇ ਸੁਝਾਓ ਨੂੰ ਮਨਜ਼ੂਰ ਕੀਤਾ ਹੈ । ਕੋਸ਼ਿਸ਼ ਕੀਤੀ ਜਾਵੇਗੀ ਕਿ ਅਗਲੇ ਸਾਲ ਵਿਚ ਬਣ ਜਾਵੇ ।

———

BEATING OF PRESIDENT CLASS IV EMPLOYEES UNION.

AMRITSAR WHILE IN POLICE CUSTODY

45. **Comrade Satya Pal Dang :** Will the Chief Minister be

[Comrade Satya Pal Dang]

pleased to state :—

(a) whether it has come to the notice of the Government that one Shri Hari Singh, President of Class IV Employees Union, Amritsar was beaten up while in Police custody during the period when Shri Lachhman Singh Gill was the Chief Minister of the state;

(b) whether he is aware of the fact that the employee referred to in part (a) above was not given food while in the Police custody;

(c) whether the Government has received any complaint from Shri Hari Singh or the Class IV Employees Union, Amritsar in this connection; if so, the action, if any taken thereon ?

**ਸਰਦਾਰ ਗੁਰਨਾਮ ਸਿੰਘ** : (ੲ) ਇਹ ਗਲਤ ਹੈ ਕਿ ਸ੍ਰੀ ਹਰੀ ਸਿੰਘ ਨੂੰ ਪੁਲਿਸ ਦੀ ਹਿਰਾਸਤ ਵਿਚ ਕੁੱਟਿਆ ਗਿਆ ਸੀ। ਉਸ ਨੂੰ ਮੁਕੱਦਮਾ ਨੰ: 94, ਮਿਤੀ 27. 5. 68, ਜੇਰ ਧਾਰਾ 506 ਆਈ. ਪੀ. ਸੀ., ਪੁਲਿਸ ਸਟੇਸ਼ਨ, ਸਿਵਲ ਲਾਈਨਜ਼, ਅੰਮ੍ਰਿਤਸਰ ਵਿੱਚ ਅਤੇ, ਮਿਤੀ 29. 5. 68, ਨੂੰ ਜੇਰ ਧਾਰਾ 107/151 ਸੀਆਰ. ਪੀ. ਸੀ., ਸਿਵਲ ਲਾਈਨਜ਼ ਪੁਲਿਸ ਵਲੋਂ ਗ੍ਰਿਫਤਾਰ ਕੀਤਾ ਗਿਆ ਸੀ।

(ਬੀ) ਇਹ ਗਲਤ ਹੈ। ਸਗੋਂ ਪੁਲਿਸ ਦੀ ਹਿਰਾਸਤ ਸਮੇਂ ਉਸ ਨੂੰ ਖਾਣਾ ਦਿੱਤਾ ਗਿਆ ਸੀ।

(ਸੀ) ਹਾਂ ਜੀ। ਦਰਖ਼ਾਸਤ ਦੀ ਪੜਤਾਲ ਕਰਾਈ ਗਈ ਸੀ ਪਰ ਲਾਏ ਗਏ ਦੋਸ਼ ਸਿੱਧ ਨਾ ਹੋਣ ਕਾਰਣ ਦਰਖ਼ਾਸਤ ਦਾਖ਼ਲ ਦਫਤਰ ਕੀਤੀ ਗਈ।

———

INSTRUCTION ISSUED BY THE GOVERNMENT ON THE SUBJECT OF REMISSION OF LAND REVENUE UPTO 5 ACRES

**46. Sardar Kirpal Singh** : Will the Minister for Revenue and Rehabilitation be pleased to state :

(a) whether Government have issued any instructions to the district authorities in the State under the provisions of the Punjab Land Revenue (Amendment) Act, 1968 regarding remission of land revenue upto 5 acres, if so, copies there of be laid on the Table of the House;

(b) whether Government have framed any rules under the aforesaid Act, if so, a copy thereof be laid on the Table of the House; if not, the reasons therefor ?

**Sardar Atma Singh** : (a) Yes. Consequent upon the enforcement of the Punjab Land Revenue (Amendment) Ordinance,

1967, providing exemption of land revenue on land holdings upto 5 acres, telegraphic instructions were issued by Government to all Deputy Commissioners in the State on the 27th June, 1967, vide No. 8376-ICH-67/497, not to collect land revenue and surcharge thereon for Rabi 1966-67 from landowners with holdings of five acres and below. A copy of these instructions is enclosed. But in the Punjab Land Revenue (Amendment) Act, 1968, enacted subsequently to replace the said Ordinance the exemption limit was fixed at five standard acres in the place of five ordinary acres. This statutory exemption limit of five standard acres could not be implemented so far owing to the following difficulties :—

(i) No workable formula for working out exemption limit in terms of standard acres was adopted.

(ii) In working out the exemption limit, the Punjab Land Revenue (Amendment) Act, 1968, provides also for reckoning holding outside the State of Punjab. No formula could be devised by the Punjab Government for the purpose of converting the land of a landowner situated in any State outside of the Punjab State in terms of standard acres.

2. With a view to adopting workable formulae for conversion of ordinary acres into standard acres for the purpose of implementing the statutory exemption limit of 5 standard acres, it was decided by Government in President's Rule to resolve the above mentioned difficulties as under :—

(i) The definition of the expression "Standard Acre" as laid down in the Punjab Security of Land Tenures Act, 1953 and the PEPSU Tenancy and Agricultural Lands Act, 1955 and the evaluation statements prescribed in the Rules framed under those Acts for conversion of ordinary acres into standard acres for the purpose of assessing the surplus areas of big landowners and for certain other purposes, should be adopted for working out the holdings of landowners upto five standard acres; and the Punjab Land Revenue Act, 1887 and the Rules thereunder amended suitably. The Punjab Security of Land Tenures Act, 1953 is in force in the areas of erstwhile Punjab State as it was in existence prior to the Ist November, 1956. The Pepsu Tenancy and Agricultural Lands Act, 1955, is in force in the areas of erstwhile Pepsu State as it was in existence prior to that date. In the areas of present Punjab State where the Punjab Security of Land Tenures Act, 1953, is in force the evaluation formula as laid down under that Act would

[Minister for Revenue & Rehabilitation]

be applied; and in the areas of present Punjab State where the Pepsu Tenancy and Agricultural Lands Act, 1955 is in force, the evaluation formula as laid down under that Act would be applied. The formulae in these two Acts are comprehensive and detailed and cover every type of soil. The Revenue Agency is by now fully conversant with their implementation and these could conveniently be adopted for the purpose of working out the statutory exemption limit.

(ii) Since it is not possible to adopt any formulae with regard to the land holdings situated outside the State of Punjab, for conversion of ordinary acres into standard acres for the purpose of working out the statutory exemption limit, the land holdings outside the State of Punjab should not be taken into account for the purpose of working out that limit.

3. As the decisions set forth in para 2 above entailed the amendment of Punjab Land Revenue Act, 1887, and the Rules thereunder it was felt that it would not be appropriate to delay the implementation of these decisions any more in actual practice and accordingly Government decided to issue executive instructions directly to all Deputy Commissioners in the State to take action in the light of the above decisions pending enforcement of new legislation (including new rules). These instructions were issued by the Government vide letter No. 8568-CHI-68/428 dated the Ist. February, 1969.

4. The decisions taken by Government in President's Rule mentioned above have been approved also by present Government on 19-3-1969. Action is now being taken to amend the Punjab Land Revenue (Amendment) Act, 1968.

(b) No. The rules could not be framed earlier as no workable formula for working out exemption limit in terms of standard acres was previously defined in the Punjab Land Revenue (Amendment) Act, 1968. These rules will be framed as soon as necessary amendment as mentioned in part (a) of the Question is made in the Punjab Land Revenue (Amendment) Act, 1968.

[(ੳ) ਹਾਂ ਜੀ। ਪੰਜਾਬ ਲੈਂਡ ਰੈਵੇਨਿਯੂ (ਅਮੈਂਡਮੈਂਟ) ਆਰਡੀਨੈਂਸ 1967 ਜਿਸ ਨਾਲ 5 ਏਕੜ ਭੋਂ ਤੇ ਮਾਲੀਆ ਮਾਫ ਹੋਇਆ ਸੀ, ਦੇ ਫਲ ਸਰੂਪ ਸਰਕਾਰ ਨੇ 27-6-67 ਨੂੰ ਪੱਤਰ ਨੰ: 8376-1 ਮ: ਬ-67/497, ਮਿਤੀ 27-6-67 ਰਾਹੀਂ ਪ੍ਰਾਂਤ ਦੇ ਡਿਪਟੀ ਕਮਿਸ਼ਨਰਾਂ ਨੂੰ ਤਾਰ ਰਾਹੀਂ ਹਦਾਇਤਾਂ ਜਾਰੀ ਕੀਤੀਆਂ ਕਿ ਪੰਜ ਏਕੜ ਤੱਕ ਜਾਂ ਉਸ ਤੋਂ ਘੱਟ ਭੋਂ ਰੱਖਣ ਵਾਲਿਆਂ ਜ਼ਿਮੀਂਦਾਰਾਂ ਕੋਲੋਂ 1966-67 ਸਾਲ ਦੀ ਹਾੜ੍ਹੀ ਫਸਲ ਤੋਂ

ਮਾਲੀਆ ਅਤੇ ਉਸ ਤੇ ਸਰਚਾਰਜ ਵਸੂਲ ਨਾ ਕੀਤਾ ਜਾਵੇ । ਇਹਨਾਂ ਹਦਾਇਤਾਂ ਦੀ ਨਕਲ ਨਾਲ ਨੱਥੀ ਕੀਤੀ ਜਾਂਦੀ ਹੈ । ਪਰ ਪੰਜਾਬ ਲੈਂਡ ਰੈਵਨਿਯੂ (ਅਮੈਂਡਮੈਂਟ) ਐਕਟ 1968 ਜਿਸ ਨਾਲ ਪੰਜਾਬ ਲੈਂਡ ਰੈਵੇਨਿਯੂ (ਅਮੈਂਡਮੈਂਟ) ਆਰਡੀਨੈਂਸ ਬਦਲਿਆ ਗਿਆ ਸੀ, ਇਸ ਵਿਚ ਮਾਫੀ ਦੀ ਹੱਦ 5 ਏਕੜਾਂ ਦੀ ਥਾਂ 5 ਸਟੈਂਡਰਡ ਏਕੜ ਮੁਕਰਰ ਕੀਤੀ ਗਈ ਸੀ । ਇਹ 5 ਸਟੈਂਡਰਡ ਏਕੜ ਮੁਆਫੀ ਦੀ ਕਾਨੂੰਨੀ ਹੱਦ ਹੇਠ ਲਿਖੀਆਂ ਔਕੜਾਂ ਕਰਕੇ ਲਾਗੂ ਨਾ ਕੀਤੀ ਜਾ ਸਕੀ :—

(i) ਸਟੈਂਡਰਡ ਏਕੜਾਂ ਵਿਚ ਛੋਟ ਸੀਮਾ ਨਿਸਚਿਤ ਕਰਨ ਲਈ ਕੋਈ ਫਾਰਮੂਲਾ ਨਹੀਂ ਸੀ ਅਪਣਾਇਆ ਗਿਆ ।

(ii) ਛੋਟ ਸੀਮਾ ਨਿਸਚਿਤ ਕਰਨ ਲਈ ਪੰਜਾਬ ਭੋਂ ਮਾਲੀਆ (ਤਰਮੀਮ) ਐਕਟ, 1968 ਵਿਚ ਪੰਜਾਬ ਰਾਜ ਤੋਂ ਬਾਹਰਲੀ ਜ਼ਮੀਨ ਨੂੰ ਹਿਸਾਬ ਵਿਚ ਲੈਣ ਦਾ ਉਪਬੰਧ ਹੈ । ਪੰਜਾਬ ਸਰਕਾਰ ਵਲੋਂ ਪੰਜਾਬ ਰਾਜ ਤੋਂ ਬਾਹਰਲੇ ਕਿਸੇ ਰਾਜ ਵਿਚਲੀ ਕਿਸੇ ਜ਼ਿਮੀਂਦਾਰ ਦੀ ਜ਼ਮੀਨ ਨੂੰ ਸਟੈਂਡਰਡ ਏਕੜਾਂ ਵਿਚ ਬਦਲਣ ਲਈ ਕੋਈ ਫਾਰਮੂਲਾ ਨਹੀਂ ਸੀ ਬਣਾਇਆ ਜਾ ਸਕਿਆ ।

5 ਸਟੈਂਡਰਡ ਏਕੜ ਦੀ ਕਾਨੂੰਨੀ ਹੱਦ ਨੂੰ ਲਾਗੂ ਕਰਨ ਵਾਸਤੇ ਆਮ ਏਕੜਾਂ ਨੂੰ ਸਟੈਂਡਰਡ ਏਕੜਾਂ ਵਿਚ ਬਦਲਣ ਲਈ ਫਾਰਮੂਲਾ ਬਣਾਉਣ ਬਾਰੇ ਸਰਕਾਰ ਨੇ ਰਾਸ਼ਟਰ-ਪਤੀ ਰਾਜ ਦੇ ਦੌਰਾਨ ਉਪਰੋਕਤ ਔਕੜਾਂ ਨੂੰ ਹੇਠਾਂ ਲਿਖੇ ਅਨੁਸਾਰ ਹਲ ਕਰਨ ਦਾ ਫੈਸਲਾ ਕੀਤਾ :—

(i) ਸਟੈਂਡਰਡ ਏਕੜ ਸ਼ਬਦ ਦੀ ਪਰਿਭਾਸ਼ਾ ਜਿਸ ਤਰ੍ਹਾਂ ਕਿ ਪੰਜਾਬ ਭੋਂਦਾਰੀ ਸੁਰਖਿਆ ਐਕਟ, 1953, ਅਤੇ ਪੈਪਸੂ ਮੁਜ਼ਾਰਾਦਾਰੀ ਤੇ ਜ਼ਰਾਇਤੀ ਭੋਂ ਐਕਟ, 1955 ਅਤੇ ਵੱਡੇ ਜ਼ਿਮੀਂਦਾਰਾਂ ਦੀ ਫਾਲਤੂ ਜ਼ਮੀਨ ਦੇ ਨਿਰਧਾਰਨ ਹਿੱਤ ਅਤੇ ਕੁਝ ਹੋਰ ਮਨੋਰਥਾਂ ਲਈ ਸਾਧਾਰਨ ਏਕੜਾਂ ਨੂੰ ਸਟੈਂਡਰਡ ਏਕੜਾਂ ਵਿਚ ਬਦਲਣ ਵਾਸਤੇ ਉਨ੍ਹਾਂ ਐਕਟਾਂ ਅਧੀਨ ਬਣਾਏ ਨਿਯਮਾਂ ਅਧੀਨ ਨਿਸ਼ਚਿਤ ਮੂਲ ਅੰਕਣ ਵਿਵਰਣ ਪੱਤਰਾਂ ਵਿਚ ਦਿੱਤੀ ਗਈ ਹੈ । ਉਹੀ ਜ਼ਿਮੀਂਦਾਰਾਂ ਦੀ ਮਲਕੀਅਤ ਦੇ 5 ਸਟੈਂਡਰਡ ਏਕੜਾਂ ਦਾ ਅਨੁਮਾਨ ਲਾਉਣ ਲਈ ਅਪਣਾਈ ਜਾਣੀ ਚਾਹੀਦੀ ਹੈ ਅਤੇ ਪੰਜਾਬ ਭੋਂ ਮਾਲੀਆ ਐਕਟ, 1956 ਅਤੇ ਉਸ ਅਧੀਨ ਬਣਾਏ ਨਿਯਮਾਂ ਵਿਚ ਉਚਿਤ ਤਰਮੀਮ ਕਰ ਲੈਣੀ ਚਾਹੀਦੀ ਹੈ । ਪੰਜਾਬ ਭੋਂਦਾਰੀ ਸੁਰਖਿਆ ਐਕਟ, 1952 ਐਕਟ, 1953 ਸਾਬਕਾ ਪੰਜਾਬ ਰਾਜ ਦੇ ਉਸ ਸਮੇਂ ਦੇ ਇਲਾਕੇ ਤੇ ਲਾਗੂ ਹੁੰਦਾ ਹੈ ਜਿਵੇਂ ਕਿ ਪਹਿਲੀ ਨਵੰਬਰ, 1956 ਤੋਂ ਪਹਿਲਾਂ ਸੀ । ਪੈਪਸੂ ਮੁਜ਼ਾਰਾਦਾਰੀ ਤੇ ਜ਼ਰਾਇਤੀ ਭੋਂ ਐਕਟ, 1955 ਸਾਬਕਾ ਪੈਪਸੂ ਰਾਜ ਦੇ ਇਲਾਕੇ ਤੇ ਲਾਗੂ ਹੁੰਦਾ ਹੈ ਜਿਵੇਂ ਕਿ ਉਪਰੋਕਤ ਮਿਤੀ ਤੋਂ

[ਮਾਲ ਮੰਤਰੀ]

ਪਹਿਲਾਂ ਸੀ ਮੌਜੂਦਾ ਪੰਜਾਬ ਰਾਜ ਦੇ ਉਨ੍ਹਾਂ ਇਲਾਕਿਆਂ ਵਿਚ ਜਿੱਥੇ ਪੰਜਾਬ ਭੌਂਦਾਰੀ ਸੁਰਖਿਆ ਐਕਟ, 1953 ਲਾਗੂ ਹੈ, ਉਨ੍ਹਾਂ ਵਿਚ ਐਕਟ ਅਧੀਨ ਨਿਯਤ ਕੀਤਾ ਗਿਆ ਮੁਲ ਅੰਕਣ ਫਾਰਮੂਲਾ ਅਪਣਾਇਆ ਜਾਵੇਗਾ ਅਤੇ ਮੌਜੂਦਾ ਪੰਜਾਬ ਰਾਜ ਦੇ ਉਨ੍ਹਾਂ ਇਲਾਕਿਆਂ ਵਿਚ ਜਿੱਥੇ ਪੈਪਸੂ ਮੁਜ਼ਾਰਾ-ਦਾਰੀ ਤੇ ਜ਼ਰਾਇਤੀ ਐਕਟ, 1955 ਲਾਗੂ ਹੁੰਦਾ ਹੈ ਉਥੇ ਉਸ ਐਕਟ ਅਧੀਨ ਨਿਯਤ ਮੂਲ ਅੰਕਣ ਫਾਰਮੂਲਾ ਲਾਗੂ ਹੋਵੇਗਾ । ਇਨ੍ਹਾਂ ਦੋਹਾਂ ਐਕਟਾਂ ਅਧੀਨ ਫਾਰਮੂਲੇ ਕਾਫੀ ਵਿਸਤ੍ਰਿਤ ਅਤੇ ਵੇਰਵੇ ਭਰਪੂਰ ਹਨ ਅਤੇ ਉਨ੍ਹਾਂ ਅਧੀਨ ਹੋਰ ਧਰਤੀ ਆ ਜਾਂਦੀ ਹੈ । ਮਾਲ ਵਿਭਾਗ ਦੇ ਕਰਮਚਾਰੀ ਉਨ੍ਹਾਂ ਫਾਰਮੂਲਿਆਂ ਅਨੁਸਾਰ ਹਿਸਾਬ ਲਾਉਣ ਦੀ ਪੂਰੀ ਮੁਹਾਰਤ ਰੱਖਦੇ ਹਨ ਅਤੇ ਇਹ ਫਾਰਮੂਲੇ ਕਾਨੂੰਨੀ ਛੋਟ ਸੀਮਾਂ ਦਾ ਹਿਸਾਬ ਲਾਉਣ ਲਈ ਆਸਾਨੀ ਨਾਲ ਅਪਣਾਏ ਜਾ ਸਕਦੇ ਹਨ ।

(ii) ਕਿਉਂਕਿ ਕਾਨੂੰਨੀ ਛੋਟ ਸੀਮਾ ਦਾ ਹਿਸਾਬ ਲਾਉਣ ਲਈ ਸਾਧਾਰਣ ਏਕੜਾਂ ਨੂੰ ਸਟੈਂਡਰਡ ਏਕੜਾਂ ਵਿਚ ਬਦਲਣ ਲਈ ਪੰਜਾਬ ਰਾਜ ਤੋਂ ਬਾਹਰ ਦੀ ਜ਼ਮੀਨ ਲਈ ਕੋਈ ਫਾਰਮੂਲਾ ਅਪਣਾਉਣਾ ਸੰਭਵ ਨਹੀਂ, ਇਸ ਲਈ ਪੰਜਾਬ ਰਾਜ ਤੋਂ ਬਾਹਰ ਦੀ ਜ਼ਮੀਨ ਨੂੰ ਛੋਟ ਸੀਮਾਂ ਨਿਸਚਿਤ ਕਰਨ ਦੇ ਮੰਤਵ ਲਈ ਹਿਸਾਬ ਵਿਚ ਨਾ ਲਿਆ ਜਾਵੇ ।

3. ਕਿਉਂ ਜੋ ਪੈਰਾ 2 ਵਿਚ ਕੀਤੇ ਫੈਸਲੇ ਅਨੁਸਾਰ ਪੰਜਾਬ ਲੈਂਡ ਰੈਵਨਿਯੂ ਐਕਟ, 1887 ਅਤੇ ਇਸ ਅਧੀਨ ਨਿਯਮਾਂ ਦੀ ਸੋਧ ਹੋਣੀ ਸੀ, ਇਹ ਮਹਿਸੂਸ ਕੀਤਾ ਗਿਆ ਕਿ ਇਨ੍ਹਾਂ ਫੈਸਲਿਆਂ ਨੂੰ ਲਾਗੂ ਕਰਨ ਵਿਚ ਹੋਰ ਦੇਰੀ ਠੀਕ ਨਹੀਂ ਹੋਵੇਗੀ ਅਤੇ ਇਸ ਅਨੁਸਾਰ ਸਰਕਾਰ ਨੇ ਫੈਸਲਾ ਕੀਤਾ ਕਿ ਪ੍ਰਾਂਤ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਸਿੱਧੀਆਂ ਹਦਾਇਤਾਂ ਜਾਰੀ ਕੀਤੀਆਂ ਜਾਣ ਕਿ ਉਹ ਉਪਰੋਕਤ ਕੀਤੇ ਗਏ ਫੈਸਲਿਆਂ ਦੇ ਆਧਾਰ ਤੇ ਕਾਰਵਾਈ ਕਰਨ, ਜਦ ਤੱਕ ਨਵਾਂ ਕਾਨੂੰਨ ਨਵੇਂ ਰੂਲਾਂ ਸਹਿਤ ਲਾਗੂ ਨਹੀਂ ਕੀਤਾ ਜਾਂਦਾ । ਇਹ ਹਦਾਇਤਾਂ ਸਰਕਾਰ ਵਲੋਂ ਆਪਣੇ ਪੱਤਰ ਨੰ: 8568-ਸੀ. ਐਚ.-1-68/428, ਮਿਤੀ 1-2-69 ਨਾਲ ਜਾਰੀ ਕੀਤੀਆਂ ਗਈਆਂ ਸਨ ।

4. ਰਾਸ਼ਟਰਪਤੀ ਰਾਜ ਵਿਚ ਕੀਤੇ ਗਏ ਉਪਰੋਕਤ ਫੈਸਲੇ ਵਰਤਮਾਨ ਸਰਕਾਰ ਨੇ ਵੀ 19-3-69 ਨੂੰ ਪਰਵਾਨ ਕਰ ਲਏ ਹਨ । ਪੰਜਾਬ ਲੈਂਡ ਰੈਵਨਿਯੂ (ਅਮੈਂਡਮੈਂਟ) ਐਕਟ 1968 ਨੂੰ ਸੋਧ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ।

(ਅ) ਨਹੀਂ ਜੀ । ਸਟੈਂਡਰਡ ਏਕੜਾਂ ਵਿਚ ਛੋਟ ਸੀਮਾ ਨਿਸਚਿਤ ਕਰਨ ਲਈ ਪਹਿਲਾਂ ਕੋਈ ਫਾਰਮੂਲਾ ਪੰਜਾਬ ਲੈਂਡ ਰੈਵਨਿਯੂ (ਅਮੈਂਡਮੈਂਟ), ਐਕਟ, 1968 ਵਿਚ ਨਿਰਧਾਰਤ ਨਾ ਕੀਤੇ ਜਾਣ ਕਾਰਨ ਰੂਲ ਪਹਿਲਾਂ ਨਹੀਂ ਬਣਾਏ ਜਾ ਸਕੇ । ਪੰਜਾਬ ਲੈਂਡ ਰੈਵਨਿਯੂ

(ਅਮੈਂਡਮੈਂਟ) ਐਕਟ, 1968 ਵਿਚ ਸਵਾਲ ਦੇ ਉਪਰੋਕਤ ਜੁਵਾਬ ਦੇ ਮਦ (ੳ) ਅਨੁਸਾਰ ਸੋਧ ਕਰਨ ਤੋਂ ਬਾਦ ਇਹ ਰੂਲ ਬਣਾਏ ਜਾਣਗੇ।]

STATE TELEGRAM

ALL DEPUTY COMMISSIONERS

No. 8376—ICH—67/407 (.) DO NOT COLLECT LAND REVENUE AND SURCHARGE FOR CURRENT RABI 1966-67 FROM LANDOWNERS OF HOLDINGS OF 5 ACRES & BELOW.

FINCOM

---

**Not to be telegraphed.**

Dated Chandigarh, the 27th June, 1967.

Sd/—

FOR DEPUTY SECRETARY REVENUE— II.

-----

No. 8376—ICH—67/2536, Chandigarh, dated the 27th June, 1967.

A copy is forwarded to :—

All the Deputy Commissioners in the state by post in confirmation;

The Commissioner, Jullundur/Patiala Division for information.

Sd/—

for Deputy Secretary, Revenue—II.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕਲ ਨੂੰ ਦੋ ਸਿਟਿੰਗਜ਼ ਹੋਣੀਆਂ ਹਨ, ਇਸ ਲਈ ਕਲ ਦੇ ਸਵਾਲ ਕਲ ਵਿਚ ਹੀ ਖ਼ਤਮ ਹੋ ਜਾਣ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਫ਼ੈਸਲਾ ਹੋ ਚੁਕਿਆ ਹੈ ਕਿ ਕਲ ਜਿਹੜੀ ਦੂਜੀ ਸਿਟਿੰਗ ਹੋਣੀ ਹੈ ਉਸ ਦੇ ਵਿਚ ਕੁਐਸਚਨ ਆਵਰ ਨਹੀਂ ਹੋਵੇਗਾ।

PERSONAL EXPLANATION

**ਸਰਦਾਰ ਲੱਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲਾਨੇਸ਼ਨ, ਸਰ। ਸਪੀਕਰ ਸਾਹਿਬ, ਇਕ ਕੁਐਸਚਨ ਸ਼੍ਰੀ ਸੱਤ ਦੇਵ ਨੇ ਕੀਤਾ ਸੀ ਜਿਸ ਦੇ ਵਿਚ ਕਿਹਾ ਸੀ ਕਿ ਨਿਹਾਲਗੜ੍ਹ ਦੇ ਮਿਡਲ ਸਕੂਲ ਨੂੰ ਅੱਪਗਰੇਡ ਕਰਨ ਵਾਸਤੇ ਜੇ ਉਥੇ ਦੀ ਪੰਚਾਇਤ ਬਿਲਡਿੰਗ ਬਣਾ ਦੇਵੇ ਤਾਂ ਉਸ ਸਕੂਲ ਨੂੰ ਹਾਈ ਸਕੂਲ ਬਣਾ ਦਿੱਤਾ ਜਾਏਗਾ। ਇਹ

[ਸਰਦਾਰ ਲਛਮਣ ਸਿੰਘ ਗਿੱਲ]

ਬਿਲਕੁਲ ਠੀਕ ਹੈ ਕਿ ਉਹ ਬੜਾ ਆਲਾ ਸਕੂਲ ਹੈ ਅਤੇ ਜਿਹੜੀ ਮਜ਼ੀਦ ਬਿਲਡਿੰਗ ਉਹ ਬਣਾਉਣਾ ਚਾਹੁੰਦੇ ਸੀ ਉਹ ਬੜੀ ਸ਼ਾਨਦਾਰ ਗੱਲ ਸੀ, ਪਰ ਮੇਰੇ ਸਮੇਂ ਦੇ ਦੌਰਾਨ ਵਿਚ ਉਹ ਬਿਲਡਿੰਗ ਬਿਲਕੁਲ ਨਹੀਂ ਬਣੀ ਸੀ। ਜੇ ਐਸਾ ਹੋਇਆ ਹੋਵੇ ਤਾਂ ਮੈਂ ਹਾਊਸ ਦੀ ਮੈਂਬਰਸ਼ਿਪ ਛੱਡਣ ਨੂੰ ਤਿਆਰ ਹਾਂ, ਮੇਰੇ ਟਾਈਮ ਵਿਚ ਜੇ ਕੋਈ ਐਸੀ ਗੱਲ ਮਿਲ ਜਾਵੇ ਕਿ ਕੋਈ ਰੁਕਾਵਟ ਪਾਈ ਗਈ ਹੋਵੇ ਤਾਂ ਮੈਂ ਹਾਲੇ ਜਿਉਂਦਾ ਹਾਂ, ਮੈਂ ਪੰਜਾਬ ਦੀ ਜਨਤਾ ਨਾਲ ਹਰ ਖੇਤਰ ਵਿਚ ਹਮਦਰਦੀ ਕਰਦਾ ਰਿਹਾ ਹਾਂ। ਜਿਥੋਂ ਤਕ ਸਕੂਲਾਂ ਦੀ ਤਰੱਕੀ ਦਾ ਸਵਾਲ ਹੈ ਕਿਸੇ ਕਿਸਮ ਦੀ ਰੁਕਾਵਟ ਨਹੀਂ ਪੈਣੀ ਚਾਹੀਦੀ। ਮੈਂ ਇਹ ਕਹਾਂਗਾ ਕਿ ਗਵਰਨਰ ਰਾਜ ਵਿਚ ਜਾਂ ਤੁਹਾਡੀ ਹਕੂਮਤ ਵਿਚ ਹੋ ਸਕਦਾ ਹੈ ਕਿ ਉਹ ਬਿਲਡਿੰਗ ਬਣੀ ਹੋਵੇ। ਮੈਂ ਦਾਅਵਾ ਕਰਦਾ ਹਾਂ ਕਿ ਉਹ ਬਿਲਡਿੰਗ ਮੇਰੇ ਸਮੇਂ ਵਿਚ ਨਹੀਂ ਬਣੀ ਸੀ ਅਗਰ ਬਣੀ ਹੁੰਦੀ ਤਾਂ ਪਾਲਿਸੀ ਦੇ ਮੁਤਾਬਕ ਕਾਰਵਾਈ ਜ਼ਰੂਰ ਕੀਤੀ ਗਈ ਹੁੰਦੀ।

ਦੂਜੇ ਮੁੱਖ ਮੰਤਰੀ ਨੇ ਕਿਹਾ ਹੈ ਕਿ ਕੋਈ ਮੈਮੋਰੈਂਡਮ ਦਿੱਤਾ ਸੀ ਅਤੇ ਉਹ ਮੇਰੇ ਕੋਲ ਆਇਆ ਸੀ। ਮੈਂ ਕਹਿੰਦਾ ਹਾਂ ਕਿ ਇਹ ਇਨ੍ਹਾਂ ਨੇ ਐਸੇ ਢੰਗ ਨਾਲ ਦਸਿਆ ਹੈ ਜੋ ਕਿ ਬਿਲਕੁਲ ਠੀਕ ਨਹੀਂ, ਜੋ ਇਨ੍ਹਾਂ ਨੇ ਕਿਹਾ ਹੈ ਕਿ ਗਵਰਨਰ ਸਾਹਿਬ ਕੋਲ ਆਇਆ ਸੀ ਤੇ ਗਵਰਨਰ ਸਾਹਿਬ ਨੇ ਮੇਰੇ ਕੋਲੋਂ ਪੁਛਿਆ ਸੀ। ਮੇਰੇ ਪਾਸੋਂ ਕੋਈ ਇਨਕੁਆਰੀ ਨਹੀਂ ਕੀਤੀ ਗਈ ਅਤੇ ਨਾ ਹੀ ਪੁਛਿਆ ਗਿਆ।

**ਸਾਥੀ ਰੂਪ ਲਾਲ** (ਮੋਗਾ) : * * * * * * *
* * * * * * * * * * *
* * * * * * * * * * * *
* * * * * * * * * * (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਜਿਹੜੇ ਸ਼ਬਦ ਸ੍ਰੀ ਰੂਪ ਲਾਲ ਨੇ ਕਹੇ ਹਨ, ਉਹ ਐਕਸਪੰਜ ਕਰ ਦਿੱਤੇ ਜਾਣ। (The words uttered by Shri Rup Lal be expunged.)

## Question of Privilege

**Mr. Speaker :** I have received a notice of Privilege Motion from Comrade Satya Pal Dang wherein he has stated that whereas the Speaker had announced that Comrade Kulwant Singh had been released but actually that Member had come out on bail and, therefore, the officer concerned had given wrong information to the Speaker and committed the breach of privilege of the House.

I have checked up the record of the Vidhan Sabha Secretariat. A telegram was received from the Superintendent District Jail, Jullundur

*Expunged as ordered by the Chair.

stating that Shri Kulwant Singh was released on 24. 3. 1969. Accordingly I made the announcement in the House on 25. 3. 1969. In the confirmation copy received from the Superintendent, District Jail Jullundur, it was clearly stated that the Member was released on bail on 24.3.1969. Therefore, no breach of privilege has taken place.

(ਵਿਘਨ)

**ਮੁੱਖ ਮੰਤਰੀ** : ਠੀਕ ਹੀ ਰਿਪੋਰਟ ਕੀਤੀ ਹੋਏਗੀ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਜਿਹੜੀ ਇਨਫ਼ਰਮੇਸ਼ਨ ਹਾਊਸ ਵਿਚ ਦਿੱਤੀ ਗਈ ਹੈ, ਉਸ ਦੇ ਮੁਤਅਲਿਕ ਮੈਂ ਬੇਨਤੀ ਕਰਾਂਗਾ ਕਿ ਇਥੇ ਕਲੀਅੱਰਲੀ ਕਿਹਾ ਗਿਆ ਸੀ ਕਿ ਰੀਲੀਜ਼ ਕਰ ਦਿੱਤਾ ਗਿਆ ਹੈ । ਇਹ ਡੈਲੀਬਰੇਟਲੀ ਰਾਂਗ ਇਨਫ਼ਰਮੇਸ਼ਨ ਦਿੱਤੀ ਗਈ ਹੈ । ਉਸ ਕੇਸ ਦਾ ਮੁਕੱਦਮਾ ਹਾਲੇ ਤਕ ਚਲ ਰਿਹਾ ਹੈ; ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਗਲਤ ਇਨਫ਼ਰਮੇਸ਼ਨ ਦੇਣੀ ਇਹ ਕਲੀਅਰਲੀ ਬਰੀਚ ਆਫ਼ ਪਰਿਵਿਲਜ਼ ਹੈ ।

**ਸ਼੍ਰੀ ਸਪੀਕਰ** : ਜਿਹੜੀ ਕਮਿਊਨੀਕੇਸ਼ਨ ਉਨ੍ਹਾਂ ਨੇ ਭੇਜੀ ਹੈ, ਉਸ ਦੇ ਵਿਚ ਲਿਖਿਆ ਹੈ ਕਿ ਰਿਲੀਜ਼ਡ ਆਨ ਬੇਲ । (The communication which followed contains the words released on bail)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਜੇਲ੍ਹ ਅਥਾਰਟੀ ਨੇ ਤਾਰ ਦਿੱਤੀ ਹੈ ਉਸ ਦੇ ਵਿਚ ਰਿਲੀਜ਼ਡ ਲਿਖਿਆ ਹੋਇਆ ਸੀ । There is much difference between the words released on bail, and 'released otherwise.'

**ਸ਼੍ਰੀ ਸਪੀਕਰ** : ਕੋਈ ਵੱਡੀ ਗੱਲ ਨਹੀਂ । ਤਾਰ ਦਾ ਮਜ਼ਮੂਨ ਛੋਟਾ ਕਰਨ ਲਈ ਕਰ ਦਿੱਤਾ ਹੋਣਾ ਹੈ । ਇਹ ਕੋਈ ਲੰਮੀ ਚੌੜੀ ਗੱਲ ਨਹੀਂ ਹੈ । (It is not so important. In order to cut short the text of the telegram this might have been done. It does not make much difference.)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਥੇ ਅਪਰੋਚ ਕੀਤੀ ਗਈ ਸੀ ਕਿ ਰਾਜ-ਸਭਾ ਦੀਆਂ ਵੋਟਾਂ ਹੋਣੀਆਂ ਹਨ ਇਸ ਲਈ ਗੌਰਮਿੰਟ ਚਿੱਠੀ ਲਿਖੇ ਕਿ ਵੋਟ ਪਾਉਣ ਲਈ ਉਨ੍ਹਾਂ ਨੂੰ ਇਥੇ ਲਿਆਉਣ । ਬਜਾਏ ਇਸ ਦੇ ਕਿ ਉਹ ਇਥੇ ਲਿਆਉਂਦੇ । ਅਸੀਂ ਇਨਸਟਰਕਸ਼ਨਜ਼ ਇਸ਼ੂ ਕਰ ਦਿੱਤੀਆਂ ਕਿ ਉਨ੍ਹਾਂ ਨੂੰ ਰਿਹਾ ਕਰ ਦਿੱਤਾ ਜਾਏ ਤਾਂਕਿ ਉਹ ਆਪਣੀ ਵੋਟ ਯੂਜ਼ ਕਰ ਸਕਣ । ਅਸੀਂ ਤਾਂ ਉਨ੍ਹਾਂ ਦੀ ਮਦਦ ਕੀਤੀ ਹੈ । ਐਸੀ ਕੋਈ ਗੱਲ ਨਹੀਂ ਕੀਤੀ ਕਿ ਆਉਣ ਨਾ ਦੇਣ । ਬਾਕੀ ਸਪੀਕਰ ਸਾਹਿਬ, ਜਿਹੜੇ ਮੁਕੱਦਮੇ ਨੇ—ਸਰਦਾਰ ਕੁਲਵੰਤ ਸਿੰਘ ਐਮ. ਐਲ. ਏ. ਤੇ ਜਾਂ ਦੂਸਰਿਆਂ ਤੇ ਮੈਂ ਆਰਡਰ ਕਰ ਦਿੱਤੇ ਹਨ ਕਿ ਵਿਦਡਰਾ ਕਰ ਲਏ ਜਾਣ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਥੋਂ ਤਕ ਮੁੱਖ ਮੰਤਰੀ ਸਾਹਿਬ ਦੀ ਗੱਲ ਦਾ ਤਅੱਲੁਕ ਹੈ ਮੈਂ ਉਨ੍ਹਾਂ ਦਾ ਮਸ਼ਕੂਰ ਹਾਂ । ਪਰ ਜ਼ੇਲ੍ਹ ਦੀ ਅਥਾਰਟੀ ਨੇ ਜੋ ਕੁਝ ਤਾਰ

[ਕਾਮਰੇਡ ਸੱਤ ਪਾਲ ਡਾਂਗ]

ਵਿਚ ਲਿਖਿਆ ਹੈ ਕਿ ਰਿਲੀਜ਼ ਕਰ ਦਿੱਤਾ ਹੈ, ਗਲਤ ਇਨਫ਼ਰਮੇਸ਼ਨ ਦਿੱਤੀ ਹੈ। ਉਹ ਉਸ ਵੇਲੇ ਬੇਲ ਤੇ ਆਏ ਸਨ। ਜੇਲ੍ਹ ਸੁਪਰਡੈਂਟ ਨੇ ਜੋ ਗਲਤ ਇਨਫ਼ਰਮੇਸ਼ਨ ਦਿੱਤੀ ਹੈ ਹਾਊਸ ਉਸ ਵਿਚ ਮਿਸਲੀਡ ਹੋਇਆ ਹੈ।

**ਸ਼੍ਰੀ ਸਪੀਕਰ** : ਇਹ ਟੈਕਨੀਕਲ ਗਲਤੀ ਹੈ, ਇਸ ਕਰਕੇ ਇਸ ਨੂੰ ਬਹੁਤ ਸੀਰੀਅਸ ਨਹੀਂ ਲੈਣਾ ਚਾਹੀਦਾ। (It is a technical error, it should not be taken so seriously.)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਆਪ ਨੇ ਮੰਨ ਲਿਆ ਹੈ ਕਿ ਇਹ ਇਕ ਟੈਕਨੀਕਲ ਗਲਤੀ ਹੋਈ ਹੈ। ਜਦੋਂ ਆਪ ਨੇ ਇਥੇ ਪੜ੍ਹਿਆ ਸੀ He has been released ਤਾਂ ਮੈਂ ਉਠਕੇ ਪੁਛਿਆ ਸੀ 'Has he been released on bail or otherwise' ਤਾਂ ਆਪ ਨੇ ਜਵਾਬ ਦਿੱਤਾ ਸੀ 'He has been released' ਮੇਰਾ ਮਤਲਬ ਹੈ ਕਿ ਇਸ ਗੱਲ ਨੂੰ ਬਹੁਤਾ ਸੀਰੀਅਸ ਨਹੀਂ ਬਣਾਉਣਾ ਚਾਹੀਦਾ ਪਰ ਉਸ ਸਬੰਧਤ ਅਫਸਰ ਨੂੰ ਹਿਦਾਇਤ ਜ਼ਰੂਰ ਜਾਰੀ ਕਰ ਦਿਉ ਕਿ 25—30 ਪੈਸੇ ਬਚਾਉਣ ਲਈ ਇਸ ਤਰ੍ਹਾਂ ਹਾਊਸ ਨੂੰ ਅੱਗੇ ਵਾਸਤੇ ਮਿਸਲੀਡ ਤਾਂ ਨਾ ਕਰਿਆ ਕਰੇ।

**ਮੁੱਖ ਮੰਤਰੀ** : ਪੈਰੋਲ ਤੇ ਵੀ ਰੀਲੀਜ਼ਡ ਹੀ ਹੁੰਦਾ ਹੈ, ਬੇਲ ਤੇ ਵੀ ਰੀਲੀਜ਼ਡ ਹੀ ਹੁੰਦਾ ਹੈ ਤੇ ਉਂਝ ਵੀ ਰੀਲੀਜ਼ਡ ਹੀ ਹੁੰਦਾ ਹੈ। (ਹਾਸਾ)

———

## Adjournment Motions

**Mr. Speaker** : I have received notices of three Adjournment Motions. One is from Comrade Satya Pal Dang and Comrade Babu Singh Master. The second has been given notice of by Comrade Darshan Singh Jhabal. The third has been received from Captain Rattan Singh, Deputy Leader of the Opposition. All these relate to the incident that took place in the Ferozepur Central Jail on the 27th March, 1969, resulting in firing by the Police on the prisoners and death of some prisoners. There is a well-established convention that the Adjournment Motions are not allowed to be moved during the Budget Session because these Members get full opportunity to have their say on the General Discussion of the Budget and also on the Discussion of the Demands for Grants.

**ਮੁੱਖ ਮੰਤਰੀ** : ਮੈਂ, ਸਪੀਕਰ ਸਾਹਿਬ, ਇਸੇ ਤੇ ਸਟੇਟਮੈਂਟ ਦੇਣੀ ਹੈ।

**ਸ਼੍ਰੀ ਸਪੀਕਰ** : ਹਾਂ ਜੀ, ਆਪ ਬਿਆਨ ਜਾਂ ਵਜ਼ਾਹਤ ਕਰ ਦਿਉ (Yes, he may give his statement or explain the position)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਇਹ ਸਟੇਟਮੈਂਟ ਸ਼ੁਰੂ ਕਰਨ, ਮੈਂ ਬੇਨਤੀ ਕਰਦਾ ਹਾਂ ਕਿ ਇਹ ਬੜਾ ਇੰਪਾਰਟੈਂਟ ਮਾਮਲਾ ਹੈ ਇਸ ਲਈ ਹਾਊਸ

ਨੂੰ ਇਸ ਮਾਮਲੇ ਤੇ ਦੋ ਘੰਟੇ ਬਹਿਸ ਕਰਨ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਰੂਲਜ਼ ਵੀ ਇਹ ਪਰਮਿਟ ਕਰਦੇ ਹਨ। This is a very important point.

**ਸ਼੍ਰੀ ਸਪੀਕਰ** : ਇਸ ਦਾ ਨੋਟਿਸ ਦੇ ਦਿਉ। (He may give its notice)

**ਸਰਦਾਰ ਉਮਰਾਓ ਸਿੰਘ** : ਮੈਂ ਨੋਟਿਸ ਹੀ ਦੇ ਰਿਹਾ ਹਾਂ, ਲਿਖ ਕੇ ਵੀ ਭੇਜ ਦਿੰਦਾ ਹਾਂ।

**Mr. Speaker** : It will be examined.

---

STATEMENT BY THE CHIEF MINISTER REGARDING THE INCIDENT THAT TOOK PLACE IN FEROZEPORE CENTRAL JAIL ON

27—3—1969

**ਮੁੱਖ ਮੰਤਰੀ** : ਸੈਂਟਰਲ ਜੇਲ੍ਹ, ਫੀਰੋਜ਼ਪੁਰ, ਵਿਚ ਪਿਛਲੇ ਦੋ ਮਹੀਨਿਆਂ ਤੋਂ ਸੰਕਟ ਪੈਦਾ ਹੋ ਗਿਆ ਸੀ। ਜਨਵਰੀ, 1969 ਵਿਚ ਕੈਦੀਆਂ ਨੇ ਜ਼ੇਲ੍ਹ ਸਟਾਫ ਦੇ 8 ਆਦਮੀਆਂ ਨੂੰ ਬੰਦੀ ਬਣਾ ਲਿਆ ਅਤੇ ਆਪਣੇ ਆਪ ਨੂੰ ਉਨ੍ਹਾਂ ਸਮੇਤ ਫੈਕਟਰੀ ਵਿਚ ਬੰਦ ਕਰ ਲਿਆ ਅਤੇ ਸਾਰਾ ਦਿਨ ਜੇਲ੍ਹ ਦੇ ਦੂਸਰੇ ਕਰਮਚਾਰੀਆਂ ਉਤੇ ਪਥਰਾਉ ਕਰਦੇ ਰਹੇ। ਜਿਵੇਂ ਜਿਵੇਂ ਸਮਾਂ ਲੰਘਦਾ ਗਿਆ, ਜੇਲ੍ਹ ਦੇ ਕਰਮਚਾਰੀਆਂ ਦੇ ਯਤਨਾਂ ਦੇ ਬਾਵਜੂਦ ਵੀ ਕੈਦੀ ਦੰਗਾ ਫਸਾਦ ਵਧਾਂਦੇ ਗਏ। 2 ਮਾਰਚ ਤੋਂ 7 ਮਾਰਚ, 1969 ਤਕ ਕੈਦੀਆਂ ਨੇ ਆਪਣੇ ਆਪ ਨੂੰ ਅਲਹਿਦਾ ਬੰਦ ਕਰ ਲਿਆ ਅਤੇ ਜੇਲ੍ਹ ਦੇ ਕਰਮਚਾਰੀਆਂ ਨੂੰ ਅੰਦਰ ਆਉਣੋਂ ਰੋਕ ਦਿੱਤਾ। 7 ਮਾਰਚ, 1969 ਨੂੰ ਤਾਂ ਹਾਲਤ ਬਹੁਤ ਹੀ ਖਰਾਬ ਹੋ ਗਈ, ਜਦੋਂ ਕਿ ਕੈਦੀ ਛੱਤਾਂ ਤੇ ਚੜ੍ਹ ਗਏ ਅਤੇ ਉਹਨਾਂ ਨੇ ਆਪਣੇ ਪਾਸ ਇੱਟਾਂ ਪਥੱਰ ਇਕਠੇ ਕਰ ਲਏ। ਉਹਨਾਂ ਨੇ ਜੇਲ੍ਹ ਦੇ ਸੁਪਰਡੰਟ ਜਾਂ ਹੋਰ ਜ਼ਿਲ੍ਹਾ ਅਧਿਕਾਰੀਆਂ ਨਾਲ ਗੱਲ ਬਾਤ ਕਰਨ ਤੋਂ ਵੀ ਨਾਂਹ ਕਰ ਦਿੱਤੀ। ਕੈਦੀਆਂ ਨੇ ਅਜਿਹੀਆਂ ਕੁਝ ਕਠਨ ਮੰਗਾਂ ਪੇਸ਼ ਕੀਤੀਆਂ ਜਿਨ੍ਹਾਂ ਨੂੰ ਸਥਾਨਕ ਅਧਿਕਾਰੀ ਮੰਨਣ ਤੋਂ ਅਸਮਰਥ ਸਨ। ਇਸ ਦੇ ਬਾਵਜੂਦ ਵੀ ਉਥੇ ਗੈਰਸਰਕਾਰੀ ਵਿਅਕਤੀ ਦੀ ਸਹਾਇਤਾ ਨਾਲ ਕੈਦੀਆਂ ਨਾਲ ਗੱਲ ਬਾਤ ਸ਼ੁਰੂ ਹੋਈ। ਪਰ ਇਹ ਗੱਲ ਬਾਤ ਸਿਰੇ ਨਾ ਚੜ੍ਹ ਸਕੀ ਕਿਉਂ ਜੋ ਕੈਦੀਆਂ ਨੇ ਜੇਲ੍ਹ ਅਧਿਕਾਰੀਆਂ ਨੂੰ ਅਲਟੀਮੇਟਮ ਦੇ ਦਿੱਤਾ ਕਿ ਜੇਕਰ ਉਹ ਇੰਟਰਵਿਊ ਦੇ ਕਮਰੇ ਵਿਚ ਦੋਹਰੀ ਨਾਕਾਬੰਦੀ 20 ਮਿੰਟਾਂ ਦੇ ਅੰਦਰ ਅੰਦਰ ਹਟਾ ਨਹੀਂ ਲੈਣਗੇ, ਉਹ ਹਿੰਸਕ ਕਾਰਵਾਈ ਕਰਨਗੇ। ਜੇਲ੍ਹ ਅਧਿਕਾਰੀਆਂ ਨੇ ਇਸ ਮੁਆਮਲੇ ਵਿਚ ਦ੍ਰਿੜ੍ਹਤਾ ਵਿਖਾਈ ਜਿਸ ਨਾਲ ਸਥਿਤੀ ਵਿਚ ਕੁਝ ਸੁਧਾਰ ਹੋਇਆ। ਇੰਜ ਜਾਪਦਾ ਹੈ ਕਿ ਕੈਦੀ ਆਪਣੀਆਂ ਮੰਗਾਂ ਮੰਨਵਾਉਣ ਵਾਸਤੇ ਖੁਫੀਆ ਤੌਰ ਤੇ ਹਿੰਸਾ ਦੀ ਪਰਯੋਗ ਕਰਨ ਦੀਆਂ ਤਿਆਰੀਆਂ ਕਰਦੇ ਰਹੇ ਅਤੇ ਉਹਨਾਂ ਨੇ ਜੇਲ੍ਹ ਦੇ ਨਿਯਮਾਂ ਅਤੇ ਅਨੁਸ਼ਾਸਨ ਦੀ ਪਾਲਣਾ ਕਰਨ ਤੋਂ ਇਨਕਾਰ ਕਰ ਦਿੱਤਾ। ਕੈਦੀਆਂ ਨੇ ਆਪਣੇ ਆਗੂਆਂ ਤਹਿਤ ਜੇਲ੍ਹ ਵਿਚ ਆਪਣਾ ਵਖਰਾ

[ਮੁੱਖ ਮੰਤਰੀ]

ਪ੍ਰਸ਼ਾਸਨ ਕਾਇਮ ਕਰ ਲਿਆ ਅਤੇ ਕੈਦੀਆਂ ਦੀਆਂ ਇਕ ਤੋਂ ਦੂਜੀ ਜੇਲ੍ਹ ਵਿਚ ਜਿਹੜੀਆਂ ਸਾਧਾਰਨ ਤੌਰ ਤੇ ਬਦਲੀਆਂ ਹੁੰਦੀਆਂ ਹਨ ਉਨ੍ਹਾਂ ਵਿਚ ਰੁਕਾਵਟ ਪਾਉਣੀ ਸ਼ੁਰੂ ਕਰ ਦਿੱਤੀ । 27—3—69 ਨੂੰ ਜਿਹੜੀ ਘਟਨਾ ਵਾਪਰੀ ਉਹ ਇਹਨਾਂ ਕੈਦੀਆਂ ਦਾ ਆਪਣੀਆਂ ਮੰਗਾਂ ਤਲਵਾਰ ਦੀ ਨੋਕ ਤੇ ਮਨਵਾਉਣ ਦਾ ਹਠ-ਧਰਮੀ ਦਾ ਨਤੀਜਾ ਸੀ ।

ਕੈਦੀਆਂ ਦੀਆਂ ਮੰਗਾਂ ਸਰਕਾਰ ਦੇ ਵਿਚਾਰ ਅਧੀਨ ਸਨ ਪਰ ਕੈਦੀ ਜਾਇਜ਼ ਗੱਲ ਨੂੰ ਸੁਨਣ ਲਈ ਤਿਆਰ ਨਹੀਂ ਸਨ । 26—3—69 ਨੂੰ ਜੇਲ੍ਹ ਦੇ ਸੁਪਰਡੰਟ ਨੇ ਵੇਖਿਆ ਕਿ ਕੈਦੀਆਂ ਨੇ ਬੜੀ ਵਡੀ ਗਿਣਤੀ ਵਿਚ ਇੱਟਾਂ ਪੱਥਰ ਤੇ ਹੋਰ ਹੱਥ ਨਾਲ ਚਲਾਉਣ ਵਾਲੇ ਹਥਿਆਰ ਇੱਕਠੇ ਕਰ ਲਏ ਹਨ, ਜਿਸ ਤੋਂ ਪਤਾ ਲੱਗਦਾ ਸੀ ਕਿ ਇਹ ਸਮਗਰੀ ਇਨ੍ਹਾਂ ਨੇ ਕੋਈ ਚੰਗੇ ਪੁਰਅਮਨ ਆਸ਼ੇ ਨਾਲ ਨਹੀਂ ਇਕੱਠੀ ਕੀਤੀ ਸੀ । ਜ਼ੇਲ੍ਹ ਦੇ ਅਧਿਕਾਰੀਆਂ ਨੂੰ ਇਹ ਵੀ ਪੱਕੀ ਸੂਚਨਾ ਮਿਲ ਗਈ ਸੀ ਕਿ ਜਿਨ੍ਹਾਂ ਕੈਦੀਆਂ ਨੇ ਆਪਣੀਆਂ ਮੰਗਾਂ 27—3—69 ਤਕ ਮਨਵਾਣ ਲਈ ਧਮਕੀ ਦਿੱਤੀ ਹੋਈ ਹੈ, ਉਹ ਇਸ ਮਾਮਲੇ ਨੂੰ ਵਧਾਉਣ ਲਈ ਅਗਲੇ ਦਿਨ ਹਿੰਸਾ ਦੀ ਕਾਰਵਾਈ ਜ਼ਰੂਰ ਕਰਨਗੇ । ਜ਼ਿਲ੍ਹਾ ਦੇ ਡਿਪਟੀ ਕਮਿਸ਼ਨਰ ਨੂੰ ਜਦੋਂ ਇਸ ਸਥਿਤੀ ਬਾਰੇ ਦਸਿਆ ਗਿਆ ਤਾਂ ਉਹਨਾਂ ਨੇ ਲੋੜੀਂਦੀ ਵਾਧੂ ਪੁਲਿਸ ਦਾ ਬੰਦੋਬਸਤ ਕਰ ਲਿਆ । 27—3—69 ਨੂੰ ਜੇਲ੍ਹ ਕਰਮਚਾਰੀਆਂ ਨੇ ਇਹ ਕੋਸ਼ਿਸ਼ ਕੀਤੀ ਕਿ ਕੈਦੀਆਂ ਦੇ ਰਿੰਗ-ਲੀਡਰਾਂ ਨੂੰ ਇਕ ਬੈਰਕ ਵਿਚ ਅਲਗ ਕਰ ਦਿੱਤਾ ਜਾਵੇ । ਕੈਦੀਆਂ ਨੇ ਇਨ੍ਹਾਂ ਉਪਾਵਾਂ ਦੀ ਨਾ ਕੇਵਲ ਖਿਲਾਫ਼ਵਰਜ਼ੀ ਹੀ ਕੀਤੀ ਸਗੋਂ ਉਹ ਹਮਲਾ ਕਰਨ ਤੇ ਤੁਲ ਪਏ ਅਤੇ ਛਤਾਂ ਤੇ ਚੜ੍ਹ ਕੇ ਪਥਰਾਓ ਕਰਨਾ ਸ਼ੁਰੂ ਕਰ ਦਿੱਤਾ । ਇਸ ਦੇ ਨਾਲ ਹੀ ਇਕ ਹੋਰ ਬੈਰਕ ਦੇ ਕੈਦੀਆਂ ਨੇ ਰਾਤ ਦੀ ਵਰਤੋਂ ਵਾਲੀਆਂ ਟੱਟੀਆਂ ਦੇ ਦਰਵਾਜ਼ੇ ਤੋੜ ਦਿੱਤੇ ਅਤੇ ਫੇਰ ਦੂਜੀਆਂ ਬੈਰਕਾਂ ਦੇ ਜੰਦਰੇ ਤੋੜ ਕੇ ਦੂਜੇ ਕੈਦੀਆਂ ਨੂੰ ਕਢ ਕੇ ਛਤਾਂ ਤੇ ਲੈ ਗਏ ਅਤੇ ਜੋ ਕਰਮਚਾਰੀ ਉਨ੍ਹਾਂ ਦੇ ਨੇੜੇ ਜਾਣ ਦੀ ਕੋਸ਼ਿਸ਼ ਕਰਦੇ ਸਨ ਉਹਨਾਂ ਤੇ ਉਹ ਹਮਲਾ ਕਰ ਦਿੰਦੇ । ਜੇਲ੍ਹ ਅਤੇ ਜ਼ਿਲ੍ਹਾ ਅਧਿਕਾਰੀਆਂ ਨੇ ਕੈਦੀਆਂ ਨੂੰ ਛਤਾਂ ਤੋਂ ਹੇਠਾਂ ਉਤਾਰਨ ਲਈ ਹਰ ਕਿਸਮ ਦੀ ਪ੍ਰੇਰਨਾ ਕੀਤੀ ਤਾਂਕਿ ਉਹਨਾਂ ਨੂੰ ਗੱਲ ਬਾਤ ਰਾਹੀਂ ਸਮਝਾਇਆ ਜਾਵੇ । ਜਦੋਂ ਕੈਦੀਆਂ ਨੂੰ ਮਨਾਉਣ ਦੀਆਂ ਸਾਰੀਆਂ ਕੋਸ਼ਿਸ਼ਾਂ ਅਸਫਲ ਹੋ ਗਈਆਂ ਤਾਂ ਪੁਲਿਸ ਨੇ ਚੌਖੀ ਅਥਰੂ ਗੈਸ ਵਰਤੀ ਅਤੇ ਰਖਿਆ ਦੇ ਕੰਮ ਚਲਾਊ ਪਰਦੇ ਦੀ ਓਟ ਵਿਚ ਉਨ੍ਹਾਂ ਬੈਰਕਾਂ ਦੇ ਨੇੜੇ ਜਾਣ ਦੀ ਕੋਸ਼ਿਸ਼ ਕੀਤੀ । ਛੱਤਾਂ ਤੇ ਚੜ੍ਹੇ ਕੈਦੀਆਂ ਨੇ ਇਹਨਾਂ ਕਰਮਚਾਰੀਆਂ ਉਤੇ ਬੜੇ ਜ਼ੋਰ ਨਾਲ ਪਥਰਾਓ ਕੀਤਾ ਪਰ ਫਿਰ ਵੀ ਕੁਝ ਕਰਮਚਾਰੀਆਂ ਨੇ ਪੌੜੀਆਂ ਦੀ ਮਦਦ ਨਾਲ ਛੱਤ ਤੇ ਜਾਣ ਦੀ ਕੋਸ਼ਿਸ਼ ਕੀਤੀ । ਛੱਤਾਂ ਤੇ ਚੜ੍ਹੇ ਹੋਏ ਕੈਦੀਆਂ ਨੇ ਇਹਨਾਂ ਅਫ਼ਸਰਾਂ ਅਤੇ ਕਰਮਚਾਰੀਆਂ ਤੇ ਬੜੇ ਜ਼ੋਰ ਦਾ ਹਮਲਾ ਕਰ ਦਿੱਤਾ । ਇਹ ਵੇਖ ਕੇ ਕਿ ਇਨ੍ਹਾਂ ਅਫਸਰਾਂ ਤੇ ਕਰਮਚਾਰੀਆਂ ਦੀਆਂ ਜਾਨਾਂ ਖਤਰੇ ਵਿਚ ਸਨ, ਪੁਲਿਸ ਨੂੰ ਇਕ ਮੈਜਿਸਟ੍ਰੇਟ ਦੇ ਹੁਕਮ ਅਨੁਸਾਰ ਗੋਲੀ ਚਲਾਉਣੀ ਪਈ । ਪੁਲੀਸ ਨੂੰ ਦੋ ਵਾਰ ਇਨ੍ਹਾਂ ਹਾਲਤਾਂ ਵਿਚ ਹੋਰਨਾਂ ਬੈਰਕਾਂ ਵਲ ਵੀ ਗੋਲੀ ਚਲਾਉਣੀ ਪਈ । ਪੁਲੀਸ ਦੀ ਗੋਲੀ ਚਲਣ ਨਾਲ ਕੈਦੀ ਛੱਤਾਂ ਤੋਂ ਉਤਰ

ਆਏ ਪਰ ਉਨ੍ਹਾਂ ਨੇ ਜੇਲ੍ਹ ਦੇ ਮੈਦਾਨ ਵਿਚ ਆਕੇ ਬਲ ਪਰਯੋਗ ਜਾਰੀ ਰਖਿਆ । ਇਥੇ ਪੁਲਿਸ ਦੀ ਬਾਰ ਬਾਰ ਲਾਠੀ ਚਾਰਜ ਹੋਣ ਨਾਲ ਹੀ ਹਾਲਾਤ ਕਾਬੂ ਵਿਚ ਆਈ ਜਿਹੜੀ ਬਦਅਮਨੀ ਸਵੇਰੇ 7 ਵਜੇ ਸ਼ੁਰੂ ਹੋਈ ਸੀ ਉਸ ਤੇ ਸ਼ਾਮ ਦੇ ਲਗਪਗ 3 ਵਜੇ ਹੀ ਕਾਬੂ ਪਾਇਆ ਗਿਆ । ਇਨ੍ਹਾਂ ਕਾਰਵਾਈਆਂ ਦੇ ਨਾਲ ਇਕ ਕੈਦੀ ਮੌਕੇ ਤੇ ਮਰ ਗਿਆ ਅਤੇ 6 ਹੋਰ ਕੈਦੀ ਚੋਟਾਂ ਕਾਰਨ ਬਾਅਦ ਵਿਚ ਮਰੇ । ਮਰਨ ਵਾਲੇ 7 ਕੈਦੀਆਂ ਵਿਚੋਂ 3 ਗੋਲੀ ਦੇ ਜ਼ਖਮਾਂ ਕਰਕੇ ਮਰੇ ਸਨ । 6 ਮਰਨ ਵਾਲੇ ਉਮਰ ਕੈਦੀ ਸਨ । ਇਸ ਦੇ ਇਲਾਵਾ 57 ਕੈਦੀ ਜ਼ਖਮੀ ਹੋਏ ਜਿਨ੍ਹਾਂ ਵਿਚੋਂ 21 ਗੋਲੀਆਂ ਕਾਰਨ ਹੋਏ ਸਨ । 67 ਪੁਲਿਸ ਅਧਿਕਾਰੀ ਸਣੇ ਸੀਨੀਅਰ ਸੁਪਰਡੰਟ ਪੁਲੀਸ, 4 ਡਿਪਟੀ ਸੁਪਰਡੰਟ ਪੁਲੀਸ ਅਤੇ 9 ਨਾਨ-ਗਜ਼ਟਿਡ ਕਰਮਚਾਰੀ ਜ਼ਖਮੀ ਹੋਏ ਸਨ । 7 ਪੁਲੀਸ ਕਰਮਚਾਰੀ ਹਸਪਤਾਲ ਵਿਚ ਸਿਰ ਤੇ ਮੂੰਹ ਦੇ ਜ਼ਖਮਾਂ ਕਰਕੇ ਦਾਖਲ ਕੀਤੇ ਗਏ ਸਨ, ਜਿਨ੍ਹਾਂ ਵਿਚੋਂ ਕੁਝ ਨੂੰ ਸਖਤ ਚੋਟਾਂ ਆਈਆਂ ਹਨ । ਇਸ ਵਾਕਿਆ ਤੋਂ ਬਾਅਦ ਪੁਲਿਸ ਨੂੰ ਤਲਾਸ਼ੀ ਲੈਣ ਤੇ ਕਈ ਮਾਰੂ ਹਥਿਆਰ ਵੀ ਲਭੇ, ਜਿਹੜੇ ਕਿ ਕੈਦੀਆਂ ਨੇ ਆਪ ਤਿਆਰ ਕੀਤੇ ਹੋਏ ਸਨ । ਇਸ ਸਾਰੇ ਮਾਮਲੇ ਦੀ ਪੂਰੀ ਜਾਂਚ ਪੜਤਾਲ ਕਰਨ ਵਾਸਤੇ ਇਕ ਸਬ-ਡਵੀਜ਼ਨਲ ਮੈਜਿਸਟ੍ਰੇਟ ਨਿਯੁਕਤ ਕੀਤਾ ਗਿਆ ਹੈ । ਕੈਦੀਆਂ ਦੀਆਂ ਮੰਗਾਂ ਤੇ ਸਰਕਾਰ ਵਿਚਾਰ ਕਰ ਰਹੀ ਹੈ । ਇਹ ਬੜੀ.................

**ਸਰਦਾਰ ਲੱਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ ਆਰਡਰ, ਸਰ ।

(ਵਿਘਨ)

**ਸ਼੍ਰੀ ਸਪੀਕਰ** : ਚੀਫ ਮਨਿਸਟਰ ਸਾਹਿਬ ਨੂੰ ਸਟੇਟਮੈਂਟ ਤਾਂ ਦੇ ਲੈਣ ਦਿਉ ।

**(Let the Chief Minister complete his statement)**

**ਸਰਦਾਰ ਲੱਛਮਣ ਸਿੰਘ ਗਿੱਲ** : ਮੇਰਾ ਪੁਆਇੰਟ ਆਫ ਆਰਡਰ ਇਸ ਸਬੰਧ ਵਿਚ ਹੀ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਲਈ ਅਫਸਰ ਮੁਕੱਰਰ ਕਰ ਦਿੱਤਾ ਹੈ ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਦੀ ਇਹ ਸਟੇਟਮੈਂਟ ਆ ਜਾਣ ਤੋਂ ਬਾਅਦ ਕਿਸ ਅਫਸਰ ਦੀ ਮਜਾਲ ਹੋ ਸਕਦੀ ਹੈ ਕਿ ਉਹ ਆਪਣੀ ਰਿਪੋਰਟ ਇਸ ਦੇ ਬਰ-ਖਿਲਾਫ ਦੇਵੇ । ਇਸ ਲਈ ਮੈਂ ਇਹ ਕਹਾਂਗਾ ਕਿ ਇਸ ਸਾਰੇ ਨੂੰ ਆਫੀਸ਼ਲ ਰੀਕਾਰਡ ਵਿਚੋਂ ਐਕਸਪੰਜ ਕਰ ਦਿੱਤਾ ਜਾਵੇ (ਵਿਘਨ) ਅਤੇ ਇਹ ਪ੍ਰੈਸ ਵਿਚ ਵੀ ਨਹੀਂ ਜਾਣੀ ਚਾਹੀਦੀ । ਚੀਫ ਮਨਿਸਟਰ ਸਾਹਿਬ ਸ਼ਾਂਤੀ ਤੋਂ ਕੰਮ ਲੈਣ ਕਿਉਂਕਿ ਹਾਊਸ ਵਿਚ ਸਟੇਟਮੈਂਟ ਆ ਜਾਣ ਤੋਂ ਬਾਅਦ ਇਨਕੁਆਇਰੀ ਮੋਮਲ ਹੋ ਜਾਵੇਗੀ । ਇਤਨਾ ਘੋਰ ਅਤਿਆਚਾਰ ਕੀਤਾ ਗਿਆ ਹੈ ਇਸ ਦੀ ਇਨਕੁਆਇਰੀ ਵਿਚ ਪੱਖਪਾਤ ਹੋ ਜਾਵੇਗਾ । ਸੀ. ਐਮ. ਸਾਹਿਬ ਲੀਗਲ ਮਾਂਈਡਿਡ ਹਨ ਇਨ੍ਹਾਂ ਨੂੰ ਪਤਾ ਹੈ ਕਿ ਇਨਕੁਆਇਰੀ ਕਰਨ ਵਾਲੇ ਦੀ, ਜਿਸ ਨੂੰ ਲਾਇਆ ਗਿਆ ਹੈ, ਇਕ ਮਾਮੂਲੀ ਹੈਸੀਅਤ ਹੈ ਅਤੇ ਜੋ ਕੁਝ ਸੀ. ਐਮ. ਸਾਹਿਬ ਇਸ ਹਾਊਸ ਵਿਚ ਬਿਆਨ ਦੇ ਦੇਣ ਉਸ ਦੇ ਖਿਲਾਫ਼ ਉਹ ਕਿਸ ਤਰ੍ਹਾਂ ਕਰ ਸਕਦਾ ਹੈ । ਇਸ ਲਈ ਇਨ੍ਹਾਂ ਨੂੰ ਅਗੇ ਬੋਲਣ ਲਈ ਅਲਾਓ ਨਹੀਂ

[ਸਰਦਾਰ ਲੱਛਮਣ ਸਿੰਘ ਗਿੱਲ]

ਕਰਨਾ ਚਾਹੀਦਾ ਅਤੇ ਜੋ ਕੁਝ ਇਨ੍ਹਾਂ ਨੇ ਕਿਹਾ ਹੈ ਇਸ ਨੂੰ ਰਿਕਾਰਡ ਵਿਚੋਂ ਐਕਸਪੰਜ ਕਰ ਦੇਣਾ ਚਾਹੀਦਾ ਹੈ । (ਵਿਘਨ)

**Mr. Speaker** : Please hear him first. (Interruptions)

Let the hon. Chief Minister make a statement. I have already allowed him.

**ਮੁੱਖ ਮੰਤਰੀ** : ਇਸ ਸਾਰੇ ਮਾਮਲੇ ਦੀ ਪੂਰੀ ਜਾਂਚ ਪੜਤਾਲ ਕਰਨ ਵਾਸਤੇ ਇਕ ਸਬ-ਡਵੀਜ਼ਨਲ ਮੈਜਿਸਟ੍ਰੇਟ ਨਿਯੁਕਤ ਕੀਤਾ ਗਿਆ ਹੈ । ਕੈਦੀਆਂ ਦੀਆਂ ਮੰਗਾਂ ਤੇ ਸਰਕਾਰ ਵਿਚਾਰ ਕਰ ਰਹੀ ਹੈ । ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਕੈਦੀਆਂ ਨੇ ਹਾਲਾਤ ਵਿਗਾੜ ਦਿੱਤੇ ਤੇ ਹਿੰਸਕ ਕਾਰਵਾਈ ਤੇ ਉਤਰ ਆਏ ਭਾਵੇਂ ਉਨ੍ਹਾਂ ਨੂੰ ਭਰੋਸਾ ਦਿੱਤਾ ਗਿਆ ਸੀ ਕਿ ਉਨ੍ਹਾਂ ਦੀਆਂ ਜਾਇਜ਼ ਮੰਗਾਂ ਤੇ ਸਰਕਾਰ ਪੂਰੀ ਹਮਦਰਦੀ ਨਾਲ ਵਿਚਾਰ ਕਰੇਗੀ ।

ਮੈਂ ਇਸ ਘਟਨਾ ਤੇ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂ ਜੋ ਇਸ ਬਾਰੇ ਇਕ ਮੈਜਿਸ-ਟ੍ਰੇਟ ਰਾਹੀਂ ਜਾਂਚ ਪੜਤਾਲ ਜਾਰੀ ਹੈ ।

ਮੈਂ ਇਥੇ ਇਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਮੈਂ ਇਹ ਆਰਡਰ ਦੇ ਦਿੱਤਾ ਹੈ ਕਿ ਇਸ ਸਾਰੇ ਵਾਕੇ ਦੀ ਕਮਿਸ਼ਨਰ, ਜਲੰਧਰ ਡਵੀਜ਼ਨ ਇਨਕੁਆਇਰੀ ਕਰੇ । (ਵਿਘਨ)

**ਸਰਦਾਰ ਗੁਰਬੰਤਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਚੀਫ ਮਨਿਸਟਰ ਸਾਹਿਬ ਨੂੰ ਚੇਤੇ ਕਰਵਾਉਣਾ ਚਾਹੁੰਦਾ ਹਾਂ ਕਿ ਹਿੰਦੀ ਐਜੀਟੇਸ਼ਨ ਵਿਚ ਇਕ ਆਦਮੀ ਗੋਲੀ ਨਾਲ ਮਰ ਗਿਆ ਸੀ ਤਾਂ ਇਨ੍ਹਾਂ ਨੇ ਜ਼ੋਰ ਦਿੱਤਾ ਸੀ ਤਾਂ ਸਰਕਾਰ ਨੇ ਹਾਈ ਕੋਰਟ ਦੇ ਜੱਜ ਪਾਸੋਂ ਇਨਕੁਆਇਰੀ ਕਰਵਾਈ ਸੀ । ਇਥੇ ਸਤ ਆਦਮੀ ਮਾਰ ਦਿੱਤੇ ਗਏ ਹਨ ਇਸ ਲਈ ਅਸੀਂ ਪੁਰਜ਼ੋਰ ਮੰਗ ਕਰਦੇ ਹਾਂ ਕਿ ਇਨਕੁਆਇਰੀ ਹਾਈ ਕੋਰਟ ਦੇ ਜੱਜ ਵਲੋਂ ਕੀਤੀ ਜਾਣੀ ਚਾਹੀਦੀ ਹੈ । (ਵਿਘਨ) (ਸ਼ੋਰ)

**ਸਰਦਾਰ ਲੱਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਅਰਜ਼ ਕੀਤਾ ਸੀ ਅਤੇ ਹੁਣ ਵੀ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪੰਜਾਬ ਵਿਚ ਇਕ ਖੌਫਨਾਕ ਅਤੇ ਗਜ਼ਬਨਾਕ ਵਾਕਿਆ ਹੋਇਆ ਅਤੇ ਸਤ ਆਦਮੀਆਂ ਦੀਆਂ ਜਾਨਾਂ ਚਲੀਆਂ ਗਈਆਂ ਇਸ ਲਈ ਜਿਹੜੀ ਸਟੇਟਮੈਂਟ ਚੀਫ ਮਨਿਸਟਰ ਸਾਹਿਬ ਨੇ ਦਿੱਤੀ ਹੈ ਇਸ ਨੂੰ ਅਪੋਜ਼ੀਸ਼ਨ ਅਤੇ ਗੌਰਮਿੰਟ ਵਲੋਂ ਨਿੰਦਿਆ ਗਿਆ ਹੈ ਅਤੇ ਇਸ ਗੱਲ ਦੀ ਮੰਗ ਕੀਤੀ ਜਾ ਰਹੀ ਹੈ ਕਿ ਇਸ ਦੀ ਇਨਕੁਆਇਰੀ ਕਿਸੇ ਜੁਡੀਸ਼ਲੀ ਜੱਜ ਪਾਸੋਂ ਕਰਵਾਈ ਜਾਵੇ ਅਤੇ ਸਰਕਾਰ ਇਸ ਗੱਲ ਦੀ ਜਵਾਬਦੇਹ ਹੈ ਕਿ ਜੇਲ੍ਹਾਂ ਵਿਚ ਕੀ ਸਲੂਕ ਕੀਤਾ ਜਾਂਦਾ ਹੈ ਭਾਵੇਂ ਇਸ ਪਾਸੇ ਬੈਠੇ ਹਨ ਜਾਂ ਉਸ ਪਾਸੇ ਇਹ ਸਾਰੇ ਇਸ ਗੱਲ ਨੂੰ ਮਹਿਸੂਸ ਕਰ ਰਹੇ ਹਨ । ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਇਸ ਦੀ ਇਨਕੁਆ-ਇਰੀ ਲਈ ਕਮਿਸ਼ਨਰ ਨੂੰ ਮੁਕੱਰਰ ਕਰ ਦਿੱਤਾ ਗਿਆ ਹੈ ਇਸ ਲਈ ਮੈਂ ਚਾਹਾਂਗਾ ਕਿ ਜੋ ਕੁਝ

ਸਟੇਟਮੈਂਟ ਹਾਊਸ ਵਿਚ ਇਨ੍ਹਾਂ ਨੇ ਦਿੱਤੀ ਹੈ ਇਹ ਪ੍ਰੈਸ ਵਿਚ ਨਾ ਛਪੇ ਅਤੇ ਨਾ ਹੀ ਹਾਊਸ ਦੇ ਰਿਕਾਰਡ ਤੇ ਰਹੇ ਕਿਉਂਕਿ ਇਸ ਨਾਲ ਇਨਕੁਆਇਰੀ ਤੇ ਅਸਰ ਪੈ ਸਕਦਾ ਹੈ । ਕਮਿਸ਼ਨਰ ਪਾਸ ਜੁਡੀਸ਼ਲ ਦੇ ਇਲਾਵਾ ਐਗਜ਼ੇਕਟਿਵ ਫੰਕਸ਼ਨਜ਼ ਵੀ ਹਨ ਇਸ ਲਈ ਉਸ ਦੀ ਜੁਰਅਤ ਨਹੀਂ ਹੋ ਸਕਦੀ ਕਿ ਜੋ ਕੁਝ ਸੀ. ਐਮ. ਹਾਊਸ ਵਿਚ ਕਹੇ ਉਸ ਦੇ ਉਲਟ ਜਾਵੇ । (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ । (The hon. Member may take his seat)

**ਸਰਦਾਰ ਲੱਛਮਣ ਸਿੰਘ ਗਿੱਲ** : ਹਾਊਸ ਦੀ ਪੁਰ ਜ਼ੋਰ ਮੰਗ ਹੈ ਕਿ ਇਸ ਗੱਲ ਦੀ ਇਨਕੁਆਇਰੀ ਹਾਈ ਕੋਰਟ ਦਾ ਜੱਜ ਕਰੇ । ਇਸ ਲਈ ਮੈਂ ਕਹਾਂਗਾ ਕਿ ਹਿਸਟਰੀ ਯਾਦ ਕਰੇਗੀ ਕਿ ਤੁਸੀਂ ਆਪਣੇ ਫਰਾਇਜ਼ ਤੋਂ ਜ਼ਰਾ ਅਗੇ ਜਾ ਕੇ ਵੀ ਸਰਕਾਰ ਤੇ ਇਸ ਗੱਲ ਤੇ ਜ਼ੋਰ ਦੇਵੋ...

(ਵਿਘਨ)

**ਸ਼੍ਰੀ ਸਪੀਕਰ** : ਉਨ੍ਹਾਂ ਦੀ ਮੰਗ ਸੀ ਕਿ ਸਟੇਟਮੈਂਟ ਚੀਫ ਮਨਿਸਟਰ ਵਲੋਂ ਆਵੇ ਅਤੇ ਉਹ ਦੇ ਦਿੱਤੀ ਗਈ । ਹੁਣ ਉਸ ਸਟੇਟਮੈਂਟ ਤੇ ਬਹਿਸ ਨਹੀਂ ਹੋ ਸਕਦੀ । (The House desired to have a statement on this issue from the Chief Minister and that has been made. No discussion can be allowed on the statement.)

**ਸਰਦਾਰ ਲੱਛਮਣ ਸਿੰਘ ਗਿੱਲ** : ਤੁਸੀਂ ਤਾਂ ਸਪੀਕਰ ਸਾਹਿਬ, ਪੁਰਾਣੇ ਮੈਂਬਰ ਹੋ ਅਤੇ ਤੁਹਾਨੂੰ ਪਤਾ ਹੈ ਕਿ ਜੇਕਰ ਸੀ. ਐਮ. ਬਿਆਨ ਦੇ ਦੇਵੇ ਤਾਂ ਬਾਅਦ ਦੀ ਕਾਰਵਾਈ ਮੋਹਮਲ ਹੋ ਜਾਂਦੀ ਹੈ । ਕੌਣ ਆਦਮੀ ਹੈ ਅਤੇ ਕਿਸ ਅਫਸਰ ਦੀ ਜੁਰਅਤ ਹੋ ਸਕਦੀ ਹੈ ਕਿ ਬਾਅਦ ਵਿਚ ਕੀਤੀ ਕਾਰਵਾਈ ਸੀ. ਐਮ. ਦੀ ਸਟੇਟਮੈਂਟ ਦੇ ਉਲਟ ਜਾਵੇ । ਇਹ ਤਾਂ ਕੰਟ੍ਰੋਵਰਸੀ ਨੂੰ ਬੰਦ ਕਰਨ ਦਾ ਇਕ ਖੁਸ਼ਨੁਮਾ ਤਰੀਕਾ ਹੈ । ਪਹਿਲਾਂ ਸੀ. ਐਮ. ਸਟੇਟਮੈਂਟ ਦੇਵੇ ਫਿਰ ਕਮਿਸ਼ਨਰ ਨੂੰ ਕਿਹਾ ਜਾਵੇ ਕਿ ਉਹ ਰਿਪੋਰਟ ਦੇਵੇ । (ਵਿਘਨ) (ਸ਼ੋਰ)

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਅਰਜ਼ ਇਹ ਹੈ ਕਿ ਇਹ ਇਕ ਅਸਟੈਬਲਿਸ਼ਡ ਕਨਵੈਨਸ਼ਨ ਹੈ ਕਿ ਐਡਜਰਨਮੈਂਟ ਮੋਸ਼ਨ ਨਾਰਮਲੀ ਬਜਟ ਸੈਸ਼ਨ ਵਿਚ ਐਡਮਿਟ ਨਹੀਂ ਹੁੰਦੀ ਲੇਕਿਨ ਇਹ ਵੀ ਠੀਕ ਹੈ ਕਿ ਐਬਨਾਰਮਲ ਹਾਲਤ ਵਿਚ ਇਹ ਐਡਮਿਟ ਹੋ ਜਾਂਦੀ ਹੈ । ਕੈਰਲ ਦੀ ਅਸੈਂਬਲੀ ਵਿਚ ਐਡਜਰਨਮੈਂਟ ਮੋਸ਼ਨ ਐਡਮਿਟ ਹੋਈ । ਇਹ ਮਾਮਲਾ ਬੜਾ ਅਹਿਮ ਹੈ ਅਤੇ ਬਜਟ ਤੇ ਜਨਰਲ ਡਿਸਕਸ਼ਨ ਵਿਚ ਇਹ ਪੂਰੀ ਤਰ੍ਹਾਂ ਨਹੀਂ ਆ ਸਕਦਾ । ਅਤੇ ਉਹ ਕਾਫੀ ਨਹੀਂ । ਦੂਜੀ ਗੱਲ ਇਹ ਹੈ ਕਿ ਕੁਝ ਵਾਈਟਲ ਇਸ਼ੂਜ਼ ਤੇ ਸੀ. ਐਮ. ਸਾਹਿਬ ਖਾਮੋਸ਼ ਰਹੇ ਹਨ ਆਪਣੀ ਸਟੇਟਮੈਂਟ ਵਿਚ ਕਿ ਕਿਉਂ ਲਾਸ਼ਾਂ ਵਾਰਸਾਂ ਨੂੰ ਨਹੀਂ ਦਿੱਤੀਆਂ

[ਕਾਮਰੇਡ ਸੱਤਪਾਲ ਡਾਂਗ]

ਗਈਆਂ ਉਨ੍ਹਾਂ ਨੂੰ ਕਿਥੇ ਗਿਰਾ ਦਿੱਤਾ ਗਿਆ। (ਵਿਘਨ) (ਸ਼ੋਰ)

ਸਪੀਕਰ ਸਾਹਿਬ, ਸੀ. ਐਮ. ਸਾਹਿਬ ਇਹ ਗੱਲ ਆਪਣੀ ਸਟੇਟਮੈਂਟ ਵਿਚ ਮੰਨੇ ਹਨ ਕਿ ਝਗੜਾ ਚਲਦਾ ਸੀ ਅਤੇ ਉਨ੍ਹਾਂ ਦੀਆਂ ਮੰਗਾਂ ਵੀ ਜਾਇਜ਼ ਹੋ ਸਕਦੀਆਂ ਨੇ। ਇਹ ਵੀ ਇਨ੍ਹਾਂ ਨੂੰ ਪਤਾ ਹੈ ਕਿ.........(ਵਿਘਨ) (ਸ਼ੋਰ)

**Mr. Speaker** : Please take your seat.

**ਕਾਮਰੇਡ ਸੱਤਪਾਲ ਡਾਂਗ** : ਜਾਂ ਤਾਂ ਸਪੀਕਰ ਸਾਹਿਬ, ਇਸ ਲਈ ਦੋ ਘੰਟੇ ਦੀ ਡਿਸਕਸ਼ਨ ਦਾ ਟਾਈਮ ਰੱਖ ਦਿੱਤਾ ਜਾਵੇ ਜਾਂ ਐਡਜਰਨਮੈਂਟ ਮੋਸ਼ਨ ਐਡਮਿਟ ਕਰ ਲਈ ਜਾਵੇ।

(ਵਿਘਨ)

**ਸ਼੍ਰੀ ਸਪੀਕਰ** : ਮੈਂ ਕਹਿ ਚੁਕਾ ਹਾਂ ਕਿ ਡਿਸਕਸ਼ਨ ਲਈ ਵੱਖਰਾ ਨੋਟਿਸ ਦੇ ਦਿਉ।

(I have already stated that the hon. Member should bring in a separate motion for two hours, discussion.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਨੋਟਿਸ ਤਾਂ ਆਪ ਪਾਸ ਭੇਜ ਦਿੱਤਾ ਗਿਆ ਹੈ। (ਵਿਘਨ) (ਸ਼ੋਰ)

**ਸਰਦਾਰ ਲੱਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰੀ ਬੇਨਤੀ ਇਹ ਹੈ ਕਿ ਇਹ ਸਟੇਟਮੈਂਟ ਜੋ ਚੀਫ਼ ਮਨਿਸਟਰ ਨੇ ਦਿੱਤੀ ਹੈ ਰੀਕਾਰਡ ਤੇ ਨਹੀਂ ਰਹਿਣੀ ਚਾਹੀਦੀ ਅਤੇ ਐਕਸਪੰਜ ਕਰ ਦੇਣੀ ਚਾਹੀਦੀ ਹੈ। (ਵਿਘਨ) (ਸ਼ੋਰ) ਇਸ ਤੇ ਤੁਸੀਂ ਆਪਣਾ ਫੈਸਲਾ ਦਿਉ।

**ਸ਼੍ਰੀ ਸਪੀਕਰ** : ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਐਗਜ਼ੈਕਟਿਵ ਵਲੋਂ ਇਨਕੁਆਇਰੀ ਹੋ ਰਹੀ ਹੈ। (The Chief Minister has already informed the House that Executive Enquiry is being held.) (ਵਿਘਨ) (ਸ਼ੋਰ)

**ਸਰਦਾਰ ਲੱਛਮਣ ਸਿੰਘ ਗਿੱਲ** : ਸਾਰੇ ਹਾਊਸ ਦੇ ਮੈਂਬਰਾਂ ਨੇ ਕਿਹਾ ਹੈ ਅਤੇ ਹਾਈ ਕੋਰਟ ਦੇ ਜੱਜ ਵਲੋਂ ਜੁਡੀਸ਼ਲ ਇਨਕੁਆਇਰੀ ਕਰਾਏ ਜਾਣ ਦੀ ਮੰਗ ਕੀਤੀ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ** : ਸੀ. ਐਮ. ਸਾਹਿਬ ਵਲੋਂ ਸਟੇਟਮੈਂਟ ਆ ਗਈ ਹੈ। ਸਾਡਾ ਹੱਕ ਹੈ ਅਸੀਂ ਕੁਐਸਚਨ ਪੁਟ ਕਰ ਸਕੀਏ।

**Mr. Speaker** : I have disallowed it. (ਵਿਘਨ)

**ਸਰਦਾਰ ਉਮਰਾਓ ਸਿੰਘ** : ਸਟੇਟਮੈਂਟ ਦਿੱਤਾ ਗਿਆ ਹੈ ਅਤੇ ਜ਼ਰੂਰੀ ਹੋ ਜਾਂਦਾ ਹੈ ਕਿ ਮੈਂਬਰਾਂ ਦੀ ਤਸੱਲੀ ਕਰ ਲਈ ਜਾਵੇ। ਵਿਘਨ.........ਸ਼ੋਰ

**ਸ਼੍ਰੀ ਸਪੀਕਰ** : ਬਜਟ ਦੀ ਜਨਰਲ ਡਿਸਕਸ਼ਨ ਵੇਲੇ ਇਸ ਬਾਰੇ ਹੋਰ ਕੁਝ ਕਹਿ ਲੈਣਾ। ਇਹ ਗੱਲ ਗੌਰਮੈਂਟ ਦੇ ਨੋਟਿਸ ਵਿਚ ਹੈ। (The hon. Members can discuss it

during the discussion on the Budget. This has already come to the notice of the Government.) (ਵਿਘਨ)

**ਸਰਦਾਰ ਉਮਰਾਓ ਸਿੰਘ :** ਸੀ. ਐਮ. ਸਾਹਿਬ ਨੇ ਕਮਿਸ਼ਨਰ ਵਲੋਂ ਇਨਕੁਆਇਰੀ ਕਹੀ ਹੈ ਅਸੀਂ ਜੁਡੀਸ਼ਲ ਇਨਕੁਆਇਰੀ ਹਾਈ ਕੋਰਟ ਦੇ ਜੱਜ ਦੀ ਚਾਹੁੰਦੇ ਹਾਂ ਅਤੇ ਅਸੈਂਬਲੀ ਦੇ ਮੈਂਬਰਾਂ ਨੂੰ ਇਜਾਜ਼ਤ ਹੋਣੀ ਚਾਹੀਦੀ ਹੈ ਕਿ ਆਪ ਜਾ ਕੇ ਜੇਲ੍ਹ ਦੇ ਹਾਲਾਤ ਦੇਖਣ । (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਮੈਂ ਰੂਲ 64 ਪੜ੍ਹ ਦਿੰਦਾ ਹਾਂ । (I would like to refer to Rule 64) (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ.........(ਵਿਘਨ) (ਸ਼ੋਰ)

**ਕੈਪਟਨ ਰਤਨ ਸਿੰਘ :** ਸਤ ਕੈਦੀ ਇਨ੍ਹਾਂ ਨੇ ਗੋਲੀ ਨਾਲ ਮਾਰ ਦਿੱਤੇ ਹਨ ਅਤੇ ਇਸ ਪਾਸੇ ਤੁਸੀਂ ਇਜਾਜ਼ਤ ਨਹੀਂ ਦੇ ਰਹੇ ਕਿ ਸਰਕਾਰ......

**ਸ੍ਰੀ ਸਪੀਕਰ :** ਤੁਸੀਂ ਕੈਪਟਨ ਸਾਹਿਬ ਕਿਸ ਗੱਲ ਤੇ ਬੋਲ ਰਹੇ ਹੋ ? (On what point has the hon. Deputy Leader of the Opposition risen to speak ?)

**ਕੈਪਟਨ ਰਤਨ ਸਿੰਘ :** ਮੈਂ ਆਪਣੇ ਪੁਆਇੰਟ ਆਫ਼ ਆਰਡਰ ਤੇ ਖੜਾ ਹੋਇਆ ਹਾਂ । (ਹਾਸਾ) (ਵਿਘਨ)

**Mr. Speaker** : Rule 64 of the Rules of Procedure and Conduct of Business in the Punjab Legislative Assembly is—

> "A statement may be made by a Minister on a matter of public importance with the permission of the Speaker but no question shall be asked nor discussion take place thereon at the time the statement is made."

(At this stage, many hon. Members rose on points of order. There were interruptions and Noise in the House.)

**ਕਾਮਰੇਡ ਸੱਤਪਾਲ ਡਾਂਗ :** ਇਹ ਰੂਲ ਜਿਹੜਾ ਸਪੀਕਰ ਸਾਹਿਬ, ਆਪ ਨੇ ਪੜ੍ਹਿਆ ਹੈ ਇਸ ਵਿਚ ਇਹ ਹੈ ਕਿ ਕੋਈ ਮਨਿਸਟਰ ਕੋਈ ਬਿਆਨ ਦੇ ਦੇਵੇ ਤਾਂ ਉਸ ਤੇ ਕੋਈ ਸਵਾਲ ਨਹੀਂ ਪੁਛਿਆ ਜਾ ਸਕਦਾ ਅਤੇ ਨਾ ਹੀ ਕੋਈ ਡਿਸਕਸ਼ਨ ਕੀਤੀ ਜਾ ਸਕਦੀ ਹੈ । ਪਰ ਮੇਰੀ ਬੇਨਤੀ ਇਹ ਹੈ ਕਿ ਕਾਲ ਅਟੈਨਸ਼ਨ ਇਸ ਮਜ਼ਮੂਨ ਤੇ ਆਈ ਹੈ ਅਤੇ ਇਸ ਨੂੰ ਉਸ ਦੇ ਜਵਾਬ ਵਿਚ ਸਮਝਿਆ ਜਾਵੇ ਅਤੇ ਸਾਨੂੰ ਸਵਾਲ ਕਰਨ ਦੀ ਇਜਾਜ਼ਤ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ :** ਨੋਟਿਸ ਆ ਚੁਕਾ ਹੈ ਤੁਸੀਂ ਬਾਅਦ ਵਿਚ ਸਵਾਲ ਪੁਛ ਲੈਣਾ । (The notice has been received. The hon. Member may ask question afterwards.) (ਵਿਘਨ) (ਸ਼ੋਰ)

**ਸਰਦਾਰ ਗੁਰਬੰਤਾ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਜਿਹੜਾ ਵਾਕਿਆ ਫ਼ਿਰੋਜ਼ਪੁਰ ਜੇਲ੍ਹ ਵਿਚ ਹੋਇਆ ਹੈ ਇਸ ਦੀ ਮਿਸਾਲ ਨਹੀਂ ਮਿਲਦੀ। ਪਹਿਲਾਂ ਪੁਲਿਸ ਦੀ ਫਾਇਰਿੰਗ ਨਾਲ ਇਕ ਆਦਮੀ ਮਰ ਗਿਆ ਸੀ ਤਾਂ ਅਸੀਂ ਜੁਡੀਸ਼ਲ ਇਨਕੁਆਇਰੀ ਕਰਾਈ ਸੀ ਪਰ ਹੁਣ ਸਤ ਮਾਰ ਦਿੱਤੇ ਗਏ ਹਨ ਅਤੇ ਇਸ ਲਈ ਸਰਕਾਰ ਜੁਡੀਸ਼ਲ ਇਨਕੁਆਇਰੀ ਕਰਾਉਣ ਲਈ ਕਿਉਂ ਤਿਆਰ ਨਹੀਂ ? (ਵਿਘਨ) (ਸ਼ੋਰ)

**Mr. Speaker** : No discussion please.

**ਸਰਦਾਰ ਗੁਰਬੰਤਾ ਸਿੰਘ :** ਮੇਰੀ ਅਰਜ਼ ਤਾਂ ਸੁਣ ਲਉ। ਐਜੀਟੇਸ਼ਨ ਵਿਚ ਇਕ ਆਦਮੀ ਮਰ ਗਿਆ ਸੀ ਤਾਂ ਅਸੀਂ ਜੁਡੀਸ਼ਲ ਇਨਕੁਆਇਰੀ ਕਰਾਈ ਸੀ।

ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ, ਸਪੀਕਰ ਸਾਹਿਬ, ਮੈਂ ਬੜੇ ਅਦਬ ਦੇ ਨਾਲ ਗੁਜ਼ਾਰਸ਼ ਕਰਾਂਗਾ ਕਿ ਇਹ ਕੋਈ ਪਹਿਲੀ ਦਫਾ ਦਾ ਵਾਕਿਆ ਨਹੀਂ ਹੈ। ਪਹਿਲਾਂ ਵੀ ਜੇਲ੍ਹ ਦੇ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਪਿਛਲੀਆਂ ਸਰਕਾਰਾਂ ਦੇ ਵਕਤ ਅਕਸਰ ਹੁੰਦੀਆਂ ਰਹੀਆਂ ਹਨ ਕਈ ਦਫਾ ਗੋਲੀ ਚੱਲੀ, ਕਈ ਦਫਾ ਲਾਠੀਚਾਰਜ ਹੋਏ ਪਰ ਉਸ ਵੇਲੇ ਦੀਆਂ ਸਰਕਾਰਾਂ ਨੇ ਕਿਸੇ ਇਕ ਆਦਮੀ ਦੇ ਰਾਹੀਂ ਕਦੇ ਇਨਕੁਆਇਰੀ ਕਰਾਉਣ ਦਾ ਯਤਨ ਨਹੀਂ ਕੀਤਾ। ਹਮੇਸ਼ਾ ਕੋਈ ਹਾਈਕੋਰਟ ਦੇ ਜੱਜ ਨੂੰ ਲਾਉਂਦੇ ਰਹੇ ਹਨ। ਇਨ੍ਹਾਂ ਨੂੰ ਜੇ ਏਥੇ ਸਾਰੇ ਕਹਿੰਦੇ ਹਨ ਕਿ ਕਿਸੇ ਹਾਈਕੋਰਟ ਦੇ ਜੱਜ ਰਾਹੀਂ ਇਹ ਇਨਕੁਆਇਰੀ ਹੋਵੇ ਤਾਂ ਕੀ ਇਤਰਾਜ਼ ਹੈ।

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। (This is no point of order.)

———

WALK-OUT

**ਸਰਦਾਰ ਲੱਛਮਣ ਸਿੰਘ ਗਿੱਲ :** ਜੇ ਇਸ ਤਰ੍ਹਾਂ ਦੀ ਗੱਲ ਹੈ ਤਾਂ ਮੈਂ ਸਰਕਾਰ ਨੂੰ ਕਹਾਂਗਾ ਕਿ ਜੋ ਕਾਰਵਾਈ ਇਸ ਵੇਲੇ ਹੋ ਰਹੀ ਹੈ, ਇਹ ਰਿਕਾਰਡ ਦੇ ਵਿਚ ਨਹੀਂ ਆਉਣੀ ਚਾਹੀਦੀ। ਜੇ ਜੁਡੀਸ਼ਰੀ ਰਾਹੀਂ ਪੜਤਾਲ ਕਰਾਉਣੀ ਹੋਵੇ ਤਾਂ ਠੀਕ ਹੈ ਨਹੀਂ ਤਾਂ ਇਹ ਰਿਕਾਰਡ ਵਿਚੋਂ ਨਿਕਲ ਜਾਣੀ ਚਾਹੀਦੀ ਹੈ।

**ਸ੍ਰੀ ਸਪੀਕਰ :** ਇਹ ਰੀਕਾਰਡ ਦੇ ਵਿਚ ਰਹੇਗੀ। (It will form part of the record.)

**ਸਰਦਾਰ ਲੱਛਮਣ ਸਿੰਘ ਗਿੱਲ :** ਜੇਕਰ ਇਹ ਗੱਲ ਹੈ ਤਾਂ ਮੈਂ ਆਪ ਦੇ ਰੂਲਿੰਗ ਦੇ ਖਿਲਾਫ ਪ੍ਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦਾ ਹਾਂ।

(ਇਸ ਵੇਲੇ ਸਰਦਾਰ ਲੱਛਮਣ ਸਿੰਘ ਗਿੱਲ ਹਾਊਸ ਦੇ ਵਿਚੋਂ ਚਲੇ ਗਏ)

**ਸਰਦਾਰ ਗੁਰਬੰਤਾ ਸਿੰਘ :** (ਵਿਘਨ) (ਸ਼ੋਰ) ਪੰਜਾਬ ਦਾ ਇਹ ਇਕ ਬਹੁਤ ਇੰਪਾਰ-ਟੈਂਟ ਮਸਲਾ ਹੈ (ਸ਼ੋਰ) ਪੰਜਾਬ ਦੀ ਵਜ਼ਾਰਤ ਵਿਚ ਤਾਂ ਪਹਿਲਾ ਵਾਕਿਆ ਹੈ (ਵਿਘਨ) ਪਹਿਲਾਂ ਜਦੋਂ ਕਾਂਗਰਸ ਦੀ ਵਜ਼ਾਰਤ ਸੀ, ਉਸ ਵੇਲੇ ਇਕ ਕੈਦੀ ਜਲੰਧਰ ਜੇਲ੍ਹ ਵਿਚ ਮਰਿਆ ਸੀ ਅਤੇ

ਇਕ ਸੈਂਟਰਲ ਜੇਲ੍ਹ ਦੇ ਵਿਚ ਮਰਿਆ ਸੀ, ਸਰਕਾਰ ਨੇ ਇਨਕੁਆਇਰੀ ਕਿਸੇ ਇਕ ਅਫਸਰ ਤੋਂ ਨਹੀਂ ਕਰਵਾਈ, ਜੁਡੀਸ਼ਲ ਕਮਿਸ਼ਨ ਦੇ ਰਾਹੀਂ ਕਰਵਾਈ ਸੀ। (ਸ਼ੋਰ) (ਆਵਾਜ਼ਾਂ) ਮੈਂ ਫੇਰ ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਤੁਸੀਂ ਜੁਡੀਸ਼ਲ ਇਨਕੁਆਇਰੀ ਕਰਵਾਓ......(ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰੱਖੋ। (The hon. Member may please resume his seat.)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਕਿਸੇ ਇਕਲੇ ਦੀ ਮੰਗ ਨਹੀਂ ਇਹ ਸਾਰੀ ਅਪੋਜ਼ੀਸ਼ਨ ਦੀ ਮੰਗ ਹੈ। ਇਸ ਦੀ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ......(ਵਿਘਨ)

**Mr. Speaker** : Please take your seat. (Noise)

————

## CALL ATTENTION NOTICES

(ਕ੍ਰਮ ਨੰ: 82)

**1. ਕਾਮਰੇਡ ਬਾਬੂ ਸਿੰਘ ਮਾਸਟਰ,**
**2. ਕਾਮਰੇਡ ਸੱਤਪਾਲ ਡਾਂਗ,**

ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ, ਅਰਥਾਤ 1965 ਵਿਚ ਪੈਪਸੂ ਸਰਕਾਰ ਦੁਆਰਾ ਫਰੀਦ ਕੋਟ ਸੰਸਥਾ, ਜ਼ਿਲ੍ਹਾ ਬਠਿੰਡਾ, ਵਿਚ ਜਾਰੀ ਕੀਤੇ ਗਏ ਵੈਟਰਨਰੀ ਸਾਇੰਸ ਅਤੇ ਐਨੀਮਲ ਹਸਬੈਂਡਰੀ ਦੇ ਦੋ ਸਾਲਾ ਕੋਰਸ ਦੇ 70 ਉਮੀਦਵਾਰਾਂ ਨੂੰ ਡਿਪਲੋਮਾ ਸਰਟੀਫ਼ਿਕੇਟ ਨਹੀਂ ਦਿਤੇ ਗਏ ਭਾਵੇਂ ਪੂਰੇ 12 ਸਾਲ ਗੁਜ਼ਰ ਚੁਕੇ ਹਨ ਅਤੇ ਪੈਪਸੂ ਸਰਕਾਰ ਨੇ ਸਮੇਂ ਅਤੇ ਸਿਖਿਆ ਦੇ ਪੱਧਰ ਬਾਰੇ ਆਈ. ਸੀ. ਏ. ਆਰ. ਅਨੁਸਾਰ ਗਜ਼ਟ ਨੋਟੀਫਿਕੇਸ਼ਨ ਦੁਆਰਾ ਕਲਾਸ ਚਾਲੂ ਕੀਤੀ ਸੀ। ਉਨ੍ਹਾਂ ਵਿਅਕਤੀਆਂ ਨੂੰ ਕੰਡੇਨੰਸ ਕੋਰਸ ਆਦਿ ਵਜੋਂ ਉਚ ਸਿਖਿਆ ਪ੍ਰਾਪਤ ਕਰਨ ਵਿਚ ਭਾਰੀ ਔਕੜਾਂ ਪੇਸ਼ ਆ ਰਹੀਆਂ ਹਨ। ਭਾਰਤ ਵਿਚ ਦੂਜੇ 10 ਕੇਂਦਰਾਂ ਅਰਥਾਤ ਬੀਕਾਨੇਰ (ਰਾਜਸਥਾਨ) ਪਟਨਾ (ਬਿਹਾਰ) ਆਦਿ ਨੇ ਲੋੜੀਂਦੇ ਸਰਟੀਫਿਕੇਟ ਜਾਰੀ ਕਰ ਦਿਤੇ ਹਨ। ਉਨ੍ਹਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਅਤੇ ਇਨਸਾਫ਼ ਦੇਣ ਸਬੰਧੀ ਸਬੰਧਤ ਮੰਤਰੀ ਬਿਆਨ ਦੇਣ ਦੀ ਕਿਰਪਾ ਕਰਨ।

**Mr. Speaker** : Admitted. The Minister concerned may make a statement.

**ਸਰਦਾਰ ਸੰਤੋਖ ਸਿੰਘ** : ਸਪੀਕਰ ਸਾਹਿਬ, ਪਹਿਲਾਂ ਇਕ ਗੱਲ ਦਾ ਫੈਸਲਾ ਹੋ ਜਾਣਾ ਚਾਹੀਦਾ ਸੀ। ਤੁਸੀਂ ਪਹਿਲੀ ਕਾਲ ਅਟੈਨਸ਼ਨ ਮੋਸ਼ਨ ਦਾ ਫ਼ੈਸਲਾ ਨਹੀਂ ਕੀਤਾ ਅਤੇ ਦੂਸਰੀ ਸ਼ੁਰੂ ਕਰ ਦਿੱਤੀ। ਇਧਰਲੇ ਸਾਰੇ ਮੈਂਬਰਜ਼ ਦੀ ਮੰਗ ਹੈ ਕਿ ਇਸ ਦੀ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ। (ਸ਼ੋਰ)

**Mr. Speaker** : No repetition. Please take your seat.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਅਸੀਂ ਜੁਡੀਸ਼ਲ ਇਨਕੁਆਇਰੀ ਦੀ ਡੀਮਾਂਡ ਕਰਦੇ ਹਾਂ । (ਸ਼ੋਰ)

**Mr. Speaker** : Take your seat, please.

**ਸਰਦਾਰ ਉਮਰਾਓ ਸਿੰਘ** : ਸਾਨੂੰ ਪਹਿਲਾਂ ਚੀਫ਼ ਮਨਿਸਟਰ ਤੋਂ ਜਵਾਬ ਤਾਂ ਲੈ ਲੈਣ ਦੇਓ ।

**Mr. Speaker** : I say, please take your seat.

**ਸਰਦਾਰ ਕਪੂਰ ਸਿੰਘ** :—ਅਧਯਕਸ਼ ਸਾਹਿਬ, ਮੈਂ ਇਕ ਸਨਿਮਰ ਬੇਨਤੀ ਕਰਨ ਲੱਗਾ ਹਾਂ ! ਉਹ ਇਹ ਕਿ ਇਸ ਸਦਨ ਦੇ ਉਸ ਪਾਸੇ ਵੱਲੋਂ ਭਰਪੂਰ ਭਾਵਨਾਵਾਂ ਦਾ ਪ੍ਰਗਟਾਵਾ ਕਰਦੇ ਹੋਏ ਇਹ ਵਿਸ਼ੇਸ਼ ਮੰਗ ਕੀਤੀ ਜਾ ਰਹੀ ਹੈ ਕਿ ਫ਼ਿਰੋਜ਼ਪੁਰ ਸੈਂਟਰਲ ਜੇਲ੍ਹ ਵਿਚ ਹੋਈ ਦੁਰਘਟਨਾ ਸੰਬੰਧੀ ਉਚ ਨਿਆਯ ਪੱਧਤੀ ਦੁਆਰਾ ਪੜਤਾਲ ਜੁਡੀਸ਼ਲ ਕਮਿਸ਼ਨ ਰਾਹੀਂ ਕਰਾਈ ਜਾਵੇ । ਇਸ ਸਦਨ ਦੀਆਂ ਭਾਵਨਾਵਾਂ ਦਾ ਪੂਰਾ ਸਤਕਾਰ ਕਰਦੇ ਹੋਏ ਮੁੱਖ ਮੰਤਰੀ ਜੀ ਹੁਣ ਆਪਣਾ ਪ੍ਰਤਿਕਰਮ ਬਿਆਨ ਕਰਨ ।

**ਮੁੱਖ ਮੰਤਰੀ** : ਇਸ ਵੇਲੇ ਦੀ ਪੁਜ਼ੀਸ਼ਨ ਇਹੋ ਹੈ ਕਿ ਇਹ ਇਨਕੁਆਇਰੀ ਪਹਿਲਾਂ ਇਕ ਮੈਜਿਸਟਰੇਟ ਰਾਹੀਂ ਕਰਵਾਉਣੀ ਸੀ ਪਰ ਹੁਣ ਜ਼ਿਲ੍ਹੇ ਦੇ ਕਮਿਸ਼ਨਰ ਨੂੰ ਜਾਂਚ-ਪੜਤਾਲ ਲਈ ਕਿਹਾ ਗਿਆ ਹੈ । ਇਸ ਵੇਲੇ ਦੀ ਪੁਜ਼ੀਸ਼ਨ ਇਹ ਹੈ ਕਿ ਇਨਕੁਆਇਰੀ ਕਮਿਸ਼ਨਰ ਹੀ ਕਰੇਗਾ । (ਸ਼ੋਰ)

**ਸਰਦਾਰ ਗੁਰਬੰਤਾ ਸਿੰਘ** : ਜੇ ਫੇਰ ਨਹੀਂ ਮੰਨਦੇ ਤਾਂ ਅਸੀਂ ਉਠ ਕੇ ਚਲੇ ਜਾਂਦੇ ਹਾਂ । ਸਾਡਾ ਬੈਠਣ ਦਾ ਇਥੇ ਕੋਈ ਫਾਇਦਾ ਨਹੀਂ । (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਕ ਆਈ. ਏ. ਐਸ. ਅਫਸਰ ਕੀ ਇਨਕੁਆਇਰੀ ਕਰੇਗਾ । ਕਮਿਸ਼ਨਰ ਸਾਹਿਬ ਕੋਲੋਂ ਇਨਸਾਫ਼ ਮਿਲਣ ਦੀ ਕੋਈ ਆਸ ਹੋ ਨਹੀਂ ਸਕਦੀ ਕਿਉਂਕਿ ਉਸ ਨੇ ਤਾਂ ਆਪਣੇ ਮਾਤਹਿਤ ਅਫਸਰਾਂ ਦੀ ਹੀ ਇਨਕੁਆਇਰੀ ਕਰਨੀ ਹੋਈ। ਉਹ ਜ਼ਰੂਰ ਰਿਆਇਤ ਕਰੇਗਾ । ਇਹ ਇਨਕੁਆਇਰੀ ਕਿਸੇ ਹਾਈਕੋਰਟ ਦੇ ਜੱਜ ਦੇ ਸਪੁਰਦ ਹੋਣੀ ਚਾਹੀਦੀ ਹੈ ਇਹ ਸਾਡੀ ਮੰਗ ਹੈ । (ਵਿਘਨ-ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਇਹ ਇਕ ਭੈੜੀ ਰਵਾਇਤ ਹੋਵੇਗੀ, ਇਹ ਇਕ ਬਹੁਤ ਵਡਾ ਸਵਾਲ ਹੈ; ਇਹ ਇਨਕੁਆਇਰੀ ਜਦੋਂ ਅਗੇ ਜੱਜਾਂ ਰਾਹੀਂ ਹੁੰਦੀ ਰਹੀ ਹੈ ਤਾਂ ਕੀ ਕਾਰਨ ਹੈ ਕਿ ਹੁਣ ਇਕ ਕਮਿਸ਼ਨਰ ਕਰੇ । (ਵਿਘਨ) ਜਦੋਂ ਤਾਈਂ ਜੁਡੀਸ਼ਲ ਇਨਕੁਆਇਰੀ ਨੂੰ ਇਹ ਨਹੀਂ ਮੰਨਦੇ ਅਸੀਂ ਅਗੇ ਚਲਣ ਹੀ ਨਹੀਂ ਦੇਵਾਂਗੇ । (ਇੰਟਰਪਸ਼ਨਜ਼)

(At this stage, Mr. Speaker called out that Call Attention Notice No. 110 was before the House, but no Member rose to move it.)

**Mr. Speaker** : Next we take up Call Attention Notice No. 113.

**(ਧਿਆਨ ਦਿਵਾਊ ਨੋਟਿਸ ਨੰ: 113)**

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ, ਸਪੀਕਰ ਸਾਹਿਬ, ਸਰਕਾਰ ਦਾ ਧਿਆਨ ਇਕ ਅਤਿ ਜ਼ਰੂਰੀ ਮੁਆਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਸਬਾਰਡੀਨੇਟ ਸਰਵਿਸਿਜ਼ ਸੀਲੈਕਸ਼ਨ ਬੋਰਡ ਟੁਟਣ ਨਾਲ ਕਿਸੇ ਹੋਰ ਨੂੰ ਭਾਵੇਂ ਘਾਟਾ ਨਾ ਪਿਆ ਹੋਵੇ ਪਰ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਨੂੰ ਇਸ ਨਾਲ ਬਹੁਤ ਨੁਕਸਾਨ ਹੋਇਆ ਹੈ। ਬੋਰਡ ਰਾਹੀਂ ਤਾਂ ਗ਼ਰੀਬ ਉਮੀਦਵਾਰਾਂ ਨੂੰ ਪਤਾ ਲੱਗ ਜਾਂਦਾ ਸੀ ਕਿ ਖਾਲੀ ਅਸਾਮੀਆਂ ਕਿਥੇ ਤੇ ਕਿੰਨੀਆਂ ਹਨ, ਪਰ ਵਿਭਾਗੀ ਕਮੇਟੀਆਂ ਤਾਂ ਆਪਣੀ ਰਿਸ਼ਤੇਦਾਰੀ ਤੇ ਦੋਸਤੀ ਪਾਲਦੀਆਂ ਹਨ। ਬਾਹਰ ਕਿਸੇ ਨੂੰ ਪਤਾ ਹੀ ਨਹੀਂ ਲਗਦਾ ਕਿ ਨੌਕਰੀ ਹੈ ਕਿਥੇ, ਕਿਥੇ ਨਤੀਜਾ ਇਹ ਹੁੰਦਾ ਹੈ ਲੋੜਵੰਦ ਲੋਕ ਕੰਮ ਵਿਹੂਣੇ ਰਹਿ ਜਾਂਦੇ ਹਨ ਤੇ ਸਿਫਾਰਸ਼ੀ ਲੋਕਾਂ ਨੂੰ ਨੌਕਰੀ ਮਿਲ ਜਾਂਦੀ ਹੈ। ਬੋਰਡ ਟੁੱਟਣ ਨਾਲ ਅਨੁਸੂਚਿਤ ਜਾਤੀਆਂ ਵਿਚ ਨਿਰਾਸ਼ਾ ਛਾ ਗਈ ਹੈ।

ਸਰਕਾਰ ਆਪਣੀ ਨੀਤੀ ਸਪਸ਼ਟ ਕਰੇ ਕਿ ਕੀ ਉਹ ਅਨੁਸੂਚਿਤ ਜਾਤੀਆਂ ਦੇ ਉਮੀਦਵਾਰਾਂ ਲਈ ਸਟੇਟ ਪੱਧਰ ਤੇ ਕੋਈ ਕਮੇਟੀ ਨਿਯੁਕਤ ਕਰਨ ਦਾ ਵਿਚਾਰ ਰਖਦੀ ਹੈ? ਜਿਸ ਨਾਲ ਗਰੀਬ ਲੋਕਾਂ ਨੂੰ ਇਕ ਥਾਂ ਤੋਂ ਪਤਾ ਲਗ ਸਕੇ ਕਿ ਖਾਲੀ ਅਸਾਮੀਆਂ ਕਿਥੇ ਕਿਥੇ ਹਨ? ਪੰਜਾਬ ਸਰਕਾਰ ਇਸ ਗੰਭੀਰ ਮਾਮਲੇ ਤੇ ਆਪਣਾ ਤੁਰਤ ਵਿਚਾਰ ਦੇਵੇ।

(ਉਪਰੋਕਤ ਮੋਸ਼ਨ ਸ਼ੋਰ ਵਿਚ ਹੀ ਆਨਰੇਬਲ ਮੈਂਬਰ ਨੇ ਪੜ੍ਹੀ) (ਬਹੁਤ ਸ਼ੋਰ)

WALK-OUT

**ਸ਼੍ਰੀ ਸਪੀਕਰ :** ਮੈਂ ਡਿਪਟੀ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਕਹਾਂਗਾ ਕਿ ਉਹ ਹਾਊਸ ਦੀ ਕਾਰਵਾਈ ਨੂੰ ਠੀਕ ਢੰਗ ਨਾਲ ਚਲਣ ਦੇਣ ਦੇ ਲਈ ਆਪਣੇ ਮੈਂਬਰਜ਼ ਤੇ ਕੰਟਰੋਲ ਕਰਨ।

(I will request the Deputy Leader of the Opposition to help in controlling the Members of his party so that the work proceeds smoothly.)

**ਕੈਪਟਨ ਰਤਨ ਸਿੰਘ :** ਮੈਂ ਅਰਜ਼ ਕਰਾਂਗਾ ਕਿ ਅਸੀਂ ਸਹੀ ਢੰਗ ਨਾਲ ਇਸ ਹਾਊਸ ਦੀ ਕਾਰਵਾਈ ਚਲਾਉਣਾ ਚਾਹੁੰਦੇ ਹਾਂ। ਸਾਡਾ ਐਸਾ ਕੋਈ ਮਨਸ਼ਾ ਨਹੀਂ ਕਿ ਹਾਊਸ ਵਿਚ ਸ਼ੋਰ ਹੋਵੇ। ਅਸੀਂ ਸੁਚੱਜੇ ਢੰਗ ਨਾਲ ਇਸ ਦੇ ਚਲਣ ਦੇ ਹਾਮੀ ਹਾਂ।

(ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸ਼੍ਰੀ ਸਪੀਕਰ :** ਮੈਂ ਫੇਰ ਬੇਨਤੀ ਕਰਾਂਗਾ ਕਿ ਤੁਹਾਨੂੰ ਹਾਊਸ ਵਿਚ ਆਪਣੇ ਮੈਂਬਰਾਂ ਤੇ ਸਹੀ ਢੰਗ ਦੇ ਨਾਲ ਕੰਟਰੋਲ ਕਰਨਾ ਚਾਹੀਦਾ ਹੈ। ਮੈਂ ਇਹ ਮੰਨਦਾ ਹਾਂ ਕਿ ਤੁਹਾਨੂੰ ਪੂਰਾ ਹੱਕ ਹੈ ਕਿ ਤੁਸੀਂ ਗੌਰਮਿੰਟ ਤੇ ਆਪਣੀ ਡੀਮਾਂਡ ਫੋਰਸ ਕਰੋ। ਭਾਵੇਂ ਜੁਡੀਸ਼ਲ ਇਨਕੁਆਇਰੀ ਹੋਵੇ ਅਤੇ ਭਾਵੇਂ ਕਮਿਸ਼ਨਰ ਦੇ ਰਾਹੀਂ। ਪਰ ਸਦਨ ਦਾ ਵਕਤ ਜ਼ਾਇਆ ਨਹੀਂ ਹੋਣਾ ਚਾਹੀਦਾ।

(I would again request the Deputy Leader of the Opposition that the Members should be properly controlled. I agree that Opposition has

[Mr. Speaker]

full right to force their demand on the Government whether any judicial inquiry is conducted or the inquiry is made by a Commissioner; but the time of the House should not be wasted.)

**ਕੈਪਟਨ ਰਤਨ ਸਿੰਘ :** ਸਾਨੂੰ ਇਸ ਹਾਊਸ ਦੇ ਵਕਤ ਦੀ ਸਭ ਤੋਂ ਜ਼ਿਆਦਾ ਕਦਰ ਹੈ । ਲੇਕਿਨ ਕਈ ਮਸਲੇ ਅਜਿਹੇ ਹਨ ਜਿਹੜੇ ਹਾਊਸ ਵਿਚ ਨਿਪਟਾਉਣੇ ਹੀ ਪੈਂਦੇ ਹਨ । ਇਸ ਮਾਮਲੇ ਬਾਰੇ ਆਪੋਜ਼ੀਸ਼ਨ ਵੱਲੋਂ ਅਤੇ ਕਮਿਊਨਿਸਟ ਪਾਰਟੀ ਵੱਲੋਂ ਜ਼ੋਰਦਾਰ ਮੰਗ ਕੀਤੀ ਗਈ ਕਿ ਜੂਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ, ਡੂੰਘੀ ਇਨਕੁਆਇਰੀ ਜਸਟਿਸ ਦੀ ਬਿਨਾ ਤੇ ਹੀ ਹੋਣੀ ਚਾਹੀਦੀ ਹੈ । ਇਤਨੀ ਮੰਗ ਦੇ ਬਾਵਜੂਦ ਵੀ ਜੇ ਚੀਫ਼ ਮਨਿਸਟਰ ਸਾਹਿਬ ਐਡਾਮੈਂਟ ਨੇ, ਕਿਸੇ ਦੀ ਵੀ ਕੋਈ ਗੱਲ ਮੰਨਣ ਨੂੰ ਤਿਆਰ ਨਹੀਂ ਹਨ ਤਾਂ ਸਾਨੂੰ ਹੋਰ ਸਟੈਪਸ ਚੁਕਣੇ ਪੈਣੇ ਹਨ । (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮਾਮਲਾ ਬੜਾ ਸਾਫ਼ ਹੈ । ਗੌਰਮਿੰਟ ਨੇ ਆਪਣੀ ਪੁਜ਼ੀਸ਼ਨ ਦੱਸ ਦਿੱਤੀ ਹੈ । ਜੇ ਆਪੋਜ਼ੀਸ਼ਨ ਨੂੰ ਉਹ ਪਸੰਦ ਨਹੀਂ ਤਾਂ ਬੜੀ ਬਦਕਿਸਮਤੀ ਦੀ ਗੱਲ ਹੈ । (ਵਿਘਨ) (ਸ਼ੋਰ)

**ਇਕ ਮਾਨਯੋਗ ਮੈਂਬਰ :** ਇਹ ਪੰਜਾਬ ਦੀ ਬਦਕਿਸਮਤੀ ਹੈ ।

**ਮੁੱਖ ਮੰਤਰੀ :** ਇਹ ਡੈਮੋਕਰੇਸੀ ਹੈ ਇਥੇ ਪਰਸੂਏਸ਼ਨ ਨਾਲ ਕੰਮ ਚਲਦਾ ਹੈ । (ਸ਼ੋਰ) ਇਹ ਮੇਰੇ ਕੋਲ ਆ ਜਾਣ, ਕਮਿਸ਼ਨਰ ਦੀ ਇਨਕੁਆਇਰੀ ਦੇਖ ਲੈਣ । (ਸ਼ੋਰ)

**ਅਵਾਜ਼ਾਂ :** ਜੁਡੀਸ਼ਲੀ ਇਨਕੁਆਇਰੀ ਕਰਾਓ । (ਸ਼ੋਰ)

**ਮੁੱਖ ਮੰਤਰੀ :** ਇਸ ਤਰ੍ਹਾਂ ਰੌਲਾ ਪਾਉਣ ਨਾਲ ਕੋਈ ਗੱਲ ਨਹੀਂ ਬਣਨੀ । (ਸ਼ੋਰ)

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਕਾਂਗਰਸ ਸਰਕਾਰ ਦੇ ਵੇਲੇ ਦੋ ਵਾਕਿਆਤ ਹੋਏ ਸੀ ਅਤੇ ਇਨ੍ਹਾਂ ਨੇ ਰੌਲਾ ਪਾਇਆ ਸੀ ਕਿ ਜੁਡੀਸ਼ਲ ਇਨਕੁਆਇਰੀ ਕਰਾਓ ਤਾਂ ਅਸੀਂ ਦੋਨਾਂ ਕੇਸਿਜ਼ ਵਿਚ ਜੁਡੀਸ਼ਲ ਇਨਕੁਆਇਰੀ ਕਰਵਾਈ ਸੀ । ਪਰ ਮੈਨੂੰ ਪਤਾ ਨਹੀਂ ਲੱਗਦਾ ਕਿ ਇਹ ਕਿਉਂ ਡਰਦੇ ਹਨ । (ਸ਼ੋਰ) ਇਹ ਸਾਰਿਆਂ ਦੀ ਤਸੱਲੀ ਕਰਵਾਉਣ, ਮੈਂਬਰਾਂ ਦੀ ਤਸੱਲੀ ਕਰਾਉਣ, ਲੋਕਾਂ ਦੀ ਤਸੱਲੀ ਕਰਾਉਣ । (ਸ਼ੋਰ)

**ਸ਼੍ਰੀ ਸਪੀਕਰ :** ਮੈਂ ਉਹ ਮੋਸ਼ਨ ਡਿਸਅਲਾਓ ਕਰ ਦਿੱਤੀ ਹੈ । (That motion has been disallowed by me.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਅਸੀਂ ਤੁਹਾਡੇ ਖਿਲਾਫ਼ ਨਹੀਂ ਸਗੋਂ ਚੀਫ਼ ਮਨਿਸਟਰ ਦੀ ਤੰਗਦਿਲੀ ਦੇ ਖਿਲਾਫ਼ ਵਾਕ ਆਊਟ ਕਰਦੇ ਹਾਂ । (ਸ਼ੋਰ)

**ਇਕ ਮਾਨਯੋਗ ਮੈਂਬਰ :** ਅਸੀਂ ਸਰਕਾਰ ਦੇ ਇਸ ਗੁਨਾਹ ਵਿਚ ਸ਼ਾਮਲ ਨਹੀਂ ਹੋਣਾ ਚਾਹੁੰਦੇ । (ਸ਼ੋਰ)

(ਇਸ ਸਮੇਂ ਸਾਰੀ ਆਪੋਜ਼ੀਸ਼ਨ ਵਾਕ ਆਊਟ ਕਰ ਗਈ) (ਇਸ ਵੇਲੇ ਬਾਹਰ ਜਾਂਦੇ ਹੋਏ

ਮਾਨਯੋਗ ਮੈਂਬਰ ਸ਼ੇਮ, ਸ਼ੇਮ ਦੇ ਨਾਹਰੇ ਲਾ ਰਹੇ ਸਨ ।)

----

CALL ATTENTION NOTICES (RESUMPTION)

**ਸ੍ਰੀ ਸਪੀਕਰ :** ਕਾਲ ਅਟੈਨਸ਼ਨ ਮੋਸ਼ਨ 113 ਐਡਮਿਟਡ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ।

(Call Attention Motion No. 113 is admitted. The Minister concerned may make a statement.)

Next Call Attention Notice No. 114 is in the name of Comrade Satyapal Dang.)

**ਧਿਆਨ ਦਿਵਾਊ ਮਤਾ ਨੰ: 114**

**ਕਾਮਰੇਡ ਸੱਤ ਪਾਲ ਡਾਂਗ :** ਮੈਂ ਹਾਊਸ ਦਾ ਧਿਆਨ ਇਕ ਜ਼ਰੂਰੀ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਸਟੇਟ ਵਿਚ ਆਮ ਕਰਕੇ ਅਤੇ ਜ਼ਿਲ੍ਹਾ ਪਟਿਆਲਾ ਵਿਚ ਖਾਸ ਕਰਕੇ ਕਲਾਸੀਕਲ ਵਰਨੈਕੂਲਰ ਟੀਚਰਜ਼ ਵਿਚ ਇਸ ਲਈ ਬਹੁਤ ਬੇਚੈਨੀ ਹੈ ਕਿ ਅਧਿਕਾਰੀਆਂ ਨੇ 21 ਜਨਵਰੀ ਦੇ ਨੋਟੀਫਿਕੇਸ਼ਨ ਤੇ ਅਮਲ ਕਰਨ ਤੋਂ ਨਾਂਹ ਕਰ ਦਿੱਤੀ ਹੈ ਜਿਸ ਰਾਹੀਂ ਕਿ ਰੀਵਾਈਜ਼ਡ ਪੇ-ਸਕੇਲਾਂ ਵਿਚ ਤਿੰਨ ਤਿੰਨ ਇਨਕਰੀਮੈਂਟਸ ਦਿੱਤੀਆਂ ਜਾਣੀਆਂ ਸੀ । ਹੁਣ ਸਰਕਾਰੀ ਟੀਚਰਾਂ ਦੀ ਯੂਨੀਅਨ ਐਜੀਟੇਸ਼ਨ ਕਰਨਾ ਚਾਹੁੰਦੀ ਹੈ । ਸਰਕਾਰ ਨੂੰ ਇਸ ਪਾਸੇ ਧਿਆਨ ਦੇ ਕੇ ਉਨ੍ਹਾਂ ਦੀ ਬੇਚੈਨੀ ਨੂੰ ਦੂਰ ਕਰਨਾ ਚਾਹੀਦਾ ਹੈ ।

**Mr. Speaker :** Admitted. The hon. Minister may please make a statement.

The next Call Attention Notice No. 115 is by Comrade Babu Singh Master. He may read it out.

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਚੰਗਾ ਹੋਇਆ ਕਿ ਕਾਂਗਰਸ ਵਾਕ ਆਊਟ ਕਰਕੇ ਬਾਹਰ ਚਲੀ ਗਈ ਹੈ । ਇਹ ਮਾੜੀ ਗੱਲ ਹੈ ਕਿ ਉਹ ਹਾਊਸ ਦੀ ਕਾਰਵਾਈ ਨੂੰ ਚੱਲਣ ਨਹੀਂ ਦਿੰਦੇ । ਉਨ੍ਹਾਂ...........

**ਸ੍ਰੀ ਸਪੀਕਰ :**—ਮਿਹਰਬਾਨੀ ਕਰਕੇ ਤੁਸੀਂ ਬੈਠ ਜਾਓ । (The hon. Member may please resume his seat.)

**ਧਿਆਨ ਦਿਵਾਊ ਮਤਾ ਨੰ: 115**

**ਕਾਮਰੇਡ ਬਾਬੂ ਸਿੰਘ ਮਾਸਟਰ :** ਮੈਂ ਗੌਰਮਿੰਟ ਦਾ ਧਿਆਨ ਇਕ ਜ਼ਰੂਰੀ ਗੱਲ ਵਲ ਦਿਵਾਉਣਾ ਹੈ ਕਿ ਕਲਾਸੀਕਲ ਵਰਨੈਕੂਲਰ ਟੀਚਰਾਂ ਵਿਚ ਇਸ ਲਈ ਬੜੀ ਬੇਚੈਨੀ ਹੈ ਕਿ

[ਕਾਮਰੇਡ ਬਾਬੂ ਸਿੰਘ ਮਾਸਟਰ]

ਸਰਕਾਰ ਕੋਠਾਰੀ ਕਮਿਸ਼ਨ ਤੋਂ ਪਹਿਲਾਂ ਦੇ **120-175** ਅਤੇ **140-220** ਦੇ ਸੀਲੈਕਸ਼ਨ ਗ੍ਰੇਡ ਨਹੀਂ ਦੇ ਸਕੀ । ਹੁਣ ਇਸ ਹਫਤੇ ਤੋਂ ਸਰਕਾਰੀ ਸਕੂਲਾਂ ਦੇ ਟੀਚਰਾਂ ਨੇ ਧਰਨਾ ਮਾਰਨ ਦਾ ਪ੍ਰੋਗਰਾਮ ਬਣਾਇਆ ਹੈ । ਸਰਕਾਰ ਨੂੰ ਇਸ ਸਬੰਧੀ ਆਪਣੀ ਪਾਲੀਸੀ ਕਲੀਅਰ ਕਰਨੀ ਚਾਹੀਦੀ ਹੈ ।

**Mr. Speaker :** Admitted. The hon. Minister concerned may please make a statement.

(Call Attention Motion No 110)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਟ ਮੋਸ਼ਨ ਨੰ: **110** ਸੀ...........

**ਸ਼੍ਰੀ ਸਪੀਕਰ** : ਮੈਂ ਦੋ ਤਿੰਨ ਵਾਰੀ ਤੁਹਾਡਾ ਨਾ ਲੈ ਕੇ ਬੁਲਾਇਆ ਪਰ ਤੁਸੀਂ ਧਿਆਨ ਹੀ ਨਹੀਂ ਸੀ ਦਿਤਾ । ਚਲੋ ਪੜ੍ਹੋ । (I called out the hon. Member's name two or three times but he did not pay any attention. He may read out his Call Attention Motion now.

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਸਦਨ ਦਾ ਧਿਆਨ ਇਕ ਮਹਤਵਪੂਰਣ ਮਾਮਲੇ ਵਲ ਦਿਵਾਉਂਦਾ ਹਾਂ ਕਿ ਅਟਾਰੀ, ਜ਼ਿਲ੍ਹਾ ਅੰਮ੍ਰਿਤਸਰ ਵਿਚ ਇਸ ਹਫਤੇ ਬਾਰਸ਼ਾਂ ਅਤੇ ਗੜਿਆਂ ਕਰਕੇ ਫਸਲਾਂ ਦਾ ਬਹੁਤ ਨੁਕਸਾਨ ਹੋਇਆ ਹੈ । ਇਸ ਨਾਲ ਕਿਸਾਨਾਂ ਵਿਚ ਬਹੁਤ ਬੇਚੈਨੀ ਹੈ । ਸਰਕਾਰ ਹਾਊਸ ਵਿਚ ਬਿਆਨ ਦੇਵੇ ਕਿ ਉਹ ਉਨ੍ਹਾਂ ਦੀ ਮਦਦ ਲਈ ਕੀ ਕਰ ਰਹੀ ਹੈ ।

ਸਪੀਕਰ ਸਾਹਿਬ ਮੈਂ ਆਪ ਉਥੇ ਜਾਕੇ ਆਇਆ ਹਾਂ ਉਥੇ ਫਸਲਾਂ ਦੀ ਬਹੁਤ ਤਬਾਹੀ ਹੋਈ ਹੈ । ਉਨ੍ਹਾਂ ਕਿਸਾਨਾਂ ਦੀ ਜ਼ਰੂਰ ਮਦਦ ਹੋਣੀ ਚਾਹੀਦੀ ਹੈ ।

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ । ਐਡਮਿਟਡ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ । (The hon. Member may please resume his seat. The Motion is admitted. The Minister concerned may please make a statement.)

**ਚੌਧਰੀ ਸਤਦੇਵ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਵੀ ਇਕ ਮੋਸ਼ਨ ਦਿੱਤੀ ਹੋਈ ਹੈ । ਮੈਨੂੰ ਦੋ ਤਾਰਾਂ ਅਤੇ ਲੈਟਰਜ਼ ਆਈਆਂ ਹਨ ਕਿ ਅਬੋਹਰ ਦੇ ਇਲਾਕੇ ਵਿਚ ਬਾਰਸ਼ ਲਗਾਤਾਰ ਹੋਣ ਦੇ ਕਾਰਨ ਫਸਲਾਂ ਦਾ ਬਹੁਤ ਨੁਕਸਾਨ ਹੋਇਆ ਹੈ ।

**ਸ਼੍ਰੀ ਸਪੀਕਰ** : ਉਸ ਦਾ ਨੰਬਰ ਕੀ ਹੈ ? (What is the number of that motion ?)

**ਚੌਧਰੀ ਸਤਦੇਵ** : ਨੰਬਰ ਤਾਂ ਅਜੇ ਮਿਲਿਆ ਹੀ ਨਹੀਂ ਹੈ ।

**ਸ੍ਰੀ ਸਪੀਕਰ** : ਤੁਸੀਂ ਉਹ ਮੋਸ਼ਨ ਕਰ ਦਿੱਤੀ ਸੀ ? (When did the hon. Member give notice of that motion ?)

**ਚੌਧਰੀ ਸਤਦੇਵ** : ਅਜ ਸਵੇਰੇ ਕੋਈ 12 ਵਜੇ ਦੇ ਕਰੀਬ ।

**ਸ੍ਰੀ ਸਪੀਕਰ** : ਉਹ ਕਲ ਟੇਕ ਅਪ ਹੋਵੇਗੀ । ਹੁਣ ਕਾਲ ਅਟੈਨਸ਼ਨ ਮੋਸ਼ਨ ਨੰ: 117 ਜੋ ਕਾਮਰੇਡ ਸੱਤਪਾਲ ਡਾਂਗ ਵਲੋਂ ਹੈ ਹਾਊਸ ਸਾਹਮਣੇ ਹੈ । (That will be taken up tomorrow. Now Call Attention Notice No. 117 standing in the name of Comrade Satyapal Dang, is before the House.)

CALL ATTENTION MOTION NO. 117

**Comrade Satyapal Dang :** I beg to draw the attention of the Government towards an urgent matter of public importance, namely, the failure of Government to recognise Punjab Subordinate Services Federation H. O. Chandigarh and hence invite its President Mr. Trilok Nath to participate in the joint consultative machinery for Punjab Government employees. The Punjab Subordinate Services Federation H. O. Chandigarh was recognised in 1959 and later the recognition was with drawn. Though the Federation was not formally recognised still its President Mr. Trilok Nath and General Secretary Mr. Ranbir Dhillon were always invited for negotiations whenever the agitation for demands was launched by the Federation and hence the Federation was given de-facto recognition. The Government vide its order dated 12 th February has relaxed the conditions of rocognition and 15% membership is the only condition. The Federation General Secretary Mr. Ranbir Dhillon has claimed that over 90%of the employees Associations/Unions have affiliated to Punjab Subordinate Services Federation H. O. Chandigarh. The refusal of Government to grant recognition to Federation and hence disallow its President Mr. Trilok Nath to participate in joint consultative machinery is discriminatory and this has created a serious situation. The Government must declare its stand on this issue to make negotiation machinery a success and hence this notice.

**Mr. Speaker :** Admitted. The hon. Minister concerned may please make a statement.

The next Call Attention Notice No. 118 is by Sardar Dalip Singh Pandhi.

CALL ATTENTION NOTICE NO. 118

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਇਸ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਜ਼ਿਲਾ ਪਟਿਆਲਾ ਵਿਚ ਮੁਜ਼ਾਰਿਆਂ ਨੂੰ ਉਨ੍ਹਾਂ ਜ਼ਮੀਨਾਂ ਦਾ ਕਬਜ਼ਾ ਨਹੀਂ ਦਿੱਤਾ ਗਿਆ ਜਿਹੜੀਆਂ ਸਰਪਲਸ ਜ਼ਮੀਨਾਂ ਸਰਕਾਰ ਨੇ ਉਨ੍ਹਾਂ ਨੂੰ ਅਲਾਟ ਕੀਤੀਆਂ ਸੀ । ਉਨ੍ਹਾਂ ਦੀਆਂ ਕੀਮਤਾਂ ਵੀ ਤਾਰ ਦਿੱਤੀਆਂ ਗਈਆਂ ਹਨ । ਪਰ ਜ਼ਮੀਨ ਦਾ ਕਬਜ਼ਾ ਨਹੀਂ ਮਿਲਿਆ ! ਇਸ ਕਰਕੇ ਮੁਜ਼ਾਰਿਆਂ ਵਿਚ ਇਸ ਗੱਲ ਕਰਕੇ ਬਹੁਤ ਬੇਚੈਨੀ ਹੈ । ਸਰਕਾਰ ਇਸ ਸਬੰਧੀ ਹਾਊਸ ਵਿਚ ਬਿਆਨ ਦੇਵੇ ।

**ਸ਼੍ਰੀ ਸਪੀਕਰ** : ਐਡਮਿਟ ਕੀਤੀ ਜਾਂਦੀ ਹੈ । ਵਜ਼ੀਰ ਸਾਹਿਬ ਬਿਆਨ ਦੇਣ । ਅਗਲੀ ਕਾਲ ਅਟੈਨਸ਼ਨ ਮੋਸ਼ਨ ਨੰ: 119 ਸਰਦਾਰ ਤਾਰਾ ਸਿੰਘ ਲਾਇਲਪੁਰੀ ਵਲੋਂ ਹੈ । (Admitted. The Minister concerned may please make a statement. The next Call Attention Notice No. 119 is in the name of Sardar Tara Singh Lyallpuri.)

Call Attention Notice No. 119

**ਸਰਦਾਰ ਤਾਰਾ ਸਿੰਘ ਲਾਇਲਪੁਰੀ** : ਮੈਂ ਹਾਊਸ ਦਾ ਧਿਆਨ ਇਸ ਜ਼ਰੂਰੀ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਨੇ ਇਸ ਹਾਊਸ ਵਿਚ ਵੀ ਅਤੇ ਕਈ ਡੈਪੂਟੇਸ਼ਨਾਂ ਨੂੰ ਵੀ ਇਹ ਐਸ਼ੋਰੈਂਸ ਦਿਵਾਈ ਸੀ ਕਿ ਪੰਜਾਬ ਰੋਡਵੇਜ਼ ਦੇ ਵਰਕਰਾਂ ਦੇ ਕੇਸ ਵਾਪਸ ਲੈ ਲਏ ਜਾਣਗੇ ਅਤੇ ਉਨ੍ਹਾਂ ਦੀ ਹੜਤਾਲ ਨਾਲ ਸਬੰਧਤ ਦੂਜੀਆਂ ਮੰਗਾਂ ਮੰਨ ਲਈਆਂ ਜਾਣਗੀਆਂ । ਪਰ ਅਜੇ ਤਕ ਕੇਸ ਵਾਪਸ ਨਹੀਂ ਹੋਏ । ਇਸ ਕਰਕੇ ਵਰਕਰਾਂ ਵਿਚ ਬਹੁਤ ਬੇਚੈਨੀ ਹੈ । ਸਰਕਾਰ ਇਸ ਮਾਮਲੇ ਤੇ ਬਿਆਨ ਦੇਵੇ ।

**Mr. Speaker** : Admitted. The Minister concerned may please make a statement.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਕੇਸ ਵਾਪਸ ਲੈ ਲਏ ਗਏ ਹਨ ਅਤੇ ਇਸ ਦੇ ਲਈ ਆਰਡਰ ਵੀ ਕਰ ਦਿੱਤੇ ਗਏ ਹਨ ।

**ਸ਼੍ਰੀ ਸਪੀਕਰ** : ਅਗਲੀ ਕਾਲ ਅਟੈਨਸ਼ਨ ਮੋਸ਼ਨ ਨੰ: 120 ਕਾਮਰੇਡ ਸੱਤਪਾਲ ਡਾਂਗ ਅਤੇ ਕਾਮਰੇਡ ਬਾਬੂ ਸਿੰਘ ਮਾਸਟਰ ਵਲੋਂ ਹੈ । (The next Call Attention Notice is in the name of Comrades Satya Pal Dang and Babu Singh Master)

CALL ATTENTION NOTICE NO. 120

**Comrade Satya Pal Dang** : Sir, I beg to draw the attention of the Government towards an urgent matter of public importance, name-

ly, that a constant exodus of meritorious teaching staff from Medical Colleges is taking place in the last three years because of very bad service conditions and humiliating pay scales. About 20 doctors out of total strength of 70 in Medical College, Amritsar alone have left for foreign countries during the last 2-3 years. A new shift has started to the general cadre, now.

As a result of this, the new generation of would be doctors is more and more being deprived of the benefit of being taught by the top and the best talent. Because of the existing conditions and pay scales as envisaged in the Report of the Pay Commission, a shift is bound to occur in favour of non-teaching jobs like those of Assistant Director, Deputy Director and Directors and the situation with regard to teaching will deteriorate still more.

In view of the urgency of the matter, Government may please make a statement in the House.

**Mr. Speaker** : Admitted. Hon. Minister may please make a statement.

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ ਕੀ ਚੀਫ ਮਨਿਸਟਰ ਸਾਹਿਬ ਵਲੋਂ ਦਿੱਤੀ ਗਈ ਸਟੇਟਮੈਂਟ ਤੇ ਇਕ ਸਵਾਲ ਪੁਛ ਸਕਦਾ ਹਾਂ। ਆਪ ਨੇ ਇਸ ਦੀ ਪਹਿਲਾਂ ਇਜਾਜ਼ਤ ਦਿੱਤੀ ਸੀ।

**ਸ਼੍ਰੀ ਸਪੀਕਰ** : ਹਾਂ ਜੀ ਤੁਸੀਂ ਇਕ ਸਵਾਲ ਪੁਛ ਸਕਦੇ ਹੋ। (Yes, the hon. Member can ask one question.)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਚੀਫ ਮਨਿਸਟਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਸ ਇੰਨਸੀਡੈਂਟ ਤੋਂ ਬਾਅਦ ਉਹ ਲਾਸ਼ਾਂ ਵਾਰਸ਼ਾਂ ਦੇ ਹਵਾਲੇ ਕਿਉਂ ਨਹੀਂ ਕੀਤੀਆਂ ਗਈਆਂ ਅਤੇ ਜੁਡੀਸ਼ਰੀ ਦੀ ਇਨਕੁਆਰੀ ਕਿਉਂ ਨਹੀਂ ਕਰਵਾਈ ਜਾ ਰਹੀ। ਡੀ. ਸੀ. ਜੋ ਜ਼ਿਲਾ ਮੈਜਿਸ-ਟਰੇਟ ਹੈ ਉਹ ਸਾਰਾ ਮਾਜਰਾ ਦੇਖ ਰਿਹਾ ਸੀ ਅਤੇ ਕਰਵਾ ਰਿਹਾ ਸੀ। ਉਹ ਵੀ ਇਕ ਐਗਜ਼ੈਕਟਿਵ ਅਫ਼ਸਰ ਹੈ ਇਸ ਲਈ ਜੁਡੀਸ਼ਰੀ ਦੀ ਇਨਕੁਆਰੀ ਕਰਵਾਣ ਵਿਚ ਕੀ ਹਿਚ ਹੈ ?

**ਮੁੱਖ ਮੰਤਰੀ** : ਇਸੇ ਕਰਕੇ ਹੀ ਤਾਂ ਕਮਿਸ਼ਨਰ ਤੋਂ ਕਰਾਈ ਗਈ ਹੈ। ਕਮਿਸ਼ਨਰ ਇਕ ਜ਼ਿੰਮੇਵਾਰ ਅਫਸਰ ਹੈ ਅਤੇ ਬੜੀ ਦਿਆਨਤਦਾਰੀ ਨਾਲ ਕੰਮ ਕਰਨਗੇ।

**ਕਾਮਰੇਡ ਬਾਬੂ ਸਿੰਘ ਮਾਸਟਰ** : ਲਾਸ਼ਾਂ ਬਾਰੇ।

**ਮੁੱਖ ਮੰਤਰੀ** : ਜੇ ਲਾਸ਼ਾਂ ਨੂੰ ਬਾਹਰ ਲਿਜਾਂਦੇ ਤਾਂ ਅਮਨ ਭੰਗ ਹੋਣ ਦਾ ਖਤਰਾ ਸੀ। ਜ਼ੇਲ੍ਹ ਮੈਨੂਅਲ ਵਿਚ ਲਾਸ਼ਾਂ ਨੂੰ ਇਸ ਤਰ੍ਹਾਂ ਕਰਨ ਦਾ ਇਖਤਿਆਰ ਹੈ।

ANNOUNCEMENT BY THE SPEAKER

**Mr. Speaker** :—As required under Rule 289 of the Rules of Procedure and Conduct of Business in the Punjab Legislative Assembly, I have to inform the House that Comrade Kulwant Singh, M.L.A., who was released on the 24th of March, 1969, on bail was re-admitted in the District Jail, Jullundur, on the 28th of March, 1969, under Section 7 of the Criminal Law Amendment Act.

————

ANNOUNCEMENT BY SECRETARY

**Mr. Speaker** : Now the Secretary will make some announcement.

**Secretary** : Sir, under Rule 2 of the Punjab State Legislature (Communications) Rules, 1969, I have to inform the House that the Punjab Appropriation Bill, 1969, and the Punjab Appropriation (Vote-on-Account) Bill, 1969, which were passed by the Vidhan Sabha on the 24th and 26th March and transmitted to the Punjab Vidhan Parishad for recommendations, have been agreed to by the said Vidhan Parishad without any recommendation on the 26th and 29th March, respectively.

————

PAPERS LAID ON THE TABLE

**Mr. Speaker** : Obituary references.

**ਮੁੱਖ ਮੰਤਰੀ** : ਮੈਂ ਇਕ ਕਾਗਜ਼ ਮੇਜ਼ ਤੇ ਰੱਖਣਾ ਹੈ ।

**ਸ੍ਰੀ ਸਪੀਕਰ** : ਇਸ ਤੋਂ ਬਾਅਦ ਕਰ ਲੈਣਾ । (He may lay it on the Table after the obituary references.)

**ਸ੍ਰੀ ਬਲਰਾਮ ਦਾਸ ਟੰਡਨ** : ਜੇ ਇਜਾਜ਼ਤ ਹੋਵੇ ਤਾਂ ਮੇਜ਼ ਤੇ ਰਖ ਦੇਈਏ ।

**Mr. Speaker** : All right.

**Chief Minister (Sardar Gurnam Singh)** : Sir, I beg to lay on the Table amendments (two Notifications) made by the Governor in the Punjab Public Service Commission (Limitation of Functions) Regulations, 1955, and Corrigendum dated the 9th February, 1968, as required under Article 320 (5) of the Constitution.

————

**Statements in respect of Call Attention Notices, laid on the Table.**

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੀ ਇਜਾਜ਼ਤ ਨਾਲ ਕਾਲ ਅਟੈਨਸ਼ਨ ਮੋਸ਼ਨਜ਼ **10, 38, 50,** ਅਤੇ **76** ਬਾਰੇ ਸਟੇਟਮੈਂਟਸ ਸਭਾ ਦੇ ਮੇਜ਼ ਤੇ ਰਖਦਾ ਹਾਂ ।

CALL ATTENTION NOTICE NO. 10.

NOTICE

**Comrade Babu Singh Master :** I beg to draw the attention of the Government towards an urgent matter of public importance namely, that the mass scale transfers of teachers in District Ferozepur at the time of examinations has widely been resented to by the teachers and the Government Teachers Union has planned a phased programme of agitation against this action of the Government. This would seriously effect the programme of examination. This calls for immediate attention of the Government and hence this notice.

STATEMENT

**ਸਰਦਾਰ ਸੋਹਣ ਸਿੰਘ ਬਾਸੀ :** ਫਿਰੋਜ਼ਪੁਰ ਦੇ ਵਿਚ 28 ਮਾਸਟਰਾਂ ਦੀਆਂ ਬਦਲੀਆਂ ਕੀਤੀਆਂ ਗਈਆਂ ਹਨ । ਇਨ੍ਹਾਂ ਬਦਲੀਆਂ ਦਾ ਕਾਰਨ ਇਹ ਸੀ ਕਿ ਕਈਆਂ ਨੂੰ ਤਾਂ ਉਸ ਜਗ੍ਹਾ ਬਹੁਤ ਦੇਰ ਹੋ ਗਈ ਸੀ ਤੇ ਕਈਆਂ ਦੇ ਬਰਖਲਾਫ ਸਰਕਾਰੀ ਰੂਲਾਂ ਨੂੰ ਭੰਗ ਕਰਨ ਦੀ ਸ਼ਿਕਾਇਤ ਸੀ । ਇਨ੍ਹਾਂ ਚੀਜ਼ਾਂ ਨੂੰ ਮੁਖ ਰੱਖਦਿਆਂ ਹੋਇਆਂ ਬਦਲੀਆਂ ਕਰ ਦਿੱਤੀਆਂ ਹਨ । ਮਹਿਕਮੇ ਨੂੰ ਇਸ ਮਾਮਲੇ ਵਿਚ ਟੀਚਰਜ਼ ਐਸੋਸੀਏਸ਼ਨ ਵਲੋਂ ਕੋਈ ਬੇਨਤੀ ਨਹੀਂ ਆਈ ਨਾ ਹੀ ਇਨ੍ਹਾਂ ਬਦਲੀਆਂ ਦੇ ਨਾਲ ਕੋਈ ਇਮਤਿਹਾਨਾਂ ਦੇ ਇੰਤਜ਼ਾਮ ਵਿਚ ਫਰਕ ਪਏਗਾ । ਸ਼ਕਾਇਤਾਂ ਦੀ ਠੀਕ ਪੜਤਾਲ ਲਈ ਬਦਲੀਆਂ ਜ਼ਰੂਰੀ ਸਮਝੀਆਂ ਗਈਆਂ ਹਨ, ਪੜਤਾਲ ਕੀਤੀ ਜਾਏਗੀ ।

— — — —

CALL ATTENTION NOTICE NO. 38.

NOTICE

**Chaudhri Ram Singh :** I beg to draw the attention of the Government towards an urgent matter of public importance, namely,that Harijans of Pathankot are being threatened and so much so that Shri Hans Raj, a Harijan Municipal Commissioner of Pathankot was beaten by the rowdy element on the morning of the 11th instant. Due to this there is a lot of tension and a sense of fear among the Harijans of the area. Under the circumstances and in view of the urgency of the matter the Chief Minister may please be asked to make a statement in the House.

STATEMENT

**Sardar Gurnam Singh :** Enquiries have revealed that Sh. Hans Raj, M. C. Pathankot fell out with his neighbour Subedar Karam Singh on 11. 3. 69 over the removal of sweepers wheel barrow parked in front of his house. Both of them exchanged hot words. The matter was reported to the Police by both. Police enquiries revealed that no cognizable offence has been committed. This was an isolated

[Chief Minister]

and trivial incident; otherwise there is no truth in the allegation made in the Call Attention Notice that the Harijans of Pathankot are being threatened or harassed.

(ਪੁਛ ਪੜਤਾਲ ਤੋਂ ਪਤਾ ਚਲਿਆ ਹੈ ਕਿ ਮਿਤੀ 11-3-69 ਨੂੰ ਸ੍ਰੀ ਹੰਸ ਰਾਜ ਮਿਊਂਨ-ਸਿਪਲ ਕਮਿਸ਼ਨਰ ਪਠਾਨਕੋਟ ਦਾ ਆਪਣੇ ਹਮਸਾਏ ਸੂਬੇਦਾਰ ਕਰਮ ਸਿੰਘ ਦੇ ਨਾਲ ਉਸ ਦੇ ਘਰ ਅੱਗੋਂ ਕੂੜੇ ਕਰਕਟ ਵਾਲੀ ਰੇੜ੍ਹੀ ਹਟਾਉਣ ਕਰਕੇ ਝਗੜਾ ਹੋ ਗਿਆ। ਦੋਹਾਂ ਵਿਚ ਗਰਮਾਂ ਗਰਮੀਂ ਹੋ ਗਈ। ਦੋਹਾਂ ਨੇ ਪੁਲਿਸ ਕੋਲ ਰਿਪੋਟ ਕੀਤੀ। ਪੁਲਿਸ ਦੀ ਤਫਤੀਸ਼ ਤੋਂ ਪਤਾ ਚਲਿਆ ਕਿ ਕੋਈ ਕਾਬਲ ਦਸਤ ਅੰਦਾਜ਼ੀ ਪੁਲਿਸ ਜ਼ੁਰਮ ਦਾ ਹੋਣਾ ਨਹੀਂ ਪਾਇਆ ਗਿਆ ਹੈ। ਇਹ ਇਸ ਕਿਸਮ ਦੀ ਇਕੱਲੀ ਤੇ ਮਮੂਲੀ ਤੌਈਅਤ ਦੀ ਘਟਨਾ ਸੀ। ਵਰਨਾਂ ਧਿਆਨ ਦਵਾਊ ਨੋਟਿਸ ਵਿਚ ਕੀਤੀ ਗਈ ਸ਼ਕਾਇਤ ਕਿ ਪਠਾਨਕੋਟ ਦੇ ਹਰੀਜਨਾਂ ਨੂੰ ਡਰਾਇਆ ਤੇ ਧਮਕਾਇਆ ਜਾਂਦਾ ਹੈ ਇਸ ਵਿਚ ਕੋਈ ਸਚਾਈ ਨਹੀਂ ਹੈ।)

———

## CALL ATTENTION NOTICE NO. 50

### NOTICE

**Chaudhri Balbir Singh :** To draw the attention of the Government towards an urgent matter of public importance, namely, that the Gill Government had allocated Rs. five lakhs in the Budget for 1968-69 for constructing bunds in Hoshiarpur District under the Small Schemes. The choes cause a great damage to land in Hoshiarpur District during the rainy season and it is necessary that bunds and Nallahs should be constructed so that the land could be saved from erosion. But since the Gill Government went out of office; work on the said schemes has been suspended. The Government should get the work started on the said schemes during the current budget year so that it may be completed before the rainy season sets in.

### STATEMENT

**ਸ੍ਰੀ ਬਲਰਾਮ ਦਾਸ ਟੰਡਨ** : ਗਿੱਲ ਮਨਿਸਟਰੀ ਦੇ ਦੌਰਾਨ ਹੁਸ਼ਿਆਰਪੁਰ ਜ਼ਿਲੇ ਵਿਚ ਬੰਧਾਂ ਦੇ ਬਨਾਉਣ ਲਈ ਕੋਈ 5 ਲੱਖ ਰੁਪਏ ਦੀ ਰਕਮ ਨਹੀਂ ਦਿੱਤੀ ਗਈ। ਪਰ ਹਾਂ, ਚੋਆਂ ਨੂੰ ਨਹਿਰਾਂ ਵਿਚ ਬਦਲਣ ਲਈ ਹੁਸ਼ਿਆਰਪੁਰ ਜ਼ਿਲੇ ਵਿਚ ਰਾਸ਼ਟਰਪਤੀ ਰਾਜ ਸਮੇਂ ਮਹੀਨਾ ਦਸੰਬਰ, 1968 ਵਿਚ ਇਸ ਸਾਲ ਦੇ ਬਜਟ ਦੇ 200 ਲੱਖ ਦੇ ਖਾਤੇ ਵਿਚੋਂ 5 ਲੱਖ ਰੁਪਏ ਹੇਠ ਲਿਖੀਆਂ ਸ਼ਰਤਾਂ ਤੇ ਖਰਚ ਕਰਨੇ ਮੰਨੇ ਗਏ ਸਨ :—

1. ਇਹ ਸਕੀਮਾਂ ਹੜ੍ਹ-ਰੋਕੂ ਬੋਰਡ ਅਤੇ ਤਕਨੀਕੀ ਕਮੇਟੀ ਤੋਂ ਪ੍ਰਵਾਨ ਹੋਣ ।
2. ਇਨ੍ਹਾਂ ਸਕੀਮਾਂ ਦੇ ਪ੍ਰਾਜੈਕਟ ਅਨੁਮਾਨ ਸਮਰੱਥ ਅਧਿਕਾਰੀ ਤੋਂ 3 ਮਹੀਨੇ ਦੇ ਮਨਜ਼ੂਰ ਹੋਣੇ ਚਾਹੀਦੇ ਹਨ ।
3. ਇਨ੍ਹਾਂ ਸਕੀਮਾਂ ਦਾ ਖਰਚਾ 1968-69 ਦੇ ਲੇਖਾ ਸਾਲ ਦਰਮਿਆਨ "99—ਕੈਪੀਟਲ ਆਊਟਲੇ ਨਹਿਰਾਂ-ਨੇਵੀਗੇਸ਼ਨ ਇੰਸਬੈਕਮੈਂਟ ਅਤੇ ਡਰੇਨਜ਼ ਵਰਕਸ" (ਕਮਰਸ਼ੀਅਲ) ਨੂੰ ਪਾ ਦਿੱਤਾ ਜਾਵੇ ।

ਇਹ 5 ਲੱਖ ਰੁਪਏ ਦੀ ਰਕਮ ਡਿਪਟੀ ਕਮਿਸ਼ਨਰ ਦੀ ਬੇਨਤੀ ਤੇ ਮਨਜ਼ੂਰ ਕੀਤੀ ਗਈ ਸੀ ਅਤੇ ਇਸ ਨੂੰ ਖਰਚ ਕਰਨ ਲਈ ਉਨ੍ਹਾਂ ਨੇ ਸਕੀਮਾਂ ਬਣਾਈਆਂ ਸਨ । ਉਨ੍ਹਾਂ ਮਿਤੀ 18. 1. 69 ਨੂੰ ਸਥਾਨਕ ਸਿੰਜਾਈ ਅਫਸਰਾਂ ਨਾਲ ਇਕ ਮੀਟਿੰਗ ਕੀਤੀ ਅਤੇ ਨਿਮਨ ਲਿਖਤ ਸਕੀਮਾਂ ਪਾਸ ਕੀਤੀਆਂ :—

1. ਹੁਸ਼ਿਆਰਪੁਰ ਜ਼ਿਲੇ ਵਿਚ ਪਿੰਡ ਬੋਹਾ ਦੇ ਬਚਾਉਣ ਲਈ ਹੜ੍ਹ-ਰੋਕੂ ਸਕੀਮ ।
2. ਪਿੰਡ ਜ਼ੀਆਂ ਦੀ ਆਬਾਦੀ ਤੇ ਬੱਸੀ ਝੁਬੋਵਾਲ ਸੜਕ ਤੇ ਬਚਾਉ ਲਈ ਸਕੀਮ ।
3. ਘਾਘਰਾ ਚੋਆਂ ਤੇ ਘਾਘਰਾ ਪਿੰਡ ਨੂੰ ਬਚਾਉਣ ਲਈ ਸਕੀਮ ।
4. ਪਿੰਡ ਗੋਂਦਪੁਰ ਦੇ ਬਚਾਉ ਲਈ ਸਕੀਮ ।
5. ਕੇਸ਼ੋਪੁਰ ਪਿੰਡ ਦੇ ਬਚਾਉ ਖਾਤਰ ਸਕੀਮ ।

ਉਪਰੋਕਤ ਸਕੀਮਾਂ ਚੋਆਂ ਨੂੰ ਨਹਿਰਾਂ ਵਿਚ ਬਦਲਨ ਦੀਆਂ ਸਕੀਮਾਂ ਨਹੀਂ ਸਨ । ਕਿਉਂਕਿ ਇਹ ਕੇਵਲ ਦੂਰ-ਦੁਰਾਡੇ ਪਿੰਡਾਂ ਨੂੰ ਬਚਾਉਣ ਲਈ ਸਥਾਨਕ ਬਚਾਉ ਸਕੀਮਾਂ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਸੀ ਕਿ ਸਰਕਾਰ ਦੀ ਪਹਿਲੀ ਮਨਜ਼ੂਰੀ ਵਿਚ ਸੋਧ ਕੀਤੀ ਜਾਵੇ ।

ਸੋਧੀ ਹੋਈ ਮਨਜ਼ੂਰੀ ਹੁਣ ਜਾਰੀ ਹੋ ਚੁੱਕੀ ਹੈ ਅਤੇ ਇਨ੍ਹਾਂ ਸਕੀਮਾਂ ਤੇ ਜਲਦੀ ਹੀ ਕੰਮ ਸ਼ੁਰੂ ਹੋ ਜਾਵੇਗਾ । ਇਹ ਕੰਮ ਆਉਣ ਵਾਲੀਆਂ ਬਾਰਸ਼ਾਂ ਤੋਂ ਪਹਿਲਾਂ ਪੂਰਾ ਕਰ ਲਿਆ ਜਾਵੇਗਾ ।

———

CALL ATTENTION NOTICE NO. 76

NOTICE

**Chaudhri Balbir Singh :** I beg to draw the attention of the Government towards an urgent matter of public importance, namely, that hundreds of employees representatives would sit on dharna on March 28th in front of Vidhan Bhavan to press the State Government to start negotiations on the employees demands. Their demand is that as agreed by the Chief Minister, the negotiations may be started between Cabinet Sub-Committee consisting of Mr. Sohan Singh Bassi and Mr. Krishan Lal and the Punjab Subordinate Services Federation President, Mr. Trilok Nath. The fear of the employees is that the Government is deviating from the commitments of the Chief Minister and the Punjab

[Chaudhri Balbir Singh]

Subordinate Services Federation has declared that one day dharna would be followed by higher form of mass actions and this would lead to tension amongst services. The Government must announce its policy on this important question concerning the employees community and hence this notice.

STATEMENT

**Shri Krishan Lal :** In my speech while presenting the Budget Estimates for the next financial year on the 25th instant, I have clarified the policy of Government in this behalf. The State Government have received a very large number of representations against the revision of pay scales announced in pursuance of the recommendations of the Commission and it has been decided to set up a Committee of senior officers to process these representations in consultation with the Administrative Departments. The matter will be finally considered by Government with a view to removing the anomalies which may have crept in. Government also propose to look into cases where the recommendations of the Commission have not been implemented or have been modified. In doing so it is also proposed to take into account the impact of revision of pay scales in the neighbouring States. In doing so Government will, where necessary, hold consultation with the representatives of the various sections of the employees.

2. In view of the above, Government hope that wiser counsels will prevail with the representatives of employees and they will not resort to any such action as sitting on Dharna before the Vidhan Sabha, etc. They should co-operate with Government in resolving the matter in a satisfactory manner to the mutual benefit of themselves and the Government.

**ਸ੍ਰੀ ਸਪੀਕਰ :** ਕੀ ਕਿਸੇ ਆਨਰੇਬਲ ਮੈਂਬਰ ਨੇ ਇਨ੍ਹਾਂ ਕਾਲ ਅਟੈਨਸ਼ਨ ਮੋਸ਼ਨਜ਼ ਦੀਆਂ ਸਟੇਟਮੈਂਟਸ ਉਤੇ ਕੋਈ ਸਵਾਲ ਕਰਨਾ ਹੈ । (Does any hon. Member want to put any question on the statements in respect of these Call Attention Motions.)

**ਮੁੱਖ ਮੰਤਰੀ :** ਕੋਈ ਨਹੀਂ ਜੀ ।

———

OBITUARY REFERENCES

**ਮੁੱਖ ਮੰਤਰੀ :** ਮਹਾਰਾਜ ਨਿਹਾਲ ਸਿੰਘ ਜੀ, ਜੋ ਕਿ ਅਜੀਬ ਹਾਲਤ ਵਿਚ ਸੁਰਗਵਾਸ

ਹੋਏ, ਐਮ. ਐਲ. ਏਜ਼ ਹੋਸਟਲ ਵਿਚ ਮਰੇ ਪਾਏ ਗਏ । ਉਨ੍ਹਾਂ ਦਾ ਜਨਮ 1892 ਦਾ ਹੈ ਔਰ ਇਹ ਭੈਣੀ ਸਾਹਿਬ ਵਿਚ ਪੈਦਾ ਹੋਏ ਜਿਥੇ ਉਨ੍ਹਾਂ ਦੇ ਵਾਲਦੈਨ ਸਨ । ਉਹ ਇਕ ਵਾਰ ਇਨਟਰਨ ਹੋਏ ਸੀ । ਬਰਿਟਿਸ਼ ਗੌਰਮੈਂਟ ਵਲੋਂ 1922 ਤਕ ਉਥੇ ਭੈਣੀ ਸਾਹਿਬ ਹੀ ਇਨਟਰਨ ਰਹੇ । ਮਹਾਰਾਜ ਨਿਹਾਲ ਸਿੰਘ ਜੀ ਸਤਿਗੁਰੂ ਰਾਮ ਸਿੰਘ ਮਹਾਰਾਜ ਨਾਮ ਧਾਰੀਆਂ ਦੇ ਗੁਰੂ ਦੇ ਖਾਨਦਾਨ ਵਿਚੋਂ ਸਨ । ਉਨ੍ਹਾਂ ਨੇ ਆਜ਼ਾਦੀ ਦੀ ਜੰਗ ਵਿਚ ਬੜੀਆਂ ਕੁਰਬਾਨੀਆਂ ਕੀਤੀਆਂ ਅਤੇ ਕਈ ਦਫ਼ਾ ਜੇਲ੍ਹ ਯਾਤਰਾ ਵੀ ਕੀਤੀ । ਕਈ ਸੋਸਾਇਟੀਆਂ ਦੇ ਉਹ ਪਰਧਾਨ ਸਨ ਔਰ ਉਨ੍ਹਾਂ ਨੇ ਮੁਲਕ ਦੀ ਬੜੀ ਖਿਦਮਤ ਕੀਤੀ । ਉਹ ਰਾਜ ਸਭਾ ਦੇ ਮੈਂਬਰ ਰਹੇ ਅਤੇ ਫੇਰ ਹੁਣ ਉਹ ਪੰਜਾਬ ਲੈਜਿਸਲੇਟਿਵ ਕੌਂਸਲ ਦੇ ਮੈਂਬਰ ਸੀ । ਉਨ੍ਹਾਂ ਦੀ ਲਾਸ਼ ਹੋਸਟਲ ਵਿਚ ਮਿਲੀ । ਦੇਰ ਨਾਲ ਪਤਾ ਲਗਿਆ ਕਿਉਂਕਿ ਛੁਟੀਆਂ ਸਨ । ਮੈਂਬਰ ਸਾਹਿਬਾਨ ਕੌਂਸਲ ਦੇ ਔਰ ਲੈਜਿਸਲੇਟਿਵ ਅਸੈਂਬਲੀ ਦੇ ਵੀ ਘਰਾਂ ਨੂੰ ਚਲੇ ਗਏ ਔਰ ਉਨ੍ਹਾਂ ਦੀ ਲਾਸ਼ ਇਤਫਾਕਨ ਜਦ ਇਕ ਆਦਮੀ ਉਨ੍ਹਾਂ ਦੇ ਕਮਰੇ ਵਿਚ ਗਿਆ ਤਾਂ ਉਸ ਨੂੰ ਮਿਲੀ । ਸਾਨੂੰ ਬੜਾ ਅਫਸੋਸ ਹੈ । ਉਹ ਇਕ ਬੜੇ ਨੇਕ ਆਦਮੀ ਸਨ । ਉਨ੍ਹਾਂ ਨੇ ਬੜੀਆਂ ਕੁਰਬਾਨੀਆਂ ਕੀਤੀਆਂ ਔਰ ਮੈਂ ਸਮਝਦਾ ਹਾਂ ਕਿ ਅਸੀਂ ਉਨ੍ਹਾਂ ਅਸੂਲਾਂ ਤੇ ਚਲੀਏ ਜਿਹੜੇ ਅਸੂਲਾਂ ਤੇ ਉਹ ਚਲਦੇ ਸੀ ਅਤੇ ਜਿਹੜੇ ਅਸੂਲਾਂ ਉਤੇ ਉਨ੍ਹਾਂ ਦਾ ਖਾਨਦਾਨ ਚਲਦਾ ਸੀ । ਜਿਸ ਤਰ੍ਹਾਂ ਕਿ ਆਪ ਨੂੰ ਪਤਾ ਹੈ ਕਿ ਜਦੋਂ ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕੀਤਾ ਤਾਂ ਜੰਗੇ ਆਜ਼ਾਦੀ ਦੀ ਲੜਾਈ ਵਿਚ ਪਹਿਲ ਨਾਮਧਾਰੀਆਂ ਨੇ ਕੀਤੀ ਸੀ । 1872 ਵਿਚ ਅਣਗਿਣਤ ਕੂਕੇ ਤੋਪਾਂ ਦੇ ਅਗੇ ਉੜਾ ਦਿੱਤੇ ਗਏ, ਉਹ ਉਸ ਧਰਮੀ ਖਾਨਦਾਨ ਵਿਚੋਂ ਸਨ ਜਿਹੜੇ ਕਿ ਕਚਿਹਰੀਆਂ ਵਿਚ ਨਹੀਂ ਗਏ, ਜਿਨ੍ਹਾਂ ਨੇ ਹਰ ਕਿਸਮ ਦਾ ਬਾਈਕਾਟ ਕੀਤਾ । ਮਹਾਤਮਾ ਗਾਂਧੀ ਜੀ ਨੇ ਪਿਛੋਂ ਆ ਕੇ ਬਹੁਤ ਦੇਰ ਬਾਅਦ ਉਨ੍ਹਾਂ ਗਲਾਂ ਦਾ ਬਾਈਕਾਟ ਕੀਤਾ ਜਿਹੜੀਆਂ ਕਿ ਕੂਕਿਆਂ ਨੇ ਪਹਿਲਾਂ ਹੀ ਬਰਿਟਿਸ਼ ਗੌਰਮੈਂਟ ਦੇ ਰਾਜ ਦਾ ਬਾਈਕਾਟ 1872 ਤੋਂ ਕੀਤਾ ਹੋਇਆ ਸੀ । ਉਨ੍ਹਾਂ ਦੇ ਸੁਵਰਗਵਾਸ ਹੋਣ ਨਾਲ ਮੁਲਕ ਨੂੰ, ਸੂਬੇ ਨੂੰ, ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਬਹੁਤ ਘਾਟਾ ਪਿਆ ਹੈ । ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ ਔਰ ਦਰਖਾਸਤ ਕਰਦਾ ਹਾਂ ਕਿ ਇਹ ਜਿਹੜਾ ਮਤਾ ਆਪਦੇ ਸਾਹਮਣੇ ਰਖਿਆ ਹੈ ਉਸ ਨੂੰ ਪਾਸ ਕਰਕੇ ਉਨ੍ਹਾਂ ਦੇ ਘਰ ਦਿਆਂ ਨੂੰ ਭੇਜਿਆ ਜਾਵੇ ।

**ਕਾਮਰੇਡ ਬਾਬੂ ਸਿੰਘ ਮਾਸਟਰ** : (ਫੂਲ) ਸਪੀਕਰ ਸਾਹਿਬ, ਮੈਂ ਮਹਾਰਾਜ ਨਿਹਾਲ ਸਿੰਘ ਦੀ ਮਿਰਤੂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਉਨ੍ਹਾਂ ਦੀ ਮੌਤ ਬੜੀ ਦੁਖ ਭਰੀ ਹੈ । ਇਕ ਐਮ. ਐਲ. ਸੀ. ਸਾਡੇ ਹੋਸਟਲ ਵਿਚ ਹੀ ਚਲਾਣਾ ਕਰ ਜਾਵੇ, ਸਾਨੂੰ ਬਹੁਤ ਦੁਖ ਹੋਇਆ । ਭਾਵੇਂ ਹਾਰਟ ਅਟੈਕ ਹੋ ਗਿਆ ਸੀ ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਸਾਡੇ ਹੋਸਟਲ ਵਿਚ ਦੋ ਦਿਨ ਉਹ ਇਸ ਤਰ੍ਹਾਂ ਪਏ ਰਹੇ ਅਤੇ ਸਾਡੀ ਗੌਰਮਿੰਟ ਨੇ ਕੋਈ ਧਿਆਨ ਨਾ ਦਿੱਤਾ ਜੇ ਕੋਈ ਐਮ. ਐਲ. ਏ. ਫਲੈਟ ਦੇ ਅੰਦਰ ਚਲਾ ਜਾਂਦਾ ਤਾਂ ਸ਼ਾਇਦ ਉਨ੍ਹਾਂ ਨੂੰ ਮੌਕੇ ਤੇ ਬਚਾਇਆ ਜਾ ਸਕਦਾ ।

[ਕਾਮਰੇਡ ਬਾਬੂ ਸਿੰਘ ਮਾਸਟਰ]

ਇਹ ਸਤਿਗੁਰੂ ਰਾਮ ਸਿੰਘ ਜੀ ਦੇ ਖਾਨਦਾਨ ਵਿਚੋਂ ਸਨ ਜਿਨ੍ਹਾਂ ਨੇ ਆਜ਼ਾਦੀ ਦੀ ਜੰਗ ਵਿਚ ਲੜਾਈ ਦੀ ਸਭ ਤੋਂ ਪਹਿਲਾਂ ਪਹਿਲ ਕੀਤੀ। ਸਿੱਖ ਕੌਮ ਦੀਆਂ ਕੁਰਬਾਨੀਆਂ ਦੇਣ ਸਮੇਂ ਇਨ੍ਹਾਂ ਦੇ ਖਾਨਦਾਨ ਨੇ ਪਹਿਲ ਕੀਤੀ। ਇਹ ਮਹਾਰਾਜ ਜੀ ਉਸ ਖਾਨਦਾਨ ਵਿਚੋਂ ਸਨ। ਇਹ ਇਕ ਦੂਸਰੇ ਦਾ ਸਤਿਕਾਰ ਕਰਦੇ ਸਨ। ਉਨ੍ਹਾਂ ਦੀ ਸਖਸ਼ੀਅਤ ਕਿੰਨੀ ਸਾਫ ਔਰ ਖਿਚਵੀਂ ਸੀ। ਹਰ ਆਦਮੀ ਉਨ੍ਹਾਂ ਨਾਲ ਗੱਲਾਂ ਕਰਨੀਆਂ ਚਾਹੁੰਦਾ ਸੀ। ਸਾਨੂੰ ਉਨ੍ਹਾਂ ਤੋਂ, ਉਨ੍ਹਾਂ ਦੇ ਬਜ਼ੁਰਗਾਂ ਤੋਂ ਤਜਰਬਾ ਹਾਸਲ ਕਰਨਾ ਚਾਹੀਦਾ ਹੈ। ਮੈਂ ਆਪਣੇ ਵਲੋਂ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ। ਸੀ. ਐਮ. ਸਾਹਿਬ ਦੇ ਸ਼ੋਕ ਦੇ ਮਤੇ ਨਾਲ ਸਹਿਮਤ ਹਾਂ ਕਿ ਇਸ ਨੂੰ ਪਾਸ ਕਰਕੇ ਉਨ੍ਹਾਂ ਦੇ ਘਰ ਦੇ ਜੀਆਂ ਨੂੰ ਭੇਜਣਾ ਚਾਹੀਦਾ ਹੈ।

**H. H. Nawab Iftikhar Ali Khan (Malerkotla)** ; Sir, I rise to associate myself with the condolence resolution just moved by the Leader of the House on the very sad occasion of the death of Maharja Nihal Singh, M.L.C., a Namdhari Leader who came from a dynasty of spiritual and temporal leaders. He was a very close friend of my family and I can assure you, Sir, that his death has caused a profound sorrow in my own heart as I knew him very well. He was very often in Malerkotla and had long talks with me. Any how, this is the journey's end and nothing can be done about this. But we all extend our profoundest and deepest sorrow and heart-felt sympathies to the bereaved family. May his soul rest in eternal peace.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ ਐਸ. ਸੀ.) : ਬੜੀ ਦੁਖ ਭਰੀ ਗੱਲ ਹੈ ਕਿ ਇਕ ਮਾਨਯੋਗ ਮੈਂਬਰ ਜਿਹੜੇ ਕਿ ਹੋਸਟਲ ਵਿਚ ਮਰ ਗਏ ਹਨ, ਉਨ੍ਹਾਂ ਦੇ ਮਰਨ ਦਾ ਦੋ ਦਿਨ ਤਕ ਪਤਾ ਹੀ ਨਾ ਲਗ ਸਕਿਆ। ਸ਼ੋਕ ਦੇ ਰਖੇ ਮਤੇ ਨਾਲ ਮੈਂ ਸਹਿਮਤ ਹਾਂ। ਉਹ ਐਨੇ ਮਹਾਨ ਆਗੂ ਸਨ ਜਿਨ੍ਹਾਂ ਦੇ ਵਡੇਰਿਆਂ ਨੇ ਕੌਮ ਲਈ ਬੜੀਆਂ ਕੁਰਬਾਨੀਆਂ ਕੀਤੀਆਂ। (ਮਾਈਕ ਕਦੇ ਕਦੇ ਬੰਦ ਹੋਣ ਕਾਰਨ ਘਟ ਸੁਣਾਈ ਦਿੰਦਾ ਸੀ।)

ਔਰ ਅੰਗ੍ਰੇਜ਼ਾਂ ਦੇ ਜ਼ੁਲਮ ਦੇ ਖਿਲਾਫ ਜਦੋਂ ਜਹਿਦ ਕੀਤੀ। ਆਪ ਕੂਕਾ ਲਹਿਰ ਦੇ ਆਗੂ ਸਨ। ਮਲੇਰਕੋਟਲਾ ਕੱਲਰ ਜਿਹੜਾ ਹੈ ਉਹ ਕੂਕਿਆਂ ਦੇ ਕੱਲਰ ਨਾਲ ਮਸ਼ਹੂਰ ਹੈ। ਉਹ ਉਨ੍ਹਾਂ ਦੇ ਨਾਮ ਨਾਲ ਯਾਦ ਕੀਤੀ ਜਾਂਦੀ ਹੈ। ਮੈਂ ਹਾਊਸ ਅੱਗੇ ਬੇਨਤੀ ਕਰਾਂਗਾ ਕਿ ਅਜਿਹੇ ਮਹਾਨ ਲੀਡਰ, ਜਿਨ੍ਹਾਂ ਨੇ ਕੌਮ ਲਈ ਬੜੀ ਕੁਰਬਾਨੀ ਕੀਤੀ ਹੈ, ਇਹ ਮਤਾ ਸਰਬਸੰਮਿਤੀ ਨਾਲ ਪਾਸ ਕੀਤਾ ਜਾਵੇ। ਮੈਂ ਹਾਊਸ ਅੱਗੇ ਇਹ ਵੀ ਬੇਨਤੀ ਕਰਾਂਗਾ ਕਿ ਬੜੇ ਅਫ਼ਸੋਸ ਦੀ ਗੱਲ ਹੈ ਕਿ ਆਪਣੇ ਸਰਕਾਰੀ ਕਰਮਚਾਰੀ ਜਿਹੜੇ ਹਨ ਉਨ੍ਹਾਂ ਨੇ ਵੀ ਇਸ ਪਾਸੇ ਧਿਆਨ ਨਾ ਦਿਤਾ ਕਿ ਇਕ ਬੰਦਾ ਦੋ ਦਿਨ ਬੰਦ ਕਮਰੇ ਵਿਚ ਲਾ ਪਤਾ ਰਿਹਾ ਔਰ ਉਹ ਮਰਿਆ ਹੋਇਆ ਸੀ। ਮੈਂ ਇਸ ਲਈ

ਸਰਕਾਰ ਨੂੰ ਬੇਨਤੀ ਕਰਾਂਗਾ ਕਿ ਹੋਸਟਲ ਵੱਲ ਵਿਸ਼ੇਸ਼ ਧਿਆਨ ਦਿਤਾ ਜਾਵੇ । ਕਿਉਂਕਿ ਕਈ ਸੱਜਣ ਬੀਮਾਰ ਆਦਿ ਹੋ ਜਾਂਦੇ ਹਨ । ਮੈਂ ਇਹ ਵੀ ਸਮਝਦਾ ਹਾਂ ਕਿ ਕੁਝ ਅਨਗਹਿਲੀ ਸਾਡੀ ਹੋਈ ਹੈ ਕਿ ਉਸ ਦਾ ਕੁਝ ਪਤਾ ਨਾ ਲਿਆ । ਮੈਂ ਫਿਰ ਬੇਨਤੀ ਕਰਾਂਗਾ ਕਿ ਜਿਹੜਾ ਮਤਾ ਮੁੱਖ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ ਉਹ ਸਰਬਸੰਮਿਤੀ ਨਾਲ ਪਾਸ ਕਰਨਾ ਚਾਹੀਦਾ ਹੈ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਜਿਨ੍ਹਾਂ ਹਾਲਾਤ ਵਿਚ ਮਹਾਰਾਜ ਨਿਹਾਲ ਸਿੰਘ ਜੀ ਦੀ ਮੌਤ ਹੋਈ ਹੈ ਉਹ ਬਹੁਤ ਹੀ ਅਫਸੋਸਨਾਕ ਹੈ । ਸਭ ਤੋਂ ਵੱਡੀ ਗੱਲ ਇਹ ਹੈ ਕਿ ਉਹ ਉਸ ਖਾਨਦਾਨ ਨਾਲ ਤੁਅੱਲੁਕ ਰੱਖਦੇ ਸਨ ਜਿਸ ਨੇ ਉਸ ਵੇਲੇ ਅੰਗਰੇਜ਼ਾਂ ਦੇ ਖਿਲਾਫ ਆਜ਼ਾਦੀ ਪ੍ਰਾਪਤ ਕਰਨ ਲਈ ਆਜ਼ਾਦੀ ਦੀ ਚਿੰਗਾੜੀ ਇਸ ਦੇਸ਼ ਵਿਚ ਪੈਦਾ ਕੀਤੀ, ਜਿਸ ਵੇਲੇ ਆਜ਼ਾਦੀ ਦਾ ਨਾਂ ਲੈਣ ਤੋਂ ਵੀ ਲੋਕ ਘਬਰਾਂਦੇ ਸਨ, ਜਿਹੜੀ ਬਾਅਦ ਵਿਚ ਬਹੁਤ ਵੱਡਾ ਅੱਗ ਦਾ ਤੂਫਾਨ ਬਣਾਈ ਗਈ ਔਰ ਅੰਗ੍ਰੇਜ਼ਾਂ ਨੂੰ ਇਹ ਦੇਸ਼ ਛੱਡਣ ਵਾਸਤੇ ਮਜਬੂਰ ਹੋਣਾ ਪਿਆ । ਉਨ੍ਹਾਂ ਨੇ ਇਸ ਦੇਸ਼ ਦੇ ਵਿਚ ਨਾ ਸਿਰਫ ਆਜ਼ਾਦੀ ਦੀ ਹੀ ਲਹਿਰ ਚਲਾਈ ਬਲਕਿ ਸਾਦਗੀ ਔਰ ਸਿੱਖਾਂ ਵਿਚ ਬੜੀਆਂ ਭਾਰੀਆਂ ਕੁਰੀਤੀਆਂ ਨੂੰ ਹਟਾਉਣ ਨਾਲ ਬੜਾ ਵੱਡਾ ਸੋਸ਼ਲ ਇਨਕਲਾਬ ਲਿਆਂਦਾ । ਨਸ਼ਿਆਂ ਨੂੰ ਦੂਰ ਕਰਨ ਅਤੇ ਖਾਸ ਤੌਰ ਤੇ ਸਿੱਖੀ ਸ਼ਕਲਾਂ ਨੂੰ ਕਾਇਮ ਰਖਣ ਵਿਚ ਉਨ੍ਹਾਂ ਨੇ ਬੜਾ ਭਾਰੀ ਕੰਮ ਕੀਤਾ ਹੈ । ਜੇ ਉਨ੍ਹਾਂ ਦੀਆਂ ਉਸ ਵੇਲੇ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਮੱਦੇਨਜ਼ਰ ਰੱਖਿਆ ਜਾਵੇ ਤਾਂ ਇਸ ਲਈ ਬਹੁਤ ਵੱਡਾ ਸੋਸ਼ਲ ਇਨਕਲਾਬ ਲਿਆਂਦਾ ਜਾ ਸਕਦਾ ਹੈ । ਆਪ ਪ੍ਰੀਸ਼ਦ ਦੇ ਮੈਂਬਰ ਰਹੇ । ਆਪ ਨੇ ਬੜੇ ਸ਼ਲਾਘਾ ਯੋਗ ਕੰਮ ਕੀਤੇ ਹਨ । ਆਪ ਨੇ ਇਸ ਦੇਸ਼ ਵਿਚ ਸਾਦਗੀ ਲਿਆਉਣ ਲਈ ਬੜਾ ਪ੍ਰਚਾਰ ਕੀਤਾ । ਅੱਜ ਸਾਨੂੰ ਉਨ੍ਹਾਂ ਦੇ ਵਿਛੋੜੇ ਤੇ ਬੜਾ ਡੂੰਘਾ ਦੁੱਖ ਹੈ । ਇਹ ਜਿਹੜਾ ਮਤਾ ਮੁੱਖ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ ਮੈਂ ਉਸ ਦੀ ਤਾਈਦ ਕਰਦਾ ਹਾਂ ਅਤੇ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਜੋ ਕੰਮ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਕੀਤੇ ਹਨ ਉਨ੍ਹਾਂ ਤੇ ਸਾਨੂੰ ਚੱਲਣ ਦਾ ਬਲ ਬਖਸ਼ੇ ।

**ਸਾਥੀ ਰੂਪ ਲਾਲ** (ਮੋਗਾ) : ਸਪੀਕਰ ਸਾਹਿਬ, ਮਹਾਰਾਜ ਨਿਹਾਲ ਸਿੰਘ ਦਾ ਜਿਨ੍ਹਾਂ ਹਾਲਾਤ ਵਿਚ ਅਕਾਲ ਚਲਾਣਾ ਹੋਇਆ ਹੈ, ਮੈਂ ਬੜਾ ਦੁਖ ਮਹਿਸੂਸ ਕਰਦਾ ਹਾਂ । ਮੈਂ ਆਪਣੀ ਵਲੋਂ ਅਤੇ ਆਪਣੀ ਪਾਰਟੀ ਵਲੋਂ ਪ੍ਰਮਾਤਮਾ ਕੋਲ ਦੁਆ ਕਰਦਾ ਹਾਂ ਕਿ ਜਿਹੜੇ ਉਨ੍ਹਾਂ ਦੇ ਮੰਨਣ ਵਾਲੇ ਹਨ ਉਨ੍ਹਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ । ਨਾਲ ਹੀ ਮੈਂ ਇਸ ਸਦਨ ਵਿਚ ਬੈਠੇ ਮੈਂਬਰਾਂ ਨੂੰ ਕਹਾਂਗਾ ਕਿ ਮਹਾਰਾਜ ਸਾਹਿਬ ਦੇ ਕੀਤੇ ਕੰਮਾਂ ਨੂੰ ਸਾਹਮਣੇ ਰੱਖਕੇ ਉਨ੍ਹਾਂ ਤੇ ਚੱਲਣ ਦੀ ਕੋਸ਼ਿਸ਼ ਕਰਨ ।

**ਜਥੇਦਾਰ ਹਰਦਿੱਤ ਸਿੰਘ ਭੱਠਲ** (ਧਨੌਲਾ) : ਸਪੀਕਰ ਸਾਹਿਬ, ਮੈਂ ਮਹਾਰਾਜ ਨਿਹਾਲ ਸਿੰਘ ਜੀ ਦੇ ਬਾਰੇ ਜੋ ਮਤਾ ਪੇਸ਼ ਕੀਤਾ ਗਿਆ ਹੈ, ਉਸ ਦੇ ਮੁਤੱਅਲਿਕ ਕੁਝ ਕਹਿਣਾ ਚਾਹੁੰਦਾ ਹਾਂ । ਉਹ ਇਕ ਐਸੇ ਲੀਡਰ ਸਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਅੰਗਰੇਜ਼ਾਂ ਦੇ ਖਿਲਾਫ

[ਜਥੇਦਾਰ ਹਰਚਿੱਤ ਸਿੰਘ ਭੱਠਲ]

ਅੰਗਰੇਜ਼ਾਂ ਨੂੰ ਕੱਢਣ ਲਈ ਝੰਡਾ ਚੁਕਿਆ । ਮਲੇਰਕੋਟਲਾ ਵਿਚ ਇਕ ਕੱਲਰ ਹੈ ਜਿਥੇ ਬਹਾਦਰਾਂ ਨੇ ਦੁਸ਼ਮਣਾਂ ਦਾ ਡਟ ਕੇ ਮੁਕਾਬਲਾ ਕੀਤਾ ਉਸ ਖਾਨਦਾਨ ਨਾਲ ਇਨ੍ਹਾਂ ਦਾ ਤੁਅੱਲਕ ਹੈ । ਆਪ ਨੇ ਕਾਂਗਰਸ ਵਿਚ ਰਹਿ ਕੇ ਦੇਸ਼ ਦੀ ਬੜੀ ਸੇਵਾ ਕੀਤੀ ਹੈ ਅਤੇ ਹੁਣ ਤੱਕ ਇਸ ਮਹਾਨ ਜੰਗ ਵਿਚ ਲੜਦੇ ਰਹੇ । ਇਸ ਲਈ ਮੈਂ ਉਨ੍ਹਾਂ ਦੀਆਂ ਮਹਾਨ ਕੀਤੀਆਂ ਕੁਰਬਾਨੀਆਂ ਲਈ ਸ਼ਰਧਾਂਜਲੀ ਭੇਟ ਕਰਦਾ ਹਾਂ । ਮੈਂ ਆਸ ਕਰਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਿਤੀ ਨਾਲ ਪਾਸ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਜਿਹੜਾ ਦੁੱਖ ਦਾ ਮਤਾ ਮਹਾਰਾਜ ਨਿਹਾਲ ਸਿੰਘ ਦੇ ਅਕਾਲ ਚਲਾਣਾ ਕਰ ਜਾਣ ਉਤੇ ਸਾਡੇ ਇਸ ਸਦਨ ਦੇ ਵਿਚ ਹਊਸ ਦੇ ਲੀਡਰ ਨੇ ਪੇਸ਼ ਕੀਤਾ ਹੈ, ਮੈਂ ਉਸ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਔਰ ਹਾਊਸ ਦੀ ਆਗਿਆ ਦੇ ਨਾਲ ਇਸ ਹਾਊਸ ਦੇ ਜਜ਼ਬਾਤ ਮਹਾਰਾਜ ਜੀ ਦੀ ਧਰਮ ਪਤਨੀ ਨੂੰ ਪਹੁੰਚਾਉਣ ਦੀ ਆਗਿਆ ਚਾਹਵਾਂਗਾ । ਹੁਣ ਮੈਂ ਹਾਊਸ ਦੇ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੀ ਯਾਦ ਵਿਚ 2 ਮਿੰਟ ਖੜੇ ਹੋ ਕੇ ਅਰਦਾਸ ਕਰਨ ।

(I associate myself with the sentiments expressed on the condolence resolution moved by the Leader of the House on the sad demise of Maharaj Nihal Singh. If the House agrees the feelings of the Sabha be conveyed to the wife of the Late Maharaj Nihal Singh. I would now request the hon. members to rise in their seats and observe silence for two minutes and pray for peace for the departed soul.)

(ਇਸ ਸਮੇਂ ਸਾਰੇ ਮੈਂਬਰ ਦੋ ਮਿੰਟ ਲਈ ਚੁਪ ਖੜੇ ਹੋਏ ।)

## Legislative Business

—————

### Bill

THE LAND ACQUISITION (PUNJAB AMENDMENT) BILL, 1969.

**ਮਾਲ ਮੰਤਰੀ (ਸਰਦਾਰ ਆਤਮਾ ਸਿੰਘ)** : ਸਪੀਕਰ ਸਾਹਿਬ, ਮੈਂ ਜ਼ਮੀਨ ਦੀ ਪ੍ਰਾਪਤੀ (ਪੰਜਾਬ ਸੋਧਨਾ) ਬਿਲ 1969 ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਹੈ ਕਿ—

ਜ਼ਮੀਨ ਦੀ ਪ੍ਰਾਪਤੀ (ਪੰਜਾਬ ਸੋਧਨਾ) ਬਿਲ 1969 ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ । (Motion moved that leave be granted to introduce the Land Acquisition (Punjab Amendment) Bill, 1969.)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਜ਼ਮੀਨ ਦੀ ਪ੍ਰਾਪਤੀ (ਪੰਜਾਬ ਸੋਧਨਾ) ਬਿਲ ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ ।

(Question is :

That leave be granted to introduce the Land Acquisition (Punjab Amendment Bill.)

The leave was granted.

**ਮਾਲ ਮੰਤਰੀ** : ਮੈਂ ਜ਼ਮੀਨ ਦੀ ਪ੍ਰਾਪਤੀ (ਪੰਜਾਬ ਸੋਧਨਾ) ਬਿਲ ਪੇਸ਼ ਕਰਦਾ ਹਾਂ ।

————

DISCUSSION ON THE ANNUAL ADMINISTRATION REPORT OF THE PUNJAB STATE ELECTRICITY BOARD FOR THE YEAR 1966—67 AND ITS FINANCIAL STATEMENTS FOR THE YEARS 1968—69 AND 1969—70.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਬੇਨਤੀ ਹੈ ਕਿ ਸਟੇਟ ਬਿਜਲੀ ਬੋਰਡ ਦਾ ਬੱਜਟ 1968-69 ਤੇ 1969-70 ਅਤੇ 1966-67 ਦੀ ਰਿਪੋਰਟ ਤੇ ਇਕੱਠੀ ਹੀ ਬਹਿਸ ਹੋ ਜਾਵੇ ਤਾਂ ਠੀਕ ਰਹੇਗਾ ।

**ਸ਼੍ਰੀ ਸਪੀਕਰ** : ਮੰਗ ਆਈ ਹੈ ਕਿ ਬਿਜਲੀ ਬੋਰਡ ਦੀ ਐਨੂਅਲ ਫਾਈਨੈਂਸ਼ਲ ਸਟੇਟਮੈਂਟਸ 1968-69 ਅਤੇ 1969-70 ਅਤੇ 1966-67 ਦੀ ਰਿਪੋਰਟ ਤੇ ਇਕੱਠੀ ਹੀ ਬਹਿਸ ਹੋ ਜਾਵੇ । (The hon. Members want that the Annual Financial Statement (Budget Estimates) of the Punjab State Electricity Board for the years 1968-69 and 1969-70 may be discussed along with the Annual Administration Report of the Punjab State Electricity Board for the year 1966-67)

**ਆਵਾਜ਼ਾਂ** : ਜੀ, ਹਾਂ ।

**ਸ਼੍ਰੀ ਸਪੀਕਰ** : ਇਨ੍ਹਾਂ ਤੇ ਬਹਿਸ ਇਕੱਠੀ ਕੀਤੀ ਜਾਵੇਗੀ । (These will be discussed together.)

**Comrade Satya Pal Dang : (Amritsar West)**

Sir, I beg to move—

That the Annual Administration Report of the Punjab State Electricity Board, Patiala for the year 1966-67, which was laid on the Table of the House on the 19th March, 1969, be discussed.

ਸਪੀਕਰ ਸਾਹਿਬ, ਇਲੈਕਟਰਿਸਿਟੀ ਬੋਰਡ ਦੀ 1966-67 ਦੀ ਰਿਪੋਰਟ ਹਾਊਸ ਵਿਚ ਪੇਸ਼ ਕੀਤੀ ਗਈ ਹੈ ਔਰ ਫਾਈਨੈਂਸ਼ਲ ਸਟੇਟਮੈਂਟਸ 1969-70 ਵੀ ਇਸ ਵੇਲੇ ਹਾਊਸ ਸਾਹਮਣੇ ਪੇਸ਼ ਨ । ਬਿਜਲੀ ਬੋਰਡ ਦੇ ਕੰਮ ਬਾਰੇ ਔਰ ਬਿਜਲੀ ਦੇ ਪ੍ਰਬੰਧ ਵਿਚ ਸੂਬੇ ਦੇ ਵਿਚ ਜਿਹੜੀ ਹਾਲਤ ਹੈ, ਸਪੀਕਰ ਸਾਹਿਬ, ਉਸ ਦੇ ਬਾਰੇ ਸਾਰੇ ਪ੍ਰਾਂਤ ਦੇ ਵਿਚ ਕਾਫੀ ਡਿਸਕੰਟੈਂਟਮੈਂਟ ਹੈ ।

[ਕਾਮਰੇਡ ਸੱਤਪਾਲ ਡਾਂਗ]

ਇਸ ਗੱਲ ਨੂੰ ਹਾਊਸ ਦੇ ਮੈਂਬਰ ਸਾਹਿਬਾਨ ਚੰਗੀ ਤਰ੍ਹਾਂ ਜਾਣਦੇ ਹਨ । ਇਸ ਦੇ ਬਹੁਤ ਸਾਰੇ ਪਹਿਲੂ ਹਨ । ਇਹ ਜਿਹੜੀ 1966-67 ਦੀ ਰਿਪੋਰਟ ਹੈ, ਇਸ ਦੇ ਸਫਾ 2A ਵਿਚ ਇਹ ਗੱਲ ਕਾਫੀ ਤਸੱਲੀ ਦੇ ਨਾਲ ਕਹਿਣ ਦਾ ਯਤਨ ਕੀਤਾ ਗਿਆ ਹੈ ਕਿ 1966-67 ਦੇ ਵਿਚ 1965-66 ਦੇ ਮੁਕਾਬਲੇ ਵਿਚ ਪਰ ਕੈਪਿਟਾ ਯੂਨਿਟ ਦੀ ਕੰਜ਼ਪਸ਼ਨ 106 ਦੀ ਬਜਾਏ 109 ਹੋ ਗਈ ਹੈ । ਸਪੀਕਰ ਸਾਹਿਬ, ਮੈਨੂੰ ਇਸ ਦਾ ਬੜਾ ਅਫਸੋਸ ਹੈ ਕਿ ਐਨੀ ਗੱਲ ਦੇ ਨਾਲ ਬਿਜਲੀ ਬੋਰਡ ਦੀ ਜਾਂ ਸਾਡੀ ਸਰਕਾਰ ਦੀ ਤਸੱਲੀ ਹੋ ਜਾਣੀ ਹੀ ਕਾਫੀ ਨਹੀਂ । ਇਹ ਇਕ ਹਕੀਕਤ ਹੈ। ਅੱਜ ਸਾਡੇ ਦੇਸ਼ ਦੇ ਵਿਚ ਔਰ ਪੰਜਾਬ ਦੇ ਵਿਚ ਵੀ ਬਿਜਲੀ ਦੀ ਪਰ ਕੈਪੀਟਾ ਕਜ਼ੰਪਸ਼ਨ ਦਾ ਦੁਨੀਆਂ ਦੇ ਤਰੱਕੀ ਯਾਫਤਾ ਦੇਸ਼ਾਂ ਦੇ ਨਾਲ ਅਗਰ ਮੁਕਾਬਲਾ ਕੀਤਾ ਜਾਵੇ ਤਾਂ ਬਹੁਤ ਘੱਟ ਹੈ।

ਇਸ ਦੇ ਵਲ ਉਚੇਚਾ ਧਿਆਨ ਦੇਣ ਦੀ ਲੋੜ ਹੈ । ਇਸ ਕਰਕੇ ਸਾਡਾ ਦੇਸ਼ ਸਨੱਅਤੀ ਤੌਰ ਤੇ ਤੇਜ਼ੀ ਨਾਲ ਤਰੱਕੀ ਨਹੀਂ ਕਰ ਰਿਹਾ । ਇਸ ਗਲ ਦੇ ਬਾਵਜੂਦ ਖੇਤੀ ਬਾੜੀ ਵੀ ਸਾਡੇ ਦੇਸ਼ ਵਿਚ ਤਰੱਕੀ ਉਦੋਂ ਕਰਦੀ ਹੈ ਜਦੋਂ ਮੌਸਮ ਤੇ ਬਾਰਸ਼ ਅੱਛੀ ਹੋਵੇ ਨਹੀਂ ਤਾਂ ਖੇਤੀ ਬਾੜੀ ਦੀ ਮਾੜੀ ਹਾਲਤ ਹੈ । ਇਸ ਬਿਜਲੀ ਦੀ ਜਿਨ੍ਹੀ ਮੰਗ ਹੈ ਉਸ ਮੰਗ ਦੇ ਮੁਕਾਬਲੇ ਵਿਚ ਬਿਜਲੀ ਦੀ ਸਪਲਾਈ ਬਹੁਤ ਪਿਛੇ ਹੈ । ਇਸ ਵੇਲੇ 149 ਕਿਲੋਵਾਟ ਬਿਜਲੀ ਦੀ ਘਾਟ ਹੈ । ਇਸ ਵੇਲੇ ਇਹ ਦਸ਼ਾ ਹੈ ਔਰ ਇਹ ਘਾਟ ਘੱਟਣ ਦੀ ਬਜਾਏ 1969-70 ਵਿਚ ਇਹ ਹੋਰ ਵੱਧ ਜਾਵੇਗੀ । ਇਸ ਕਰਕੇ ਸਪੀਕਰ ਸਾਹਿਬ, ਜਿਹੜਾ ਬਿਜਲੀ ਬੋਰਡ ਨੇ 1969-70 ਦੀ ਸਟੇਟਮੈਂਟ ਵਿਚ ਇਹ ਦਾਅਵਾ ਕੀਤਾ ਹੈ ਕਿ 1969-70 ਦਾ ਸਾਲ ਇਕ ਐਸਾ ਸਾਲ ਹੋਵੇਗਾ ਕਿ ਬਿਜਲੀ ਦੀ ਜਿਹੜੀ ਘਾਟ ਹੈ ਉਸ ਨੂੰ ਪੂਰਾ ਕਰਨ ਦਾ ਅਰੰਭ ਇਸ ਸਾਲ ਹੋਵੇਗਾ। ਇਹ ਉਨ੍ਹਾਂ ਦਾ ਦਾਅਵਾ ਬਿਲਕੁਲ ਗਲਤ ਹੈ ਔਰ ਇਸ ਵੇਲੇ ਜਿਹੜੀ ਸਾਡੇ ਪਰਾਂਤ ਵਿਚ ਬਿਜਲੀ ਦੀ ਪੋਜ਼ੀਸ਼ਨ ਹੈ ਇਹ ਲੋਕਾਂ ਦੇ ਸਾਹਮਣੇ ਉਸ ਦੀ ਸਹੀ ਹਾਲਤ ਪੇਸ਼ ਨਹੀਂ ਕਰਦੇ । ਜਿਥੋਂ ਤਕ ਸਪੀਕਰ ਸਾਹਿਬ, ਸਹੀ ਹਾਲਤ ਦਾ ਸਵਾਲ ਹੈ ਮੈਂ ਤੁਹਾਡੇ ਸਾਹਮਣੇ ਇਕ ਦੋ ਮਿਸਾਲਾਂ ਰਖਣੀਆਂ ਚਾਹੁੰਦਾ ਹਾਂ । ਸਪੀਕਰ ਸਾਹਿਬ, ਅੰਮ੍ਰਿਤਸਰ ਦਾ ਮੈਨੂੰ ਪਤਾ ਹੈ ਕਿ ਉਥੇ ਕਾਰਖਾਨਿਆਂ ਵਿਚ ਇਨ੍ਹਾਂ ਦੋ ਗਲਾਂ ਵਿਚੋਂ ਇਕ ਗਲ ਹੁੰਦੀ ਹੈ, ਜਾਂ ਤਾਂ 6 ਤੋਂ 9 ਤਕ ਬਿਜਲੀ ਬੰਦ ਹੁੰਦੀ ਹੈ ਜਾਂ ਹਫ਼ਤੇ ਵਿਚ ਇਕ ਛੁੱਟੀ ਦੀ ਬਜਾਏ 2 ਦਿਨ ਦੀ ਛੁੱਟੀ ਕੀਤੀ ਜਾਂਦੀ ਹੈ । ਇਸ ਨਾਲ ਸੱਨਅਤੀ ਪ੍ਰੋਡਕਸ਼ਨ ਵਿਚ ਫ਼ਰਕ ਪੈਂਦਾ ਹੈ । ਇਸ ਤੋਂ ਇਲਾਵਾ ਸਪੀਕਰ ਸਾਹਿਬ, ਤੁਹਾਨੂੰ ਇਸ ਗਲ ਦੀ ਵਾਕਫੀਅਤ ਹੋਵੇਗੀ ਕਿ ਇੰਡਸਟਰੀ ਐਕਟ ਦੇ ਹੇਠਾਂ ਜਿੰਨੇ ਕਾਰਖਾਨਿਆਂ ਵਿਚ 50 ਤੋਂ ਘੱਟ ਵਰਕਰ ਕੰਮ ਕਰਦੇ ਹਨ ਅਗਰ ਕਾਰਖਾਨੇ ਵਿਚ ਕੰਮ ਨਾ ਹੋਵੇ ਔਰ ਮਾਲਕ ਬਿਜਲੀ ਨਾ ਹੋਣ ਕਾਰਨ ਲੇ ਆਫ ਕਰਵਾ ਦੇਣ ਤਾਂ ਉਹ ਵਰਕਰਾਂ ਨੂੰ ਕੋਈ ਮੁਆਵਜ਼ਾ ਨਹੀਂ ਦਿੰਦੇ । ਇਸ ਲਈ ਮੇਰੀ ਬੇਨਤੀ ਹੈ ਕਿ ਜਿੰਨੇ ਸੱਨਅਤੀ ਮਜ਼ਦੂਰ ਹਨ ਉਨ੍ਹਾਂ ਦੀਆਂ ਤਨਖਾਹਾਂ ਅਗੇ ਹੀ ਘੱਟ ਹਨ, ਇਸ ਬਿਜਲੀ ਦੀ ਘਾਟ ਕਾਰਨ ਰੋਜ਼ 3 ਘੰਟੇ ਦਾ ਕੰਮ ਨਾ ਹੋਵੇ ਜਾਂ ਹਫ਼ਤੇ ਵਿਚ ਇਕ ਫਾਲਤੂ ਛੁੱਟੀ ਹੋਵੇ ਇਸ ਨਾਲ ਉਨ੍ਹਾਂ ਮਜ਼ਦੂਰਾਂ ਦੀ

ਮਿਆਰੇ ਜ਼ਿੰਦਗੀ ਦੇ ਉਤੇ ਹੋਰ ਤਗੜੀ ਸੱਟ ਪੈਂਦੀ ਹੈ।

(ਇਸ ਵਕਤ ਡਿਪਟੀ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਬਿਜਲੀ ਬੋਰਡ ਕੋਲੋਂ ਔਰ ਪੰਜਾਬ ਦੀ ਸਰਕਾਰ ਕੋਲੋਂ ਪੁਰਜ਼ੋਰ ਲਫਜ਼ਾਂ ਵਿਚ ਮੰਗ ਕਰਾਂਗਾ ਕਿ ਬਿਜਲੀ ਦੀ ਘਾਟ ਨੂੰ ਪੂਰਾ ਕਰਨ ਲਈ ਛੇਤੀ ਤੋਂ ਛੇਤੀ ਕੋਈ ਤਗੜਾ ਕਦਮ ਚੁਕਿਆ ਜਾਵੇ। ਬਿਆਸ ਪ੍ਰੋਜੈਕਟ ਨੂੰ ਸਿਰੇ ਚਾੜ੍ਹਿਆ ਜਾਵੇ। ਛੇਤੀ ਤੋਂ ਛੇਤੀ ਪੌਂਗ ਡੈਮ ਸ਼ੁਰੂ ਕੀਤਾ ਜਾਵੇ ਹਿੰਦ ਸਰਕਾਰ ਤੋਂ ਪਲਾਂਟ ਲਾਉਣ ਦੀ ਆਗਿਆ ਲੈ ਕੇ ਛੇਤੀ ਤੋਂ ਛੇਤੀ ਪੰਜਾਬ ਵਿਚ ਪਲਾਂਟ ਲਗਾਇਆ ਜਾਵੇ। ਬਠਿੰਡੇ ਦੇ ਵਿਚ ਜਿਹੜਾ ਥਰਮਲ ਪਲਾਂਟ ਲਗਣਾ ਹੈ ਇਸ ਦੇ ਇਲਾਵਾ ਇਕ ਜਾਂ ਦੋ ਹੋਰ ਥਰਮਲ ਪਲਾਂਟ ਪੰਜਾਬ ਵਿਚ ਲਾਉਣ ਦੇ ਯਤਨ ਕੀਤੇ ਜਾਣ। ਨਹਿਰ ਦੇ ਫਾਲ ਉਤੇ ਬਿਜਲੀ ਬੋਰਡ ਜੈਨਰੇਟਰ ਲਗਾਏ ਔਰ ਜਿਹੜੇ ਸੱਨਅਤੀ ਕਾਰਖਾਨੇਦਾਰ ਹਨ ਉਨ੍ਹਾਂ ਨੂੰ ਪ੍ਰੇਰਿਆ ਜਾਵੇ ਕਿ ਉਹ ਆਪਣੇ ਆਪਣੇ ਕਾਰਖਾਨਿਆਂ ਲਈ ਆਪਣੀ ਲੋੜ ਦੇ ਲਈ ਜੈਨਰੇਟਰ ਲਗਾਉਣ। ਅਗਰ ਇਹ ਕਦਮ, ਡਿਪਟੀ ਸਪੀਕਰ ਸਾਹਿਬ, ਨਹੀਂ ਚੁਕੇ ਜਾਂਦੇ ਤਾਂ ਆਉਣ ਵਾਲੇ ਸਾਲਾਂ ਵਿਚ ਪੰਜਾਬ ਵਿਚ ਹਾਲਤ ਬਿਜਲੀ ਦੀ ਬਹੁਤ ਖਰਾਬ ਹੋਵੇਗੀ ਔਰ ਇਹ ਸਿਰਫ ਸੱਨਅਤ ਦੇ ਨਾਲ ਸਬੰਧ ਨਹੀਂ ਰਖਦੀ ਇਸ ਦਾ ਅਸਰ ਖੇਤੀ ਬਾੜੀ ਤੇ ਵੀ ਬਹੁਤ ਪਵੇਗਾ। ਜਦੋਂ ਕਿ ਪੈਦਾਵਾਰ ਦੀ ਬਹੁਤ ਜ਼ਿਆਦਾ ਲੋੜ ਹੈ। ਖੇਤੀ ਬਾੜੀ ਵਿਚ ਜਿਥੋਂ ਤਕ ਬਿਜਲੀ ਦੀ ਸਪਲਾਈ ਦਾ ਸਬੰਧ ਹੈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੀ ਤਵੱਜੋ ਦੁਆਉਣੀ ਚਾਹੁੰਦਾ ਹਾਂ ਕਿ ਇਕ ਤੇ ਫ਼ਲੈਟ ਰੇਟ ਲਿਆ ਜਾਂਦਾ ਹੈ ਔਰ ਦੂਸਰੀ ਬਿਜਲੀ ਇਕ ਦਿਨ ਛੱਡ ਕੇ, 2 ਦਿਨਾਂ ਵਿਚ ਇਕ ਦਿਨ ਦਿਤੀ ਜਾਂਦੀ ਹੈ ਔਰ ਹਫ਼ਤੇ ਵਿਚ ਤਿੰਨ ਦਿਨ ਦਿਤੀ ਜਾਂਦੀ ਹੈ। ਡਿਪਟੀ ਸਪੀਕਰ ਸਾਹਿਬ, ਹੁਣ ਜਦੋਂ ਵਾਢੀ ਹੋਣੀ ਹੈ ਉਨ੍ਹਾਂ ਵਾਢੀਆਂ ਦੇ ਪੇਸ਼ੇ ਨਜ਼ਰ ਕਿਸਾਨਾਂ ਵਲੋਂ ਇਹ ਬੇਨਤੀ ਕੀਤੀ ਗਈ ਹੈ ਕਿ ਅਗਰ ਮੁਸਤਕਿਲ ਤੌਰ ਤੇ ਬਿਜਲੀ ਦੀ ਸਪਲਾਈ ਪਿੰਡਾਂ ਵਿਚ ਖੇਤੀ ਬਾੜੀ ਲਈ ਠੀਕ ਨਹੀਂ ਹੋ ਸਕਦੀ ਤਾਂ ਘੱਟ ਤੋਂ ਘੱਟ ਵਾਢੀ ਦੇ ਦਿਨਾਂ ਵਿਚ ਥਰੈਸ਼ਰ ਵਾਸਤੇ ਬਿਜਲੀ ਦੀ ਸਪਲਾਈ ਰੋਜ਼ਮੱਰਾ ਕੀਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਬਿਜਲੀ ਬੋਰਡ ਨੇ ਇਹ ਪ੍ਰਾਰਥਨਾ ਮੰਨਣ ਤੋਂ ਇਨਕਾਰ ਕਰ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਕਣਕ ਕਢਣ ਦਾ ਬਹੁਤ ਸਾਰਾ ਹਿਸਾ ਹੁਣ ਥਰੈਸ਼ਰ ਨਾਲ ਹੋਣ ਲਗ ਪਿਆ ਹੈ, ਇਸ ਲਈ ਇਨ੍ਹਾਂ ਦਿਨਾਂ ਵਿਚ ਬਿਜਲੀ ਦੀ ਸਪਲਾਈ ਰੋਜ਼ ਕੀਤੀ ਜਾਣੀ ਚਾਹੀਦੀ ਹੈ। ਇਸ ਗਲ ਵਲ ਸਰਕਾਰ ਨੂੰ ਔਰ ਬਿਜਲੀ ਬੋਰਡ ਨੂੰ ਉਚੇਚਾ ਧਿਆਨ ਦੇਣ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਜਿਥੇ ਬਿਜਲੀ ਦੀ ਸਪਲਾਈ ਦੀ ਘਾਟ ਹੈ ਉਥੇ ਬਿਜਲੀ ਦੀ ਤਕਸੀਮ ਵੀ ਕਿੰਨੀ ਨਾਕਸ ਹੈ। ਇਹ ਡਿਪਟੀ ਸਪੀਕਰ ਸਾਹਿਬ, ਮੈਨੂੰ ਦਸਣ ਦੀ ਲੋੜ ਨਹੀਂ ਕਿ ਕਿੰਨੀ ਵਾਰੀ ਬਿਜਲੀ ਬੰਦ ਹੁੰਦੀ ਹੈ। ਮੁਖਤਲਿਫ ਸ਼ਹਿਰਾਂ ਦੇ ਵਿਚ, ਪਿੰਡਾਂ ਦੇ ਵਿਚ ਜਿਥੇ ਵੀ ਬਿਜਲੀ ਦੀ ਸਪਲਾਈ ਹੈ ਇਸ ਗਲ ਬਾਰੇ ਸਾਰਾ ਪੰਜਾਬ ਹੀ ਜਾਣਦਾ ਹੈ। ਡਿਪਟੀ ਸਪੀਕਰ

[ਕਾਮਰੇਡ ਸੱਤ ਪਾਲ ਡਾਂਗ]

ਸਾਹਿਬ, ਇਸ ਗਲ ਵਲ ਸਰਕਾਰ ਨੂੰ ਉਚੇਚਾ ਧਿਆਨ ਦੇਣ ਦੀ ਲੋੜ ਹੈ । ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਪਿੰਡਾਂ ਵਿਚ ਬਿਜਲੀ ਦੇਣ ਦਾ ਸਵਾਲ ਹੈ ਬਿਜਲੀ ਬੋਰਡ ਨੇ ਇਕ ਤਜਵੀਜ਼ ਪੇਸ਼ ਕੀਤੀ ਔਰ ਜਿਹੜੀ **1969-70 ਦੇ** ਬਿਆਨ ਵਿਚ ਦਸੀ ਗਈ ਹੈ । ਬਿਜਲੀ ਬੋਰਡ ਦੀ ਇਹ ਤਜਵੀਜ਼ ਹੈ ਕਿ ਜਿਹੜਾ ਡੇਪਰੀਸੇਸ਼ਨ ਫੰਡ ਹੈ ਉਸ ਦੀ ਵਰਤੋਂ ਪਿੰਡਾਂ ਵਿਚ ਬਿਜਲੀ ਪਹੁੰਚਾਉਣ ਲਈ ਔਰ ਵੱਧ ਤੋਂ ਵੱਧ ਟਿਊਬਵੈਲਾਂ ਨੂੰ ਕੁਨੈਕਸ਼ਨ ਦੇਣ ਲਈ ਕੀਤੀ ਜਾਵੇ । ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਦਾ ਫੈਸਲਾ ਮੇਰੀ ਰਾਏ ਵਿਚ ਇਕ ਦਰੁਸਤ ਫੈਸਲਾ ਸੀ ਪਰ ਪਤਾ ਨਹੀਂ ਕਿ ਕਿਸ ਕਾਰਨ ਕਰਕੇ ਪੰਜਾਬ ਸਰਕਾਰ ਨੇ ਇਸ ਫੈਸਲੇ ਦੀ ਆਗਿਆ ਬਿਜਲੀ ਬੋਰਡ ਨੂੰ ਨਹੀਂ ਦਿਤੀ । ਪਿੰਡਾਂ ਵਿਚ ਵੱਧ ਤੋਂ ਵੱਧ ਬਿਜਲੀ ਪਹੁੰਚਾਉਣ ਲਈ ਔਰ ਵੱਧ ਤੋਂ ਵੱਧ ਟਿਊਬਵੈਲਾਂ ਨੂੰ ਕੁਨੈਕਸ਼ਨ ਪਹੁੰਚਾਉਣ ਲਈ ਡਿਪਟੀ ਸਪੀਕਰ ਸਾਹਿਬ, ਇਸ ਗਲ ਦੀ ਤੁਹਾਡੇ ਰਾਹੀਂ ਮੈਂ ਇਹ ਮੰਗ ਕਰਾਂਗਾ ਕਿ ਬਿਜਲੀ ਬੋਰਡ ਦੀ ਜਿਹੜੀ ਤਜਵੀਜ਼ ਹੈ, ਉਨ੍ਹਾਂ ਦੀ ਇਹ ਤਜਵੀਜ਼ ਮੰਨ ਲੈਣੀ ਚਾਹੀਦੀ ਹੈ । ਇਸ ਦੇ ਨਾਲ ਫ਼ੌਰੀ ਤੌਰ ਤੇ, ਕਾਫੀ ਹੱਦ ਤਕ, ਪਿੰਡਾਂ ਵਿਚ ਬਿਜਲੀ ਲੈ ਜਾਣ ਲਈ ਸਹੂਲਤ ਹੋਵੇਗੀ ਔਰ ਤੇਜ਼ੀ ਨਾਲ ਬਿਜਲੀ ਜਾ ਸਕੇਗੀ ।

ਇਸ ਤਰੀਕੇ ਨਾਲ ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਟਿਊਬਵੈਲਾਂ ਦੀ ਬਿਜਲੀ ਦਾ ਸਵਾਲ ਹੈ ਮੈਂ ਇਸ ਮਸਲੇ ਵਲ ਵੀ ਆਪ ਦੀ ਕੁਝ ਤਵੱਜੋਂ ਦੁਆਉਣਾ ਚਾਹੁੰਦਾ ਹਾਂ । ਕਿਸੇ ਨੇ ਟਿਊਬਵੈਲ ਲਈ ਕੁਨੈਕਸ਼ਨ ਲੈਣਾ ਹੋਵੇ ਉਸ ਨੂੰ ਬਿਜਲੀ ਬੋਰਡ ਦੇ ਦੋ ਹਿਸਿਆਂ ਨਾਲ ਵਾਹ ਪੈਂਦਾ ਹੈ । ਇਕ ਔਪਰੇਸ਼ਨ ਡਵੀਜ਼ਨ ਦੇ ਐਕਸ. ਈ. ਐਨ. ਔਰ ਦੂਸਰਾ ਕਨਸਟੱਰਕਸ਼ਨ ਡਵੀਜ਼ਨ ਦੇ ਐਕਸ. ਈ. ਐਨ. ਨਾਲ । ਉਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ ਟਿਊਬਵੈਲਾਂ ਦੇ ਕਨੈਕਸ਼ਨ ਦੇਣ ਦੇ ਸਬੰਧ ਵਿਚ ਕਾਫੀ ਦਿਕਤ ਹੁੰਦੀ ਹੈ ਔਰ ਉਸ ਦਾ ਨਤੀਜਾ ਇਹ ਹੈ ਕਿ ਲੋਕਾਂ ਨੂੰ ਉਸ ਦੇ ਨਾਲ ਨੁਕਸਾਨ ਹੁੰਦਾ ਹੈ । ਮੈਨੂੰ ਇਹ ਗਲ ਸਮਝ ਨਹੀਂ ਆਈ, ਇਹ ਜਿਹੜਾ ਸਪਲਿਟ ਕੀਤਾ ਗਿਆ ਹੈ ਇਸ ਦੀ ਕੀ ਲੋੜ ਹੈ । ਇਹ ਕਿਉਂ ਨਾ ਇਕ ਐਕਸ. ਈ. ਐਨ. ਕੋਲ ਸਾਰਾ ਕੰਮ ਕਰ ਦਿਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਡਿਮਾਂਡ ਨੋਟਿਸ ਦੇਣਾ ਹੋਵੇ ਟਿਊਬਵੈਲ ਲਗਾਣਾ ਹੋਵੇ ਤਾਂ ਪਟਿਆਲਾ ਆ ਕੇ ਕਰਨਾ ਪੈਂਦਾ ਹੈ । ਟੈਸਟ ਰਿਪੋਰਟ ਦੇਣੀ ਹੋਵੇ, ਟਿਊਬਵੈਲ ਲਾਉਣ ਵਾਲਿਆਂ ਨੂੰ ਕੁਨੈਕਸ਼ਨ ਲੈਣ ਵਾਲਿਆਂ ਨੂੰ ਤਾਂ ਉਸਦਾ ਦੋ ਐਕਸੀਅੱਨਜ਼ ਨਾਲ ਵਾਹ ਪੈਂਦਾ ਹੈ । ਇਹ ਨਹੀਂ ਹੋਣਾ ਚਾਹੀਦਾ ਇਸ ਵਿਚ ਬੜੀ ਡਿਫੀਕਲਟੀ ਪੇਸ਼ ਆਉਂਦੀ ਹੈ ਤੇ ਇਸ ਲਈ ਇਕ ਹੀ ਐਕਸ. ਈ. ਐਨ. ਨਾਲ ਵਾਹ ਪੈਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਟਿਊਬਵੈਲਾਂ ਦੇ ਸਿਲਸਲੇ ਵਿਚ ਮੈਂ ਇਕ ਹੋਰ ਗਲ ਵਲ ਸਰਕਾਰ ਦੀ ਤਵਜੋ ਦਿਲਾਉਣਾ ਚਾਹੁੰਦਾ ਹਾਂ ਕਿ ਇਸ ਸਿਲਸਲੇ ਵਿਚ ਜਿਹੜੀ ਪਰਾਇਰਟੀ ਮੁਕਰੱਰ ਕੀਤੀ ਜਾਂਦੀ ਹੈ ਉਹ ਜਿਸ ਦਿਨ ਤੋਂ ਦਰਖ਼ਾਸਤ ਆ ਜਾਂਦੀ ਹੈ ਉਹ ਉਸ ਦਿਨ ਤੋਂ ਮੁਕਰੱਰ ਹੋ ਜਾਂਦੀ ਹੈ ਤੇ ਉਸਦੇ ਮੁਤਾਬਕ ਹੀ ਡਿਮਾਂਡ ਨੋਟਿਸ ਪਹੁੰਚ ਜਾਂਦੇ ਹਨ । ਪਰ ਬਾਅਦ ਦੇ ਵਿਚ ਜਦੋਂ ਟੈਸਟ ਰਿਪੋਰਟ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ ਤਾਂ ਉਸ ਵੇਲ਼ੇ ਕਾਫ਼ੀ ਦਿਕੱਤ ਆਉਂਦੀ ਹੈ । ਉਸ ਵਕਤ ਟੈਸਟ ਰਿਪੋਰਟ ਜਿਸਦਾ

ਪਹਿਲਾ ਨੰਬਰ ਹੈ ਅਗਰ ਉਹ ਚਾਰ ਮਹੀਨੇ ਨਹੀਂ ਦਿੰਦਾ ਅਤੇ ਜੇ ਉਸਤੋਂ ਪਹਿਲਾਂ ਬਾਅਦ ਦੇ ਨੰਬਰ ਵਾਲਾ ਟੈਸਟ ਰਿਪੋਰਟ ਦੇ ਦੇਵੇ ਤਾਂ ਉਸਨੂੰ ਪਹਿਲੋਂ ਕੁਨੈਕਸ਼ਨ ਨਹੀਂ ਦਿਤਾ ਜਾਂਦਾ । ਇਹ ਪਰਾਇਰਟੀ ਦਾ ਸਿਸਟਮ ਜਿਹੜਾ ਹੈ ਉਸ ਵਿਚ ਕਾਫ਼ੀ ਨੁਕਸ ਹਨ ਇਸਨੂੰ ਦੂਰ ਕਰਨ ਦੀ ਲੋੜ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਫਲੈਟ ਰੇਟ ਦੇ ਬਾਰੇ ਬਹੁਤ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇੱਥੇ ਹਾਊਸ ਵਿਚ ਪਹਿਲਾਂ ਇਸ ਤੇ ਬਹੁਤ ਬਹਿਸ ਹੋ ਚੁੱਕੀ ਹੈ । ਪਰ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਇਸ ਦੇ ਨਾਲ ਛੋਟੇ ਕਿਸਾਨ ਨੂੰ ਅਤੇ ਦਰਮਿਆਨੇ ਕਿਸਾਨ ਨੂੰ ਬਹੁਤ ਨੁਕਸਾਨ ਹੁੰਦਾ ਹੈ । ਜਿਸ ਦੀ ਪੰਜ ਹਾਰਸ ਪਾਵਰ ਦੀ ਮਸ਼ੀਨ ਲੱਗੀ ਹੋਈ ਹੈ ਉਸ ਨੂੰ ਇਸ ਦੇ ਮੁਤਾਬਿਕ ਘੱਟੋ ਘੱਟ 480 ਰੁਪਏ ਹਰ ਹਾਲਤ ਵਿਚ ਦੇਣੇ ਪੈਂਦੇ ਹਨ । ਜੇ ਬਾਰਸ਼ ਹੋ ਜਾਏ ਉਹ ਕਿਸਾਨ ਟਿਊਬਵੈਲ ਨਹੀਂ ਚਲਾਉਂਦਾ । ਉਸ ਦੀ ਜ਼ਮੀਨ ਥੋੜ੍ਹੀ ਹੁੰਦੀ ਹੈ ਪਾਣੀ ਨਹੀਂ ਲੈਂਦਾ ਉਸ ਨੂੰ ਪੇਮੈਂਟ ਕਰਨੀ ਪੈਂਦੀ ਹੈ ਤੇ ਇਸ਼ ਤਰ੍ਹਾਂ ਉਸ ਨੂੰ ਨੁਕਸਾਨ ਹੁੰਦਾ ਹੈ । ਜਿਸ ਦੇ ਕੋਲ ਬਹੁਤ ਜ਼ਿਆਦਾ ਜ਼ਮੀਨ ਹੈ ਉਹ ਟਿਊਬਵੈਲ ਚਲਾਉਂਦਾ ਹੈ ਤੇ ਪਾਣੀ ਲੈਂਦਾ ਹੈ । ਉਸ ਨੂੰ ਭਾਵੇਂ ਲਾਭ ਹੁੰਦਾ ਹੋਵੇ ਪਰ ਛੋਟੇ ਅਤੇ ਦਰਮਿਆਨੇ ਕਿਸਾਨ ਨੂੰ ਫ਼ਲੈਟ ਰੇਟ ਦਾ ਕਾਫ਼ੀ ਨੁਕਸਾਨ ਹੁੰਦਾ ਹੈ । ਜਦੋਂ ਹਰ ਸਿਆਸੀ ਪਾਰਟੀ ਜੋ ਅਜ ਹਕੂਮਤ ਵਿਚ ਹੈ ਜਾਂ ਨਹੀਂ ਇਸ ਗੱਲ ਦੀ ਮੰਗ ਕਰਦੀ ਹੈ ਕਿ ਫ਼ਲੈਟ ਰੇਟ ਦੇ ਸਿਸਟਮ ਨੂੰ ਖ਼ਤਮ ਕਰਨਾ ਚਾਹੀਦੀ ਹੈ, ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਨੂੰ ਸਰਕਾਰ ਕਿਉਂ ਨਹੀਂ ਖ਼ਤਮ ਕਰਦੀ ਇਹ ਗੱਲ ਸਮਝ ਵਿਚ ਨਹੀਂ ਆਉਂਦੀ ।

ਟਿਊਬਵੈਲਾਂ ਦੇ ਸਿਲਸਿਲੇ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਰਨੀ ਚਾਹਵਾਂਗਾ ਕਿ ਟਿਊਬਵੈਲਾਂ ਦੇ ਕੁਨੈਕਸ਼ਨ ਲੈਣ ਲਈ ਜਿਹੜਾ ਇਹ ਨਵਾਂ ਸਿਸਟਮ ਇਨਟਰੋਡਿਊਸ ਕੀਤਾ ਜਾ ਰਿਹਾ ਹੈ ਕਿ ਐਡਵਾਂਸ ਪੈਸਾ ਦਿੱਤਾ ਜਾਏ ਅਤੇ ਉਸ ਐਡਵਾਂਸ ਦਾ ਇਕ ਹਿੱਸਾ ਬਾਅਦ ਵਿਚ ਉਸਦੀ ਪੇਮੈਂਟ ਦੇ ਅਗੇਨਸਟ ਮੁਜਰਾ ਹੋ ਜਾਏਗਾ ਆਦਿ, ਇਸ ਸਿਸਟਮ ਦੇ ਲਾਗੂ ਕਰਨ ਦੇ ਨਾਲ ਛੋਟੇ ਕਿਸਾਨ ਟਿਬਊਵੈਲ ਨਹੀਂ ਲਗਾ ਸਕਣਗੇ । ਇਸ ਦੇ ਨਾਲ ਹੀ ਬਜਾਏ ਇਸ ਦੇ ਕਿ ਵੱਧ ਤੋਂ ਵੱਧ ਟਿਊਬਵੈਲ ਲੱਗਣ ਤੇ ਛੋਟੇ ਕਿਸਾਨ ਵਿਚ ਵੀ ਉਤਸ਼ਾਹ ਹੋਵੇ ਟਿਊਬਵੈਲ ਲਾਉਣ ਲਈ; ਪਰ ਇਸ ਐਡਵਾਂਸ ਦਾ ਸਿਸਟਮ ਲਾਗੂ ਕਰਨ ਦਾ ਨਤੀਜਾ ਇਹ ਹੋਵੇਗਾ ਕਿ ਛੋਟਾ ਅਤੇ ਗਰੀਬ/ਦਰਮਿਆਨਾ ਕਿਸਾਨ ਟਿਊਬਵੈਲ ਨਹੀਂ ਲਗਾ ਸਕੇਗਾ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਨੇ ਕੁਝ ਐਕਸੈਪਸ਼ਨਜ਼ ਕਰਨ ਦਾ ਫ਼ੈਸਲਾ ਕੀਤਾ ਹੋਇਆ ਹੈ । ਮੈਂ ਬੇਨਤੀ ਕਰਾਂਗਾ ਕਿ ਉਹ ਜਿਹੜੀ ਐਕਸੈਪਸ਼ਨ ਹੈ ਉਹ ਇਕ ਬਹਾਨਾ ਬਣ ਜਾਂਦੀ ਹੈ ਰਿਸ਼ਵਤ ਲੈਣ ਦਾ । ਉਹ ਜਿਸ ਨੂੰ ਮਰਜ਼ੀ ਆਏ ਪਹਿਲਾਂ ਕੁਨੈਕਸ਼ਨ ਦੇ ਦੇਣ ਇਹ ਗੱਲ ਖ਼ਤਮ ਹੋਣੀ ਚਾਹੀਦੀ ਹੈ ਅਤੇ ਡੁਮੈਸਟਿਕ ਸਪਲਾਈ ਦੇ ਕੁਨੈਕਸ਼ਨਜ਼ ਨੰਬਰ ਵਾਰ ਮਿਲਣੇ ਚਾਹੀਦੇ ਹਨ । ਜੇ ਕੋਈ ਖ਼ਾਸ ਕਾਰਣਾਂ ਕਰਕੇ ਐਕਸੈਪਸ਼ਨਜ਼ ਦੇਣੀ ਹੋਵੇ ਤਾਂ ਉਸ ਦੇ ਲਈ ਲਿਖਤੀ ਵਜ੍ਹਾ ਹੋਣੀ ਚਾਹੀਦੀ ਹੈ ਅਤੇ ਕਿਸੇ ਖ਼ਾਸ ਪੱਧਰ ਤੇ ਉਸ ਦੇ ਲਈ ਆਗਿਆ

[ਕਾਮਰੇਡ ਸੱਤ ਪਾਲ ਡਾਂਗ]

ਹੋਣੀ ਚਾਹੀਦੀ ਹੈ । ਜੇ ਪਰਾਇਰਟੀ ਨੂੰ ਛੱਡ ਕੇ ਬਿਜਲੀ ਦਾ ਕੁਨੈਕਸ਼ਨ ਦੇਣਾ ਹੋਵੇ ਤਾਂ ਉਸ ਦਾ ਨਤੀਜਾ ਤੁਹਾਨੂੰ ਪਤਾ ਹੀ ਹੈ ਕਿ ਕੀ ਨਿਕਲੇਗਾ ।

ਇਸ ਹਾਊਸ ਵਿੱਚ, ਡਿਪਟੀ ਸਪੀਕਰ ਸਾਹਿਬ, ਇਕ ਮੈਂਬਰ ਨੇ ਨਹੀਂ ਬਲਕਿ ਕਈ ਮੈਂਬਰਾਂ ਨੇ ਕਿਹਾ ਕਿ ਕੋਈ ਕੁਨੈਕਸ਼ਨ ਨਹੀਂ ਮਿਲਦਾ ਜੇ ਕਿਸੇ ਨਾ ਕਿਸੇ ਤਰੀਕੇ ਨਾਲ ਰਿਸ਼ਵਤ ਨਾ ਦਿੱਤੀ ਜਾਏ । ਬਗ਼ੈਰ ਰਿਸ਼ਵਤ ਤੋਂ ਚਾਹੇ ਕੋਈ ਐਕਸੈਪਸ਼ਨ ਹੋਵੇ ਜਾਂ ਵੈਸੇ ਕੋਈ ਕੁਨੈਕਸ਼ਨ ਹੋਵੇ ਨਹੀਂ ਮਿਲਦਾ । ਸਾਰੇ ਪੰਜਾਬ ਦੀ ਹਾਲਤ ਤੁਹਾਡੇ ਕੋਲੋਂ ਲੁਕੀ ਹੋਈ ਨਹੀਂ ਹੈ । ਇਸ ਦੇ ਨਾਲ ਜਿਹੜਾ ਪਰਾਇਰਟੀ ਨੂੰ ਛੱਡ ਕੇ ਕੁਨੈਕਸ਼ਨ ਦੇਣ ਦਾ ਅਖ਼ਤਿਆਰ ਹੈ ਉਹ ਲਿਖ ਕੇ ਕੀਤਾ ਹੋਵੇ ਕਿ ਇਸ ਕਾਰਣ ਕਰਕੇ ਇੰਜ ਕੀਤਾ ਗਿਆ ਹੈ ।

ਡਿਪਟੀ ਸਪੀਕਰ ਸਾਹਿਬ, ਜਿੱਥੋਂ ਤੱਕ ਇਹ ਕੁਰਪਸ਼ਨ ਦਾ ਸਵਾਲ ਹੈ ਇਹ ਇਥੇ ਵੀ ਹੈ ਅਤੇ ਬਾਕੀ ਮਹਿਕਮਿਆਂ ਵਿਚ ਵੀ ਹੈ, ਪਰ ਇਸ ਵਿਚ ਵੱਧ ਹੈ. ਇਸ ਨੂੰ ਬੰਦ ਕਰਨਾ ਚਾਹੀਦਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਬਿਲਕੁਲ ਬੰਦ ਨਹੀਂ ਹੋ ਸਕਦੀ ਹੈ ਜਦ ਤੱਕ ਲੋਕਾਂ ਦਾ ਤੁਆਵਨ ਹਾਸਲ ਨਾ ਕੀਤਾ ਜਾਏ । ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਤੁਹਾਡੇ ਰਾਹੀਂ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਟੇਟ ਇਲੈਕਟਰਿਸਿਟੀ ਬੋਰਡ ਦੀ ਐਨੁਅੱਲ ਰਿਪੋਰਟ ਦੇ ਪਹਿਲੇ ਸਫੇ ਵਿਚ ਲਿਖਿਆ ਹੈ ਕਿ :—

No local advisory committees under Section 17 of the Electricity (Supply) Act, 1948, were constituted by the State Government during the year 1966-67.

ਡਿਪਟੀ ਸਪੀਕਰ ਸਾਹਿਬ, ਕਾਨੂੰਨ ਦੇ ਵਿਚ ਇਹ ਪਰੋਵੀਜ਼ਨ ਹੈ ਕਿ ਲੋਕਲ ਐਡਵਾਈਜ਼ਰੀ ਕਮੇਟੀਆਂ ਬਣਾਈਆਂ ਜਾਣ । ਇਹ ਸਿਰਫ਼ 1966-67 ਵਿਚ ਨਹੀਂ ਬਣਾਈਆਂ ਗਈਆਂ । ਮੈਂ ਹੈਰਾਨ ਹਾਂ ਕਿ ਪੰਜਾਬ ਸਰਕਾਰ ਕਿਉਂ ਨਹੀਂ ਬਣਾਉਂਦੀ । ਜੇ ਨਹੀਂ ਬਣਾਉਂਣੀਆਂ ਤਾਂ ਕਾਨੂੰਨ ਵਿਚ ਪਰੋਵੀਜ਼ਨ ਕਿਉਂ ਕੀਤਾ ਗਿਆ ਹੈ । ਲੋਕਲ ਐਡਵਾਈਜ਼ਰੀ ਕਮੇਟੀਆਂ ਹੋਣ ਮੁਖ਼ਤਲਿਫ਼ ਪਾਰਟੀਆਂ ਦੇ ਨੁਮਾਇੰਦਿਆਂ ਦੀਆਂ । ਉਸ ਦੇ ਨਾਲ ਸਾਰੀ ਕੁਰਪਸ਼ਨ ਤਾਂ ਨਹੀਂ ਹਟ ਜਾਏਗੀ ਪਰ ਉਹ ਕੁਰਪਸ਼ਨ ਨੂੰ ਹਟਾਉਣ ਲਈ ਮੱਦਦਗਾਰ ਜ਼ਰੂਰ ਹੋਣਗੀਆਂ । ਥੋੜ੍ਹਾ ਜਿਹਾ ਨਕੇਲ ਪਾਉਣ ਵਿਚ ਜ਼ਰੂਰ ਮੱਦਦ ਦੇਣਗੀਆਂ । ਪੁਛ ਗਿਛ ਹੋ ਸਕਿਆ ਕਰੇਗੀ, ਭਾਵੇਂ ਉਨ੍ਹਾਂ ਨੂੰ ਫੈਸਲਾ ਲੈਣ ਦੇ ਅਖ਼ਤਿਆਰ ਨਹੀਂ ਹੋਣਗੇ, ਸਿਰਫ਼ ਐਡਵਾਈਜ਼ ਕਰਨ ਦੇ ਅਖਤਿਆਰ ਹੋਣਗੇ । ਕਾਨੂੰਨ ਵਿਚ ਇਜਾਜ਼ਤ ਹੈ ਕਿ ਇਸ ਕਿਸਮ ਦੀਆਂ ਕਮੇਟੀਆਂ ਬਣਾਈਆਂ ਜਾਣ, ਪਰ ਅਜ ਤਕ ਪੰਜਾਬ ਸਰਕਾਰ ਨੇ ਇਹ ਕਮੇਟੀਆਂ ਬਣਾਉਣੀਆਂ ਮੁਨਾਸਬ ਨਹੀਂ ਸਮਝੀਆਂ । ਇਹ ਤਾਂ ਜਵਾਬ ਸਰਕਾਰ ਦੇ ਸਕਦੀ ਹੈ ਕਿ ਕਿਉਂ ਨਹੀਂ ਬਣਾਈਆਂ, ਇਸ ਦਾ ਤਾਂ ਮੈਨੂੰ ਕੋਈ ਇਲਮ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪ੍ਰਾਰਥਨਾ ਜ਼ਰੂਰ ਕਰਨੀ ਚਾਹਵਾਂਗਾ ਕਿ ਇਸ ਵਲ ਧਿਆਨ ਦਿੱਤਾ ਜਾਵੇ ਅਤੇ ਲੋਕਲ ਐਡਵਾਈਜ਼ਰੀ ਕਮੇਟੀਆਂ ਛੇਤੀ ਤੋਂ ਛੇਤੀ ਬਣਾ-ਈਆਂ ਜਾਣ ਤਾਂ ਕਿ ਲੋਕਾਂ ਦੀਆਂ ਤਕਲੀਫ਼ਾਂ ਇਸ ਪਧਰ ਤੋਂ ਦੂਰ ਹੋ ਸਕਣ ਅਤੇ ਇਸ ਤਰ੍ਹਾਂ ਅਫ਼ਸਰਾਂ ਦੀ ਤਵਜੋਹ ਖਿਚੀ ਜਾ ਸਕੇ ।

ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਦੀ ਰਿਪੋਰਟ ਤੇ ਡਿਸਕਸ਼ਨ ਕਰਦਿਆਂ ਕਾਫ਼ੀ ਚਰਚਾ ਚਲਦੀ ਰਹੀ ਹੈ ਕਿ ਬਿਜਲੀ ਬੋਰਡ ਹੋਵੇ ਜਾਂ ਨਾਂ। ਜਿਥੋਂ ਤਕ ਮੈਨੂੰ ਇਲਮ ਹੈ ਸਰਕਾਰ ਦੀ ਪੋਜ਼ੀਸ਼ਨ ਇਹ ਰਹੀ ਹੈ ਕਿ ਬਿਜਲੀ ਬੋਰਡ ਨਾਂ ਹੋਵੇ। ਸਰਕਾਰ ਕਹਿ ਦਿੰਦੀ ਹੈ ਕਿ ਅਸੀਂ ਤਾਂ ਚਾਹੁੰਦੇ ਨਹੀਂ ਕਿ ਬਿਜਲੀ ਬੋਰਡ ਹੋਵੇ ਪਰ ਇਸ ਵੇਲੇ ਹਿੰਦੁਸਤਾਨ ਦੀ ਸਰਕਾਰ ਚਾਹੁੰਦੀ ਹੈ ਕਿ ਬਿਜਲੀ ਬੋਰਡ ਹੋਣ ਔਰ ਬਿਜਲੀ ਦਾ ਕੰਮ ਸਰਕਾਰੀ ਮਹਿਕਮੇ ਦੇ ਤੌਰ ਤੇ ਨਾ ਚਲਾਇਆ ਜਾਏ, ਬਲਕਿ ਇਸ ਲਈ ਬਿਜਲੀ ਬੋਰਡ ਹੋਵੇ। ਮੇਰੀ ਇਹ ਰਾਏ ਹੈ ਕਿ ਇਹ ਬਿਜਲੀ ਬੋਰਡ ਹੋਣਾ ਚਾਹੀਦਾ ਹੈ। ਇਸ ਵੇਲੇ ਜੇ ਬਿਜਲੀ ਬੋਰਡ ਦਾ ਸਾਰਾ ਕੰਮ ਮਹਿਕਮਾਨਾ ਤੌਰ ਤੇ ਕੀਤਾ ਜਾਏ ਤਾਂ ਹਾਲਤ ਬਜਾਏ ਸੁਧਰਣ ਦੇ ਖਰਾਬ ਹੋ ਸਕਦੀ ਹੈ। ਇਹ ਜਿਹੜੀ ਗਲ ਕਹਿੰਦੇ ਹਨ ਕਿ ਹੁਣ ਬਿਜਲੀ ਬੋਰਡ ਦੀ ਹਾਲਤ ਤਸੱਲੀਬਖਸ਼ ਨਹੀਂ, ਇਹ ਹਕੀਕਤ ਹੈ, ਪਰ ਜੇ ਇਸ ਵੇਲੇ ਬਿਜਲੀ ਬੋਰਡ ਦਾ ਕੰਮ ਮਹਿਕਮਾਨਾ ਤੌਰ ਤੇ ਕੀਤਾ ਜਾਏ ਤਾਂ ਹਾਲਾਤ ਬਹਿਤਰ ਨਹੀਂ ਹੋ ਸਕਦੇ ਖ਼ਰਾਬ ਹੋਣ ਦਾ ਅੰਦੇਸ਼ਾ ਹੈ। ਬਿਜਲੀ ਬੋਰਡ ਦੇ ਕੰਮ ਨੂੰ ਸਟਰੀਮ ਲਾਈਨ ਕਰਨ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਵਾਂਗਾ ਕਿ ਬਿਜਲੀ ਬੋਰਡ ਦੇ ਜਿਹੜੇ ਮੈਂਬਰ ਮੁਕਰੱਰ ਕੀਤੇ ਜਾਂਦੇ ਹਨ,ਉਹ ਪੈਟਰੋਨੇਜ ਦੇ ਬੇਸਿਜ਼ ਤੇ ਨਹੀਂ ਮੁਕਰੱਰ ਕੀਤੇ ਜਾਣੇ ਚਾਹੀਦੇ। ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਬਿਜਲੀ ਬੋਰਡ ਵਿਚ ਐਸੇ ਮੈਂਬਰ ਹਨ ਜਿਹੜੇ ਕੁਰਪਸ਼ਨ ਖੁਦ ਕਰਦੇ ਹਨ ਅਤੇ ਇਸ ਲਈ ਉਹ ਜ਼ਿਮੇਵਾਰ ਹਨ। ਮੈਨੂੰ ਅਫ਼ਸੋਸ ਹੈ ਕਿ ਪਿਛਲੀ ਫ਼ਰੰਟ ਦੀ ਮਿਨਿਸਟਰੀ ਦੇ ਚੀਫ ਮਿਨਿਸਟਰ ਨੇ ਇਕ ਮੈਂਬਰ ਸਰਦਾਰ ਬਖ਼ਤਾਵਰ ਸਿੰਘ ਨੂੰ ਮੁਕਰੱਰ ਕੀਤਾ—ਉਸ ਵੇਲੇ ਦੀ ਰੂਲਿੰਗ ਪਾਰਟੀ ਦੇ ਕੁਝ ਮੈਂਬਰਾਂ ਦੇ ਪਰੋਟੈਸਟ ਦੇ ਬਾਵਜੂਦ ਕਿ ਇਹ ਦਰੁਸਤ ਮੈਂਬਰ ਨਹੀਂ ਇਸ ਲਈ ਇਸ ਨੂੰ ਮੁਕਰੱਰ ਨਾ ਕੀਤਾ ਜਾਏ। ਮੈਂ ਇਸ ਗਲ ਦਾ ਜ਼ਿਕਰ ਕਰ ਰਿਹਾ ਹਾਂ ਕਿ ਜਿਹੜੇ ਐਸੇ ਮੈਂਬਰ ਹਨ ਉਹ ਇਸ ਕੁਰਪਸ਼ਨ ਦੇ ਕਾਫੀ ਜ਼ਿਮੇਵਾਰ ਹਨ। ਬਿਜਲੀ ਬੋਰਡ ਦੀ ਕੰਮਪੋਜ਼ੀਸ਼ਨ ਠੀਕ ਕੀਤੀ ਜਾਏ। ਮੈਂ ਅਜ ਸਰਕਾਰ ਕੋਲ ਇਸ ਗਲ ਦੀ ਉਚੇਚੀ ਬੇਨਤੀ ਕਰਾਂਗਾ ਕਿ ਉਹ ਇਸ ਕੰਮਪੋਜ਼ੀਸ਼ਨ ਵਿਚ ਤਬਦੀਲੀ ਕਰਨ। ਮਗਰ ਜਦੋਂ ਨਵੇਂ ਮੈਂਬਰ ਐਪਵਾਇੰਟ ਕੀਤੇ ਜਾਣ ਤਾਂ ਫਿਰ ਤੋਂ ਪੈਟਰਨੇਜ ਵਾਲਾ ਕੰਮ ਨਹੀਂ ਹੋਣਾ ਚਾਹੀਦਾ ਕਿ ਕਿਸੇ ਨੂੰ ਐਕਾਮੋਡੇਟ ਕਰਨਾ ਹੈ। ਬਿਜਲੀ ਬੋਰਡ ਇਕ ਅਹਿਮ ਅਦਾਰਾ ਹੈ ਇਸ ਲਈ ਇਸ ਬੋਰਡ ਦੇ ਮੈਂਬਰ ਉਨ੍ਹਾਂ ਲੋਕਾਂ ਨੂੰ ਬਣਾਇਆ ਜਾਵੇ ਜੋ ਅਬੱਵ ਡਾਊਟ ਹੋਣ, ਜੋ ਕੰਪੀਟੈਂਟ ਹੋਣ ਨਾ ਕਿ ਕਿਸੇ ਨੂੰ ਐਕਾਮੋਡੇਟ ਕਰਨ ਲਈ ਰੂਲਿੰਗ ਪਾਰਟੀ ਕਿਸੇ ਨੂੰ ਮੈਂਬਰ ਬਣਾ ਦੇਵੇ।

ਇਸ ਰਿਪੋਰਟ ਵਿਚ ਰੇਟ ਦਾ ਵੀ ਜ਼ਿਕਰ ਹੈ। ਕੁਝ ਬੋਰਡ ਵਲੋਂ ਹੈ ਤੇ ਕੁਝ ਸਰਕਾਰ ਨੇ ਡਿਊਟੀ ਲਗਾਈ ਹੋਈ ਹੈ। ਪੰਜਾਬ ਦੀ ਤਰੱਕੀ ਮੰਗ ਕਰਦੀ ਹੈ ਕਿ ਪੰਜਾਬੀਆਂ ਨੂੰ ਜੋ ਬਿਜਲੀ ਦਾ ਖਰਚ ਦੇਣਾ ਪੈਂਦਾ ਹੈ ਉਸ ਵਿਚ ਕਮੀ ਹੋਵੇ। ਸਰਕਾਰ ਇਸ ਮੰਤਵ ਲਈ ਬਿਜਲੀ ਬੋਰਡ ਨੂੰ ਜਾਂ ਤਾਂ ਗ੍ਰਾਂਟ ਦੇਵੇ ਜਾਂ ਲੋਨ ਦੇਵੇ ਜਾਂ ਹੋਰ ਕਿਸੇ ਤਰ੍ਹਾਂ ਮਦਦ ਦੇਵੇ ਤਾਕਿ ਉਹ ਰੇਟ ਘਟਾਏ ਜਾਂ ਸਰਕਾਰ ਡਿਊਟੀ ਹਟਾਏ ਜਿਸ ਨਾਲ ਲੋਕਾਂ ਨੂੰ ਬਿਜਲੀ ਸਸਤੀ ਮਿਲੇ ਅਤੇ ਪੰਜਾਬ

[ਕਾਮਰੇਡ ਸੱਤ ਪਾਲ ਡਾਂਗ]

ਤਰੱਕੀ ਕਰੇ ।

ਰਿਪੋਰਟ ਵਿਚ ਪੰਜਾਬੀ ਦੇ ਪਰਯੋਗ ਦਾ ਵੀ ਸਵਾਲ ਹੈ । ਇਸ ਬਾਰੇ ਬੋਰਡ ਨੂੰ ਵਧ ਤੋਂ ਵਧ ਯਤਨ ਕਰਨਾ ਚਾਹੀਦਾ ਹੈ । ਇਸ ਬਾਰੇ ਬੋਰਡ ਯਤਨ ਕਰਦਾ ਹੈ ਇਹ ਬੜੀ ਖੁਸ਼ੀ ਦੀ ਗਲ ਹੈ । ਮਗਰ ਇਕ ਛੋਟੀ ਜਿਹੀ ਗਲ ਹੈ ਕਿ ਲੋਕਾਂ ਨੂੰ ਜੋ ਬਿਲ ਮਿਲਦੇ ਹਨ ਉਹ ਤਾਂ ਪੰਜਾਬੀ ਵਿਚ ਮਿਲਿਆ ਕਰਨ । ਇਹ ਕੋਈ ਬੜੀ ਮੁਸ਼ਕਿਲ ਗਲ ਨਹੀਂ ਹੈ । ਬਿਜਲੀ ਦੇ ਬਿਲਾਂ ਦਾ ਜ਼ਿਕਰ ਕਰਦੇ ਹੋਏ ਮੈਂ ਇਹ ਗਲ ਵੀ ਕਹਿਣੀ ਚਾਹੁੰਦਾ ਹਾਂ ਕਿ ਕਈ ਥਾਂ ਬਿਲਾਂ ਨੂੰ ਭੇਜਣ ਦਾ ਅਜੀਬ ਹੀ ਸਿਸਟਮ ਹੈ । ਬਿਲ ਮਹੀਨੇ ਦੇ ਮਹੀਨੇ ਮਿਨੀਮਮ ਕੰਜ਼ਮਪਸ਼ਨ ਦੇ ਹਿਸਾਬ ਨਾਲ ਚਲਾ ਜਾਂਦਾ ਹੈ ਪਰ ਰੀਡਿੰਗ 4-4 ਮਹੀਨੇ ਬਾਅਦ ਕੀਤੀ ਜਾਂਦੀ ਹੈ । ਜਿਹੜੇ ਤਾਂ ਅਮੀਰ ਸਜਨ ਹੁੰਦੇ ਹਨ ਉਨ੍ਹਾਂ ਨੂੰ ਅਗਰ ਚਾਰ ਮਹੀਨੇ ਬਾਅਦ ਇਕਠਾ ਹੀ ਬਿਲ ਚਲਾ ਜਾਵੇ ਤਾਂ ਉਨ੍ਹਾਂ ਨੂੰ ਤਾਂ ਕੋਈ ਫਰਕ ਨਹੀਂ ਪੈਂਦਾ, ਕੋਈ ਦਿਕੱਤ ਨਹੀਂ ਹੁੰਦੀ ਮਗਰ ਬਹੁਤੇ ਜੋ ਗਰੀਬ ਹਨ ਉਨ੍ਹਾਂ ਨੂੰ ਅਗਰ ਦੋ ਤਿੰਨ ਮਹੀਨੇ ਦਾ ਕਿਰਾਇਆ ਜਾਂ ਬਿਜਲੀ ਦਾ ਬਿਲ ਇਕੱਠਾ ਦੇਣਾ ਪੈਂਦਾ ਹੈ ਤਾਂ ਉਨ੍ਹਾਂ ਨੂੰ ਦਿਕੱਤ ਹੁੰਦੀ ਹੈ । ਇਸ ਲਈ ਇਸ ਗਲ ਵਲ ਧਿਆਨ ਦੇਣ ਦੀ ਲੋੜ ਹੈ ਕਿ ਬਿਜਲੀ ਦੇ ਖਰਚ ਦੀ ਰੀਡਿੰਗ ਮਹੀਨੇ ਮਹੀਨੇ ਹੋਵੇ ਨਾਕਿ ਚਾਰ ਚਾਰ ਮਹੀਨਿਆਂ ਬਾਅਦ ।

ਇਕ ਗੱਲ ਮੈਂ ਅੰਮ੍ਰਿਤਸਰ ਬਾਰੇ ਵੀ ਕਰਨੀ ਹੈ । ਸਰਕਾਰ ਕਹਿੰਦੀ ਹੈ ਕਿ ਸਰਹੱਦੀ ਇਲਾਕਿਆਂ ਨੂੰ ਸਹੂਲਤਾਂ ਦੇਣੀਆਂ ਹਨ । ਮੈਂ ਕਹਾਂਗਾ ਕਿ ਬਿਜਲੀ ਦੇ ਮਾਮਲੇ ਵਿਚ ਅੰਮ੍ਰਿਤਸਰ ਵਲ ਉਚੇਚਾ ਧਿਆਨ ਦੇਣ ਦੀ ਲੋੜ ਹੈ । ਜਿਵੇਂ ਪਾਣੀ ਦੇ ਸਿਲਸਿਲੇ ਵਿਚ ਜਿਹੜੇ ਇਲਾਕੇ ਟੇਲ ਤੇ ਹੁੰਦੇ ਹਨ ਉਹ ਚੀਕਦੇ ਹੀ ਰਹਿੰਦੇ ਹਨ ਇਸੇ ਤਰ੍ਹਾਂ ਦਾ ਹਾਲ ਅੰਮ੍ਰਿਤਸਰ ਦਾ ਬਿਜਲੀ ਦੇ ਮਾਮਲੇ ਵਿਚ ਹੈ । ਭਾਵੇਂ ਜੋਗਿੰਦਰ ਨਗਰ ਦੀ ਬਿਜਲੀ ਨੂੰ ਵੇਖੋ ਤੇ ਭਾਵੇਂ ਭਾਖੜੇ ਦੀ ਬਿਜਲੀ ਨੂੰ, ਅੰਮ੍ਰਿਤਸਰ ਟੇਲ ਤੇ ਹੈ । ਇਸ ਮਾਮਲੇ ਵਿਚ ਅੰਮ੍ਰਿਤਸਰ ਨਾਲ ਕਾਫੀ ਬੇਇਨਸਾਫੀ ਹੁੰਦੀ ਹੈ । ਮੈਂ ਅਰਜ਼ ਕਰਾਂਗਾ ਕਿ ਫਗਵਾੜਾ-ਅੰਮ੍ਰਿਤਸਰ ਲਾਈਨ ਛੇਤੀ ਤੋਂ ਛੇਤੀ ਸਿਰੇ ਚੜ੍ਹਾਉਣੀ ਚਾਹੀਦੀ ਹੈ । ਇਸ ਨਾਲ ਅੰਮ੍ਰਿਤਸਰ ਦੇ ਸਰਹੱਦੀ ਇਲਾਕੇ ਨਾਲ ਜੋ ਬੇਇਨਸਾਫੀ ਹੁੰਦੀ ਹੈ ਉਹ ਕਾਫ਼ੀ ਘਟ ਜਾਵੇਗੀ ।

ਆਖਿਰ ਵਿਚ ਮੈਂ ਕੁਝ ਗੱਲਾਂ ਬਿਜਲੀ ਬੋਰਡ ਦੇ ਮੁਲਾਜ਼ਮਾਂ ਬਾਰੇ ਕਹਿਣੀਆਂ ਚਾਹੁੰਦਾ ਹਾਂ । ਇਹ ਰਿਪੋਰਟ ਦੱਸਦੀ ਹੈ ਕਿ ਇਨਸਾਨੀ ਜ਼ਿੰਦਗੀ ਨੂੰ ਜੋ ਐਕਸੀਡੈਂਟਸ ਪੇਸ਼ ਆਏ ਉਨ੍ਹਾਂ ਦੀ ਗਿਣਤੀ 72 ਹੈ । ਮੈਂ ਜ਼ਿੰਮੇਦਾਰੀ ਨਾਲ ਕਹਿੰਦਾ ਹਾਂ ਕਿ ਸਾਰੇ ਐਕਸੀਡੈਂਟ ਰਿਕਾਰਡ ਤੇ ਨਹੀਂ ਚੜ੍ਹਾਏ ਜਾਂਦੇ । ਇਸ ਲਈ ਅਸਲ ਐਕਸੀਡੈਂਟ ਦੀ ਮਿਕਦਾਰ-ਫੇਟਲ ਅਤੇ ਦੂਜਿਆਂ ਦੀ ਵੀ ਇਸ ਗਿਣਤੀ ਤੋਂ ਕਿਤੇ ਵਧ ਹੈ । ਇਹ ਐਕਸੀਡੈਂਟ ਕਿਉਂ ਹੁੰਦੇ ਹਨ । ਵਰਕਰਜ਼ ਨੂੰ ਜ਼ਰੂਰੀ ਸਾਮਾਨ ਨਹੀਂ ਮਿਲਦਾ । ਕਈ ਜਗ੍ਹਾ ਚਮੜੇ ਦੇ ਦਸਤਾਨੇ ਨਹੀਂ ਮਿਲਦੇ । ਜਾਂ ਹੋਰ ਔਜ਼ਾਰ ਨਹੀਂ ਦਿੱਤੇ ਜਾਂਦੇ । ਉਹ ਕਿਤੋਂ ਮੰਗਣ ਦੀ ਕੋਸ਼ਿਸ਼ ਕਰਦੇ ਹਨ, ਅਗਰ ਮਿਲ ਗਿਆ ਤਾਂ ਠੀਕ ਹੈ ਨਹੀਂ ਤਾਂ ਉਹ ਗੈਰ-ਜ਼ਰੂਰੀ ਰਿਸਕ ਲੈਂਦੇ ਹਨ, ਇਸ ਨਾਲ ਐਕਸੀਡੈਂਟਸ ਵੱਧ ਹੁੰਦੇ ਹਨ । ਇਨ੍ਹਾਂ ਦਾ ਰਵਈਆ ਜੋ

ਇਨਸਾਨੀ ਜ਼ਿੰਦਗੀ ਵਲ ਹੋਣਾ ਚਾਹੀਦਾ ਹੈ ਉਹ ਨਹੀਂ ਹੈ । ਫਿਰ ਜੋ ਐਕਸੀਡੈਂਟ ਰਿਕਾਰਡ ਤੇ ਆ ਵੀ ਜਾਂਦੇ ਹਨ ਉਨ੍ਹਾਂ ਵਿਚ ਵੀ ਮੁਲਾਜ਼ਮਾਂ ਜਾਂ ਉਨ੍ਹਾਂ ਦੇ ਵਾਰਸਾਂ ਨੂੰ ਮੁਆਵਜ਼ਾ ਕਿੰਨੀ ਕਿੰਨੀ ਦੇਰ ਨਹੀਂ ਮਿਲਦਾ ।

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਕੀ ਹਾਊਸ ਵਿਚ ਕੋਰਮ ਹੈ ਜਾਂ ਨਹੀਂ, ਇਸ ਦਾ ਖਿਆਲ ਟ੍ਰੈਯਰੀ ਬੈਂਚਾਂ ਵਾਲਿਆਂ ਨੂੰ ਰੱਖਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂ ਇਸ ਦਾ ਧਿਆਨ ਕਰ ਰਿਹਾ ਸੀ। ਕੋਰਮ ਪੂਰਾ ਹੈ । (I had this thing in mind. The quorum is complete.)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਐਕਸੀਡੈਂਟ ਕਿਉਂ ਹੁੰਦੇ ਹਨ ਅਤੇ ਜੋ ਹੁੰਦੇ ਹਨ ਉਹ ਸਾਰੇ ਰਿਕਾਰਡ ਤੇ ਨਹੀਂ ਆਉਂਦੇ, ਜੋ ਆਉਂਦੇ ਹਨ ਉਨ੍ਹਾਂ ਦਾ ਮੁਆਵਜ਼ਾ ਦੇਰ ਨਾਲ ਕਿਉਂ ਮਿਲਦਾ ਹੈ । ਇਸ ਗੱਲ ਦੀ ਮੁਨਾਸਬ ਇਨਕਵਾਇਰੀ ਹੋਣੀ ਚਾਹੀਦੀ ਹੈ । ਇਸ ਵਲ ਛੇਤੀ ਤੋਂ ਛੇਤੀ ਕਦਮ ਉਠਾਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਦੇ ਇੰਜੀਨੀਅਰਾਂ ਨੇ ਐਜੀਟੇਸ਼ਨ ਦੀ ਧਮਕੀ ਦਿੱਤੀ ਹੈ। ਇਹ ਕੋਈ ਸਾਧਾਰਨ ਗੱਲ ਨਹੀਂ ਹੈ । ਮੇਰੀ ਸੂਚਨਾ ਮੁਤਾਬਕ ਬੋਰਡ ਆਪਣੇ ਇੰਜੀਨੀਅਰਾਂ ਨੂੰ ਨਵੇਂ ਗ੍ਰੇਡ ਦੇਣ ਲਈ ਤਿਆਰ ਹੈ ਮਗਰ ਉਸ ਨੂੰ ਇਹ ਗ੍ਰੇਡ ਨਹੀਂ ਦੇਣ ਦਿੱਤੇ ਗਏ । ਸਰਕਾਰ ਵਲੋਂ ਕਿਹਾ ਗਿਆ ਕਿ ਅਗਰ ਤੁਸੀਂ ਇਹ ਗ੍ਰੇਡ ਦੇ ਦਿੱਤੇ ਤਾਂ ਪੰਜਾਬ ਸਰਕਾਰ ਦੇ ਜੋ ਇਸੇ ਕੈਟੇਗਰੀ ਦੇ ਇਰੀਗੇਸ਼ਨ ਦੇ ਜਾਂ ਕਿਸੇ ਹੋਰ ਮਹਿਕਮੇ ਦੇ ਮੁਲਾਜ਼ਮ ਹਨ ਉਹ ਵੀ ਇਸ ਦੀ ਮੰਗ ਕਰਨਗੇ । ਮੈਂ ਕਹਾਂਗਾ ਕਿ ਇਹ ਕੋਈ ਵਾਜਬ ਰਵੱਈਆ ਨਹੀਂ ਹੈ। ਅਗਰ ਬਿਜਲੀ ਬੋਰਡ ਆਪਣੇ ਇੰਜੀਨੀਅਰਾਂ ਦੀਆਂ ਵਾਜਬ ਮੰਗਾਂ ਮੰਨਣਾ ਚਾਹੁੰਦਾ ਹੈ ਅਤੇ ਉਹ ਗ੍ਰੇਡ ਦੇ ਸਕਦਾ ਹੈ ਜਿਸ ਨਾਲ ਕਿ ਉਸ ਦੇ ਇੰਜੀਨੀਅਰਾਂ ਦੀ ਤਸੱਲੀ ਹੁੰਦੀ ਹੈ ਤਾਂ ਬਜਾਏ ਇਸ ਦੇ ਕਿ ਉਸ ਨੂੰ ਇਸ ਤਰ੍ਹਾਂ ਕਰਨ ਦਿੱਤਾ ਜਾਵੇ ਅਤੇ ਆਪਣੇ ਕਰਮਚਾਰੀਆਂ ਨੂੰ ਦੇਣ ਬਾਰੇ ਵੀ ਹਮਦਰਦਾਨਾ ਵਿਚਾਰ ਕਰੇ । ਬਿਜਲੀ ਬੋਰਡ ਦੇ ਰਸਤੇ ਵਿਚ ਵੀ ਰੁਕਾਵਟ ਪਾਈ ਜਾਂਦੀ ਹੈ, ਇਹ ਠੀਕ ਨਹੀਂ । ਮੈਂ ਕਹਾਂਗਾ ਕਿ ਬਿਜਲੀ ਬੋਰਡ ਮੁਲਾਜ਼ਮਾਂ ਦੀ ਇਹ ਬੜੀ ਵਾਜਬ ਮੰਗ ਹੈ ਜਿਸ ਨੂੰ ਕਿ ਪੰਜਾਬ ਸਰਕਾਰ ਨੇ ਰੋਕਿਆ ਹੋਇਆ ਹੈ । ਹੋਰ ਵੀ ਉਨ੍ਹਾਂ ਮੁਲਾਜ਼ਮਾਂ ਦੀਆਂ ਵਾਜਬ ਮੰਗਾਂ ਹਨ ਜਿਨ੍ਹਾਂ ਵਲ ਸਰਕਾਰ ਧਿਆਨ ਨਹੀਂ ਦੇ ਰਹੀ । ਉਨ੍ਹਾਂ ਦੀ ਇਕ ਮੰਗ ਦੇਰ ਦੀ ਹੈ ਕਿ ਮੈਡੀਕਲ ਐਲਾਊਂਸ ਦਿੱਤਾ ਜਾਵੇ । ਜੋ ਰੀਐਂਬਰਸ ਕਰਨ ਦਾ ਸਿਸਟਮ ਹੈ ਇਸ ਨਾਲ ਜੋ ਚਾਲਾਕ ਮੁਲਾਜ਼ਮ ਹੈ, ਹੇਰਾ ਫੇਰੀ ਕਰ ਸਕਦਾ ਹੈ ਉਹ ਜ਼ਿਆਦਾ ਪੈਸਾ ਲੈ ਜਾਂਦਾ ਹੈ ਭਾਵੇਂ ਉਹ ਬੀਮਾਰ ਹੋਵੇ ਜਾਂ ਨਾ ਹੋਵੇ ਮਗਰ ਜੋ ਹੇਰਾਫੇਰੀ ਨਹੀਂ ਕਰ ਸਕਦਾ ਉਹ ਭਾਵੇਂ ਬੀਮਾਰ ਵੀ ਹੋਵੇ ਤਾਂ ਵੀ ਉਸ ਨੂੰ ਇਸ ਸਿਸਟਮ ਦਾ ਫਾਇਦਾ ਨਹੀਂ ਹੁੰਦਾ । ਇਸ ਲਈ ਬਿਜਲੀ ਬੋਰਡ ਦੇ ਮੁਲਾਜ਼ਮਾਂ ਦੀ ਜੋ ਮੰਗ ਹੈ ਕਿ ਫਿਕਸਡ ਮੈਡੀਕਲ ਐਲਾਊਂਸ ਹੋਣਾ ਚਾਹੀਦਾ ਹੈ ਉਹ ਜਾਇਜ਼ ਹੈ । ਫਿਰ ਉਨ੍ਹਾਂ ਮੁਲਾਜ਼ਮਾਂ ਦੀ ਇਹ ਵੀ ਮੰਗ ਹੈ ਕਿ ਉਨ੍ਹਾਂ ਨੂੰ ਵਰਤੋਂ ਲਈ ਬਿਜਲੀ ਦੀ ਸਪਲਾਈ ਫਰੀ ਹੋਣੀ ਚਾਹੀਦੀ ਹੈ । ਇਹ ਵੀ ਵਾਜਬ ਮੰਗ ਹੈ ਇਸ ਨੂੰ ਵੀ ਮੰਨਣਾ ਚਾਹੀਦਾ ਹੈ ।

[ਕਾਮਰੇਡ ਸੱਤ ਪਾਲ ਡਾਂਗ]

ਫਿਰ ਪੰਜਾਬ ਸਰਕਾਰ ਨੇ ਆਪਣੇ ਮੁਲਾਜ਼ਮਾਂ ਲਈ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕਰਨ ਅਤੇ ਉਸ ਵਿਚ ਜੋ ਐਨਾਮਲੀਜ਼ ਹਨ ਉਨ੍ਹਾਂ ਨੂੰ ਦੂਰ ਕਰਨ ਦਾ ਜੋ ਫੈਸਲਾ ਕੀਤਾ ਹੈ ਉਸ ਨੂੰ ਦੇਖਦੇ ਹੋਏ ਬਿਜਲੀ ਬੋਰਡ ਨੂੰ ਵੀ ਆਪਣੇ ਮੁਲਾਜ਼ਮਾਂ ਨੂੰ ਮੁਨਾਸਬ ਗੇਡ ਦੇਣੇ ਚਾਹੀਦੇ ਹਨ। ਅੰਤ ਵਿਚ ਮੈਂ ਇਹ ਕਹਾਂਗਾ ਕਿ ਇਸ ਰਿਪੋਰਟ ਨੂੰ ਦੇਖਣ ਤੋਂ ਪਤਾ ਚਲਦਾ ਹੈ ਕਿ ਪਕੇ ਅਤੇ ਟੈਂਪਰੇਰੀ ਮੁਲਾਜ਼ਮ ਜੋ ਹਨ ਅਤੇ ਉਨ੍ਹਾਂ ਦਾ ਜੋ ਤਨਾਸਬ ਹੈ ਉਹ ਕੋਈ ਸ਼ਲਾਘਾਯੋਗ ਨਹੀਂ ਹੈ। ਮੁਲਾਜ਼ਮਾਂ ਨੂੰ ਬਹੁਤ ਦੇਰ ਤਕ ਟੈਂਪਰੇਰੀ ਰਖਿਆ ਜਾਂਦਾ ਹੈ। ਇਹ ਗਲ ਸਰਕਾਰ ਦੇ ਆਪਣੇ ਮਹਿਕਮਿਆਂ ਵਿਚ ਵੀ ਹੈ ਕਿ ਜੋ ਮਹਿਕਮਾ 10 ਸਾਲ ਤੋਂ ਚਲ ਰਿਹਾ ਹੈ ਅਤੇ ਜਿਸ ਦੇ ਅੱਗੇ ਨੂੰ 10-15 ਸਾਲ ਚਲਦੇ ਰਹਿਣ ਦੀ ਆਸ ਹੈ ਉਸ ਦੇ ਮੁਲਾਜ਼ਮਾਂ ਨੂੰ ਵੀ ਟੈਂਪਰੇਰੀ ਅਤੇ ਵਰਕ-ਚਾਰਜ ਰਖਿਆ ਜਾਂਦਾ ਹੈ। ਇਹ ਪੋਜ਼ੀਸ਼ਨ ਬਿਜਲੀ ਬੋਰਡ ਵਿਚ ਵੀ ਹੈ। ਜਿਥੇ ਕੰਮ ਪੱਕੀ ਨੇਚਰ ਦਾ ਹੈ ਉਥੇ ਕਾਫੀ ਵਡੀ ਤਾਦਾਦ ਵਿਚ ਟੈਂਪਰੇਰੀ ਮੁਲਾਜ਼ਮ ਰਖੇ ਗਏ ਹਨ ਹਾਲਾਂਕਿ ਵਧ ਤੋਂ ਵਧ ਮੁਲਾਜ਼ਮਾਂ ਦਾ ਕੰਮ ਪਕੀ ਨੇਚਰ ਦਾ ਹੈ ਇਸ ਲਈ ਮੈਂ ਇਹ ਕਹਾਂਗਾ ਕਿ ਇਨ੍ਹਾਂ ਮੁਲਾਜ਼ਮਾਂ ਨੂੰ ਪਕਿਆਂ ਕਰਨਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਾਂਗਾ ਕਿ ਬਿਜਲੀ ਬੋਰਡ ਦੀ ਜਿਹੜੀ ਰਿਪੋਰਟ ਪੇਸ਼ ਕੀਤੀ ਗਈ ਹੈ ਇਸ ਨਾਲ ਹਾਊਸ ਦੇ ਮੈਂਬਰਾਂ ਦੀ ਅਤੇ ਲੋਕਾਂ ਦੀ ਤਸੱਲੀ ਨਹੀਂ ਹੋਣੀ ਅਤੇ ਨਾ ਹੀ ਹੋ ਸਕਦੀ ਹੈ। ਲੋਡ ਪੰਜਾਬ ਵਿਚ ਜਿਨਾਂ ਲੋੜ ਹੈ ਉਸ ਨਾਲੋਂ ਘਟ ਦਿਤਾ ਜਾ ਰਿਹਾ ਹੈ ਬਿਜਲੀ ਦੀ ਤਕਸੀਮ ਦਾ ਸਿਸਟਮ ਨਾਕਸ ਹੈ ਅਤੇ ਹਰ ਪਹਿਲੂ ਤੋਂ ਇਸ ਬਿਜਲੀ ਬੋਰਡ ਨੂੰ ਸਟ੍ਰੀ-ਮਲਾਈਨ ਕਰਨ ਦੀ ਲੋੜ ਹੈ। ਅਤੇ ਇਸ ਦੀ ਕੰਪੋਜ਼ੀਸ਼ਨ ਇਸ ਤਰ੍ਹਾਂ ਦੀ ਹੋਵੇ ਕਿ ਪੈਟਰਨੇਜ ਘੱਟ ਹੋ ਜਾਵੇ। ਮੈਂ ਆਸ ਕਰਦਾ ਹਾਂ ਕਿ ਸਰਕਾਰ ਇਸ ਸੰਬੰਧ ਵਿਚ ਉਚਿਤ ਕਾਰਵਾਈ ਕਰੇਗੀ।

**Mr. Deputy Speaker** : Motion moved—

That the Annual Administration Report of the Punjab State Electricity Board, Patiala, for the year 1966-67, which was laid on the Table of the House on the 19th March, 1969, be discussed.

As already decided the Annual Financial Statement of the Punjab State Electricity Board for the years 1968-69 and 1969-70 can also be discussed alongwith the Administrative Report for the year 1966-67.

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਭਾਖੜਾ ਦੀ ਯੋਜਨਾ ਤਿਆਰ ਕੀਤੀ ਗਈ ਤਾਂ ਪੰਜਾਬ ਦੇ ਲੋਕ ਬੜੇ ਖੁਸ਼ ਸਨ ਅਤੇ ਉਨ੍ਹਾਂ ਦਾ ਖਿਆਲ ਸੀ ਕਿ ਭਾਖੜਾ ਯੋਜਨਾ ਜੱਦ ਤਿਆਰ ਹੋ ਜਾਵੇਗੀ ਤਾਂ ਪੰਜਾਬ ਵਿਚ ਪਾਣੀ ਦੀ ਤੇਹ ਅਤੇ ਬਿਜਲੀ ਦੀ ਭੁੱਖ ਦੂਰ ਹੋ ਜਾਵੇਗੀ। ਇਹ ਇਕ ਬੜੀ ਵੱਡੀ ਯੋਜਨਾ ਸੀ, ਸੰਸਾਰ ਵਿਚ ਸੱਭ ਤੋਂ ਉੱਚਾ ਬੰਧ ਤਿਆਰ ਕੀਤਾ ਜਾਣਾ ਸੀ ਅਤੇ ਇਸ ਦੇ ਪਾਸਿਆਂ ਤੇ ਕਈ ਪਾਵਰ ਹਾਊਸ ਚਾਲੂ ਕੀਤੇ ਜਾਣੇ ਸਨ ਜਿਨ੍ਹਾਂ ਨੇ ਕੰਮ ਕਰਨਾ ਸੀ। ਪਰ ਇਹ ਸਭ ਕੁਝ ਹੋ ਜਾਣ ਨਾਲ ਵੀ ਇਸ ਦੀ ਤੱਸਲੀ ਨਹੀਂ ਹੋਈ ਕਿਉਂਕਿ ਨਾ ਤਾਂ ਪਾਣੀ ਪੂਰਾ ਮਿਲਿਆ ਹੈ ਤੇ ਨਾ ਹੀ ਪੰਜਾਬ ਦੀ ਬਿਜਲੀ ਦੀ ਕਮੀ ਪੂਰੀ ਕੀਤੀ ਗਈ ਹੈ। ਪੰਜਾਬ ਦਾ ਸਾਧਾਰਣ ਆਦਮੀ ਇਹ ਖ਼ਿਆਲ ਕਰਦਾ ਸੀ ਕਿ ਇੰਨਾ ਵੱਡਾ ਬੰਧ ਬਣਾਇਆ ਗਿਆ ਅਤੇ ਇਤਨੀ ਭਾਰੀ ਰਕਮ ਲਗਾਈ ਗਈ

ਪੰਜਾਬ ਦੀ ਅਤੇ ਪਾਵਰ ਹਾਊਸ ਲਗਾਏ ਗਏ ਪਰ ਕੁਝ ਨਾ ਬਣਿਆ । ਪਹਿਲਾ ਉਰਿਜਨਲ ਐਸਟੀਮੇਟ ਸੀ ਕਿ ਭਾਖੜਾ ਡੈਮ ਤੇ 75 ਕਰੋੜ ਰੁਪਿਆ ਲੱਗੇਗਾ ਲੇਕਿਨ ਇਹ ਵੱਧਦਾ ਵੱਧਦਾ 175 ਕਰੋੜ ਤੱਕ ਪਹੁੰਚ ਗਿਆ ਲੇਕਿਨ ਫਿਰ ਵੀ ਪੰਜਾਬ ਨੂੰ ਪੂਰਾ ਪਾਣੀ ਅਤੇ ਨਾ ਹੀ ਪੂਰੀ ਬਿਜਲੀ ਮਿਲੀ । ਪੰਜਾਬ ਦੇ ਜਨ ਸਾਧਾਰਣ ਨੂੰ ਇਸ ਗੱਲ ਦਾ ਪਤਾ ਹੈ ਕਿ ਪੰਜਾਬ ਨੂੰ ਬਿਜਲੀ ਦਾ ਪੂਰਾ ਹਿੱਸਾ ਨਹੀਂ ਦਿੱਤਾ ਜਾ ਰਿਹਾ । ਇਸ ਦੇ ਬਾਰੇ ਵਿਚ ਮੈਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਇਹ ਬਿਜਲੀ ਪੰਜਾਬ ਨੂੰ ਪੂਰੀ ਨਹੀਂ ਦਿੱਤੀ ਜਾ ਰਹੀ । ਮੈਂ ਕੁਝ ਅੰਕੜੇ ਆਪ ਦੇ ਰਾਹੀਂ ਪੇਸ਼ ਕਰਦਾ ਹਾਂ ਕਿ ਸਾਡੀ ਬਿਜਲੀ ਦੀ ਅਊਟਪੁਟ ਕਿੰਨੀ ਹੈ । ਭਾਖੜੇ ਦੀ ਬਿਜਲੀ 282 ਮੈਗਾਵਾਟ ਅਤੇ ਨੰਗਲ ਦੀ 125 ਮੈਗਾਵਾਟ ਜਦ ਕਿ ਪੰਜਾਬ ਦੀ ਲੋੜ 704 ਮੈਗਾਵਾਟ ਦੀ ਸੀ । ਪਰ ਇਸ ਸਾਰੀ ਬਿਜਲੀ ਦੀ ਖਪਤ ਇਸ ਪ੍ਰਕਾਰ ਹੈ ਕਿ 144 ਮੈਗਾਵਾਟ ਬਿਜਲੀ ਜੋ ਇਸ ਪ੍ਰੋਜੈਕਟ ਦਾ ਇਕ ਵੱਡਾ ਹਿੱਸਾ ਹੈ ਨੰਗਲ ਫਰਟੈਲਾਇਜ਼ਰ ਨੂੰ ਦਿੱਤਾ ਗਿਆ ਹੈ ਅਤੇ ਘੱਟ ਰੇਟ ਤੇ ਇਹ ਬਿਜਲੀ ਦਿੱਤੀ ਗਈ ਹੈ ਇਸ ਫੈਕਟਰੀ ਵਿਚ ਫਰਟੇਲਾਇਜ਼ਰ ਤਿਆਰ ਕੀਤਾ ਜਾਂਦਾ ਹੈ ਪਰ ਇਹ ਖਾਦ ਵੀ ਪੰਜਾਬ ਨੂੰ ਕਿਸੇ ਕਨਸੈਸ਼ਨਲ ਰੇਟ ਤੇ ਨਹੀਂ ਦਿੱਤਾ ਜਾਂਦਾ।

ਇਸ ਦੇ ਨਾਲ ਹੀ ਇਕ ਹੋਰ ਪੱਖ ਇਹ ਹੈ ਕਿ ਪੰਜਾਬ ਵਿਚ ਜਿਹੜਾ ਰਿਆਸਤੀ ਇਲਾਕਾ ਮਿਲਿਆ ਹੈ ਉਸ ਨੂੰ ਇਸ ਬਿਜਲੀ ਦਾ ਕੋਈ ਹਿੱਸਾ ਨਹੀਂ ਦਿੱਤਾ ਗਿਆ । ਪਿਛਲੀ ਵਾਰੀ ਵੀ ਇਸ ਗੱਲ ਦੀ ਮੰਗ ਕੀਤੀ ਗਈ ਸੀ ਪਰ ਇਸ ਇਲਾਕੇ ਨੂੰ ਬਿਜਲੀ ਨਹੀਂ ਦਿੱਤੀ ਗਈ ਅਤੇ ਫਰਟੇਲਾਇਜ਼ਰ ਫੈਕਟਰੀ ਨੂੰ ਬਿਜਲੀ ਘੱਟ ਰੇਟ ਤੇ ਦਿੱਤੀ ਗਈ ਹੈ ਅਤੇ ਪੰਜਾਬ ਵਿਚ ਰੇਟ ਵੱਧ ਲਿਆ ਜਾਂਦਾ ਹੈ । ਮੈਂ ਜਿਵੇਂ ਕਿ ਅਰਜ਼ ਕਰ ਰਿਹਾ ਸਾਂ ਕਿ 144 ਮੈਗਾਵਾਟ ਬਿਜਲੀ ਤਾਂ ਨੰਗਲ ਫਰਟੇਲਾਇਜ਼ਰ ਫੈਕਟਰੀ ਨੂੰ ਸਪਲਾਈ ਕੀਤੀ ਜਾਂਦੀ ਹੈ ਅਤੇ ਦਿੱਲੀ ਇਲੈਕਟ੍ਰਿਕ ਸਪਲਾਈ ਅੰਡਰਟੇਕਿੰਗ ਨੂੰ 48 ਮੈਗਾਵਾਟ ਬਿਜਲੀ ਸਪਲਾਈ ਕੀਤੀ ਜਾਂਦੀ ਹੈ । ਤੁਸੀਂ ਵੇਖਿਆ ਹੋਣਾ ਹੈ ਕਿ ਇਲੈਕਟ੍ਰਿਕ ਟਾਵਰਾਂ ਦੀ ਲਾਈਨ ਦਿੱਲੀ ਤੱਕ ਵਿਛਾ ਕੇ ਇਹ ਬਿਜਲੀ ਉਥੇ ਪਹੁੰਚਾ ਦਿਤੀ ਗਈ ਹੈ ਅਤੇ ਇਹ ਮੈਂ ਮੰਨ ਨਹੀਂ ਸਕਦਾ ਕਿ ਪਲਾਨ ਕਰਨ ਵੇਲੇ ਇਸ ਗੱਲ ਦਾ ਸਰਕਾਰ ਪੰਜਾਬ ਨੂੰ ਪਤਾ ਨਾ ਹੋਵੇ ਕਿ ਪੰਜਾਬ ਦੀ ਬਿਜਲੀ ਦੀ ਕੰਜ਼ਪਸ਼ਨ ਦਿਨੋਂ ਦਿਨ ਵੱਧਦੀ ਜਾਵੇਗੀ ਅਤੇ ਮੀਟ ਨਹੀਂ ਕਰ ਸਕਣਗੇ । ਪਰ ਇਨ੍ਹਾਂ ਨੇ ਇਸ ਗੱਲ ਦੀ ਪਰਵਾਹ ਨਾ ਕੀਤੀ ਅਤੇ 48 ਮੈਗਾਵਾਟ ਬਿਜਲੀ ਦਿੱਲੀ ਨੂੰ ਦੇ ਦਿੱਤੀ ਅਤੇ ਉਹ ਵੀ ਘੱਟ ਰੇਟ ਤੇ । ਇਸੇ ਤਰ੍ਹਾਂ ਜੰਮੂ ਕਸ਼ਮੀਰ ਨੂੰ 5 ਮੈਗਾਵਾਟ, ਇਸ ਤਰ੍ਹਾਂ ਕੁਲ 197 ਮੈਗਾਵਾਟ ਬਿਜਲੀ ਤਾਂ ਬਾਹਰ ਚਲੀ ਗਈ । 32 ਮੈਗਾਵਾਟ ਰਾਜਿਸਥਾਨ ਨੂੰ 70 ਹਰਿਆਣਾ ਨੂੰ; 4:5 ਹਿਮਾਚਲ ਨੂੰ ਅਤੇ 6:5 ਚੰਡੀਗੜ੍ਹ ਨੂੰ ਦਿੱਤੀ ਗਈ— ਇਹ ਇਸ ਪ੍ਰੋਜੈਕਟ ਵਿਚ ਹਿੱਸੇਦਾਰ ਯੂਨਟਾਂ ਹਨ । ਅਸਾਨੂੰ ਚੰਡੀਗੜ੍ਹ ਨੂੰ ਦਿੱਤੀ ਜਾਣ ਵਾਲੀ ਬਿਜਲੀ ਤੇ ਇਤਰਾਜ਼ ਨਹੀਂ ਕਿਉਂਕਿ ਆਖਰ ਇਸ ਨੇ ਪੰਜਾਬ ਵਿਚ ਹੀ ਆਣਾ ਹੈ ਅਤੇ ਚੰਡੀਗੜ੍ਹ ਨੂੰ ਪੰਜਾਬ ਦਾ ਹਿੱਸਾ ਹੀ ਅਸੀਂ ਸਮਝਦੇ ਹਾਂ । ਜੇਕਰ ਹੋਰ 2 ਮੈਗਾਵਾਟ ਵੱਧ ਵੀ ਦਿੱਤੀ ਜਾਂਦੀ ਤਾਂ ਅਸਾਨੂੰ ਇਤਰਾਜ਼ ਨਹੀਂ ਸੀ । ਇਸ ਤਰ੍ਹਾਂ ਕੁਲ 97 ਮੈਗਾਵਾਟ ਬਿਜਲੀ ਪੰਜਾਬ ਲਈ ਰਹਿ ਜਾਂਦੀ ਹੈ । 400 ਤੋਂ ਵੱਧ ਮੈਗਾਵਾਟ ਬਿਜਲੀ ਅਸੀਂ ਤਿਆਰ ਕਰਦੇ ਹਾਂ ਪਰ ਪੰਜਾਬ ਨੂੰ 97 ਮੈਗਾਵਾਟ ਹਿੱਸੇ ਵਿਚ ਆਂਦੀ ਹੈ ਅਤੇ ਪੰਜਾਬ ਵਿਚ

[ਸਰਦਾਰ ਸੁਰਜੀਤ ਸਿੰਘ]

ਬਿਜਲੀ ਦਾ ਕਾਲ ਪਿਆ ਹੋਇਆ ਹੈ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ।

ਊਹਲ ਰਿਵਰ ਸਕੀਮ ਤਿਆਰ ਕੀਤੀ ਜਾ ਰਹੀ ਹੈ ਪਰ ਇਸ ਤੋਂ ਤਿਆਰ ਕੀਤੀ ਬਿਜਲੀ ਵੀ ਪੰਜਾਬ ਦੇ ਬਿਜਲੀ ਦੇ ਘਾਟੇ ਨੂੰ ਪੂਰਾ ਨਹੀਂ ਕਰ ਸਕਦੀ । ਡਾਂਗ ਸਾਹਿਬ ਨੇ ਠੀਕ ਹੀ ਕਿਹਾ ਹੈ ਕਿ ਪੰਜਾਬ ਨੂੰ 150 ਮੈਗਾਵਾਟ ਬਿਜਲੀ ਦੀ ਫੌਰੀ ਘਾਟ ਹੈ ਕਿਉਂਕਿ ਟਿਊਬਵੈਲਾਂ ਦੀ ਮੰਗ ਦਿਨੋ ਦਿਨ ਵਧਦੀ ਜਾ ਰਹੀ ਹੈ ਅਤੇ ਇਹ ਇਸ ਦੀ ਆਪਣੀ ਰਿਪੋਰਟ ਵਿਚ ਵੀ ਹੈ ਕਿ ਬਿਜਲੀ ਦੀ ਮੰਗ ਪੰਜਾਬ ਵਿਚ ਐਨੀ ਵੱਧ ਗਈ ਹੈ ਕਿ ਆਉਂਦੇ 15 ਸਾਲਾਂ ਵਿਚ ਵੀ ਬਿਜਲੀ ਬੋਰਡ ਇਸ ਨੂੰ ਮੀਟ ਨਹੀਂ ਕਰ ਸਕੇਗਾ । ਪੰਜਾਬ ਦੀ 105 ਲੱਖ ਏਕੜ ਜ਼ਮੀਨ ਕਾਬਲੇ ਕਾਸ਼ਤ ਹੈ ਹਾਲਾਂਕਿ ਅੱਧੀ ਜ਼ਮੀਨ ਤੇ ਨਹਿਰ ਦਾ ਪਾਣੀ ਲੱਗਦਾ ਹੈ ਅਤੇ 50 ਲੱਖ ਏਕੜ ਦੇ ਕਰੀਬ ਜ਼ਮੀਨ ਟਿਊਬਵੈਲ ਰਾਹੀਂ ਕਾਸ਼ਤ ਹੋਣ ਵਾਲੀ ਹੈ । ਕਈਆਂ ਨੇ ਬੋਰ ਕਰਵਾ ਕੇ ਆਪਣੇ ਪੰਪਿੰਗ ਸੈਟ ਲਗਾ ਲਏ ਹਨ ਪਰ ਇਸ ਨਾਲ ਕਾਮਯਾਬੀ ਨਹੀਂ ਹੋ ਸਕਦੀ ਕਿਉਂਕਿ ਬਹੁਤ ਸਾਰੇ ਖਰਾਬ ਹੋ ਜਾਂਦੇ ਹਨ । ਡੀਜ਼ਲ ਇੰਜਨਾਂ ਤੇ ਡਿਊਟੀ ਵੱਧ ਗਈ ਹੈ ਅਤੇ ਡੀਜ਼ਲ ਦੀ ਕੁਆਲਟੀ ਠੀਕ ਨਹੀਂ ਇਹ ਘਾਟੇ ਦਾ ਸੌਦਾ ਬਣਦਾ ਜਾ ਰਿਹਾ ਹੈ । ਇਸ ਲਈ ਬਿਜਲੀ ਟਿਊਬਵੈਲਾਂ ਲਈ ਬਹੁਤ ਜ਼ਰੂਰੀ ਹੈ । ਇਸ ਗੱਲ ਦਾ ਅਦਾਜ਼ਾ ਲਗਾਇਆ ਗਿਆ ਹੈ ਕਿ ਕੋਈ 4 ਲੱਖ ਟਿਊਬਵੈਲਾਂ ਦੀ ਲੋੜ ਪਏਗੀ ਅਤੇ ਬਿਜਲੀ ਬੋਰਡ ਇਸ ਬਿਜਲੀ ਦੀ ਮੰਗ ਨੂੰ 15:20 ਸਾਲਾਂ ਵਿਚ ਵੀ ਪੂਰਾ ਨਹੀਂ ਕਰ ਸਕਦਾ । ਜਿਸ ਸਪੀਡ ਨਾਲ ਕਿ ਇਹ ਚਲ ਰਿਹਾ ਹੈ ।

ਮੈਂ ਇਥੇ ਇਕ ਗੱਲ ਦਾ ਹੋਰ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਇਲਾਕੇ ਵਿਚ ਪਿਛਲੇ ਪੰਦਰਾਂ ਸਾਲਾਂ ਤੋਂ ਬਿਜਲੀ ਨਹੀਂ ਗਈ ਅਤੇ ਇਸ ਤਰ੍ਹਾਂ ਕਾਣੀ ਵੰਡ ਕੀਤੀ ਗਈ ਹੈ । ਮੈਂ ਖਾਸ ਤੌਰ ਤੇ ਸੰਗਰੂਰ ਅਤੇ ਬਠਿੰਡਾ ਦੇ ਬਲਾਕਾਂ ਦੀ ਗੱਲ ਕਰਦਾ ਹਾਂ ਕਿ ਮਹਲ ਬਲਾਕ ਵਿਚ 300 ਮੁਰਬਾ ਮੀਲ ਦਾ ਇਲਾਕਾ ਹੈ ਇਸੇ ਤਰ੍ਹਾਂ ਚੀਮਾ ਬਲਾਕ ਦਾ ਇਲਾਕਾ ਹੈ ਜਿੱਥੇ ਬਿਜਲੀ ਦਾ ਇਕ ਵੀ ਖੰਭਾ ਨਹੀਂ ਲਗਾਇਆ ਗਿਆ ਅਤੇ ਇਸ ਦੇ ਨਾਲ ਹੀ ਇਕ ਹੋਰ ਵਧੀਕੀ ਕੀਤੀ ਗਈ ਕਿ ਫਿਨਾਂਸ਼ਲ ਸਟੇਟਮੈਂਟ ਜਿਹੜਾ ਦਿੱਤਾ ਗਿਆ ਹੈ ਉਸ ਅਨੁਸਾਰ 1969:70 ਵਿਚ ਇਹ ਜ਼ਾਹਿਰ ਨਹੀਂ ਕੀਤਾ ਗਿਆ ਕਿ ਇਸ ਸਾਲ ਵਿਚ ਇਨ੍ਹਾਂ ਬਲਾਕਾਂ ਨੂੰ ਬਿਜਲੀ ਦਿੱਤੀ ਜਾਵੇਗੀ ਜਾਂ ਨਹੀਂ ਅਤੇ ਇਹ ਨਹੀਂ ਕਿਹਾ ਗਿਆ ਕਿ ਜਿੱਥੇ ਪਹਿਲਾਂ ਧਿਆਨ ਨਹੀਂ ਦਿੱਤਾ ਗਿਆ ਉਥੇ ਹੁਣ ਧਿਆਨ ਦਿੱਤਾ ਜਾਵੇਗਾ । ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ 66 ਕਿਲੋਵਾਟ ਬਿਜਲੀ ਲਈ ਸੰਗਰੂਰ ਅਤੇ ਬਰਨਾਲਾ ਵਿਚ ਜਿਹੜਾ ਸਟੇਸ਼ਨ ਕਾਇਮ ਕੀਤਾ ਜਾਣਾ ਹੈ ਇਸ ਲਈ 14 ਲੱਖ ਰੁਪਏ ਦੇ ਖਰਚ ਦਾ ਅਨੁਮਾਨ ਲਗਾਇਆ ਗਿਆ ਹੈ ਪਰ 1969:70 ਵਿਚ ਸਿਰਫ 1 ਲੱਖ ਰੁਪਿਆ ਖਰਚ ਕਰਨ ਲਈ ਰੱਖਿਆ ਗਿਆ ਹੈ ਇਸੇ ਤਰ੍ਹਾਂ ਸਬ-ਸਟੇਸ਼ਨ ਬਰਨਾਲੇ ਤੇ ਸਾਢੇ ਤਿੰਨ ਲੱਖ ਖਰਚ ਆਉਣਾ ਸੀ ਪਰ ਇਸ ਮਾਲੀ ਸਾਲ ਵਿਚ ਕੇਵਲ 50 ਹਜ਼ਾਰ ਦੀ ਰਕਮ ਰੱਖੀ ਗਈ ਹੈ । ਇਸ ਤਰ੍ਹਾਂ ਖਿਆਲ ਇਹ ਹੈ ਕਿ ਆਉਂਦੇ 10 ਸਾਲਾਂ ਵਿਚ ਬਿਜਲੀ ਦੀ ਜਿੰਨੀ ਘਾਟ ਹੈ ਇਸ ਨੂੰ ਬਿਜਲੀ ਬੋਰਡ ਪੂਰਾ ਨਹੀਂ ਕਰ ਸਕੇਗਾ ਅਤੇ ਇਨ੍ਹਾਂ ਇਲਾਕਿਆਂ ਵਿਚ, ਜਿਹੜੇ ਬਿਜਲੀ ਖੁਣੋ ਪਏ ਹਨ, ਉਨ੍ਹਾਂ ਨੂੰ ਬਿਜਲੀ ਨਹੀਂ ਮਿਲ ਸਕੇਗੀ । ਇਸ ਇਲਾਕੇ ਦੇ ਲੋਕ ਅਨਾਜ ਵੀ ਬਾਕੀਆਂ ਨਾਲੋਂ ਵੱਧ ਪੈਦਾ ਕਰਦੇ ਹਨ ਅਤੇ ਉਨੇ ਹੀ ਮੇਹਨਤ ਕਸ਼ ਹਨ ਜਿੰਨੇ ਕਿ ਬਾਕੀ ਦੇ ਇਲਾਕਿਆਂ ਦੇ ਲੋਕ ਫਿਰ ਕਿਉਂ ਇਸ ਇਲਾਕੇ ਨਾਲ ਕਾਣੀ ਵੰਡ ਕੀਤੀ ਗਈ

ਹੈ । ਇਥੇ ਡਾਂਗ ਸਾਹਿਬ ਨੇ ਅੰਮ੍ਰਿਤਸਰ ਦੇ ਇਲਾਕੇ ਦਾ ਜ਼ਿਕਰ ਕੀਤਾ ਹੈ ਕਿ ਇਹ ਟੇਲ ਦਾ ਇਲਾਕਾ ਹੈ ਅਤੇ ਇਸ ਪਾਸੇ ਧਿਆਨ ਨਹੀਂ ਦਿੱਤਾ ਗਿਆ ਪਰ ਮੈਂ ਤਾਂ ਕਹਾਂਗਾ ਕਿ ਸਭ ਤੋਂ ਪਹਿਲਾਂ ਬਿਜਲੀ ਅੰਮ੍ਰਿਤਸਰ ਵਿਚ ਆਈ ਅਤੇ ਹੋਰ ਸਹੂਲਤਾਂ ਦਿੱਤੀਆਂ ਗਈਆਂ ਪਰ ਬਠਿੰਡਾ ਅਤੇ ਸੰਗਰੂਰ ਦਾ ਇਲਾਕਾ ਐਵੇਂ ਹੀ ਪਿਆ ਹੈ । **22** ਜ਼ਰਬ **15=330** ਮੀਲ ਦਾ ਇਲਾਕਾ ਅਜਿਹਾ ਪਿਆ ਹੈ ਕਿ ਜਿਸ ਵਿਚ ਇਕ ਬਲਬ ਤੱਕ ਨਹੀਂ ਜਲਦਾ ਅਤੇ ਕੋਈ ਸਕੀਮ ਵੀ ਅਗਾਂਹ ਪੰਜ ਛੇ ਸਾਲਾਂ ਤੱਕ ਮੁਕੰਮਲ ਨਹੀਂ ਹੋਣ ਵਾਲੀ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਬਿਜਲੀ ਬੋਰਡ ਜਾਂ ਸਰਕਾਰ ਇਨ੍ਹਾਂ ਇਲਾਕਿਆਂ ਵਿਚ ਡੀਜ਼ਲ ਜਨਰੇਟਿੰਗ ਸੈਟ ਲਗਾ ਕੇ ਬਿਜਲੀ ਦੀ ਕੰਮੀ ਨੂੰ ਪੂਰਾ ਕਰਨ ਦੀ ਕੋਸ਼ਿਸ ਕਰੇ ਤਾਂ ਕਿ ਬਿਜ਼ਲੀ ਸਪਲਾਈ ਦੀ ਕਮੀ ਨੂੰ ਪੂਰਾ ਕੀਤਾ ਜਾਵੇ ।

ਉਹ ਲੋਕ ਐਸਾ ਮਹਿਸੂਸ ਕਰਦੇ ਹਨ ਜਿਵੇਂ ਸਰਕਾਰ ਨੇ ਉਨ੍ਹਾਂ ਨੂੰ ਜਾਣ-ਬੁਝ ਕੇ ਭੁਲਾ ਰੱਖਿਆ ਹੋਵੇ । ਜਿਹੜਾ ਏਰੀਆ ਬਿਜਲੀ ਦੇਣ ਲਈ ਪਹਿਲਾਂ ਹੀ ਸਕੀਮਜ਼ ਤੇ ਤਹਿਤ ਡੀਮਾਰਕੇਟ ਕੀਤਾ ਹੋਇਆ ਹੈ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਏਰੀਆ ਨੂੰ ਜਲਦੀ ਤੋਂ ਜਲਦੀ ਬਿਜਲੀ ਦੇਣ ਦਾ ਪ੍ਰਬੰਧ ਕਰੇ । ਪੰਜਾਬ ਦੇ **12000** ਪਿੰਡਾਂ ਵਿਚ ਮਹਿਜ਼ **4000** ਪਿੰਡਾਂ ਨੂੰ ਸਰਕਾਰ ਅੱਜੇ ਤੱਕ ਬਿਜਲੀ ਦੇ ਸਕੀ ਹੈ । **8000** ਪਿੰਡ ਐਸੇ ਹਨ ਜਿਥੇ ਅਜੇ ਬਿਜਲੀ ਪਹੁੰਚਣੀ ਹੈ ।

ਦਸਿਆ ਜਾਂਦਾ ਹੈ ਕਿ ਇਕ ਯੋਜਨਾ ਰਾਹੀਂ **250** ਪਿੰਡਾਂ ਨੂੰ ਬਿਜਲੀ ਦਿੱਤੀ ਜਾਵੇਗੀ ਪਰ ਜਿਸ ਤਰ੍ਹਾਂ ਦਾ ਪ੍ਰੋਗਰੈਸ ਇਸ ਸਕੀਮ ਨੂੰ ਇੰਮਪਲੀਮੈਂਟ ਕਰਨ ਵਾਸਤੇ ਇਹ ਸੋਚ ਰਹੇ ਹਨ ਉਸ ਦੇ ਆਧਾਰ ਅਨੁਸਾਰ ਇਨ੍ਹਾਂ ਨੂੰ 50 ਸਾਲ ਲੱਗ ਜਾਣਗੇ । ਨਾ ਕਿਤੇ ਅਜੇ ਬਿਜਲੀ ਦੇ ਖੰਬੇ ਲੱਗੇ ਹੋਏ ਹਨ, ਨਾ ਤਾਰ ਆਈ ਹੈ, ਅਜੇ ਤੱਕ ਕਾਗਜ਼ੀ ਘੋੜੇ ਦੌੜਾਏ ਜਾ ਰਹੇ ਹਨ । ਜਿਹੜੀਆਂ ਸਕੀਮਾਂ ਸਰਕਾਰ ਨੇ ਆਪਣੇ ਹੱਥ ਵਿਚ ਲਈਆਂ ਹੋਈਆਂ ਹਨ ਉਨ੍ਹਾਂ ਤੇ ਸਰਕਾਰ ਨੂੰ ਬਹੁਤੀ ਦੇਰੀ ਨਹੀਂ ਕਰਨੀ ਚਾਹੀਦੀ ਇਹ ਛੇਤੀ ਤੋਂ ਛੇਤੀ ਸਿਰੇ ਲਾਉਣੀਆਂ ਚਾਹੀਦੀਆਂ ਹਨ ।

ਸਰਕਾਰ ਦਾ ਮੌਜੂਦਾ ਟਰੈਂਡ ਇਹ ਵੀ ਹੈ ਕਿ ਬਿਜਲੀ ਫੈਕਟਰੀਜ਼ ਨੂੰ ਪਹਿਲਾਂ ਦਿੱਤੀ ਜਾਂਦੀ ਹੈ । ਪਰ ਇਨ੍ਹਾਂ ਲੋਕਾਂ ਦੇ ਪਾਸ ਤਾਂ ਸਰਮਾਇਆ ਹੁੰਦਾ ਹੈ, ਇਹ ਛੋਟੇ ਡੀਜ਼ਲ ਇੰਜਨ ਵੀ ਲਗਾ ਕੇ ਆਪਣਾ ਕੰਮ ਚਾਲੂ ਕਰ ਸਕਦੇ ਹਨ । ਇਹ ਬਿਜਲੀ ਸਰਕਾਰ ਨੂੰ ਟਿਊਬਵੈਲ ਦੇ ਚਾਲੂ ਕਰਨ ਲਈ ਵਰਤਣੀ ਚਾਹੀਦੀ ਹੈ ।

ਇਸ ਰਿਪੋਰਟ ਵਿਚ ਦਿੱਤੇ ਗਏ ਇਕ ਸਟੇਟਮੈਂਟ ਵਿਚ ਮੈਨੂੰ ਕੁਝ ਖਰਚ ਐਸੇ ਲੱਭੇ ਹਨ ਜਿਹੜੇ ਬਚਾਏ ਜਾ ਸਕਦੇ ਹਨ । ਪਹਿਲੀ ਗੱਲ ਤਾਂ ਇਹ ਜੋ ਇਸ ਵਿਚ ਦਿੱਤਾ ਹੋਇਆ ਹੈ ਕਿ ਇਸ ਮਹਿਕਮੇ ਨੇ **3,18,000/**—ਰੁਪਏ ਕਾਰਾਂ ਖਰੀਦਣ ਲਈ ਖਰਚ ਕਰਨਾ ਹੈ। ਇਹ ਕਾਰਾਂ ਬਿਜਲੀ ਬੋਰਡ ਦੇ ਕਰਮਚਾਰੀਆਂ ਲਈ ਖਰੀਦਣੀਆਂ ਹਨ । ਇਹ ਖਰਚ ਵਾਧੂ ਦਾ ਜਾਪਦਾ ਹੈ । ਇਸੇ ਤਰ੍ਹਾਂ **1,40,000/**—ਰੁਪਏ ਰੈਫਰੀਜੀਰੇਟਰਜ਼ ਅਤੇ ਪੱਖਿਆਂ ਦੇ ਖਰੀਦ ਲਈ ਖਰਚ ਕਰਨਾ ਹੈ । ਇਹ ਚੀਜ਼ਾਂਵੀ ਇਸ ਮਹਿਕਮੇ ਦੇ ਕਰਮਚਾਰੀਆਂ ਦੇ ਘਰਾਂ ਦੇ ਵਿਚ ਲਗਣੀਆਂ ਹਨ । ਮੈਂ ਅਰਜ਼ ਕਰਾਂ

[ਸਰਦਾਰ ਸੁਰਜੀਤ ਸਿੰਘ]

ਕਿ ਇਸ ਤਰ੍ਹਾਂ ਦੀਆਂ ਅੱਯਾਸ਼ੀ ਦੀਆਂ ਚੀਜ਼ਾਂ ਉਸ ਮੁਲਕ ਵਿਚ ਸ਼ੋਭਦੀਆਂ ਹਨ ਜਿਹੜਾ ਮੁਲਕ ਖੁਸ਼-ਹਾਲ ਹੋਵੇ । ਅਜੇ ਅਸੀਂ ਪੰਜਾਬ ਦੇ ਪਿੰਡ ਪਿੰਡ ਵਿਚ ਬਿਜਲੀ ਫੇਰਨੀ ਹੈ । ਇਹ ਕੋਈ 5 ਲੱਖ ਦੇ ਕਰੀਬ ਦਾ ਵਾਧੂ ਜੇਹਾ ਖਰਚਾ ਹੈ ਜਿਹੜਾ ਬਚਾਇਆ ਜਾ ਸਕਦਾ ਹੈ । ਇਸੇ ਤਰ੍ਹਾਂ ਕੁਝ ਪੈਸਾ ਫਲਸ਼ ਸਿਸਟਮ ਵਗੈਰਾ ਤੇ ਜੋ ਵੀ ਖਰਚ ਕਰਨਾ ਹੈ ,ਇਹ ਵੀ ਬਚਾਇਆ ਜਾ ਸਕਦਾ ਹੈ ।

ਜਿਥੋਂ ਤਕ ਬਿਜਲੀ ਦੇ ਵਿਕਾਸ ਦਾ ਸਵਾਲ ਹੈ ਮੈਂ ਅਰਜ਼ ਕਰਾਂਗਾ ਕਿ ਇਹ ਉਨ੍ਹਾਂ ਇਲਾਕਿਆਂ ਦੇ ਵਿਚ ਦੇਣੀ ਚਾਹੀਦੀ ਹੈ ਜਿਥੇ ਅਜੇ ਤਕ ਦਿੱਤੀ ਨਹੀਂ ਗਈ । ਖਾਸ ਤੌਰ ਤੇ ਉਨ੍ਹਾਂ ਇਲਾਕਿਆਂ ਦੇ ਵਿਚ ਜਿਥੇ ਕਿ ਐਗਰੀਕਲਚਰਲ ਪਰਪਜ਼ ਲਈ ਇਸ ਦਾ ਇਸਤੇਮਾਲ ਹੋਣਾ ਹੈ ।

ਇਹ ਵੀ ਬੜੀ ਖੁਸ਼ੀ ਦੀ ਗੱਲ ਹੈ ਕਿ ਬਠਿੰਡੇ ਵਿਚ 24 ਮੈਗਾਵਾਟ ਦਾ ਇਕ ਥਰਮਲ ਪਲਾਂਟ ਲਗਾਇਆ ਜਾਣਾ ਹੈ, ਅਸੀਂ ਮੰਗ ਕਰਦੇ ਹਾਂ ਕਿ ਇਹ ਛੇਤੀ ਤੋਂ ਛੇਤੀ ਸਕੀਮ ਮੁਕਮਲ ਹੋਣੀ ਚਾਹੀਦੀ ਹੈ । ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੀ ਦਿਵਾ ਦਿਆਂ ਕਿ ਪਿਛਲੇ ਮਾਲੀ ਸਾਲ (1968-69) ਵਿਚ 25 ਲੱਖ ਰੁਪਿਆ ਥਰਮਲ ਪਲਾਂਟ ਲਈ ਪ੍ਰੋਵਾਈਡ ਕੀਤਾ ਸੀ, ਪਤਾ ਨਹੀਂ ਕਿਥੇ ਖਰਚ ਹੋਇਆ । ਨਾ ਪਤਾ ਲਗਿਆ ਹੈ ਕਿ ਇਸ ਦੇ ਲਈ ਜ਼ਮੀਨ ਕਿਥੇ ਖਰੀਦੀ ਅਤੇ ਨਾ ਹੀ ਇਹ ਪਤਾ ਹੈ ਕਿ ਇਸ ਦਾ ਕੋਈ ਸਾਮਾਨ ਆਇਆ ਹੈ । ਇਸ ਤਰ੍ਹਾਂ ਦਾ ਧੋਖਾ ਜਨਤਾ ਨਾਲ ਨਹੀਂ ਹੋਣਾ ਚਾਹੀਦਾ । ਸਾਡੀ ਇਹ ਮੰਗ ਹੈ ਕਿ ਜੋ ਰਕਮ ਪਿਛਲੇ ਸਾਲ ਪ੍ਰੋਵਾਈਡ ਹੋਈ ਅਤੇ ਜੋ ਇਸ ਸਾਲ ਹੋਈ ਇਹ ਸਾਰੀ ਦੀ ਸਾਰੀ ਇਸ ਇਲਾਕੇ ਦੇ ਥਰਮਲ ਪਲਾਂਟ ਦੇ ਲਈ ਹੀ ਖਰਚ ਹੋਣੀ ਚਾਹੀਦੀ ਹੈ । ਇਹ ਪਰਾਜੈਕਟ ਸਰਕਾਰ ਨੂੰ ਛੇਤੀ ਤੋਂ ਛੇਤੀ ਮੁਕੰਮਲ ਕਰਨਾ ਚਾਹੀਦਾ ਹੈ ਜੇ 2-3 ਸਾਲ ਪਲਾਂਟ ਦੇ ਲਗਾਉਣ ਦੇ ਵਿਚ ਹੀ ਲੰਘ ਗਏ ਤਾਂ ਇਲਾਕੇ ਦੇ ਲੋਕਾਂ ਦਾ ਬਹੁਤ ਹੀ ਜ਼ਿਆਦਾ ਨੁਕਸਾਨ ਹੋਵੇਗਾ । ਇਲਾਕਾ ਤਦ ਹੀ ਖੁਸ਼ਹਾਲ ਹੋ ਸਕਦਾ ਹੈ ਜੇਕਰ ਇਹ ਪਲਾਂਟ ਇਸੇ ਸਾਲ ਦੇ ਵਿਚ ਮੁਕੰਮਲ ਹੋਵੇ ।

ਬਿਜਲੀ ਦੇ ਮਹਿਕਮੇ ਵਿਚ ਕੁਰਪਸ਼ਨ ਦੇ ਬਾਰੇ ਡਾਂਗ ਸਾਹਿਬ ਨੇ ਦਸਿਆ ਸੀ ਕਿ ਕਿਵੇਂ ਜ਼ੋਰਾਂ ਤੇ ਹੈ । ਮੈਂ ਵੀ ਇਸ ਦੇ ਮੁਤਅੱਲਿਕ ਕੁਝ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਤਨੀ ਕੁਰਪਸ਼ਨ ਇਸ ਮਹਿਕਮੇ ਦੇ ਵਿਚ ਹੈ ਹੋਰ ਕਿਸੇ ਵਿਚ ਨਹੀਂ । ਜੇ ਕੁਨੈਕਸ਼ਨ ਲੈਣਾ ਹੋਵੇ ਤਾਂ ਦੋ-ਦੋ ਸਾਲ ਨਹੀਂ ਮਿਲਦਾ, ਨਾ ਹੀ ਕੋਈ ਮਹਿਕਮੇ ਦਾ ਆਦਮੀ ਦੱਸਦਾ ਹੈ ਕਿ ਕਿਵੇਂ ਇਹ ਕੰਮ ਹੋਵੇਗਾ । ਮੇਰੇ ਇਲਾਕੇ ਬਰਨਾਲੇ ਦੇ ਇਕ ਪਿੰਡ ਸੰਘੇੜ ਵਿਚ ਕੋਈ 100 ਘਰ ਐਸੇ ਹਨ, ਜਿਥੇ ਮਹਿਕਮੇ ਦੇ ਲੋਕਾਂ ਵਲੋਂ ਕਹਿਣ ਤੇ, ਕਿ ਤੁਹਾਨੂੰ ਬਿਜਲੀ ਫੌਰਨ ਦਿੱਤੀ ਜਾਵੇਗੀ ਤੁਸੀਂ ਫਿਟਿੰਗ ਕਰਵਾ ਲਉ, ਅਜੇ ਤਕ ਉਨ੍ਹਾਂ ਲੋਕਾਂ ਨੂੰ ਬਿਜਲੀ ਮਿਲਣ ਦੀ ਕੋਈ ਆਸ ਨਹੀਂ ਸਾਲ ਭਰ ਤੋਂ ਉਤੇ ਹੋ ਗਿਆ ਹੈ । ਇਸ ਤਰ੍ਹਾਂ ਦੀਆਂ ਜੋ ਸਕੀਮਜ਼ ਹਨ ਉਨ੍ਹਾਂ ਨੂੰ ਛੇਤੀ ਤੋਂ ਛੇਤੀ ਮੁਕੰਮਲ ਕਰਨਾ ਚਾਹੀਦਾ ਹੈ । ਇਸੇ ਤਰ੍ਹਾਂ ਟਿਊਬ-ਵੈਲਜ਼ ਦੇ ਕੁਨੈਕਸ਼ਨਜ਼ ਦਾ ਹਾਲ ਹੈ । ਛੇ-ਛੇ ਮਹੀਨੇ ਫਾਰਮੈਲੇਟੀਜ਼ ਪੂਰੀਆਂ ਕਰਨ ਨੂੰ ਲੱਗ ਜਾਂਦੇ ਹਨ, ਪਤਾ ਹੀ ਨਹੀਂ ਲਗਦਾ ਇਨ੍ਹਾਂ ਮੁਤਅਲਿਕ ਕਾਗਜ਼ਾਂ ਨੂੰ ਪੂਰਾ ਕਿਵੇਂ

ਕੀਤਾ ਜਾਵੇ । ਇਹ ਤਾਂ ਹੀ ਮੁਕੰਮਲ ਹੁੰਦੇ ਹਨ ਜਦੋਂ ਮਹਿਕਮੇ ਦੇ ਕਿਸੇ ਕਰਮਚਾਰੀ ਨੂੰ ਖੁਸ਼ ਕੀਤਾ ਜਾਵੇ, ਨਹੀਂ ਤਾਂ ਦਰਖਾਸਤ ਦਿੱਤੀ ਹੋਈ ਦਾ ਪਤਾ ਹੀ ਨਹੀਂ ਲਗਦਾ ਕਿ ਕਿਧਰ ਗਈ । ਇਸ ਮਹਿਕਮੇ ਦੇ ਮੁਤਅੱਲਿਕ ਮੇਰਾ ਹੀ ਨਹੀਂ ਬਹੁਤ ਸਾਰੇ ਲੋਕਾਂ ਦਾ ਭੈੜਾ ਇਮਪਰੈਸ਼ਨ ਹੈ । ਉਹ ਇਹ ਕਹਿੰਦੇ ਹਨ ਕਿ ਬਿਜਲੀ ਬੋਰਡ ਤੋੜ ਦਿਓ, ਇਸ ਨੂੰ ਅਟਾਨੋਮਸ ਬਾਡੀ ਬਣਾ ਕੇ ਰੱਖਣ ਦਾ ਕੋਈ ਫਾਇਦਾ ਨਹੀਂ । ਮੈਂ ਤੋੜਨ ਬਾਰੇ ਤਾਂ ਸਲਾਹ ਨਹੀਂ ਦਿਆਂਗਾ, ਪਰ ਇਸ ਦੇ ਸੁਧਾਰ ਲਈ ਇਸ ਦੇ ਕੰਮ ਕਾਰ ਨੂੰ ਸਟ੍ਰੀਮ ਲਾਈਨ ਕਰਨ ਲਈ ਜ਼ਰੂਰ ਸਰਕਾਰ ਨੂੰ ਯਤਨ ਕਰਨੇ ਚਾਹੀਦੇ ਹਨ । ਇਹ ਨਹੀਂ ਹੋਣਾ ਚਾਹੀਦਾ ਕਿ ਜੇ ਇਕ ਅਟਾਨੋਮਸ ਬਾਡੀ ਹੋਵੇ ਤਾਂ ਲੋਕਾਂ ਦੀ ਕੋਈ ਪਰਵਾਹ ਹੀ ਨਾ ਕਰੇ । ਉਨ੍ਹਾਂ ਨੂੰ ਸਟਰਿਕਟਲੀ ਇਸ ਤਰ੍ਹਾਂ ਦੀਆਂ ਹਦਾਇਤਾਂ ਹੋਣੀਆਂ ਚਾਹੀਦੀਆਂ ਹਨ ਕਿ ਹਰ ਇਕ ਦੇ ਕਾਗਜ਼ ਬਿਲਾ ਕਿਸੇ ਇਮਤਿਆਜ਼ ਦੇ, ਜਿਹੜਾ ਪਹਿਲਾਂ ਅਰਜ਼ੀ ਆਈ ਹੋਵੇ ਅਤੇ ਜਿਹੜੀ ਬਾਦ ਵਿਚ ਆਈ ਹੋਵੇ ਉਹ ਬਾਦ ਦੇ ਵਿਚ, "ਫਸਟ ਰਾਈਜ਼ਿੰਗ ਆਫ ਦੀ ਲੈਡਰ ਦੀ ਤਰ੍ਹਾਂ" ਤਵੱਜੋ ਦੇਣੀ ਚਾਹੀਦੀ ਹੈ । ਸਰਕਾਰ ਨੂੰ ਕੁਰਪਸ਼ਨ ਨੂੰ ਜਲਦੀ ਤੋਂ ਜਲਦੀ ਬੰਦ ਕਰਨ ਵੱਲ ਤਵੱਜੋ ਦੇਣੀ ਚਾਹੀਦੀ ਹੈ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾਂ ਕਿ ਮੇਰੇ ਇਲਾਕੇ ਵਿਚ ਜੋ ਬਿਜਲੀ ਦੀ ਘਾਟ ਹੈ ਇਸ ਨੂੰ ਛੇਤੀ ਤੋਂ ਛੇਤੀ ਪੂਰਾ ਕੀਤਾ ਜਾਵੇ । ਇਸ ਤੋਂ ਬਾਅਦ ਲੋਕਾਂ ਵਿਚ ਲੋੜ ਅਨੁਸਾਰ ਹਰ ਸਾਲ ਬਿਜਲੀ ਦੀ 20-30% ਮੰਗ ਵਧਦੀ ਹੀ ਜਾਣੀ ਹੈ ਸਰਕਾਰ ਨੂੰ ਇਹਦਾ ਹੁਣ ਤੋਂ ਹੀ ਖਿਆਲ ਰੱਖਣਾ ਚਾਹੀਦਾ ਹੈ ਤਾਂ ਜੋ ਨਾਲ ਦੀ ਨਾਲ ਲੋਕਾਂ ਦੀਆਂ ਜ਼ਰੂਰਤਾਂ ਪੂਰੀਆਂ ਕੀਤੀਆਂ ਜਾ ਸਕਣ । ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ** : (ਅਮਲੋਹ, ਐਸ. ਸੀ.) ਡਿਪਟੀ ਸਪੀਕਰ ਸਾਹਿਬ, ਮੈਂ ਬਿਜਲੀ ਬੋਰਡ ਬਾਰੇ ਕੁਝ ਬੋਲਣ ਲਈ ਖੜਾ ਹੋਇਆ ਹਾਂ । ਮੇਰੇ ਤੋਂ ਪਹਿਲਾਂ ਕਈ ਮੈਂਬਰ ਸਾਹਿਬਾਨ ਨੇ ਵੀ ਉਸ ਤੇ ਨੁਕਤਾਚੀਨੀ ਕੀਤੀ ਹੈ । ਮੈਨੂੰ ਖੁਸ਼ੀ ਹੈ ਕਿ ਮੈਂਬਰ ਸਾਹਿਬਾਨ ਨੇ ਲੋਕਾਂ ਦੀਆਂ ਤਕਲੀਫ਼ਾਂ ਦਾ ਅਹਿਸਾਸ ਕਰ ਲਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਲੋਕਾਂ ਦੀਆਂ ਜਾਇਜ਼ ਤਕਲੀਫ਼ਾਂ ਵਲ ਵੀ ਇਹ ਬਿਜਲੀ ਬੋਰਡ ਧਿਆਨ ਨਹੀਂ ਦਿੰਦਾ । ਇਥੇ ਇਹ ਚਰਚਾ ਹੋਈ ਹੈ ਕਿ ਬਿਜਲੀ ਬੋਰਡ ਵਿਚ ਸਭ ਤੋਂ ਵਧੇਰੇ ਕੁਰਪਸ਼ਨ ਕੀਤੀ ਜਾਂਦੀ ਹੈ । ਤੁਹਾਨੂੰ ਪਤਾ ਹੈ ਡਿਪਟੀ ਸਪੀਕਰ ਸਾਹਿਬ, ਕਿ ਇਸ ਪ੍ਰੈਕਟਿਸ ਨਾਲ ਛੋਟੇ ਜ਼ਿਮੀਂਦਾਰਾਂ ਨੂੰ ਬਹੁਤ ਨੁਕਸਾਨ ਹੁੰਦਾ ਹੈ । ਬਿਜਲੀ ਬੋਰਡ ਦੇ ਕਰਮਚਾਰੀ ਬਿਲਕੁਲ ਆਪਣੇ ਕੰਮ ਵਲ ਧਿਆਨ ਨਹੀਂ ਕਰਦੇ ਜਿਸ ਕਰਕੇ ਜ਼ਿਮੀਂਦਾਰਾਂ ਦੀਆਂ ਮੋਟਰਾਂ ਸੜ ਜਾਂਦੀਆਂ ਹਨ । ਪਰ ਬਿਜਲੀ ਬੋਰਡ ਉਨ੍ਹਾਂ ਤੋਂ ਵੀ ਪੂਰਾ ਪੈਸਾ ਲੈ ਲੈਂਦਾ ਹੈ । ਮੈਂ ਇਹ ਸਮਝਦਾ ਹਾਂ ਕਿ ਇਸ ਬਿਜਲੀ ਬੋਰਡ ਨੂੰ ਕੇਂਦਰੀ ਸਰਕਾਰ ਨੇ ਪੰਜਾਬ ਸਰਕਾਰ ਦੇ ਉਤੇ ਬਿਠਾ ਦਿਤਾ ਹੈ । ਪੰਜਾਬ ਸਰਕਾਰ ਇਸ ਦੇ ਪ੍ਰਬੰਧ ਵਿਚ ਕੋਈ ਦਖਲ ਨਹੀਂ ਦੇ ਸਕਦੀ ਜਦੋਂ ਕਿ ਕਾਫੀ ਪੈਸਾ ਪੰਜਾਬ ਸਰਕਾਰ ਨੂੰ ਹੀ ਦੇਣਾ ਪੈਂਦਾ ਹੈ । ਮੈਂ ਸਮਝਦਾ ਹਾਂ ਕਿ ਸਾਰੀ ਕੁਰਪਸ਼ਨ ਦਾ ਵਡਾ ਕਾਰਣ ਇਹ ਡੂਅਲ ਪਰਬੰਧ ਹੀ ਹੈ । ਪੰਜਾਬ

(ਸਰਦਾਰ ਦਲੀਪ ਸਿੰਘ ਪਾਂਧੀ]
ਸਰਕਾਰ ਇਸ ਦੇ ਅਫਸਰਾਂ ਤੇ ਕੰਟਰੋਲ ਨਹੀਂ ਕਰ ਸਕਦੀ। ਇਹ ਹੀ ਵਡੀ ਗੱਲ ਹੈ ਜਿਸ ਕਰਕੇ ਉਹ ਕੁਰਪਸ਼ਨ ਕਰਦੇ ਹਨ।

(ਇਸ ਵਕਤ ਮਾਨਯੋਗ ਮੈਂਬਰ ਦਾ ਮਾਈਕ ਕੰਮ ਨਹੀਂ ਸੀ ਕਰ ਰਿਹਾ ਜਿਸ ਕਰ ਕੇ ਪੂਰੀ ਅਵਾਜ਼ ਸੁਣਾਈ ਨਹੀਂ ਸੀ ਦੇ ਰਹੀ।)

ਜਿਸ ਤਰ੍ਹਾਂ ਕਿ ਡਾਂਗ ਸਾਹਿਬ ਨੇ ਦਸਿਆ ਹੈ ਕਿ ਜਦੋਂ ਸਰਦਾਰ ਬਖਤਾਵਰ ਸਿੰਘ ਨੂੰ ਚੇਅਰਮੈਨ ਬਣਾਇਆ ਗਿਆ ਸੀ ਤਾਂ ਇਸ ਦੀ ਕਾਬਲੀਅਤ ਤੇ ਬੜੇ ਇਤਰਾਜ਼ ਹੋਏ ਸੀ। ਡਿਪਟੀ ਸਪੀਕਰ ਸਾਹਿਬ, ਇਹ ਇਕ ਸਫ਼ੇਦ ਹਾਥੀ ਹੈ। ਇਸ ਨੂੰ 1800 ਰੁਪਏ ਤਨਖਾਹ ਮਿਲਦੀ ਹੈ। ਕਾਰ ਅਤੇ ਕੋਠੀ ਮਿਲਦੀ ਹੈ। ਪਰ ਪਿਛਲੀ ਫਰੰਟ ਸਰਕਾਰ ਤੋੜਨ ਦੀ ਗੋਂਦ ਇਸ ਦੀ ਕੋਠੀ ਤੇ ਗੁੰਦੀ ਗਈ। ਉਸ ਹਰਮਨ ਪਿਆਰੀ ਸਰਕਾਰ ਨੂੰ ਤੋੜਨ ਦਾ ਸਿਹਰਾ ਇਸ ਦੇ ਸਿਰ ਤੇ ਹੈ ਜੋ ਮੈਂਬਰ ਭੋਲੇ ਭਾਲੇ ਸਨ ਉਨ੍ਹਾਂ ਨੂੰ ਤੋੜ ਲਿਆ। ਇਸ ਵਿਚ ਕੰਮ ਕਰਨ ਦੀ ਕਾਬਲੀਅਤ ਬਿਲਕੁਲ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਨੇ ਹਜ਼ਾਰਾਂ ਕਰਮਚਾਰੀਆਂ ਨੂੰ ਡਿਸਮਿਸ ਕੀਤਾ ਕਿਉਂਕਿ ਉਹ ਇਸ ਦੇ ਆਖੇ ਅਨੁਸਾਰ ਕੰਮ ਨਹੀਂ ਸਨ ਕਰਦੇ। ਇਸ ਕੋਲ ਕਿਸੇ ਦੀ ਅਪੀਲ ਨਹੀਂ ਸੁਣੀ ਜਾਂਦੀ। ਇਹ ਕਿਸੇ ਦੀ ਤਕਲੀਫ ਵਲ ਧਿਆਨ ਨਹੀਂ ਕਰਦਾ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਂਦਾ ਹਾਂ ਕਿ ਉਸ ਨੂੰ ਇਹ ਕੁਰਪਸ਼ਨ ਖਤਮ ਕਰਨੀ ਚਾਹੀਦੀ ਹੈ। ਅਜਿਹਾ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਛੋਟੇ ਕਿਸਾਨਾਂ ਨੂੰ ਬਿਜਲੀ ਦੇ ਕੁਨੈਕਸ਼ਨ ਜਲਦੀ ਮਿਲਣੇ ਚਾਹੀਦੇ ਹਨ। ਅਜ ਕਲ ਇਹ ਰਿਸ਼ਵਤ ਤੋਂ ਬਗੈਰ ਨਹੀਂ ਮਿਲਦੇ। ਫਿਰ ਡਿਪਟੀ ਸਪੀਕਰ ਸਾਹਿਬ, ਹਫਤੇ ਵਿਚ ਦੋ ਦਿਨ ਬਿਜਲੀ ਆਉਂਦੀ ਹੈ ਅਤੇ 2 ਦਿਨ ਬੰਦ ਰਹਿੰਦੀ ਹੈ। ਜਿਹੜੇ ਦੋ ਦਿਨ ਆਉਂਦੀ ਵੀ ਹੈ ਉਸ ਵਿਚ ਵੀ ਇੰਟਰਪਸ਼ਨਜ਼ ਹੁੰਦੀਆਂ ਰਹਿੰਦੀਆਂ ਹਨ। ਜਦੋਂ ਸਬੰਧਤ ਅਧਿਕਾਰੀ ਦਾ ਧਿਆਨ ਇਸ ਪਾਸੇ ਦਿਵਾਇਆ ਜਾਂਦਾ ਹੈ, ਉਸ ਕੋਲ ਸ਼ਿਕਾਇਤ ਕੀਤੀ ਜਾਂਦੀ ਹੈ ਤਾਂ ਉਹ ਕੋਈ ਧਿਆਨ ਹੀ ਨਹੀਂ ਕਰਦੇ। ਇਨ੍ਹਾਂ ਦੀ ਨਾਅਹਿਲੀਅਤ ਕਰਕੇ ਕਿਸਾਨਾਂ ਦੀਆਂ ਮੋਟਰਾਂ ਸੜ ਜਾਂਦੀਆਂ ਹਨ। ਇਸ ਗਲ ਵਲ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਦੇ ਬਜਟ ਵਿਚ ਇਹ ਲਿਖਿਆ ਸੀ ਕਿ 16000 ਟਿਊਬਵੈਲਾਂ ਦੇ ਕੁਨੈਕਸ਼ਨਜ਼ ਦਿਤੇ ਜਾਣਗੇ ਪਰ ਇਸ ਵਾਰੀ ਬਜਟ ਵਿਚ ਇਸ ਪ੍ਰਕਾਰ ਦਾ ਕੋਈ ਜ਼ਿਕਰ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਿਸਾਨਾਂ ਨੂੰ ਬਿਜਲੀ ਦੇ ਕੁਨੈਕਸ਼ਨਜ਼ ਜਲਦੀ ਤੋਂ ਜਲਦੀ ਦਿਤੇ ਜਾਣੇ ਚਾਹੀਦੇ ਹਨ। ਬਿਜਲੀ ਕਿਸਾਨਾਂ ਲਈ ਬਹੁਤ ਜ਼ਰੂਰੀ ਚੀਜ਼ ਹੈ। ਬਿਜਲੀ ਅਤੇ ਹੋਰ ਚੰਗੀਆਂ ਸਹੂਲਤਾਂ ਕਿਸਾਨਾਂ ਨੂੰ ਮਿਲਣੀਆਂ ਚਾਹੀਦੀਆਂ ਹਨ ਤਾ ਕਿ ਉਹ ਪੈਦਾਵਾਰ ਵਧਾ ਸਕਣ। ਪਰ ਇਹ ਸਰਕਾਰ ਦੇ ਕਰਮਚਾਰੀ ਕੋਈ ਧਿਆਨ ਹੀ ਨਹੀਂ ਕਰਦੇ। ਬਿਜਲੀ ਬੋਰਡ ਦੇ ਕਰਮਚਾਰੀ ਸਹਿਯੋਗ ਨਹੀਂ ਦਿੰਦੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਇਹ ਗਲ ਲਿਆਉਣੀ ਚਾਹੁੰਦਾ ਹਾਂ ਕਿ ਮੈਂ ਬਿਜਲੀ

ਬੋਰਡ ਦੇ ਚੇਅਰਮੈਨ ਅਤੇ ਸੈਕਟਰੀ ਨੂੰ ਆਪਣੇ ਇਲਾਕੇ ਦੇ ਲੋਕਾਂ ਦੀਆਂ ਤਕਲੀਫ਼ਾਂ ਦਸੀਆਂ ਸਨ । ਅਜ ਤੋਂ 20 ਦਿਨ ਪਹਿਲੇ ਜਦੋਂ ਸਰਦਾਰ ਗੁਰਨਾਮ ਸਿੰਘ ਜੀ ਨਾਭੇ ਗਏ ਸਨ ਤਾਂ ਉਨ੍ਹਾਂ ਦੇ ਨੋਟਿਸ ਵਿਚ ਵੀ ਇਹ ਗਲ ਲਿਆਈ ਗਈ ਸੀ । ਪਰ ਕੋਈ ਧਿਆਨ ਨਹੀਂ ਦਿਤਾ ਗਿਆ । ਕਾਗਜ਼ ਇਕ ਮੇਜ਼ ਤੋਂ ਦੂਸਰੀ ਮੇਜ਼ ਤੇ ਜਾਣ ਵਿਚ 20 ਦਿਨ ਲਾ ਦਿੰਦਾ ਹੈ । ਇਥੇ ਡਾਂਗ ਸਾਹਿਬ ਨੇ ਕਿਹਾ ਸੀ ਕਿ ਇਥੇ ਦੋ ਡਿਪਾਰਟਮੈਂਟ ਹਨ । ਇਕ ਉਹ ਜਿਹੜਾ ਬਿਜਲੀ ਦਿੰਦਾ ਹੈ ਅਤੇ ਦੂਜਾ ਉਹ ਜੋ ਡਿਵੈਲਪਮੈਂਟ ਕਰਦਾ ਹੈ । ਇਸ ਕਰਕੇ ਜੇ ਕੋਈ ਖਰਾਬੀ ਹੋ ਜਾਵੇ ਤਾਂ ਕੋਈ ਧਿਆਨ ਹੀ ਨਹੀਂ ਦਿੰਦਾ ਉਥੇ ਦੇ ਐਸ. ਡੀ. ਉਜ਼ ਦੀ ਲੋੜ ਹੁੰਦੀ ਹੈ । ਮੈਂ ਮਿਸਾਲ ਦੇਂਦਾ ਹਾਂ ਕਿ ਰੁੜਕੀ ਪਿੰਡ ਦਾ ਟਰਾਂਸਫਾਰਮਰ ਸੜ ਗਿਆ ਤੇ ਅਜ ਤਕ ਕੋਈ ਠੀਕ ਕਰਨ ਦਾ ਉਪਰਾਲਾ ਨਹੀਂ ਕੀਤਾ ਗਿਆ ਕਿ ਉਸ ਨੂੰ ਠੀਕ ਕਰਨ ਦੀ ਮਨਜ਼ੂਰੀ ਨਹੀਂ ਮਿਲ ਸਕੀ । ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਬਿਜਲੀ ਦੇ ਕੁਨੈਕਸ਼ਨ ਮਨਜ਼ੂਰ ਹੋਏ ਹੋਏ ਹੁੰਦੇ ਹਨ ਉਨ੍ਹਾਂ ਨੂੰ ਵੀ ਕੁਨੈਕਸ਼ਨ ਰਿਸ਼ਵਤ ਤੋਂ ਬਗ਼ੈਰ ਨਹੀਂ ਮਿਲਦੇ । ਇਕ ਛੋਟੇ ਕਰਮਚਾਰੀ ਚਪੜਾਸੀ ਤੋਂ ਲੈਕੇ ਉਚੇ ਅਧਿਕਾਰੀਆਂ ਤਕ ਸਭ ਰਿਸ਼ਵਤ ਲੈਂਦੇ ਹਨ । ਉਹ ਲੋਕ ਜੋ ਰਿਸ਼ਵਤ ਦੇ ਖਿਲਾਫ ਪਰਚਾਰ ਕਰਦੇ ਹਨ ਅਖਬਾਰਾਂ ਵਿਚ ਬਿਆਨ ਦੇਂਦੇ ਹਨ ਪਰ ਉਹ ਆਪ ਵੀ ਰਿਸ਼ਵਤ ਲੈਂਦੇ ਹਨ । ਮੈਂ ਮਿਸਾਲ ਦੇਂਦਾ ਹਾਂ ਕਿ ਨਾਭਾ ਤਹਿਸੀਲ ਵਿਚ ਇਕ ਪਿੰਡ ਹੈ ਗੁਣੀਕੇ (Gunke) ਉਥੇ ਕੁਨੈਕਸ਼ਨ ਮਨਜ਼ੂਰ ਹੋਏ ਹੋਏ ਹਨ । ਡਿਮਾਂਡ ਨੋਟਿਸ ਆ ਗਏ ਹਨ ਪਰ ਉਥੇ ਦਾ ਲਾਈਨ ਸੁਪਰਡੈਂਟ ਦਰਸ਼ਨ ਸਿੰਘ 100 ਰੁਪਏ ਪਰ ਕੁਨੈਕਸ਼ਨ ਮੰਗਦਾ ਹੈ । ਚੇਅਰਮੈਨ ਅਤੇ ਹੋਰ ਅਫ਼ਸਰਾਂ ਦੇ ਧਿਆਨ ਵਿਚ ਇਹ ਚੀਜ਼ ਲਿਆਏ ਹਾਂ ਪਰ ਕੋਈ ਧਿਆਨ ਨਹੀਂ ਦਿੰਦਾ । ਡਿਪਟੀ ਸਪੀਕਰ ਸਾਹਿਬ, ਪਿਛੇ ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਟਾਈਮ ਲਿਮਟ ਮੁਕਰਰ ਕਰ ਦਿਤੀ ਜਾਵੇ ਕਿ ਜੋ ਪੈਸੇ ਜਮ੍ਹਾ ਕਰਾ ਦੇਵੇ ਉਸ ਨੂੰ ਇਤਨੀ ਦੇਰ ਵਿਚ ਕੁਨੈਕਸ਼ਨ ਮਿਲ ਜਾਵੇ ਪਰ ਨਾਭੇ ਦੀ ਤਹਿਸੀਲ ਦੇ ਪਿੰਡ ਟੋਹੜਾ (Tohra) ਅਤੇ ਅਮਲੋਹ ਤਹਿਸੀਲ ਦੇ ਪਿੰਡ ਸਲਾਣੀ ਦੇ ਲੋਕਾਂ ਨੇ ਪੈਸੇ ਜਮ੍ਹਾ ਕਰਵਾ ਦਿਤੇ ਹਨ । ਉਨ੍ਹਾਂ ਦਾ ਨੰਬਰ ਵੀ ਆਇਆ ਹੋਇਆ ਹੈ ਪਰ ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਬਿਜਲੀ ਬੋਰਡ ਤੋਂ ਇਨਸਾਫ਼ ਨਹੀਂ ਮਿਲ ਰਿਹਾ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਮਾਲ ਦਾ ਮਹਿਕਮਾ ਅਤੇ ਪੁਲੀਸ ਦਾ ਮਹਿਕਮਾ ਰਿਸ਼ਵਤ ਵਾਸਤੇ ਮਸ਼ਹੂਰ ਸਨ ਪਰ ਹੁਣ ਬਿਜਲੀ ਬੋਰਡ ਦੇ ਕਰਮਚਾਰੀਆਂ ਨੇ ਕੁਰਪਸ਼ਨ ਦੀ ਹਦ ਕਰ ਦਿਤੀ ਹੈ । ਅਸੀਂ ਵੇਖਦੇ ਹਾਂ ਕਿ ਜੇ ਕਿਤੇ ਟੂਰਿੰਗ ਸਿਨੇਮਾ ਚਲਾ ਜਾਵੇ ਤਾਂ ਜੇ ਬਿਜਲੀ ਦੇ ਕਰਮਚਾਰੀਆਂ ਨੂੰ ਪਾਸ ਨਾ ਮਿਲਣ ਤਾਂ ਕਦੇ ਉਹ ਬਿਜਲੀ ਬੰਦ ਕਰ ਦਿੰਦੇ ਹਨ ਅਤੇ ਕਦੇ ਚਾਲੂ ਕਰ ਦਿੰਦੇ ਹਨ । ਪੰਜਾਬ ਦੇ ਲੋਕ ਉਨ੍ਹਾਂ ਦੇ ਰਹਿਮ ਤੇ ਹੋ ਗਏ ਹਨ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਕੁਰਪਸ਼ਨ ਕੀਤੀ ਜਾਂਦੀ ਹੈ । ਕਿਸਾਨਾਂ ਦੀਆਂ ਮੋਟਰਾਂ ਸੜ ਜਾਂਦੀਆਂ ਹਨ । ਉਨ੍ਹਾਂ ਨੂੰ ਬਿਜਲੀ ਨਹੀਂ ਦਿਤੀ ਜਾਂਦੀ । ਐਸ. ਡੀ. ਓ. ਲਾਈਨ ਸੁਪਰਡੈਂਟ, ਲਾਈਨ ਮੈਨ ਆਦਿ ਛੋਟੇ ਕਰਮਚਾਰੀਆਂ ਤੋਂ ਲੈਕੇ ਵਡੇ ਵਡੇ ਕਰਮਚਾਰੀਆਂ ਤਕ ਸਭ ਰਿਸ਼ਵਤ ਲੈਂਦੇ ਹਨ । ਜੇ ਉਨ੍ਹਾਂ ਛੋਟੇ ਕਰਮਚਾਰੀਆਂ ਦੀ ਸ਼ਿਕਾਇਤ ਕਰੀਏ ਤਾਂ ਕੋਈ ਐਕਸ਼ਨ ਨਹੀਂ ਲੈਂਦਾ ਕੋਈ ਤਬਦੀਲੀ ਨਹੀਂ ਕਰਦਾ । ਕਿਉਂਕਿ ਉਨ੍ਹਾਂ ਨੇ ਅਫਸਰ

[ਸਰਦਾਰ ਦਲੀਪ ਸਿੰਘ ਪਾਂਧੀ]

ਆਪਣੇ ਨਾਲ ਰਲਾਏ ਹੋਏ ਹੁੰਦੇ ਹਨ ਅਤੇ ਉਨ੍ਹਾਂ ਨੂੰ ਆਪਣੀ ਰਿਸ਼ਵਤ ਵਿਚੋਂ ਹਿਸਾ ਦੇਂਦੇ ਹਨ। ਪਿਛੇ ਜਿਹੇ ਚਨਾਰਥਲ ਵਿਚ ਵਿਜੀਲੈਂਸ ਨੇ ਛਾਪਾ ਮਾਰਿਆ ਅਤੇ ਕਰਮਚਾਰੀਆਂ ਨੂੰ ਰੈਡ ਹੈਂਡਿਡ ਫੜ ਲਿਆ ਪਰ ਫਿਰ ਵੀ ਉਸ ਕੇਸ ਵਲ ਕੋਈ ਧਿਆਨ ਨਹੀਂ ਦਿਤਾ ਗਿਆ ਅਤੇ ਕੋਈ ਐਕਸ਼ਨ ਨਹੀਂ ਲਿਆ ਗਿਆ। ਡਿਪਟੀ ਸਪੀਕਰ ਸਾਹਿਬ, ਪੰਜਾਬ ਪਿੰਡਾਂ ਦਾ ਦੇਸ਼ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਉਹ ਟਿਊਬਵੈਲਾਂ ਨੂੰ ਬਿਜਲੀ ਦੇਵੇਗੀ। ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਕਹਿੰਦੇ ਹਾਂ ਕਿ ਇੰਡਸਟਰੀ ਨੂੰ ਵੀ ਬਿਜਲੀ ਦਿਓ, ਐਗਰੀਕਲਚਰ ਨੂੰ ਵੀ ਬਿਜਲੀ ਦਿਓ ਪਰ ਸਮਾਲ ਸਕੇਲ ਦੀ ਇੰਡਸਟਰੀ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੋ ਰਿਹਾ। ਹਰੀਜਨਾਂ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੋ ਰਿਹਾ। ਇਸ ਲਈ ਜਿਥੇ ਹੋਰ ਥਾਵਾਂ ਤੇ ਬਿਜਲੀ ਦਿਤੀ ਜਾਂਦੀ ਹੈ ਉਥੇ ਜੋ ਵੀ ਕੋਈ ਇਸ ਤੋਂ ਫਾਇਦਾ ਉਠਾਉਣਾ ਚਾਹੇ ਉਸ ਨੂੰ ਬਿਜਲੀ ਦਿਤੀ ਜਾਵੇ।

ਮੈਂ ਫਿਰ ਸਰਕਾਰ ਦਾ ਧਿਆਨ ਇਸ ਗਲ ਵਲ ਦਿਵਾਉਂਦਾ ਹਾਂ ਕਿ ਉਹ ਇਸ ਪਾਸੇ ਧਿਆਨ ਦੇ ਕੇ ਭ੍ਰਿਸ਼ਟਾਚਾਰ ਨੂੰ ਖਤਮ ਕਰੇ। ਤਾਂ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਉਨ੍ਹਾਂ ਅਫਸਰਾਂ ਦੇ ਮੁਤਅੱਲਿਕ ਜੋ ਸਮੇਂ ਤੇ ਬਿਲਕੁਲ ਨਹੀਂ ਪਹੁੰਚਦੇ। ਕਦੇ ਪਟਿਆਲੇ ਜਾਉ ਤਾਂ ਪਤਾ ਲਗੇਗਾ ਕਿ ਉਨ੍ਹਾਂ ਨੇ ਆਪਣਾ ਹੀ ਸੈਕਰੀਟੇਰੀਏਟ ਉਸਾਰਿਆ ਹੋਇਆ ਹੈ। ਇਹ ਜਿਹੜੇ ਪ੍ਰਬੰਧਕੀ ਮੈਂਬਰ ਨੇ ਇਨ੍ਹਾਂ ਨੇ ਬੜਾ ਹਨੇਰ ਪਾਇਆ ਹੋਇਆ ਹੈ। ਛੋਟੇ ਮੁਲਾਜ਼ਮਾਂ (ਕਲਰਕਾਂ) ਨੂੰ ਬੋਲਣ ਨਹੀਂ ਦਿਤਾ ਜਾਂਦਾ। ਇਹ ਬੜੇ ਅਫਸਰ ਨਾ ਕਦੀ ਸਮੇਂ ਤੇ ਪਹੁੰਚਦੇ ਹਨ ਅਤੇ ਨਾਂ ਹੀ ਸਮੇਂ ਸਿਰ ਦਫਤਰ ਛਡਦੇ ਹਨ ਭਾਵ ਟਾਈਮ ਤੋਂ ਪਹਿਲਾਂ ਹੀ ਆ ਜਾਂਦੇ ਹਨ। ਪਿੰਡਾਂ ਵਿੱਚ ਲਾਈਨ ਸੁਪਰਡੈਂਟ ਅਤੇ ਐਸ. ਡੀ. ਓ. ਸਾਹਿਬਾਨ ਛੋਟੇ ਮੁਲਾਜ਼ਮਾਂ ਤੋਂ ਮਾਲਸ਼ਾਂ ਕਰਾਉਂਦੇ ਰਹਿੰਦੇ ਹਨ। ਇਹ ਹਾਲਤ ਹੈ ਬਿਜਲੀ ਬੋਰਡ ਦੀ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹਦੇ ਇੰਤਜ਼ਾਮ ਨੂੰ ਠੀਕ ਕਰਨਾ ਚਾਹੀਦਾ ਹੈ।

ਸਰਕਾਰ ਨੇ ਇਕ ਬਿਜਲੀ ਬੋਰਡ ਬਣਾਇਆ, ਅਧਿਕਾਰ ਜ਼ਿਲਾ ਪ੍ਰੀਸ਼ਦ ਵਰਗੇ ਦਿਤੇ ਗਏ ਹਨ, ਤਨਖਾਹ ਇਨ੍ਹਾਂ ਨੇ ਕਿਸੇ ਕੋਲੋਂ ਲੈਂਣੀ ਹੈ ਪਰ ਖਾਹ ਮਖਾਹ ਸੁਪਰਵੀਜ਼ਨ ਪੰਜਾਬ ਸਰਕਾਰ ਦੀ ਹੈ। ਪੰਜਾਬ ਸਰਕਾਰ ਸਭ ਤੋਂ ਵਧ ਪੈਸਾ ਉਨ੍ਹਾਂ ਦੇ ਖਰਚ ਲਈ ਦਿੰਦੀ ਹੈ। (ਮਾਈਕ ਖਰਾਬ ਹੋਣ ਕਾਰਨ ਅਵਾਜ਼ ਸਾਫ ਸੁਣਾਈ ਨਹੀਂ ਦੇਂਦੀ) ਇਸ ਲਈ ਸਰਕਾਰ ਨੂੰ ਇਨ੍ਹਾਂ ਦੇ ਪ੍ਰਬੰਧ ਨੂੰ ਸੁਧਾਰਨ ਲਈ ਸਖਤੀ ਕਰਨੀ ਚਾਹੀਦੀ ਹੈ ਤਾਂ ਜੋ ਪੰਜਾਬ ਦੇ ਲੋਕਾਂ ਦਾ ਫਾਇਦਾ ਹੋ ਸਕੇ। ਇਨ੍ਹਾਂ ਦੇ ਪਾਰਟ-ਟਾਈਮ ਮੈਂਬਰ ਐਨੀਆਂ ਭਾਰੀਆਂ ਤਨਖਾਹਾਂ ਲੈਂਦੇ ਹਨ। ਕੱਲਾ ਪ੍ਰਬੰਧਕੀ ਮੈਂਬਰ 18 ਸੌ ਰੁਪਿਆ ਮਹੀਨਾ ਲੈਂਦਾ ਹੈ। ਇਸ ਦੀ ਬਿਜਲੀ ਬੋਰਡ ਨੂੰ ਕੋਈ ਲੋੜ ਨਹੀਂ ਹੈ। ਹੋਰ ਕਈ ਸਾਹਿਬਾਨ ਉਥੇ ਬੈਠੇ ਹਨ। ਹਜ਼ਾਰਾਂ ਰੁਪਏ ਦਾ ਨੁਕਸਾਨ ਪੰਜਾਬ ਦੇ ਲੋਕਾਂ ਨੂੰ ਹੋ ਰਿਹਾ ਹੈ।

ਕਪਨੀਆਂ ਵੱਲ ਬਕਾਏ ਨੂੰ ਵਸੂਲ ਨਹੀਂ ਕੀਤਾ ਜਾਂਦਾ ਹੈ। ਸਨ 1968–69 ਦੇ ਬਕਾਏ ਦੀ ਰਕਮ 99,900 ਰੁਪਏ ਸੀ। ਇਹ ਪੈਸਾ ਵਸੂਲ ਨਹੀਂ ਕਰ ਸਕੇ। ਮੈਂ ਸਮਝਦਾ ਹਾਂ ਕਿ

ਅਜਿਹੀਆਂ ਕੰਪਨੀਆਂ ਨੂੰ ਕੰਮ ਨਹੀਂ ਦੇਣਾ ਚਾਹੀਦਾ ਹੈ ਅਤੇ ਸਖਤੀ ਨਾਲ ਪੈਸੇ ਵਸੂਲਣੇ ਚਾਹੀਦੇ ਹਨ। ਇਸ ਬਜਟ ਵਿਚ ਵੀ 69,900 ਰੁਪਿਆ ਬਕਾਇਆ ਰਖਿਆ ਹੈ। ਮੈਂ ਸਮਝਦਾ ਹਾਂ ਕਿ ਬਿਜਲੀ ਬੋਰਡ ਦੇ ਚੇਅਰਮੈਨ ਦਾ ਨਿਕੰਮਾ ਪ੍ਰਬੰਧ ਹੈ। ਅਫਸਰ ਬਿਲਕੁਲ ਤੁਵਜੋਹ ਨਹੀਂ ਦਿੰਦੇ।

ਬਿਜਲੀ ਦੀਆਂ ਤਾਰਾਂ ਤੇ ਖੰਬੇ ਮਾੜੀ ਜਿਹੀ ਅਨ੍ਹੇਰੀ ਜਾਂ ਮੀਂਹ ਪੈਣ ਨਾਲ ਟੁੱਟ ਜਾਂਦੇ ਹਨ ਅਤੇ ਬਿਜਲੀ ਬੰਦ ਹੋ ਜਾਂਦੀ ਹੈ। ਮੈਂ ਬੜੇ ਅਦਬ ਨਾਲ ਕਹਿੰਦਾ ਹਾਂ ਕਿ ਬਿਜਲੀ ਬੋਰਡ ਦਾ ਪ੍ਰਬੰਧ ਠੀਕ ਹੋਣਾ ਚਾਹੀਦਾ ਹੈ ਜਿਸ ਨਾਲ ਬਿਜਲੀ ਖਰਾਬ ਨਾ ਹੋਵੇ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਬਿਜਲੀ ਬੋਰਡ ਦੇ ਇੰਤਜ਼ਾਮ ਨੂੰ ਅਫਸਰ ਸ਼ਾਹੀ ਨੂੰ ਸੁਧਾਰਨਾ ਚਾਹੀਦਾ ਹੈ ਤਾਂ ਜੋ ਪੰਜਾਬ ਦੇ ਲੋਕਾਂ ਨੂੰ ਤਕਲੀਫ ਨਾ ਹੋਵੇ।

ਬਿਜਲੀ ਬੋਰਡ ਦੇ ਛੋਟੇ ਮੁਲਾਜ਼ਮਾਂ ਨੂੰ ਬੇਹਦ ਤਕਲੀਫਾਂ ਹਨ। ਇਨ੍ਹਾਂ ਦੀ ਕੋਈ ਸੁਨਵਾਈ ਨਹੀਂ ਹੁੰਦੀ। ਪੰਜਾਬ ਦੇ ਲੋਕ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦੇਣਗੇ ਜੇ ਇਹ ਸਰਕਾਰ ਇਸਨੂੰ ਸੁਧਾਰਨ ਵਲ ਧਿਆਨ ਦੇਵੇ ਔਰ ਇਸ ਦੇ ਲਈ ਕੋਈ ਕਮੇਟੀ ਮੁਕਰੱਰ ਕਰੇ। ਮੈਂ ਸਮਝੱਦਾ ਹਾਂ ਕਿ ਕੋਈ ਇਕ ਨੌਨ ਆਫੀਸ਼ਲ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਕਿ ਉਥੇ ਦੇ ਪ੍ਰਬੰਧ ਦੀ ਰਿਪੋਰਟ ਪੇਸ਼ ਕਰੇ। ਉਥੇ ਦੇ ਮੈਂਬਰ ਸਾਹਿਬਾਨ ਦੀਆਂ ਕਾਲੀਆਂ ਕਰਤੂਤਾਂ ਬਾਰੇ ਲੋਕਾਂ ਨੂੰ ਪਤਾ ਲਗ ਸਕੇ। ਪੰਜਾਬ ਦੇ ਲੋਕਾਂ ਨੂੰ ਇਸ ਬਿਜਲੀ ਬੋਰਡ ਦੇ ਪ੍ਰਬੰਧਕਾਂ ਦੀ ਸਹੀ ਪੁਜ਼ੀਸ਼ਨ ਦਾ ਪਤਾ ਲਗ ਸਕੇ ਕਿ ਇਨ੍ਹਾਂ ਦਾ ਕਿੰਨਾ ਲਾਭ ਹੈ। ਮੈਂ ਫੇਰ ਬੇਨਤੀ ਕਰਾਂਗਾ ਕਿ ਪੰਜਾਬ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**ਸਰਦਾਰ ਤੇਜਾ ਸਿੰਘ ਢਿੱਲੋਂ** (ਬਠਿੰਡਾ) : ਡਿਪਟੀ ਸਪੀਕਰ ਸਾਹਿਬ, 1966-67 ਦੀ ਪ੍ਰਸ਼ਾਸਕੀ ਰਿਪੋਰਟ ਸਦਨ ਦੇ ਸਾਹਮਣੇ ਹੈ। ਇਸ ਦੇ ਮੁਤਅੱਲਕ ਬਹੁਤ ਸਾਰਾ ਜ਼ਿਕਰ ਮੈਂਬਰ ਸਾਹਿਬਾਨ ਵਲੋਂ ਹੋ ਚੁਕਾ ਹੈ। ਇਕ ਮਸਲਾ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਲੋਕਾਂ ਦੀ ਕਿਉਂ ਇਹ ਰਾਏ ਹੈ ਕਿ ਬੋਰਡ ਤੋੜ ਦਿਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਇਹ ਬੋਰਡ ਦੀ ਕਾਇਮੀ ਹੀ ਲੋਕ ਰਾਜ ਹਿੱਤ ਦੇ ਖਿਲਾਫ ਹੈ। ਡਿਪਟੀ ਸਪੀਕਰ ਸਾਹਿਬ, ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦਾ ਇਸ ਬੋਰਡ ਦੀ ਐਡਮਨਿਸਟ੍ਰੇਸ਼ਨ ਨਾਲ ਕੋਈ ਵਾਸਤਾ ਨਹੀਂ ਰਿਹਾ। ਬੋਰਡ 1948 ਐਕਟ ਅਧੀਨ ਪੰਜਾਬ ਸਰਕਾਰ ਨੇ ਨਾਮਜ਼ਦ ਕੀਤਾ ਹੋਇਆ ਹੈ। ਲੇਕਿਨ ਪੰਜਾਬ ਸਰਕਾਰ ਨੇ ਕਲੇ ਬੋਰਡ ਦੀ ਨਾਮਜ਼ਦਗੀ ਕਰ ਦਿਤੀ ਪਰ ਸਟੇਟ ਦੀ ਸਿਟਿਜ਼ੀਨ ਕੌਂਸਲ ਨਾਮਜ਼ਦ ਨਾ ਕੀਤੀ। ਇਸ ਲਈ ਇਸ ਬੋਰਡ ਵਿਚ ਡਿਕਟੇਟਰਸ਼ਿਪ ਅਤੇ ਕੁਨਬਾ ਪਰਵਰੀ ਹੈ। ਮੈਂ ਪੰਜਾਬ ਸਰਕਾਰ ਦੇ ਧਿਆਨ ਵਿਚ ਇਹ ਗਲ ਖਾਸ ਕਰਕੇ ਲਿਆਉਣੀ ਚਾਹੁੰਦਾ ਹਾਂ ਕਿ ਦੋ ਕਮੇਟੀਆਂ (ਲੋਕਲ ਐਡਵਾਇਜ਼ਰੀ ਕਮੇਟੀ) ਅਤੇ (ਸਟੇਟ ਐਡਵਾਈਜ਼ਰੀ ਕੌਂਸਲ) ਹਨ ਇਨ੍ਹਾਂ ਨੂੰ ਬਣਾਉਣਾ ਬਹੁਤ ਜ਼ਰੂਰੀ ਹੈ। ਇਸ ਨਾਲ ਲੋਕਾਂ ਦੀਆਂ ਸ਼ਿਕਾਇਤਾਂ ਸਾਹਮਣੇ ਆ ਸਕਣਗੀਆਂ।

[ਸਰਦਾਰ ਤੇਜਾ ਸਿੰਘ ਢਿੱਲੋਂ]

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਜੋ ਪਿਛਲੀ ਹਕੂਮਤ ਸੀ ਉਸ ਵੇਲੇ ਸਰਦਾਰ ਨਵਾਬ ਸਿੰਘ ਚੇਅਰਮੈਨ ਸੀ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਦਾ ਮੈਂ ਤੁਹਾਡੇ ਨੋਟਿਸ ਵਿਚ ਇਕ ਬੜਾ ਜ਼ਬਰਦਸਤ ਸਰਕੂਲਰ ਲਿਆਉਣਾ ਚਾਹੁੰਦਾ ਹਾਂ। ਉਸ ਸਰਕੂਲਰ ਵਿਚ ਲਿਖਿਆ ਸੀ ਕਿ ਕਿਸੇ ਮਨਿਸਟਰ ਦੇ ਹੁਕਮ ਦੀ ਤਾਮੀਲ ਨਾਂ ਕੀਤੀ ਜਾਵੇ ਜਿੰਨਾ ਚਿਰ ਕਿ ਉਸ ਕੰਮ ਵਾਸਤੇ ਬੋਰਡ ਤੋਂ ਨਾਂ ਅਪਰੂਵਲ ਲੈ ਲਈ ਜਾਵੇ। ਇਹ ਡਿਕਟੇਟਰਸ਼ਿਪ ਨਹੀਂ ਤਾਂ ਹੋਰ ਕੀ ਹੈ?

ਦੋਵੇਂ ਜਿਹੜੀਆਂ ਰੀਪੋਰਟਾਂ ਹਨ, ਉਨ੍ਹਾਂ ਤੋਂ ਸਾਫ ਜ਼ਾਹਿਰ ਹੈ ਕਿ ਅਜਿਹੀਆਂ ਕਮੇਟੀਆਂ ਨਾਮਜ਼ਦ ਨਹੀਂ ਕੀਤੀਆਂ ਜਿਨ੍ਹਾਂ ਨਾਲ ਕਿ ਲੋਕਾਂ ਦੀ ਆਵਾਜ਼ ਐਥੇ ਪਹੁੰਚ ਸਕੇ। 1966-67 ਦਾ ਸਾਲ ਪੰਜਾਬ ਵਾਸਤੇ ਖਾਸ ਕਰਕੇ ਅਲੈਕਟ੍ਰਿਕਸਿਟੀ ਬੋਰਡ ਵਾਸਤੇ ਬਹੁਤ ਮਾੜਾ ਅਤੇ ਭੈੜਾ ਸਾਲ ਸਮਝਿਆ ਜਾਣਾ ਚਾਹੀਦਾ ਹੈ। ਇਕ ਤਾਂ ਇਹ ਕਿ ਇਸ ਨਾਲ ਸਟੇਟ ਰੀ-ਔਰਗੇਨਾਈਜ਼ੇਸ਼ਨ ਐਕਟ ਐਨਫੋਰਸ ਹੋਇਆ ਜਿਸ ਨਾਲ ਬੋਰਡ ਕਈ ਹਿਸਿਆਂ ਵਿਚ ਬਣ ਗਿਆ ਜਿਵੇਂ ਕਿ— ਹਰਿਆਣਾ ਲਈ ਅਲੈਹਿਦਾ, ਹਿਮਾਚਲ ਲਈ ਅਲੈਹਿਦਾ, ਪੰਜਾਬ ਲਈ ਅਲੈਹਿਦਾ ਅਤੇ ਭਾਖੜਾ ਕੰਟਰੋਲ ਬੋਰਡ ਕਾਇਮ ਹੋਇਆ। ਕੁਝ ਲਾਈਨਾਂ ਟ੍ਰਾਂਸਮਿਸ਼ਨਾਂ ਐਸੀਆਂ ਹਨ ਜਿਸ ਦਾ ਕੰਟਰੋਲ ਬੋਰਡ ਨੂੰ ਦਿੱਤਾ ਗਿਆ ਹੈ। ਇਹ ਸਾਰਾ ਕੰਮ ਪ੍ਰੋਸੀਜਰ ਨੂੰ ਛੋਟਾ ਕਰਨ ਵਾਸਤੇ ਕੀਤਾ ਗਿਆ ਸੀ। ਪਰ ਇਸ ਭਾਖੜਾ ਮੈਨੇਜਮੈਂਟ ਨਾਲ ਕੰਮ ਵਧ ਗਿਆ। 110 K. W ਲਾਈਨਾਂ ਦਾ ਪ੍ਰਬੰਧ ਭਾਖੜਾ ਮੈਨੇਜਮੈਂਟ ਨੂੰ ਦੇਣਾ ਪਿਆ। ਇਨ੍ਹਾਂ ਲਾਈਨਾਂ ਸਬੰਧੀ ਜੋ ਐਕਸ਼ਨ ਲੈਣਾ ਸੀ ਫਰਦਰ ਡਿਵੈਲਪ-ਮੈਂਟ ਵਾਸਤੇ, ਟਿਊਬਵੈਲਾਂ ਵਾਸਤੇ, ਉਹ ਉਨਾ ਚਿਰ ਨਹੀਂ ਹੋ ਸਕਦਾ ਜਿੰਨਾ ਚਿਰ ਕਿ ਭਾਖੜਾ ਕੰਟਰੋਲ ਬੋਰਡ ਦੀ ਮਨਜ਼ੂਰੀ ਨਾ ਹੋ ਜਾਵੇ। ਇਸ ਲਈ ਪ੍ਰੋਸੀਜਰ ਬਜਾਏ ਮਿਨੀਮਾਈਜ਼ ਹੋਣ ਦੇ ਵਧ ਗਿਆ। ਇਸ ਲਈ ਮੈਂ ਪੰਜਾਬ ਸਰਕਾਰ ਨੂੰ ਇਸ ਮਸਲੇ ਤੇ ਪੁਰਜ਼ੋਰ ਅਪੀਲ ਕਰਾਂਗਾ ਕਿ ਭਾਖੜਾ ਕੰਟਰੋਲ ਬੋਰਡ ਮੈਨੇਜਮੈਂਟ ਨੂੰ ਉਹ ਆਪਣੇ ਅਧੀਨ ਲੈ ਲਵੇ। ਤਾਂ ਜੋ ਡਿਵੈਲਪਮੈਂਟ ਦੇ ਕੰਮ ਵਿਚ ਕੋਈ ਢਿਲ ਨਾ ਆਵੇ।

(ਮਾਈਕ ਖਰਾਬ ਹੋਣ ਨਾਲ ਅਵਾਜ਼ ਕਦੀ ਕਦੀ ਠੀਕ ਸੁਣਾਈ ਨਹੀਂ ਦਿੰਦੀ ਸੀ)

ਇਸ ਬਿਜਲੀ ਬੋਰਡ ਦਾ ਨਾਂ ਜਨਤਾ ਨੂੰ ਫਾਇਦਾ ਹੋਇਆ ਹੈ ਅਤੇ ਨਾ ਹੀ ਛੋਟੇ ਮੁਲਾਜ਼ਮਾਂ ਦੀਆਂ ਸ਼ਿਕਾਇਤਾਂ ਸੁਣੀਆਂ ਜਾਂਦੀਆਂ ਹਨ। ਜੇ ਕਿਸੇ ਐਕਸ. ਈ. ਐਨ ਸਾਹਿਬ ਨੇ ਕਿਸੇ ਨੂੰ ਬਚਾਉਣ ਹੁੰਦਾ ਹੈ ਤਾਂ ਉਹ ਉਸ ਮੁਲਾਜ਼ਮ ਦੇ ਕੇਸ ਦੀ ਸਿਫਾਰਸ਼ ਕਰ ਦਿੰਦਾ ਹੈ ਕਿ ਮੁਲਾਜ਼ਮ ਦੇ ਖਿਲਾਫ ਕੋਈ ਸ਼ਿਕਾਇਤ ਨਹੀਂ ਹੈ ਅਤੇ ਉਹ ਕੇਸ ਠੀਕ ਹੋ ਜਾਂਦਾ ਹੈ। ਇਹ ਬੋਰਡ ਦੇ ਮੈਨੇਜਮੈਂਟ ਦਾ ਇਕ ਕਲਿਕ ਬਣਿਆ ਹੋਇਆ ਹੈ। ਇਹ ਇਕ ਡਿਕਟੇਟਰਸ਼ਿਪ ਦਾ ਰੂਪ ਧਾਰਨ ਕਰ ਚੁਕਿਆ ਹੈ ਅਤੇ ਇਥੇ ਕੁਰਪਸ਼ਨ ਰੈਂਮਪੈਂਟ ਹੋ ਚੁਕੀ ਹੈ।

ਮੈਂ ਤੁਹਾਡੇ ਸਾਹਮਣੇ ਇਹ ਜ਼ਿਕਰ ਕਰਦਾ ਹਾਂ ਕਿ ਇਹ ਜਿਹੜਾ ਬਿਜਲੀ ਬੋਰਡ ਹੈ, ਇਸ ਦਾ ਫੈਸਲਾ ਫਾਈਨਲ ਹੁੰਦਾ ਹੈ। ਬੋਰਡ ਦੇ ਫੈਸਲੇ ਦੇ ਖਿਲਾਫ ਨਾ ਕੋਈ ਅਪੀਲ ਅਤੇ ਨਾ ਕੋਈ ਦਲੀਲ ਹੋ ਸਕਦੀ ਹੈ। ਇਸ ਵਾਸਤੇ ਬੋਰਡ ਨੂੰ ਮੁਲਾਜ਼ਮਾਂ ਦੇ ਹਿੱਤਾਂ ਵਾਸਤੇ ਕੋਈ ਧਿਆਨ

ਨਹੀਂ, ਕਿਉਂਕਿ ਬੋਰਡ ਦਾ ਹਰ ਫੈਸਲਾ ਉਸ ਦੇ ਮੁਲਾਜ਼ਮਾਂ ਨੂੰ ਮੰਨਣਾ ਪੈਂਦਾ ਹੈ । ਉਸ ਦੇ ਹਰ ਹੁਕਮ ਦੀ ਤਾਮੀਲ ਕਰਨੀ ਪੈਂਦੀ ਹੈ । ਬੋਰਡ ਦੇ ਉਤੇ ਕੋਈ ਟ੍ਰਿਬਿਊਨਲ ਨਹੀਂ ਹੈ ਜੋ ਕਿ ਉਨ੍ਹਾਂ ਦੀ ਅਪੀਲ ਜਾਂ ਦਲੀਲ ਸੁਣ ਸਕੇ । ਇਸ ਲਈ ਡਿਪਟੀ ਸਪੀਕਰ ਸਾਹਿਬ, ਇਸ ਦਾ ਕੋਈ ਇੰਤਜ਼ਾਮ ਹੋਣਾ ਚਾਹੀਦਾ ਹੈ । ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਇਸ ਰਿਪੋਰਟ ਤੇ ਪ੍ਰੋਗਰੈਸ ਅਤੇ ਜੋ ਪ੍ਰਾਇਰਿਟੀ ਹੈ, ਦੇ ਮੁਤੱਅਲਕ ਜ਼ਿਕਰ ਕਰਦਾ ਹਾਂ । ਇਸ ਵਿਚ ਸ਼ੱਕ ਨਹੀਂ ਕਿ ਸਫਾ 1 ਦੇ ਉਤੇ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਜੈਨੇਰੇਸ਼ਨ ਵਿਚ 11·64% ਵਾਧਾ ਹੋਇਆ ਹੈ । ਯੂਨਿਟ ਵਿਚ ਵੀ 11·32 ਵਾਧਾ ਹੋਇਆ ਹੈ । ਇਸੇ ਤਰ੍ਹਾਂ ਹੀ ਵਿਲਿਜ ਇਲੈਕਟਰੀਫੀਕੇਸ਼ਨ ਤੇ ਕੁਨੈਕਸ਼ਨ ਦੀ ਤਾਦਾਦ ਵਧੀ ਹੈ । ਇਹ ਗੱਲ ਸਾਰਿਆਂ ਨੂੰ ਪਤਾ ਹੈ । ਹੁਣ ਮੈਂ ਡਿਪਟੀ ਸਪੀਕਰ ਸਾਹਿਬ, ਅਰਜ਼ ਕਰਦਾ ਹਾਂ ਕਿ 109 ਪਿੰਡਾਂ ਨੂੰ 1966-67 ਦੇ ਦੌਰਾਨ ਇਲੈਕਟਰੀਫਾਈ ਕੀਤਾ ਹੈ । ਖਾਸ ਤੌਰ ਤੇ ਡਿਪਟੀ ਸਪੀਕਰ ਸਾਹਿਬ, ਜਿਸ ਜ਼ਿਲੇ ਵਿਚੋਂ ਮੈਂ ਆਇਆ ਹਾਂ ਉਸ ਵਿਚ 5 ਪਿੰਡਾਂ ਨੂੰ ਬਿਜਲੀ ਦਿੱਤੀ ਹੈ । ਡਿਪਟੀ ਸਪੀਕਰ ਸਾਹਿਬ, 129 ਪਿੰਡਾਂ ਵਿਚੋਂ 5 ਪਿੰਡ ਬਠਿੰਡਾ ਦੇ ਇਕ ਸੰਗਰੂਰ ਦਾ ਹੈ ਅਤੇ ਪਟਿਆਲਾ ਵਿਚ ਇਕ ਨੂੰ ਵੀ ਬਿਜਲੀ ਨਹੀਂ ਦਿੱਤੀ ਗਈ । ਜਿਸ ਤਰੀਕੇ ਨਾਲ ਸਰਕਾਰ ਪਟਿਆਲਾ ਡਿਵੀਜ਼ਨ ਨਾਲ ਡਿਸਪੈਰਿਟੀ-ਮਤਰੇਈ ਮਾਂ ਵਾਲਾ ਸਲੂਕ ਕਰਦੀ ਹੈ, ਇਸੇ ਤਰ੍ਹਾਂ ਹੀ ਇਹ ਬੋਰਡ ਹੁਣ ਸਲੂਕ ਕਰਦਾ ਹੈ । ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਇਕ ਗੱਲ ਖਾਸ ਤੌਰ ਤੇ ਲਿਆਉਣੀ ਚਾਹੁੰਦਾ ਹਾਂ ਕਿ ਇਹ ਜੋ ਬਠਿੰਡਾ ਜ਼ਿਲਾ ਹੈ, ਉਸ ਦੇ ਵਿਚ ਜੋ ਕੰਜ਼ੰਪਸ਼ਨ ਹੈ ਉਹ ਸਿਰਫ ਵਿਲਿਜ ਇਲੈਕਟਰੀਫੀਕੇਸ਼ਨ ਅਨੁਸਾਰ 13 ਪਿੰਡਾਂ ਨੂੰ ਬਿਜਲੀ ਮਿਲੀ ਹੈ । ਇਸੇ ਦਾ ਮੇਰੇ ਦੋਸਤ ਡਾਂਗ ਸਾਹਿਬ ਜੋ ਅੰਮ੍ਰਿਤਸਰ ਜ਼ਿਲੇ ਦਾ ਜ਼ਿਕਰ ਕਰ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆਉਂਦਾ ਹਾਂ ਕਿ ਉਸ ਜ਼ਿਲ੍ਹੇ ਦੀ 80% ਵਿਲਿਜ ਇਲੈਕਟਰੀਫੀਕੇਸ਼ਨ ਹੈ । ਇਸ ਤੋਂ ਇਲਾਵਾ ਇਸ ਹਾਊਸ ਵਿਚ ਮੰਗਾਂ ਲਿਆਂਦੀਆਂ ਗਈਆਂ ਹਨ ਕਿ ਅੰਮ੍ਰਿਸਤਰ ਜ਼ਿਲੇ ਵਿਚ ਬਿਜਲੀ ਦੀ ਘਾਟ ਹੈ । ਗੁਰਦਾਸਪੁਰ ਵਿਚ ਵੀ 80% ਵਿਲਿਜ ਇਲੈਕਟਰੀਫੀਕੇਸ਼ਨ ਹੈ । ਇਸ ਦੇ ਇਲਾਵਾ ਇਸ ਰਿਪੋਟਰ ਦੇ ਵਿਚ ਬਹੁਤ ਕੁਝ ਦਸਿਆ ਗਿਆ ਹੈ । ਮੇਰੇ ਜ਼ਿਲ੍ਹੇ ਬਠਿੰਡੇ ਵਿਚ 15 ਯੂਨਿਟ ਪਰ ਕੈਪੀਟਾ ਕੰਜ਼ੰਪਸ਼ਨ ਹੈ । ਇਸ ਤੋਂ ਇਲਾਵਾ ਕਪੂਰਥਲਾ ਵਿਚ 118 ਪਰ ਕੈਪੀਟਾ ਯੂਨਿਟ ਪਰ ਕੰਜ਼ੰਪਸ਼ਨ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਆਪਣੇ ਜ਼ਿਲ੍ਹੇ ਵੱਲ ਅਤੇ ਪੈਪਸੂ ਦੇ ਉਸ ਪਛੜੇ ਹੋਏ ਇਲਾਕੇ ਵੱਲ ਦਿਵਾਉਣਾ ਚਾਹੁੰਦਾ ਹਾਂ ਜਿੱਥੇ ਕਿ ਬਿਜਲੀ ਦੀ ਬਹੁਤ ਜ਼ਿਆਦਾ ਘਾਟ ਹੈ । ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਅਤੇ ਬਿਜਲੀ ਬੋਰਡ ਨੂੰ ਚਾਹੀਦਾ ਹੈ ਕਿ ਇਸ ਵੱਲ ਸ਼ੀਘਰ ਹੀ ਧਿਆਨ ਦੇਣ ਅਤੇ ਇਸ ਘਾਟ ਨੂੰ ਪੂਰਾ ਕੀਤਾ ਜਾਵੇ । ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਨੇ ਫੈਸਲਾ ਕੀਤਾ ਸੀ ਕਿ ਸਾਰਿਆਂ ਜ਼ਿਲ੍ਹਿਆਂ ਨੂੰ ਇਕੋ ਲੈਵਲ ਤੇ ਬਿਜਲੀ ਦੇਣੀ ਹੈ, ਪਰ ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਪਤਾ ਨਹੀਂ ਲੱਗ ਸਕਿਆ ਕਿ ਕਿਉਂ ਉਸ ਫੈਸਲੇ ਨੂੰ ਸਰਕਾਰ ਨੇ ਸਿਰੇ ਨਹੀਂ ਚੜ੍ਹਾਇਆ । ਉਸ ਫੈਸਲੇ ਅਨੁਸਾਰ ਜ਼ਿਲ੍ਹਾ ਬਠਿੰਡਾ ਦੇ 17 ਪਿੰਡਾਂ

[ਸਰਦਾਰ ਤੇਜਾ ਸਿੰਘ ਢਿੱਲੋਂ]

ਨੂੰ ਬਿਜਲੀ ਮਿਲਣੀ ਸੀ, ਲੇਕਿਨ ਉਨ੍ਹਾਂ ਪਿੰਡਾਂ ਵਿਚ ਬਿਜਲੀ ਲਿਆਉਣ ਲਈ ਕੋਈ ਕਾਰਵਾਈ ਨਹੀਂ ਕੀਤੀ ਗਈ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਇਕ ਖਾਸ ਗੱਲ ਲਿਆਉਂਣੀ ਚਾਹੁੰਦਾ ਹਾਂ ਅਤੇ ਸਰਕਾਰ ਨੂੰ ਇਸ ਗੱਲ ਤੇ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਜੋ ਸਪਲਾਈ ਇਸ ਵੇਲੇ ਬੋਰਡ ਕਰ ਰਿਹਾ ਹੈ, ਉਹ ਬੋਰਡ ਡਿਵੈਲਪਮੈਂਟ ਵਾਸਤੇ ਨਹੀਂ ਕਰ ਰਿਹਾ। ਜਦ ਇਹ ਮਹਿਕਮਾ ਗੌਰਮਿੰਟ ਦੇ ਅਧੀਨ ਸੀ, ਉਦੋਂ ਬਲਾਕ ਬਣਦੇ ਹੁੰਦੇ ਸਨ ਕਿ ਇਕ ਬਲਾਕ ਦਾ ਜਿਹੜਾ ਏਰੀਆ ਹੈ ਉਥੇ 10 ਪਿੰਡਾਂ ਨੂੰ ਬਿਜਲੀ ਦਿੱਤੀ ਜਾਵੇਗੀ। ਲੇਕਿਨ ਡਿਪਟੀ ਸਪੀਕਰ ਸਾਹਿਬ, ਇਹ ਸਕੀਮ ਲਾਗੂ ਨਹੀਂ ਹੋ ਸਕੀ ਅਤੇ ਸਰਕਾਰ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ। ਹੁਣ ਕੋਈ ਬਲਾਕ ਮਨਜ਼ੂਰ ਨਹੀਂ ਹੁੰਦੇ। ਹੁਣ ਤਾਂ ਦੁਕਾਨਦਾਰ ਦੇ ਸੌਦੇ ਵਾਲਾ ਹੀ ਹਿਸਾਬ ਹੈ ਕਿ ਜਿਤਨਾ ਕੋਈ ਦੇ ਜਾਵੇਗਾ ਉਤਨੀ ਹੀ ਲੈ ਜਾਵੇਗਾ। ਉਨ੍ਹਾਂ ਨੂੰ ਤਾਂ ਇਹ ਹੀ ਖਿਆਲ ਹੈ ਕਿ ਕਿਸ ਤਰ੍ਹਾਂ ਜ਼ਿਆਦਾ ਪੈਸੇ ਵੱਟਣੇ ਹਨ। ਹੁਣ ਦੋ ਕਿਸਮ ਦੀਆਂ ਦਰਖਾਸਤਾਂ ਟਿਊਬਵੈਲ ਅਤੇ ਇੰਡਸਟਰੀ ਨੂੰ ਬਿਜਲੀ ਦੇਣ ਵਾਸਤੇ ਲੈਂਦੇ ਹਨ। ਇਹ ਦਰਖਾਸਤਾਂ ਉਥੇ ਲੈਂਦੇ ਹਨ ਜਿਥੇ ਉਹ ਇਕ ਮੀਲ ਦੇ ਅੰਦਰ ਹੋਣ। ਜਿਹੜੇ ਇਕ ਮੀਲ ਦੇ ਬਾਹਿਰ ਹੁੰਦੇ ਹਨ, ਉਨ੍ਹਾਂ ਨੂੰ ਇਹ ਰਿਡੀਕੁਲੱਸ ਸਮਝਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਖਾਸ ਤੌਰ ਤੇ ਜ਼ਿਕਰ ਕਰਾਂਗਾ ਕਿ ਬਿਜਲੀ ਟਿਊਬਵੈਲਾਂ ਆਦਿ ਨੂੰ ਦੇਣ ਵੇਲੇ ਇਹ ਕੋਈ ਨਕਸ਼ੇ ਤਿਆਰ ਨਹੀਂ ਕਰਦੇ। ਵਿਲਿਜ ਇਲੈਕਟਰੀਫੀਕੇਸ਼ਨ ਵਾਸਤੇ ਕੋਈ ਸਕੀਮ ਨਹੀਂ ਹੈ। ਇਨ੍ਹਾਂ ਦੀ ਸਕੀਮ ਜੋ ਹੈ ਉਹ ਇਸ ਤਰ੍ਹਾਂ ਹੈ ਕਿ ਲਾਈਨ ਦਾ ਖਰਚਾ ਟਿਊਬਵੈਲ ਦਾ ਮਾਲਿਕ ਜਾਂ ਕਾਰਖਾਨੇਦਾਰ ਭਰਕੇ ਲੈ ਜਾਵੇ ਅਤੇ ਅਗਰ ਉਹ ਆਬਾਦੀ ਦੇ ਨਜ਼ਦੀਕ ਲਾਈਨ ਚਲੀ ਜਾਵੇ ਤਾਂ ਪਿੰਡ ਨੂੰ ਬਿਜਲੀ ਦੇ ਦਿੱਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਬੋਰਡ ਦਾ ਕੰਮ ਇਕਲਾ ਦੁਕਾਨਦਾਰੀ ਹੀ ਕਰਨਾ ਹੈ ਨਾ ਕਿ ਪੰਜਾਬ ਦੀ ਡਿਵੈਲਪਮੈਂਟ ਕਰਨਾ। ਜਿਸ ਤਰ੍ਹਾਂ ਪਹਿਲੇ ਪ੍ਰੋਗਰਾਮਜ਼ ਬਣਦੇ ਹੁੰਦੇ ਸਨ ਕਿ ਇਨ੍ਹਾਂ ਇਨ੍ਹਾਂ ਪਿੰਡਾਂ ਨੂੰ ਬਿਜਲੀ ਦੇਣੀ ਹੈ ਔਰ ਉਸੇ ਤਰ੍ਹਾਂ ਹੀ ਉਨ੍ਹਾਂ ਨੂੰ ਦਿੱਤੀ ਜਾਂਦੀ ਸੀ, ਇਸੇ ਤਰ੍ਹਾਂ ਹੀ ਹੁਣ ਵੀ ਮਿਲਣੀ ਚਾਹੀਦੀ ਹੈ। ਸਾਡੀ ਸਰਕਾਰ ਨੂੰ ਇਸ ਪਾਸੇ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਫਲੈਟ ਰੇਟ ਦੇ ਬਾਰੇ, ਜੋ ਕਿ ਇਕ ਖਾਸ ਮਸਲਾ ਹੈ, ਉਸ ਦੇ ਮੁਤਅਲਿਕ ਜ਼ਿਕਰ ਕਰਨਾ ਚਾਹੁੰਦਾ ਹਾਂ। ਮੇਰੇ ਕਮਿਊਨਿਸਟ ਭਰਾ ਛੋਟੇ ਜ਼ਿਮੀਂਦਾਰ ਦੀ ਹਮਾਇਤ ਦਾ ਜ਼ਿਕਰ ਕਰਦੇ ਹਨ। ਇਹ ਕਹਿੰਦੇ ਹਨ ਕਿ ਅਸੀਂ ਛੋਟੇ ਜ਼ਿਮੀਂਦਾਰ ਦਾ ਖਿਆਲ ਕਰਨਾ ਹੈ। ਲੇਕਿਨ ਮੈਨੂੰ ਬੜਾ ਅਫਸੋਸ ਹੈ ਕਿ ਸਰਕਾਰ ਨੇ ਅਤੇ ਇਸ ਬੋਰਡ ਨੇ ਛੋਟੇ ਜ਼ਿਮੀਂਦਾਰਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਇਨ੍ਹਾਂ ਨੇ ਤਾਂ ਛੋਟੇ ਜ਼ਿਮੀਂਦਾਰਾਂ ਤੇ ਫਲੈਟ ਰੇਟ ਮੜ੍ਹ ਦਿੱਤਾ ਹੈ। ਮੇਰੇ ਜ਼ਿਲ੍ਹੇ ਵਿਚ 3 ਰੁਪਏ ਪਰ ਹਾਰਸ ਪਾਵਰ ਪਿੱਛੇ ਫਰਕ ਪਿਆ ਹੈ। ਇਸ ਤਰ੍ਹਾਂ ਦੂਜੇ ਜ਼ਿਲ੍ਹਿਆਂ ਵਿਚ ਵੀ ਫਰਕ ਪਿਆ ਹੈ। ਲੇਕਿਨ ਇਤਨਾ ਜ਼ਰੂਰ ਹੋ ਗਿਆ

ਹੈ ਕਿ ਪਹਿਲੇ ਇਨ੍ਹਾਂ ਨੂੰ ਪੜਤਾਲ ਕਰਨੀ ਪੈਂਦੀ ਸੀ, ਮੀਟਰ ਰੀਡਿੰਗ ਕਰਨੀ ਪੈਂਦੀ ਸੀ ਅਤੇ ਕਈ ਕੁਝ ਚੈਕ ਕਰਨਾ ਪੈਂਦਾ ਸੀ ਕਿ ਕਿੱਥੇ ਚੋਰੀ ਹੋਈ ਹੈ । ਸੋ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਫਲੈਟ ਰੇਟ ਜ਼ਿਮੀਂਦਾਰਾਂ ਦੇ ਸਿਰ ਮੜ੍ਹਿਆ ਜਾ ਰਿਹਾ ਹੈ, ਇਹ ਨਹੀਂ ਹੋਣਾ ਚਾਹੀਦਾ । ਇਸ ਦਾ ਫਾਇਦਾ ਨਾ ਤਾਂ ਬੋਰਡ ਨੂੰ ਹੈ ਅਤੇ ਨਾ ਹੀ ਜ਼ਿਮੀਂਦਾਰ ਨੂੰ ਬਲਕਿ ਫਲੈਟ ਰੇਟ ਸਿਸਟਮ ਨਾਲ ਨੈਸ਼ਨਲ ਲਾਸ ਹੋ ਰਿਹਾ ਹੈ । ਉਹ ਇਸ ਤਰ੍ਹਾਂ ਕਿ ਜਿਨ੍ਹਾਂ ਲੋਕਾਂ ਨੇ ਕੁਨੈਕਸ਼ਨ ਲਏ ਹੋਏ ਹਨ ਉਹ ਬੜੀ ਬੇਰਹਿਮੀ ਨਾਲ ਬਿਜਲੀ ਨੂੰ ਇਸਤੇਮਾਲ ਕਰ ਰਹੇ ਹਨ । ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਜਿੰਨੀ ਮਰਜ਼ੀ ਹੈ ਇਸਤੇਮਾਲ ਕੀਤੀ ਜਾਵੇ ਫਲੈਟ ਰੇਟ ਤਾਂ ਦੇਣਾ ਹੀ ਹੈ । ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਇਹ ਫਲੈਟ ਰੇਟ ਨਹੀਂ ਹੋਣਾ ਚਾਹੀਦਾ । ਇਸ ਨਾਲ ਸਾਡੇ ਸੂਬੇ ਨੂੰ ਬਹੁਤ ਸਾਰਾ ਲਾਸ ਪਹੁੰਚੇਗਾ । (ਘੰਟੀ) ਇਹ ਸਾਡੀ ਸਰਕਾਰ ਦੀ ਅਣਗਹਿਲੀ ਹੈ । ਮੈਂ ਸਰਕਾਰ ਪਾਸ ਅਤੇ ਬੋਰਡ ਪਾਸ ਪੁਰ ਜ਼ੋਰ ਬੇਨਤੀ ਕਰਾਂਗਾ ਕਿ ਫਲੈਟ ਰੇਟ ਸਿਸਟਮ ਨੂੰ ਜਲਦੀ ਤੋਂ ਜਲਦੀ ਖਤਮ ਕਰਨਾ ਚਾਹੀਦਾ ਹੈ ।

**ਸਰਦਾਰ ਕਰਮ ਸਿੰਘ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਜਿਸ ਤਰ੍ਹਾਂ ਸਾਡੇ ਸਾਥੀਆਂ ਨੇ ਬਿਜ਼ਲੀ ਬੋਰਡ ਦੀਆਂ ਕੁਰੀਤੀਆਂ ਨੂੰ ਬੜੀ ਖੁੱਲ੍ਹੀ ਤਰ੍ਹਾਂ ਦੱਸਿਆ ਹੈ, ਇਹ ਇਥੋਂ ਤੱਕ ਹੀ ਨਹੀਂ ਮੈਂ ਤਾਂ ਮਹਿਸੂਸ ਕਰਦਾ ਹਾਂ ਕਿ ਸ਼ਾਇਦ ਇਕ ਦਿਨ ਕੁਰੀਤੀਆਂ ਦੱਸਣ ਲਈ ਵੀ ਹੋਵੇ ਤਾਂ ਵੀ ਖਤਮ ਨਹੀਂ ਹੋ ਸਕਦੀਆਂ । ਪਹਿਲਾਂ ਤਾਂ ਅਸੀਂ ਸਮਝਦੇ ਸੀ ਕਿ ਸ਼ਾਇਦ ਇਹ ਬਿਜਲੀ ਬੋਰਡ ਸਾਡੀ ਪੰਜਾਬ ਸਰਕਾਰ ਦਾ ਕੋਈ ਹਿੱਸਾ ਹੋਵੇਗਾ ਪਰ ਹੁਣ ਇਉਂ ਮਹਿਸੂਸ ਕੀਤਾ ਹੈ ਕਿ ਬਿਲਕੁਲ ਜਿਵੇਂ ਉਹ ਸਾਡੇ ਨਾਲੋਂ ਅਲਹਿਦਾ ਹੀ ਨਹੀਂ ਸਗੋਂ ਉਹ ਇਕ ਐਸੀ ਬਾਡੀ ਹੈ ਜਿਹੜੀ ਕਿ ਸਾਨੂੰ ਹਰ ਪਾਸੇ ਤੋਂ ਨੁਕਸਾਨ ਪਹੁੰਚਾਉਣ ਲਈ ਆਪਣੀ ਤਾਕਤ ਦੱਸਣਾ ਚਾਹੁੰਦੀ ਹੈ ।

ਇਸ ਦਾ ਸਬੂਤ ਵੀ ਸਾਡੇ ਸਾਹਮਣੇ ਆਇਆ । ਉਹ ਹਲਕਾ ਕਿਸੀ ਹੋਰ ਐਮ. ਐਲ. ਏ. ਦਾ ਸੀ । ਪਿੰਡ ਦੇ ਲੋਕਾਂ ਨੇ ਖੰਭਾ ਆਪਣੇ ਖਰਚ ਤੇ ਚੁਕ ਕੇ ਖੜਿਆ, ਪਰ ਅਲੈਕਸ਼ਨ ਦੇ ਪਿਛੋਂ ਉਹ ਖੰਬਾ ਉਥੋਂ ਵਾਪਸ ਚੁਕ ਕੇ ਲੈ ਅਉਂਦਾ ਗਿਆ ਹੈ । ਉਨ੍ਹਾਂ ਪਿੰਡਾ ਵਾਲਿਆਂ ਨੇ ਐਮ. ਐਲ. ਏ. ਪ੍ਰੀਤਮ ਸਿੰਘ ਪਾਸ ਰੌਲਾ ਪਾਇਆ ਕਿ ਜਿਹੜਾ ਖੰਬਾ ਅਸੀਂ ਆਪਣੇ ਖਰਚ ਤੇ ਲਿਆਂਦਾ ਸੀ ਉਹ ਕਿਉਂ ਲੈ ਗਏ ਹਨ । ਉਹ ਐਮ. ਐਲ. ਏ. ਉਨ੍ਹਾਂ ਦੀ ਫਰਿਆਦ ਲੈ ਕੇ ਉਥੇ ਦੇ ਐਕਸ. ਈ. ਐਨ. ਬਟਾਲਾ ਪਾਸ ਪੁਜਾ । ਉਸ ਐਕਸ. ਈ. ਐਨ. ਨੇ ਉਸ ਦੀ ਪਰਵਾਹ ਨਹੀਂ ਕੀਤੀ । ਉਸ ਐਮ. ਐਲ. ਏ. (ਪ੍ਰੀਤਮ ਸਿੰਘ ਭਿਖੋਂਵਾਲਾ) ਦੇ ਚਿਟ ਭੇਜਣ ਦੇ ਬਾਵਜੂਦ ਵੀ ਉਸ ਐਕਸ. ਈ. ਐਨ. ਸਾਹਿਬ ਬਟਾਲਾ ਨੇ ਉਸ ਦੀ ਕੋਈ ਪ੍ਰਵਾਹ ਨਹੀਂ ਕੀਤੀ ਤੇ ਉਹ ਵਿਚਾਰਾ ਬਾਹਰ ਬਰਾਂਡੇ ਵਿਚ ਖੜਾ ਰਿਹਾ । ਇਥੋਂ ਤਕ ਕਿ ਉਹ ਐਕਸ. ਈ. ਐਨ. ਫਿਰ ਕਾਰ ਵਿਚ ਬੈਠ ਕੇ ਚਲਾ ਗਿਆ ਤਾਂ ਐਮ. ਐਲ. ਏ. (ਪ੍ਰੀਤਮ ਸਿੰਘ ਭਿਖੋਂਵਾਲਾ) ਨੇ ਕਿਹਾ ਕਿ ਮੈਂ ਤੁਹਾਡੇ ਨਾਲ ਗਲ ਕਰਨੀ ਸੀ ਤਾਂ ਉਸ ਜਵਾਬ ਦਿਤਾ ਕਿ ਮੈਂ ਬਾਹਰੋਂ ਆ ਕੇ ਗਲ ਕਰਾਂਗਾ । ਇਹ ਹਾਲਤ ਹੈ ਇਨ੍ਹਾਂ

[ਸਰਦਾਰ ਕਰਮ ਸਿੰਘ]

ਕਰਮਚਾਰੀਆਂ ਦੀ। ਇੱਥੇ ਹੀ ਬਸ ਨਹੀਂ ਉਸ ਇਲਾਕੇ ਦੀ ਮੈਂ ਇਕ ਦਿਨ ਬੇਨਤੀ ਲੈ ਕੇ ਗਿਆ ਸੀ ਕਿ ਐਕਸ. ਈ. ਐਨ. ਸਾਹਿਬ, ਉਦੋਂ ਨੰਗਲ ਮੇਹਤੇ ਚੱਕ ਵਿਚ ਟਰਾਂਸਫਾਰਮਰ ਛੇਤੀ ਲੱਗਣਾ ਚਾਹੀਦਾ ਹੈ। ਬਿਜਲੀ ਨਹੀਂ ਪੁਜ ਰਹੀ ਜ਼ਿਮੀਂਦਾਰਾਂ ਨੂੰ ਫਲੈਟ ਰੇਟ ਪੈ ਰਿਹਾ ਹੈ ਔਰ ਚਾਰ ਚਾਰ ਦਿਨ ਬਿਜਲੀ ਲਗਾਤਾਰ ਬੰਦ ਰਹਿੰਦੀ ਹੈ ਜੇ ਆਉਂਦੀ ਵੀ ਹੈ ਤਾਂ ਨਾਮ ਮਾਤਰ ਹੀ ਆਉਂਦੀ ਹੈ ਔਰ ਕਈ ਕਈ ਵਾਰ ਇਕ ਕਿਆਰੇ ਨੂੰ ਸਾਰਾ ਦਿਨ ਪਾਣੀ ਲੱਗਾ ਰਹਿੰਦਾ ਹੈ। ਇਸ ਲਈ ਇਹ ਨਾ ਹੋਵੇ ਕਿ ਜ਼ਮੀਂਦਾਰ ਨੇ ਜਿਹੜੀ ਕਣਕ ਪੈਦਾ ਕੀਤੀ ਹੈ, ਕਣਕ ਦੀ ਕਟਾਈ ਆ ਚੁੱਕੀ ਹੈ ਔਰ ਕਣਕ ਦੇ ਕੱਟਣ ਤੋਂ ਬਾਦ ਉਸ ਨੇ ਦਾਣੇ ਕੱਢਣੇ ਹਨ ਜੇ ਇਹ ਹਾਲਤ ਰਹੀ ਤਾਂ ਉਸ ਦੀ ਸਾਰੀ ਦੀ ਸਾਰੀ ਫਸਲ ਲੇਟ ਹੋ ਜਾਵੇਗੀ ਅਤੇ ਬਾਰਸ਼ ਆ ਜਾਣ ਕਾਰਣ ਖਰਾਬ ਹੋ ਜਾਵੇਗੀ। ਉਸ ਦਾ ਜਵਾਬ ਇਹ ਸੀ ਕਿ ਐਮ. ਐਲ. ਏ. ਸਾਹਿਬ ਸਾਡਾ ਬਿਜਲੀ ਬੋਰਡ ਜਿਹੜਾ ਹੈ ਉਹ ਤੁਹਾਡੀ ਸਰਕਾਰ ਨਾਲੋਂ ਅਲਹਿਦਾ ਹੈ। ਮੈਂ ਆਖਿਆ ਅਲਹਿਦਾ ਦਾ ਸਵਾਲ ਹੀ ਨਹੀਂ ਮੈਂ ਤਾਂ ਜ਼ਮੀਂਦਾਰਾਂ ਲਈ ਮੰਗ ਕਰਨ ਆਇਆ ਹਾਂ। ਇਹ ਸਾਂਝਾ ਮਸਲਾ ਹੈ ਔਰ ਇਹ ਸਾਰੇ ਹਿੰਦੁਸਤਾਨ ਨਾਲ, ਸਾਰੇ ਦੇਸ਼ ਨਾਲ ਤੱਅਲੁਕ ਰੱਖਦਾ ਹੈ। ਇਸ ਅਨਾਜ ਦੀ ਸਾਰੇ ਦੇਸ਼ ਨੂੰ ਲੋੜ ਹੈ। ਤਾਂ ਉਸ ਦਾ ਦੂਸਰਾ ਜਵਾਬ ਸੀ ਕਿ ਤੁਹਾਡੀ ਸਰਕਾਰ ਸਾਨੂੰ ਦੇ ਕੁਝ ਨਹੀਂ ਰਹੀ। ਮੈਂ ਆਖਿਆ ਸਾਹਿਬ ਬਹਾਦਰ ਤੁਸੀਂ ਆਪਣੇ ਜ਼ਰੀਏ ਜੋ ਕੁਝ ਕਰਦੇ ਹੋ ਤਾਂ ਉਹੀ ਕਰੋ। ਤੁਹਾਨੂੰ ਜ਼ਮੀਨ ਮਿਲ ਚੁੱਕੀ ਹੈ ਤੁਸੀਂ ਟਰਾਂਸਫਾਰਮਰ ਕਾਇਮ ਕਰੋ। ਉਨ੍ਹਾਂ ਕਿਹਾ ਇਹ ਦੋ ਏਕੜ ਜ਼ਮੀਨ ਹੈ ਸਾਨੂੰ ਪੰਜ ਏਕੜ ਜ਼ਮੀਨ ਚਾਹੀਦੀ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਪੰਜ ਏਕੜ ਦੀ ਕੀ ਲੋੜ ਹੈ, ਦੋ ਏਕੜ ਤੁਹਾਨੂੰ ਜ਼ਮੀਨ ਮਿਲ ਚੁਕੀ ਹੈ ਉਸ ਦੇ ਵਿਚ ਤੁਸੀਂ ਟਰਾਂਸਫਾਰਮਰ ਲਾ ਦਿਉ। ਉਸ ਦਾ ਜਵਾਬ ਸੀ ਕਿ ਨਹੀਂ ਅਸੀਂ ਪਹਿਲੇ ਨਕਸ਼ਾ ਬਣਾਉਣਾ ਹੈ ਕਿ ਇਨ੍ਹਾਂ 5 ਏਕੜਾਂ ਵਿਚ ਕਿਸ ਥਾਂ ਤੇ ਟਰਾਂਸਫਾਰਮਰ ਲਗਾਈਏ ਔਰ ਉਸ ਦੀ ਖੂਬਸੂਰਤੀ ਲਈ ਕਿਹੜੇ ਪਾਸੇ ਅਸੀਂ ਵਰਕਰਾਂ ਦੇ ਕਮਰੇ ਬਣਾਈਏ, ਕਿੱਥੇ ਸਾਡਾ ਦਫਤਰ ਹੋਵੇ ਕਿੱਥੇ ਸਾਡੇ ਅਫ਼ਸਰਾਂ ਵਾਸਤੇ ਕਿਸ ਕਿਸਮ ਦੇ ਕਮਰੇ ਹੋਣ ਉਹ ਸਾਰਾ ਨਕਸ਼ਾ ਅਸੀਂ ਪਹਿਲਾਂ ਤਿਆਰ ਕਰਨਾ ਹੈ। ਪਿੱਛੋਂ ਜ਼ਿਮੀਂਦਾਰ ਜ਼ਮੀਨ ਨਹੀਂ ਛੱਡਦੇ। ਮੈਂ ਕਿਹਾ ਉਹ ਹਲਕਾ ਮੇਰਾ ਤਾਂ ਨਹੀਂ ਬਿਜਲੀ ਸਾਨੂੰ ਜ਼ਰੂਰ ਉਧਰੋਂ ਮਿਲਦੀ ਹੈ। ਮੈਂ ਉਸ ਐਮ. ਐਲ. ਏ. ਸ: ਹਰੀ ਸਿੰਘ ਸਾਹਿਬ ਨਾਲ ਗੱਲ ਕੀਤੀ ਉਨ੍ਹਾਂ ਨੇ ਕਿਹਾ ਕਿ ਉਸ ਪਿੰਡ ਦੇ ਲੋਕਾਂ ਨੇ ਜਿਨ੍ਹਾਂ ਨੇ ਇਹ ਜ਼ਮੀਨ ਦਿੱਤੀ ਸੀ ਉਨ੍ਹਾਂ ਨੇ ਵੋਟ ਕਾਂਗਰਸ ਨੂੰ ਪਾ ਦਿੱਤੀ। ਉਸ ਦੇ ਇਵਜ਼ ਸਫਾਰਸ਼ੀ ਜ਼ਮੀਨ ਛੱਡ ਦਿੱਤੀ ਗਈ ਹੈ ਔਰ ਹੁਣ ਨਵੀਂ ਜ਼ਮੀਨ ਲੈਣ ਲਈ ਤਿਆਰ ਹੋ ਗਏ ਹਨ। ਸੋ ਇਹ ਹੈ ਰਵਈਆ ਬਿਜਲੀ ਬੋਰਡ ਵਾਲਿਆਂ ਦਾ।

ਇੱਥੇ ਹੀ ਬਸ ਨਹੀਂ ਬਿਜਲੀ ਬੋਰਡ ਨੇ ਕਿਹਾ ਸਾਡੇ ਪਾਸ ਪੈਸੇ ਨਹੀਂ ਹਨ ਅਸੀਂ ਬਿਜਲੀ ਉਸ ਸ਼ਖਸ਼ ਨੂੰ ਦੇਣੀ ਹੈ ਜਿਹੜਾ ਤਿੰਨ ਹਜ਼ਾਰ ਰੁਪਿਆ ਪਹਿਲਾਂ ਜਮ੍ਹਾਂ ਕਰਵਾਏ। ਜੱਟ ਨੇ ਬੈਂਕ ਦੀ ਰਾਹੀਂ ਕਰਜ਼ਾ ਲਿਆ। ਇਹ ਕਰਜ਼ਾ ਉਸ ਨੇ 9% ਜਾਂ $9\frac{1}{2}$% ਸੂਦ ਤੇ ਲਿਆ ਤੇ

ਜਮ੍ਹਾਂ ਕਰਵਾਇਆ । ਇਕ ਇਕ ਸਾਲ ਹੋ ਗਿਆ ਹੈ ਉਹ ਪੈਸੇ ਜਮ੍ਹਾਂ ਕਰਵਾਏ ਨੂੰ ਪਰ ਹਾਲੀਂ ਤੱਕ ਕੁਨੈਕਸ਼ਨ ਨਹੀਂ ਮਿਲਿਆ । ਉਸ ਵਿਚਾਰੇ ਨੂੰ 9% ਸੂਦ ਤੇ ਕਰਜ਼ਾ ਲੈਣ ਦਾ ਕੀ ਫ਼ਾਇਦਾ ਹੋਇਆ । ਉਸ ਨੇ ਬਕਾਇਦਾ ਟੈਸਟ ਰਿਪੋਰਟ ਵੀ ਦਿੱਤੀ ਔਰ ਮੋਟਰ ਬਿਜਲੀ ਆਦਿ ਸਾਰਾ ਕੁਝ ਫਿਟ ਕਰਵਾ ਲਈ ਅਤੇ ਉਸ ਨਾਲ 5-4 ਹਜ਼ਾਰ ਰੁਪਿਆ ਹੋਰ ਵੀ ਖਰਚ ਕੀਤਾ । ਇਕ ਜ਼ਮੀਦਾਰ 8-9 ਹਜ਼ਾਰ ਰੁਪਏ ਦਾ ਕਰਜ਼ਾਈ ਹੋ ਚੁਕਾ ਹੈ ਲੇਕਿਨ ਬਿਜਲੀ ਬੋਰਡ ਨੂੰ ਉਸ ਦੇ ਕਰਜ਼ੇ ਦਾ ਕੋਈ ਅਹਿਸਾਸ ਨਹੀਂ । ਉਹ ਜਾਣਬੁਝ ਕੇ ਐਕਸ. ਈ ਐਨ. ਅਤੇ ਦੂਜੇ ਅਫ਼ਸਰ ਢਿੱਲੇ ਪੈਂਦੇ ਹਨ, ਜਾਣ ਕੇ ਉਸ ਨੂੰ ਖਰਾਬ ਕਰਦੇ ਹਨ ਕਿ ਜੱਟ ਰਿਸ਼ਵਤ ਦੇਵੇ । ਡਿਪਟੀ ਸਪੀਕਰ ਸਾਹਿਬ, ਇਕ ਨੰਬਰਦਾਰ ਗੁਰਦੀਪ ਸਿੰਘ ਰਗੜ ਨੰਗਲ ਦਾ ਕੇਸ ਹੈ । ਬਿਜਲੀ ਬੋਰਡ ਵਾਲਿਆਂ ਨੇ ਉਸ ਤੋਂ ਟੈਸਟ ਰਿਪੋਰਟ ਮੰਗੀ । ਉਸ ਵਿਚਾਰੇ ਨੇ ਸਾਰਾ ਸਾਮਾਨ ਆਪਣੇ ਗੱਡੇ ਤੇ ਖੜਿਆ । ਉਸ ਵਿਚਾਰੇ ਨੇ ਟੈਸਟ ਰਿਪੋਰਟ ਵੀ ਦੇ ਦਿੱਤੀ । ਉਸ ਨੂੰ ਹੁਣ ਕੁਨੈਕਸ਼ਨ ਨਹੀਂ ਦਿੱਤਾ ਜਾ ਰਿਹਾ ਔਰ ਕਹਿੰਦੇ ਹਨ ਕਿ ਤੁਸੀਂ ਪੈਸੇ ਜਮ੍ਹਾ ਨਹੀਂ ਕਰਵਾਏ । ਉਸ ਨੇ ਕਿਹਾ ਕਿ ਜਿਸ ਵੇਲੇ ਟੈਸਟ ਰਿਪੋਰਟ ਮੰਗੀ ਸੀ, ਉਸ ਵੇਲੇ ਤੁਸੀਂ ਦੱਸਣਾ ਸੀ । ਇਹ ਤਿੰਨ ਹਜ਼ਾਰ ਦਾ ਕਾਨੂੰਨ ਤੁਹਾਡਾ ਬਾਅਦ ਵਿਚ ਬਣਿਆ ਹੈ । ਇਥੇ ਹੀ ਬਸ ਨਹੀਂ ਇਕ ਪਿੰਡ ਮਨਨ ਵਿਚ ਚਾਰ ਟਿਊਬਵੈਲ ਨੇ । ਚਾਰੇ ਦੇ ਚਾਰਾਂ ਮਾਲਕਾਂ ਨੇ ਟੈਸਟ ਰਿਪੋਰਟਾਂ ਦੇ ਦਿੱਤੀਆਂ ਹਨ ਪਰ ਕੱਲ ਮੈਨੂੰ ਉਹ ਮਿਲੇ ਹਨ ਉਨ੍ਹਾਂ ਕਿਹਾ ਕਿ ਲਾਈਨ ਸੁਪਰਡੈਂਟ ਨੇ ਉਹ ਕੇਸ ਗੁਮ ਕਰ ਦਿੱਤੇ ਹਨ । ਸੋ ਇਸ ਢੰਗ ਨਾਲ ਜ਼ਮੀਦਾਰਾਂ ਨੂੰ ਖਰਾਬ ਕੀਤਾ ਜਾ ਰਿਹਾ ਹੈ । ਇਸ ਤਕਲੀਫ ਦਾ ਹੱਲ ਸੋਚਣ ਲਈ ਅਸੀਂ ਇਕ ਕਮੇਟੀ "ਜ਼ਿਮੀਂਦਾਰ ਟਿਊਬਵੈਲ ਯੂਨੀਅਨ" ਉਧੋ ਨੰਗਲ ਵੀ ਬਣਾਈ ਅਸੀਂ ਉਥੇ ਕਈ ਮੀਟਿੰਗਾਂ ਵੀ ਕੀਤੀਆਂ ਪਰ ਉਸ ਨੂੰ ਸੁਣਨ ਵਾਲਾ ਕੋਈ ਨਹੀਂ । ਬਿਜਲੀ ਬੋਰਡ ਵਾਲੇ ਸਾਨੂੰ ਖਰਾਬ ਕਰਦੇ ਹਨ । ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਰਿਸ਼ਵਤ ਦਾ ਇਹ ਸਭ ਤੋਂ ਵੱਡਾ ਕਾਰਣ ਬਣ ਚੁਕਾ ਹੈ । ਅੱਜ ਸਰਕਾਰ ਦੇ ਬਦਲਣ ਦਾ ਕਾਰਣ ਇਹ ਹੈ ਕਿ ਲੋਕਾਂ ਨੇ 20 ਸਾਲ ਵਿਚ ਵੇਖਿਆ ਕਿ ਪੰਜਾਬ ਸਰਕਾਰ ਜਿਹੜੀ 20 ਸਾਲਾਂ ਤੋਂ ਚਲੀ ਆ ਰਹੀ ਹੈ ਉਹ ਲੋਕਾਂ ਦੀਆਂ ਸਹੂਲਤਾਂ ਨੂੰ ਪੂਰਾ ਨਹੀਂ ਕਰ ਸਕਦੀ । ਰਿਸ਼ਵਤ ਨੂੰ ਖਤਮ ਕਰਨ ਦੀ ਬਜਾਏ ਉਨ੍ਹਾਂ ਨੇ ਵੱਧ ਤੋਂ ਵੱਧ ਹਿੱਸਾ ਰਿਸ਼ਵਤ ਵਿਚ ਪਾਇਆ । ਨਤੀਜਾ ਇਹ ਹੋਇਆ ਕਿ ਅੱਜ ਉਹ ਸਰਕਾਰ ਨਹੀਂ ਰਹੀ ਔਰ ਲੋਕਾਂ ਨੇ ਨਵੀਂ ਸਰਕਾਰ ਬਣਾ ਦਿੱਤੀ ਹੈ । ਜੇ ਇਹ ਨਵੀਂ ਸਰਕਾਰ ਹੁਣ ਇਹੋ ਜਿਹੀਆਂ ਰਿਸ਼ਵਤਾਂ ਨੂੰ ਰੋਕਣ ਲਈ ਯੋਗ ਕਾਰਵਾਈ ਨਾ ਕਰ ਸਕੀ ਜਾਂ ਉਨ੍ਹਾਂ ਸਾਰੇ ਆਦਮੀਆਂ ਨੂੰ ਸਰਕਾਰੀ ਤੌਰ ਤੇ ਆਪਣੇ ਕਾਬੂ ਵਿਚ ਨਾ ਲਿਆ ਸਕੀ ਤਾਂ ਉਹ ਲੋਕ ਜ਼ਮੀਂਦਾਰ ਨੂੰ ਤਬਾਹ ਕਰਨ ਤੋਂ ਕਦੇ ਵੀ ਪਿੱਛੇ ਨਹੀਂ ਹਟਣਗੇ ।

ਹੁਣ ਸਾਡੇ ਸਾਹਮਣੇ ਬਿਲਕੁਲ ਥੋੜੇ ਦਿਨ ਰਹਿ ਗਏ ਹਨ । ਸਾਡੀ ਫਸਲ ਜੋ ਮਿਹਨਤ ਨਾਲ ਤਿਆਰ ਕੀਤੀ ਗਈ ਹੈ ਉਹ ਹੁਣ ਸਾਡੇ ਸਾਹਮਣੇ ਹੈ । ਜੇ ਬਿਜਲੀ ਦੀ ਹਾਲਤ ਉਸ ਵੇਲੇ ਵੀ ਉਹੀ ਰਹੀ ਔਰ ਜ਼ਮੀਂਦਾਰਾਂ ਨੂੰ ਥਰੈਸ਼ਰ ਚਲਾਉਣ ਦੀ ਖੁਲ੍ਹ ਨਾ ਦਿੱਤੀ ਗਈ ਤਾਂ ਕਾਫੀ

[ਸਰਦਾਰ ਕਰਮ ਸਿੰਘ]

ਨੁਕਸਾਨ ਹੋਵੇਗਾ । ਇਸ ਲਈ ਇਸ ਗੱਲ ਵੱਲ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ ਔਰ ਜ਼ਿਮੀਂਦਾਰਾਂ ਨੂੰ ਥਰੈਸ਼ਰ ਚਲਾਉਣ ਦੀ ਖੁਲ੍ਹ ਦਿੱਤੀ ਜਾਵੇ ।

ਇਸ ਦੇ ਨਾਲ ਮੈਂ ਇਕ ਹੋਰ ਅਰਜ਼ ਕਰਾਂ ਕਿ ਫਲੈਟ ਰੇਟ ਲਈ ਸਾਨੂੰ ਇਕ ਐਸਾ ਅਦਾਰਾ ਕਾਇਮ ਕਰਨਾ ਚਾਹੀਦਾ ਹੈ ਜਿਹੜਾ ਬਿਜਲੀ ਦੀ ਸਪਲਾਈ ਵੱਲ ਪੂਰਾ ਪੂਰਾ ਧਿਆਨ ਦੇ ਸਕੇ । ਜਦੋਂ ਅਸੀਂ ਫਲੈਟ ਰੇਟ ਦੇਣਾ ਹੈ ਤਾਂ ਬਿਜਲੀ ਸਾਨੂੰ ਇਕ ਮਹੀਨਾ ਮਿਲਣੀ ਚਾਹੀਦੀ ਹੈ, ਪਰ ਮਿਲੀ ਦਸ ਦਿਨ ਘੱਟ ਅਤੇ ਚਾਰਜਿਜ਼ ਪੂਰੇ ਮਹੀਨੇ ਦੇ ਲੈ ਲਏ, ਇਹ ਠੀਕ ਨਹੀਂ । ਜਿਹੜੇ ਦਸ ਦਿਨ ਬਿਜਲੀ ਨਹੀਂ ਦਿੱਤੀ ਜਾ ਸਕੀ ਉਸ ਦੀ ਕਟੌਤੀ ਹੋਣੀ ਚਾਹੀਦੀ ਹੈ ।

ਇਸ ਤੋਂ ਇਲਵਾ ਜਿਹੜਾ ਕੁਨੈਕਸ਼ਨ ਦੇਣ ਦਾ ਸਿਲਸਲਾ ਹੈ ਉਸਤੇ ਵੀ ਕੋਈ ਖਾਸ ਕੰਟਰੋਲ ਹੋਣਾ ਚਾਹੀਦਾ ਹੈ । ਕੁਝ ਐਸੇ ਨਿਯਮ ਬਨਾਉਣੇ ਚਾਹੀਦੇ ਹਨ ਜਿਸ ਦੇ ਨਾਲ ਕੋਈ ਮਿਆਦ ਮੁਕਰੱਰ ਹੋਣੀ ਚਾਹੀਦੀ ਹੈ । ਜਿਨ੍ਹਾਂ ਦੀ ਟੈਸਟ ਰਿਪੋਰਟ ਆ ਚੁਕੀ ਹੋਵੇ, ਜਿਸ ਦਿਨ ਤੋਂ ਉਨ੍ਹਾਂ ਪਾਸ ਰੁਪਏ ਜਮ੍ਹਾਂ ਕਰਾ ਦਿੱਤੇ ਹੋਣ, ਉਸ ਦਿਨ ਤੋਂ ਇਕ ਮਹੀਨਾ, ਦੋ ਮਹੀਨੇ ਜਾਂ ਕਿੰਨੀ ਮਿਆਦ ਦੇ ਅੰਦਰ ਅੰਦਰ ਉਨ੍ਹਾਂ ਨੂੰ ਲਾਜਮੀ ਕੁਨੈਕਸ਼ਨ ਦਿੱਤੇ ਜਾਣੇ ਚਾਹੀਦੇ ਹਨ । ਜੇ ਕੋਈ ਮਿਆਦ ਮੁਕੱਰਰ ਨਾ ਹੋਈ ਤਾਂ ਰਿਸ਼ਵਤ ਦਾ ਬਜ਼ਾਰ ਵੱਧਦਾ ਚਲਾ ਜਾਏਗਾ । ਇਸ ਲਈ ਲੋਕਾਂ ਨੂੰ ਰਿਸ਼ਵਤ ਦੀ ਬੀਮਾਰੀ ਤੋਂ ਬਚਾਉਣ ਲਈ ਮਿਆਦ ਮੁਕੱਕਰ ਕੀਤੀ ਜਾਏ ।

ਇਸ ਦੇ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਈਆਂ ਲੋਕਾਂ ਤੋਂ ਟੈਸਟ ਰਿਪੋਰਟ ਲੈ ਲਈ ਅਤੇ ਟੈਸਟ ਰਿਪੋਰਟ ਲੈ ਲੈਣ ਦੇ ਬਾਅਦ ਹੁਣ ਉਨ੍ਹਾਂ ਕੋਲੋਂ ਡਿਮਾਂਡ ਕਰ ਰਹੇ ਹਨ ਕਿ, ਨਹੀਂ ਜੀ, ਤੁਸੀਂ ਰੁਪਏ ਜਮ੍ਹਾ ਨਹੀਂ ਕਰਵਾਏ, ਇਸ ਵਾਸਤੇ ਤੁਹਾਨੂੰ ਬਿਜਲੀ ਨਹੀਂ ਦਿੱਤੀ ਜਾ ਸਕਦੀ । ਇਸ ਤਰ੍ਹਾਂ ਉਸ ਨੂੰ ਹੈਰਾਨ ਕੀਤਾ ਜਾ ਰਿਹਾ ਹੈ । ਜ਼ਮੀਂਦਾਰ ਨੇ 8 ਹਜ਼ਾਰ ਰੁਪਿਆ ਕਰਜ਼ ਲੈ ਕੇ ਤੇ ਕੰਮ ਸ਼ੁਰੂ ਕੀਤਾ ਜਾਂਦਾ ਹੈ । ਇਕ ਪਾਸੇ ਬਿਜਲੀ ਵਾਲੇ ਹੈਰਾਨ ਕਰਦੇ ਹਨ ਦੂਜੇ ਪਾਸੇ ਜਦੋਂ ਜ਼ਮੀਂਦਾਰ ਕੋਈ ਚੀਜ਼ ਖਰੀਦਣ ਜਾਂਦਾ ਹੈ ਉਹ ਹੈਰਾਨ ਕਰਦੇ ਹਨ । (ਘੰਟੀ)

ਮੈਨੂੰ ਬੈਠ ਜਾਣ ਦਾ ਹੁਕਮ ਮਿਲਿਆ ਹੈ । ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਰੀਆਂ ਗੱਲਾਂ ਵੱਲ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਨ੍ਹਾਂ ਲਫ਼ਜ਼ਾਂ ਨਾਲ ਮੈਂ ਧੰਨਵਾਦ ਕਰਦਾ ਹੋਇਆ ਬੈਠ ਜਾਂਦਾ ਹਾਂ ।

**ਸਰਦਾਰ ਪ੍ਰਤਾਪ ਸਿੰਘ ਕਾਦੀਆਂ (ਕੁਮ ਕਲਾਂ)** : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਵਿਸ਼ੇ ਤੇ 1966-67 ਦੀ ਐਨੂਅਲ ਐਡਮਿਨਿਸਟਰੇਟਿਵ ਰਿਪੋਰਟ ਤੇ ਬਹੁਤ ਕੁਝ ਕਿਹਾ ਜਾ ਚੁਕਾ ਹੈ । ਹੁਣ ਮੈਂ ਇਕ ਹੀ ਗੱਲ ਤੇ ਕੁਝ ਕਹਿਣਾ ਚਾਹਵਾਂਗਾ, ਉਹ ਇਹ ਹੈ ਕਿ ਇਹ ਪੰਜਾਬ ਸਟੇਟ ਇਲੈਕਟਰਸਿਟੀ ਬੋਰਡ ਜਿਹੜਾ ਬਣਾਇਆ ਸੀ ਉਹ ਕਿਸ ਤਰ੍ਹਾਂ ਬਣਾਇਆ ਸੀ । ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਇਹ ਬੋਰਡ ਬਣਾਇਆ ਸੀ ਉਸ ਵੇਲੇ ਇਸ ਬੋਰਡ ਦਾ ਮੈਂਬਰ ਬਣਨ ਲਈ ਆਈ-ਸੀ-ਐਸ ਦੀ ਕੁਆਲੀਫਿਕੇਸ਼ਨ ਰੱਖੀ ਗਈ

ਸੀ। ਪਰ ਹੁਣ ਵੇਖਣ ਵਾਲੀ ਗੱਲ ਇਹ ਹੈ ਕਿ ਜੇ ਕੋਈ ਟੈਕਨੀਕਲ ਮਹਿਕਮਾ ਹੋਵੇ ਤਾਂ ਉਸ ਵਿੱਚ ਹਾਈਲੀ ਕੁਆਲੀਫਾਈਡ ਟੈਕਨੀਕਲ ਇੰਜੀਨੀਅਰ ਹੋਣ ਉਸ ਮਹਿਕਮੇ ਦੀ ਸੁਪਰਵੀਜ਼ਨ ਲਈ ਕੋਈ ਆਈ. ਸੀ. ਐਸ. ਅਫ਼ਸਰ ਦਿੱਤਾ ਜਾ ਸਕਦਾ ਸੀ ਜਾਂ ਨਹੀਂ। ਇਹ ਤਾਂ ਪਹਿਲੀ ਗੱਲ ਸੀ ਕਿ ਟੈਕਨੀਕਲ ਮਹਿਕਮੇ ਦੇ ਉੱਤੇ ਆਈ. ਸੀ. ਐਸ. ਅਫ਼ਸਰ ਰੱਖਿਆ ਗਿਆ ਉਹ ਅਫ਼ਸਰ ਉਸ ਮਹਿਕਮੇ ਦੇ ਯੋਗ ਨਹੀਂ ਸੀ। ਕਿਉਂਕਿ ਉਸ ਨੂੰ ਬੋਰਡ ਦੀ ਟੈਕਨੀਕਲ ਸਾਈਡ ਦੇ ਬਾਰੇ ਕੋਈ ਪਤਾ ਨਹੀਂ ਸੀ। ਪਰ ਅੱਗੇ ਚਲ ਕੇ ਇਹ ਆਈ. ਸੀ. ਐਸ. ਵਾਲੀ ਸ਼ਰਤ ਵੀ ਉੜਾ ਦਿੱਤੀ ਗਈ ਅਤੇ ਉਥੇ ਆਰਟਸ ਗਰੈਜੂਏਟ ਦੀ ਗੱਲ ਚਲਦੀ ਰਹੀ। ਹੁਣ ਤੁਸੀਂ ਆਪ ਸਮਝ ਸਕਦੇ ਹੋ ਕਿ ਜਿੱਥੇ ਟੈਕਨੀਕਲ ਮਹਿਕਮਾ ਹੋਵੇ, ਟੈਕਨੀਕਲ ਹਾਈਲੀ ਕੁਆਲੀਫਾਈਡ ਸਟਾਫ਼ ਦੀ ਨਿਗਰਾਨੀ ਕਰਨ ਵਾਲੀ ਗੱਲ ਹੋਵੇ ਜਾਂ ਟੈਕਨੀਕਲ ਹਿਦਾਇਤਾਂ ਦੇਣ ਵਾਲੀ ਗੱਲ ਹੋਵੇ ਜਾਂ ਟੈਕਨੀਕਲ ਪਾਲੀਸੀ ਨੂੰ ਸਮਝਣ ਵਾਲੀ ਗੱਲ ਹੋਵੇ ਉਥੇ ਆਈ.ਸੀ.ਐਸ. ਜਾਂ ਗਰੈਜੂਏਟ ਅੱਨਐਕਸਪੀਰੀਐਂਨਸਡ ਨਿਗਰਾਨੀ ਕਰਨ ਵਾਲੇ ਹੋਣ ਜਿਹੜੇ ਇਧਰੋਂ ਉਧਰੋਂ ਲਿਆ ਕੇ ਲਾ ਦਿੱਤੇ ਹੋਣ ਕੀ ਉਹ ਚੰਗਾ ਕੰਮ ਕਰ ਸਕਦੇ ਹਨ ? ਜ਼ਿੱਥੇ ਸਾਡੇ ਟਾਪ ਦੇ ਇੰਨਜੀਨੀਅਰਜ਼ ਹੋਣ ਉਨ੍ਹਾਂ ਦੇ ਕੰਮ ਦੀ ਪ੍ਰਸ਼ੰਸਾ ਕਰਨ ਵਾਲੇ ਜੇ ਯੋਗ ਆਦਮੀ ਨਾ ਹੋਣ ਤਾਂ ਕਿਸ ਤਰ੍ਹਾਂ ਕੰਮ ਠੀਕ ਤਰੀਕੇ ਨਾਲ ਚਲ ਸਕਦਾ ਹੈ ? ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਇਹ ਬੋਰਡ ਬਣਿਆ ਸੀ ਤਾਂ ਇਹ ਜੁਆਇੰਟ ਪੰਜਾਬ ਸੀ। ਪਰ ਜਦੋਂ ਦੀ ਰੀਆਰਗੇਨਾਈਜ਼ੇਸ਼ਨ ਹੋਈ ਤਾਂ ਇਸ ਬੋਰਡ ਦੇ ਦੋ ਬੋਰਡ ਨਹੀਂ ਬਲਕਿ ਮੈਂ ਤਾਂ ਕਹਾਂਗਾ ਕਿ ਕਈ ਬੋਰਡ ਬਣ ਗਏ। ਇਸ ਦਾ ਖ਼ਰਚਾ ਬਹੁਤ ਵੱਧ ਗਿਆ ਹੈ। ਜਿਥੇ ਪਹਿਲਾਂ ਇਨ੍ਹਾਂ ਦੀ ਤਨਖ਼ਾਹ 1500 ਰੁਪਏ ਹੁੰਦੀ ਸੀ ਉਥੇ 2200 ਰੁਪਏ ਹੋ ਗਈ ਹੈ। ਇਨ੍ਹਾਂ ਦੀ ਤਨਖ਼ਾਹ, ਇਨ੍ਹਾਂ ਦੀ ਐਸਟੈਬਲਿਸ਼ਮੈਂਟ, ਇਨ੍ਹਾਂ ਦੀਆਂ ਕੋਠੀਆਂ ਇਹ ਸਾਰੇ ਖਰਚ ਡਬਲ ਹੋ ਗਏ ਹਨ। ਛੋਟੇ ਕਰਮਚਾਰੀਆਂ ਤੋਂ ਲੈ ਕੇ ਵੱਡੇ ਤੱਕ ਸਾਰਿਆਂ ਦੀਆਂ ਤਨਖਾਹਾਂ ਦੇ ਇਜ਼ਾਫ਼ੇ ਨੇ ਇਸ ਬੋਰਡ ਦੇ ਖ਼ਰਚ ਦੇ ਢਾਂਚੇ ਨੂੰ ਬਦਲ ਕੇ ਰੱਖ ਦਿੱਤਾ ਹੈ। ਇਸ ਲਈ ਡਿਪਟੀ ਸਪੀਕਰ ਸਾਹਿਬ, ਜਿੱਥੋਂ ਤੱਕ ਇਸ ਬੋਰਡ ਦਾ ਤੁਅੱਲਕ ਹੈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਦਾ ਪੂਰਾ ਪੂਰਾ ਧਿਆਨ ਰੱਖਿਆ ਜਾਵੇ। ਇਸ ਦਾ ਜਿਹੜਾ ਕੰਮ ਚਲਦਾ ਹੈ ਉਹ ਲਾਈਨ ਮੈਨ, ਲਾਈਨ ਸੁਪਰਡੈਂਟ, ਐਸ. ਡੀ. ਓ. ਐਕਸ਼ਈਐਨ, ਐਸ. ਈ. ਅਤੇ ਚੀਫ਼ ਇੰਜੀਨਅਰ ਦੁਆਰਾ ਚਲਦਾ ਹੈ। ਤੇ ਉਸ ਦੇ ਉਤੇ ਜੇ ਕੋਈ ਫ਼ਿਰ ਇਹ ਬੋਰਡ ਬਿਠਾ ਦਿੱਤਾ ਜਾਵੇ ਤਾਂ ਉਸ ਦੀ ਬਾਕੀ ਕਿੰਨੀ ਡਿਊਟੀ ਰਹਿ ਜਾਂਦੀ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਇਸ ਦਾ ਸਾਰਾ ਕੰਮ ਲਾਈਨ ਸੁਪਰਡੈਂਟ ਅਤੇ ਐਸ. ਡੀ. ਓ. ਦੀ ਨਿਗਰਾਨੀ ਹੇਠ ਹੀ ਹੁੰਦਾ ਹੈ। ਉਸ ਦੀ ਨਿਗਰਾਨੀ ਐਕਸ਼ਈਐਨ ਕਰਦਾ ਹੈ। ਜਿੱਥੋਂ ਤੱਕ ਐਸ. ਈ. ਦਾ ਤਅੱਲੁਕ ਹੈ ਉਸ ਦੀ ਤਾਂ ਚੀਫ਼ ਸੁਪਰਵੀਜ਼ਨ ਹੀ ਹੁੰਦੀ ਹੈ। ਫਿਰ ਉਸ ਦੇ ਉਪਰ ਇਕ ਚੀਫ਼ ਇੰਜੀਨਿਅਰ ਹੁੰਦਾ ਹੈ। ਇਸ ਸਾਰੇ ਨੂੰ ਮਦੇਨਜ਼ਰ ਰੱਖਦੇ ਹੋਏ, ਮੈਂ ਸਮਝਦਾ ਹਾਂ ਕਿ ਬੋਰਡ ਦੀ ਤਾਂ ਕੋਈ ਜ਼ਰੂਰਤ ਹੀ ਨਹੀਂ ਰਹਿ ਜਾਂਦੀ।

ਡਿਪਟੀ ਸਪੀਕਰ ਸਾਹਿਬ, ਜਿੱਥੋਂ ਤੱਕ ਕੁਰਪਸ਼ਨ ਦਾ ਤਅੱਲੁਕ ਹੈ ਮੈਂ ਸਮਝਦਾ ਹਾਂ ਇਹ

[ਸਰਦਾਰ ਪ੍ਰਤਾਪ ਸਿੰਘ ਕਾਦੀਆਂ]
ਪਹਿਲੋਂ ਮੁਢ ਤੋਂ ਖਤਮ ਹੋਣੀ ਚਾਹੀਦੀ ਹੈ ।

ਜੇ ਬੋਰਡ ਵਿੱਚ ਕੁਰਪਸ਼ਨ ਹੋਵੇ ਤਾਂ ਜੇ ਉਸ ਦੇ ਕਿਸੇ ਛੋਟੇ ਕਰਮਚਾਰੀ ਨੂੰ ਕਿਹਾ ਜਾਏ ਕਿ ਤੂੰ ਕੁਰਪਸ਼ਨ ਕੀਤੀ ਹੈ ਜਾਂ ਕਰਦਾ ਹੈ ਤਾਂ ਉਸ ਦਾ ਕੋਈ ਫ਼ਾਇਦਾ ਨਹੀਂ । ਇਸ ਤਰੀਕੇ ਨਾਲ ਕੁਰਪਸ਼ਨ ਦੂਰ ਨਹੀਂ ਹੋ ਸਕਦੀ । ਛੋਟੇ ਕਰਮਚਾਰੀ ਦੀ ਕੁਰਪਸ਼ਨ ਨੂੰ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਉਸ ਨੇ ਤਾਂ ਆਪਣੇ ਬੋਸਿਜ਼ ਦੀ ਰੀਸ ਕੀਤੀ ਹੈ ।

ਦੂਜੀ ਗੱਲ ਜਿਹੜਾ ਐਸ-ਡੀ-ਓ ਹੈ ਉਸ ਦੇ ਕੋਲ ਸਿਰਫ਼ 2500 ਕੁਨੈਕਸ਼ਨਾਂ ਦਾ ਚਾਰਜ ਹੁੰਦਾ ਹੈ । ਇਹ ਚਾਰਜ ਵਧਾਇਆ ਜਾ ਸਕਦਾ ਹੈ । ਉਹ 2500 ਕੁਨੈਕਸ਼ਨਾਂ ਤੋਂ ਵੱਧ ਕੰਮ ਕਰ ਸਕਦਾ ਹੈ । ਮੈਂ ਸਮਝਦਾ ਹਾਂ ਕਿ ਇਹ ਡਿਵੀਜ਼ਨ 4 ਹਜ਼ਾਰ 'ਕੁਨੈਕਸ਼ਨਾਂ' ਦਾ ਕੀਤਾ ਜਾ ਸਕਦਾ ਹੈ । ਇਸ ਦੇ ਨਾਲ ਬੜੀ ਕਿਫ਼ਾਇਤ ਹੋਵੇਗੀ ।

ਜਿਥੋਂ ਤਕ ਚੀਫ਼ ਇੰਨਜੀਨੀਅਰ ਦਾ ਤਆਲੁੱਕ ਹੈ, ਜਿਸ ਨੂੰ ਕੰਨਸਟਰਕੱਸ਼ਨ ਦਾ ਚੀਫ਼ ਇੰਜੀਨੀਅਰ ਕਿਹਾ ਜਾਂਦਾ ਹੈ, ਉਹੀ ਪਹਿਲੋਂ ਕੰਨਸਟਰਕੱਸ਼ਨ ਦੇ ਐਸਟੀਮੇਟ ਬਣਾਉਂਦਾ ਸੀ, ਉਸ ਦੇ ਬਾਅਦ ਉਨ੍ਹਾਂ ਨੂੰ ਲਾਗੂ ਕਰਾਉਂਦਾ ਸੀ ਉਹੀ ਸਭ ਕੁਝ ਉਸ ਖੇਤਰ ਵਿਚ ਕਰਦਾ ਸੀ । ਉਥੇ ਹੁਣ ਡੁਪਲੀਕੇਸ਼ਨ ਆ ਗਈ ਹੈ । ਕੰਨਸਟਰਕੱਸ਼ਨ ਦਾ ਚੀਫ਼ ਇੰਨਜੀਨੀਅਰ ਅਲੈਹਦਾ ਕਰ ਦਿਤਾ ਗਿਆ ਹੈ । ਜਿਸ ਵੇਲੇ ਕੇਬਲ ਲਵਾਉਣਾ ਹੋਵੇ ਤਾਂ ਕੇਬਲ ਲਾਉਣ ਵਾਲਾ ਕੋਈ ਹੋਰ, ਉਨ੍ਹਾਂ ਦੀ ਨਿਗਰਾਨੀ ਕਰਨ ਵਾਲਾ ਕੋਈ ਹੋਰ । ਮੈਂ ਕਹਿੰਦਾ ਹਾਂ ਇਸ ਵਿਚ ਅਕਾਨੋਮੀ ਕੀਤੀ ਜਾ ਸਕਦੀ ਹੈ । ਜਿਥੇ ਪਹਿਲਾਂ ਸੱਬ-ਡਿਵੀਜ਼ਨ ਵਿਚ 2500 ਕੁਨੈਕਸ਼ਨ ਹਨ ਉਥੇ 4000 ਕੁਨੈਕਸ਼ਨ ਕੀਤੇ ਜਾ ਸਕਦੇ ਹਨ । ਜਿਥੋਂ ਤੱਕ ਉਨ੍ਹਾਂ ਦੇ ਚੀਫ਼ ਇੰਨਜੀਨੀਅਰ ਅਤੇ ਚੀਫ ਇੰਜੀਨੀਅਰ ਕੰਸਟਰਕੱਸ਼ਨ ਡਵੀਜ਼ਨ ਦਾ ਤੱਅਲਕ ਹੈ ਉਸ ਦਾ ਕੰਮ ਅਪਰੇਸ਼ਨਜ਼ ਵਾਲਾ ਐਸ. ਡੀ. ਓ. ਅਤੇ ਚੀਫ਼ ਇੰਜਨੀਅਰ ਹੀ ਕਰਵਾ ਸਕਦਾ ਹੈ । ਇਸ ਤਰ੍ਹਾਂ ਬੱਚਤ ਹੋ ਸਕਦੀ ਹੈ । ਬੋਰਡ ਬਾਰੇ ਮੈਂ ਕਹਿ ਚੁੱਕਾ ਹਾਂ ਕਿ ਬੋਰਡ ਦੀ ਕੋਈ ਖਾਸ ਯੂਟਿਲਟੀ ਨਹੀਂ ਹੈ, ਇਸ ਦੀ ਥਾਂ ਗਵਰਨਮੈਂਟ ਡੀਪਾਰਟਮੈਂਟ ਜ਼ਿਆਦਾ ਐਫੀਸ਼ੈਂਟਲੀ ਅਤੇ ਲੋਕਾਂ ਦੀ ਬਿਹਤਰੀ ਲਈ ਕੰਮ ਕਰ ਸਕਦਾ ਹੈ ਜਿਵੇਂ ਕਿ ਪਾਰਟੀਸ਼ਨ ਤੋਂ ਪਹਿਲਾਂ ਇਰੀਗੇਸ਼ਨ ਡਿਪਾਰਟਮੈਂਟ ਹੁੰਦਾ ਸੀ ਅਤੇ ਇਕ ਚੀਫ਼ ਇੰਜਨੀਅਰ ਉਸ ਦੇ ਸੈਕਟਰੀ ਦੇ ਤੌਰ ਤੇ ਕੰਮ ਕਰ ਸਕਦਾ ਹੈ ।

ਫਿਰ ਜਿਥੇ ਮੋਟਰਾਂ ਨੂੰ ਐਗਰੀਕਲਚਰਲ ਪਰਪਜ਼ ਲਈ ਕੁਨੈਕਸ਼ਨਜ਼ ਦਿਤੇ ਜਾਂਦੇ ਹਨ ਉਥੇ ਜ਼ਮੀਂਦਾਰ ਨੂੰ ਹਰ ਮਹੀਨੇ ਬਿਲ ਆਉਂਦਾ ਹੈ ਜਦ ਕਿ ਜ਼ਮੀਂਦਾਰ ਨੂੰ ਆਮਦਨ ਹਰ 6 ਮਹੀਨੇ ਮਗਰੋਂ ਆਉਂਦੀ ਹੈ । ਮੈ ਸਮਝਦਾ ਹਾਂ ਕਿ ਜਿਸ ਤਰ੍ਹਾਂ ਜ਼ਮੀਂਦਾਰ ਪਾਸੋਂ ਮਾਮਲਾ 6 ਮਹੀਨੇ ਮਗਰੋਂ ਲਿਆ ਜਾਂਦਾ ਹੈ ਉਸੇ ਤਰ੍ਹਾਂ ਬਿਜਲੀ ਦਾ ਬਿਲ ਵੀ ਹਰ ਛੇਮਾਹੀ ਲੈਣਾ ਚਾਹੀਦਾ ਹੈ । ਇਸ ਨਾਲ ਜਿਥੇ ਜ਼ਮੀਂਦਾਰ ਨੂੰ ਫਸਲ ਆਉਣ ਮਗਰੋਂ ਬਿਲ ਦੀ ਅਦਾਇਗੀ ਵਿਚ ਸਹੂਲਤ ਹੋਵੇਗੀ ਉਥੇ ਨਾਲ ਹੀ ਉਸ ਦਾ ਹਰ ਮਹੀਨੇ ਵਕਤ ਵੀ ਬਿਲ ਦੀ ਪੇਮੈਂਟ ਕਰਨ ਵਿਚ ਜ਼ਾਇਆ ਨਾ ਹੋਇਆ ਕਰੇਗਾ ।

ਇਕ ਬੇਨਤੀ ਮੈਂ ਪਿੰਡਾਂ ਦੀਆਂ ਕੰਪਲੇਂਟਸ ਬਾਰੇ ਕਰਨੀ ਹੈ। ਅਸੀਂ ਟਾਪ ਤੇ ਬੋਰਡ ਬਣਾਇਆ ਹੈ ਅਤੇ ਇਸ ਤੇ ਬਹੁਤ ਖਰਚ ਕਰਦੇ ਹਾਂ, ਕੰਨਸਟਰਕੱਸ਼ਨ ਲਈ ਚੀਫ ਇੰਜਨੀਅਰ ਵੀ ਹੈ ਪਰ ਕੰਪਲੇਂਟਸ ਨੂੰ ਅਟੈਂਡ ਕਰਨ ਵਾਲਾ ਸਟਾਫ ਸਾਡੇ ਪਾਸ ਘਟ ਹੈ ਜਿਨ੍ਹਾਂ ਨੇ ਅਸਲ ਮਹਿਨਿਆਂ ਵਿਚ ਮੋਟਰਾਂ ਨੂੰ ਚਾਲੂ ਰਖਣਾ ਹੈ। ਅਗਰ ਕੰਪਲੇਂਟ ਹੋ ਗਈ ਤਾਂ ਸਟਾਫ ਨਾ ਹੋਣ ਕਰਕੇ ਮੋਟਰ ਨੂੰ ਸਾਰੇ ਦਿਨ ਲਈ ਬੰਦ ਹੀ ਕਰਨਾ ਪੈਂਦਾ ਹੈ। ਅਗਰ ਕਾਫੀ ਸਟਾਫ਼ ਹੋਵੇ ਤਾਂ ਕੰਪਲੇਂਟਸ ਜਲਦੀ ਅਟੈਂਡ ਹੋ ਸਕਣ। ਪਿੰਡਾਂ ਵਿਚ ਟੈਲੀਫੂਨ ਤਾਂ ਹੁੰਦੇ ਨਹੀਂ, ਪਿੰਡਾਂ ਵਾਲਿਆਂ ਨੂੰ ਜਾ ਕੇ ਕੰਪਲੇਂਟ ਦਸਣੀ ਪੈਂਦੀ ਹੈ ਪਰ ਸਟਾਫ ਘਟ ਹੋਣ ਕਰਕੇ ਉਹ ਕਈ ਵਾਰੀ ਮਿਲਦੇ ਹੀ ਨਹੀਂ। 9 ਵਜੇ ਤੋਂ ਪਹਿਲਾਂ ਚਲੇ ਜਾਉ ਤਾਂ ਮਿਲ ਜਾਂਦੇ ਹਨ ਵਰਨਾ ਨਹੀਂ ਮਿਲਦੇ। ਇਕ ਕੰਪਲੇਂਟ ਹੋ ਗਈ ਤਾਂ ਦਿਨ ਜ਼ਾਇਆ ਹੋ ਗਿਆ। ਅਗਰ ਸਟਾਫ ਜ਼ਿਆਦਾ ਹੋਵੇ ਤਾਂ ਇਸ ਤਰ੍ਹਾਂ ਨਾ ਹੋਵੇ।

ਇਕ ਗੱਲ ਬਿਜਲੀ ਦੀ ਕਮੀ ਬਾਰੇ ਵੀ ਕਹਿਣੀ ਹੈ। ਇਸ ਰਿਪੋਰਟ ਵਿਚ ਵੀ ਦਰਜ ਹੈ ਕਿ ਬਿਜਲੀ ਦੀ ਬਹੁਤ ਕਮੀ ਹੈ। ਪਤਾ ਨਹੀਂ ਇਹ ਕਮੀ ਕਦੋਂ ਪੂਰੀ ਹੋਵੇਗੀ। ਮੇਰੀ ਅਰਜ਼ ਹੈ ਕਿ ਇਸ ਕਮੀ ਨੂੰ ਪੂਰਾ ਕਰਨ ਲਈ ਡੀਜ਼ਲ ਜੈਨਰੇਟਰ ਲਾਉਣੇ ਚਾਹੀਦੇ ਹਨ। (ਘੰਟੀ) ਮਗਰ ਜੈਨਰੇਟਰਾਂ ਦੀ ਬਿਜਲੀ ਤੇ ਖਰਚ ਬਹੁਤਾ ਆਵੇਗਾ। ਇਸ ਲਈ ਫੈਕਟਰੀਆਂ ਅਤੇ ਟਿਊਬਵੈਲਜ਼ ਨੂੰ ਜੋ ਬਿਜਲੀ ਸਪਲਾਈ ਹੁੰਦੀ ਹੋਵੇ ਉਸ ਦੀ ਔਸਤ ਕਢ ਕੇ ਉਹੀ ਖਰਚ ਸਭ ਤੋਂ ਲੈ ਲੈਣਾ ਚਾਹੀਦਾ ਹੈ। ਭਾਵ ਇਹ ਹੈ ਕਿ ਡੀਜ਼ਲ ਜੈਨਰੇਟਰਾਂ ਤੋਂ ਜੋ ਬਿਜਲੀ ਸਪਲਾਈ ਹੋਵੇ ਉਸ ਦਾ ਰੇਟ ਵੀ ਦੂਜੀ ਬਿਜਲੀ ਜਿੰਨਾ ਹੀ ਹੋਣਾ ਚਾਹੀਦਾ ਹੈ।

---

## FIRST REPORT OF THE BUSINESS ADVISORY COMMITTEE

**Mr. Deputy Speaker :** I have to report the date-wise programme of the Punjab Vidhan Sabha from 2nd April, 1969 onwards as contained in the First Report of the Business Advisory Committee. The Report reads:

The Committee, after some discussion, recommended the following date-wise programme for the Punjab Vidhan Sabha from the 2nd April, 1969 onwards.

| **Date** | **Business to be transacted.** |
| --- | --- |
| Wednesday, 2nd April, 1969 (i) (Morning) | General discussion on the Budget for the year 1969-70. |
| -do- (ii) (Evening) | General discussion on the Budget for the year 1969-70 (No Question hour). |

[ਸਰਦਾਰ ਪ੍ਰਤਾਪ ਸਿੰਘ ਕਾਦੀਆਂ]

| | |
|---|---|
| Thursday, 3rd April, 1969 (i) (Morning) | Non-official Business. |
| —do— (ii) (Evening) | General discussion on the Budget for the year 1969-70 (No Question hour). |
| Friday, 4th April 1969 | Holiday (Good Friday). |
| Saturday, 5th April, 1969 | Off-day. |
| Sunday, 6th April, 1969 | Holiday. |
| Monday, 7th April, 1969 | General discussion on the Budget for the year 1969-70. |
| Tuesday, 8th April, 1969 | Voting of Demands for Grants. |
| Wednesday, 9th April, 1969 | Voting of Demands for Grants. |
| Thursday, 10th April, 1969 | Non-official Business. |
| Friday, 11th April, 1969 | Voting of Demands for Grants. |
| Saturday, 12th April, 1969 | Holiday (2nd Saturday) |
| Sunday, 13th April, 1969 | Holiday. |
| Monday, 14 April, 1969 | Holiday (Birth Anniversary Dr. B. R. Ambedkar) |
| Thuesday, 15th April, 1969 | Voting of Demands for Grants. |
| Wednesday, 16 April, 1969 | Appropriation Bill on the Budget for the year of 1969-70. |
| Tursday, 17th April, 1969 | Non-official day. |
| Friday, 18th April, 1969 | Off-day. |
| Saturday, 19th April, 1969 | Off-day. |
| Sunday, 20th April, 1969 | Holiday. |
| Monday, 21st April, 1969 | Legislative business. |
| Tuesday, 22nd April, 1969 | Discussion of the Report of the Punjab Pay Commission. |
| Wednesday, 23rd April, 1969 | (i) Discussion of the Report of the Commissioner for the Scheduled Castes and Scheduled Tribes. (ii) Discussion of the Audit Report on the Accounts of the Punjab Financial Corporation for the year ended 31st March, 1967- |
| Thursday, 24th April, 1969 | Non-official business. |

Friday, 25th April, 1969

Official resolution regarding the abolition of the Punjab Vidhan Parishad.

**Sardar Surjit Singh (Barnala)** : Sir, I beg to move :

That this House agrees with the recommendations contained in the First Report of the Business Advisory Committee.

**Mr. Deputy Speaker** : Motion moved :

That this House agrees with the recommendations contained in the First Report of the Business Advisory Committee.

**Mr. Deputy Speaker** : Question is

That this House agrees with the recommendations contained in the First Report of the Business Advisory Committee.

THE MOTION WAS CARRIED

## Discussion on Annual Administration Report of the Punjab State Electricity Board for the year 1966-67 and its Financial Statements for the year 1968-69 and 1969-70

(*Resumption*)

**ਸਿੰਜਾਈ ਅਤੇ ਬਿਜਲੀ ਮੰਤਰੀ (ਸਰਦਾਰ ਸੋਹਣ ਸਿੰਘ ਬਾਸੀ)** : ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਦੀ ਐਨੂਅੱਲ ਐਡਮਿਨਿਸਟਰੇਟਿਵ ਰਿਪੋਰਟ 1966-67 ਅਤੇ ਐਨੂਅੱਲ ਫਿਨਾਂਸ਼ਲ ਸਟੇਟਮੈਂਟ 1969-70 ਬਾਰੇ ਮੈਂਬਰਾਂ ਨੇ ਬਹੁਤ ਕੁਝ ਕਿਹਾ ਹੈ। ਮੈਂ ਇਹ ਗੱਲ ਮੰਨਦਾ ਹਾਂ ਕਿ ਸਾਡੇ ਪਾਸ ਬਿਜਲੀ ਦੀ ਸਪਲਾਈ ਬਹੁਤ ਘੱਟ ਹੈ ਜ਼ਰੂਰਤ ਨਾਲੋਂ ਬਹੁਤ ਘੱਟ ਹੈ ਅਤੇ ਸ਼ਿਕਾਇਤਾਂ ਦਾ ਬਹੁਤਾ ਕਾਰਣ ਇਹੀ ਹੈ ਕਿ ਡੀਮਾਂਡ ਵੱਧ ਤੇ ਸਪਲਾਈ ਘੱਟ ਹੈ। ਮੈਂ ਅੰਕੜੇ ਦੇ ਕੇ ਦੱਸਦਾ ਹਾਂ ਕਿ ਆਉਣ ਵਾਲੇ ਸਾਲਾਂ ਵਿਚ ਬਿਜਲੀ ਦੀ ਕਿੰਨੀ ਕਮੀ ਰਹੇਗੀ ਸਾਲ 1969-70 ਵਿਚ ਸਾਡੇ ਪਾਸ ਬਿਜਲੀ ਹੋਵੇਗੀ 263 ਮੈਗਾਵਾਟ, ਜਦ ਕਿ ਮੈਕਸੀਮਮ ਡੀਮਾਂਡ ਐਂਟੀਸਿਪਿਟਿਡ ਹੋਵੇਗੀ 412 M. W. ਯਾਨੀ ਕਮੀ ਰਹੇਗੀ 149 ਮੈਗਾਵਾਟ। ਸਾਲ 1970-71 ਵਿਚ ਅਵੇਲੇਬਿਲਟੀ ਹੋਵੇਗੀ 287 ਮੈਗਾਵਾਟ ਡੀਮਾਂਡ ਐਂਟੀਸੀਪੇਟਿਡ 502 ਮੈਗਾਵਾਟ, ਯਾਨੀ ਸ਼ਾਰਟੇਜ ਰਹੇਗੀ 215 ਮੈਗਾਵਾਟ ਦੀ।

1971-72 ਵਿਚ ਕੁਲ ਬਿਜਲੀ ਅਵੇਲੇਬਲ ਹੋਵੇਗੀ 359 ਮੈਗਾਵਾਟ ਅਤੇ ਇਸ ਦੇ ਮੁਕਾਬਲੇ ਵਿਚ ਮੈਕਸੀਮਮ ਡੀਮਾਂਡ ਹੋਵੇਗੀ 612 ਮੈਗਾਵਾਟ ਇਸ ਤਰ੍ਹਾਂ 253 ਮੈਗਾਵਾਟ ਦੀ ਸ਼ਾਰਟੇਜ ਰਹੇਗੀ। ਇਸੇ ਤਰ੍ਹਾਂ 1972-73 ਵਿਚ ਅਵੇਲੇਬਲ ਹੋਵੇਗੀ 337 ਅਤੇ ਡੀਮਾਂਡ 735 ਇਸ ਤਰ੍ਹਾਂ ਉਸ ਸਾਲ ਵਿਚ ਸ਼ਾਰਟੇਜ ਰਹੇਗੀ 398। 1973-74 ਵਿਚ ਪਾਵਰ ਅਵੇਲੇਬਲ ਹੋਵੇਗੀ 337 ਅਤੇ ਡੀਮਾਂਡ ਹੋਵੇਗੀ 871 ਇਸ ਤਰ੍ਹਾਂ ਸ਼ਾਰਟੇਜ ਰਹੇਗੀ 544 ਮੈਗਾਵਾਟ। ਇਨ੍ਹਾਂ ਫਿਗਰਜ਼ ਤੋਂ ਇਹ ਪਤਾ ਲਗਦਾ ਹੈ ਕਿ ਇਸ ਤਰ੍ਹਾਂ ਅਸੀਂ ਸਾਲ ਬਸਾਲ ਬਿਜਲੀ ਦੀ ਘਾਟ ਮਹਿਸੂਸ ਕਰਦੇ

[Mr. Deputy Speaker]

ਰਹਾਂਗੇ । ਭਾਵੇਂ ਕਿੰਨੀ ਹੀ ਬਿਜਲੀ ਤਿਆਰ ਕਰ ਲਈ ਜਾਵੇ । ਅਸੀਂ ਪੂਰੀ ਡੀਮਾਂਡ ਮੀਟ ਨਹੀਂ ਕਰ ਸਕਦੇ । ਅਸੀਂ ਫਿਗਰਜ਼ ਤੁਹਾਡੇ ਸਾਹਮਣੇ ਰੱਖੀਆਂ ਹਨ ਇਸ ਤੋਂ ਪਤਾ ਲਗਦਾ ਹੈ ਕਿ ਅਵੇਲੇਬਲ ਸਪਲਾਈ ਦੀ ਕਮੀ ਹੀ ਰਹੇਗੀ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜ਼ਿਆਦਾ ਤੋਂ ਜ਼ਿਆਦਾ ਪਾਵਰ ਹਾਸਲ ਕੀਤੀ ਜਾਵੇ ਪਰ ਅਸਾਡੀ ਮਜਬੂਰੀ ਆਪ ਸਾਰਿਆਂ ਦੇ ਸਾਹਮਣੇ ਹੈ । ਦਰਅਸਲ ਇਸ ਵੇਲੇ ਜਿਹੜੇ ਪ੍ਰਾਜੈਕਟ ਬਣ ਰਹੇ ਹਨ ਇਨ੍ਹਾਂ ਨੂੰ ਪੂਰਾ ਹੋਣ ਵਿਚ 1973 ਤਕ ਦਾ ਸਮਾਂ ਲੱਗੇਗਾ । ਅਤੇ ਇਨ੍ਹਾਂ ਪ੍ਰਾਜੈਕਟਾਂ ਵਿਚੋਂ ਜਿਹੜੀ ਬਿਜਲੀ ਮਿਲਣੀ ਹੈ ਉਸ ਦਾ ਵੇਰਵਾ ਵੀ ਮੇਰੇ ਪਾਸ ਹੈ । ਸਭ ਤੋਂ ਪਹਿਲਾਂ ਪੌਂਗ ਡੈਮ ਦਾ ਪ੍ਰਾਜੈਕਟ ਹੈ ਇਹ 1973 ਵਿਚ ਮੁਕੰਮਲ ਹੋਵੇਗਾ, ਇਸੇ ਤਰ੍ਹਾਂ ਸਤਲੁਜ ਲਿੰਕ ਪ੍ਰਾਜੈਕਟ ਨੂੰ ਪੂਰਾ ਕਰਨ ਵਿਚ ਕਾਫੀ ਵਕਤ ਲੱਗੇਗਾ । ਬਠਿੰਡਾ ਦਾ ਥਰਮਲ ਪਾਵਰ ਸਟੇਸ਼ਨ ਸ਼ੁਰੂ ਕੀਤਾ ਹੈ ਅਤੇ ਪੂਰੀ ਆਸ ਹੈ ਕਿ ਇਸ ਦੀਆਂ ਦੋ ਯੂਨਟਾਂ 110 : 110 ਮੈਗਾਵਾਟ ਦੀਆਂ 1973-74 ਵਿਚ ਕੰਪਲੀਟ ਹੋ ਜਾਣਗੀਆਂ । ਪਰ ਇਸ ਨਾਲ ਵੀ ਇਲੈਕਟ੍ਰਿਕ ਸਪਲਾਈ ਦੀ ਕਮੀ ਪੂਰੀ ਨਹੀਂ ਹੋਣ ਲੱਗੀ । ਇਸ ਦੇ ਨਾਲ ਹੀ ਬਿਜਲੀ ਦੀ ਕਮੀ ਨੂੰ ਪੂਰਾ ਕਰਨ ਲਈ ਅਸੀਂ ਥਾਈਡੈਮ ਨੂੰ ਜਲਦੀ ਤੋਂ ਜਲਦੀ ਸ਼ੁਰੂ ਕਰਨਾ ਚਾਹੁੰਦੇ ਹਾਂ ਜੇਕਰ ਇਹ ਸਾਨੂੰ ਮਿਲ ਜਾਵੇ ਅਤੇ ਇਸ ਦੇ ਨਾਲ ਹੀ ਅਟਾਮਿਕ ਪਾਵਰ ਸਟੇਸ਼ਨ ਨੂੰ ਪੰਜਾਬ ਵਿਚ ਕਾਇਮ ਕਰਨ ਲਈ ਪੂਰੀ ਕੋਸ਼ਿਸ਼ ਜਾਰੀ ਹੈ ਹਾਲਾਂਕਿ ਇਹ ਪਲਾਨ ਵਿਚ ਨਹੀਂ ਪਰ ਤਾਂ ਵੀ ਇਸ ਸਰਕਾਰ ਨੇ ਪੂਰੀ ਕੋਸ਼ਿਸ਼ ਕੀਤੀ ਹੈ ਅਤੇ ਕਰ ਰਹੀ ਹੈ । ਇਸ ਪਲਾਂਟ ਦੀ ਕਾਇਮੀ ਲਈ ਅਜੇ ਸਾਈਟ ਸੀਲੈਕਟ ਨਹੀਂ ਕੀਤੀ ਗਈ । ਇਸ ਸੰਬੰਧ ਵਿਚ ਅਸੀਂ ਸੈਂਟਰ ਨੂੰ ਅਪ੍ਰੋਚ ਕਰ ਰਹੇ ਹਾਂ ਕਿ ਪੰਜਾਬ ਲਈ ਅਟਾਮਿਕ ਪਾਵਰ ਸਟੇਸ਼ਨ ਨੂੰ ਕਾਇਮ ਕਰਨ ਦੀ ਮਨਜ਼ੂਰੀ ਦੇਣ ਤਾਂ ਕਿ ਇਲੈਕਟ੍ਰਿਕ ਦੀ ਸਪਲਾਈ ਦੀ ਕਮੀ ਨੂੰ ਪੂਰਾ ਕੀਤਾ ਜਾ ਸਕੇ । ਬਠਿੰਡਾ ਤੋਂ ਇਲਾਵਾ ਹੋਰ ਦੋ ਥਰਮਲ ਪਲਾਂਟ ਲਗਾਣ ਦਾ ਵਿਚਾਰ ਹੈ ਤਾਂ ਕਿ ਕਮੀ ਨੂੰ ਪੂਰਾ ਕੀਤਾ ਜਾ ਸਕੇ ।

ਇਥੇ ਕੁਝ ਗੱਲਾਂ ਡਾਂਗ ਸਾਹਿਬ ਨੇ ਦੱਸੀਆਂ ਹਨ ਕਿ ਇਸ ਬੋਰਡ ਵਿਚ ਕੁਰਪਸ਼ਨ ਹੈ । ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਦੋ ਦੋ ਇਨਜੀਨੀਅਰ ਇਕੋ ਕੰਮ ਲਈ ਰੱਖੇ ਹੋਏ ਹਨ ਇਸ ਤਰ੍ਹਾਂ ਨਾਲ ਡੁਪਲੀਕੇਸ਼ਨ ਹੋ ਰਹੀ ਹੈ । ਇਸ ਸਬੰਧ ਵਿਚ ਮੈਂ ਅਰਜ਼ ਕਰਾਂ ਕਿ ਐਕਸ. ਈ. ਐਨ. ਕੰਨਸਟ੍ਰਕਸ਼ਨ ਅਤੇ ਐਕਸ. ਈ. ਐਨ. ਕੁਆਪ੍ਰੇਸ਼ਨ ਜੁਦਾ ਜੁਦਾ ਨਹੀਂ ਹੋਣੇ ਚਾਹੀਦੇ ਇਹ ਡਾਂਗ ਸਾਹਿਬ ਨੇ ਮੰਗ ਕੀਤੀ ਹੈ ਅਤੇ ਇਹ ਸੁਝਾਵ ਦਿੱਤਾ ਹੈ ਕਿ ਇਕੱਲੇ ਇਕ ਕੋਲੋਂ ਹੀ ਇਹ ਕੰਮ ਲਿਆ ਜਾਵੇ । ਮੈਂ ਉਨ੍ਹਾਂ ਨੂੰ ਆਪ ਦੀ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਕਈ ਕਿਸਮ ਦੀਆਂ ਐਡਮਨਿਸਟ੍ਰੇਟਿਵ ਡਿਫੀਕਲਟੀਜ਼ ਪੇਸ਼ ਆ ਜਾਣਗੀਆਂ ਜੇਕਰ ਇਹ ਜੁਦਾ ਜੁਦਾ ਨਾ ਰੱਖੇ ਗਏ ।

ਫਿਰ ਡਾਂਗ ਸਾਹਿਬ ਨੇ ਇਥ ਫਲੈਟ ਰੇਟ ਦਾ ਜ਼ਿਕਰ ਕੀਤਾ ਹੈ ਅਤੇ ਉਨ੍ਹਾਂ ਦੇ ਨਾਲ ਹੋਰ ਵੀ ਮੈਂਬਰਾਂ ਨੇ ਇਹ ਕਿਹਾ ਹੈ ਕਿ ਫਲੈਟ ਰੇਟ ਬੰਦ ਹੋਣਾ ਚਾਹੀਦਾ ਹੈ ਅਤੇ ਮੀਟਰ ਸਿਸਟਮ ਲਗਾਣਾ ਚਾਹੀਦਾ ਹੈ, ਇਸ ਨਾਲ ਝਮੇਲੇ ਵਧਦੇ ਹਨ । ਮੈਂ ਇਸ ਸਬੰਧ ਵਿਚ ਇਹ ਅਰਜ਼ ਕਰਾਂਗਾ

ਕਿ ਫਲੈਟ ਰੇਟ ਹਰ ਹਾਲਤ ਵਿਚ ਰੱਖਣਾ ਚਾਹੀਦਾ ਹੈ। ਜੇਕਰ ਫਲੈਟ ਰੇਟ ਨੂੰ ਬੰਦ ਕਰ ਦਿੱਤਾ ਗਿਆ ਅਤੇ ਇਸ ਦੀ ਥਾਂ ਤੇ ਮੀਟਰ ਲਗਾ ਦਿੱਤੇ ਗਏ ਤਾਂ 15 ਪੈਸੇ ਯੂਨਟ ਚਾਰਜ ਕਰਨਾ ਪਵੇਗਾ ਜਿਹੜਾ ਕਿ ਹੁਣ 9 ਪੈਸੇ ਫੀ ਯੂਨਟ ਹੈ। ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਨੂੰ ਨੁਕਸਾਨ ਵਿਚ ਨਹੀਂ ਕੀਤਾ ਜਾ ਸਕਦਾ। ਇਸ ਤਰ੍ਹਾਂ ਮੀਟਰ ਲਗਾ ਕੇ ਜਿਹੜਾ ਨਵਾਂ ਟੇਰਿਫ ਦੁਬਾਰਾ ਵਰਕ ਆਊਟ ਕੀਤਾ ਜਾਵੇ ਤਾਂ ਉਹ ਮਹਿੰਗਾ ਬਣਦਾ ਹੈ ਇਸ ਲਈ ਇਹ ਤਾਂ ਜ਼ਿਮੀਂਦਾਰ ਦੇ ਹਿਤ ਵਿਚ ਹੈ ਕਿ ਫਲੈਟ ਰੇਟ ਹੀ ਰਹਿਣ ਦਿੱਤਾ ਜਾਵੇ। ਅਤੇ ਜਿਹੜੇ ਜ਼ਿਮੀਂਦਾਰ ਹੁਣ ਇਹ ਗੱਲ ਸੋਚ ਰਹੇ ਹਨ ਕਿ ਫਲੈਟ ਰੇਟ ਲਿਆ ਜਾਣ ਦੀ ਥਾਂ ਤੇ ਮੀਟਰ ਸਿਸਟਮ ਕਰ ਦਿੱਤਾ ਜਾਵੇ ਤਾਂ ਉਨ੍ਹਾਂ ਨੂੰ ਫਾਇਦਾ ਹੋਵੇਗਾ ਮੈਂ ਉਨ੍ਹਾਂ ਦੀ ਗਿਆਤ ਲਈ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਮੈਂ ਇਸ ਗੱਲ ਨੂੰ ਵਰਕ ਆਊਟ ਕਰ ਕੇ ਵੇਖ ਲਿਆ ਹੈ ਕਿ ਇਸ ਤਰ੍ਹਾਂ ਜ਼ਮੀਂਦਾਰ ਨੂੰ ਨੁਕਸਾਨ ਹੋਵੇਗਾ। ਇਥੇ ਹੀ ਬਸ ਨਹੀਂ ਅਸੀਂ ਛੇ ਬਲਾਕਾਂ ਵਿਚ ਇਸ ਦੇ ਨਤੀਜਿਆਂ ਨੂੰ ਵਰਕ ਆਊਟ ਕੀਤਾ ਹੈ। ਅਤੇ ਫਿਰ ਜਿਨੇ ਹਾਰਸ ਪਾਵਰ ਦੀ ਮੋਟਰ ਲਗਾਈ ਜਾਵੇ ਉਸ ਨੂੰ ਵੀ ਸਾਹਮਣੇ ਰਖਿਆ ਹੈ ਫਲੈਟ ਰੇਟ ਲਗਾਣ ਨਾਲ ਕੀ ਨੁਕਸਾਨ ਹੁੰਦਾ ਹੈ ਅਤੇ ਪਬਲਿਕ ਨੂੰ ਕਿਥੇ ਤਕ ਫਾਇੰਦਾ ਹੁੰਦਾ ਹੈ। ਅਸੀਂ ਇਸ ਸਰਵੇਖਣ ਵਿਚ ਜੁਲਾਈ ਤੋਂ ਨਵੰਬਰ ਦੇ ਮਹੀਨਿਆਂ ਨੂੰ ਲਿਆ ਹੈ ਤਾਂ ਕਿ ਬਾਰਸ਼ਾਂ ਦਾ ਜਿੰਨਾਂ ਖਿਆਲ ਜ਼ਮੀਂਦਾਰ ਕਰਦੇ ਹਨ ਉਨ੍ਹਾਂ ਨੂੰ ਵੀ ਸਾਹਮਣੇ ਰਖਿਆ ਜਾਵੇ ਕਿਉਂਕਿ ਫਲੈਟ ਰੇਟ ਤਾਂ ਬਾਰਸ਼ਾਂ ਵਿਚ ਵੀ ਲਗਣਾ ਹੈ ਜਦ ਕਿ ਪਾਣੀ ਜ਼ਮੀਂਦਾਰ ਇਸਤੇਮਾਲ ਨਹੀਂ ਕਰਦੇ ਅਤੇ ਮੀਟਰ ਜਿਸ ਨਾਲ ਉਨ੍ਹਾਂ ਦੇ ਆਪਣੇ ਖਿਆਲ ਵਿਚ ਖਰਚ ਘਟ ਆਂਦਾ ਹੈ ਪਰ ਅਸੀਂ ਦੋਹਾਂ ਵਿਚ ਤੁਲਨਾ ਕਰਕੇ ਵੇਖੀ ਹੈ ਅਤੇ ਇਹ ਸਿੱਟਾ ਕੱਢਿਆ ਹੈ ਕਿ 1, 2 ਹਾਰਸ ਪਾਵਰ ਦੀ ਮੋਟਰ ਹੋਵੇ ਤਾਂ 33·6 ਨਵੇਂ ਪੈਸੇ ਨੁਕਸਾਨ ਹੋਇਆ, 3 ਹਾਰਸ ਪਾਵਰ ਤੇ 68·6 ਪੈਸੇ, 5 ਹਾਰਸ ਪਾਵਰ ਦੀ ਮੋਟਰ ਤੇ 60, 7 ਹਾਰਸ ਪਾਵਰ ਤੇ 51·4 ਅਤੇ 10 ਹਾਰਸ ਪਾਵਰ ਤੇ 17·4 ਦਾ ਨੁਕਸਾਨ ਹੁੰਦਾ ਹੈ। ਇਸ ਲਈ ਮੈਂ ਜ਼ਮੀਂਦਾਰ ਭਰਾਵਾਂ ਨੂੰ ਕਹਾਂਗਾ ਕਿ ਫਲੈਟ ਰੇਟ ਤੇ ਉਨ੍ਹਾਂ ਨੂੰ ਫ਼ਾਇਦਾ ਹੁੰਦਾ ਹੈ ਅਤੇ ਗੌਰਮੈਂਟ ਨੂੰ ਨੁਕਸਾਨ ਹੁੰਦਾ ਹੈ। ਇਕ ਸਹੂਲਤ ਮੀਟਰ ਸਿਸਟਮ ਦੀ ਇਹ ਦਸੀ ਗਈ ਕਿ ਜਿਹੜੀ ਕੁਰਪਸ਼ਨ ਸੀ ਉਹ ਚੈਕ ਹੋ ਸਕਦੀ ਹੈ। ਇਹ ਕਿਹਾ ਗਿਆ ਹੈ ਕਿ ਕੁਰਪਸ਼ਨ ਵਧੀ ਹੋਈ ਹੈ ਅਤੇ ਇਸ ਤਰੀਕੇ ਨਾਲ ਚੈਕ ਕੀਤੀ ਜਾ ਸਕਦੀ ਹੈ ਅਤੇ ਮੀਟਰ ਸਿਸਟਮ ਨਾਲ ਕਈ ਤਰ੍ਹਾਂ ਦੀਆਂ ਕੁਰਪਸ਼ਨਾਂ ਹੁੰਦੀਆਂ ਸਨ, ਰੀਡਿੰਗ ਨਹੀਂ ਸੀ ਕੀਤੀ ਜਾਂਦੀ, ਡਾਇਰੈਕਟ ਕੁਨੈਕਸ਼ਨ ਕਰ ਲਏ ਜਾਂਦੇ ਸੀ, ਅਫਸਰ ਮਿਲ ਕੇ ਗਲਤ ਬਿਲ ਤਿਆਰ ਕਰਦੇ ਸਨ ਅਤੇ ਹੋਰ ਕਈ ਤਰ੍ਹਾਂ ਦੀਆਂ ਰਿਸ਼ਵਤਾਂ ਚਲਦੀਆਂ ਸਨ। ਇਹ ਇਸ ਤਰੀਕੇ ਨਾਲ ਖਤਮ ਹੋ ਜਾਣਗੀਆਂ ਜੇਕਰ ਫਲੈਟ ਰੇਟ ਹੀ ਰਹਿਣ ਦਿੱਤਾ ਜਾਵੇ। ਜਿਹੜੀਆਂ ਮੈਂ ਫਿਗਰਜ਼ ਦਿੱਤੀਆਂ ਹਨ ਅਗਰ ਕਿਸੇ ਆਨਰੇਬਲ ਮੈਂਬਰ ਨੂੰ ਇਨ੍ਹਾਂ ਤੇ ਸ਼ੱਕ ਹੋਵੇ ਤਾਂ ਉਹ ਆਪ ਆਣ ਕੇ ਆਪਣੀ ਤਸੱਲੀ ਕਰ ਸਕਦਾ ਹੈ ਅਤੇ ਮੇਰੇ ਨਾਲ ਵਿਸਥਾਰ ਵਿਚ ਡਿਸਕਸ ਕਰ ਸਕਦਾ ਹੈ ਅਤੇ ਮੈਂ ਸਾਬਤ ਕਰ ਦਿਆਂਗਾ ਕਿ ਫਲੈਟ ਰੇਟ ਸਸਤਾ ਹੈ ਮੀਟਰ ਨਾਲੋਂ।

[ਸਿੰਜਾਈ ਅਤੇ ਬਿਜਲੀ ਮੰਤਰੀ]

ਕੁਝ ਮੈਂਬਰਾਂ ਨੇ ਕਿਹਾ ਹੈ ਕਿ ਬਿਜਲੀ ਬੋਰਡ ਵਿਚ, ਇਸ ਦੀ ਵਰਕਿੰਗ ਵਿਚ ਅਤੇ ਡੇ ਟੂ ਡੇ ਐਡਮਨਿਸਟ੍ਰੇਸ਼ਨ ਵਿਚ ਡੀਫੈਕਟ ਹਨ । ਇਹ ਵੀ ਕਿਹਾ ਗਿਆ ਹੈ ਕਿ ਇਸ ਦੇ ਬਹੁਤ ਸਾਰੇ ਅਫਸਰ ਕੁਰਪਟ ਹਨ । ਮੈਂ ਇਹ ਮੰਨਣ ਨੂੰ ਤਿਆਰ ਹਾਂ ਕਿ ਕੁਝ ਆਦਮੀ ਕੁਰਪਟ ਹੋ ਸਕਦੇ ਹਨ ਪਰ ਸਾਰੇ ਕੁਰਪਟ ਨਾ ਹਨ ਤੇ ਨਾ ਹੀ ਹੋ ਸਕਦੇ ਹਨ । ਦੋ ਚਾਰ ਕੁਰਪਟ ਹੋਣ ਤਾਂ ਸਾਰਿਆਂ ਦੇ ਬਾਰੇ ਵਿਚ ਇਸ ਤਰ੍ਹਾਂ ਦੀ ਰਾਏ ਨਹੀਂ ਬਣਾਈ ਜਾ ਸਕਦੀ । (ਵਿਘਨ) ਇਥੇ ਇਹ ਕਿਹਾ ਗਿਆ ਕਿ ਬਿਜਲੀ ਬੋਰਡ ਦੇ ਐਡਮਨਿਸ਼ਟ੍ਰੇਟਿਵ ਮੈਂਬਰ ਜਿਹੜੇ ਸਰਦਾਰ ਬਖਤਾਵਰ ਸਿੰਘ ਹੋਰੀ ਹਨ ਉਹ ਕੁਰਪਟ ਹਨ । ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਤਹਕੀਕਾਤ ਅਸੀਂ ਹਰ ਇਕ ਮੈਂਬਰ ਦੇ ਬਾਰੇ ਵਿਚ ਕਰਨ ਨੂੰ ਤਿਆਰ ਹਾਂ ਜਿਸ ਦੇ ਮੁਤਅਲਿਕ ਇਸ ਤਰ੍ਹਾਂ ਦੀ ਕੋਈ ਗੱਲ ਕਹੀ ਜਾਵੇ ਭਾਵੇਂ ਉਹ ਕਿਸੇ ਵੀ ਔਹਦੇ ਤੇ ਹੋਵੇ ਅਤੇ ਜੇਕਰ ਕੋਈ ਇਲਜ਼ਾਮ ਸਾਬਤ ਹੋਣ ਤਾਂ ਉਸ ਦੇ ਅਗੇਂਸਟ ਐਕਸ਼ਨ ਲੈਣ ਲਈ ਤਿਆਰ ਰਹਾਂਗੇ । (ਪ੍ਰਸ਼ੰਸਾ)

ਪਰ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਕੋਈ ਵੀ ਆਦਮੀ ਜੋ ਨੁਕਾਇਸ ਨੂੰ ਦੂਰ ਕਰਨਾ ਚਾਹੁੰਦਾ ਹੈ, ਬਜਾਏ ਇਸ ਦੇ ਕਿ ਉਹ ਜ਼ਬਾਨੀ ਨੁਕਤਾ ਚੀਨੀ ਕਰੇ ਉਸ ਨੂੰ ਚਾਹੀਦਾ ਹੈ ਕਿ ਸਾਨੂੰ ਸੁਝਾਉ ਦੇਵੇ ਅਸੀਂ ਜਿਹੜੀਆਂ ਵੀ ਕੀਮਤੀ ਰਾਵਾਂ ਹੋਣਗੀਆਂ ਉਨ੍ਹਾਂ ਦੀ ਕਦਰ ਕਰਾਂਗੇ । ਉਹ ਸਾਨੂੰ ਸੁਝਾਉ ਦੇਣ ਕਿ ਕਿਸ ਤਰ੍ਹਾਂ ਕਿਸੇ ਜਗ੍ਹਾ ਤੋਂ ਕੁਰਪਸ਼ਨ ਦੂਰ ਹੋ ਸਕਦੀ ਹੈ ਅਸੀਂ ਗੌਰ ਕਰਾਂਗੇ, ਜਿਥੇ ਜ਼ਰੂਰਤ ਪਈ ਉਨ੍ਹਾਂ ਦੀ ਇਮਦਾਦ ਵੀ ਲਵਾਂਗੇ ।

ਕਮੇਟੀਆਂ ਸਬੰਧੀ ਜਿਹੜਾ ਇਥੇ ਕਿਹਾ ਗਿਆ ਅਸੀਂ ਤਿਆਰ ਹਾਂ ਤੁਸੀਂ ਪਹਿਲਾਂ ਆਪਣ ਸੁਝਾਉ ਦਿਓ ਕਿ ਕਿਸ ਪੱਧਰ ਤੇ ਚਾਹੁੰਦੇ ਹੋ ਡਿਸਟਰਿਕਟ ਲੈਵਲ ਤੇ ਜਾਂ ਤਹਿਸੀਲ ਲੈਵਲ ਤੇ, ਅਸੀਂ ਇਸ ਤਰ੍ਹਾਂ ਦੀਆਂ ਕਮੇਟੀਆਂ ਬਨਾਉਣ ਲਈ ਤਿਆਰ ਹਾਂ, ਪਰ ਤੁਸੀਂ ਸਾਨੂੰ ਆਪਣੇ ਸੁਝਾ ਦਿਓ ਅਸੀਂ ਬੰਦੋਬਸਤ ਕਰਾਂਗੇ । ਤੁਸੀਂ ਕਰਿਟੀਸਾਈਜ਼ ਹੀ ਨਾ ਕਰੋ, ਤੁਸੀਂ ਕੋਈ ਵਜ਼ਨਦਾਰ ਸੁਝਾਉ ਦਿਓ ਤਾਂ ਜੋ ਅਸੀਂ ਉਨ੍ਹਾਂ ਅਨੁਸਾਰ ਡੇ-ਟੂ ਡੇ ਵਰਕਿੰਗ ਕਰ ਸਕੀਏ ।

ਇਥੇ ਆਨਰੇਬਲ ਮੈਂਬਰਜ਼ ਨੇ ਇਹ ਵੀ ਡਿਸਕਸ਼ਨ ਕੀਤੀ ਕਿ ਸਰਕਾਰ ਨੂੰ ਕਾਰਾਂ ਦੇ ਖਰੀਦਣ ਲਈ ਅਤੇ ਹੋਰ ਮਾਡਰਨ ਫੈਸਿਲੇਟੀਜ਼-ਫਲਸ਼ ਅਤੇ ਬਿਜਲੀ ਦੇ ਪੱਖਿਆਂ ਆਦਿ ਤੇ ਬਹੁਤਾ ਖਰਚ ਕਰਨਾ ਨਹੀਂ ਚਾਹੀਦਾ । ਇਹ ਵੀ ਦਲੀਲ ਦਿੱਤੀ ਕਿ ਅਲੈਕਰਿਟ੍ਰਸਟੀ ਬੋਰਡ ਨੁਕਸਾਨ ਦੇ ਵਿਚ ਜਾ ਰਿਹਾ ਹੈ ਐਸੇ ਫਾਲਤੂ ਖਰਚਿਆਂ ਵਿਚੋਂ ਸਰਕਾਰ ਨੂੰ ਬਚਤ ਕਰਨੀ ਚਾਹੀਦੀ ਹੈ । ਪਰ ਮੈਂ ਉਨ੍ਹਾਂ ਨੂੰ ਇਹ ਗੱਲ ਦੱਸ ਦਿਆਂ ਕਿ ਇਸ ਮਹਿਕਮੇ ਦੀ ਐਫੀਸ਼ੈਂਟ ਵਰਕਿੰਗ ਦੇ ਲਈ ਟਰਾਂਸ-ਪੋਰਟ ਦਾ ਪ੍ਰਬੰਧ ਹੋਣਾ ਨਿਹਾਇਤ ਜ਼ਰੂਰੀ ਹੈ । ਜੇਕਰ ਕੋਈ ਨਾਜਾਇਜ਼ ਵਰਤੋਂ ਕਰੇ ਸਾਡੇ ਨੋਟਿਸ ਵਿਚ ਲਿਆਉ ਅਸੀਂ ਐਕਸ਼ਨ ਲਵਾਂਗੇ ਪਰ ਇਹ ਕਹਿਣਾ ਕਿ ਜ਼ਰੂਰਤ ਹੀ ਨਹੀਂ ਇਹ ਮੁਨਾਸਿਬ ਨਹੀਂ ਹੋਵੇਗਾ ।

ਆਖਰ ਵਿਚ ਮੈਂ ਆਪ ਨੂੰ ਇਸ ਗੱਲ ਦਾ ਯਕੀਨ ਦਵਾਉਂਦਾ ਹਾਂ ਕਿ ਜਿਤਨੇ ਵੀ ਇਮ-ਪਰੂਵ ਕਰਨ ਵਾਲੇ ਤੁਹਾਡੇ ਸੁਝਾਉ ਆਏ ਹਨ, ਉਨ੍ਹਾਂ ਤੇ ਜਿਤਨਾ ਵੀ ਵਧ ਤੋਂ ਵਧ ਅਮਲ ਹੋ ਸਕਿਆ ਅਸੀਂ ਧਿਆਨ ਦੇਵਾਂਗੇ ।

**Mr. Deputy Speaker** : The House stands adjourned till 9.00 A. M. on Wednesday, the 2nd April, 1969.

(The Sabba then adjourned till 9.00 A. M. on Wdnesday, the 2nd April, 1969.)

———

# PUNJAB VIDHAN SABHA

## DEBATES

2nd April, 1969

(Morning Sitting)

Vol. I—No. 12

12
श.

## OFFICIAL REPORT

CONTENTS

Wednesday, the 2nd April, 1969



Punjab Vidhan Sabha Secretariat, Chandigarh.

Price : Rs. 3.90

ERRATA

To

PUNJAB VIDHAN SABHA DEBATE

DATED THE 2ND APRIL, 1969

(Morning Sitting)

VOL. I-NO. 12

| Read | For | Page | Line |
|---|---|---|---|
| ਗ਼ੈਰਜ਼ਿਮੇਵਾਰੀ | ਰਗ਼ੈਜ਼ਿਮੇਵਾਰੀ | (12)2 | 3rd from below |
| ਰੋਜ਼ | ਰੇਜ਼ | (12)3 | 2nd from below |
| ਐਪੁਆਇੰਟਮੈਂਟ | ਐਪੁਆਇੰਟਮੈਂਟਮੈਂਟ | (12)6 | 4 |
| ਹੈ | ਨੂੰ | (12)12 | 8th from below |
| caused any obstacle | causedrny obstacale | (12)20 | 8 |
| ਸ੍ਰੀ ਸਪੀਕਰ | ਸ਼ੀ ਸਪੀਕਰ | (12)20 | 13th from below |
| ਇਕ | ਇਟ | (12)24 | 13 |
| Minister | Minisetr | (12)37 | 3 |
| ਸ੍ਰੀ ਬਲਰਾਮ ਦਾਸ ਟੰਡਨ | ਸ੍ਰੀ ਬਲਰਾਮੀ ਦਾਸ ਟੰਡਨ | (12)37 | 11 |
| too | two | (12)38 | 17 |
| ATTENTION | ATRETION | (12)41 | Heading |
| follow | folllow | (12)44 | 24th from below |
| announcement | annoncement | (12)44 | 20th from below |
| compared | comparded | (12)44 | 15th from below |
| HOUSE | HOUSR | (12)45 | Heading |
| apprehended | apprehnded | (12)45 | 20th from below |
| detenues | detenus | (12)52 | 6th from below |
| detenue | detenu | (12)53 | 6 |
| ਕੈਲੀਫ਼ੋਰਨੀਆ | ਚੈਲੀਫ਼ੋਰਨੀਆ | (12)55 | 7th from below |
| ਮਜ਼ਬੂਤ | ਸਜ਼ਬੂਤ | (12 59 | 9th from below |
| ਚੇਅਰਮੈਨ ਸਾਹਿਬ | ਕਅਰਮੈਨ ਸਾਹਿਬ | (12)81 | 6 |
| ਸਰਕਾਰ ਨੇ | ਸਰਕਾਰ ਹੈ | (12)85 | 1 |

# PUNJAB VIDHAN SABHA

Wednesday, the 2nd April, 1969

*The Vidhan Sabha met in the Hall of the Vidhan Bhavan, Sector 1, Chandigarh, at 9.00 a.m. of the Clock. Mr. Speaker (Sardar Darbara Singh) in the Chair,*

---

## STARRED QUESTIONS AND ANSWERS

**Supplementaries to Starred Question No. 163 appearing in the list of Starred Questions for the 1st April, 1969.**

**ਸ਼੍ਰੀ ਸਪੀਕਰ :** ਕਲ੍ਹ ਦੇ ਪ੍ਰਸ਼ਨ ਨੰ : 163 ਦੇ ਸਪਲੀਮੈਂਟਰੀ ਪੁੱਛੇ ਜਾਣਗੇ । (Now supplementaries to starred question No. 163 which was put yesterday will be asked.)

**Sardar Umrao Singh :** On a point of order, Sir.

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਲ੍ਹ ਦੇ ਪ੍ਰਸ਼ਨ ਦਾ ਉਤਰ ਦੇਣਾ ਹੈ ।

(ਸਰਦਾਰ ਉਮਰਾਉ ਸਿੰਘ ਵੀ ਇਸ ਵੇਲੇ ਖੜ੍ਹੇ ਸਨ)

**ਸ਼੍ਰੀ ਸਪੀਕਰ :** ਗਿਲ ਸਾਹਿਬ ਵਿਰੁਧ ਜਿਹੜਾ ਮੈਮੋਰੰਡਮ ਦਿਤਾ ਗਿਆ ਸੀ ਉਸ ਤੇ ਇਨਕੁਆਰੀ ਹੋ ਰਹੀ ਹੈ । ਇਸ ਲਈ ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ । ਉਹ ਸਬ-ਜੁਡਿਸ ਕੇਸ ਬਣ ਗਿਆ ਹੈ । (Enquiry is going on with regard to memorandum submitted against Sardar Lachhman Singh Gill. Therefore that cannot be discussed as now that case is *sub juaice*.)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਮੈਮੋਰੰਡਮ ਵਿਚ ਜੋ ਚਾਰਜਿਜ਼ ਲਗਾਏ ਹਨ ਉਹ ਸਬ-ਜੁਡਿਸ ਹੋ ਸਕਦੇ ਹਨ । ਪਰ ਮੈਮੋਰੰਡਮ ਤਾਂ ਸਬ ਜੁਡਿਸ ਨਹੀਂ ਹੈ । ਚੀਫ ਮਨਿਸਟਰ ਸਾਹਿਬ ਨੇ ਮੈਮੋਰੰਡਮ ਦੀ ਕਾਪੀ ਹਾਊਸ ਵਿਚ ਰਖਣੀ ਸੀ, ਪਰ ਉਹ ਨਹੀਂ ਰਖੀ ਗਈ (ਸ਼ੋਰ) (ਵਿਘਨ)

**ਸਰਦਾਰ ਉਮਰਾਉ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ਇਹ ਮੈਮੋਰੰਡਮ ਪ੍ਰੈਜ਼ੀਡੈਂਟ ਨੂੰ ਸਬਮਿਟ ਕੀਤਾ ਗਿਆ ਸੀ । ਸੈਂਟਰਲ ਗੌਰਮਿੰਟ ਨੇ ਇਨਫਰਮੇਸ਼ਨ ਮੰਗਾਉਣ ਲਈ ਪੰਜਾਬ ਸਰਕਾਰ ਕੋਲ ਭੇਜਿਆ ਹੈ । ਇਹ ਇਕ ਸੀਕਰਿਟ ਡਾਕੂਮੈਂਟ ਹੈ, ਇਸ ਲਈ ਇਸ ਉਤੇ ਹਾਊਸ ਵਿਚ ਬਹਿਸ ਨਹੀਂ ਹੋ ਸਕਦੀ । (ਵਿਘਨ)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ; ਇਹ ਕੋਈ ਸੀਕਰਿਟ ਨਹੀਂ ਹੈ । ਇਸ ਦੇ ਮੁਤੱਲਕ ਸਾਰੀ ਦੁਨੀਆਂ ਜਾਣਦੀ ਹੈ ਅਤੇ ਅਖਬਾਰਾਂ ਵਿਚ ਵੀ ਇਸ ਬਾਰੇ ਬਹੁਤ ਕੁਝ ਛਪ ਚੁਕਾ ਹੈ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਜੇ ਤੁਸੀਂ ਚਾਹੁੰਦੇ ਹੋ ਕਿ ਇਨਕੁਆਰੀ ਠੀਕ ਤਰੀਕੇ ਨਾਲ ਹੋਵੇ ਤਾਂ ਇਸ ਉਤੇ ਡਿਸਕਸ਼ਨ ਨਾ ਕੀਤੀ ਜਾਵੇ। (If the hon. Member wants a proper enquiry in the matter, then it should not be discussed here.)

**ਸਰਦਾਰ ਬਲਵੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਅਸੀਂ ਇਸ ਨੂੰ ਡਿਸਕਸ ਨਹੀਂ ਕਰਨਾ ਚਾਹੁੰਦੇ । ਅਸੀਂ ਤਾਂ ਇਨਫਰਮੇਸ਼ਨ ਇਕੱਠੀ ਕਰਨੀ ਹੈ । ਗੌਰਮਿੰਟ ਦਾ ਇਹ ਫਰਜ਼ ਬਣਦਾ ਹੈ ਕਿ ਮੈਂਬਰਾਂ ਨੂੰ ਜਿਸ ਚੀਜ਼ ਦੀ ਲੋੜ ਹੋਵੇ ਉਸ ਨੂੰ ਹਾਊਸ ਵਿਚ ਲੇ ਕੀਤਾ ਜਾਵੇ । (ਵਿਘਨ) This is my right. This is Sir a privilege of every hon. Member to get information from the Government.

**ਕਾਮਰੇਡ ਸਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੈਂ ਕਲ੍ਹ ਵੀ ਇਹ ਪੁਆਇੰਟ ਆਫ ਆਰਡਰ ਰੇਜ਼ ਕੀਤਾ ਸੀ ਕਿ ਹਾਊਸ ਵਿਚ ਇਹ ਦੱਸਿਆ ਜਾ ਸਕਦਾ ਹੈ ਕਿ ਚਾਰਜਿਜ਼ ਕੀ ਹਨ । 8 10. 12 ਜਿਤਨੇ ਵੀ ਚਾਰਜਿਜ਼ ਹਨ, ਉਹ ਚੀਫ ਮਨਿਸਟਰ ਸਾਹਿਬ ਨੂੰ ਦਸ ਦੇਣੇ ਚਾਹੀਦੇ ਹਨ । ਉਨ੍ਹਾਂ ਦੀ ਕਾਪੀ ਹਾਊਸ ਦੀ ਮੇਜ਼ ਤੇ ਰਖ ਦੇਣੀ ਚਾਹੀਦੀ ਹੈ । ਫਿਰ ਉਹ ਆਖ ਸਕਦੇ ਹਨ ਕਿ ਇਨ੍ਹਾਂ ਬਾਰੇ ਇਨਕੁਆਇਰੀ ਹੋ ਰਹੀ ਹੈ । ਇਸ ਕਰਕੇ ਇਨ੍ਹਾਂ ਬਾਰੇ ਹੋਰ ਕੋਈ ਸਵਾਲ ਨਾ ਪੁਛੋ । ਪਰ ਇਹ ਸਾਡਾ ਰਾਈਟ ਹੈ ਕਿ ਸਾਨੂੰ ਪਤਾ ਲਗੇ ਕਿ ਕਿਹੜੇ ਚਾਰਜਿਜ਼ ਲਗੇ ਹਨ ? (ਵਿਘਨ) (ਸ਼ੋਰ)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਇਹ ਇਕ ਬੜਾ ਪਬਲਿਕ ਇੰਪੋਰਟੈਂਸ ਦਾ ਮਾਮਲਾ ਹੈ । ਇਕ ਫਾਰਮਰ ਚੀਫ ਮਨਿਸਟਰ ਜਨਤਾ ਦਾ 20 ਕਰੋੜ ਰੁਪਿਆ ਖਾ ਗਿਆ ਹੈ । ਇਹ ਹਾਊਸ ਦਾ ਹੱਕ ਹੈ ਕਿ ਉਸ ਨੂੰ ਇਸ ਬਾਰੇ ਪੂਰੀ ਇਨਫਰਮੇਸ਼ਨ ਮਿਲੇ । (ਵਿਘਨ) (ਸ਼ੋਰ)

ਇਸ ਵੇਲੇ ਕਈ ਮੈਂਬਰ ਬੋਲਣ ਲਈ ਖੜ੍ਹੇ ਹੋ ਗਏ)

**ਸਰਦਾਰ ਲਛਮਣ ਸਿੰਘ ਗਿਲ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਹੁਣੇ ਇਕ ਮਨਿਸਟਰ ਸਾਹਿਬ ਨੇ ਜੋ ਕੁਝ......

**ਆਵਾਜ਼ਾਂ :** ਮਨਿਸਟਰ ਨਹੀਂ ਮੈਂਬਰ ।

**ਸਰਦਾਰ ਲਛਮਣ ਸਿੰਘ ਗਿਲ :** ਆਨਰੇਬਲ ਮੈਂਬਰ ਸਰਦਾਰ ਬਲਵੰਤ ਸਿੰਘ ਨੇ ਗਾਲਬਨ ਮੈਨੂੰ ਜੋ ਕੁਝ ਕਿਹਾ ਹੈ ਇਹ ਨਿਹਾਇਤ ਗ਼ੈਰਜ਼ਿਮੇਵਾਰੀ ਨਾਲ ਕਿਹਾ ਹੈ (ਵਿਘਨ) (ਬਹੁਤ ਸ਼ੋਰ) (ਸਰਦਾਰ ਬਲਵੰਤ ਸਿੰਘ ਵਲੋਂ ਵਿਘਨ) ਮੈਨੂੰ ਤੇਰਾ ਵੀ ਪਤਾ ਹੈ ਅਤੇ ਤੇਰੇ ਚੀਫ ਮਨਿਸਟਰ ਦਾ ਵੀ ਪਤਾ ਹੈ । ਮੈਂ ਤੁਹਾਡੀਆਂ ਸਾਰਿਆਂ ਦੀਆਂ ਕਰਤੂਤਾਂ ਜਾਣਦਾ ਹਾਂ । (ਵਿਘਨ)

[ਸਰਦਾਰ ਰਾਜਾ ਸਿੰਘ]

ਖਰੀਦਣੇ ਪੈਂਦੇ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਸਾਹਮਣੇ ਬੈਠੇ ਕਾਂਗਰਸੀ ਵੀਰਾਂ ਨੇ ਜੋ ਗਰੋ ਮੋਰ ਫੂਡ ਦਾ ਨਾਹਰਾ ਲਾਇਆ ਸੀ ਕੀ ਉਨ੍ਹਾਂ ਦੀ ਇਮਦਾਦ ਕਰਨ ਵਿਚ ਇਸ ਪਾਰਟੀ ਨੇ ਕੋਈ ਸਹਾਇਤਾ ਦਿੱਤੀ ? ਮੈਨੂੰ ਅਫ਼ਸੋਸ ਨਾਲ ਇਹ ਗਲ ਕਹਿਣੀ ਪੈਂਦੀ ਹੈ ਕਿ ਇਨ੍ਹਾਂ ਨੇ ਉਸ ਨੂੰ ਮਹਿੰਗੀ ਤੋਂ ਮਹਿੰਗੀ ਚੀਜ਼ ਦੇ ਖਰੀਦਣ ਲਈ ਮਜਬੂਰ ਕੀਤਾ। ਅਸੀਂ ਕਹਿੰਦੇ ਹਾਂ ਕਿ ਕਿਸਾਨ ਤੇ ਹੀ ਇਸ ਮੁਲਕ ਦੀ ਤਰੱਕੀ ਨਿਰਭਰ ਹੈ, ਉਸ ਨੂੰ ਆਲ੍ਹਾ ਕਿਸਮ ਦੇ ਬੀਜ, ਸਸਤੇ ਭਾ ਦੀ ਖਾਦ ਅਤੇ ਟਰੈਕਟਰ ਮਿਲਣੇ ਚਾਹੀਦੇ ਹਨ ਤਦ ਹੀ ਕਿਸਾਨ ਕੁਝ ਤਰੱਕੀ ਕਰ ਸਕਦਾ ਹੈ। ਪਿਛਲੇ ਸਾਲ ਕਿਸਾਨ ਨੂੰ ਮਹਿਜ਼ 20 ਕਰੋੜ ਰੁਪਏ ਕਰਜ਼ੇ ਦੇ ਤੌਰ ਤੇ ਉਪਜ ਨੂੰ ਵਧਾਉਣ ਦੇ ਵਾਸਤੇ ਦਿੱਤੇ ਗਏ ਸੀ ਪਰ ਹੁਣ ਉਸ ਨੂੰ 35 ਕਰੋੜ ਰੁਪਏ ਐਗਰੀਕਲਚਰ ਦੀ ਮਦ ਹੇਠ ਪੰਜਾਬ ਦੀ ਸਰਕਾਰ ਨੇ ਦੇਣਾ ਪ੍ਰਵਾਨ ਕੀਤਾ ਹੈ। ਇਹ ਇਕ ਸ਼ਲਾਘਾ ਯੋਗ ਉਦਮ ਹੈ।

ਇਸ ਬਜਟ ਵਿਚ ਵੀ ਸ਼ਾਮਲ ਇਰੀਗੇਸ਼ਨ ਸਕੀਮ ਦਾ ਜ਼ਿਕਰ ਆਇਆ ਹੈ। ਪਿਛਲੇ ਸਾਲ ਬਜਟ ਵਿਚ 7 ਕਰੋੜ ਸਮਾਲ ਇਰੀਗੇਸ਼ਨ ਸਕੀਮ ਦੇ ਲਈ ਰੱਖਿਆ ਸੀ ਪਰ ਇਸ ਸਾਲ ਇਹ 10 ਕਰੋੜ ਰੁਪਿਆ ਕਰ ਦਿੱਤਾ ਹੈ, ਇਸ ਬਜਟ ਵਿਚ ਹੋਰ ਵੀ ਬੜੀਆਂ ਰਿਆਇਤਾਂ ਕਿਸਾਨ ਨੂੰ ਦੇਣ ਦਾ ਇਲਾਨ ਕੀਤਾ ਹੈ। ਮੈਂ ਆਪਣੀ ਸਰਕਾਰ ਦਾ ਧਿਆਨ ਰੋਪੜ ਵਲ, ਜਿਹੜਾ ਕਿ ਮੇਰਾ ਆਪਣਾ ਜ਼ਿਲ੍ਹਾ ਹੈ, ਦਿਵਾਉਣਾ ਚਾਹੁੰਦਾ ਹਾਂ। ਇਹ ਇਲਾਕਾ ਜ਼ਿਲ੍ਹਾ ਹੁਸ਼ਿਆਰਪੁਰ ਦੀ ਹਦ ਤੋਂ ਲੈਕੇ ਕੋਹ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਨਾਲ ਨਾਲ ਆਉਂਦਾ ਹੈ। ਤੁਸੀਂ ਖੁਦ, ਚੇਅਰਮੈਨ ਸਾਹਿਬ, ਜਾਣਦੇ ਹੋ ਕਿ ਕਿਸ ਤਰ੍ਹਾਂ ਇਹ ਇਲਾਕਾ ਨਦੀਆਂ ਦਾ ਬਰਬਾਦ ਕੀਤਾ ਹੋਇਆ ਹੈ। ਸੁਖਨਾ ਨਦੀ, ਜਦੋਂ ਪੰਜਾਬ ਦੇ ਚੀਫ਼ ਮਨਿਸਟਰ ਸਰਦਾਰ ਪਰਤਾਪ ਸਿੰਘ ਕੈਰੋਂ ਹੁੰਦੇ ਸਨ, ਤਾਂ ਇਸ ਦੀ ਨਾਕਾ ਬੰਦੀ ਕਰਾਈ ਸੀ, ਜਿਸ ਨਾਲ ਕਾਫੀ ਇਲਾਕਾ ਤਬਾਹੀ ਤੋਂ ਬਚ ਗਿਆ ਸੀ ਅਤੇ ਚੰਡੀਗੜ੍ਹ ਦੀ ਖੂਬਸੂਰਤੀ ਵਿਚ ਵਾਧਾ ਵੀ ਹੋਇਆ ਹੈ। ਮੈਂ ਪੰਜਾਬ ਦੀ ਸਰਕਾਰ ਨੂੰ ਕਹਾਂਗਾ ਕਿ ਜੈਨਤੀ ਰਾਓ ਨਦੀ, ਸੀਸਵਾਂ ਨਦੀ ਅਤੇ ਹੋਰ ਇਕ ਦੋ ਐਸੀਆਂ ਨਦੀਆਂ ਹਨ ਜਿਨ੍ਹਾਂ ਨੂੰ ਰੋਕ ਕੇ ਸੁਖਨਾ ਲੇਕ ਵਰਗੇ ਡੈਮ ਬਣਾਏ ਜਾ ਸਕਦੇ ਹਨ, ਜਿਸ ਨਾਲ ਇਸ ਇਲਾਕੇ ਨੂੰ ਸੈਰਾਬ ਕਰਨ ਲਈ ਸਮਾਲ ਇਰੀਗੇਸ਼ਨ ਸਕੀਮਜ਼ ਦੇ ਤਹਿਤ ਕਾਫੀ ਤਰੱਕੀ ਦਿਤੀ ਜਾ ਸਕਦੀ ਹੈ। ਇਹ ਇਲਾਕਾ ਨਦੀਆਂ ਅਤੇ ਨਾਲਿਆਂ ਦਾ ਬਰਬਾਦ ਕੀਤਾ ਹੋਇਆ ਹੈ ਅਤੇ ਪਾਣੀ ਨਾ ਮਿਲਣ ਕਰਕੇ ਰਹਿੰਦੀ ਜ਼ਮੀਨ ਸੋਕੇ ਰਾਹੀਂ ਖਰਾਬ ਹੋ ਜਾਂਦੀ ਹੈ। ਇਸ ਲਈ ਸਰਕਾਰ ਨੂੰ ਏਧਰ ਧਿਆਨ ਦੇਣਾ ਚਾਹੀਦਾ ਹੈ। ਇਕ ਗਲ ਮੈਂ ਇਹ ਅਰਜ਼ ਕਰਨੀ ਹੈ ਉਹ ਇਹ ਹੈ ਕਿ ਫਸਲਾਂ ਨੂੰ ਬਚਾਉਣ ਲਈ ਸਰਕਾਰ ਨੇ ਹਵਾਈ ਜਹਾਜ਼ਾਂ ਦੇ ਰਾਹੀਂ ਪਲੈਨ ਪ੍ਰੋਟੈਕਸ਼ਨ ਸਕੀਮ ਨੂੰ ਅਪਣਾਇਆ ਹੈ। ਇਸ ਸਕੀਮ ਦਾ ਪਹਿਲੀਆਂ ਸਰਕਾਰਾਂ ਵੀ ਪ੍ਰਚਾਰ ਕਰਦੀਆਂ ਰਹੀਆਂ ਹਨ, ਪਰ ਉਹ ਸਾਰੀਆਂ ਕਾਗਜ਼ੀ ਸਕੀਮਾਂ ਹੀ ਬਣ ਕੇ ਰਹਿ ਗਈਆਂ ਹਨ। ਮੈਨੂੰ ਪੂਰੀ ਉਮੀਦ ਹੈ ਕਿ ਇਹ ਸਰਕਾਰ ਜ਼ਰੂਰ ਇਹ ਸਕੀਮ ਰਾਹੀਂ ਕਿਸਾਨ ਦੀ ਫਸਲ ਬਚਾਉਣ ਦਾ ਜ਼ਰੂਰ ਪ੍ਰਬੰਧ ਕਰੇਗੀ। ਇਸ ਦੇ ਨਾਲ ਹੀ ਸੂਬੇ ਦਾ ਕਲਿਆਣ ਹੋਵੇਗਾ ਅਤੇ ਇਕ ਚੰਗੀ ਤਸਵੀਰ ਸੂਬੇ ਦੀ ਸਾਡੇ ਸਾਹਮਣੇ ਆਵੇਗੀ, ਇਸ ਰਾਹੀਂ ਦੇਸ਼ ਦੀ ਭਲਾਈ ਹੋਵੇਗੀ। ਇਹ ਸੂਬਾ ਜਿਹੜਾ ਕਿ ਬਾਰਡਰ ਦਾ ਸੂਬਾ ਹੈ, ਜੇਕਰ ਇਹ ਕਮਜ਼ੋਰ ਹੋ ਗਿਆ ਤਾਂ ਯਕੀਨ ਜਾਣੋ ਸਾਡਾ ਦੇਸ਼ ਵੀ ਕਮਜ਼ੋਰ ਹੋ ਜਾਵੇਗਾ। ਪੰਜਾਬ ਦੇ ਕਿਸਾਨ ਨੂੰ ਜੇਕਰ ਤਕੜਾ ਰੱਖੋਗੇ ਤਾਂ ਹੀ ਇਹ ਦੇਸ਼ ਤਕੜਾ ਹੋਵੇਗਾ। ਇਹ ਕਿਸਾਨ ਦੀ ਹੀ ਹਿੰਮਤ ਹੈ ਜੋ ਸਾਰੇ ਦੇਸ਼ ਨੂੰ ਤਰੱਕੀ ਦੇ ਰਾਹ ਤੇ ਲਿਜਾ ਰਿਹਾ ਹੈ।

ਜਿਥੇ ਤਕ ਜ਼ਮੀਨ ਦਾ ਸਵਾਲ ਹੈ, ਚੇਅਰਮੈਨ ਸਾਹਿਬ, ਇਹ ਦੇਰ ਤੋਂ ਮੰਗ ਚਲੀ ਆ ਰਹੀ ਹੈ ਕਿ ਕਾਂਗ੍ਰਸ ਨੇ ਅਤੇ ਵਡੇ ਜ਼ਿਮੀਂਦਾਰਾਂ ਨੇ ਇਨ੍ਹਾਂ ਨੂੰ ਹਰ ਵਕਤ ਐਕਸਪਲਾਇਟ ਕੀਤਾ ਹੈ। ਵੋਟਾਂ ਤੋਂ ਦੋ ਮਹੀਨੇ ਪਹਿਲਾਂ ਕਾਂਗ੍ਰਸ ਵਾਲੇ ਵੋਟਾਂ ਲੈਣ ਲਈ ਹਰੀਜਨ ਵੋਟਰਾਂ ਤੋਂ ਜ਼ਮੀਨਾਂ ਅਲਾਟ ਕਰਾਉਣ ਲਈ ਦਰਖਾਸਤਾਂ ਲੈ ਜਾਂਦੇ ਸਨ ਪਰ ਜ਼ਮੀਨ ਅਜ ਤਕ ਕਿਸੇ ਨੂੰ ਨਹੀਂ ਦਿਤੀ ਗਈ। ਲਾਲਚ ਤੇ ਵਾਹਦੇ ਸਭ ਝੂਠੇ ਕਰਦੇ ਰਹੇ। ਜ਼ਮੀਨਾਂ ਅਲਾਟ ਕੀਤੀਆਂ ਨਹੀਂ। ਕਾਂਗਰਸ ਵਰਕਰਾਂ ਨੂੰ ਜਾਂ ਉਨ੍ਹਾਂ ਦੇ ਭਰਾ ਭਤੀਜੇ ਨੂੰ ਜਾਂ ਫਿਰ ਇਹ ਐਮ.ਐਲ.ਏਜ਼. ਦੇ ਰਿਸ਼ਤੇਦਾਰਾਂ ਨੂੰ ਜਾਂ ਵਜ਼ੀਰਾਂ ਦੇ ਆਪਣੇ ਆਦਮੀਆਂ ਨੂੰ ਦਿਤੀਆ ਗਈਆਂ। ਜੋ ਆਪ ਹਥੀਂ ਵਾਹੀ ਨਹੀਂ ਕਰਦੇ। ਤੁਸੀਂ, ਚੇਅਰਮੈਨ ਸਾਹਿਬ, ਆਪ ਲਿਸਟ ਕਢਵਾ ਕੇ ਵੇਖ ਲਉ ਕਿ ਅਲਾਟ ਕਰਾਉਣ ਵਾਲੇ ਕੌਣ ਹਨ। ਵਡੇ ਕਾਂਗ੍ਰਸੀਆਂ ਦੇ ਬਾਪ, ਪੁਤ, ਭਤੀਜੇ, ਸਾਲੇ ਆਦਿ ਹਨ ਜਿਨ੍ਹਾਂ ਨੇ ਜ਼ਮੀਨਾਂ ਅਲਾਟ ਕਰਵਾ ਲਈਆਂ। ਅਤੇ ਫਿਰ ਵਡੇ ਜ਼ਿਮੀਂਦਾਰ ਨੇ ਇਨ੍ਹਾਂ ਨਾਲ ਮਿਲ ਕੇ ਆਪਣੀਆਂ ਜ਼ਮੀਨਾਂ ਲਕੋ ਲਈਆਂ ਤੇ ਸਰਪਲਸ ਨਾ ਹੋਣ ਦਿਤੀਆਂ ਜਿਵੇਂ ਮੇਰੇ ਰੋਪੜ ਜ਼ਿਲੇ ਵਿਚ ਕੀਤਾ ਗਿਆ ਹੈ। ਮੈਂ, ਚੇਅਰਮੈਨ ਸਾਹਿਬ, ਕਹਾਂਗਾ ਕਿ ਇਸ ਕਿਸਮ ਦੀ ਹਨੇਰ ਗਰਦੀ ਜੋ ਇਨ੍ਹਾਂ ਨੇ ਪਿਛਲੇ 20 ਸਾਲ ਵਿਚ ਕੀਤੀ ਹੈ, ਉਹ ਹੁਣ ਦੂਰ ਹੋਣੀ ਚਾਹੀਦੀ ਹੈ।

ਜਿਥੋਂ ਤਕ, ਚੇਅਰਮੈਨ ਸਾਹਿਬ, ਪੰਜਾਬ ਦੀ ਉਨਤੀ ਦਾ ਤਅਲੁਕ ਹੈ, ਮੈਂ ਕਹਾਂਗਾ ਕਿ ਪੰਜਾਬ ਦਾ ਕਿਸਾਨ ਜਿਹੜਾ ਸਾਰੇ ਮੁਲਕ ਲਈ ਅਨਾਜ ਪੈਦਾ ਕਰਦਾ ਹੈ, ਭੁੱਖਾ ਮਰਦਾ ਜਾ ਰਿਹਾ ਹੈ ਕਿਉਂ ਜੋ ਉਸ ਦੇ ਉਤੇ ਕਈ ਤਰ੍ਹਾਂ ਦੇ ਨਾਜਾਇਜ਼ ਟੈਕਸ ਲੱਗੇ ਹੋਏ ਹਨ। ਪਰ ਜੇ ਉਸ ਦੀ ਕਮਾਈ ਵੱਲ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਪੰਜਾਬ ਸਰਕਾਰ ਨੇ 1969-70 ਵਿਚ 7.60 ਲੱਖ ਟਨ ਅਨਾਜ ਪੈਦਾ ਕਰਨ ਦਾ ਟੀਚਾ ਰੱਖਿਆ ਸੀ ਪਰ ਇਹ ਪੰਜਾਬ ਦੇ ਕਿਸਾਨ ਦੀ ਹਿੰਮਤ ਹੈ ਕਿ ਉਸ ਨੇ ਮਿਥੇ ਟੀਚੇ ਤੋਂ ਵੀ ਕਿਤੇ ਵਧ ਪੈਦਾਵਾਰ ਕਰਨ ਦਾ ਹੌਸਲਾ ਵਿਖਾਇਆ ਹੈ। ਪਿਛਲੇ ਸਾਲ ਜਿਥੇ 25 ਲੱਖ ਏਕੜ ਜ਼ਮੀਨ ਵਾਹੀਯੋਗ ਬਣਾ ਕੇ ਅਨਾਜ ਪੈਦਾ ਕਰਨ ਦਾ ਟੀਚਾ ਰਖਿਆ ਸੀ ਇਸ ਸਾਲ 30 ਲੱਖ ਏਕੜ ਵਿਚ ਬੀਜੀ ਗਈ ਹੈ।

(**ਇਕ ਆਨਰੇਬਲ ਮੈਂਬਰ :** ਕੀ ਕੋਈ ਮੈਂਬਰ ਆਪਣੀ ਸਪੀਚ ਪੜ੍ਹ ਕੇ ਕਰ ਸਕਦਾ ਹੈ ?)

**ਸ਼੍ਰੀ ਸਭਾਪਤੀ :** ਆਨਰੇਬਲ ਮੈਂਬਰ ਆਪਣੇ ਤਿਆਰ ਕੀਤੇ ਨੋਟਸ ਵੇਖ ਸਕਦਾ ਹੈ ਪਰ, ਸਪੀਚ ਨਹੀ ਪੜ੍ਹ ਸਕਦਾ। (The hon. Member can consult his notes but he cannot read a written speech.)

**ਸਰਦਾਰ ਰਾਜਾ ਸਿੰਘ :** ਤੁਸੀਂ ਵੀ ਰੰਗਰੂਟ ਹੀ ਹੋ, ਪੁਰਾਣੇ ਤਾਂ ਰਬ ਦੀ ਰਜ਼ਾ ਨਾਲ ਆਏ ਹੀ ਨਹੀਂ (ਹਾਸਾ) ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਸਾਲ ਪੰਜਾਬ ਦੀ ਸਰਕਾਰ ਨੇ 30 ਲੱਖ ਏਕੜ ਜ਼ਮੀਨ ਵਾਹੀਯੋਗ ਬਣਾ ਕੇ ਅਨਾਜ ਦੀ ਫਸਲ ਪੈਦਾ ਕਰਨ ਦਾ ਯਤਨ ਕੀਤਾ ਹੈ। ਉਨ੍ਹਾਂ ਦਾ ਇਹ ਉਦਮ ਸ਼ਲਾਘਾ ਯੋਗ ਹੈ। ਇਸ ਤੋਂ ਇਲਾਵਾ 11 ਲੱਖ ਟਨ ਖਾਦ ਵੀ ਪੰਜਾਬ ਦੇ ਕਿਸਾਨ ਨੂੰ ਸਰਕਾਰ ਨੇ ਦਿੱਤੀ ਹੈ। ਮੇਰਾ ਅਰਜ਼ ਕਰਨ ਦਾ ਮਕਸਦ ਇਹ ਹੈ ਕਿ ਜੋ ਐਕੜ ਮਹਿੰਗਾਈ ਦੀ ਪੰਜਾਬ ਦੇ ਕਿਸਾਨ ਨੂੰ ਦਿਨੋ ਦਿਨ ਵਧਦੀ ਜਾ ਰਹੀ ਹੈ, ਇਹ ਨਹੀਂ ਹੋਣੀ ਚਾਹੀਦੀ। ਇਹ ਹਲ ਹੋਣੀ ਚਾਹੀਦੀ ਹੈ। ਮਹਿੰਗੀ ਖਾਦ ਅਤੇ ਮਹਿੰਗੇ ਇੰਪਲੀਮੈਂਟਸ ਵੀ ਉਨ੍ਹਾਂ ਨੂੰ

ਨਹੀਂ ਹੈ । ਤੁਸੀਂ ਮੈਨੂੰ ਹਫ਼ਤੇ ਤਕ ਦਾ ਟਾਈਮ ਦਿਉ ਮੈਂ ਕਾਪੀ ਹਾਊਸ ਦੀ ਮੇਜ਼ ਤੇ ਲੇ ਕਰ ਦਿਆਂਗਾ ।

**ਸ਼੍ਰੀ ਸਪੀਕਰ :** ਠੀਕ ਹੈ । (All right.)

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ ਇਹ ਬੜਾ ਇੰਪੋਰਟੈਂਟ ਸਵਾਲ ਹੈ, ਇਸ ਲਈ ਇਸ ਤੇ ਸਪਲੀਮੈਂਟਰੀ ਹੋਣੇ ਚਾਹੀਦੇ ਹਨ । (ਵਿਘਨ]

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਕਲ੍ਹ ਤੁਸੀਂ ਰੂਲ 45 ਦੇ ਤਹਿਤ ਆਰਡਰ ਕੀਤਾ ਸੀ । ਰੂਲ 45 ਵਿਚ ਤਾਂ ਲਿਖਿਆ ਹੈ ਕਿ ਜਿਨ੍ਹਾਂ ਸਵਾਲਾਂ ਦੇ ਜਵਾਬ ਨਹੀਂ ਦਿਤੇ ਜਾ ਸਕਣਗੇ ਉਨ੍ਹਾਂ ਨੂੰ "ਫੋਰਥਵਿਦ" ਹਾਊਸ ਦੀ ਟੇਬਲ ਤੇ ਲੇ ਕਰ ਦਿਤਾ ਜਾਵੇਗਾ । ਪਰ ਸਾਨੂੰ ਹਾਲੇ ਤਕ ਉਨ੍ਹਾਂ ਦੇ ਜਵਾਬ ਨਹੀਂ ਮਿਲੇ ।

**ਉਦਯੋਗ ਮੰਤਰੀ :** (ਬੈਠੇ ਬੈਠੇ ਹੀ) ਮਿਲ ਜਾਣਗੇ । ਇਕ ਦਮ ਨਹੀਂ, ਕੁਝ ਦਿਨਾਂ ਤਕ ਮਿਲ ਜਾਣਗੇ ।

---

## Labour Courts

*131. **Comrade Dana Ram** : Will the Minister for Finance be pleased to state :

(a) the number of Labour Courts in the State at present togetherwith their headquarters;

(b) whether it is a fact that the State Government decided to have another Labour Court at Ludhiana sometime ago; if so, the steps so far taken to implement this decision;

(c) the reasons for which the Labour Court has not yet started functioning there ?

**ਸ਼੍ਰੀ ਕ੍ਰਿਸ਼ਨ ਲਾਲ :**

(ੳ) ਇਸ ਰਾਜ ਵਿਚ ਇਕ ਇੰਡਸਟਰੀਅਲ ਟ੍ਰਿਬਿਊਨਲ, ਚੰਡੀਗੜ੍ਹ ਵਿਖੇ ਹੈ ਅਤੇ ਇਕ ਲੇਬਰ ਕੋਰਟ, ਜਲੰਧਰ ਵਿਖੇ ਹੈ ।

(ਅ ਅਤੇ ੲ) ਹਾਂ ਜੀ, ਸਰਕਾਰ ਨੇ ਮਾਰਚ, 1968 ਵਿਚ 6 ਮਹੀਨਿਆਂ ਲਈ ਲੁਧਿਆਣਾ ਵਿਖੇ ਇਕ ਵਾਧੂ ਲੇਬਰ ਕੋਰਟ ਸਥਾਪਤ ਕਰਨ ਦਾ ਫੈਸਲਾ ਕੀਤਾ ਸੀ । ਪਰ ਮਿਆਦ ਥੋੜ੍ਹੀ ਹੋਣ ਕਾਰਨ ਪਰੀਜ਼ਾਈਡਿੰਗ ਅਫਸਰ ਦੀ ਆਸਾਮੀ ਲਈ ਯੋਗ ਵਿਅਕਤੀ ਨਹੀਂ ਮਿਲ ਸਕਿਆ ਸੀ । ਇਸ ਵਿਸ਼ੇ ਤੇ ਮੁੜ ਵਿਚਾਰ ਕੀਤਾ ਹੈ । ਸਰਕਾਰ ਲੇਬਰ ਕੋਰਟ, ਲੁਧਿਆਣਾ ਵਿਖੇ ਸਥਾਈ ਤੌਰ ਤੇ ਸਥਾਪਤ ਕਰਨ ਵਾਸਤੇ ਵਿਚਾਰ ਕਰ ਰਹੀ ਹੈ ।

**ਕਾਮਰੇਡ ਸਤ ਪਾਲ ਡਾਂਗ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਟੈਨਿਉਰ ਬੜਾ ਥੋੜਾ ਸੀ । ਕੀ ਮਨਿਸਟਰ ਸਾਹਿਬ ਦਸਣਗੇ ਕਿ ਲੇਬਰ ਕੋਰਟ ਐਰ ਇੰਡਸਟ੍ਰੀਅਲ ਟਰੀਬਿਊਨਲ ਜੋ ਬਣੇ ਉਨ੍ਹਾਂ ਦੇ ਇਕ ਸੈਕਸ਼ਨ ਨੂੰ ਛੱਡ ਕੇ ਕਦੇ ਕਿਸੇ ਪ੍ਰੀਜ਼ਾਈਡਿੰਗ ਅਫ਼ਸਰ ਦੀ ਐਪੁਆਇੰਟਮੈਂਟਮੈਂਟ ਸਾਲ ਤੋਂ ਵਧ ਨਹੀਂ ਕੀਤੀ ਗਈ ।

**ਵਿੱਤ ਮੰਤਰੀ :** ਜੇ ਬੰਦੇ ਨਾ ਲਭਣ ਤਾਂ ਕੀ ਕੀਤਾ ਜਾਏ । ਪੋਸਟ ਐਡਵਰਟਾਈਜ਼ ਕਰਾਈ ਪਰ ਕਿਸੇ ਦਾ ਜਵਾਬ ਨਹੀਂ ਆਇਆ । ਛੇ ਮਹੀਨੇ ਵਾਸਤੇ ਕੋਈ ਸੂਟੇਬਲ ਕੈਂਡੀਡੇਟ ਆਉਣ ਨੂੰ ਤਿਆਰ ਨਹੀਂ । ਪਰਮਾਨੈਂਟ ਬੇਸਿਜ਼ ਤੇ ਮਿਲ ਜਾਏ ਤਾਂ ਲੇਬਰ ਕੋਰਟ ਸਟਾਰਟ ਹੋ ਜਾਏ ।

**ਸਰਦਾਰ ਕਿਰਪਾਲ ਸਿੰਘ :** ਲੇਬਰ ਕੋਰਟਸ ਵਿਚ ਆਉਣ ਵਾਲੀਆਂ ਅਰਜ਼ੀਆਂ ਦੀ ਕਿੰਨੀ ਤਾਦਾਦ ਹੈ ਅਤੇ ਇਹ ਕਿੰਨੇ ਚਿਰ ਤੋਂ ਪੈਂਡਿੰਗ ਪਈਆਂ ਹਨ ?

**ਵਿੱਤ ਮੰਤਰੀ :** ਨੋਟਿਸ ਦੇ ਦਿਉ । ਜਵਾਬ ਦੇ ਦਿਆਂਗੇ ।

**ਸਾਥੀ ਰੂਪ ਲਾਲ :** ਮਨਿਸਟਰ ਸਾਹਿਬ ਨੇ ਕਿਹਾ ਕਿ ਛੇ ਮਹੀਨੇ ਵਾਸਤੇ ਆਉਣ ਨੂੰ ਕੋਈ ਤਿਆਰ ਨਹੀਂ । ਜੇ ਇਨ੍ਹਾਂ ਦੇ ਨਿਗਾਹ ਵਿਚ ਕੋਈ ਨਹੀਂ ਅਤੇ ਅਸੀਂ ਕੋਈ ਲੈ ਆਈਏ ਤਾਂ ਕੀ ਇਹ ਉਸਨੂੰ ਰਖ ਲੈਣਗੇ

**ਕਾਮਰੇਡ ਬਾਬੂ ਸਿੰਘ ਮਾਸਟਰ :** ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਐਡਵਰਟਾਈਜ਼-ਮੈਂਟ ਕੀਤੀ ਅਤੇ ਬੜੀ ਕੋਸ਼ਿਸ਼ ਕੀਤੀ । ਇਹ ਦਸਿਆ ਜਾਵੇ ਕਿ ਕਿੰਨੀ ਦਫ਼ਾ ਐਡਵਰਟਾਈਜ਼ਮੈਂਟ ਕੀਤੀ ਅਤੇ ਕੀ ਕੋਈ ਵੀ ਐਪਲੀਕੇਸ਼ਨ ਨਹੀਂ ਆਈ ?

**ਵਿੱਤ ਮੰਤਰੀ :** ਇਕ ਵਿਅਕਤੀ ਨੇ ਆਉਣ ਲਈ ਰਜ਼ਾਮੰਦੀ ਜ਼ਾਹਿਰ ਕੀਤੀ ਸੀ, ਪਰ ਉਸ ਨੇ ਵੀ ਕਿਹਾ ਕਿ ਉਹ 6 ਮਹੀਨੇ ਵਾਸਤੇ ਆਉਣ ਲਈ ਤਿਆਰ ਨਹੀਂ ।

**ਸਰਦਾਰ ਉਮਰਾਉ ਸਿੰਘ :** ਚੰਡੀਗੜ੍ਹ ਵਿਚ ਲੇਬਰ ਕੋਰਟ ਕਿਉਂ ਰਖੀ ਗਈ ਹੈ ।

(No reply)

**ਸਰਦਾਰ ਲਛਮਣ ਸਿੰਘ ਗਿੱਲ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਕੀ ਕੋਈ ਐਸੀ ਪਾਲਿਸੀ ਵੀ ਹੈ ਕਿ ਰਿਟਾਇਰਡ ਆਦਮੀਆਂ ਨੂੰ ਇਸ ਪੋਸਟ ਤੇ ਰਖਿਆ ਗਿਆ ? ਕੀ ਗੌਰਮਿੰਟ ਇਸ ਗੱਲ ਲਈ ਤਿਆਰ ਹੈ ਕਿ ਪਰਮਾਨੈਂਟ ਸਰਵਿਸਿਜ਼ ਵਿਚੋਂ ਪਰਮਾਨੈਂਟ ਆਦਮੀ ਰਖੇ ਜਾਣ ?

**ਵਿੱਤ ਮੰਤਰੀ :** ਕੁਆਲੀਫਿਕੇਸ਼ਨ ਪਰੇਸਕਰਾਈਬਡ ਹਨ । ਜਿਹੜਾ ਆਦਮੀ ਕੁਆਲੀ-ਫਾਈਡ ਹੋਵੇ, ਕੰਮ ਕਰ ਸਕਦਾ ਹੋਵੇ, ਉਹੀ ਆਦਮੀ ਹੀ ਰਖਿਆ ਜਾ ਸਕਦਾ ਹੈ । ਯੂ. ਪੀ. ਦੇ ਵਿਚ ਐਕਸਪੇਰੀਮੈਂਟ ਕਰ ਰਹੇ ਹਨ ਕਿ ਪਰਮਾਨੈਂਟ ਕਾਡਰ ਵਿਚੋਂ ਲਿਆ ਜਾਵੇ । ਅਸੀਂ ਵੀ ਯੂ. ਪੀ ਦੇ ਐਕਸਪੇਰੀਮੈਂਟ ਨੂੰ ਕਨਸਿਡਰ ਕਰ ਰਹੇ ਹਾਂ । ਜੇ ਕੋਈ ਇਥੇ ਸੁਝਾਉ ਦੇਵੇਗਾ ਤਾਂ ਉਸ ਨੂੰ ਵੀ ਵਿਚਾਰ ਲਿਆ ਜਾਵੇਗਾ ।

**ਸਰਦਾਰ ਲਛਮਣ ਸਿੰਘ ਗਿੱਲ :** ਮੇਰਾ ਤਾਂ ਸਵਾਲ ਹੀ ਹੋਰ ਹੈ । ਮੈਂ ਪੁਛਿਆ ਸੀ ਕਿ ਕੀ ਇਹ ਗੌਰਮਿੰਟ ਇਸ ਪਾਲਿਸੀ ਨੂੰ ਐਡਾਪਟ ਕਰਨ ਨੂੰ ਤਿਆਰ ਹੈ ਕਿ ਪਰਮਾਨੈਂਟ ਸਰਵਿਸਿਜ਼ ਵਿਚੋਂ ਪਰਮਾਨੈਂਟ ਆਦਮੀ ਲਗਾਏ ਜਾਣ ਬਜਾਏ ਇਸ ਦੇ ਕਿ ਨਵੇਂ ਜਾਂ ਰਿਟਾਇਰਡ ਆਦਮੀ ਰਖੇ ਜਾਣ ਦੇ ?

**ਵਿੱਤ ਮੰਤਰੀ :** ਯੂ, ਪੀ· ਦਾ ਐਕਸਪੈਰੀਮੈਂਟ ਇਹੀ ਹੈ । ਉਥੇ ਪਰਮਾਨੈਂਟ ਸਰਵਿਸਿਜ਼ ਵਿਚੋਂ ਲੈ ਲੈਂਦੇ ਹਨ । ਮੈਂ ਤਾਂ ਤੁਹਾਡਾ ਹਾਂ ਵਿਚ ਜਵਾਬ ਦਿਤਾ ਹੈ ।

**ਸਰਦਾਰ ਗੁਰਬੰਤਾ ਸਿੰਘ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹੋ ਜਿਹੇ ਅਫ਼ਸਰ ਨਹੀਂ ਮਿਲੇ । ਕੀ ਮਨਿਸਟਰ ਸਾਹਿਬ ਦਸਣਗੇ ਕਿ ਕੁਝ ਅਫਸਰ ਜਿਹੜੇ ਕਿ ਬੜੇ ਕੁਆਲੀਫਾ-ਈਡ ਸਨ, ਇਨ੍ਹਾਂ ਪਾਸ ਆਏ ਕਿ ਸਾਨੂੰ ਲਾ ਦਿਉ, ਪਰ ਉਨ੍ਹਾਂ ਨੂੰ ਰਿਫੀਊਜ਼ ਕੀਤਾ ਗਿਆ ?

**ਵਿੱਤ ਮੰਤਰੀ :** ਮੈਨੂੰ ਕੁਝ ਪਤਾ ਨਹੀਂ । ਤੁਸੀਂ ਇਨਫਰਮੇਸ਼ਨ ਦੇ ਦਿਉ, ਇਨਕੁਆਰੀ ਕਰਾ ਦਿਆਂਗੇ ।

**ਕਾਮਰੇਡ ਸਤਪਾਲ ਡਾਂਗ :** ਇਕ ਪਾਸੇ ਇਨ੍ਹਾਂ ਨੂੰ ਅਫ਼ਸਰ ਨਹੀਂ ਲਭਦੇ ਲੇਬਰ ਕੋਰਟ ਲਈ । ਪਰ ਬਖਸ਼ੀ ਮਨੋਹਰ ਸਿੰਘ ਨੂੰ ਇਸ ਕਰਕੇ ਨਹੀਂ ਲਾਇਆ ਗਿਆ ਕਿ ਉਨ੍ਹਾਂ ਨੇ ਮੈਜਿਸਟਰੇਟ ਦੇ ਕਹਿਣ ਉਤੇ, ਜਿਹੜਾ ਕਿ ਦਫਤਰ ਉਹਦੀ ਕੋਠੀ ਵਿਚ ਸੀ, ਉਸ ਨੂੰ ਖਾਲੀ ਕਰਨ ਤੋਂ ਇਨਕਾਰ ਕਰ ਦਿਤਾ ।

**ਵਿੱਤ ਮੰਤਰੀ :** ਨੋਟਿਸ ਦੇ ਦਿਉ ਪਤਾ ਕਰ ਲਵਾਂਗੇ ।

**ਚੌਧਰੀ ਸੁੰਦਰ ਸਿੰਘ :** ਕੀ ਗੌਰਮਿੰਟ ਨੂੰ ਇਲਮ ਹੈ ਕਿ ਦੋ ਲੇਬਰ ਟਰੀਬਿਊਨਲ ਮੁਕਰਰ ਕਰਨ ਦੀ ਤਜਵੀਜ਼ ਹੈ ?

**ਵਿੱਤ ਮੰਤਰੀ :** ਸੈਪਰੇਟ ਨੋਟਿਸ ਦੇ ਦਿਉ । ਪਤਾ ਕਰ ਲਵਾਂਗੇ ।

**ਡਾਕਟਰ ਅਮੀਰ ਸਿੰਘ ਕਲਕਟ :** ਪੀ· ਸੀ. ਐਸ. ਅਫਸਰ ਸਰਪਲਸ ਹਨ । ਕੀ ਇਹ ਅਫ਼ਸਰ ਇਥੇ ਨਹੀਂ ਲਗ ਸਕਦੇ ?

**ਵਿੱਤ ਮੰਤਰੀ :** ਇਹ ਪੀ· ਸੀ· ਐਸ· ਦੀ ਪੋਸਟ ਨਹੀਂ ਹੈ ।

**ਕਾਮਰੇਡ ਸੱਤਪਾਲ ਡਾਂਗ :** ਕਿਉਂਕਿ ਲੇਬਰ ਕੋਰਟ ਦੇ ਕੋਲ ਐਡਜੂਡੀਕੇਸ਼ਨ, ਬੋਨਸ ਆਦਿ ਦੇ ਲਖਾਂ ਰੁਪਏ ਦੇ ਕੇਸਿਜ਼ ਇਨਵਾਲਵਡ ਹੁੰਦੇ ਹਨ, ਇਸ ਲਈ ਇਸ ਪੋਸਟ ਤੇ ਹਾਈ ਕੋਰਟ ਦੇ ਜੱਜ ਤੋਂ ਇਲਾਵਾ ਹੋਰ ਕੋਈ ਨਹੀਂ ਹੋਣਾ ਚਾਹੀਦਾ ?

**ਵਿੱਤ ਮੰਤਰੀ :** ਹਾਈ ਕੋਰਟ ਦਾ ਜੱਜ ਕੋਈ ਮਿਲ ਨਹੀਂ ਰਿਹਾ । ਅਸੀਂ ਉਨ੍ਹਾਂ ਨੂੰ ਰਖਣ ਨੂੰ ਤਿਆਰ ਹਾਂ ।

**ਸਰਦਾਰ ਦਰਸ਼ਨ ਸਿੰਘ ਕੇ. ਪੀ: :** ਕੀ ਮਨਿਸਟਰ ਸਾਹਿਬ ਦਸਣਗੇ ਕਿ ਲੇਬਰ ਕੋਰਟਾਂ ਵਿਚ ਐਮਪਲਾਈਜ਼ ਦੇ ਮੁਕੱਦਮੇ ਹਨ ? ਕੋਈ ਜੱਜ ਨਾ ਲਾਉਣ ਕਾਰਣ ਕੀ ਵਜ੍ਹਾ ਕਿ ਉਹ ਐਨੀ ਦੇਰ ਸਫ਼ਰ ਕਰਨ ।

**ਵਿੱਤ ਮੰਤਰੀ :** ਕਿਸੇ ਦੀ ਐਪੁਆਇੰਟਮੈਂਟ ਨਾ ਹੋਣ ਕਾਰਣ ਕੰਮ ਏਰੀਅਰਜ਼ ਵਿਚ ਪਿਆ ਹੋਇਆ ਹੈ । ਕੰਮ ਸਟਾਫ ਹੋਇਆ ਹੋਇਆ ਹੈ । ਕਿਸੇ ਮੁਕੱਦਮੇ ਦਾ ਫੈਸਲਾ ਨਹੀਂ ਹੋ ਰਿਹਾ ।

---

**Complaint from Shri Sajjan Singh Margindpuri, Ex-M. L. A.**

*142. **Sardar Kirpal Singh :** Will the Chief Minister be pleased to state ;

(a) whether it is a fact that S. Sajjan Singh Margindpuri Ex- M. L. A. village Margindpura, Tehsil Patti, District Amritsar made a complaint to the Chief Secretary to Government, Punjab, vide letter No. 310, dated 18.10.1968 under registered post, which was received by him vide his acknowledgement dated 28.10.1968.

(b) the details of the allegations made in the said complaint;

(c) whether any enquiry has been held in connection with the said allegations, if so, the result thereof and the action taken thereon;

(d) if the reply to part (c) above be in the negative, the reasons therefor ?

**ਸਰਦਾਰ ਗੁਰਨਾਮ ਸਿੰਘ :**

(ਏ) ਹਾਂ ਜੀ ।

(ਬੀ) ਸ਼੍ਰੀ ਸੱਜਣ ਸਿੰਘ ਮਰਗਿੰਦਪੁਰੀ ਨੇ ਇਹ ਲਿਖਿਆ ਸੀ ਕਿ ਸ਼੍ਰੀ ਹਰੀ ਸਿੰਘ ਕਦੇ ਵੀ ਆਈ. ਐਨ. ਏ. ਵਿਚ ਭਰਤੀ ਨਹੀਂ ਹੋਏ, ਇਸ ਲਈ ਉਹ ਰਾਜਸੀ ਪੀੜਤ ਨਹੀਂ ਹਨ । ਅੱਗੇ ਉਨ੍ਹਾਂ ਲਿਖਿਆ ਸੀ ਕਿ ਉਹ ਪੰਜਾਬ ਰੋਡਵੇਜ਼, ਅੰਮ੍ਰਿਤਸਰ ਵਿਚ ਇਕ ਡਰਾਈਵਰ ਦੇ ਤੌਰ ਤੇ ਕੰਮ ਕਰ ਰਿਹਾ ਹੈ ਅਤੇ 200/– ਰੁਪਏ ਮਾਹਵਾਰ ਤਨਖਾਹ ਲੈ ਰਿਹਾ ਹੈ ।

(ਸੀ) ਹਾਂ, ਜੀ । ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਤੋਂ ਪੁੱਛ ਪੜਤਾਲ ਕਰਨ ਤੇ ਇਹ ਪਤਾ ਲਗਿਆ ਸੀ ਕਿ ਸ੍ਰੀ ਹਰੀ ਸਿੰਘ, ਪੰਜਾਬ ਰੋਡਵੇਜ਼ ਵਿਚ ਡਰਾਇਵਰ ਦੇ ਤੌਰ ਤੇ ਕੰਮ ਕਰ ਰਿਹਾ ਹੈ । ਇਸ ਲਈ ਉਸ ਦੀ ਮਾਲੀ ਸਹਾਇਤਾ ਬੰਦ ਕਰ ਦਿਤੀ ਗਈ ਸੀ । ਪਹਿਲਾਂ ਦਿਤੀ ਹੋਈ ਰਕਮ ਉਸ ਤੋਂ ਵਾਪਸ ਲਈ ਜਾ ਰਹੀ ਹੈ ।

(ਡੀ) (ਸੀ) ਦੇ ਉੱਤਰ ਅਨੁਸਾਰ, ਪ੍ਰਸ਼ਨ ਹੀ ਪੈਦਾਂ ਨਹੀਂ ਹੁੰਦਾ ।

[(a) Yes.

(b) Shri Sajjan Singh Margindpuri mentioned that Shri Hari Singh had never joined the I. N. A. and, therefore, he was not a Political Sufferer, it was further mentioned that he was serving as a Driver in the Punjab Roadways, Amritsar, at a salary of Rs. 200 P. M.

(c) Yes. From the enquiries made from the Deputy Commissioner, Amritsar, it was revealed that Shri Hari Singh was working as a Driver in the Punjab Roadways. His financial assistance was thus stopped. The amount already paid to him is also being recovered from him,

(d) In view of the reply under (a) above, question does not arise.

---

## STARRED QUESTION NO. 55

**Mr. Speaker :** Extension has been applied for in respect of starred question No. 55

---

## *STARRED QUESTION NO. 152

**Mr. Speaker :** Extension has been applied for in respect of starred question No. 152.

**ਕਾਮਰੇਡ ਸਤਪਾਲ ਡਾਂਗ :** ਮੁਕੱਦਮੇ ਦੀ ਕਾਪੀ ਮੇਜ਼ ਤੇ ਰਖ ਦਿਤੀ ਜਾਏ । ਇਸ ਵਿਚ ਐਕਸਟੈਂਸ਼ਨ ਦੀ ਕੀ ਲੋੜ ਹੈ । ਫਾਈਲ ਤੋਂ ਕਢ ਕੇ ਮੇਜ਼ ਤੇ ਰਖ ਦੇਣੀ ਹੈ ।

**चौधरी बलबीर सिंह :** प्वायंट आफ आर्डर, सर । यह जिस सवाल के बारे में ऐक्सटैनशन मांगी गई है, यही सवाल सरदार गुरनाम सिंह जी जब यह आपोज़ीशन के लीडर थे तो इन्होंने उस वक्त की सरकार को किया था। इस से ऐक्सटैनशन का सवाल ही पैदा नहीं होता । सिर्फ मुकद्दमे की कापी मेज़ पर रखनी है ।

**ਸ੍ਰੀ ਸਪੀਕਰ :** 17 ਤਾਰੀਖ ਦੇ ਨੇੜੇ ਤੇੜੇ ਜ਼ਰੂਰ ਆ ਜਾਏਗਾ । (The reply is sure to be received near about the 17th instant.)

---

*Starred questions Nos. 55, 152 and their replies appear in the Debate dated 16.4.1969.

**Low Yield of Paddy Crop in the Area of Sub-Tehsil Mukerian**

*151. **Chaudhri Kewal Krishan** : Will the Chief Minister be pleased to state whether the yield of paddy crop has fallen in the area of sub-Tehsil Mukerian Irrigated by Shah Canal, if so, to what extent it has fallen together with the reasons therefor and the means being adopted by the Government to check the same ?

**ਸਰਦਾਰ ਗੁਰਨਾਮ ਸਿੰਘ** : ਹਾਂ ਜੀ । ਫਸਲ ਆਮ ਦਾ 70% ਸੀ । ਇਸ ਘਾਟੇ ਦਾ ਕਾਰਨ ਸ਼ਾਹ ਨਹਿਰ ਵਿਚ ਪਾਣੀ ਦੀ ਕਮੀ, ਵਰਖਾ ਦਾ ਨਾ ਹੋਣ ਕਰਕੇ ਸੀ । ਅਜੇਹੀ ਹਾਲਤ ਨੂੰ ਦੁਬਾਰਾ ਹੋਣ ਤੋਂ ਰੋਕਣ ਲਈ (ਜੇਕਰ ਇਹ ਤਕਨੀਕੀ ਤੌਰ ਤੇ ਸੰਭਵ ਹੋਇਆ) ਤਾਂ ਸਿੰਚਾਈ ਵਿਭਾਗ ਨੂੰ ਇਸ ਨਹਿਰ ਦਾ ਹੈੱਡਵਰਕਸ ਪੱਕਾ ਬਣਾਉਣ ਲਈ ਕਿਹਾ ਜਾਵੇਗਾ ।

(Yes Sir : The crop was 70% of the normal. The fall in crop yield was due to shortage of water in Shah Canal, due to failure of rains. To avoid recurrence of such a situation, the Irrigation Department will be approached to construct pucca head works, if considered technically possible.)

**ਚੌਧਰੀ ਕੇਵਲ ਕ੍ਰਿਸ਼ਨ** : ਇਸ ਨਹਿਰ ਵਿਚ ਇਹ ਜਿਹੜਾ ਪਾਣੀ ਆਉਂਦਾ ਹੈ ਇਹ ਬਾਰਿਸ਼ਾਂ ਦਾ ਹੀ ਹੁੰਦਾ ਹੈ ਅਤੇ ਜਿਸ ਵਕਤ ਬਾਰਿਸ਼ ਨਹੀਂ ਹੁੰਦੀ ਤਾਂ ਪਾਣੀ ਘਟ ਜਾਂਦਾ ਹੈ । ਇਸ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ ।

**ਕੈਪਟਨ ਰਤਨ ਸਿੰਘ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਹ ਜਿਹੜੀ ਸ਼ਾਹ ਨਹਿਰ ਹੈ, ਇਸ ਨੂੰ 1970 ਤੱਕ ਪੈਰੀਨੀਅਲ ਬਣਾ ਦਿਤਾ ਜਾਵੇਗਾ ?

**ਮੁੱਖ ਮੰਤਰੀ** : ਇਸ ਦੇ ਬਾਰੇ ਨੋਟਿਸ ਦੇ ਦਿਉ ।

**ਚੌਧਰੀ ਕੇਵਲ ਕ੍ਰਿਸ਼ਨ** : ਉਸ ਨਹਿਰ ਤੇ ਕੋਈ ਡੈਮ ਹੈ ਨਹੀਂ, ਕੀ ਮੰਤਰੀ ਸਾਹਿਬ ਇਹ ਦਸਣਗੇ ਕਿ ਉਸ ਨਹਿਰ ਵਿਚ ਪਾਣੀ ਕਿਸ ਤਰ੍ਹਾਂ ਆਉਂਦਾ ਹੈ ?

**ਮੁੱਖ ਮੰਤਰੀ** : ਜਿਸ ਤਰ੍ਹਾਂ ਦੂਜੀਆਂ ਨਹਿਰਾਂ ਦਾ ਆਉਂਦਾ ਹੈ । (ਹਾਸਾ)

**ਚੌਧਰੀ ਕੇਵਲ ਕ੍ਰਿਸ਼ਨ** : ਉਸ ਨਹਿਰ ਵਿਚ ਬਰਸਾਤ ਦਾ ਪਾਣੀ ਆਉਂਦਾ ਹੈ । ਜਦੋਂ ਬਰਸਾਤ ਬੰਦ ਹੋ ਜਾਂਦੀ ਹੈ ਤਾਂ ਨਹਿਰ ਵੀ ਬੰਦ ਹੋ ਜਾਂਦੀ ਹੈ । ਫਿਰ ਬੁਲਡੋਜ਼ਰ ਨਾਲ ਇਹ ਜਗ੍ਹਾ ਸਾਫ਼ ਕੀਤੀ ਜਾਂਦੀ ਹੈ, ਫਿਰ ਪਾਣੀ ਆਉਂਦਾ ਹੈ । ਇਸ ਤਰ੍ਹਾਂ ਬੁਲਡੋਜ਼ਰ ਨਾਲ ਪਾਣੀ ਆ ਸਕਦਾ ਹੈ, ਕੀ ਸਰਕਾਰ ਬੁਲਡੋਜ਼ਰ ਦਾ ਇੰਤਜ਼ਾਮ ਕਰੇਗੀ ?

**ਮੁੱਖ ਮੰਤਰੀ** : ਮੈਂ ਇਨ੍ਹਾਂ ਦਾ ਮਸ਼ਕੂਰ ਹਾਂ, ਜਿਹੜੀ ਇਨ੍ਹਾਂ ਨੇ ਇਨਫ਼ਰਮੇਸ਼ਨ ਦਿਤੀ ਹੈ ।

**ਸਰਦਾਰ ਲਛਮਣ ਸਿੰਘ ਗਿਲ** : ਪਾਣੀ ਦੀ ਘਾਟ ਕਰਕੇ ਫ਼ਸਲਾਂ ਖਰਾਬ ਹੋ ਜਾਂਦੀਆਂ ਹਨ । ਤੁਸੀਂ ਬੁਲਡੋਜ਼ਰ ਐਮ. ਈ. ਐਸ. ਵਾਲਿਆਂ ਕੋਲੋਂ ਲੈਂਦੇ ਹੋ । ਕੀ ਮਨਿਸਟਰ ਸਾਹਿਬ ਹਾਊਸ ਨੂੰ ਐਸ਼ੋਅਰ ਕਰਨਗੇ ਕਿ ਉਹ ਆਪ ਹੀ ਡੋਜ਼ਰ ਪਰਚੇਜ਼ ਕਰ ਲੈਣਗੇ ਤਾ ਕਿ ਇਨ੍ਹਾਂ ਇਲਾਕਿਆਂ ਨੂੰ ਪਾਣੀ ਮਿਲ ਸਕੇ ?

**ਮੁੱਖ ਮੰਤਰੀ :** ਇਹ ਕੁਐਸ਼ਚਨ ਇਸ ਵਿਚੋਂ ਨਹੀਂ ਉਠਦਾ, ਪਰ ਮੈਂ ਇਨ੍ਹਾਂ ਦੀ ਦਰਖਾਸਤ ਤੇ ਗੌਰ ਕਰ ਲਵਾਂਗਾ ।

**ਚੌਧਰੀ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਤਾਂ ਇਹ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਸਰਕਾਰ ਉਸ ਨਹਿਰ ਵਿਚ ਰੈਗੂਲਰ ਪਾਣੀ ਵਾਸਤੇ ਕੀ ਇੰਤਜ਼ਾਮ ਕਰ ਰਹੀ ਹੈ ? ਗੱਲ ਤਾਂ ਸਿੱਧੀ ਜਿਹੀ ਹੈ ਕਿ ਕੀ ਬੁਲਡੋਜ਼ਰ ਦਾ ਇੰਤਜ਼ਾਮ ਹੋ ਸਕੇਗਾ ਕਿ ਨਹੀਂ ?

**ਮੁੱਖ ਮੰਤਰੀ :** ਇਸ ਸਵਾਲ ਦਾ ਜਵਾਬ ਆ ਗਿਆ ਹੈ, ਅਸੀਂ ਮਹਿਕਮੇ ਨੂੰ ਕਹਾਂਗੇ ਕਿ ਉਹ ਇੰਤਜ਼ਾਮ ਕਰਨ ।

**चौधरी बलबीर सिंह :** प्वायंट आफ आर्डर, सर। मुख्य मन्त्री साहिब ने कहा है कि महकमा इन्तज़ाम कर रहा है मैं कहता हूं कि सवाल तो सिर्फ बुलडोज़र का है। क्या सरकार आप खरीद करेगी ? इन्होंने कहा है कि यह सवाल इस सवाल से पैदा नहीं होता। मैं कहता हूं कि सवाल को पढ़ कर जवाब दें।

**ਸਰਦਾਰ ਲਛਮਣ ਸਿੰਘ ਗਿੱਲ :** ਮੇਰਾ ਖਿਆਲ ਹੈ ਕਿ ਇਰੀਗੇਸ਼ਨ ਮਨਿਸਟਰ ਸਾਹਿਬ ਆ ਗਏ ਹਨ, ਉਹ ਜਵਾਬ ਦੇ ਦੇਣ । (ਕੋਈ ਜਵਾਬ ਨਹੀਂ)

---

### Aerial Spray of Insecticides in the State

*170. **Kanwar Lajinder Singh Bedi :** Will the Chief Minister be pleased to state -

(a) whether it is a fact that for the aerial spray of insecticides, flagging charges for areas to be aerial sprayed are usually got deposited by the landowners in lumpsum and in advance through the Panchayat Samitis,

(b) whether it is also a fact that inspite of realisation of flagging charges in lumpsum and in advance, the landowners are made to flag the areas concerned themselves,

(c) if the reply to parts (a) & (b) above be in the affirmative the action the Government propose to take to redress the grievance of the landowners in the State ?

**ਸਰਦਾਰ ਗੁਰਨਾਮ ਸਿੰਘ**

(ਏ) ਹਾਂ ਜੀ । ਇਹ ਰਕਮ ਜ਼ਮੀਦਾਰਾਂ ਕੋਲੋਂ ਲਈ ਜਾਂਦੀ ਹੈ ।

(ਬੀ) ਨਹੀਂ ਜੀ ।

(ਸੀ) ਉਪਰੋਕਤ ਬੀ) ਨੂੰ ਮੁਖ ਰਖਦਿਆਂ ਸੁਆਲ ਹੀ ਪੈਦਾ ਨਹੀਂ ਹੁੰਦਾ ।

( (a) Yes, Sir, The amount is collected from the land owners.

(b) No, Sir.

(c) In view of (b) above, question does not arise.)

**ਕੰਵਰ ਲਾਜਿੰਦਰ ਸਿੰਘ ਬੇਦੀ** : ਕੀ ਮੁੱਖ ਮੰਤਰੀ ਸਾਹਿਬ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਜਿਨ੍ਹਾਂ ਜ਼ਿਮੀਂਦਾਰਾਂ ਨੇ ਪੈਸੇ ਦਿਤੇ ਸਨ, ਉਹ ਉਨ੍ਹਾਂ ਨੂੰ ਵਾਪਿਸ ਨਹੀਂ ਕੀਤੇ ਗਏ ?

**ਮੁੱਖ ਮੰਤਰੀ** : ਤੁਸੀਂ ਮੇਰੇ ਨੋਟਿਸ ਵਿਚ ਕੋਈ ਖਾਸ ਕੇਸ ਲਿਆ ਦਿਉ, ਮੈਂ ਇਨਕੁਆ-ਇਰੀ ਕਰਾ ਲਵਾਂਗਾ ।

**चौधरी बलबीर सिंह** : पाट 'बी' में बड़ा क्लियर है। इस में नोटिस देने की क्या बात है ?

**ਕੰਵਰ ਲਾਜਿੰਦਰ ਸਿੰਘ ਬੇਦੀ** : ਇਸ ਸਵਾਲ ਦੇ "ਬੀ" ਪਾਰਟ ਵਿਚ ਕਲੀਅਰ ਹੈ ਕਿ ਜ਼ਿਮੀਂਦਾਰਾਂ ਕੋਲੋਂ ਪੈਸੇ ਲਏ ਗਏ ਅਤੇ ਉਨ੍ਹਾਂ ਨੂੰ ਵਾਪਿਸ ਨਹੀਂ ਕੀਤੇ ਗਏ ।

**ਮੁੱਖ ਮੰਤਰੀ** : ਇਹ ਕਹਿੰਦੇ ਹਨ ਕਿ ਪੈਸੇ ਲਏ ਗਏ, ਠੀਕ ਹੈ । ਪਰ ਇਹ ਮੈਨੂੰ ਇਨਫਰਮੇਸ਼ਨ ਦੇ ਦੇਣ ਕਿ ਕਿਸ ਨਾਲ ਜ਼ਿਆਦਤੀ ਹੋਈ ਹੈ ਫਿਰ ਦੇਖ ਲਵਾਂਗੇ ।

**चौधरी बलबीर सिंह** : प्वायंट आफ आर्डर, सर । मुख्य मन्त्री साहिब, ने अभी कहा है कि मुझे इन्फरमेशन दे दें। लेकिन वह तो इन को महकमे से पूछना चाहिए कि किस ने दरखास्त दी है।

**ਕੰਵਰ ਲਾਜਿੰਦਰ ਸਿੰਘ ਬੇਦੀ** : ਮੁਕਤਸਰ ਅਤੇ ਜਲਾਲਾਬਾਦ ਵਿਚ ਜ਼ਿਮੀਂਦਾਰਾਂ ਤੋਂ ਪੈਸੇ ਲਏ ਗਏ, ਪਰ ਉਨ੍ਹਾਂ ਨੂੰ ਵਾਪਿਸ ਨਹੀਂ ਕੀਤੇ ਗਏ ।

**ਮੁੱਖ ਮੰਤਰੀ** : ਤੁਸੀਂ ਇਸ ਦੇ ਬਾਰੇ ਨੋਟਿਸ ਦੇ ਦਿਉ ।

**ਚੌਧਰੀ ਕੇਵਲ ਕ੍ਰਿਸ਼ਨ** : ਕੀ ਮਨਿਸਟਰ ਸਾਹਿਬ ਉਨ੍ਹਾਂ ਅਫਸਰਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ, ਜੇ ਕਰ ਇਹ ਸਾਬਤ ਹੋ ਗਿਆ ਕਿ ਪੈਸੇ ਲਏ ਹਨ, ਪਰ ਜ਼ਿਮੀਦਾਰਾਂ ਦਾ ਕੰਮ ਨਹੀਂ ਕੀਤਾ ਗਿਆ ? ਜਿਸ ਤਰ੍ਹਾਂ ਪਾਰਟ 'ਬੀ' ਵਿਚ ਕਿਹਾ ਗਿਆ ਨੂੰ ਅਤੇ ਇਨ੍ਹਾਂ ਨੇ ਗ਼ਲਤ-ਬਿਆਨੀ ਕੀਤੀ ਹੈ ਤਾਂ ਕੀ ਉਨ੍ਹਾਂ ਅਫਸਰਾਂ ਦੇ ਖਿਲਾਫ ਐਕਸ਼ਨ ਲੈਣਗੇ ?

**ਮੁੱਖ ਮੰਤਰੀ** : ਸਰਕਾਰ ਤਾਂ ਅਜਿਹੀ ਹਾਲਤ ਵਿਚ ਇਨਕੁਆਇਰੀ ਕਰਿਆ ਹੀ ਕਰਦੀ ਹੈ, ਇਨਕੁਆਇਰੀ ਕਰ ਲਵਾਂਗੇ ।

**ਸਰਦਾਰ ਲਛਮਣ ਸਿੰਘ ਗਿਲ** : ਕੀ ਸਰਕਾਰ ਜ਼ਿਮੀਦਾਰਾਂ ਤੋਂ ਫ਼ਸਲਾਂ ਤੇ ਦਵਾਈਆਂ ਛਿੜਕਣ ਲਈ ਉਨ੍ਹਾਂ ਤੋਂ ਪੈਸੇ ਲੈਣ ਦੀ ਪਾਲਿਸੀ ਬਦਲਣ ਲਈ ਤਿਆਰ ਹੈ ? ਇਸ ਦੀ ਬਜਾਏ ਸਰਕਾਰ ਨੂੰ ਜ਼ਿਮੀਂਦਾਰਾਂ ਦੀ ਮਦਦ ਕਰਨੀ ਚਾਹੀਦੀ ਹੈ ਤਾਂਕਿ ਦੇਸ ਵਿਚ ਜ਼ਿਆਦਾ ਅਨਾਜ ਪੈਦਾ ਹੋ ਸਕੇ ।

ਮੁੱਖ ਮੰਤਰੀ : ਇਹ ਸਵਾਲ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ ।

---

**Under-Weight Supply of Fertilizer to the Farmers in the State.**

*171. **Kanwar Lajinder Singh Bedi** : Will the Chief Minister be pleased to state :

(a) whether it has come to the notice of the Government/the department concerned that bags containing fertilizers weighing less than the indicated weight are being supplied to the farmers in the State and they are forced to purchase such bags with less quantity of fertilizers therein and make payment for the weight indicated thereon ;

(b) if the reply to part (a) above be in the affirmative, the action the Government proposes to take to remove the hardship caused to the farmers in this respect ?

**ਸਰਦਾਰ ਗੁਰਨਾਮ ਸਿੰਘ :**

(ੲ) ਘਟ ਵਜ਼ਨ ਬਾਰੇ ਸ਼ਕਾਇਤ ਨੋਟਿਸ ਵਿੱਚ ਆਈ ਸੀ ।

(ਬੀ) ਜਿਸ ਵੇਲੇ ਇਹ ਸ਼ਕਾਇਤ ਖੇਤੀਬਾੜੀ ਵਿਭਾਗ ਦੇ ਨੋਟਿਸ ਵਿੱਚ ਆਈ, ਤੁਰੰਤ ਇਸ ਮਾਮਲੇ ਸਬੰਧੀ ਜ਼ਰੂਰੀ ਕਾਰਵਾਈ ਕਰਨ ਲਈ ਸਪਲਾਈ ਏਜੰਸੀ (ਮਾਰਕਫੈਡ) ਨੂੰ ਆਖਿਆ ਗਿਆ ਕਿ ਇਸ ਬਾਰੇ ਜ਼ਰੂਰੀ ਹਦਾਇਤਾਂ ਜਾਰੀ ਕੀਤੀਆਂ ਜਾਣ ਕਿ ਜਿਮੀਂਦਾਰਾਂ ਨੂੰ ਦੋਬਾਰਾ ਖਾਦ ਦੇ ਥੈਲੇ ਪੂਰੇ ਵਜ਼ਨ ਦੇ ਭਰ ਕੇ ਦਿਤੇ ਜਾਣ । ਇਸ ਬਾਰੇ ਮਾਰਕਫੈਡ ਨੇ ਜ਼ਰੂਰੀ ਹਦਾਇਤਾਂ ਜਾਰੀ ਕਰ ਦਿਤੀਆਂ ਸਨ । ਉਸ ਤੋਂ ਬਾਅਦ ਕੋਈ ਸ਼ਕਾਇਤ ਇਸ ਸਬੰਧੀ ਨਹੀਂ ਆਈ ।

[(a) Complaints regarding short weight came to the notice.

(b) As soon as the complaints were received by the Agriculture department the marketing federation, which is the sole distributing agency in the state, was asked to issue immediate necessary instructions to its distributing sub-agencies that the torn and less in weight bags should be re-bagged and full weight bags should be supplied to the cultivators. Accordingly, the Marketing Federation has issued instructions that full weight fertilizers bags should be supplied to the cultivators. After the issue of these instructions, no such complaint has been received in this department.)

**ਕੰਵਰ ਲਾਜਿੰਦਰ ਸਿੰਘ ਬੇਦੀ :** ਸਪੀਕਰ ਸਾਹਿਬ, ਜਿਹੜੀ ਸ਼ਿਕਾਇਤ ਆਈ ਹੈ ਕਿ ਇਨ੍ਹਾਂ ਆਦਮੀਆਂ ਨੇ ਗਲਤ ਕੰਮ ਕੀਤਾ ਹੈ, ਕੀ ਇਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਲਿਆ ਗਿਆ ਹੈ ?

**ਮੁੱਖ ਮੰਤਰੀ :** ਮੈਂ ਇਸ ਵੇਲੇ ਤਾਂ ਇਸ ਬਾਰੇ ਕੁਝ ਨਹੀਂ ਕਹਿ ਸਕਦਾ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਸਵਾਲ ਵਿਚ ਇਹ ਕਲੀਅਰ ਹੈ । ਜਵਾਬ ਦੇਣ ਲਈ ਬੇਸ਼ਕ ਇਹ ਟਾਈਮ ਲੈ ਲੈਣ । ਇਸ ਸਵਾਲ ਨੂੰ ਪੈਂਡਿੰਗ ਰਖ ਲਿਆ ਜਾਵੇ ਕਿਉਂਕਿ ਇਹ ਬੜੀ ਸੀਰੀਅਸ ਗੱਲ ਹੈ ? (ਵਿਘਨ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਫਰਮਾਇਆ ਹੈ ਕਿ ਜ਼ਰੂਰੀ ਹਦਾਇਤਾਂ ਮਹਿਕਮੇ ਨੇ ਦੇ ਦਿਤੀਆਂ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਹਦਾਇਤਾਂ ਕੀ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਜਵਾਬ ਵਿਚ ਸਾਫ਼ ਦੱਸਿਆ ਹੈ। ਮੈਂ ਫਿਰ ਪੜ੍ਹ ਦਿੰਦਾ ਹਾਂ :

As soon as the complaints were received by the Agriculture Department, the Marketing Federation, which is the sole distributing agency in the State, was asked to issue immediate necessary instructions to its distributing sub-agencies that the torn and less in weight bags should be re-bagged and full wieght bags should be supplied to the cultivators. Accordingly, the Marketing Federation has issued instructions that full weight fertilizers bags should be supplied to the cultivators. After the issue of these instructions, no such complaint has been received in this Department.

**ਕੈਪਟਨ ਰਤਨ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਘੱਟ ਵਜ਼ਨ ਦੇਣ ਲਈ ਉਹ ਜਿਹੜੇ ਹੁਕਸ ਯੂਜ਼ ਕਰਦੇ ਹਨ ਕੀ ਇਨ੍ਹਾਂ ਨੇ ਉਸ ਬਾਰੇ ਇੰਸਟ੍ਰੱਕਸ਼ਨਜ਼ ਦੇ ਦਿਤੀਆਂ ਹਨ ਕਿ ਹੁਕਸ ਨਾ ਵਰਤਣ ਦਿਤੀਆਂ ਜਾਣ ? (ਵਿਘਨ)

**ਕੰਵਰ ਲਾਜਿੰਦਰ ਸਿੰਘ ਬੇਦੀ :** ਕੀ ਮੁੱਖ ਮੰਤਰੀ ਦਸਣਗੇ ਕਿ ਜਿਨ੍ਹਾਂ ਆਦਮੀਆਂ ਨੇ ਘੱਟ ਤੋਲਿਆ ਹੈ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣ ਦੀ ਤਜਵੀਜ਼ ਹੈ ?

**ਮੁੱਖ ਮੰਤਰੀ :** ਇਸ ਦੇ ਮੁਤੱਲਕ ਮੈਂ ਕੁਝ ਨਹੀਂ ਕਹਿ ਸਕਦਾ । ਜੋ ਐਕਸ਼ਨ ਲਿਆ ਹੈ ਉਹ ਜਵਾਬ ਵਿਚ ਮੁਕੰਮਲ ਹੈ । ਅਗਰ ਆਨਰੇਬਲ ਮੈਂਬਰ ਸਾਹਿਬ ਕੋਈ ਹੋਰ ਪੁੱਛਣਾ ਚਾਹੁੰਦੇ ਹਨ ਤਾਂ ਉਸ ਵਾਸਤੇ ਨੋਟਿਸ ਦੇ ਦੇਣ ।

**ਸਾਥੀ ਰੂਪ ਲਾਲ :** ਕੀ ਚੀਫ਼ ਮਨਿਸਟਰ ਸਾਹਿਬ ਦੇ ਇਹ ਇਲਮ ਵਿਚ ਹੈ ਕਿ ਘਟ ਤੋਲਣ ਤੋਂ ਇਲਾਵਾ ਉਨ੍ਹਾਂ ਬੋਰੀਆਂ ਦੇ ਵਿਚ ਲੂਣ ਅਤੇ ਕੱਲਰ ਆਦਿ ਪਾਇਆ ਜਾਂਦਾ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਥੀ ਸਾਹਿਬ ਅਗਰ ਕੋਈ ਇਹੋ ਜਿਹੀ ਬੋਰੀ ਫੜਵਾ ਦੇਣ ਜਿਸ ਵਿਚ ਲੂਣ ਜਾਂ ਕੱਲਰ ਹੋਵੇ ਤਾਂ ਅਸੀਂ ਜ਼ਰੂਰ ਐਕਸ਼ਨ ਲਵਾਂਗੇ ।

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੇ ਇਸ ਸਿਲਸਿਲੇ ਵਿਚ ਇਨ੍ਹਾਂ ਵਲੋਂ ਲਏ ਐਕਸ਼ਨ ਮੁਤੱਲਕ ਨਹੀਂ ਦੱਸਿਆ। ਇਸ ਲਈ, ਇਹ ਸਵਾਲ ਪੈਂਡਿੰਗ ਰਖ ਲਿਆ ਜਾਵੇ ਔਰ ਚੀਫ ਮਨਿਸਟਰ ਸਾਹਿਬ ਇਸ ਗੱਲ ਨਾਲ ਐਗਰੀ ਕਰਦੇ ਹਨ।

**Mr. Speaker** : Sardar Umrao Singh Jee, please take your seat.

ਮੁੱਖ ਮੰਤਰੀ : ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਮੇਰੇ ਪਾਸ ਆ ਜਾਣ ਮੈਂ ਉਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ। (ਵਿਘਨ)

---

**Subsidy in the Sale of Insecticides to the Farmers in the State**

***134. Sardar Santokh Singh Randhawa** : Will the Chief Minister be pleased to state :-

(a) whether the Government has stopped giving subsidy for the sale of insecticides to the farmers in the State ; if so, under what circumstances ;

(b) whether the said subsidy has been stopped on the recommendation of the Agriculture Departments.

(c) whether there is any proposal under the consideration of the Government to start giving subsidy again on the sale of insecticides ; if so, how much and by what time ?

ਸਰਦਾਰ ਗੁਰਨਾਮ ਸਿੰਘ :

(ਏ) ਹਾਂ ਜੀ।

ਕੀੜੇ ਮਾਰ ਦਵਾਈਆਂ ਤੇ ਉਪਦਾਨ ਦੇਣਾ ਕੇਂਦਰੀ ਸਰਕਾਰ ਦੇ ਯੋਜਨਾ ਬਾਰੇ ਵਰਕਿੰਗ ਗਰੁਪ ਦੀ ਸਿਫਾਰਸ਼ ਤੇ ਬੰਦ ਕੀਤਾ ਗਿਆ ਹੈ।

(ਬੀ) ਇਹ ਉਪਦਾਨ ਡਾਇਰੈਕਟਰ ਖੇਤੀ ਬਾੜੀ ਨਾਲ ਮਸ਼ਵਰਾ ਕਰਨ ਉਪਰੰਤ ਬੰਦ ਕੀਤਾ ਗਿਆ।

(ਸੀ) ਨਹੀਂ ਜੀ।

(a) Yes, Sir.

The subsidy component was dropped on the recommendation of the Working Group on Planning of the Government of India.

(b) The subsidy was stopped after consulting the Director of Agriculture, Punjab.

(c) No Sir.

**ਸਰਦਾਰ ਸੰਤੋਖ ਸਿੰਘ ਰੰਧਾਵਾ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਸਾਡੀ ਸਰਕਾਰ ਨੇ ਸੈਂਟਰ ਦੀ ਸਰਕਾਰ ਤੋਂ ਸਬਸਿਡੀ ਵਾਸਤੇ ਮੰਗ ਕੀਤੀ ਸੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਤਾਂ ਸਵਾਲ ਵਿਚੋਂ ਉਠਦਾ ਹੀ ਨਹੀਂ ।

**ਸਰਦਾਰ ਗੁਰਬੰਤਾ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜੋ ਮਦਦ ਸੈਂਟਰ ਸਰਕਾਰ ਨੇ ਦੇਣੀ ਬੰਦ ਕਰ ਦਿਤੀ ਹੈ, ਕੀ ਇਹ ਜ਼ਰੂਰੀ ਚੀਜ਼ ਨਹੀਂ ਸੀ ਕਿ ਪੰਜਾਬ ਸਰਕਾਰ ਉਹ ਮਦਦ ਹੁਣ ਦੇਵੇ ?

**ਮੁੱਖ ਮੰਤਰੀ :** ਦਰਅਸਲ ਗੱਲ ਇਹ ਹੈ ਕਿ ਇਸ ਵੇਲੇ ਸਬਸਿਡੀ ਦੀ ਮੰਗ ਨਹੀਂ ਹੈ ਜ਼ਿਮੀਦਾਰਾਂ ਕੋਲੋਂ ਜਾਂ ਕਿਸਾਨਾਂ ਕੋਲੋਂ । ਜੇ ਮੰਗ ਕੋਈ ਐਸੀ ਆਵੇਗੀ ਤਾਂ ਅਸੀਂ ਗ਼ੌਰ ਕਰ ਲਵਾਂਗੇ ।

**ਚੌਧਰੀ ਰਾਧਾ ਕ੍ਰਿਸ਼ਨ :** ਸਪੀਕਰ ਸਾਹਿਬ, ਸੈਂਟਰ ਦੀ ਸਰਕਾਰ ਨੇ ਸਬਸਿਡੀ ਬੰਦ ਕੀਤੀ ਹੈ, ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਪੰਜਾਬ ਸਰਕਾਰ ਨੇ ਕੋਈ ਵਿਰੋਧ ਪ੍ਰਗਟਾ ਕੀਤਾ ਹੈ ? (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਮੇਰੇ ਖਿਆਲ ਵਿਚ ਤੁਰਤ ਜਵਾਬ ਦੇ ਦਿਤਾ ਹੈ । ਮੇਰੀ ਰਾਏ ਵਿਚ ਇਹ ਸਹੀ ਜਵਾਬ ਨਹੀਂ ਹੈ । ਅਗਰ ਇਸ ਵੇਲੇ ਇਹ ਆਪਣੇ ਦਫਤਰ ਵਿਚ ਫਾਈਲਾਂ ਸ਼ਾਈਲਾਂ ਦੇਖਣ ਤਾਂ ਇਨ੍ਹਾਂ ਨੂੰ ਬਹੁਤ ਸਾਰੀਆਂ ਰੀਪ੍ਰੀਜ਼ੈਨਟੇਸ਼ਨਜ਼ ਮਿਲਣਗੀਆਂ । (ਵਿਘਨ) ਲੋਕਾਂ ਨੇ ਬੜੇ ਇਤਰਾਜ਼ ਕੀਤੇ ਹਨ । (ਵਿਘਨ) ਇਹ ਆਪਣੇ ਦਫਤਰ ਵਿਚ ਦੇਖਣ ਕਿ ਕਿੰਨੇ ਰੀਪ੍ਰੀਜ਼ੈਨਟੇਸ਼ਨ ਆਏ ਹਨ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਰਾ ਲਾਈਸੈਂਸ ਗ਼ਲਤੀਆਂ ਦਾ ਇਨ੍ਹਾਂ ਕੋਲ ਹੀ ਹੈ ।

---

**Food Zones.**

*114. **Sardar Umrao Singh :** Will the Chief Minister be pleased to state whether the State Government has made any proposal to the Government of India against the present system of Food Zones, if so, the details thereof ?

**ਸਰਦਾਰ ਗੁਰਨਾਮ ਸਿੰਘ :** ਨਹੀਂ (No)

**ਸਰਦਾਰ ਉਮਰਾਉ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਫੂਡ ਜ਼ੋਨ ਦੀ ਪਾਲਿਸੀ ਬਾਰੇ ਕਿਸਾਨਾਂ ਵਲੋਂ ਕੋਈ ਉਨ੍ਹਾਂ ਨੂੰ ਰੈਪ੍ਰੀਜੈਂਟੇਸ਼ਨ ਮਿਲੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਸਵਾਲ ਉਠਦਾ ਨਹੀਂ ।

**ਕਾਮਰੇਡ ਸਤਪਾਲ ਡਾਂਗ** : ਕੀ ਇਸ ਪਿਛਲੇ ਤਜਰਬੇ ਦੀ ਰੋਸ਼ਨੀ ਵਿਚ ਸਿੰਗਲ ਸਟੇਟ ਜ਼ੋਨ ਵਿਚ ਪੰਜਾਬ ਸਰਕਾਰ ਕਿਸਾਨਾਂ ਨੂੰ ਬਾਰਾਂ ਮਹੀਨੇ ਵਾਜਬ ਕੀਮਤ ਦੇਸਕੇਗੀ ? ਕੀ ਪੰਜਾਬ ਸਰਕਾਰ ਹਿੰਦੁਸਤਾਨ ਦੀ ਸਰਕਾਰ ਤੇ ਜ਼ੋਰ ਪਾ ਕੇ ਕਹੇਗੀ ਕਿ ਉਹ ਹਿਮਾਚਲ ਨੂੰ ਸ਼ਾਮਲ ਕਰ ਲਵੇਗੀ ਔਰ ਇਸ ਤੋਂ ਵਡਾ ਜ਼ੋਨ ਨਾ ਹੋਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਲ੍ਹ ਚੀਫ਼ ਮਨਿਸਟਰਜ਼ ਦੀ ਕਾਨਫ਼ਰੰਸ ਹੋ ਰਹੀ ਹੈ ਔਰ ਮੈਂ ਉਥੇ ਜਾ ਰਿਹਾ ਹਾਂ । ਉਥੇ ਜੋ ਮੁਨਾਸਿਬ ਹੋਵੇਗਾ, ਜੋ ਪੰਜਾਬ ਦੇ ਫਾਇਦੇ ਲਈ ਗੱਲ ਹੋਵੇਗੀ, ਉਹ ਗੱਲ ਕਰਾਂਗੇ ।

**ਕਾਮਰੇਡ ਸਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੀਫ਼ ਮਨਿਸਟਰਜ਼ ਕਾਨਫ਼ਰੰਸ ਹੋਣੀ ਹੈ, ਇਹ ਸਾਨੂੰ ਵੀ ਪਤਾ ਹੈ । ਚੀਫ਼ ਮਨਿਸਟਰ ਸਾਹਿਬ ਨੇ ਰਾਏ ਦੇਣੀ ਹੈ ਇਹ ਵੀ ਦਰੁੱਸਤ ਹੈ । ਕੀ ਪੰਜਾਬ ਸਰਕਾਰ ਇਹ ਰਾਏ ਦੇਣ ਲਈ ਤਿਆਰ ਹੈ ਕਿ ਉਹ ਹਿਮਾਚਲ ਨੂੰ ਸ਼ਾਮਲ ਕਰਨ ਨੂੰ ਤਿਆਰ ਹੈ ਔਰ ਇਸ ਤੋਂ ਵੱਡਾ ਜ਼ੋਨ ਨਹੀਂ ਹੋਣਾ ਚਾਹੀਦਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਵਾਲ ਇਹ ਹੈ :

> "Will the Chief Minister be pleased to state whether the State Government has made any proposal to the Government of India against the present system of food zones, if so, the details thereof ?"

ਮੈਂ ਕਿਹਾ ਸੀ ਕਿ ਕੋਈ ਪ੍ਰੋਪੋਜ਼ਲ ਨਹੀਂ । ਇਸ ਦੇ ਇਲਾਵਾ ਅਗਰ ਡਾਂਗ ਸਾਹਿਬ ਨੇ ਕੁਝ ਪੁਛਣਾ ਹੈ ਤਾਂ ਮੈਂ ਮਸ਼ਕੂਰ ਹੋਵਾਂਗਾ ਔਰ ਉਹ ਮੇਰੇ ਪਾਸ ਆ ਕੇ ਡਿਸਕਸ ਕਰ ਲੈਣ ।

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ ਇਹ ਕੋਈ ਪ੍ਰਾਈਵੇਟ ਅਫੇਅਰ ਦੀ ਗੱਲ ਨਹੀਂ । ਜੇ ਕੋਈ ਪ੍ਰਾਈਵੇਟ ਗੱਲ ਹੋਵੇ ਤਾਂ ਬੇਸ਼ਕ ਕੋਠੀਆਂ ਵਿਚ ਜਾਕੇ ਕਰ ਲੈਣ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ । ਇਹ ਹਾਊਸ ਦਾ ਅਫੇਅਰ ਹੈ । ਮੁੱਖ ਮੰਤਰੀ ਸਾਹਿਬ ਨੇ ਮੁੱਖ ਮੰਤਰੀਆਂ ਦੀ ਕਾਨਫਰੰਸ ਵਿਚ ਜਾਣਾ ਹੈ । ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਹਾਊਸ ਨੂੰ ਦਸਣਾ ਚਾਹੀਦਾ ਹੈ ਕਿ ਉਨ੍ਹਾਂ ਦੀ ਜ਼ੋਨ ਦੇ ਮੁਤੱਲਕ ਕੀ ਪਾਲਿਸੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਜੇ ਆਨਰੇਬਲ ਮੈਂਬਰ ਨੂੰ ਉਥੇ ਬੈਠਣ ਦੀ ਤਕਲੀਫ ਮਹਿਸੂਸ ਹੁੰਦੀ ਹੈ ਤਾਂ ਇਸਦਾ ਤਾਂ ਮੇਰੇ ਕੋਲ ਕੋਈ ਇਲਾਜ ਨਹੀਂ, ਬਾਕੀ ਜਿਹੜਾ ਸੁਆਲ ਹੈ ਉਹ ਮੈਂ ਸਮਝਾਣ ਦੀ ਕੋਸ਼ਿਸ਼ ਕੀਤੀ ਹੈ । ਬਾਕੀ ਜਿਥੋਂ ਤਕ ਡਾਂਗ ਸਾਹਿਬ ਦਾ ਤੁਅੱਲਕ ਹੈ ਅਸੀਂ ਉਨ੍ਹਾਂ ਦੀ ਕਦੱਰ ਕਰਦੇ ਹਾਂ ਅਤੇ ਉਨ੍ਹਾਂ ਦੀ ਰਾਏ ਵੀ ਵੁਕੱਤ ਹੈ, ਇਸ ਕਰਕੇ ਅਸੀਂ ਲੈਣਾ ਚਾਹੁੰਦੇ ਹਾਂ ।

———

**Pay scales of Veterinary Doctors in the State**

*149 **Shri Manmohan Kalia** : Will the Chief Minister be pleased to state :

(a) whether he is aware of the fact that the qualifications for admission to Dental, Medical and Veterinary Colleges in Punjab are the same;

(b) whether he is further aware of the fact that the duration of Theory Course in all the three cases is also the same;

(c) If the reply to parts (a) and (b) above be in the affirmative, the reasons for which the pay-scales in case of Veterinary Doctors are lower than those of the Medicos and Dentists ?

**ਸਰਦਾਰ ਗੁਰਨਾਮ ਸਿੰਘ :**

(ੲ) ਨਹੀਂ ਜੀ।

(ਬੀ) ਨਹੀਂ ਜੀ।

(ਸੀ ਸਵਾਲ ਪੈਦਾ ਨਹੀਂ ਹੁੰਦਾ।

[(a) No.

(b) No.

(c) Does not arise.]

**ਸ਼੍ਰੀ ਮਨਮੋਹਨ ਕਾਲੀਆ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਮੈਡੀਕਲ ਗਰੁੱਪ ਵਾਸਤੇ ਕਿਹੜੀਆ ਕਿਹੜੀਆਂ ਕੁਆਲੀਫ਼ਿਕੇਸ਼ਿੰਜ਼ ਦੀ ਜ਼ਰੂਰਤ ਹੈ ?

**ਮੁੱਖ ਮੰਤਰੀ :** ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਮੈਡੀਕਲ ਕਾਲਜ ਦੀਆਂ ਕੁਆਲੀਫਿਕੇਸ਼ਿੰਜ਼ ਦਾ ਡੈਂਟਲ ਕਾਲਜ ਅਤੇ ਵੈਟਰਨਰੀ ਕਾਲਜ ਨਾਲੋਂ ਫਰਕ ਹੈ। ਪੰਜਾਬ ਸਰਕਾਰ ਵਲੋਂ ਮੈਡੀਕਲ ਕਾਲਿਜ ਲਈ ਜਿਹੜੀ ਕੁਆਲੀਫਿਕੇਸ਼ਨ ਮੁਕਰਰ ਕੀਤੀ ਹੈ ਉਹ ਹੈ ਐਫ਼. ਐਸ. ਸੀ ਜਾਂ ਪਰੀਮੈਡੀਕਲ। ਉਸਦੇ ਵਿਚ ਜ਼ਰੂਰੀ ਹੈ ਕਿ ਉਮੀਦਵਾਰ 50% ਮਾਰਕਸ ਲਵੇ। ਉਸਦੇ ਵਿਚ ਅੰਗਰੇਜ਼ੀ, ਬਾਓਲਾਜੀ ਕੈਮਿਸਟਰੀ ਅਤੇ ਫਿਜ਼ਿਕਸ ਹੁੰਦੀ ਹੈ। ਡੈਂਟਲ ਕਾਲਿਜ ਵਿਚ ਮਾਰਕਸ 48% ਹੋਣੇ ਚਾਹੀਦੇ ਹਨ ਅਤੇ ਵੈਟਰਨਰੀ ਕਾਲਿਜ ਵਿਚ ਪਰਸੈਂਟੇਜ 40% ਹੈ। ਜਿਹੜਾ ਮੈਡੀਕਲ ਕਾਲਿਜ ਵਿਚ ਪਿਛੇ ਲਾਸਟ ਸਟੂਡੈਂਟ ਲਿਆ ਗਿਆ ਹੈ ਉਸਦੇ 65 3 ਮਾਰਕਸ ਹਨ, ਜਿਹੜਾ ਡੈਂਟਲ ਕਾਲਿਜ ਵਿਚ ਲਿਆ ਗਿਆ ਹੈ ਉਸ ਦੇ 60 2 ਮਾਰਕਸ ਹਨ ਅਤੇ ਜਿਹੜਾ ਵੈਟਰਨਰੀ ਕਾਲਿਜ ਵਿਚ ਲਿਆ ਗਿਆ ਹੈ ਉਸ ਦੇ 45% ਮਾਰਕਸ ਹਨ। ਦੂਸਰੇ ਇਸਦੇ ਇਲਾਵਾ ਮੈਡੀਕਲ ਕਾਲਿਜ ਦਾ ਕੋਰਸ ਸਾਢੇ ਚਾਰ ਸਾਲ ਦਾ ਹੈ ਤੇ ਫਿਰ ਇਕ ਸਾਲ ਹੋਰ ਲਗਾਣਾ ਪੈਂਦਾ ਹੈ ਅਤੇ ਜਿਹੜਾ ਵੈਟਰਨਰੀ ਕਾਲਿਜ ਦਾ ਕੋਰਸ ਹੈ ਉਹ ਸਿਰਫ਼ ਚਾਰ ਸਾਲਾਂ ਦਾ ਹੈ। ਇਸ ਕਰਕੇ ਉਨ੍ਹਾਂ ਦੀ ਕੁਆਲੀਫ਼ਿਕੇਸ਼ਨਜ਼ ਦਾ ਇਹ ਫ਼ਰਕ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਪੋਸਟ ਗਰੇਜੂਏਟਸ ਦੇ ਕੋਰਸਿਜ਼ ਵਾਸਤੇ ਅਤੇ ਵੈਟਰਨਰੀ ਦੇ ਵਾਸਤੇ ਦੋਹਾਂ ਸਟੂਡੇਂਟਸ ਨੂੰ ਇਕੋ ਜਿਹਾ ਬਰਾਬਰ ਸਮਝਿਆ ਜਾਂਦਾ ਹੈ ?

**ਮੁੱਖ ਮੰਤਰੀ :** ਮੈਨੂੰ ਇਸ ਦਾ ਨੋਟਿਸ ਦੇ ਦਿਉ, ਮੈਂ ਜਵਾਬ ਦੇ ਦਿਆਂਗਾ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੁੱਖ ਮੰਤਰੀ ਸਾਹਿਬ ਪੰਜਾਬ ਦੀ ਪਾਲਿਸੀ ਮੈਡੀਕਲ ਦੇ ਸਟੂਡੇਂਟਸ ਦੇ ਦਾਖਲੇ ਦੇ ਬਾਰੇ ਰਿਵਾਈਜ਼ ਕਰਨਗੇ ਤਾਕਿ ਸਾਡੇ ਪੰਜਾਬ ਦੇ ਸਟੂਡੇਂਟਸ ਨੂੰ ਫ਼ਾਇਦਾ ਹੋ ਸਕੇ ? ਕਿਉਂਕਿ ਬਾਕੀ ਸੂਬਿਆਂ ਨੇ ਇਨ੍ਹਾਂ ਸਟੂਡੇਂਟਸ ਨੂੰ ਕਈ ਸਹੂਲਤਾਂ ਦਿਤੀਆਂ ਹੋਇਆਂ ਹਨ ਤੇ ਕੰਪੀਟੀਸ਼ਨ ਵਿਚ ਪੰਜਾਬ ਦੇ ਸਟੂਡੇਂਟਸ ਨੂੰ ਘਾਟਾ ਪੈਂਦਾ ਹੈ ।

**ਮੁੱਖ ਮੰਤਰੀ :** ਇਸ ਦਾ ਤਾਂ ਇਸ ਸਵਾਲ ਨਾਲ ਕੋਈ ਤਅੱਲੁਕ ਹੀ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜਾ ਕੁਆਲੀਫਿਕੇਸ਼ਨ ਦਾ ਝਗੜਾ ਚਲ ਰਿਹਾ ਹੈ ਅਤੇ ਵੈਟਰਨਰੀ ਕਾਲਜ ਦੇ ਸਟੂਡੇਂਟਸ ਨੇ ਰਿਪਰੀਜ਼ੇਂਟੇਸ਼ਨਜ਼ ਕੀਤੀਆਂ ਹਨ, ਕੀ ਪੀ ਕਮਿਸ਼ਨ ਨੇ ਉਨ੍ਹਾਂ ਦੇ ਗਰੇਡ ਘੱਟ ਕੀਤੇ ਹਨ, ਉਨ੍ਹਾਂ ਦੀਆਂ ਕੁਆਲੀਫਿਕੇਸ਼ਨਜ਼ ਨੂੰ ਮੁੱਖ ਰਖ ਕੇ ਉਨ੍ਹਾਂ ਦੀ ਡਿਮਾਂਡਜ਼ ਤੇ ਵਿਚਾਰ ਕਰਨ ਨੂੰ ਤਿਆਰ ਹਨ ?

**ਮੁੱਖ ਮੰਤਰੀ :** ਜਿਹੜੀਆਂ ਡਿਮਾਂਡਜ਼ ਨੇ ਅਤੇ ਰੀਪਰੇਜ਼ੇਂਟੇਸ਼ਂਜ਼ ਕੀਤੀਆਂ ਹਨ, ਉਨ੍ਹਾਂ ਸਾਰੀਆਂ ਤੇ ਵਿਚਾਰ ਕਰ ਲਵਾਂਗੇ ।

---

**Abolition of Post of Joint Director (Village Industries) Punjab.**

*132. **Sardar Santokh Singh Randhawa :** Will the Minister for Industries be pleased to state :

(a) whether it is a fact that the post of Joint Director (Village Industries), Punjab was created to give push to industrialisation in villages ;

(b) whether the said post has been abolished, if so; since when ;

(c) whether he is aware of the fact that the work of industrialisation in villages is suffering due to the abolition of the said post ;

(d) whether he is further aware of the fact that this work is sometimes looked after by some Joint Director and sometime by the Director of Industries himself and no permanent arrangement has been made by the Department in this behalf, if so ; the steps, if any, being taken to ensure smooth working of industrialisation in villages ?

**Shri Balram Dass Tandon :**

(a) Yes.

(b) Yes, since 22nd August, 1968.

(c) No.

(d) The work is looked after by the Deputy Director (Village Industries) who routes his cases through Joint Director (Administration). This arrangement is working satisfactorily and has not causedrny obstacale in the smooth working of the programme for industrialisation in the any villages.

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜੇ ਮੁਤਲਕਾ ਮਨਿਸਟਰ ਬੈਠਾ ਹੋਵੇ ਤੇ ਦੂਸਰਾ ਮਨਿਸਟਰ ਉਠ ਕੇ ਸਵਾਲ ਦਾ ਜਵਾਬ ਦੇਵੇ ਕੀ ਉਹ ਜਚਦਾ ਹੈ ?

**ਸ੍ਰੀ ਸਪੀਕਰ :** ਇਹ ਇੰਡਸਟਰੀ ਦਾ ਸਵਾਲ ਹੈ । ਆਪ ਬੈਠ ਜਾਵੇ । (The question concerns the Industry. The hon. Member may please resume his seat.)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਮਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੇ ਕਿਸੇ ਆਨਰੇਬਲ ਮੈਂਬਰ ਨੂੰ ਕਿਸੇ ਮਨਿਸਟਰ ਬਾਰੇ ਫੋਬੀਆ ਹੋ ਜਾਵੇ ਤਾਂ ਉਸਦਾ ਕੀ ਇਲਾਜ ਹੈ ?

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । (It is not a point of order.)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਪਿੰਡਾਂ ਵਿਚ ਜੋ ਇੰਡਸਟਰੀਅਲ ਐਸਟੇਟਸ ਬਣਾਈਆਂ ਸਨ, ਉਨ੍ਹਾਂ ਵਿਚ ਕੰਮ ਹੋ ਰਿਹਾ ਹੈ ਜਾਂ ਖਾਲੀ ਪਈਆਂ ਹਨ ?

**ਉਦਯੋਗ ਮੰਤਰੀ :** ਇਹ ਜਿਹੜੀ ਗਲ ਇਨ੍ਹਾਂ ਨੇ ਮੈਨੂੰ ਦਸੀ ਹੈ, ਇਸ ਬਾਰੇ ਮੈਨੂੰ ਇਕ ਦੋ ਦਰਖਾਸਤਾਂ ਮਿਲੀਆਂ ਹਨ । ਮੈਂ ਪੜਤਾਲ ਕਰਵਾ ਰਿਹਾ ਹਾਂ, ਉਸਦੇ ਬਾਅਦ ਹੀ ਇਸ ਬਾਰੇ ਦੱਸਿਆ ਜਾ ਸਕੇਗਾ ।

**ਡਾਕਟਰ ਸਾਧੂ ਰਾਮ :** ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੀਆਂ ਸੋਸਾਇਟੀਆਂ ਬਣੀਆਂ ਹਨ, ਉਨ੍ਹਾਂ ਦਾ ਕੰਮ ਨਹੀਂ ਚਲ ਰਿਹਾ ?

**ਉਦਯੋਗ ਮੰਤਰੀ :** ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਕਿਰਪਾਲ ਸਿੰਘ ,** ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਸ ਵੇਲੇ ਉਨ੍ਹਾਂ ਦੇ ਕੋਲ ਕੋਈ ਸਕੀਮ ਹੈ ?

**ਉਦਯੋਗ ਮੰਤਰੀ :** ਪਹਿਲਾਂ ਇਹ ਜਿਹੜਾ ਕੰਮ ਹੁੰਦਾ ਪਿਆ ਹੈ ਪਿੰਡਾਂ ਵਿਚ ਸਅਨਤ ਫੈਲਾਉਣ ਦਾ, ਉਹ ਕਿਸ ਸਕੀਮ ਦੇ ਤਹਿਤ ਹੋ ਰਿਹਾ ਹੈ ।

**ਭਗਤ ਗੁਰਾਂ ਦਾਸ ਹੰਸ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀਆਂ ਇੰਡ-ਸਟਰੀਅਲ ਅਸਟੇਟਸ ਬਣੀਆਂ ਹਨ ਅਤੇ ਉਨ੍ਹਾਂ ਵਿਚ ਜਿਹੜੇ ਬਚੇ ਕੋਰਸ ਕਰਦੇ ਹਨ ਉਹ ਪੂਰੀ ਤਰ੍ਹਾਂ ਕੰਮ ਨਹੀਂ ਸਿਖ ਸਕਦੇ ਕਿਉਂਕਿ ਉਸ ਲਈ ਸਮਾਂ ਥੋੜ੍ਹਾ ਰਖਿਆ ਗਿਆ ਹੈ । ਕੀ ਉਹ ਸਮਾਂ ਵਧਾਉਣ ਬਾਰੇ ਕੋਈ ਵਿਚਾਰ ਕਰਨਗੇ ਤਾਂਕਿ ਬਚਿਆਂ ਦਾ ਕੋਈ ਨੁਕਸਾਨ ਨਾ ਹੋਵੇ ?

**ਉਦਯੋਗ ਮੰਤਰੀ :** ਇਸ ਵਕਤ ਤਕ ਕੋਈ ਵਿਚਾਰ ਨਹੀਂ ਕੀਤਾ ਜਾ ਰਿਹਾ ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀ ਜੁਆਇੰਟ ਡਾਇਰੈਕਟਰ ਦੀ ਆਸਾਮੀ ਖਤਮ ਕੀਤੀ ਹੈ ਉਸ ਦੇ ਨਾਲ ਪਿੰਡਾਂ ਵਿਚ ਜੋ ਇੰਡਸਟਰੀ ਹੈ ਉਸ ਨੂੰ ਬੜ੍ਹਾਵਾ ਦੇਣ ਦੀ ਬਜਾਏ ਸਰਕਾਰ ਉਸਦੀ ਤਰਕੀ ਦਾ ਨੁਕਸਾਨ ਤਾਂ ਨਹੀਂ ਕਰ ਰਹੀ ?

**ਉਦਯੋਗ ਮੰਤਰੀ :** ਜੁਆਇੰਟ ਡਾਇਰੈਕਟਰ ਦੀ ਅਸਾਮੀ ਕਰਕੇ ਕਿਸੇ ਕੰਮ ਵਿਚ ਕੋਈ ਫਰਕ ਨਹੀਂ ਪੈਣ ਲਗਾ ।

---

**Post of Chief Engineer in the Irrigation Department.**

*88. **Comrade Satya Pal Dang** : Will the Minister for Irrigation and Power be pleased to state :

(a) whether the post of the Chief Engineer, at present held by Shri G. S. Sidhu, is a tenure post; if so, the period of its tenure;

(b) the date when the present incumbent was appointed to the said post and the number ot times he has been granted extension;

(c) whether the said officer has worked at any project during the entire period of his service, if so, the details thereof ?

**ਸਰਦਾਰ ਸੋਹਨ ਸਿੰਘ ਬਾਸੀ :**

(ੳ) ਜੀ ਹਾਂ । ਮੁੱਖ-ਇੰਜਨੀਅਰ ਦੀ ਵਰਤਮਾਨ ਅਸਾਮੀ ਦੀ ਮਿਆਦ ਆਮ ਤੌਰ ਤੇ ਪੰਜ ਸਾਲ ਹੈ ।

(ਅ) 1. ਮੁੱਖ-ਇੰਜਨੀਅਰ (ਸਾਊਥ) 16.5.59. ਤੋਂ 29.3.62. ਤਕ

2. ਮੁੱਖ ਇੰਜਨੀਅਰ (ਐਡਮਨਿਸਟਰੇਸ਼ਨ) 23.1.62 ਤੋਂ 5.12.62. ਤਕ

3. ਮੁੱਖ ਇੰਜਨੀਅਰ (ਡਰੇਨੇਜ) 5.12.62. ਤੋਂ 4.4.67. ਤਕ

4. ਮੁੱਖ ਇੰਜਨੀਅਰ (ਪਰੋਜੈਕਟਸ) 4.4.67 ਤੋਂ 10.4.68. ਤਕ

[ਸਿੰਚਾਈ ਅਤੇ ਬਿਜਲੀ ਮੰਤਰੀ]

5. ਮੁੱਖ ਇੰਜਨੀਅਰ (ਡਰੇਨੇਜ) 10.4.68 ਤੋਂ ਹੁਣ ਤਕ ।

ਇਨ੍ਹਾਂ ਅੰਕੜਿਆਂ ਤੋਂ ਸਪਸ਼ਟ ਹੈ ਕਿ ਅਫਸਰ ਵੱਖੋ-ਵੱਖ ਮੁੱਖ ਇੰਜਨੀਅਰਾਂ ਦੀ ਪਦਵੀ ਉਤੇ ਕਦੀ ਵੀ 5 ਸਾਲ ਤੋਂ ਵਧ ਸਮੇਂ ਲਈ ਨਿਯੁਕਤ ਨਹੀਂ ਰਿਹਾ ਅਤੇ ਇਸ ਕਰਕੇ ਉਸਦੀ ਅਵਧੀ ਦੇ ਵਧਾਉਣ ਦਾ ਸਵਾਲ ਪੈਦਾ ਨਹੀਂ ਹੁੰਦਾ ।

(ਦ) ਜੀ ਹਾਂ ਵੇਰਵਾ ਇਸ ਪ੍ਰਕਾਰ ਹੈ :–

1. ਤੋਸ਼ਮ ਪਰੋਜੈਕਟ ਅਤੇ ਵੈਸਟਰਨ ਜਮਨਾ ਕੈਨਾਲ ਰੀਮਾਡਲਿੰਗ ਪਰੋਜੈਕਟ ———ਉਪ ਮੰਡਲ ਅਫਸਰ ਦੇ ਤੌਰ ਤੇ ।

2. ਭਾਖੜਾ ਨੰਗਲ ਪਰੋਜੈਕਟ ਸੁਰੰਗਾਂ ਦੀ ਉਸਾਰੀ –ਕਾਰਜਵਾਰੀ ਇੰਜਨੀਅਰ ਦੇ ਤੌਰ ਤੇ ।

3. ਵੈਸਟਰਨ ਜਮਨਾ ਰੀਮਾਡਲਿੰਗ, ਪਰੋਜੈਕਟ ਸਰਹਿੰਦ ਫੀਡਰ ਅਤੇ ਰਾਜਸਥਾਨ ਫੀਡਰ ਪਰੋਜੈਕਟਾਂ ਦੀ ਉਸਾਰੀ ----ਨਿਗਰਾਨ ਇੰਜਨੀਅਰ ਦੇ ਤੌਰ ਤੇ ।

4. ਵੈਸਟਰਨ ਜਮਨਾ ਰੀਮਾਡਲਿੰਗ ਪਰੋਜੈਕਟ ਗੁੜਗਾਂਉਂ, ਕੈਨਾਲ ਪਰੋਜੈਕਟ, ਜਮਨਾ ਵੈਸਟਰਨ ਫੀਡਰ ਪ੍ਰੋਜੈਕਟ ਰਾਜਸਥਾਨ ਫੀਡਰ ਪਰੋਜੈਕਟ ਫਲੱਡ ਕੰਟਰੋਲ ਅਤੇ ਜਲ ਨਿਕਾਸ ਪਰੋਜੈਕਟ ਹਾਈਡਲ ਅਪਰਬਾਰੀ ਦੁਆਬ ਕੈਨਾਲ ਪਰੋਜੈਕਟ–ਮੁੱਖ ਇੰਜਨੀਅਰ ਦੇ ਤੌਰ ਤੇ ।

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਆਪਦੀ ਗਲ ਸੁਣਦੀ ਨਹੀਂ ।

(ਸ਼ੋਰ ਅਤੇ ਟ੍ਰੇਜ਼ਰੀ ਬੈਂਚਾਂ ਤੋਂ ਬੈਠੇ ਬੈਠੇ ਦੀਆਂ ਆਵਾਜ਼ਾਂ)

**Mr. Speaker :** Please take your seat. (ਵਿਘਨ)

**ਸਰਦਾਰ ਲਛਮਣ ਸਿੰਘ ਗਿਲ :** ਤੁਸੀਂ ਕੁਝ ਸੁਣਿਆ ਹੈ ? (ਵਿਘਨ)

**ਸ੍ਰੀ ਸਪੀਕਰ :** ਆਪ ਰੌਲਾ ਪਾਉਣੋ ਹਟੋ ਤਾਂ ਕੁਝ ਸੁਣੇ : (I can hear only when the hon. Members stop making a noise.)

**ਸਰਦਾਰ ਲਛਮਨ ਸਿੰਘ ਗਿਲ :** ਸਪੀਕਰ ਸਾਹਿਬ, ਬੜਾ ਅਫਸੋਸ ਹੈ । (ਵਿਘਨ) ਤੁਸੀਂ ਇਸ ਗਲ ਵਿਚ ਜਾਂਦੇ ਹੋ । (ਵਿਘਨ) ਇਨ੍ਹਾਂ ਨੂੰ ਕਹੋ ਕਿ ਇਸ ਸਾਰੇ ਨੂੰ ਮੁੜ ਕੇ ਪੜ੍ਹ ਦੇਣ । (ਸ਼ੋਰ)

**ਸ੍ਰੀ ਸਪੀਕਰ :** ਜਦੋਂ ਇਹ ਮਨਿਸਟਰ ਸਾਹਿਬ ਬੋਲਦੇ ਹਨ ਤਾਂ ਤੁਸੀਂ ਰੌਲਾ ਪਾਉਣ ਦਾ ਯਤਨ ਕਰਦੇ ਹੋ । (When ever this Minister gets up to speak the hon. Member starts making noise.)

**ਸਰਦਾਰ ਲਛਮਨ ਸਿੰਘ ਗਿਲ :** ਮਨਿਸਟਰ ਬੋਲਦਾ ਹੋਵੇ ਤਾਂ ਕੀ ਮੈਂ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕਰ ਸਕਦਾ ? (ਵਿਘਨ)

**Mr. Speaker :** It is no point of order. Please take your seat.

(ਸ਼ੋਰ)

**ਕਾਮਰੇਡ ਸਤ ਪਾਲ ਡਾਂਗ :** ਜਵਾਬ ਵਿਚ ਮਿਨਿਸਟਰ ਸਾਹਿਬ ਨੇ ਕਿਹਾ ਹੈ ਕਿ ਚੀਫ ਇੰਜਨੀਅਰ ਦੀ ਪੋਸਟ ਟੈਨਯੂਰ ਪੋਸਟ ਹੁੰਦੀ ਹੈ । (ਬੀ) ਦੇ ਜਵਾਬ ਵਿਚ ਕਿਹਾ ਹੈ ਕਿ ਪਹਿਲਾਂ ਉਹ ਪੰਜ ਸਾਲ ਇਕ ਪਾਸੇ ਰਹੇ ਅਤੇ ਪੰਜ ਸਾਲ ਮਗਰੋਂ ਉਨ੍ਹਾਂ ਨੂੰ ਦੂਜੇ ਪਾਸੇ ਕਰ ਦਿਤਾ ਗਿਆ ਅਤੇ ਕਿਹਾ ਹੈ ਕਿ ਇਕ ਵੀ ਥਾਂ ਤੇ ਪੰਜ ਸਾਲ ਤੋਂ ਵਧ ਸਮੇਂ ਲਈ ਨਹੀਂ ਰਿਹਾ ਇਸ ਕਰਕੇ ਉਸ ਦੀ ਐਕਸਟੈਨਸ਼ਨ ਦਾ ਸਵਾਲ ਪੈਦਾ ਨਹੀਂ ਹੁੰਦਾ । ਮੈਂ ਪੁਛਦਾ ਹਾਂ ਕਿ ਜਿਸ ਚੀਫ ਇੰਜਨੀਅਰ ਦਾ ਟੈਨਯੂਰ ਪੰਜ ਸਾਲ ਹੀ ਹੋਵੇ ਕੀ ਉਹ ਪੰਜ ਸਾਲ ਡ੍ਰੇਨਜ ਦਾ ਚੀਫ ਇੰਜਨੀਅਰ ਅਤੇ ਫਿਰ ਪੰਜ ਸਾਲ ਪ੍ਰਾਜੈਕਟਸ ਦਾ ਚੀਫ ਇੰਜਨੀਅਰ ਵੀ ਰਹਿ ਸਕਦਾ ਹੈ ? ਮੈਂ ਪੁਛਣਾ ਚਾਹੁੰਦਾ ਹਾਂ ਕਿ ਇਸ ਚੀਫ ਇੰਜਨੀਅਰ ਨੂੰ ਲਗਾਤਾਰ ਕਈ ਐਕਸਟੈਨਸ਼ਨਾਂ ਦੇਕੇ ਕਿਉਂ ਰਖਿਆ ਹੋਇਆ ਹੈ ?

**ਸਿੰਚਾਈ ਅਤੇ ਬਿਜਲੀ ਮੰਤਰੀ :** ਇਸ ਬਾਰੇ ਕੋਈ ਪਾਬੰਦੀ ਨਹੀਂ ਹੈ । ਮੈਂ ਕਈ ਮਿਸਾਲਾਂ ਦੇ ਸਕਦਾ ਹਾਂ ਜਿਥੇ ਚੀਫ ਇੰਜਨੀਅਰ 20 ਸਾਲਾਂ ਲਈ ਹਿੰਦੁਸਤਾਨ ਵਿਚ ਹੋਰ ਜਗ੍ਹਾਂ ਵੀ ਰਖੇ ਗਏ ਹਨ ।

**ਕਾਮਰੇਡ ਸਤ ਪਾਲ ਡਾਂਗ :** ਇਨ੍ਹਾਂ ਨੇ ਕਿਹਾ ਹੈ ਕਿ 20–20 ਸਾਲਾਂ ਲਈ ਹਿੰਦੁਸਤਾਨ ਵਿਚ ਕਈ ਚੀਫ ਇੰਜਨੀਅਰ ਸਾਹਿਬ ਪੰਜਾਬ ਤੋਂ ਬਾਹਰ ਰਹੇ ਹਨ । ਮੈਂ ਜਾਨਣਾ ਚਾਹੁੰਦਾ ਹਾਂ ਕਿ ਇਹ ਚੀਫ ਇੰਜਨੀਅਰ ਸਾਹਿਬ ਪੰਜਾਬ ਤੋਂ ਬਾਹਰ ਕਿਉਂ ਨਹੀਂ ਗਏ ? ਇਹ ਇਥੇ ਹੀ ਕਿਉਂ ਰਹਿੰਦੇ ਹਨ ?

**ਸਿੰਚਾਈ ਅਤੇ ਬਿਜਲੀ ਮੰਤਰੀ :** ਇਹ ਜ਼ਰੂਰੀ ਨਹੀਂ ਕਿ ਹਰ ਇਕ ਚੀਫ ਇੰਜਨੀਅਰ ਨੂੰ ਪੰਜਾਬ ਤੋਂ ਬਾਹਰ ਹੀ ਭੇਜਿਆ ਜਾਵੇ । ਅਗਰ ਇਨ੍ਹਾਂ ਦੀਆਂ ਕੁਆਲੀਫਿਕੇਸ਼ਨਾਂ ਵਾਲੇ ਅਫਸਰ ਦੀ ਮੰਗ ਆਵੇਗੀ ਤਾਂ ਇਨ੍ਹਾਂ ਨੂੰ ਵੀ ਭੇਜਿਆ ਜਾਵੇਗਾ । (ਵਿਘਨ)

**ਸਰਦਾਰ ਲਛਮਣ ਸਿੰਘ ਗਿਲ .** ਆਨ ਏ ਪੁਆਇੰਟ ਆਫ ਆਰਡਰ ਸਰ । (ਵਿਘਨ) ਇਨ੍ਹਾਂ ਨੇ ਕਿਹਾ ਹੈ ਕਿ ਉਹ ਇਕ ਟੈਨਯੂਰ ਪੋਸਟ ਹੈ ਜਿਸਦੀ ਲਿਮਿਟ 5 ਸਾਲ ਹੈ ਫਿਰ ਇਹ ਵੀ ਕਹਿੰਦੇ ਹਨ 20 ਸਾਲ ਲਈ ਵੀ ਰਖੇ ਜਾਂਦੇ ਹਨ । ਇਨ੍ਹਾਂ ਦੋਹਾ ਗਲਾਂ ਵਿਚੋਂ ਕਿਹੜੀ ਗਲ ਸਹੀ ਹੈ ?

**ਸਿੰਚਾਈ ਅਤੇ ਬਿਜਲੀ ਮੰਤਰੀ .** ਅਗਰ ਕੋਈ ਅਫਸਰ ਘੱਟ ਉਮਰ ਵਿਚ ਹੀ ਚੀਫ ਇੰਜਨੀਅਰ ਬਣ ਜਾਵੇ ਤਾਂ ਇਹ ਜ਼ਰੂਰੀ ਨਹੀਂ ਹੈ ਕਿ ਉਸ ਨੂੰ 5 ਸਾਲ ਦੇ ਬਾਅਦ ਹੀ ਕਢ ਦਿਤਾ ਜਾਵੇ । ਅਗਰ ਉਹ 45 ਸਾਲ ਦਾ ਹੋਵੇ ਤਾਂ ਉਸ ਨੂੰ ਕਢਿਆ ਕਿਵੇਂ ਜਾ ਸਕਦਾ ਹੈ । 15-15 ਸਾਲ ਤਕ ਚੀਫ ਇੰਜਨੀਅਰ ਰਹੇ ਹਨ ਇਹ ਰਿਕਾਰਡ ਤੇ ਮੌਜੂਦ ਹੈ ।

[ਮੁੱਖ ਮੰਤਰੀ]

ਕਿਲੇ ਬੰਦ ਕਮਰਾ ਵੀ ਬਨਾਉਣਾ ਜ਼ਰੂਰੀ ਹੈ । ਇਸ ਨੂੰ ਨਵੇਂ ਥਾਂ ਤੇ ਬਦਲਣ ਵੇਲੇ ਇਹ ਸੋਚ ਵਿਚਾਰ ਕਰਨੀ ਜ਼ਰੂਰੀ ਹੈ ਕਿ ਕੀ ਇਹ ਖਜ਼ਾਨਾ ਸਬ-ਡਵੀਜ਼ਨਲ ਮੈਜਿਸਟਰੇਟ ਦੀ ਕਚਹਰੀ ਦੇ ਨੇੜੇ ਹੋਵੇ ਜਾਂ ਸਟੇਟ ਬੈਂਕ ਦੇ ਨੇੜੇ। ਇਹ ਸਾਰਾ ਕੰਮ ਕਾਫੀ ਸੋਚ ਵਿਚਾਰ ਕਰਕੇ ਕਰਨ ਵਾਲਾ ਅਤੇ ਇਸ ਕਰਕੇ ਇਸ ਤੇ ਫ਼ੈਸਲਾ ਕਰਨ ਲਈ ਕਾਹਲੀ ਕਰਨਾ ਯੋਗ ਨਹੀਂ ਸਮਝਿਆ ਜਾਂਦਾ ।

---

(Serial No. 99)

**Dr Amir Singh :** To draw the attention of the Government towards an urgent matter of public importance, namely, the agitation by the Zamindars of Bhogpur Mill area regarding the increasing of the price of sugar-cane from Rs. 9/- to Rs. 10/- The agitators (leaders of the agitation movement) arrested, in this connection, require, in equity and justice, to be let off, as the elections for Directorship of the Mill are fast approaching, and in the absence of the persons arrested, the sugar Mill shall not be able to have true representation of the share-holders at the time of election of the Directors.

**ਸਰਦਾਰ ਗੁਰਨਾਮ ਸਿੰਘ :** (ਮੁਖ ਮੰਤਰੀ)

ਕੁਝ ਸਮੇਂ ਤੋਂ ਜਨਤਾ ਕੋ-ਆਪ੍ਰੇਟਿਵ ਮਿਲ ਭੋਗ ਪੁਰ ਨੂੰ ਗੰਨਾ ਸਪਲਾਈ ਕਰਨ ਵਾਲੇ ਕਿਸਾਨ ਗੰਨੇ ਦੀ ਕੀਮਤ 9 ਰੁਪਏ ਪ੍ਰਤੀ ਕੁਇੰਟਲ ਤੋਂ ਵਧਾ ਕੇ 10 ਰੁਪਏ ਪ੍ਰਤੀ ਕੁਇੰਟਲ ਕਰਨ ਦੀ ਮੰਗ ਕਰ ਰਹੇ ਹਨ । ਮਿਲ ਦੇ ਅਧਿਕਾਰੀਆਂ ਨੇ ਇਹ ਵਾਧਾ ਕਰਨ ਦੀ ਅਨੁਮਤੀ ਨਾ ਦਿਤੀ ਜਿਸ ਤੇ ਗੰਨਾ ਪੈਦਾ ਕਰਨ ਵਾਲੇ ਕਿਸਾਨ ਅਸੰਤੁਸ਼ਟ ਹੋ ਗਏ । ਮਿਤੀ 16.3.1969 ਨੂੰ ਸ਼੍ਰੀ ਕੁਲਵੰਤ ਸਿੰਘ ਐਮ. ਐਲ. ਏ. ਦੀ ਅਗਵਾਈ ਹੇਠ 40 ਕਿਸਾਨਾਂ ਨੇ ਭੋਗਪੁਰ ਮਿਲ ਦੇ ਮਾਲਕਾ ਵਿਰੁਧ ਧਰਨਾ ਸੁਰੂ ਕਰ ਦਿਤਾ । ਸ਼੍ਰੀ ਕੁਲਵੰਤ ਸਿੰਘ ਐਮ. ਐਲ ਏ. ਅਤੇ ਤਿੰਨ ਹੋਰ ਸਤਿਆ-ਗ੍ਰਹੀ ਮਿਲ ਦੇ ਅਹਾਤੇ ਵਿਚ ਘੁਸ ਗਏ ਅਤੇ ਕਰੇਨ ਉਪਰੇਟਰ ਨੂੰ ਕੰਮ ਕਰਨ ਤੋਂ ਰੋਕਿਆ । ਦੂਸਰੇ ਸਤਿਆਗ੍ਰਹੀਆਂ ਨੇ ਵੀ ਮਿਲ ਦੇ ਅਹਾਤੇ ਵਿਚ ਜ਼ਬਰਦਸਤੀ ਦਾਖਲ ਹੋਣ ਲਈ ਪੁਲਿਸ ਦੇ ਘੇਰੇ ਨੂੰ ਤੋੜਨ ਦੀ ਕੋਸ਼ਿਸ਼ ਕੀਤੀ । ਸ਼੍ਰੀ ਕੁਲਵੰਤ ਸਿੰਘ, ਐਮ. ਐਲ. ਏ. ਅਤੇ ਤਿੰਨ ਹੋਰ ਸਤਿਆਗ੍ਰਹੀ ਜ਼ੇਰ ਧਾਰਾ 7 ਕ੍ਰਿਮੀਨਲ ਲਾਅ ਅਮੈਂਡਮੈਂਟ ਐਕਟ ਅਤੇ ਜੇਰ ਧਾਰਾ 107/151 ਸੀ. ਆਰ. ਪੀ ਸੀ ਗ੍ਰਿਫਤਾਰ ਕਰ ਲਏ ਗਏ ।

ਸ਼੍ਰੀ ਕੁਲਵੰਤ ਸਿੰਘ ਨੂੰ 24.3.1969 ਨੂੰ ਨਿਜੀ ਜ਼ਮਾਨਤ ਤੇ ਰਿਹਾ ਕਰ ਦਿਤਾ ਗਿਆ ਤਾਂ ਜੋ ਉਹ ਪੰਜਾਬ ਵਿਧਾਨ ਸਭਾ ਵਿਚ ਰਾਜ ਸਭਾ ਦੀ ਸੀਟ ਦੀ ਚੋਣ ਵਿਚ ਭਾਗ ਲੈ ਸਕਣ । ਇਸੇ ਤਰ੍ਹਾਂ ਜੇ ਦੂਸਰੇ ਗ੍ਰਿਫਤਾਰ ਸ਼ੁਦਾ ਸਤਿਆਗ੍ਰਹੀ ਜਿਨ੍ਹਾਂ ਨੇ ਮਿਲ ਦੇ ਡਾਇਰੈਕਟਰਾਂ ਦੀ ਚੋਣ ਵਿਚ ਭਾਗ ਲੈਣਾ ਹੋਵੇ ਉਨ੍ਹਾਂ ਨੂੰ ਨਿਜੀ ਜ਼ਮਾਨਤ ਨਾਮੇ ਤੇ ਰਿਹਾ ਕਰਨ ਵਿਚ ਸਰਕਾਰ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਬਸ਼ਰਤੇ ਕਿ ਉਹ ਇਸ ਸਬੰਧ ਵਿਚ ਆਪਣੀ ਦਰਖਾਸਤ ਮੁਤਲਕਾ ਅਦਾਲਤ ਵਿਚ ਦੇਣ ।

**ਮੁੱਖ ਮੰਤਰੀ :** ਮੈਂ ਵਿਧਾਨ ਦੇ ਅਨੁਛੇਦ 323(2) ਦੀ ਲੋੜ ਅਨੁਸਾਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ 1.4.1965 ਤੋਂ 31.3.1966 ਤਕ, 1.4.1966 ਤੋਂ 31.10

1966 ਤਕ ਅਤੇ 1.11.1966 ਤੋਂ 31.3 1967 ਤਕ ਦੇ ਸਮੇਂ ਲਈ ਕੰਮ ਕਰਨ ਸਬੰਧੀ* ਤਿੰਨ ਰਿਪੋਰਟਾਂ ਜਿਵੇਂ ਕਿ ਰਾਜ ਪਾਲ ਨੂੰ ਪੇਸ਼ ਕੀਤੀਆਂ ਗਈਆਂ, ਪਹਿਲੀਆਂ ਦੋ ਰਿਪੋਰਟਾਂ ਦੇ ਸਬੰਧ ਵਿਚ ਉਸ ਮੈਮੋਰੈਂਡਮ ਸਮੇਤ, ਜਿਸ ਵਿਚ ਕਿ ਕਮਿਸ਼ਨ ਦੀ ਸਲਾਹ ਨਾ ਸਵੀਕਾਰ ਕਰਨ ਦੇ ਕਾਰਨ ਦਸੇ ਗਏ ਹਨ, ਮੇਜ਼ ਤੇ ਰਖਦਾ ਹਾਂ ।

**Irrigation and Power Minister** : I beg to lay on the table the* statement showing the Guarantee given by the Punjab Government against loans taken by the Punjab State Electricity Board, Patiala, upto the year 1968-69, as required under Section 66 of the Electricity (Supply) act; 1948.

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਹ ਰਿਪੋਰਟਾਂ ਬਹੁਤ ਡੀਲੇ ਹੋ ਜਾਂਦੀਆਂ ਹਨ । ਹੁਣ ਹਾਊਸ ਵਿਚ 1964—65 ਅਤੇ 65—66 ਦੀਆਂ ਰਿਪੋਰਟਾਂ ਆ ਰਹੀਆਂ ਹਨ । ਤੁਸੀਂ ਗੌਰਮਿੰਟ ਨੂੰ ਕਹੋ ਕਿ ਉਹ ਜਲਦੀ ਇਹ ਰਿਪੋਰਟਾਂ ਹਾਊਸ ਵਿਚ ਲੇ ਕੀਤਾ ਕਰੇ ।

**ਸ਼੍ਰੀ ਸਪੀਕਰ** : ਮੈਂ ਗੌਰਮਿੰਟ ਨੂੰ ਕਹਾਂਗਾ ਕਿ ਜਲਦੀ ਤੋਂ ਜਲਦੀ ਰਿਪੋਰਟਾਂ ਹਾਊਸ ਵਿਚ ਪੇਸ਼ ਕੀਤਾ ਕਰੇ । (I will ask the Govt. to present such reports in the House as early as possible.)

**ਉਦਯੋਗ ਮੰਤਰੀ** : ਸਪੀਕਰ ਸਾਹਿਬ ਮੈਂ ਪਹਿਲੋਂ ਵੀ ਮੈਂਬਰ ਸਾਹਿਬ ਨੂੰ ਦਸਿਆ ਸੀ ਕਿ ਇਹ ਦੇਰ ਉਨ੍ਹਾਂ ਦੀ ਗੌਰਮਿੰਟ ਦੇ ਵੇਲੇ ਹੋਈ ਸੀ ਅਸੀਂ ਤਾਂ ਸਗੋਂ ਆ ਕੇ ਇਹ ਰਿਪੋਰਟਾਂ ਕਢਵਾਈਆਂ ਹਨ ।

———

## General Discussion on the Budget

**Mr. Speaker** : No further discussion please. Now, I call upon Captain Rattan Singh to speak on the Budget for the year 1969-70.

**ਕੈਪਟਨ ਰਤਨ ਸਿੰਘ [ਗੜ੍ਹਸ਼ੰਕਰ]** : ਸਪੀਕਰ ਸਾਹਿਬ, ਇਹ ਜਿਹੜੀ ਬਜਟ ਸਪੀਚ ਸ਼੍ਰੀ ਕ੍ਰਿਸ਼ਨ ਲਾਲ ਜੀ ਨੇ 25 ਮਾਰਚ ਨੂੰ ਹਾਊਸ ਵਿਚ ਦਿਤੀ ਸੀ ਅਤੇ ਨਾਲ ਹੀ ਕੁਝ ਆਂਕੜੇ ਵੀ ਦਸੇ ਸਨ, ਉਸ ਦੇ ਬਾਰੇ ਵਿਚ ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਅਤੇ ਸ਼੍ਰੀ ਕ੍ਰਿਸ਼ਨ ਲਾਲ ਜੀ ਨੂੰ ਵਧਾਈ ਵੀ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਗਲ ਨੂੰ ਮੰਨਿਆ ਹੈ ਕਿ ਸਾਨੂੰ ਸੈਂਟਰ ਦੀ ਗੌਰਮਿੰਟ ਨਾਲ ਮਿਲਵਰਤਣ ਵਧਾ ਕੇ ਉਸ ਤੋਂ ਵਧ ਤੋਂ ਵਧ ਫ਼ਾਇਨੈਂਸਲ ਮਦਦ ਲੈਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਜਿਹੜਾ ਕੇਸ ਫਿਫਥ ਫ਼ਾਇਨੈਂਸ ਕਮਿਸ਼ਨ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ ਉਹ ਉਸ ਤਰ੍ਹਾਂ ਪੇਸ਼ ਨਹੀਂ ਕੀਤਾ ਗਿਆ ਜਿਸ ਤਰ੍ਹਾਂ ਕਿ ਚਾਹੀਦਾ ਸੀ । ਇਨ੍ਹਾਂ ਨੇ ਜੋ ਜ਼ਿਆਦਾ ਹਿੱਸਾ ਮੰਗਿਆ ਹੈ ਉਸ ਵਿਚ ਉਨ੍ਹਾਂ ਨੇ ਜ਼ਿਆਦਾ ਜ਼ੋਰ ਇਸ ਗਲ ਤੇ ਦਿਤਾ ਹੈ ਕਿ ਪੰਜਾਬ ਇਕ ਬਾਰਡਰ ਦੀ ਸਟੇਟ ਹੈ ਇਸ ਲਈ ਇਸ ਨੂੰ ਜ਼ਿਆਦਾ ਮੱਦਦ ਮਿਲਨੀ ਚਾਹੀਦੀ ਹੈ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਡੀ ਪਾਰਟੀ ਦਾ ਵੀ ਅਤੇ ਸਾਡਾ ਵੀ ਇਹ ਫਰਜ਼ ਬਣਦਾ ਹੈ ਕਿ ਅਸੀਂ

*Placed in the Library.

[ਕੈਪਟਨ ਰਤਨ ਸਿੰਘ]

ਸਰਕਾਰ ਦੀ ਮਦਦ ਹਰ ਉਸ ਕੰਮ ਵਿਚ ਕਰੀਏ ਜੋ ਕਿ ਪੰਜਾਬ ਦੀ ਭਲਾਈ ਲਈ ਹੋਵੇ। ਪਰ ਇਹ ਜਿਹੜਾ ਕੇਸ ਇਨ੍ਹਾਂ ਨੇ ਫਿਫਥ ਫਾਇਨੈਂਸ ਕਮਿਸ਼ਨ ਦੇ ਅਗੇ ਪੇਸ਼ ਕੀਤਾ ਹੈ ਇਹ ਠੀਕ ਨਹੀਂ ਹੈ।

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਕੁਰਸੀ ਤੇ ਬਿਰਾਜਮਾਨ ਹੋਏ)

ਜੇ ਅਸੀਂ ਵੇਖੀਏ ਤਾਂ ਸਿਰਫ ਕੁਝ ਇਕ ਸਟੇਟਾਂ ਨੂੰ ਛਡ ਕੇ ਸਾਰੀਆਂ ਸਟੇਟਾਂ ਬਾਰਡਰ ਦੀਆਂ ਸਟੇਟਾਂ ਬਣਦੀਆਂ ਹਨ। ਜੰਮੂ ਕਸ਼ਮੀਰ, ਰਾਜਸਥਾਨ ਬਿਹਾਰ, ਬੰਗਾਲ, ਆਸਾਮ ਯੂ.ਪੀ. ਅਤੇ ਜੇ ਵੇਖੀਏ ਤਾਂ ਮਦਰਾਸ ਦੀ ਸਟੇਟ ਵੀ ਸਮੁੰਦਰ ਨਾਲ ਲਗਣ ਕਰਕੇ ਬਾਰਡਰ ਦੀ ਸਟੇਟ ਹੈ। ਕਮਿਸ਼ਨ ਦੇ ਮੈਂਬਰ ਬਹੁਤ ਸਿਆਣੇ ਹਨ। ਉਹ ਇਸ ਗਲ ਨਾਲ ਨਹੀਂ ਮੰਨ ਸਕਦੇ। ਚਾਹੀਦਾ ਇਹ ਸੀ ਕਿ ਪੰਜਾਬ ਗੌਰਮਿੰਟ ਇਸ ਅਧਾਰ ਤੇ ਮੰਗ ਕਰਦੀ ਕਿ 1965 ਦੇ ਜੰਗ ਦੇ ਸਮੇਂ ਨੁਕਸਾਨ ਉਠਾਇਆ ਹੈ, ਉਸਦੇ ਬਦਲੇ ਵਿਚ ਉਨ੍ਹਾਂ ਨੂੰ ਕੁਝ ਮਿਲਨਾ ਚਾਹੀਦਾ ਹੈ। ਉਨ੍ਹਾਂ ਨੇ ਜਿਹੜੀ ਬਹਾਦਰੀ ਦੱਸੀ ਹੈ ਉਸ ਦੇ ਸਿਲੇ ਵਿਚ ਉਨ੍ਹਾਂ ਦੀ ਮਦਦ ਕੀਤੀ ਜਾਣੀ ਚਾਹੀਦੀ ਹੈ। ਕੋਈ ਐਸੀ ਗਲ ਕਮਿਸ਼ਨ ਦੇ ਸਾਹਮਣੇ ਨਹੀਂ ਸੀ ਕਹਿਣੀ ਚਾਹੀਦੀ ਜੋ ਕਿ ਕਿਸੇ ਰੀਜ਼ਨੇਬਲ ਗਰਾਊਂਡ ਤੇ ਕਮਿਸ਼ਨ ਦੇ ਮੈਂਬਰ ਅਨਵਾਂਟਿਡ ਕਰ ਦੇਣ।

ਦੂਸਰੀ ਗਲ ਚੇਅਰਮੈਨ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ......

**ਇਕ ਮਾਨਯੋਗ ਮੈਂਬਰ :** ਇਹ ਚੇਅਰਮੈਨ ਨਹੀਂ ਸਗੋਂ ਡਿਪਟੀ ਸਪੀਕਰ ਹਨ।

**ਕੈਪਟਨ ਰਤਨ ਸਿੰਘ :** ਗਲਤੀ ਹੋ ਗਈ। ਮੈਂ ਆਪਣੀ ਗਲਤੀ ਮੰਨਣ ਤੋਂ ਕਦੇ ਵੀ ਨਹੀਂ ਝਿਜਕਦਾ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਕਮਿਸ਼ਨ ਅਗੇ ਅਸੀਂ ਆਪਣਾ ਕੇਸ ਰਖਦੇ ਕਿ ਕਿਸ ਤਰ੍ਹਾਂ ਅਸੀਂ ਖੇਤੀ ਬਾੜੀ ਵਿਚ ਪੈਸਾ ਸੁਚੱਜੇ ਤਰੀਕੇ ਨਾਲ ਖਰਚ ਕੀਤਾ ਹੈ। ਅਤੇ ਕਿਸ ਤਰ੍ਹਾਂ ਦੇਸ਼ ਦੀ ਆਮਦਨ ਵਧਾਣ ਵਿਚ ਹਿਸਾ ਪਾਇਆ ਹੈ। ਇਸ ਲਈ ਫਿਫਥ ਕਮਿਸ਼ਨ ਦਾ ਫ਼ਰਜ਼ ਬਣਦਾ ਹੈ ਕਿ ਉਹ ਸਾਨੂੰ ਇਮਦਾਦ ਦੇਵੇ। ਇਸ ਦੇ ਨਾਲ ਹੀ ਪੰਜਾਬ ਗੌਰਮਿੰਟ ਨੂੰ ਆਪਣੀਆਂ ਜ਼ਿੰਮੇਵਾਰੀਆਂ ਦਾ ਅਹਿਸਾਸ ਹੋਣਾ ਚਾਹੀਦਾ ਹੈ। ਫਿਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬਜਟ ਸਪੀਚ ਵਿਚ ਦਸਿਆ ਹੈ ਕਿ 10 94 ਕਰੋੜ ਦਾ ਘਾਟਾ ਹੈ। ਡਿਪਟੀ ਸਪੀਕਰ ਸਾਹਿਬ, ਅਜ ਕਲ੍ਹ ਹਰ ਇਕ ਫਾਈਨੈਂਸ ਮਨਿਸਟਰ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਪਹਿਲਾਂ ਸਟੇਟ ਦੇ ਬਜਟ ਵਿਚ ਤਾਂ ਘਾਟਾ ਦਿਖਾ ਦੇਵੇ ਅਤੇ ਫਿਰ ਸੈਂਟਰ ਤੋਂ ਮਦਦ ਲੈਕੇ ਘਾਟਾ ਪੂਰਾ ਕੀਤਾ ਜਾਵੇ। ਇਹ ਤਾਂ 10 ਕਰੋੜ ਤੇ ਹੀ ਬਸ ਕਰ ਗਏ ਹਨ ਕਈ ਸਟੇਟਾਂ ਵਿਚ ਤਾਂ 40-40 ਕਰੋੜ ਦਾ ਘਾਟਾ ਵਿਖਾਇਆ ਗਿਆ ਹੈ। ਉਹ ਭੁਲ ਗਏ ਹਨ ਕਿ ਸੈਂਟਰ ਦੀਆਂ ਵੀ ਕੁਝ ਜ਼ਿੰਮੇਵਾਰੀਆਂ ਹਨ। ਦੇਸ਼ ਦੀ ਡੀਫੈਂਸ ਦੀ ਜ਼ਿੰਮੇਵਾਰੀ ਸੈਂਟਰ ਤੇ ਹੈ। ਖਾਸ ਕਰਕੇ ਪਾਕਿਸਤਾਨ ਅਤੇ ਚੀਨ ਵਲੋਂ ਹਰ ਵੇਲੇ ਖਤਰਾ ਬਣਿਆ ਰਹਿੰਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਤਾਂ ਹੈਰਾਨੀ ਨਹੀਂ ਹੋਵੇਗੀ ਕਿਉਂਕਿ ਤੁਸੀਂ ਤਾਂ ਜਾਣਦੇ ਹੀ ਹੋ ਕਿ ਚੀਨ ਦੀ ਸਟੈਂਡਿੰਗ ਆਰਮੀ ਕਿਤਨੀ ਹੈ। ਉਸ ਦਾ ਮੁਕਾਬਲਾ ਕਰਨ ਵਾਸਤੇ ਬਹੁਤ ਤਿਆਰੀ ਦੀ ਲੋੜ ਹੈ। ਸਾਡਾ ਇਤਿਹਾਸ ਦਸਦਾ ਹੈ ਕਿ ਜੇ ਸੈਂਟਰ ਕਮਜ਼ੋਰ ਹੋਇਆ ਤਾਂ ਸਾਰਾ ਦੇਸ਼ ਕਮਜ਼ੋਰ ਹੋ ਜਾਂਦਾ ਹੈ ਅਤੇ ਜੇ ਸੈਂਟਰ ਮਜ਼ਬੂਤ ਹੋਵੇ ਤਾਂ ਸਾਰਾ ਦੇਸ਼ ਹੀ ਮਜ਼ਬੂਤ ਹੈ। ਇਸ ਲਈ ਦੇਸ਼

ਨੂੰ ਮਜ਼ਬੂਤ ਰਖਣ ਵਾਸਤੇ ਸੈਂਟਰ ਨੂੰ ਮਜ਼ਬੂਤ ਰਖਣਾ, ਸਾਡਾ ਸਿਆਸੀ ਹੀ ਨਹੀਂ ਸਗੋਂ ਦੇਸ਼ ਭਗਤ ਹੋਣ ਦੇ ਨਾਤੇ ਵੀ ਫਰਜ਼ ਬਣਦਾ ਹੈ ।

**ਉਦਯੋਗ ਮੰਤਰੀ :** ਜੇ ਤੁਸੀਂ ਆਖੋ ਤਾਂ ਇਥੋਂ ਕੁਝ ਭੇਜ ਦੇਈਏ । (ਹਾਸਾ)

**ਕੈਪਟਨ ਰਤਨ ਸਿੰਘ :** ਡਿਪਟੀ ਸਪੀਕਰ ਸਾਹਿਬ ਸ੍ਰੀ ਕ੍ਰਿਸ਼ਨ ਲਾਲ ਜੀ ਨੇ ਕਿਹਾ ਸੀ ਕਿ ਜੇ ਘਾਟਾ ਸੈਂਟਰਲ ਸਰਕਾਰ ਦੀ ਮਦਦ ਨਾਲ ਹੀ ਪੂਰਾ ਨਾ ਹੋਇਆ ਤਾਂ ਫ਼ਿਰ ਉਹ ਟੈਕਸ ਲਾਉਣਗੇ । ਉਨ੍ਹਾਂ ਨੇ ਇਹ ਨਹੀਂ ਦਸਿਆ ਕਿ ਟੈਕਸ ਕਿਸ ਤੇ ਲਾਉਣਗੇ । ਪਰ ਉਨ੍ਹਾਂ ਨੇ ਇਸ ਸਬੰਧ ਵਿਚ ਇਕ ਕਮੇਟੀ ਬਣਾਉਣ ਦਾ ਵਾਇਦਾ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਘਾਟੇ ਨੂੰ ਪੂਰਾ ਕਰਨ ਦੇ ਲਈ ਟੈਕਸ ਲਾਉਣਗੇ ਪਰ ਫਿਕਰਮੰਦੀ ਦੀ ਗਲ ਇਹ ਹੈ ਕਿ ਚੌਥੀ ਯੋਜਨਾ ਲਈ ਉਨ੍ਹਾਂ ਨੇ 270 ਕਰੋੜ ਰੁਪਏ ਰੱਖੇ ਹਨ । ਉਨ੍ਹਾਂ ਵਿਚੋਂ 100 ਕਰੋੜ ਰੁਪਏ ਸੈਂਟਰ ਦੇਵੇਗੀ ਅਤੇ 170 ਕਰੋੜ ਦਾ ਘਾਟਾ ਇਨ੍ਹਾਂ ਨੂੰ 5 ਸਾਲਾਂ ਵਿਚ ਪੂਰਾ ਕਰਨਾ ਪਏਗਾ । ਪਰ ਇਹ ਘਾਟਾ ਇਨ੍ਹਾਂ ਨੇ ਟੈਕਸ ਲਾਕੇ ਹੀ ਪੂਰਾ ਕਰਨਾ ਹੈ । ਪਰ ਜੇ ਪਹਿਲੇ ਸਾਲ ਇਨ੍ਹਾਂ ਨੇ ਇਹ ਟੈਕਸ ਨਾ ਲਾਇਆ ਤਾਂ ਅਗਲੇ ਸਾਲਾਂ ਵਿਚ ਜ਼ਿਆਦਾ ਟੈਕਸ ਲਾਇਆ ਜਾਵੇਗਾ ਜਿਸ ਨਾਲ ਲੋਕਾਂ ਤੇ ਬੋਝ ਇਕ ਦਮ ਵਧ ਜਾਵੇਗਾ । ਇਸ ਤਰ੍ਹਾਂ ਲਗਦਾ ਹੈ ਕਿ ਸਰਕਾਰ ਸਸਤੀ ਸ਼ੋਹਰਤ ਦੀ ਚਾਹਵਾਨ ਹੈ ਇਹ ਲੋਕਾਂ ਨੂੰ ਦਸਣਾ ਚਾਹੁੰਦੀ ਹੈ ਕਿ ਅਸੀਂ [ਤੁਹਾਡੇ ਤੇ ਇਹ ਟੈਕਸ ਨਹੀਂ ਲਾਏ । ਸ਼ਾਇਦ ਇਨ੍ਹਾਂ ਨੂੰ ਇਹ ਯਕੀਨ ਹੋਵੇ ਕਿ ਇਨ੍ਹਾਂ ਨੇ ਇਥੇ 5 ਸਾਲ ਰਹਿਣਾ ਹੀ ਨਹੀਂ ਹੈ । (ਹਾਸਾ) ਜੇ ਇਨ੍ਹਾਂ ਨੂੰ ਯਕੀਨ ਹੁੰਦਾ ਤਾਂ ਸਾਰੇ ਸਾਲਾਂ ਵਿਚ ਵੰਡ ਕੇ ਟੈਕਸ ਲਾਂਦੇ । ਮੈਂ ਉਮੀਦ ਕਰਦਾ ਹਾਂ ਕਿ ਗੌਰਮਿੰਟ ਆਪਣੀ ਜ਼ਿੰਮੇਵਾਰੀ ਨੂੰ ਮਹਿਸੂਸ ਕਰੇਗੀ ।

ਟੈਕਸ ਲਾਵੋ ਉਨ੍ਹਾਂ ਤੇ ਜਿਹੜੇ ਟੈਕਸ ਦੇ ਸਕਦੇ ਹਨ । (ਆਪੋਜ਼ੀਸ਼ਨ ਵਲੋਂ ਸ਼ੋਰ) ਇਕਨੌਮਿਕਸ ਮੈਂ ਤੇਰੇ ਨਾਲੋਂ ਜ਼ਿਆਦਾ ਪੜ੍ਹਿਆ ਹਾਂ ! ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਰਦਾਰ ਬਲਵੰਤ ਸਿੰਘ ਨੂੰ ਕਹਾਂਗਾ ਕਿ ਮੈਂ ਸੁਝਾਓ ਦੇ ਰਿਹਾ ਹਾਂ ਅਤੇ ਜੇ ਸਰਕਾਰ ਨੇ ਸੁਝਾਓ ਨਹੀਂ ਲੈਣੇ ਤਾਂ ਨਾ ਲਵੇ । ਸੁਝਾਓ ਟੈਕਸ ਲਾਉਣ ਦੇ ਮੈਂ ਦੇਵਾਂ ਇਹ ਠੀਕ ਨਹੀਂ । ਡਿਪਟੀ ਸਪੀਕਰ ਸਾਹਿਬ, ਇਹ ਆਪਣੀ ਜ਼ਿੰਮੇਂਵਾਰੀ ਤੋਂ ਕੋਤਾਹੀ ਕਰਦੇ ਹਨ । ਇਨ੍ਹਾਂ ਨੇ ਕਿਹਾ ਕਿ ਯੂਨਾਈਟਿਡ ਫਰੰਟ ਸਰਕਾਰ ਨੇ ਕੋਈ ਟੈਕਸ ਨਹੀਂ ਲਗਾਇਆ । ਜੇ ਕੋਈ ਟੈਕਸ ਨਹੀਂ ਲਗਾਇਆ ਤਾਂ ਤਰੱਕੀ ਨਹੀਂ ਹੋ ਸਕਦੀ । ਮੈਂ ਸਮਝਦਾ ਹਾਂ ਕਿ ਸ੍ਰੀ ਕ੍ਰਿਸ਼ਨ ਲਾਲ ਜੀ ਨੇ ਬੜੇ ਅੱਛੇ ਤਰੀਕੇ ਨਾਲ ਬੜੀ ਸਿਆਣਪ ਨਾਲ ਕਿਹਾ ਹੈ ਕਿ ਟੈਕਸੇਸ਼ਨ ਇਨਕੁਆਰੀ ਕਮੇਟੀ ਬਨਾਉਣੀ ਹੈ ਜਿਹੜੀ ਕਿ ਛੇ ਮਹੀਨਿਆਂ ਦੇ ਅੰਦਰ ਅੰਦਰ ਇਨਟੈਰਿਮ ਰਿਪੋਰਟ ਦੇਵੇ ਤਾਂ ਕਿ ਇਸ ਬਾਰੇ ਕੋਈ ਫੈਸਲਾ ਕਰ ਸਕੀਏ । ਮੈਂ ਦਰਖਾਸਤ ਕਰਾਂਗਾ ਕਿ 15,18 ਕਰੋੜ ਦੇ ਟੈਕਸ ਇਨ੍ਹਾਂ ਨੇ ਲਾਉਣੇ ਹਨ ਸਾਲ ਦੇ ਅਖੀਰ ਵਿਚ । ਜੇ ਪਹਿਲਾਂ ਲਾ ਲੈਣ ਤਾਂ ਕੋਈ ਬੁਰੀ ਗਲ ਨਹੀਂ । ਇਹ ਸਰਕਾਰ ਜ਼ਿੰਮੇਵਾਰੀ ਤੋਂ ਕੰਮ ਨਹੀਂ ਲੈਂਦੀ ਇਨ੍ਹਾਂ ਦੇ ਵਿੱਤ ਸਕੱਤਰ ਨੇ ਮੈਮੋਰੈਂਡਮ ਵਿਚ ਇਹ ਲਿਖਿਆ ਹੈ :

> "In the past years although the need for additional resources mobilisation has considerably been impressed upon the successive Governments, yet no concrete results could be achieved in this direction."

[ਕੈਪਟਨ ਰਤਨ ਸਿੰਘ]

ਇਹ ਮੈਂ ਸਾਰਾ ਕੋਟ ਨਹੀਂ ਕਰਦਾ ਕਿਉਂਕਿ ਇਸ ਨਾਲ ਸਮਾਂ ਜ਼ਿਆਦਾ ਲਗ ਜਾਏਗਾ। ਇਨ੍ਹਾਂ ਦੇ ਵਿੱਤ ਸਕੱਤਰ ਨੂੰ ਜ਼ਿਮੇਵਾਰੀ ਦਾ ਅਹਿਸਾਸ ਹੈ। ਸ੍ਰੀ ਕ੍ਰਿਸ਼ਨ ਲਾਲ ਜੀ ਨੇ ਭਾਸ਼ਨ ਵਿਚ ਕਿਹਾ ਸੀ ਜਦੋਂ ਮੈਂਬਰ ਸਾਹਿਬ ਇਹ ਅੰਕੜੇ ਪੜ੍ਹਨਗੇ ਤਾਂ ਇਹ ਮੈਮੋਰੈਂਡਮ ਜ਼ਰੂਰ ਪੜ੍ਹ ਲੈਣਾ। ਮੈਂ ਉਹ ਮੈਮੋਰੈਂਡਮ ਪੜ੍ਹਨ ਤੋਂ ਬਾਅਦ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਜਿਥੇ ਜ਼ਿਮੇਵਾਰੀ ਦਾ ਕੰਮ ਹੈ ਉਥੇ ਇਨ੍ਹਾਂ ਨੇ ਬੜੀ ਗ਼ੈਰ ਜ਼ਿਮੇਵਾਰੀ ਤੋਂ ਕੰਮ ਲਿਆ ਹੈ। ਗ਼ੈਰ ਜ਼ਿਮੇਵਾਰੀ ਸ਼ੁਰੂ ਚੀਫ ਮਨਿਸਟਰ ਸਾਹਿਬ ਨੇ ਕੀਤੀ। ਅਗਰ ਚੀਫ ਮਨਿਸਟਰ ਹੀ ਗੈਰ ਜ਼ਿਮੇਵਾਰ ਹੋ ਜਾਏ ਤਾਂ ਯਕੀਨੀ ਤੌਰ ਤੇ ਸਾਰੀ ਸਰਕਾਰ ਗ਼ੈਰ ਜ਼ਿਮੇਵਾਰ ਸਮਝੀ ਜਾਂਦੀ ਹੈ। ਇਨ੍ਹਾਂ ਨੇ ਇਲਾਨ ਕਰ ਦਿਤਾ ਕਿ ਪੰਚਾਇਤ ਰਾਜ ਖਤਮ ਕਰ ਦੇਣਾ ਹੈ। ਜਿਹੜਾ ਪੰਚਾਇਤ ਰਾਜ ਹੈ ਇਹੀ ਹੀ ਜਮਹੂਰੀਅਤ ਦੀ ਜੜ੍ਹ ਹੈ। ਇਸ ਨੂੰ ਹੀ ਖਤਮ ਕਰਨ ਤੇ ਚਾਹਵਾਨ ਇਹ ਚੀਫ ਮਨਿਸਟਰ ਸਾਹਿਬ ਹਨ। ਡਾਂਗ ਸਾਹਿਬ ਨੇ ਵੀ ਇਸ ਦੀ ਮੁਖਾਲਫਤ ਕੀਤੀ। ਸਾਡੀ ਪਾਰਟੀ ਨੇ ਵੀ ਇਸ ਦੇ ਖਲਾਫ ਕਿਹਾ। ਮੈਂ ਫਿਰ ਕਹਿੰਦਾ ਹਾਂ ਕਿ ਇਹ ਗੈਰ ਜ਼ਿਮੇਵਾਰੀ ਦਾ ਕੰਮ ਨਹੀਂ ਹੈ ਤਾਂ ਹੋਰ ਕੀ ਹੈ ? ਇਹ ਇਲਾਨ ਤਾਂ ਇੰਨੇ ਕਰਦੇ ਰਹੇ ਕਿ ਪੰਚਾਇਤੀ ਸਿਸਟਮ ਨੂੰ ਖਤਮ ਕਰ ਦੇਣਾ ਹੈ ਪਰ ਸਾਡੇ ਕੋਲ 25 ਅਪਰੈਲ ਤਕ ਦਾ ਪਰੋਗਰਾਮ ਆ ਗਿਆ ਹੈ ਪਰ ਪੰਚਾਇਤੀ ਸਿਸਟਮ ਬਾਰੇ ਕਿਤੇ ਆਈਟਮ ਨਹੀਂ ਦਿਖਦਾ। ਜੇ ਰੌਲਾ ਪੈਣ ਤੇ ਇਨ੍ਹਾਂ ਨੇ ਵਾਪਸ ਲੈ ਲਿਆ ਹੈ ਤਾਂ ਮੈਂ ਚੀਫ ਮਨਿਸਟਰ ਸਾਹਿਬ ਨੂੰ ਜ਼ਾਤੀ ਤੌਰ ਤੇ ਕਹਾਂਗਾ ਕਿ ਉਹ ਕੁਝ ਮਿਹਨਤ ਕਰ ਲਿਆ ਕਰਨ, ਸੋਚ ਸਮਝ ਕੇ ਬਿਆਨ ਦਿਆ ਕਰਨ ਅਤੇ ਡਿਕਟੇਟਰਾਨਾ ਤੌਰ ਤੇ ਕੰਮ ਨਾ ਕਰਿਆ ਕਰਨ। ਪਿਛਲੀ ਦਫਾ ਇਨ੍ਹਾਂ ਨੂੰ ਕਿਹਾ ਗਿਆ ਸੀ ਕਿ ਇਹ ਇਕ ਕਮਜ਼ੋਰ ਚੀਫ ਮਨਿਸਟਰ ਸਾਬਤ ਹੋਏ ਹਨ ਇਹ ਤਕੜੇ ਹੋਣ। ਲੇਕਿਨ ਕਦੇ ਕਦੇ ਇਹ ਪੁਠੇ ਪਾਸੇ ਚਲ ਪੈਂਦੇ ਹਨ। ਹੁਣ ਇਹ ਡਿਕਟੇਟਰ ਹੀ ਬਣ ਗਏ ਹਨ। ਇਹ ਇਕ ਜੱਜ ਰਹੇ ਹਨ ਪਰ ਇਨ੍ਹਾਂ ਨੂੰ ਜੂਰਿਸਪਰੂਡੈਂਸ (ਸ਼ੋਰ) ਭੁਲ ਗਈ ਹੈ। (ਸ਼ੋਰ) ਮੇਰਾ ਖਿਆਲ ਹੈ ਕਿ ਸ਼ਾਇਦ ਇਹ 70, 72 ਸਾਲ ਦੀ ਉਮਰ ਦੇ ਨੇੜੇ ਤੇੜੇ ਹੋਣ ਕਾਰਨ ਇਹੋ ਜਿਹੀਆਂ ਗਲਾਂ ਕਰਦੇ ਪਏ ਹਨ। [ਸ਼ੋਰ]

ਮੈਂ ਗਵਰਨਰ ਸਾਹਿਬ ਦੇ ਐਡਰੈਸ ਵੇਲੇ ਚੀਫ਼ ਮਨਿਸਟਰ ਨੂੰ ਅਰਜ਼ ਕੀਤੀ ਸੀ ਕਿ ਕਿਸੇ ਆਦਮੀ ਨੇ ਕੋਈ ਗਲਤ ਕੀਤੀ ਹੋਵੇ, ਕਿਸੇ ਨੇ ਕੋਈ ਗ਼ਬਨ ਕੀਤਾ ਹੋਵੇ, ਕੋਈ ਮਾੜਾ ਕੰਮ ਕੀਤਾ ਹੋਵੇ ਉਹਦਾ ਜੋ ਇਲਾਜ ਕਾਨੂੰਨੀ ਹੋਵੇ, ਕਰਨਾ ਚਾਹੀਦਾ ਹੈ। ਉਹਦੇ ਵਿਚ ਥਰਡ ਡਿਗਰੀ ਮੈਥਡ ਵਾਲਾ ਕੰਮ ਨਹੀਂ ਕਰਨਾ ਚਾਹੀਦਾ ਹੈ। ਜਗਰਾਉਂ ਦੇ ਦੋ ਵਪਾਰੀਆਂ ਨਾਲ ਥਰਡ ਡਿਗਰੀ ਵਾਲਾ ਮੈਥਡ ਵਰਤਿਆ ਗਿਆ। ਡਿਪਟੀ ਸੁਪਰਡੰਟ ਪੁਲਿਸ ਨੇ ਉਨ੍ਹਾਂ ਦੀ ਛਾਤੀ ਤੇ ਪਸਤੌਲ ਰਖਿਆ। (ਸ਼ੇਮ ਸ਼ੇਮ) ਥਰਡ ਡਿਗਰੀ ਮੈਥਡ ਦੀ ਉਨ੍ਹਾਂ ਨਾਲ ਵਰਤੋਂ ਕੀਤੀ ਗਈ। [ਸ਼ੇਮ ਸ਼ੇਮ] ਉਨ੍ਹਾਂ ਦੇ ਮੂੰਹ ਵਿਚ ਪਿਸ਼ਾਬ ਪਾਇਆ ਗਿਆ। (ਸ਼ੇਮ ਸ਼ੇਮ)। ਉਸ ਵਕਤ ਮੇਰੀ ਪ੍ਰਿਵਲਿਜ ਮੋਸ਼ਨ ਰੂਲ ਆਊਟ ਕਰ ਦਿਤੀ ਗਈ ਕਿ ਇਹ ਪਰੈਸ ਰਿਪੋਰਟ ਹੈ। ਹੁਣ ਮੇਰੇ ਕੋਲ ਹਾਈ ਕੋਰਟ ਦੀ ਜੱਜਮੈਂਟ ਹੈ ਜਿਸ ਵਿਚ ਹਾਈ ਕੋਰਟ ਦੇ ਜੱਜ ਨੇ ਇਹ ਕਿਹਾ ਹੈ ਕਿ :

> "According to the statements made by both the detenus soon after they were released from the custody of the Police, they gave the details of their having been handcuffed on March 15, 1969, having been taken to Khanna by Manphul Singh, Inspector Police and Station House Officer, Khanna, third degree methods

of torture, as is stated by them, having been committed upon them there and having not been allowed even to sleep during the three days of March 15 to March 17 1969, when they were detained in the Police Station. The police fell low to the extent of pouring urine in the mouth of Yesh Pall detenu. I am satisfied that the statements, which they made immediately after their release from their illegal detention by the Police Station Jagraon, ring with truth and I do not doubt in the least that the Superintendent correctly and faithfully reproduced what they stated. There is noting in the affidavit of Gurdip Singh."

ਡਿਪਟੀ ਸਪੀਕਰ ਸਾਹਿਬ, ਇਹ ਬੜਾ ਖਤਰਨਾਕ ਰਸਤਾ ਹੈ । ਸਰਦਾਰ ਗੁਰਦੀਪ ਸਿੰਘ, ਡੀ. ਐਸ. ਪੀ ਅਤੇ ਸਰਦਾਰ ਮਨਫੂਲ ਸਿੰਘ ਐਸ. ਆਈ. ਦੀ ਕੋਈ ਜੁਰਤ ਨਹੀਂ ਸੀ ਕਿ ਉਹ ਬਗੈਰ ਉਪਰ ਦੇ ਇਸ਼ਾਰੇ ਤੋਂ ਇਹ ਕੰਮ ਕਰਦੇ । ਜਦ ਤਕ ਉਨ੍ਹਾਂ ਨੂੰ ਕੋਈ ਪੁਛਣ ਵਾਲਾ ਨਾਂ ਹੋਵੇ ਉਹ ਇਹੋ ਜਿਹੀਆਂ ਗੱਲਾਂ ਨਹੀਂ ਕਰਦ । ਮੈਂ ਸਮਝਦਾ ਹਾਂ ਕਿ ਚੀਫ ਮਨਿਸਟਰ ਨੂੰ ਸਭ ਤੋਂ ਜ਼ਿਆਦਾ ਜ਼ਿੰਮੇਵਾਰੀ ਨਾਲ ਕੰਮ ਲੈਣਾ ਚਾਹੀਦਾ ਹੈ । ਦੂਸਰੇ ਮਨਿਸਟਰ ਸਿਵਾਏ ਇਕ ਮਨਿਸਟਰ ਸ਼੍ਰੀ ਟੰਡਨ ਦੇ ਜਿਸ ਨੇ ਕੋਈ ਅਜਿਹੀ ਸਟੇਟਮੈਂਟ ਨਹੀਂ ਦਿਤੀ ਹੁਸ਼ਿਆਰੀ ਦਾ ਸਬੂਤ ਦਿਤਾ ਹੈ । ਬਾਕੀ ਦੇ ਸਰਦਾਰ ਆਤਮਾ ਸਿੰਘ ਅਤੇ ਸ਼੍ਰੀ ਕ੍ਰਿਸ਼ਨ ਲਾਲ ਜੀ ਤਾਂ ਆਪਸ ਵਿਚ ਹੀ ਕੰਟਰਾਡਿਕਟਰੀ ਸਟੇਟਮੈਂਟਸ ਦੇ ਰਿਹੇ ਹਨ ਜਿਸ ਨਾਲ ਪਬਲਕ ਵਿਚ ਬੜੀ ਘਬਰਾਹਟ ਪੈ ਗਈ ਹੈ । ਇਨ੍ਹਾਂ ਨੇ ਗੈਰ ਜ਼ਿਮੇਵਾਰੀ ਦਾ ਸਬੂਤ ਦਿਤਾ ਹੈ, ਨਾ ਅਹਿਲੀਅਤ ਦਾ ਸਬੂਤ ਦਿਤਾ ਹੈ ਔਰ ਇਸੇ ਕਰਕੇ ਡਿਪਟੀ ਸਪੀਕਰ ਸਾਹਿਬ, ਸੈਂਟਰਲ ਜੇਲ੍ਹ ਫਿਰੋਜ਼ਪੁਰ ਵਿਚ ਜੋ ਘਟਨਾਵਾਂ ਹੋਈਆਂ ਇਸ ਬਾਰੇ ਮਨਿਸਟਰ ਸਾਹਿਬਾਨ ਨੇ ਕਿਹਾ ਕਿ ਸੈਂਟਰਲ ਜੇਲ੍ਹ ਵਿਚ ਡੇਢ ਮਹੀਨਾ ਪਹਿਲਾਂ ਪੈਰਲਲ ਗੌਰਮੈਂਟ ਬਣ ਗਈ । ਕੀ ਇਹ ਸਰਕਾਰ ਰਹਿਣ ਦੇ ਕਾਬਲ ਹੈ ਜਿਹੜੀ ਕਿ ਇਕ ਪੈਰਲਲ ਗੌਰਮੈਂਟ ਜੇਲ੍ਹ ਵਿਚ ਬਣਾ ਦਿੰਦੀ ਹੈ ?

ਜਿਹੜੇ ਜੇਲ੍ਹ ਵਿਚ ਰਹਿਣ ਵਾਲੇ ਹਨ ਉਥੇ ਕੋਈ ਹਥਿਆਰ ਉਨ੍ਹਾਂ ਕੋਲ ਨਾ ਹੋਵੇ ਔਰ ਉਨ੍ਹਾਂ ਨੂੰ ਇਹ ਕਹਿੰਦੇ ਹਨ ਕਿ ਉਨ੍ਹਾਂ ਨੂੰ ਹਥਿਆਰ ਪਹੁੰਚਾਏ ਉਨ੍ਹਾਂ ਨੂੰ ਅਫੀਮ ਪਹੁੰਚੀ ਪੈਸੇ ਪਹੁੰਚੇ । ਇਹ ਸਰਕਾਰ ਕਿੱਥੇ ਗਈ ਹੋਈ ਸੀ ? ਕਿਹੜੇ ਨਸ਼ੇ ਵਿਚ ਮਸਤ ਹੋਈ ਹੋਈ ਸੀ ? ਇਹ ਕਿਹੋ ਜਿਹੀਆਂ ਗੈਰ-ਜ਼ਿਮੇਦਾਰੀ ਦੀਆਂ ਸਟੇਟਮੈਂਟਸ ਦੇ ਰਹੀ ਹੈ । ਲਾਅ ਐਂਡ ਆਰਡਰ ਦੀ ਤਾਂ ਇਹ ਹਾਲਤ ਹੈ ਕਿ ਜਿਸ ਨੂੰ ਦੇਖ ਕੇ ਬੜਾ ਦੁਖ ਹੁੰਦਾ ਹੈ । ਮੇਰੇ ਜ਼ਿਲ੍ਹੇ ਹੁਸ਼ਿਆਰ ਪੁਰ ਵਿਚ ਇਕ ਕਾਂਡ ਹੋਇਆ । ਉਥੇ ਇਕ ਪਿਉ ਕੋਲੋਂ ਉਸਦੀ ਲੜਕੀ ਨੂੰ ਬਦਮਾਸ਼ ਜ਼ਬਰਦਸਤੀ ਖਿੱਚ ਕੇ ਲੈ ਗਏ । ਇਤਨਾ ਬੁਰਾ ਕਰਕੇ ਉਸ ਨੂੰ ਖਤਮ ਕਰ ਦੇਣ ਅਤੇ ਫਿਰ ਸਾਡੇ ਮਨਿਸਟਰ ਅਤੇ ਅਫਸਰਾਂ ਨੂੰ ਨੀਂਦ ਆ ਜਾਵੇ ? ਇਹ ਠੀਕ ਨਹੀਂ ਹੈ । ਔਰ ਮੈਨੂੰ ਇਸ ਗੱਲ ਦਾ ਦੁਖ ਹੈ ਕਿ ਚੀਫ ਮਨਿਸਟਰ ਕੋਲ ਇਹ ਮਹਿਕਮਾ ਹੋਵੇ ਪਰ ਉਹ ਆਈ. ਜੀ. ਪੁਲਿਸ ਨੂੰ ਇਹ ਨਾ ਕਹੇ ਕਿ ਤੂੰ ਬੜੀ ਗੈਰ-ਜ਼ਿਮੇਵਾਰੀ ਤੋਂ ਕੰਮ ਲਿਆ ਹੈ ਅਤੇ ਤੂੰ ਇਥੇ ਰਹਿਣ ਦੇ ਕਾਬਲ ਨਹੀਂ । ਇਹੋ ਜਿਹੀਆਂ ਦੁਰਘਟਨਾਵਾਂ ਨੂੰ ਰੋਕਣਾ ਚਾਹੀਦਾ ਹੈ । ਮੇਰੇ ਇਕ ਦੋਸਤ ਨੇ ਕਿਹਾ ਕਿ ਹੁਣ ਤੁਸੀਂ ਬਚੋ । ਇਹ ਸਰਕਾਰ ਤੁਹਾਨੂੰ ਕੀ ਪਤਾ ਹੈ ਬਾਹਰ ਕੀ ਕਰਦੀ ਹੈ । ਇਹ ਤਾਂ ਜੇਲ੍ਹ ਦੇ ਵਿਚ ਵੀ ਗੋਲੀਆਂ ਮਾਰਦੀ ਹੈ । ਔਰ ਜਿਹੜੇ ਇਨ੍ਹਾਂ ਦੇ ਇਖਤਲਾਫ ਰਾਏ ਰੱਖਦੇ ਹਨ ਉਹ ਕਿਵੇਂ ਸੇਫ ਰਹਿ ਸਕਦੇ ਹਨ । (ਵਿਘਨ) ਇਥੇ ਵੀ ਹਾਊਸ ਵਿਚ ਕਈ ਵਾਰੀ ਪੁਲਿਸ ਭੇਜੀ ਜਾਂਦੀ ਹੈ ।

[ਕੈਪਟਨ ਰਤਨ ਸਿੰਘ]

(ਸ਼ੋਰ) ਇਹ ਬੜੀ ਖਤਰਨਾਕ ਚੀਜ਼ ਹੈ। ਲਾਅ ਐਂਡ ਆਰਡਰ ਨੂੰ ਕਾਇਮ ਰੱਖਣ ਲਈ ਸਭ ਤੋਂ ਜ਼ਰੂਰੀ ਮੁਢਲਾ ਅਸੂਲ ਇਹ ਹੈ ਕਿ (ਵਿਘਨ) ਜੋ ਵੀ ਕੋਈ ਸਰਕਾਰ ਭੈੜੇ ਕੰਮ ਕਰਦੀ ਹੈ ਤਾਂ ਸਾਨੂੰ ਉਸ ਨੂੰ ਖਤਮ ਕਰਨ ਦੀ ਹਰ ਮੁਮਕਿਨ ਕੋਸ਼ਿਸ਼ ਕਰਨੀ ਚਾਹੀਦੀ ਹੈ। (ਤਾੜੀਆਂ) ਮੈਂ ਕਹਾਂਗਾ ਕਿ ਜਮਹੂਰੀਅਤ ਵਿਚ ਯਕੀਨ ਰੱਖਣਾ ਚਾਹੀਦਾ ਹੈ ਔਰ ਜਮਹੂਰੀਅਤ ਦਾ ਮੁਢਲਾ ਅਸੂਲ ਹੈ ਕਿ ਤੁਸੀਂ ਮੁਖਾਲਫਤ ਦੀਅ ਗੱਲਾਂ ਸੁਣੋ ਅਤੇ ਜੋ ਉਨ੍ਹਾਂ ਵਿਚ ਕੋਈ ਵਜ਼ਨ ਹੋਵੇ ਤਾਂ ਉਨ੍ਹਾਂ ਨੂੰ ਮੰਨ ਲਵੋ।

**ਸਰਦਾਰ ਕਰਮ ਸਿੰਘ :** ਪੁਆਇੰਟ ਆਫ ਆਰਡਰ, ਸਰ। ਮੈਂ ਬੇਨਤੀ ਕਰਦਾ ਹਾਂ ਕਿ (ਸ਼ੋਰ) (ਵਿਘਨ) ਜਦੋਂ ਫਰੰਟ ਦੀ ਸਰਕਾਰ ਅੱਜ ਤੋਂ ਪਹਿਲਾਂ ਬਣੀ ਸੀ, ਸਾਡੇ ਹਲਕੇ ਵਿਚ ਬਿਲਕੁਲ ਇਹੋ ਜਿਹੀਆਂ ਚੀਜ਼ਾਂ ਹੋਈਆਂ, ਜਿਹੜੀਆਂ ਅੱਜ ਹੋ ਰਹੀਆਂ ਹਨ। ਉਸ ਦੀ ਮਿਸਾਲ ਇਹ ਹੈ ਕਿ ਪੁਲਿਸ ਸਟੇਸ਼ਨ ਤੋਂ 1 ਫਰਲਾਂਗ ਤੇ ਗੋਲੀ ਚਲਾ ਕੇ 1 ਬੰਦਾ ਮਾਰਿਆ। ਇਹ ਸਭ ਕਾਂਗਰਸ ਨੇ ਬਦਨਾਮ ਕਰਨ ਲਈ ਆਪ ਹੀ ਕੀਤਾ ਹੈ। ਇਹ ਸਭ ਕੁਝ ਆਪ ਕਰਵਾ ਰਹੇ ਹਨ। (ਸ਼ੋਰ) (ਵਿਘਨ)।

ਇਸ ਸਮੇਂ ਸਰਦਾਰ ਸ਼ਸ਼ਪਾਲ ਸਿੰਘ ਪੈਨਲ ਆਫ ਚੇਅਰਮੈਨ ਦੇ ਇਕ ਮਾਨਯੋਗ ਮੈਂਬਰ, ਨੇ ਕੁਰਸੀ ਸੰਭਾਲੀ।

**ਕੈਪਟਨ ਰਤਨ ਸਿੰਘ :** ਮੈਂ ਚੀਫ ਮਨਿਸਟਰ ਸਾਹਿਬ ਨੂੰ ਇਕ ਚਿੱਠੀ ਲਿਖੀ ਸੀ ਕਿ ਹੈਰਾਸਮੈਂਟ ਖਤਮ ਹੋਣੀ ਚਾਹੀਦੀ ਹੈ ਉਨ੍ਹਾਂ ਨੇ ਜਆਬ ਦਿੱਤਾ ਸੀ ਕਿ ਸਪੈਸੀਫਿਕ ਇਨਸਟਾਂਸ ਦਿਉ। ਲੇਕਿਨ ਕਾਰਵਾਈ ਕੋਈ ਨਹੀਂ ਹੋਈ। ਚੇਅਰਮੈਨ ਸਾਹਿਬ, ਤੁਸੀਂ ਵੀ ਅੰਮ੍ਰਿਤਸਰ ਜ਼ਿਲ੍ਹੇ ਨਾਲ ਕਾਫੀ ਵਾਕਫੀਅਤ ਰੱਖਦੇ ਹੋ। ਉਥੇ ਕਾਂਗਰਸ ਦੇ ਜਨਰਲ ਸੈਕਟਰੀ ਉਤੇ ਬਦਮਾਸ਼ਾਂ ਨੇ ਕਿਸ ਤਰ੍ਹਾਂ ਹਮਲਾ ਕੀਤਾ। ਗੁਰਮੁਖ ਸਿੰਘ ਮੁਸਾਫਿਰ ਸਾਡੇ ਸਾਬਕਾ ਮੁੱਖ ਮੰਤਰੀ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਮਿਲੇ ਪਰ ਅਜੇ ਤੱਕ ਵੀ ਕੁਝ ਨਹੀਂ ਹੋਇਆ। ਉਸ ਦੀ ਕੋਈ ਇਨਕੁਆਇਰੀ ਨਹੀਂ ਹੋਈ। ਬਰਨਾਲਾ ਵਿਚ ਕਾਂਗਰਸ ਦੇ ਦਫਤਰ ਉਤੇ ਜ਼ਬਰਦਸਤੀ ਕਬਜ਼ਾ ਕਰ ਲਿਆ। ਉਨ੍ਹਾਂ ਨੇ ਤਕੜੇ ਹੋ ਕੇ ਫਿਰ ਖੋਹ ਲਿਆ। (ਸਰਦਾਰ ਬਲਵੰਤ ਸਿੰਘ ਵਲੋਂ (ਵਿਘਨ)

ਮੈਂ ਹੈਰਾਸਮੈਂਟ ਦੇ ਮੁਤੱਲਕ ਚੀਫ ਮਨਿਸਟਰ ਸਾਹਿਬ ਨੂੰ ਚਿੱਠੀ ਲਿਖੀ। ਇਸੇ ਤਰ੍ਹਾਂ ਮੈਂਬਰਾਂ ਦੀਆਂ ਚਿੱਠੀਆਂ ਸੀ. ਐਮ. ਨੂੰ ਭੇਜੀਆਂ। ਮੈਨੂੰ ਅਫਸੋਸ ਹੈ ਕਿ ਉਨ੍ਹਾਂ ਦੇ ਮੁਤੱਲਕ ਅਜੇ ਤੱਕ ਕੋਈ ਜੁਆਬ ਨਹੀਂ ਦਿੱਤਾ। ਹੋ ਸਕਦਾ ਹੈ ਕਿ ਇਨਕੁਆਇਰੀ ਕਰ ਲੈਣ ਲੇਕਿਨ ਹੈਰਾਸਮੈਂਟ ਜਾਰੀ ਹੈ। ਐਕਸ਼ਨ ਲੈਣ ਦੀ ਕੋਈ ਤਿਆਰੀ ਨਹੀਂ ਹੈ। ਦੂਸਰਾ ਖਤ ਮੈਂ ਲਿਖਿਆ ਕਿ ਸਰਕਾਰੀ ਪੱਧਰ ਤੇ ਇਨ੍ਹਾਂ ਦੀ ਪਾਰਟੀ ਪੰਜਾਬ ਦੇ ਵਿਚ ਸਿੱਖ ਹੋਮ ਲੈਂਡ ਦੇ ਬਾਰੇ ਵਿਚ ਆਪਣੀ ਪੁਜ਼ੀਸ਼ਨ ਕਲੀਅਰ ਕਰੇ। ਅਕਾਲੀ ਦਲ ਦੀ ਕਾਨਫਰੰਸ ਜਿਹੜੀ ਬਟਾਲਾ ਵਿਚ ਹੋਈ ਸੀ, ਜਿਸ ਦੀ ਪ੍ਰਧਾਨਗੀ ਸਾਡੇ ਪੁਰਾਣੇ ਕਾਂਗਰਸੀ ਆਨਰੇਬਲ ਮੈਂਬਰ ਸਰਦਾਰ ਬਾਜਵਾ ਸਾਹਿਬ ਨੇ ਕੀਤੀ ਸੀ, ਉਸ ਦੀਆਂ ਤਿੰਨ ਗੱਲਾਂ ਖਾਸ ਸਨ। ਕਿ ਸੇਵਾ ਦੀ ਖੁਦ ਮੁਖਤਿਆਰੀ ਜ਼ਿਆਦਾ ਹੋਣੀ ਚਾਹੀਦੀ ਹੈ। ਦੂਜੇ ਸਾਨੂੰ ਸਾਰੇ ਹੁਕਮ ਅੰਮ੍ਰਿਤਸਰ ਤੋਂ ਲੈਣੇ ਚਾਹੀਦੇ ਹਨ। ਇਹ ਤਿੰਨ ਚਾਰ ਚੀਜ਼ਾਂ ਸਨ। ਇਸ ਨਾਲ ਲੋਕ ਸੰਤੁਸ਼ਟ ਨਹੀਂ ਹੁੰਦੇ ਕਿ ਸਰਦਾਰ ਗੁਰਨਾਮ ਸਿੰਘ ਜੀ ਬਿਆਨ ਦੇ ਦੇਣ ਕੇਟੇਗੋਰੀਕਲ ਅਕਾਲੀ ਦਲ ਦੀ ਤਰਫੋਂ, ਜਿਸ ਤਰ੍ਹਾਂ ਦੀਆਂ ਵੀ ਹੋਣ ਉਹ ਠੀਕ

ਹਨ । ਉਹ ਕਾਨਫਰੰਸ ਹੋਈ ਸੀ, ਹੋਰ ਇਕ ਕਰ ਲੈਣ, ਇਨ੍ਹਾਂ ਕੋਲ ਬਥੇਰਾ ਮਾਲ ਹੈ ਕਾਨਫਰੰਸ ਕਰਕੇ ਉਸੇ ਤਰ੍ਹਾਂ ਉਸ ਦੀ ਤਰਦੀਦ ਜਦ ਤਾਈਂ ਨਹੀਂ ਕਰਦੇ ਉਦੋਂ ਤਾਈਂ ਸਾਡੀ ਤਸੱਲੀ ਨਹੀਂ ਕਰ ਸਕਦੇ । ਚੇਅਰਮੈਨ ਸਾਹਿਬ ਜਿਸ ਦਿਨ ਪਾਕਿਸਤਾਨ ਨੇ ਸਾਡੇ ਸੂਬੇ ਤੇ, ਹਿੰਦੁਸਤਾਨ ਤੇ ਹਮਲਾ ਕੀਤਾ ਸੀ ਤਾਂ ਉਸ ਦਿਨ ਇੰਡਸਟਰੀ ਡਰ ਗਈ ਸੀ । ਦੂਜੇ ਬਟਾਲੇ ਕਾਨਫਰੰਸ ਤੋਂ ਬਾਅਦ ਡਰ ਕੇ ਦੌੜ ਗਈ । ਜੇ ਇਸੇ ਤਰ੍ਹਾਂ ਇੰਡਸਟਰੀ ਇਥੋਂ ਦੌੜ ਜਾਏ ਤਾਂ ਕਿਸ ਤਰ੍ਹਾਂ ਇਹ ਸੂਬਾ ਤਰੱਕੀ ਕਰ ਸਕਦਾ ਹੈ ? ਇਹ ਮੇਰੀ ਸਮਝ ਤੋਂ ਗੱਲ ਬਾਹਰ ਹੈ । ਸੈਂਟਰ ਦੀ ਸਰਕਾਰ ਤਾਂ ਜਦ ਇਹ ਕਹਿੰਦੇ ਹਨ ਕਿ ਪਬਲਿਕ ਸੈਕਟਰ ਐਂਟਰਪਰਾਈਜ਼ ਪੰਜਾਬ ਵਿਚ ਨਾ ਲਾਉ, ਤਾਂ ਉਸ ਦਾ ਕਾਰਨ ਇਹ ਬਾਰਡਰ ਦੇ ਨਜ਼ਦੀਕ ਹੋਣ ਕਰਕੇ ਇਹ ਰਕਮ ਇਨ੍ਹਾਂ ਨੂੰ ਨਹੀਂ ਮਿਲਦੀ । ਕਿਉਂਕਿ ਹਿੰਦੁਸਤਾਨ ਐਨਾ ਅਮੀਰ ਤਾਂ ਹੈ ਨਹੀਂ ਕਿ ਉਹ ਬੜੀ ਰਕਮ ਦੇ ਸਕੇ । ਮੈਂ ਕਹਾਂਗਾ ਕਿ ਸਾਨੂੰ ਪਬਲਿਕ ਸੈਕਟਰ ਵੱਲ ਜ਼ੋਰ ਦੇਣਾ ਚਾਹੀਦਾ ਹੈ । ਜੇ ਇੰਡਸਟਰੀ ਨੂੰ ਵਧਾਉਣਾ ਹੈ ਤਾਂ ਲਾਜ਼ਮੀ ਤੌਰ ਤੇ ਇਸ ਵੱਲ ਜ਼ੋਰ ਦਿਉ । ਇਨ੍ਹਾਂ ਦਿਨਾਂ ਵਿਚ ਅਕਾਲੀ ਪਾਰਟੀ ਵਿਚ ਦੋ ਜ਼ਬਾਨਾ ਚੱਲ ਰਹੀਆਂ ਹਨ । ਇਕ ਜ਼ਬਾਨ ਤਾਂ ਚਲਦੀ ਹੈ ਕਿ ਅਸੀਂ ਇਸ ਨੂੰ ਸਿੱਖ ਹੋਮ ਲੈਂਡ ਸਮਝ ਲੈਣਾ ਹੈ ਦੂਸਰੇ ਪਾਸੇ ਚਲਦੀ ਹੈ ਕਿ ਸਾਡੀ ਕੰਸਟੀਚਿਊਸ਼ਨ ਵੀ ਵੱਖਰੀ ਹੋਣੀ ਚਾਹੀਦੀ ਹੈ । ਇਨ੍ਹਾਂ ਗੱਲਾਂ ਕਰਕੇ ਤਾਂ ਇਨ੍ਹਾਂ ਨੂੰ ਸੈਂਟਰ ਤੋਂ ਕੋਈ ਮਦਦ ਨਹੀਂ ਮਿਲਦੀ । ਇਹ ਜਿਹੜਾ ਸਿੱਖ ਔਰ ਪੰਜਾਬੀ ਵਿਚ ਵਿਤਕਰਾ ਪਾਇਆ ਜਾ ਰਿਹਾ ਹੈ, ਇਸ ਨੇ 1965 ਦੇ ਵਿਚ ਸਾਬਤ ਕਰ ਦਿਤਾ ਕਿ ਇਹ ਇਕ ਹੀ ਹਨ । ਇਨ੍ਹਾਂ ਦੇ ਕੁਝ ਖੁਦਗਰਜ਼ ਲੀਡਰ ਆਪਣੀ ਲੀਡਰੀ ਚਮਕਾਉਣ ਦੀ ਖਾਤਰ ਜਾਂ ਕਦੇ ਕੋਈ ਰਿਲਿਜਸ ਜਾਂ ਕਮਿਊਨਲ ਦੀ ਆੜ ਲੈ ਕੇ ਇਹ ਆਪਣਾ ਕੰਮ ਚਲਾਉਂਦੇ ਹਨ । ਇਹ ਸਾਡੇ ਔਰ ਸਾਰੇ ਪੰਜਾਬ ਦੇ ਹਿੱਤ ਦੇ ਖਿਲਾਫ ਹੈ । ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਇਹ ਬਾਜ਼ ਆ ਜਾਣ । ਪੰਜਾਬ ਵਿਚ ਤਾਕਤ ਹੈ । ਪੰਜਾਬ ਨੂੰ ਬੰਗਾਲ ਨਹੀਂ ਬਨਾਉਣਾ ਚਾਹੀਦਾ । ਜਿੱਥੇ ਪੰਜਾਬ ਵਿਚ ਤਾਕਤ ਹੈ ਉਥੇ ਪੰਜਾਬ ਵਿਚ ਕਈ ਲੋਕ ਇਸ ਨੂੰ ਦੂਸਰੇ ਪਾਸੇ ਵਿਚ ਲਿਜਾ ਰਹੇ ਹਨ ਅਤੇ ਬੰਗਾਲ ਵਾਲੇ ਹਾਲਾਤ ਪੈਦਾ ਕਰਨਾ ਚਾਹੁੰਦੇ ਹਨ । ਸੋ ਚੇਅਰਮੈਨ ਸਾਹਿਬ, ਜਿਹੜਾ ਪੰਜਾਬ 1947 ਦੀ ਪਾਰਟੀਸ਼ਨ ਤੋਂ ਬਾਅਦ ਆਪਣੇ ਪੈਰਾਂ ਤੇ ਖੜ੍ਹਾ ਹੋ ਗਿਆ ਹੈ ਉਸ ਪੰਜਾਬ ਨੂੰ ਬੰਗਾਲ ਦੀ ਤਰ੍ਹਾਂ ਨਹੀਂ ਸੋਚਣਾ ਚਾਹੀਦਾ ।

ਬੰਗਾਲ ਦੇ ਬੰਗਾਲੀ ਨੇ 1947 ਦੀ ਮਾਰ ਥੱਲੇ 15 ਸਾਲ ਮੰਗ ਮੰਗ ਕੇ ਗੁਜ਼ਾਰਾ ਕੀਤਾ ਪਰ ਪੰਜਾਬ ਆਪਣੀ ਮਿਹਨਤ ਨਾਲ ਆਪਣੇ ਕਿਸਾਨਾਂ ਦੇ ਬਲ ਬੋਤੇ ਖੜ੍ਹਾ ਹੋਇਆ ਸੀ । ਇਸ ਕਰਕੇ ਅਸੀਂ ਪੰਜਾਬ ਨੂੰ ਮਜ਼ਬੂਤ ਰਖਣਾ ਚਾਹੁੰਦੇ ਹਾਂ ਪੰਜਾਬ ਨੂੰ ਅਸੀਂ ਸਾਰੇ ਹਿੰਦੁਸਤਾਨ ਵਿਚੋਂ ਤਰੱਕੀ ਵਿਚ ਦੇਖਣਾ ਚਾਹੁੰਦੇ ਹਾਂ । (ਵਿਘਨ) ਜਿਸ ਤਰ੍ਹਾਂ ਸਰਦਾਰ ਗੁਰਨਾਮ ਸਿੰਘ ਜੀ ਨੇ ਕਿਹਾ ਸੀ ਕਿ ਅਸੀਂ ਪੰਜਾਬ ਨੂੰ ਕੈਲੇਫੋਰਨੀਆਂ ਕਰਨਾ ਚਾਹੁੰਦੇ ਹਾਂ । (ਵਿਘਨ) ਪੰਜਾਬ ਕੈਲੇਫੋਰਨੀਆਂ ਤਾਂ ਨਹੀਂ ਬਣ ਸਕਦਾ ਲੇਕਿਨ ਪੰਜਾਬ ਡੈਨਮਾਰਕ, ਨਿਊਜ਼ੀਲੈਂਡ ਔਰ ਹਾਲੈਂਡ ਬਣ ਸਕਦਾ ਹੈ । ਨਾ ਇਥੇ ਮਾਲਟੇ ਹੁੰਦੇ ਹਨ ਅਤੇ ਨਾ ਇਥੇ ਸੰਤਰੇ ਹੁੰਦੇ ਹਨ । (ਵਿਘਨ) ਇਹ ਗਲ ਸਾਬਤ ਕਰਦੀ ਹੈ ਕਿ ਪੰਜਾਬੀ ਦਿਮਾਗੀ ਤੌਰ ਤੇ ਤਕੜਾ ਹੈ ਔਰ ਇਥੇ ਇਹ ਆਪਣੇ ਸੋਚ ਸਮਝ ਮੁਤਾਬਕ ਕੰਮ ਕਰ ਲੈਂਦੇ ਹਨ । (ਵਿਘਨ) ਮੈਂ ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਦਸਿਆ ਹੈ ਕਿ ਬਿਹਤਰ ਹੋਵੇਗਾ ਕਿ ਐਕਸ਼ਨ ਲੈਣ, ਬਿਹਤਰ ਹੋਵੇਗਾ ਕਿ ਅਪੋਜ਼ੀਸ਼ਨ ਨੂੰ ਇਹ ਕਾਨਫੀਡੈਂਸ ਵਿਚ ਲੈਣ । ਇਨ੍ਹਾਂ ਨੂੰ ਪਤਾ ਹੈ ਕਿ ਇਹ ਆਪ ਅਪੋਜ਼ੀਸ਼ਨ ਵਿਚ ਰਹੇ ਹਨ । ਅਪੋਜ਼ੀਸ਼ਨ ਵਾਲੇ ਦਿਲੀ ਤੌਰ ਤੇ ਚਾਹੁੰਦੇ

[ਕੈਪਟਨ ਰਤਨ ਸਿੰਘ]

ਹਨ ਕਿ ਕਿਸੇ ਨਾ ਕਿਸੇ ਤਰ੍ਹਾਂ ਮੱਦਦ ਦੇ ਸਕਣ ਤਾਂ ਕਿ ਸੂਬਾ ਤਰੱਕੀ ਕਰੇ । ਇਸ ਕਰਕੇ ਉਹ ਇਲਾਕੇ ਪਿਛੇ ਨਾ ਰਹਿ ਜਾਣ ਜਿਨ੍ਹਾਂ ਨੇ ਇਨ੍ਹਾਂ ਨੂੰ ਵੋਟਾਂ ਨਹੀਂ ਪਾਈਆਂ । ਇਹ ਗਲ ਯੋਗ ਨਹੀਂ ਹੋਵੇਗੀ ।

ਚੇਅਰਮੈਨ ਸਾਹਿਬ, ਹੁਸ਼ਿਆਰਪੁਰ ਵਿਚ ਇਨ੍ਹਾਂ ਦੇ ਸਟੇਟਿਸਟੀਕਲ ਆਬਸਟਰੈਕਟ ਪੰਜਾਬ 1968 ਦੇ ਮੁਤਾਬਕ ਅੰਕੜੇ ਦੇਖੋ ਤਾਂ ਇਰੀਗੇਟਿਡ ਏਰੀਆ ਹੁਸ਼ਿਆਰਪੁਰ ਦਾ 18.2 ਹੈ । ਰੋਪੜ ਦਾ 21.3 ਹੈ ਹੋਰ ਕਿਸੇ ਜ਼ਿਲ੍ਹੇ ਵਿਚ 45 ਤੋਂ ਘੱਟ ਨਹੀਂ ਔਰ ਪੰਜਾਬ ਦੀ ਔਸਤ 63.7 ਹੈ । ਇਹ ਜਿਹੜਾ ਇਮਬੈਲੈਂਨਸ ਹੈ ਜੇ ਇਸ ਇਮਬੈਲੈਂਨਸ ਨੂੰ ਦੂਰ ਨਹੀਂ ਕਰਨਗੇ ਤਾਂ ਸਾਡੇ ਲਈ ਇਹ ਚੰਗੀ ਗਲ ਨਹੀਂ । ਖਾਸ ਤੌਰ ਤੇ ਹੁਸ਼ਿਆਰਪੁਰ ਦੇ ਜਿਹੜੇ ਇਲਾਕੇ ਹਿਮਾਚਲ ਵਿਚ ਗਏ ਹਨ ਉਨ੍ਹਾਂ ਨਾਲ ਉਥੇ ਜ਼ਿਆਦਤੀ ਹੋ ਰਹੀ ਹੈ (ਵਿਘਨ) ਇਹ ਕਹਿੰਦੇ ਹਨ ਉਹ ਸਾਡੇ ਪਾਸ ਆਉਣ ਦੀ ਆਸ ਹੈ । (ਵਿਘਨ) ਜੇ ਅਸੀਂ ਕੋਈ ਉਪਰਾਲੇ ਨਾ ਕੀਤੇ ਤਾਂ ਇਹ ਜ਼ਿਆਦਤੀ ਉਨ੍ਹਾਂ ਨਾਲ ਹੋਰ ਵਧੇਗੀ । (ਵਿਘਨ)

ਚੇਅਰਮੈਨ ਸਾਹਿਬ, ਕੰਡੀ ਏਰੀਆ ਲਈ, ਰੋਪੜ ਔਰ ਹੁਸ਼ਿਆਰਪੁਰ ਏਰੀਆ ਲਈ 26 ਲੱਖ ਰੁਪਏ ਦੀ ਰਕਮ ਰਖੀ ਗਈ ਹੈ । ਚੇਅਰਮੈਨ ਸਾਹਿਬ, ਇਸ ਦੇ ਮੁਤਾਬਕ ਤਨਖਾਹਾਂ ਆਦਿ ਕੱਢ ਕੇ 30-35 ਤੋਂ ਜ਼ਿਆਦਾ ਟਿਊਬਵੈਲ ਨਹੀਂ ਲਗ ਸਕਦੇ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦਾ ਸਭ ਤੋਂ ਅੱਛਾ ਹਾਰਟੀਕਲਚਰ ਏਰੀਆ ਹੁਸ਼ਿਆਰਪੁਰ ਦਾ ਹੈ । ਉਹ ਇਲਾਕਾ ਵੀ ਗਰੀਬ ਹੈ । ਉਥੇ ਦੇ ਲੋਕ ਮਿਹਨਤਕਸ਼ ਹਨ । ਉਹ ਚਾਹੁੰਦੇ ਹਨ ਕਿ ਉਨ੍ਹਾਂ ਦਾ ਇਲਾਕਾ ਤਰੱਕੀ ਕਰੇ । ਲੇਕਿਨ ਜ਼ਮੀਨਾਂ ਥੋੜ੍ਹੀਆਂ ਹੋਣ ਦੇ ਕਾਰਨ ਪਾਣੀ ਬਹੁਤ ਡੂੰਘਾ ਹੋਣ ਦੇ ਕਾਰਨ ਉਹ ਟਿਊਬਵੈਲ ਨਹੀਂ ਲਗਾ ਸਕਦੇ । ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਨ੍ਹਾਂ ਲਈ 2 ਕਰੋੜ ਰੁਪਏ ਦੀ ਰਕਮ ਰਖਣ ।

ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਵੀ ਇਹ ਜ਼ਿਕਰ ਕੀਤਾ ਸੀ ਔਰ ਖਾਸ ਤੌਰ ਤੇ ਸੈਂਟਰ ਨੂੰ ਮਨਾਇਆ ਸੀ ਕਿ ਡੇਰੀ ਡੀਵੈਲਪਮੈਂਟ ਪ੍ਰੋਗਰਾਮ ਜਿਸ ਤੇ 16.7 ਕਰੋੜ ਰੁਪਿਆ ਖਰਚ ਹੋਣਾ ਹੈ । ਇਸ ਸਬੰਧ ਵਿਚ ਸੈਂਟਰ ਦੀ ਸਰਕਾਰ ਵਲੋਂ ਫਿਫਟੀ ਪਰਸੈਂਟ ਤੋਂ ਜ਼ਿਆਦਾ ਕਨਟਰੀਬਿਊਸ਼ਨ ਹੋਣੀ ਸੀ ਸਰਦਾਰ ਗੁਰਨਾਮ ਸਿੰਘ ਜਦੋਂ ਪਹਿਲੀ ਵੇਰ ਚੀਫ ਮਨਿਸਟਰ ਬਣੇ ਉਨ੍ਹਾਂ ਨੇ ਇਹ ਬਜਟ ਵਿਚ ਰਖਿਆ ਸੀ, ਫਿਰ ਉਹ ਸਕੀਮ ਖਤਮ ਹੋ ਗਈ । ਮੈਂ ਅਰਜ਼ ਕਰਾਂਗਾ ਕਿ ਉਹ ਸਕੀਮ ਮੁੜ ਕੇ ਕੱਢੀ ਜਾਵੇ । ਜਿਹੜਾ ਮਿਲਕ ਪਲਾਂਟ ਲੁਧਿਆਣੇ ਵਿਚ ਲਗਣਾ ਹੈ ਉਹ ਕੇਸ ਮਹਿਕਮੇ ਨੇ ਖ਼ਤਮ ਕਰ ਦਿਤਾ ਸੀ । ਫਿਰ ਕੋਸ਼ਿਸ਼ ਨਾਲ ਇਹ ਕੇਸ ਮੈਂ ਸ਼ੁਰੂ ਕਰਵਾਇਆ ਸੀ । ਸਰਕਾਰ ਨੂੰ ਇਸ ਸਬੰਧ ਵਿਚ ਧਿਆਨ ਦੇਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਹੁਸ਼ਿਆਰਪੁਰ ਵਿਚ ਇਰੀਗੇਸ਼ਨ ਦੀ ਕਮੀ ਹੈ । ਹੁਸ਼ਿਆਰਪੁਰ ਅਤੇ ਰੋਪੜ ਵਿਚ 250 ਪਿੰਡ ਐਸੇ ਹਨ ਜਿਥੇ ਪਾਣੀ ਪੀਣ ਲਈ ਵੀ ਨਹੀਂ ਮਿਲਦਾ । ਮੈਂ ਇਸ ਸਰਕਾਰ ਪਾਸ ਬੇਨਤੀ ਕਰਦਾ ਹਾਂ ਕਿ ਕੋਈ ਐਸਾ ਇਲਾਕਾ ਨਾ ਹੋਵੇ ਕੋਈ ਐਸੀ ਜਗ੍ਹਾ ਨਾ ਹੋਵੇ ਜਿਥੇ ਇਨਸਾਨ ਨੂੰ ਪੀਣ ਲਈ ਪਾਣੀ ਦੀ ਕਿੱਲਤ ਹੋਵੇ । ਮੈਂ ਉਮੀਦ ਕਰਦਾ ਹਾਂ ਕਿ ਸਰਕਾਰ ਜਲਦੀ ਇਸ ਪਾਸੇ ਵਲ ਧਿਆਨ ਦੇਵੇਗੀ ।

ਚੇਅਰਮੈਨ ਸਾਹਿਬ, ਇਥੇ ਬਹੁਤ ਚਰਚਾ ਕੀਤਾ ਗਿਆ ਹੈ ਕਿ ਖੇਤੀ ਬਾੜੀ ਨੂੰ ਵਧਾ ਦਿਤਾ ਗਿਆ ਹੈ। ਜੇ ਉਨ੍ਹਾਂ ਦੇ ਬਜਟ ਐਟ ਏ ਗਲਾਂਸ ਦੇ ਸਫਾ 18 ਤੇ ਦੇਖਿਆ ਜਾਵੇ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਸਾਡੀਆਂ ਅੱਖੀਆਂ ਵਿਚ ਘੱਟਾ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। (ਵਿਘਨ) ਜੇ ਅਸੀਂ ਅੰਕੜੇ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਸਾਰੇ ਪੰਜਾਬ ਦਾ 1966-67 ਵਿਚ ਐਗਰੀਕਲਚਰ ਡੀਵੈਲਪਮੈਂਟ ਦੇ ਤਹਿਤ ਬਜਟ ਦੇ ਤਹਿਤ 17.75 ਹਿਸਾ ਖਰਚ ਹੋਇਆ ਸੀ। 1967-68 ਵਿਚ 20.96, 1968-69 ਵਿਚ 17.14 ਰਹਿ ਗਿਆ ਔਰ ਐਤਕੀ 15.82 ਹੈ। ਇਸ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਪ੍ਰੋਡੀਊਸ ਵਧਾਉਣ ਲਈ ਸਰਕਾਰ ਵਲੋਂ ਕੀ ਹੋ ਰਿਹਾ ਹੈ। ਜਿੰਨਾਂ ਚਿਰ ਸੈਂਟਰ ਦੀ ਸਰਕਾਰ ਸਬਸਿਡੀ ਦਿੰਦੀ ਰਹੀ, ਇਹ ਦਿੰਦੇ ਰਹੇ ਜਦੋਂ ਸੈਂਟਰ ਦੀ ਸਰਕਾਰ ਨੇ ਸਬਸਿਡੀ ਦੇਣੀ ਬੰਦ ਕਰ ਦਿਤੀ ਇਨ੍ਹਾਂ ਨੇ ਵੀ ਇਹ ਸਬਸਿਡੀ ਦੇਣੀ ਬੰਦ ਕਰ ਦਿਤੀ ਹੈ। ਹਾਲਾਂ ਕਿ ਐਗਰੀਕਲਚਰ ਦਾ ਸਬਜੈਕਟ ਸਟੇਟ ਦਾ ਸਬਜੈਕਟ ਹੈ।

11.00 A. M.

ਇਸ ਤਰ੍ਹਾਂ ਜੇ ਇਕ ਵਾਰੀ ਉਨ੍ਹਾਂ ਨੇ ਰੋਕ ਦਿਤਾ ਤਾਂ ਇਨ੍ਹਾਂ ਨੇ ਕੋਈ ਕੋਸ਼ਿਸ਼ ਹੀ ਨਹੀਂ ਕੀਤੀ। ਮੈਂ ਦਸਣਾ ਚਾਹੁੰਦਾ ਹਾਂ ਕਿ ਨਰਮਾ ਬਗੈਰ ਛਿੜਕਾਉ ਦੇ ਹੋ ਹੀ ਨਹੀਂ ਸਕਦਾ। ਇਹ ਕੈਸ਼ ਕਰਾਪ ਹੈ ਅਤੇ ਬੜੀ ਇੰਪਾਰਟੈਂਟ ਕੈਸ਼ ਕਰਾਪ ਹੈ। ਇਸ ਤੇ ਜਿਤਨਾ ਵੀ ਖਰਚ ਕਰ ਦਿਓ ਕੋਈ ਘਾਟਾ ਨਹੀਂ ਪੈਂਦਾ। ਮੈਂ ਤਾਂ ਇਹ ਕਹਾਂਗਾ ਕਿ ਇਨ੍ਹਾਂ ਨੂੰ ਖੇਤੀਬਾੜੀ ਦੀ ਸਮਝ ਹੀ ਨਹੀਂ। ਵਡੇ ਜ਼ਮੀਂਦਾਰ ਹਨ, ਇਨ੍ਹਾਂ ਦੀ ਰਹਿਣੀ ਸਹਿਣੀ ਕੁਝ ਹੋਰ ਸੀ, ਖੇਤੀਬਾੜੀ ਦੀ ਨਹੀਂ ਸੀ। ਇਨ੍ਹਾਂ ਦੀ ਜ਼ਮੀਨ ਤਾਂ ਠੇਕੇ ਤੇ ਸੀ। ਇਨ੍ਹਾਂ ਨੂੰ ਕੀ ਪਤਾ ਕਿ ਪੰਜਾਬ ਇਸ ਵੇਲੇ ਆਲੂ ਦੇ ਬੀਜ ਵਿਚ ਨੰਬਰ ਵੱਨ ਤੇ ਹੈ। ਪੰਜਾਬ ਦਾ ਕਿਸਾਨ ਜਿਸਨੇ ਆਲੂ ਪੈਦਾ ਕੀਤਾ ਸਰਾਸਰ ਘਾਟੇ ਤੇ ਸੀ। ਸਰਕਾਰ ਨੇ ਬੀਜ ਵਿਚ ਕੋਈ ਸਬਸਿਡੀ ਨਹੀਂ ਦਿਤੀ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਮਾਰਕਿਟਿੰਗ ਇਸ ਤਰ੍ਹਾਂ ਕੀਤੀ ਜਾਏ ਕਿ ਕਿਸਾਨ ਨੂੰ ਘਾਟਾ ਨਾ ਪਏ। ਲੁਧਿਆਣੇ ਵਿਚ ਮੂੰਗਫਲੀ ਕਿਸਾਨ ਨੇ ਤਾਂ ਬੇਚੀ 85 ਜਾਂ 90 ਰੁਪਏ ਮਣ ਪਰ ਅਜ ਉਸ ਦਾ ਭਾ 120 ਰੁਪਏ ਹੈ। ਬੀਜਣ ਵਾਲਾ ਕਿਸਾਨ ਮਾਰਿਆ ਗਿਆ। (ਵਿਘਨ)

ਮੈਂ ਚੇਅਰਮੈਨ ਸਾਹਿਬ, ਇਨ੍ਹਾਂ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜੋ ਮੈਂ ਆਲੂਆਂ ਦੀ ਗੱਲ ਕੀਤੀ, ਨਰਮੇ ਦੀ ਗੱਲ ਕੀਤੀ ਅਤੇ ਮੂੰਗਫਲੀ ਦੀ ਗੱਲ ਕੀਤੀ ਮੈਂ ਚੀਫ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਜਦ ਤਕ ਇਹ ਪੀ.ਐਲ 480 ਦੇ ਅਧੀਨ ਚੀਜ਼ਾਂ ਮੰਗਾਉਂਦੇ ਹਨ, ਓਦੋਂ ਤਕ ਹਿੰਦੁਸਤਾਨ ਤਰੱਕੀ ਨਹੀਂ ਕਰ ਸਕਦਾ। ਇਹ ਇਕ ਵੈਸਟਿਡ ਇੰਟਰੈਸਟ ਹੈ। ਅਸੀਂ ਨਹੀਂ ਚਾਹੁੰਦੇ ਕਿ ਅਸੀਂ ਹਮੇਸ਼ਾਂ ਵਾਸਤੇ ਅਮਰੀਕਾ ਦੇ ਭਿਖਾਰੀ ਰਹੀਏ। ਸਾਡੇ ਵਿਚ ਹਿੰਮਤ ਹੈ ਅਸੀਂ ਸੈਲਫ ਸਫੀਸ਼ੈਂਟ ਹੋ ਸਕਦੇ ਹਾਂ। ਇਹ ਕਿਸਾਨ ਨੂੰ ਸਹੂਲਤਾਂ ਦੇਣ। ਮਕੀ ਦੀ ਆਮਦ ਇਕ ਦਮ ਬੰਦ ਹੋਣੀ ਚਾਹੀਦੀ ਹੈ। ਜੋ ਇਸ ਵੇਲੇ 54 ਜਾਂ 55 ਰੁਪਏ ਦਾ ਭਾਅ ਹੈ ਕਿਸੇ ਕਲਟੀਵੇਟਰ ਨੂੰ ਇਸ ਤੋਂ ਕੋਈ ਫਾਇਦਾ ਨਹੀਂ। ਕੋਈ ਕਿਸਾਨ ਇਹ ਨਹੀਂ ਉਗਾਏਗਾ। ਕਿਉਂਕਿ ਕਿਸਾਨ ਦੀ ਤਾਂ ਮਿਹਨਤ ਵੀ ਉਸਦੇ ਪਲੇ ਨਹੀਂ ਪੈਂਦੀ। ਦੂਜੇ ਇਹ ਹੈ ਕਿ ਇਨ੍ਹਾਂ ਨੇ ਪੀ. ਐਲ. 480 ਅਤੇ ਹਾਈ ਬਰਿਡ ਮੇਜ਼ ਜਿਹੜੀ ਅਮਰੀਕਾ ਦਿੰਦਾ ਹੈ ਉਹ ਲੈਕੇ ਸਟਾਰਚ ਬਣਾਉਂਦੇ ਹਨ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਐਥੇ ਸਟਾਰਚ ਲਈ ਇਕ ਫੈਕਟਰੀ ਖੋਲ੍ਹਾਂਗੇ, ਜਿਹੜੀ ਹੁਣ ਤਕ ਨਹੀਂ ਖੁਲ੍ਹੀ। ਕੋਈ ਐਗਰੋ ਬੇਸਡ ਇੰਡਸਟਰੀ ਨਹੀਂ ਲਾਈ। ਇਹ ਟਰੈਕਟਰ ਬਣਾਉਣ ਦੀ ਸੋਚਦੇ

[ਕੈਪਟਨ ਰਤਨ ਸਿੰਘ]

ਹਨ। ਮੈਂ ਕਹਿੰਦਾ ਹਾਂ ਕਿ ਕਿਹੜੀ ਐਗਰੋ ਇੰਡਸਟਰੀ ਲਾਈ ਹੈ। ਸਰਦਾਰ ਗੁਰਨਾਮ ਸਿੰਘ ਨੇ ਕਿਹਾ ਸੀ ਕਿ ਅਸੀਂ ਇਕ ਬੀਅਰ ਫੈਕਟਰੀ ਬਣਾਵਾਂਗੇ, ਪਰ ਉਹ ਵੀ ਹੁਣ ਤਕ ਨਹੀਂ ਬਣਾਈ। ਮੈਂ ਕਹਿੰਦਾ ਹਾਂ ਕਿ ਐਤਕੀ ਵੀ ਉਸਦੀ ਕੋਈ ਤਜਵੀਜ਼ ਬਜਟ ਦੇ ਵਿਚ ਨਹੀਂ ਆਈ। ਮੈਂ ਸਮਝਦਾ ਹਾਂ ਕਿ ਇਹ ਬਜਟ ਵੀ ਇਸ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਕਿਸੇ ਨੇ ਬਣਾ ਕੇ ਦੇ ਦਿਤਾ ਤੇ ਇਨ੍ਹਾਂ ਨੇ ਪੇਸ਼ ਕਰ ਦਿਤਾ।

ਇਨ੍ਹਾਂ ਨੇ ਪੰਜ ਦਿਨਾਂ ਵਿਚ ਮਨਿਸਟਰੀ ਬਣਾ ਲਈ। ਸਾਡੀ ਇਹ ਨੀਅਤ ਸੀ ਕਿ ਮਨਿਸਟਰੀ ਚਲਣ ਦੇਣੀ ਹੈ, ਅਗਰ ਸਾਡੀ ਨੀਅਤ ਮਨਿਸਟਰੀ ਨਾ ਚਲਣ ਦੇਣ ਦੀ ਹੁੰਦੀ ਤਾ ਜਿਸ ਤਰੀਕੇ ਨਾਲ ਇਹ ਬਣੀ ਹੈ ਅਸੀਂ ਚੈਲਿੰਜ ਕਰ ਸਕਦੇ ਸੀ ਕਿਉਂਕਿ ਇਹ ਜਮਹੂਰੀ ਢੰਗ ਨਾਲ ਮਿਨਿਸਟਰੀ ਨਹੀਂ ਸੀ ਬਣੀ। ਅਕਾਲੀ ਲੈਜਿਸਲੇਟਰਜ਼ ਦੀ ਕੋਈ ਫਾਰਮਲ ਮੀਟਿੰਗ ਨਹੀਂ ਸੀ ਕੀਤੀ ਗਈ। ਕੋਈ ਰੈਜ਼ੋਲਿਊਸ਼ਨ ਪਾਸ ਕਰਕੇ ਗਵਰਨਰ ਸਾਹਿਬ ਨੂੰ ਨਹੀਂ ਸੀ ਭੇਜਿਆ ਗਿਆ। ਬਗੈਰ ਕਿਸੇ ਰੈਜ਼ੋਲਿਊਸ਼ਨ ਦੇ ਗਵਰਨਰ ਸਾਹਿਬ ਨੇ ਸਰਦਾਰ ਗੁਰਨਾਮ ਸਿੰਘ ਨੂੰ ਚੀਫ਼ ਮਨਿਸਟਰ ਦੀ ਦਾਵਤ ਦੇ ਦਿਤੀ। ਸਿਰਫ ਪਰੈਸ ਦੀ ਰਿਪੋਰਟ ਤੇ। (ਵਿਘਨ) ਮੈਂ ਗਵਰਨਰ ਸਾਹਿਬ ਨੂੰ ਨਹੀਂ ਕਰਿਟਿਸਾਈਜ਼ ਕਰਦਾ ਇਹ ਫੈਕਟ ਹੈ। ਤੁਹਾਡੇ ਹੀ ਸਾਥੀ ਕੋਲ ਆਏ ਸੀ ਕਿ ਗਵਰਨਰ ਸਾਹਿਬ ਨੂੰ ਟੈਲੀਫ਼ੋਨ ਕਰੋ ਤੇ ਇਸ ਮਨਿਸਟਰੀ ਬਾਰੇ ਚੈਲਿੰਜ ਕਰੋ। ਪਰ ਚੂੰਕਿ ਅਸੀਂ ਇਸ ਮਨਿਸਟਰੀ ਵਿਚ ਕੋਈ ਰੁਕਾਵਟ ਨਹੀਂ ਸੀ ਪਾਉਣਾ ਚਾਹੁੰਦੇ ਤੇ ਇਸ ਲਈ ਅਸੀਂ ਉਨ੍ਹਾਂ ਨੂੰ ਕਹਿ ਦਿਤਾ ਕਿ ਤੁਸੀਂ ਆਪ ਟੈਲੀਫੋਨ ਕਰ ਲੋ। ਲੋਕੀ ਸਰਦਾਰ ਗੁਰਨਾਮ ਸਿੰਘ ਕੋਲੋਂ ਇਨਸਾਫ ਦੀ ਤਵੱਕੋ ਰਖਦੇ ਹਨ ਕਿ ਉਹ ਇਨਸਾਫ ਕਰਨਗੇ। ਪਰ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਹ ਮੇਰੇ ਭਰਾ ਵੀ ਹਨ ਬਜ਼ੁਰਗ ਵੀ ਹਨ, ਕਈ ਵਾਰੀ ਉਹ ਬੜੀਆਂ ਗਲਤੀਆਂ ਕਰਦੇ ਹਨ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਚੂੰਕਿ ਉਹ ਬਜ਼ੁਰਗ ਬਣੇ ਹਨ ਇਸ ਲਈ ਬੜੇ ਪਿਆਰ ਨਾਲ ਲੋਕਾਂ ਦੀ ਗਲ ਸੁਣਨ। ਮੈਂ ਕਲਿਆਣ ਦੀ ਗਲ ਕਰ ਰਿਹਾ ਸੀ। ਇਹ ਬੜੀ ਜ਼ਰੂਰੀ ਗਲ ਹੈ। ਹਰੀਜਨਾਂ ਦੀਆਂ ਵੋਟਾਂ ਲਈਆਂ ਹਨ ਤਾਂ ਇਨ੍ਹਾਂ ਵਾਸਤੇ ਕੁਝ ਕਰਕੇ ਵਿਖਾਉ। 25 ਲਖ ਰੁਪਏ ਦੀਆਂ ਚੋਪਾਲਾਂ ਬਣਾ ਦਿਆਂਗੇ ਇਸ ਲਈ ਵੋਟਾਂ ਪਾ ਦਿਉ। (ਸ਼ੋਰ) (ਵਿਘਨ) ਅਸੀਂ ਕਲਿਆਣ ਫੰਡ ਕਾਇਮ ਕੀਤਾ ਸੀ ਤਾਂ ਉਸਦਾ ਇਹ ਫ਼ੈਸਲਾ ਕੀਤਾ ਕਿ 5 ਕਰੋੜ ਕਰਕੇ ਜਾਂ ਦਸ ਕਰੋੜ ਕਰਕੇ ਹਰੀਜਨਾਂ ਦੀ ਭਲਾਈ ਕੀਤੀ ਜਾਏ ਔਰ ਹੁਣ ਜਦੋਂ ਯੂਨਾਇਟਿਡ ਸਰਕਾਰ ਆਈ (ਸ਼ੋਰ) (ਵਿਘਨ)।

ਕਲਿਆਣ ਫੰਡ, ਚੇਅਰਮੈਨ ਸਾਹਿਬ, ਇਸ ਕਰਕੇ ਬਣਾਇਆ ਸੀ ਕਿ ਹਰੀਜਨਾਂ ਦੀ ਭਲਾਈ ਕੀਤੀ ਜਾਏ। ਹਰੀਜਨਾਂ ਦਾ ਸੁਧਾਰ ਸਾਡਾ ਇਖਲਕੀ ਫਰਜ ਹੈ। ਕੋਈ ਕਿਸੇ ਤੇ ਇਹਸਾਨ ਵਾਲੀ ਗਲ ਨਹੀਂ। ਕਿਉਂਕਿ ਉਹ ਮੁਲਕ ਮਜ਼ਬੂਤ ਨਹੀਂ ਗਿਣਿਆ ਜਾਂਦਾ। ਜੇਕਰ ਉਸਦਾ ਕੋਈ ਵੀ ਤਬਕਾ ਕਮਜ਼ੋਰ ਰਹਿ ਜਾਵੇ। ਜਿਹੜਾ ਇਨ੍ਹਾਂ ਨੇ ਲਿਖਿਆ ਹੈ ਕਿ ਅਫਸਰਾਂ ਦੀਆਂ ਤਨਖਾਹਾਂ ਵਧਾਉਣ ਲਈ ਅਸੀਂ 30 ਕਰੋੜ ਰੁਪਿਆ ਰਖਿਆ ਹੈ ਉਸਦਾ ਐਡੀਸ਼ਨਲ ਬੋਝ ਪਿਆ ਹੈ। ਕੀ ਮੈਂ ਇਨ੍ਹਾਂ ਕੋਲੋਂ ਪੁੱਛ ਸਕਦਾ ਹਾਂ ਕਿ ਬਾਕੀ ਲੋਕਾਂ ਨੂੰ ਕੋਈ ਸੁਖ ਕਿਉਂ ਨਹੀਂ ਦਿਤਾ ਗਿਆ? ਮੁਲਾਜ਼ਮਾਂ ਲਈ, ਜਿਹੜੇ ਸਿਰਫ ਇਕ ਲਖ 80 ਹਜ਼ਾਰ ਹਨ ਉਨ੍ਹਾਂ ਲਈ 30 ਕਰੋੜ ਵਾਧੂ ਲਿਆ ਗਿਆ ਹੈ। ਕੁਠਾਰੀ ਕਮਿਸ਼ਨ, ਪੁਲੀਸ ਕਮਿਸ਼ਨ ਆਦਿ ਦੀਆਂ ਰਿਪੋਰਟਾਂ ਅਨੁਸਾਰ

ਖਰਚ ਕਰ ਦਿਤਾ, ਪਰ ਜਿਹੜੇ ਕੁਲ ਆਬਾਦੀ ਦਾ 1/5 ਹਿਸਾ ਪਾਪੂਲੇਸ਼ਨ ਹਰੀਜਨਾਂ ਦੀ ਹੈ ਉਨ੍ਹਾਂ ਲਈ 25 ਲਖ ਰੁਪਏ ਖਰਚ ਕਰਕੇ ਬੜੇ ਖੁਸ਼ ਹੋ ਰਹੇ ਹਨ।

ਮੈਂ ਕਿਸੇ ਅਫਸਰ ਦੇ ਖਿਲਾਫ ਕੋਈ ਗਲ ਨਹੀਂ ਕਹਿਣਾ ਚਾਹੁੰਦਾ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਇਨ-ਐਫੀਸ਼ੈਂਸੀ ਜ਼ਰੂਰ ਆ ਗਈ ਹੈ। ਮੈਂ ਕਹਿੰਦਾ ਹਾਂ ਕਿ ਜਿਹੜੇ ਕੰਮ ਕਰਨ ਵਾਲੇ ਹਨ ਉਨ੍ਹਾਂ ਨੂੰ ਕੋਈ ਨਹੀਂ ਪੁਛਦਾ। ਉਹ ਹਰ ਵਕਤ ਉਪਰ ਰਹਿੰਦੇ ਹਨ। ਭਾਵੇਂ ਕੋਈ ਵੀ ਵੀ ਪਾਰਟੀ ਇਨ ਪਾਵਰ ਆ ਜਾਏ, ਉਹ ਉਸਦੇ ਮੁਤਾਬਕ ਭੇਸ ਬਦਲ ਲੈਂਦੇ ਹਨ। ਪਹਿਲਾਂ ਜਦੋਂ ਕਾਂਗਰਸ ਪਾਰਟੀ ਪਾਵਰ ਵਿਚ ਸੀ ਤਾ ਉਹ ਖਦਰ ਦੀਆਂ ਬੁਸ਼ਸ਼ਰਟਾਂ ਪਾ ਆਉਂਦੇ ਸੀ ਤੇ ਹੁਣ ਉਹ ਨੀਲੀਆਂ ਪਗਾਂ ਤੇ ਉਸ ਦੇ ਹੇਠਾਂ ਪੀਲੀਆਂ ਪਗਾਂ ਪਾ ਕੇ ਆਉਂਦੇ ਹਨ। (ਸ਼ੋਰ)
(ਵਿਘਨ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਭੇਸ ਬਦਲਣ ਦੀ ਜਦੋਂ ਕਾਂਗਰਸ ਦੀ ਸਰਕਾਰ ਸੀ ਤਾਂ ਉਹ ਫਤੂਹੀਆਂ ਪਾ ਕੇ ਆ ਜਾਂਦੇ ਸਨ ਤੇ ਹੁਣ ਜਦੋਂ ਤੁਹਾਡੀ ਸਰਕਾਰ ਆਈ ਤਾਂ ਇਹ ਕਿਰਪਾਨਾਂ ਵੀ ਨਾਲ ਲੈ ਆਉਂਦੇ ਹਨ। ਉਨ੍ਹਾਂ ਤੋਂ ਬਚਿਓ, ਇਨਸਾਫ ਦੀ ਰਾਹ ਤੇ ਚਲਿਓ ਇਨ੍ਹਾਂ ਵਿਚੋਂ ਤਾਂ ਕੋਈ ਵੀ ਘਟ ਨਹੀਂ।

ਮੈਂ ਸਮਝਦਾ ਹਾਂ ਕਿ ਇਹ ਜਿਹੜਾ 30 ਕਰੋੜ ਦਾ ਬੋਝ ਪਾਇਆ ਹੈ ਇਹ ਨਾਜਾਇਜ਼ ਹੈ। ਇਸ ਨੂੰ ਤੁਸੀਂ ਬਚਾ ਸਕਦੇ ਹੋ। ਸੈਕ੍ਰੇਟੇਰੀਏਟ ਦੇ ਸਟਾਫ ਨੂੰ ਘਟ ਕਰੋ। ਜ਼ਿਲ੍ਹਿਆਂ ਵਿਚ ਜੋ ਸਟਾਫ ਦੀ ਕਮੀ ਹੈ, ਉਸਨੂੰ ਪੂਰਾ ਕਰੋ। ਇਥੇ ਆਰਾਮ ਦੇ ਨਾਲ ਚੀਫ ਮਨਿਸਟਰ ਸਾਹਿਬ ਨੂੰ ਕਈ ਕਿਸਮ ਦੀਆਂ ਸਹੂਲਤਾਂ ਮੁਹੱਈਆਂ ਕਰਦੇ ਹੋਣਗੇ, ਕਿਉਂਕਿ ਉਨ੍ਹਾਂ ਨੇ ਤਰੱਕੀਆਂ ਲੈਣੀਆਂ ਹੁੰਦੀਆਂ ਹਨ। ਇਸ ਤਰ੍ਹਾਂ ਸਾਰੇ ਕਰਦੇ ਆਏ ਹਨ। ਜਿਸ ਵੇਲੇ ਤੁਸੀਂ ਹਟ ਗਏ ਸੀ ਤਾਂ ਉਹ ਤੁਹਾਨੂੰ ਛਡ ਕੇ ਗਿੱਲ ਸਾਹਿਬ ਕੋਲ ਚਲੇ ਗਏ ਸੀ। ਮੈਂ ਅਖੀਰ ਵਿਚ ਅਰਜ਼ ਕਰਾਂਗਾ ਕਿ ਇਹ ਜਿਹੜਾ ਬਜਟ ਹੈ; ਇਹ ਬਿਨਾ ਤਿਆਰੀ ਅਤੇ ਮਿਹਨਤ ਤੋਂ ਬਣਾਇਆ ਹੈ। ਉਸ ਦੇ ਮਜ਼ਮੂਨ ਵਿਚ ਕੋਈ ਨਵੀਂ ਗਲ ਨਹੀਂ। ਕੋਈ ਡੈਫਿਨਿਟ ਚੀਜ਼ ਇਸ ਵਿਚ ਨਹੀਂ। ਮੈਂ ਕਿਹਾ ਸੀ ਕਿ ਖੇਤੀ ਬਾੜੀ ਪ੍ਰਧਾਨ ਸੂਬਾ ਹੋਵੇ ਅਤੇ ਖੇਤੀ ਬਾੜੀ ਸਬੰਧੀ ਕੋਈ ਐਸੀ ਚੀਜ਼ ਨਾ ਹੋਵੇ ..ਕੇਨਿੰਗ ਫੈਕਟਰੀਆਂ, ਜੂਸ ਫੈਕਟਰੀਆਂ, ਫਲੋਰ ਮਿਲਜ਼ ਵਗੈਰਾ ਹਰ ਜ਼ਿਲ੍ਹੇ ਵਿਚ ਹੋਣੀਆਂ ਚਾਹੀਦੀਆਂ ਹਨ। ਇਕ ਫ੍ਰੈਂਚ ਰਾਈਟਰ ਨੇ ਕਿਹਾ ਹੈ:

"Only fools produce raw materials. Intelligent people produce finished goods."

ਸੈਂਟਰ ਵਾਲੇ ਇਥੇ ਆਉਂਦੇ ਹਨ ਤਾਂ ਕਹਿ ਦਿੰਦੇ ਹਨ ਕਿ ਪੰਜਾਬੀ ਬੜੇ ਮਜ਼ਬੂਤ ਹਨ, ਤਕੜੇ ਹਨ, ਬੜੇ ਵਧੀਆ ਕਿਸਾਨ ਹਨ। ਅਸੀਂ ਉਨ੍ਹਾਂ ਨੂੰ ਸੁਣ ਕੇ ਫੂਕ ਵਿਚ ਆ ਜਾਂਦੇ ਹਾਂ ਅਤੇ ਆਪਣੇ ਆਪ ਨੂੰ ਬੜੇ ਚੰਗੇ ਤੇ ਤਕੜੇ ਸਮਝਣ ਲਗ ਪੈਂਦੇ ਹਾਂ ਹਾਲਾਂ ਕਿ ਆਂਧਰਾ ਦਾ ਜੋ ਕਿਸਾਨ ਹੈ ਉਹ ਸਾਡੇ ਕਿਸਾਨ ਨਾਲੋਂ ਪਰ ਏਕੜ ਵਧ ਪੈਦਾਵਾਰ ਕਰਦਾ ਹੈ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਐਗਰੀਕਲਚਰ ਵਿਚ ਇੰਟਰੈਸਟ ਹੈ ਤਾਂ ਇਸ ਲਈ ਇਕ ਸਟੇਚੂਟਰੀ ਐਗਰੀਕਲਚਰਲ ਬੋਰਡ ਬਨਾਉਣਾ ਚਾਹੀਦਾ ਹੈ ਤਾਕਿ ਸਭ ਦੀ ਸਲਾਹ ਮਿਲ ਸਕੇ।

ਅਨਾਜ ਦੀ ਗ੍ਰੇਡਿੰਗ ਬਾਰੇ ਮੈਂ ਇਹ ਕਹਿਣਾ ਹੈ ਕਿ ਜਟ ਕਣਕ ਨੂੰ ਸਾਫ ਕਰਕੇ ਲਿਆਉਂਦਾ ਹੈ ਪਰ ਮੰਡੀ ਵਿਚ ਉਹ ਢੇਰੀ ਹੋ ਜਾਂਦੀ ਹੈ, ਖਾਲ ਵਿਚ ਪੈ ਜਾਂਦੀ ਹੈ ਤਾਂ ਫੇਰ ਖਰਾਬ ਹੋ ਜਾਂਦੀ ਹੈ ਇਸ ਗਲ ਨੂੰ ਰੋਕਣ ਲਈ ਸਰਕਾਰ ਨੇ ਕੋਈ ਇੰਤਜ਼ਾਮ ਨਹੀਂ ਕੀਤਾ।

[ਕੈਪਟਨ ਰਤਨ ਸਿੰਘ]

ਇਕ ਗਲ ਮੈਂ ਹਿਊਮੈਨੇਟੇਰੀਅਨ ਪੁਆਇੰਟ ਨਾਲ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਕਿਸੇ ਮੁਲਕ ਵਿਚ ਵੀ 50 ਕਿਲੋ ਤੋਂ ਵਧ ਭਾਰ ਚੁਕਣ ਲਈ ਨਹੀਂ ਦਿਤਾ ਜਾਂਦਾ ਮਜ਼ਦੂਰ ਨੂੰ। ਸਾਰੇ ਬੈਗਜ਼ 50 ਕਿਲੋ ਦੇ ਹੁੰਦੇ ਹਨ ਪਰ ਇਕ ਸਾਡਾ ਮੁਲਕ ਹੈ ਕਿ ਜਿਥੇ ਬੋਰੀਆਂ 3 ਮਣ, ਸਾਢੇ ਤਿੰਨ ਮਣ ਅਤੇ 4 ਮਣ ਦੀਆਂ ਹੁੰਦੀਆਂ ਹਨ। (ਵਿਘਨ) ਕਲਕਤੇ ਦੇ ਬੈਗ ਮੈਨੂਫੈਕਚਰਰਜ਼ ਇਸ ਤਰ੍ਹਾਂ ਦੀਆਂ ਬੋਰੀਆਂ ਬਣਾਉਂਦੇ ਹਨ। (ਵਿਘਨ) ਮੇਰਾ ਖਿਆਲ ਹੈ ਕਿ ਚੰਗੀ ਗਲ ਚੰਗੀ ਹੀ ਹੁੰਦੀ ਹੈ, ਭਾਵੇਂ 20 ਸਾਲ ਬਾਅਦ ਹੀ ਹੋਣ। ਇਹ ਸਵਾਲ ਮੈਂ 6 ਸਾਲ ਪਹਿਲਾਂ ਵੀ ਉਠਾਇਆ ਸੀ। ਇਸ ਵਿਚ ਕਿਸਾਨਾਂ ਨੂੰ ਜ਼ਿਆਦਾ ਫਾਇਦਾ ਹੈ ਕਿਸਾਨ ਆਪ ਫਰਟੇਲਾਈਜ਼ਰ ਆਦਿ ਚੁਕ ਸਕਣਗੇ, ਅਤੇ ਉਨ੍ਹਾਂ ਦਾ ਕੋਈ ਬੱਚਾ ਉਨ੍ਹਾਂ ਦੀ ਇਸ ਕੰਮ ਵਿਚ ਮੱਦਦ ਕਰ ਸਕੇਗਾ। (ਵਿਘਨ)

**ਸ਼੍ਰੀ ਸਭਾਪਤੀ :** ਚੰਗੀ ਸੁਜੈਸ਼ਨ ਕਦੇ ਵੀ ਆ ਜਾਵੇ ਇਟ ਇਜ਼ ਨੈਵਰ ਟੂ ਲੇਟ। (It is never too late to get a good suggestion.)

**ਕੈਪਟਨ ਰਤਨ ਸਿੰਘ :** ਦੂਜੇ ਮੁਲਕਾਂ ਵਿਚ 50 ਕਿਲੋ ਤੋਂ ਵਧ ਦਾ ਬੈਗ ਨਹੀਂ ਹੁੰਦਾ। ਅਮਰੀਕਨ ਅਤੇ ਅੰਗਰੇਜ਼ ਸਾਡੇ ਨਾਲੋਂ ਤਕੜੇ ਹੁੰਦੇ ਹਨ (ਮੁਖ ਮੰਤਰੀ ਵਲੋਂ (ਵਿਘਨ) ਆਪ ਨੂੰ ਠੀਕ ਸੁਣਦਾ ਵੀ ਨਹੀਂ, ਆਪ ਬੋਲੇ ਵੀ ਹੋ ਗਏ ਹੋ। ਪਹਿਲਾਂ ਸੋਚ ਗਈ, ਫਿਰ ਅਖਾਂ ਤੋਂ ਗਏ ਤੇ ਹੁਣ ਕੰਨਾਂ ਤੋਂ ਵੀ ਘਟ ਸੁਣਨ ਲਗ ਪਿਆ ਹੈ। ਮੈਂ ਤਾਂ ਇਹ ਕਿਹਾ ਹੈ ਕਿ ਅਮਰੀਕਨ ਅਤੇ ਅੰਗਰੇਜ਼ ਸਾਡੇ ਨਾਲੋਂ ਮਜਬੂਤ ਹੁੰਦੇ ਹਨ। ਉਹ 50 ਕਿਲੋ ਤਕ ਹੀ ਇਕ ਵਾਰੀ ਭਾਰ ਉਠਾਉਂਦੇ ਹਨ। ਸਾਡੇ ਤੋਂ ਪੌਣੇ ਤਿੰਨ ਮਣ ਦੀ ਬੋਰੀ ਚੁਕਾਈ ਜਾਂਦੀ ਹੈ। (ਵਿਘਨ) ਮੈਂ ਦੋ ਤਿੰਨ ਗਲਾ ਹੋਰ ਕਹਿਣੀਆਂ ਹਨ।

ਮੈਂ ਅਰਜ਼ ਕਰਾਂ ਕਿ ਸਰਦਾਰ ਗੁਰਨਾਮ ਸਿੰਘ ਦੀ ਚੀਫ ਮਨਿਸਟਰਸ਼ਿਪ ਵੇਲੇ ਲੋਕਾਂ ਨੇ ਜੋ ਇਨ੍ਹਾਂ ਦਾ ਜੋ ਨਕਸ਼ਾ ਦੇਖਿਆ ਉਹ ਇਕ ਗੈਰਜ਼ਿੰਮੇਦਾਰੀ ਦਾ ਸੀ। ਇਹ ਖੁਸ਼ੀ ਦੀ ਗਲ ਹੈ ਕਿ ਹੁਣ ਉਨ੍ਹਾਂ ਨੇ ਆਪਣੇ ਸਾਥੀ ਵਜ਼ੀਰਾ ਨੂੰ ਸਲਾਹ ਦਿਤੀ ਹੈ ਕਿ ਉਹ ਗਲਤ ਬਿਆਨਬਾਜ਼ੀ ਨਾ ਕਰਿਆ ਕਰਨ ਮਗਰ ਉਹ ਹਟਦੇ ਨਹੀਂ। ਇਹ ਖਬਰ ਉਨ੍ਹਾਂ ਦੀ ਕੈਬਨਿਟ ਮੀਟਿੰਗ ਬਾਰੇ ਅਖਬਾਰਾਂ ਵਿਚ ਛਪੀ ਸੀ। ਇਹ ਪਤਾ ਨਹੀਂ ਕਿਸ ਤਰ੍ਹਾਂ ਇਹ ਛਪੀ ਹੈ। ਪ੍ਰੈਸ ਵਾਲੇ ਗੈਰ ਜ਼ਿੰਮੇਦਾਰ ਤਾਂ ਨਹੀਂ ਹੁੰਦੇ ਉਨ੍ਹਾਂ ਨੂੰ ਕੋਈ ਨਾ ਕੋਈ ਤਾਂ ਦਸਦਾ ਹੈ।

ਫਿਰ ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਇਹ ਬੜੀ ਚੰਗੀ ਗਲ ਹੋਵੇਗੀ ਅਗਰ ਇਹ ਇੰਤਕਾਮ ਅਤੇ ਬਦਲਾ ਲੈਣ ਵਾਲੀਆਂ ਗੱਲਾਂ ਛਡ ਦੇਣਗੇ। ਮੈਂ ਅਖਬਾਰ ਦੀਆਂ ਬਹੁਤੀਆਂ ਗੱਲਾਂ ਨਹੀਂ ਮੰਨਦਾ ਪਰ ਇਹ ਖਬਰ ਹੈ ਕਿ ਇਨ੍ਹਾਂ ਨੇ ਗਿਆਨੀ ਅਰਜਨ ਸਿੰਘ ਨੂੰ ਅੰਦਰ ਕਰ ਦਿਤਾ ਹੈ। ਆਪਣੇ ਮੁਖਾਲਫਾਂ ਨੂੰ ਇਸ ਤਰ੍ਹਾਂ ਨਹੀਂ, ਪਿਆਰ ਨਾਲ ਜਿਤਿਆ ਜਾਂਦਾ ਹੈ। ਉਨ੍ਹਾਂ ਨੇ ਆਪ ਦੇ ਖਿਲਾਫ ਇਲੈਕਸ਼ਨ ਲੜੀ ਹੈ ਆਪ ਉਨ੍ਹਾਂ ਤੋਂ ਨਾਰਾਜ਼ ਹੋ ਪਰ ਉਨ੍ਹਾਂ ਨੂੰ ਹਥ ਕੜੀਆਂ ਲਾਉਣ ਨਾਲ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਸੁਟਣ ਨਾਲ ਕੋਈ ਚੰਗੀ ਗਲ ਨਹੀਂ ਹੋਣ ਲਗੀ। (ਵਿਘਨ) ਆਪ ਮੇਰੇ ਬਜ਼ੁਰਗ ਵੀ ਹੋ ਪੜ੍ਹੇ ਲਿਖੇ ਵੀ ਹੋ। ਪਰ ਆਪ ਨੂੰ ਕੁਝ ਵਹਿਮ ਕਰਨ ਦੀ ਆਦਤ ਵੀ ਹੋ ਗਈ ਹੈ। ਤੁਸੀਂ ਕਾਗਜ਼ ਪੜ੍ਹੇ ਬਗੈਰ ਬਿਆਨ ਦੇ ਦਿੰਦੇ ਹੋ। ਇਸ ਨਾਲ ਆਪ ਦੀ ਬੜੀ ਖਰਾਬ ਪਿਕਚਰ ਲੋਕਾਂ ਵਿਚ ਜਾਂਦੀ ਹੈ। (ਵਿਘਨ) ਵਾਹਿਗੁਰੂ ਆਪ ਨੂੰ ਅਕਲ

ਦੇਵੇ, ਆਪਣੀ ਕਿਰਪਾ ਕਰੇ ਅਤੇ ਆਪ ਨੂੰ ਮਜ਼ਬੂਤੀ ਦੇਵੇ । ਆਪ ਦਾ ਦਿਲ ਦਰਿਆ ਹੋਣਾ ਚਾਹੀਦਾ ਹੈ । ਆਪ ਨੂੰ ਆਪਣੇ ਵਿਰੋਧੀਆਂ ਨਾਲ ਠੀਕ ਤਰ੍ਹਾਂ ਦਾ ਵਰਤਾਉ ਕਰਨਾ ਚਾਹੀਦਾ ਹੈ । (ਵਿਘਨ) ਆਪ ਸਰਦਾਰ ਪਰਤਾਪ ਸਿੰਘ ਨਹੀਂ ਬਣ ਸਕਦੇ । ਕਈਆਂ ਨੇ ਯਤਨ ਕੀਤਾ ਪਰ ਉਹ ਜਲਦੀ ਹੀ ਚਲਦੇ ਬਣੇ । (ਹਾਸਾ) ਸਰਦਾਰ ਪਰਤਾਪ ਸਿੰਘ ਦੀ ਬੈਕਿੰਗ ਸੀ, ਉਸ ਨੂੰ ਤਜਰਬਾ ਸੀ .....

**Mr. Chairman** : Please wind up.

**ਕੈਪਟਨ ਰਤਨ ਸਿੰਘ** : ਬਸ ਜੀ ਮੈਂ ਬੈਠਣ ਹੀ ਲਗਾ ਹਾਂ । ਸਰਦਾਰ ਪਰਤਾਪ ਸਿੰਘ ਵਿਚ ਕੁਝ ਖਾਸੀਅਤਾਂ ਸਨ । ਉਸ ਨੇ ਸੂਬੇ ਦੀ ਡਿਵੈਲਪਮੈਂਟ ਦਾ ਬੜਾ ਕੰਮ ਕੀਤਾ । ਉਸ ਨੂੰ ਸਾਰਾ ਪੰਜਾਬ ਯਾਦ ਕਰਦਾ ਹੈ । ਮੈਂ ਕਹਾਂਗਾ ਕਿ ਆਪ ਜੋ ਚੰਗੇ ਕੰਮ ਹਨ ਉਹ ਕਰੋ ਬੁਰਿਆਂ ਤੋਂ ਪਿਛੇ ਹਟ ਜਾਉ । ਜਿਹੜੇ ਰੱਬ ਦੇ ਨੇੜੇ ਪਹੁੰਚਣ ਵਾਲੇ ਹਨ ਉਨ੍ਹਾਂ ਤੋਂ ਬਚੋ । (ਤਾੜੀਆਂ)

**ਸ਼੍ਰੀ ਸਭਾਪਤੀ** : ਚੌਧਰੀ ਬਲਬੀਰ ਸਿੰਘ । (I call upon Chaudhri Balbir Singh to Speak.) ।

**ਭਗਤ ਗੁਰਾਂਦਾਸ ਹੰਸ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਜਿਹੜੇ ਮੈਂਬਰ ਗਵਰਨਰ ਦੇ ਐਡਰੈਸ ਤੇ ਬੋਲ ਚੁਕੇ ਹਨ ਉਨ੍ਹਾਂ ਤੋਂ ਪਹਿਲਾਂ, ਉਨ੍ਹਾਂ ਨੂੰ, ਜਿਹੜੇ ਅਗੇ ਨਹੀਂ ਬੋਲੇ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਜਾਵੇ।

**ਸ਼੍ਰੀ ਸਭਾਪਤੀ** : ਸਭ ਨੂੰ ਟਾਈਮ ਮਿਲੇਗਾ । (Every one will get time.)

**ਕਾਮਰੇਡ ਸੱਤਪਾਲ ਡਾਂਗ** : ਇਹ ਪਾਰਟੀਆਂ ਦਾ ਇੰਟਰਨਲ ਮਾਮਲਾ ਹੈ । ਉਹ ਆਪ ਇਹ ਐਡਜਸਟਮੈਂਟ ਕਰਨ ।

**चौधरी बलबीर सिंह** (होशयारपुर) : सभापति महोदय, आज यहां बजट पर बहस हो रही है । पहले मैं ला ऐंड आर्डर की बात करूंगा । आज जो सूबे में ला ऐंड आर्डर की हालत है वह आप के सामने हैं । मैं ने कुछ वाकयात मुख्य मन्त्री जी के सामने पेश किये मगर उन के बारे में कोई कार्यवाही अभी तक नहीं की गई । गवर्नर के ऐड्रैस पर बहस के वक्त भी मैं ने कहा था कि लुध्याना में पुलिस ने कुछ आदमियों के पैसे छीने, और भी वहां पर काफी गड़बड़ हुई । उस की रिपोर्ट डी० आई० जी०, सी० आई० डी०, को दी गई, मुख्य मन्त्री जी को भी दी गई । इन्क्वायरी का सिलसिला भी किया गया । इस वाका की रिपोर्ट मैं ने 1967 में जब यह वाका हुआ था तो की थी मगर मुझ से आज तक इस बारे में कुछ नहीं पूछा गया । न तो किसी अफसर ने आज तक बुलाया और न ही मेरे बयान किसी और तरह से लिये गए । मुख्य मन्त्री और इस महकमा के अफसर यह कहते हैं कि इस वाका की तो इन्क्वायरी मुकम्मल हो चुकी है और उस के मुताबिक ऐक्शन लिया जा चुका है । मैं इस बारे में कहना चाहता हूं कि यह जो इन्क्वायरी करने का सिस्टम है इस को

[चौधरी बलबीर सिंह]

बदलने की जरुरत है। एक आदमी शिकायत करता है। जिस के खिलाफ़ शिकायत होती है उसी को भेज दी जाती है। जैसी वह रिपोर्ट भेज देता है उस के बाद कोई कुछ नही पूछता। मैं मुख्य मन्त्री जी से कहूंगा कि वह कुछ ठन्डे तौर पर इस मामले को सोचें और इस सरकार को ठीक तरह से चलाने की कोशिश करे। अभी कैप्टन रत्न सिंह जी ने एक वाका पेश किया। वह हाई कोर्ट की जजमैंट मेरे पास भी मौजूद है। दो व्यापारी पकड़े गए सिर्फ इसलिए क्योंकि वह सरदार लछमन सिंह के साथी थे। उन्होंने कहा कि उन से बयान लेने के लिये उन को टारचर किया गया, मूँह में पेशाब डाला गया। हाईकोर्ट ने अपनी जजमैंट में पुलिस पर स्ट्रिक्चर्ज़ की हैं और कहा है कि यह जो वाका हुआ है और जिस शक्ल में हुआ है वह बिल्कुल ठीक है. हमें इस में शक नहीं है मैं कहता हूं जो बात आप आपोज़ीशन में बुरी कहते थे वह आज भी बुरी है। कैप्टन रत्न सिंह जी ने भी इस को बुरा कहा मगर तब कहा जब पानी सिर से गुज़र गया। इन का राज 20 साल रहा मगर हमें इन की पैरवी नहीं करनी चाहिए।

अगर गिल साहिब ने ऐसा किया कि अपने वक्त में कुछ लोगों पर झूठ मुकदमें चलाए तो उस का फल उन लोगों को नहीं मिलना चाहिए। अगर किसी पर इल्ज़ाम है तो उस की बाकायदा इन्क्वायरी करवा ली जाए और थर्ड डिगरी मैथड इस्तेमाल नहीं किए जाने चाहिए। मैं इन से यह कहूंगा कि यह आज मुख्य मन्त्री हैं तो कल आपोज़ीशन की तरफ से कोई चीफ मिनिस्टर बन सकता है और यहाँ पर आ कर इस बड़ी गद्दी पर बैठ सकता है। जो कैप्टन रत्न सिंह कह रहे है ऐसा नहीं' यह कोई जरुरी नहीं कि उस तरह का सलूक कांग्रेस के वक्त में किया गया और उस तरह का सलूक गिल साहिब के वक्त में किया गया, उस का जवाब उसी शक्ल में दिया जाए। एक आदमी का गिल साहिब से तअल्लुक है तो उस को तंग नहीं करना चाहिए और न ही उस पर तशद्दद हो कि उस से पुलिस यह कहलवा ले कि उस ने गिल साहिब को या उन के कहने पर रिशवत दी है। इस तरह की बातें खत्म होनी चाहिएं। अगर इन्साफ को चलाना है और मुल्क में ला एंड आर्डर को कायम रखना है तो इस शक्ल में ही रह सकता है कि लोगों के दिल में सरकार के लिये इज्ज़त हो और लोगों को इन्साफ मिले। पुलिस के बारे में अगर लोगों के दिल में नफरत पैदा हो जाए तो देश का भला नहीं हो सकता। इस का फल हम सब को भुगतना पड़ेगा।

आज स्पीकर साहिब, यह देखा गया है कि ला एंड आर्डर की हालत पंजाब में लगातार खराब होती जा रही है। मैं ने पिछली बार भी इस सदन

में सरकार का ध्यान दिलाया था और एक काल अटेंन्शन मोशन दी थी कि एक लड़की अपने बाप के साथ जा रही थी और उस को गुन्डों ने छीन लिया और उस की अस्मतदरी की और फिर उसे कत्ल कर दिया गया। इस वाके से इस बात का पता चलता है कि किस हद तक गुन्डों को शह है कि वह ला ऐंड आर्डर की परवाह नहीं करते। इतनी गुन्जान आबादी में यह वाका हुआ वह बाप के हाथों से लड़की को छीन कर ले जाएं और कोई ताकत उस लड़की को न बचा सके इस हालत का इन्तज़ाम करना ज़रुरी है नहीं तो शरीफ लड़कियों का अपने घरों से निकलना मुश्किल हो जाएगा। इस के लिए सरकार कारवाई करे। इस वाके के बारे में कुछ शोर हुआ और सरकार हरकत में आई तो हुआ यह कि होश्यारपुर की पुलिस ने जो कोई भी रिक्शा वाला मिला उसको थाने में ले गए और जूतियां लगानी शुरु कर दी, और उस बेचारे को रोज़ी तक न कमाने दी। और जो मेहनत से वक्त काटता था उसे इस तरह पुलिस ने तंग किया और दूसरी तरफ गुन्डों को कुछ नहीं कहा गया जिन्होंने शरारत की थी। इस तरह का रवैया पुलिस को नहीं अपनाना चाहिए। इस तरफ सरकार को फौरी तौर पर कारवाई करनी चाहिए।

हैरानी की बात है कि आज लाखों मन अफीम और नाजायज़ शराब पंजाब में बिक रही है और मुख्य मन्त्री साहिब देखें कि कितने केसिज़ दर्ज हुए हैं। एक भी केस इतनी बड़ी मात्रा में नाजायज़ अफीम के इस्तेमाल के बारे में नहीं होगा। जितने भी केस आए हैं उन में एक किलो नाजायज़ अफीम तक वाले को नहीं पकड़ा गया बड़ों का तो क्या कहना। और दूसरी तरफ जो केस दर्ज किए हैं उन में 95 फीसदी केसों में एक माशा अफीम या आधा माशा चरस पकड़ी गई। और इस तरह जेलों में कैदियों की तादाद बढ़ गई। घड़ों नाजायज़ शराब बेचने वालों को किसी ने आज तक नही पकड़ा। मतलब यह है कि जिन केसों में पकड़ा जाना चाहिए वहां कारवाई नहीं होती। स्मगलर सट्टेबाज़ अफसरों से मिले हुए हैं। उन का महीना मुकर्रर है और अफसरों को मिलते रहते हैं और कोई उन्हें हाथ तक नहीं लगाता। यहां से जिस वक्त कोई सरकुलर जारी किया जाता है कि स्मगलिंग को रोका जाए तो छोटे छोटे आदमियों को पकड़ लिया जाता है और उन पर एक आध माशे के केस बना दिए जाते हैं और बड़े बड़े जो स्मगलर है जो लाखों रुपए की रिश्वत देते हैं, उन्हें कोई पूछता तक नहीं। इस लिए मैं सरकार से कहूंगा कि इस तरफ विशेष तौर पर ध्यान दिया जाना चाहिए, और हिम्मत से कदम उठा कर इस हालत को ठीक किया जाना चाहिए।

एक बात मैं हस्पतालों के बारे में करना चाहता हूं। सरकारी हस्पतालो को अगर बूचड़खाना कहा जाए तो कोई गल्त बात नहीं होगी। डाक्टरों की

[चौधरी बलबीर सिंह]

हिरस इतनी बढ़ गई है कि कोई हिसाब ही नहीं। (घंटी) मैं आठ दस मिनट में ही खत्म कर दूंगा। मैं आपको अमृतसर के वी. जे. हस्पताल का वाक्या बताता हूं कि वहाँ पर किस तरह का सलूक मरीज़ से किया गया। वहां पर एक मरीज़ का आप्रेशन होना था। उस के ऊपर पंखा था तो उस ने अपना बेड दूसरे मरीज़ से बदल लिया और दूसरे मरीज़ की चारपाई पर जा कर लेट गया उन दोनों मरीज़ों ने आपस में बैडज़ की अदला बदली कर ली। तो आप हैरान होंगे की दूसरे मरीज़ का ही आप्रेशन कर दिया गया (हंसी)। जिस का आप्रेशन किया जाना था उस को अपैंडेसाईटिस की तकलीफ थी लेकिन गल्ती से दूसरे मरीज़ को ले गए जब उस का पेट चाक किया तो पता लगा कि मरीज़ वह नहीं है और असल मरीज़ मर गया और इस सारे वाके को हज़म कर लिया गया और आज तक इन्क्वायरी नहीं होने दी। किसी ने जांच करने की कोशिश नहीं की कि उस डाक्टर का क्या नाम था और किस की लापरवाही का यह नतीजा था। जब गल्ती से ले गए मरीज़ को वापिस लाया गया और उस के बैड हैड टिकट को देखा तो उन्होंने अपनी गल्ती का अहसास किया लेकिन जिस मरीज़ का असल में आप्रेशन होना था वह मर गया।

इसी तरह होश्यारपुर की सब्ज़ी मन्डी की यूनियन के सैक्रेटरी को आपैंडेसाइटिस की तकलीफ थी। उसे मैं खुद हस्पताल में दाखिल करवाने के लिए ले गया और डाक्टर साहिब से कहा कि मैं ने असैंबली सैशन में चन्डीगढ़ जाना है आप इसे अपनी निगरानी में रखना। डाक्टर साहिब ने इस के बावजूद ध्यान नहीं दिया। वहां पर उस के रिश्तेदारों को बताया गया कि आज इसका आप्रेशन होगा यह कुछ खाए पिये न और यह ज़रुरी भी था। 11 बजे आप्रेशन का टाईम दिया गया और मरीज़ को 9 से 11 बजे तक लिटाए रखा। फिर कहा गया कि आप्रेशन 3 बजे होगा फिर शाम 3 से 7 बजे तक लिटाए रखा। इस बीच उसे माराफिया आदि के टीके लगाते रहे। फिर डाक्टर साहिब ने कहा कि रात 10 बजे के बाद आप्रेशन होगा और इस बीच मारफिया के इन्जैक्शन लगाते रहे। फिर रात को कहा गया कि कल आप्रेशन किया जाएगा दूसरे दिन भी पानी नहीं दिया गया और इन्जैक्शन दिए गए। दूसरे दिन भी 3 बजे से ले कर 5 बजे शाम तक आप्रेशन के लिए लाए तो वह मरीज़ फेंट हो गया और उसने एक साथी स कहा कि मुझे मारफिया के बहुत टीके दिए गए हैं और नींद लाने की दवाई दी गई है। उस ने बताया कि उस का दिल बैठ रहा है। इस पर डाक्टर ने कहा कि अभी आप्रेशन नहीं किया जा सकता। उसे गलूकोज़ और सन्तरे का रस दिया गया लेकिन वह मरीज इन के सलूक से इतना तंग आ गया कि वहां से भाग कर घर चला गया और आप्रेशन नहीं करवाया।

आप अन्दाज़ा लगायें, एक आदमी हस्पताल जाता है मगर उसे कोई

पूछता नहीं अगर वह कुछ पैसा खर्च न करे। उसे डाक्टर यही कहता है कि अगर पूरी तरह आराम हासिल करना है तो मेरे घर आना। ग्रीवेंसिज़ कमेटी की मीटिंग में मैं ने तो यहां तक कहा था कि यह हस्पताल नहीं यह तो एक तरह के बूचड़खाने हैं जो हर जगह सरकार की तरफ से खुले हुये हैं। ज़िबह करने से पहले, वहां पर डाक्टर की यह ड्यूटी है कि वह देखे कि ज़िबह होने वाला जानवर तन्दरुस्त है, उस को कोई बीमारी नहीं, अगर हो तो वह ज़िबह करने के लिये डाक्टर से पास नहीं होता। ठीक इसी तरह का हाल इन हस्पतालों में हो रहा है, मरीज़ों के लिये दवाईयां नहीं, कोई बैड नहीं कोई निगरानी नहीं। यहाँ तक भी नहीं देखते कि जिस को तकलीफ है इस का सही इलाज है और इसी मरीज़ का आपरेशन होना है या किसी और का। बस जो सामने आया जैसे जी में आया कर दिया। आप अगर सही हालात देखें कि हस्पतालों में डाक्टरों की गलती से कितने लोग मरे तो बड़ा दुःख होता है कि किस तरह का इन्तज़ाम है इन बड़े बड़े हस्पतालों में। आज भी मैं 2-3 केस सी०एम०ओ० के नोटिस में लाया हूं कि मरीज़ हस्पताल जाता है इलाज करवाने के लिये मगर उसे कहा जाता है कि घर पर आओ। हम हर साल मरीज़ों के लिये लाखों रुपये की दवाईयों का बजट पास करते हैं मगर किसी मरीज को कोई दवाई नहीं मिलती, सब को यही कहा जाता है कि हमारे पास यह दवाई है नहीं आप बाज़ार से ले लें। अप्रैल के महीने में भी, जब कि बजट के खर्च का पहला महीना होता है, मरीज़ों को बाज़ार से दवाई खरीदने के लिये ही कहा जाता है।... ..

**Mr. Chairman :** Please wind up.

**चौधरी बलबीर सिंह :** बस जी, मैं 4-5 मिंटों में ही वाईन्ड-अप कर देता हूं। मैं अर्ज़ करूं कि सरकार ने हस्पतालों में विज़िटिंग स्कवैडज़ बनाई हुई हैं आप अगर उनका रिकार्ड मंगवा कर देखें तो पता लगेगा कि आज तक उन की एक भी मीटिंग नहीं हुई। इनकी एक मीटिंग 1967 में हुई थी वह भी तब जब कि मैं इनके नोटिस में मीटिंग करने की बात लाया था। इस के बाद आज तक इन की कोई मीटिंग नहीं हुई। अब आप ही देखें कि आया यह कोई ठीक ढंग से काम कर रहे हैं। इसी महकमा के बारे में मैं एक और अर्ज़ कर देनी चाहता हूं। जितने भी चीफ मैडीकल आफीसर्ज़ हैं जिन को इस लाईन का प्रैक्टीकल तजर्बा होने की वजह से लगाया जाता है, इन को मरीज़ों को देखने तक की फुर्सत नहीं है। वह सिवाये इस के कि कलरकों की तरह काम करें और कोई काम ही नहीं करते। कभी फैमिली प्लैनिंग की रिपोर्ट का जवाब दे दिया और कभी हैल्थ डिपार्टमैंट की रिपोर्ट देख ली या फिर चन्डीगढ़ को चिठी-पत्र लिख दिया और कोई इन का काम नहीं है। एक तरफ कहते है कि डाक्टर क्वालीफाईड हो किसी खास लाईन में तजर्बा रखने वाला हो, दूसरी तरफ कहते

[चौधरी बलबीर सिंह]

हैं कि इन्चार्ज बन कर रहे, कलर्क का काम करे मगर डाक्टर का असली काम कोई और करे। यह नीति ठीक नहीं। सरकार को इस तरफ ध्यान देना चाहिए यह काम तो किसी भी कलर्क को दिया जा सकता है। डाक्टरों से तो वहा काम लिया जाना चाहिये जिस में वे ऐक्सपर्ट हैं। सरजन से सरजरी और फिज़ीशन से इलाजों का काम लिया जाना चाहिये। यह लिखा पढ़ी और रिकार्ड का काम तो किसी भी कलर्क को दिया जा सकता है। इस तरह से गलत तरीका इख्तयार करने से उन का प्रैक्टिकल तजुरबा है वह ज़ाया जाता है। मैडीकल लाईन में इस नीति को अपनाने की तरफ सरकार को खास ध्यान देना चाहिए।

ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ) : ਚੇਅਰਮੈਨ ਸਾਹਿਬ, ਇਸ ਬਜਟ ਤੇ ਬੋਲਣ ਲਗਿਆਂ ਸਭ ਤੋਂ ਪਹਿਲਾਂ ਮੈਂ ਇਹ ਗੱਲ ਕਹਾਂਗਾ ਕਿ ਇਸ ਵਿੱਚ ਜਿਹੜਾ 11 ਕਰੋੜ ਦਾ ਘਾਟਾ ਵਿਖਾਇਆ ਗਿਆ ਹੈ, ਇਸ ਬਾਰੇ ਮੇਰਾ ਇਹੋ ਸਵਾਲ ਹੈ ਕਿ ਇਸ ਘਾਟੇ ਨੂੰ ਪੂਰਾ ਕਿਵੇਂ ਕੀਤਾ ਜਾਵੇਗਾ। ਮੈਂ ਏਥੇ ਇਹੋ ਕਹਾਂਗਾ ਕਿ ਇਸ ਸਬੰਧੀ ਇਕ ਕਮੇਟੀ ਬਣਾਈ ਜਾਵੇ ਜਿਹੜੀ ਸਾਰੀ ਚੀਜ਼ ਤੇ ਧਿਆਨ ਦੇ ਨਾਲ ਵਿਚਾਰ ਕਰਕੇ ਆਪਣੀ ਰਿਪੋਰਟ ਦੇਵੇ ਕਿ ਇਹ ਘਾਟਾ ਪੂਰਾ ਕੀਤਾ ਕਿਵੇਂ ਜਾਵੇਗਾ। ਮੈਂ ਇਹ ਗੱਲ ਕਹਾਂਗਾ ਕਿ ਇਸ ਬਜਟ ਵਿੱਚ ਜਿਹੜਾ ਇਹ ਘਾਟਾ ਵਿਖਾਇਆ ਗਿਆ ਹੈ, ਇਹ ਸਾਬਤ ਕਰਦਾ ਹੈ ਕਿ ਇਹ ਇਸ ਬਜਟ ਦੇ ਆਮਦਨ ਅਤੇ ਖਰਚ ਦੀ ਸਹੀ ਤਸਵੀਰ ਪੇਸ਼ ਨਹੀਂ ਕਰ ਰਿਹਾ ਪਿਛਲੀ ਵਾਰੀ ਜਦੋਂ ਬਜਟ ਵਿੱਚ ਘਾਟਾ ਵਿਖਾਇਆ ਗਿਆ ਸੀ ਤਾਂ ਘਾਟੇ ਦੇ ਨਾਉਂ ਉਤੇ ਟੈਕਸ ਲਗਾਉਣ ਦੀ ਤਜਵੀਜ਼ ਕੀਤੀ ਤਾਂ ਇਹਦੀ ਵਿਰੋਧਤਾ ਹੋਈ। ਇਸ ਸਬੰਧੀ ਇਹ ਕਿਹਾ ਗਿਆ ਸੀ, ਜੋ ਮੈਂ ਇਥੇ ਹਾਊਸ ਦੀ ਵਾਕਫੀਅਤ ਲਈ ਪੜ੍ਹ ਹੀ ਦਿੰਦਾ ਹਾਂ :

According to the Revised Estimates now framed, the year 1968-69 is expected to close with a cash balance of minus Rs. 149 lakhs. Compared with the over all deficit of Rs. 10.41 lakhs shown in the Budget, there is an improvement of Rs. 892 lakhs.

ਘਾਟੇ ਦੇ ਨਾਉਂ ਉਤੇ ਬਹੁਤ ਸਾਰੀਆਂ ਤਜਵੀਜ਼ਾਂ ਜਿਹੜੀਆਂ ਰੱਖੀਆਂ ਹਨ, ਮੈਂ ਇਨ੍ਹਾਂ ਦੀ ਵਿਰੋਧਤਾ ਇਸ ਲਈ ਕਰਦਾ ਹਾਂ ਕਿਉਂ ਜੋ ਇਹ ਬਜਟ ਘਾਟੇ ਦੀ ਅਸਲ ਤਸਵੀਰ ਪੇਸ਼ ਹੀ ਨਹੀਂ ਕਰਦਾ ਇਹ ਬਨਾਵਟੀ ਸੀਨ ਕਰੀਏਟ ਕਰਕੇ ਜਾਣ ਬੁਝ ਕੇ ਘਾਟਾ ਵਿਖਾਇਆ ਗਿਆ ਹੈ, ਅਸਲ ਤਸਵੀਰ ਇਹ ਹਰਗਿਜ਼ ਪੇਸ਼ ਨਹੀਂ ਕਰਦਾ। ਇਹ ਜਿਹੜਾ ਘਾਟਾ ਟੈਕਸਾਂ ਰਾਹੀਂ ਪੂਰਾ ਕਰਨਾ ਚਾਹੁੰਦੇ ਹਨ ਇਹ ਦਰਅਸਲ ਲਗ ਨਹੀਂ ਸਕਦੇ।

ਜੇਕਰ ਇਸ ਮੈਮੋਰੈਂਡਮ ਨੂੰ ਪੜ੍ਹਿਆ ਜਾਵੇ ਤਾਂ ਇਸ ਤੋਂ ਪਤਾ ਲਗਦਾ ਕਿ ਤਿੰਨ ਸੋਰਸਿਜ਼ ਹਨ ਜਿਨ੍ਹਾਂ ਰਾਹੀਂ ਇਹ ਟੈਕਸਿਜ਼ ਲਗਾਉਣਾ ਚਾਹੁੰਦੇ ਹਨ। ਪਹਿਲਾ ਹੈ ਐਕਸਾਈਜ਼ ਰਾਹੀਂ। ਜੇ ਪਿਛਲੇ ਸਾਲ ਦੀ ਆਮਦਨੀ ਅਨੁਸਾਰ ਅਨੁਮਾਨ ਲਗਾਇਆ ਜਾਵੇ ਤਾਂ ਇਹ ਗੱਲ ਸਾਫ ਹੈ ਕਿ ਠੇਕਿਆਂ ਰਾਹੀਂ ਅੱਗੇ ਨਾਲੋਂ ਵਧ ਆਮਦਨ ਹੋਈ ਹੈ। ਜਦੋਂ ਠੇਕਿਆਂ ਦਾ ਪਿਛਲੇ ਸਾਲ ਤਰੀਕਾ ਬਦਲਿਆ ਤਾਂ ਇਹ ਕਹਿੰਦੇ ਸੀ ਕਿ ਆਮਦਨ ਘਟ ਹੋਵੇਗੀ ਪਰ ਆਮਦਨ ਅੱਗੇ ਨਾਲੋਂ ਵੀ ਜ਼ਿਆਦਾ

ਹੋਈ। ਇਸ ਦੇ ਨਾਲ ਹੀ ਜਿਸ ਤਰਾਂ ਦਾ ਇਨ੍ਹਾਂ ਦਾ ਟੈਕਸ ਬਾਰੇ ਆਮਦਨ ਕਰਨ ਦਾ ਐਸਟੀਮੇਟ ਹੈ ਇਹ ਅਗੇ ਦੀ ਤਰ੍ਹਾਂ ਜ਼ਿਆਦਾ ਹੀ ਹੋਣਾ ਹੈ। ਇਸ ਲਈ ਅਸੀਂ ਇਸ ਘਾਟੇ ਦੇ ਮੁਤੱਲਿਕ ਇਹੋ ਕਹਿੰਦੇ ਹਾਂ ਕਿ ਇਹ ਅਸਲ ਤਸਵੀਰ ਹੈ ਨਹੀਂ ਅਗਰ ਇਨ੍ਹਾਂ ਦੇ ਵਾਜਬ ਐਸਟੀਮੇਟਸ ਹੁੰਦੇ, ਇਨ੍ਹਾਂ ਨੂੰ ਘਾਟਾ ਵਿਖਾਉਣ ਦੀ ਜ਼ਰੂਰਤ ਹੀ ਨਾਂ ਪੈਂਦੀ। ਅਸੀਂ ਯਕੀਨ ਰਖਦੇ ਹਾਂ ਕਿ ਇਸ ਸੂਬੇ ਦੀ ਪੈਦਾਵਾਰ ਤੋਂ ਆਮਦਨ ਹੋਰ ਬਾਕੀ ਦੇ ਢੰਗਾਂ ਨਾਲ ਜਿਹੜੀ ਆਮਦਨ ਹੋਣੀ ਹੈ ਉਹ ਕਿਤੇ ਜ਼ਿਆਦਾ ਹੋਣੀ ਹੈ, ਇਸ ਲਈ ਇਹ ਜਿਹੜਾ ਘਾਟਾ ਵਿਖਾਇਆ ਗਿਆ ਹੈ 11 ਕਰੋੜ ਦਾ ਇਹ ਕਿਤੇ ਵਧ ਵਿਖਾਇਆ ਗਿਆ ਹੈ। ਇਹ ਅਸਲ ਤਸਵੀਰ ਹੈ ਨਹੀਂ।

ਦੂਸਰੀ ਗੱਲ ਜਿਹੜੀ ਹੈ ਉਹ ਟੈਕਸ ਲਗਾਉਣ ਵਾਲੀ ਨੀਤੀ ਦੇ ਮੁਤਾਲਿਕ ਹੈ। ਪਿਛਲੇ 20 ਸਾਲ ਤੋਂ ਟੈਕਸ ਲਾਉਣ ਦੀ ਜੋ ਨੀਤੀ ਅਪਣਾਈ ਗਈ ਉਹ ਅਵਾਮ ਦੀ ਨਹੀਂ ਬਿਉਰੋਕਰੈਟਿਕ ਢੰਗ ਦੀ ਰਹੀ।

ਚੇਅਰਮੈਨ ਸਾਹਿਬ, ਮੈਂ ਇਹ ਗਲ ਕਹਿਣਾ ਚਾਹੁੰਦਾ ਹਾਂ ਕਿ ਹੁਣ ਇਸ ਬਾਰੇ ਨਵੀਂ ਪਹੁੰਚ ਹੋਣੀ ਚਾਹੀਦੀ ਹੈ। ਗਰੀਬ ਜਨਤਾ ਤੇ ਟੈਕਸ ਨਹੀਂ ਲਗਣੇ ਚਾਹੀਦੇ। ਮੈਂ ਅਰਜ਼ ਕਰਦਾ ਹਾਂ ਕਿ ਟੈਕਸ ਲਾਉਣ ਦੀ ਥਾਂ ਕਿਉਂ ਨਹੀਂ ਕਨਜ਼ੂਮਰ ਗੁਡਜ਼ ਨੂੰ ਆਪਣੇ ਕੰਟਰੋਲ ਵਿਚ ਲੈ ਲੈਂਦੇ। ਚੇਅਰਮੈਨ ਸਾਹਿਬ, ਤੁਸੀਂ ਪੜ੍ਹਿਆ ਹੋਣਾ ਹੈ ਕਿ ਹਰਿਆਣਾ ਸਰਕਾਰ ਨੂੰ ਪਿਛਲੇ ਸਾਲ ਰੋਡਵੇਜ਼ ਤੋਂ 1 ਕਰੋੜ ਰੁਪਏ ਦਾ ਲਾਭ ਹੋਇਆ ਹੈ। ਕਿਉਂ ਨਹੀਂ ਤੁਸੀਂ ਵੀ ਸਾਰੀ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਦੇ। ਇਥੇ ਠੀਕ ਕਿਹਾ ਗਿਆ ਹੈ ਕਿ ਲੁਧਿਆਣੇ ਵਿਚ ਕਿਸਾਨ ਨੂੰ ਬਨਾਸਪਤੀ ਘਿਓ ਦੇ ਕਾਰਖਾਨੇਦਾਰਾਂ ਨੇ ਲੁਟ ਲਿਆ। ਸਸਤੀ ਮੂੰਗਫਲੀ ਲੈ ਕੇ ਲੋਕਾਂ ਨੂੰ ਘਿਓ ਮਹਿੰਗ ਦਿਤਾ ਜਾਂਦਾ ਹੈ। ਕਿਉਂ ਨਹੀਂ ਸਰਕਾਰ ਕੇਂਦਰੀ ਸਰਕਾਰ ਨਾਲ ਗਲ ਕਰਕੇ ਆਪ ਬਨਾਸਪਤੀ ਦੇ ਕਾਰਖਾਨੇ ਲਾਉਂਦੀ ਤਾਂ ਕਿ ਉਹ ਕਿਸਾਨ ਨੂੰ ਮੂੰਗਫਲੀ ਦੀ ਠੀਕ ਕੀਮਤ ਦੇਵੇ ਅਤੇ ਫਿਰ ਵੀ ਲੋਕਾਂ ਨੂੰ ਸਸਤੇ ਭਾਅ ਤੇ ਘਿਓ ਮਿਲ ਸਕੇ। ਇਥੇ ਇਹ ਗਲ ਕਹੀ ਜਾਂਦੀ ਹੈ ਕਿ ਕਿਸਾਨਾਂ ਨੂੰ ਉਨ੍ਹਾਂ ਦੀ ਪੈਦਾਵਾਰ ਦੀ ਠੀਕ ਕੀਮਤ ਦਿਤੀ ਜਾਵੇਗੀ। ਪਰ ਹਰ ਸਾਲ ਉਨ੍ਹਾਂ ਨਾਲ ਜੋ ਝੋਨੇ ਦੀ ਫਸਲ ਵੇਲੇ ਹੁੰਦਾ ਹੈ ਉਸ ਦਾ ਸਭ ਨੂੰ ਪਤਾ ਹੈ। ਜੇ ਕਿਸਾਨ ਨੂੰ ਠੀਕ ਕੀਮਤ ਦੇਣੀ ਹੈ ਤਾਂ ਸਰਕਾਰ ਆਪ ਸ਼ੈਲਰ ਲਾਵੇ। ਇਸ ਨਾਲ ਕਿਸਾਨ ਨੂੰ ਵੀ ਠੀਕ ਕੀਮਤ ਮਿਲ ਸਕੇਗੀ ਅਤੇ ਲੋਕਾਂ ਨੂੰ ਵੀ ਠੀਕ ਭਾਅ ਉਤੇ ਚਾਵਲ ਮਿਲ ਸਕਣਗੇ। ਜੇ ਕਰ ਕਿਸੇ ਨੂੰ ਨੁਕਸਾਨ ਹੋਵੇਗਾ ਤਾਂ ਉਹ ਕੇਵਲ ਵਡੇ ਵਡੇ ਸ਼ੈਲਰਾਂ ਵਾਲਿਆਂ ਨੂੰ ਹੀ ਹੋਵੇਗਾ। ਇਸ ਤਰ੍ਹਾਂ ਦੀ ਪਹੁੰਚ ਹੋਣੀ ਚਾਹੀਦੀ ਹੈ ਤਾਂ ਹੀ ਇਹ ਸਾਰੀ ਗਲ ਠੀਕ ਹੋ ਸਕੇਗੀ।

ਫਿਰ, ਸਪੀਕਰ ਸਾਹਿਬ, ਇਸ ਵਿਚ ਕਿਹਾ ਗਿਆ ਹੈ ਕਿ ਟਾਪ ਹੈਵੀ ਐਡਮਿਨਿਸਟ੍ਰੇਸ਼ਨ ਹੈ। ਮੈਂ ਇਸ ਗਲ ਨਾਲ ਸਹਿਮਤ ਹਾਂ। ਪਰ ਇਹ ਗਲ ਨਹੀਂ ਦਸ ਸਕੇ ਕਿ ਕਿਥੇ ਇਹ ਜ਼ਿਆਦਾ ਹੈ ਅਤੇ ਕਿਥੇ ਘਟ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਕਈ ਥਾਵਾਂ ਐਸੀਆਂ ਹਨ ਜਿਥੇ ਸਟਾਫ ਦਾ ਘਾਟਾ ਹੈ। ਮਿਸਾਲ ਦੇ ਤੌਰ ਤੇ ਇੰਡਸਟ੍ਰੀਅਲ ਹਾਊਸਿੰਗ ਸਕੀਮ ਅੰਮ੍ਰਿਤਸਰ ਦਾ ਸਟਾਫ ਹੈ। ਉਥੇ ਸਟਾਫ਼ ਦਾ ਘਾਟਾ ਹੈ ਪਰ ਕੋਈ ਧਿਆਨ ਨਹੀਂ ਦਿਤਾ ਜਾਂਦਾ। ਅਸੀਂ ਕਈ ਵਾਰ ਸਰਕਾਰ ਨੂੰ ਕਿਹਾ ਹੈ ਕਿ ਉਥੇ ਸਟਾਫ ਲਗਾਉ ਤਾਂ ਕਿ ਉਹ ਕਿਰਾਇਆ ਆਦਿ ਉਗਰਾਹ ਲਿਆ ਕਰੇ ਪਰ ਇਹ ਜਵਾਬ ਦਿਤਾ ਜਾਂਦਾ ਹੈ ਕਿ ਪਹਿਲਾਂ ਹੀ ਸਟਾਫ਼ ਬਹੁਤ ਜ਼ਿਆਦਾ ਹੈ। ਚੇਅਰਮੈਨ ਸਾਹਿਬ, 1 ਕਰੋੜ ਦੀ ਆਬਾਦੀ ਵਾਲੇ ਸੂਬੇ ਵਿਚ 1

[ਕਾਮਰੇਡ ਸੱਤਪਾਲ ਡਾਂਗ]

ਕਰੋੜ 87 ਲਖ ਪੁਲੀਸ ਤੇ ਖਰਚ ਕੀਤਾ ਜਾਂਦਾ ਹੈ ਅਤੇ 1 ਕਰੋੜ 82 ਲਖ ਜਨਰਲ ਐਡਮਨਿਸ-ਟਰੇਸ਼ਨ ਤੇ ਖਰਚ ਕੀਤਾ ਜਾਂਦਾ ਹੈ। ਜਦੋਂ ਇਹ ਕਿਹਾ ਜਾਵੇ ਕਿ ਇਸ ਹੈਵੀ ਐਡਮਨਿਸਟ੍ਰੇਸ਼ਨ ਨੂੰ ਘਟਾਉ ਤਾ ਕਲਰਕ ਅਤੇ ਚਪੜਾਸੀਆਂ ਵਲ ਧਿਆਨ ਦਿਤਾ ਜਾਂਦਾ ਹੈ। ਹੈਵੀ ਸੈਲਰੀ ਲੈਣ ਵਾਲਿਆਂ ਵਲ ਕੋਈ ਧਿਆਨ ਨਹੀਂ ਦਿੰਦਾ। ਇਸ ਲਈ, ਚੇਅਰਮੈਨ ਸਾਹਿਬ, ਸਰਕਾਰ ਨੂੰ ਨਵੀਂ ਪਹੁੰਚ ਅਪਨਾਉਣੀ ਚਾਹੀਦੀ ਹੈ ਤਾਂਕਿ ਲੋਕਾਂ ਨੂੰ ਰਲੀਫ਼ ਮਿਲ ਸਕੇ।

ਇਸ ਤੋਂ ਬਾਅਦ ਉਨ੍ਹਾਂ ਨੇ ਪ੍ਰਾਪਰਟੀ ਟੈਕਸ ਬਾਰੇ ਆਖਿਆ ਹੈ। ਚੇਅਰਮੈਨ ਸਾਹਿਬ ਇਸ ਟੈਕਸ ਬਾਰੇ ਫਾਈਨੈਂਸ ਮੰਤਰੀ ਦੇ ਤਿੰਨ ਬਿਆਨ ਹਨ। ਇਕ ਥਾਂ ਉਨ੍ਹਾਂ ਨੇ ਕਿਹਾ ਹੈ ਕਿ ਇਹ ਖਤਮ ਕਰ ਦਿਆਂਗੇ। ਦੂਸਰੀ ਥਾਂ ਤੇ ਉਨ੍ਹਾ ਨੇ ਕਿਹਾ ਹੈ ਰੈਸ਼ਨੇਲਾਈਜ਼ ਕਰਾਂਗੇ। ਔਰ ਤੀਜੀ ਚੀਜ਼ ਜੋ ਸੈਕਟਰੀ ਨੇ ਆਪਣੇ ਐਕਸਪਲੇਨੇਟਰੀ ਮੈਮੋਰੈਂਡਮ ਵਿਚ ਦਸੀ ਹੈ ਅਤੇ ਜਿਹੜੀ ਬੜੀ ਖਤਰਨਾਕ ਹੈ ਅਤੇ ਮੈਨੂੰ ਡਰ ਹੈ ਕਿ ਉਹ ਲਾਗੂ ਹੋ ਜਾਵੇਗੀ ਉਹ ਹੈ :-

The Government have under consideration a proposal regarding amalgamation of property tax and house tax and sharing of proceeds of the amalgamated tax between Government and local bodies.

ਇਹ ਪਹਿਲਾਂ ਕਾਂਗਰਸੀ ਸਰਕਾਰ ਨੇ ਤਜਵੀਜ਼ ਬਣਾਈ ਸੀ ਕਿ ਪ੍ਰਾਪਰਟੀ ਟੈਕਸ ਅਤੇ ਹਾਊਸ ਟੈਕਸ ਨੂੰ ਮਿਲਾ ਕੇ ਇਕ ਕਰ ਦਿਤਾ ਜਾਵੇ। ਦੋਨੋ ਇਕਲੇ ਇਕਲੇ ਜਿਥੇ 25 ਬਣਦੇ ਹਨ ਉਥੇ ਇਕਠੇ ਹੋਕੇ 20 ਰਹਿ ਜਾਣਗੇ। ਪਰ ਮੈਂ ਅਰਜ਼ ਕਰਦਾ ਹਾਂ ਕਿ ਇਸ ਨਾਲ ਵੀ ਵਡੇ ਵਡੇ ਸ਼ਹਿਰਾਂ ਵਿਚ ਰਹਿਣ ਵਾਲਿਆਂ ਨੂੰ ਤਾਂ ਕੋਈ ਫਾਇਦਾ ਭਾਵੇਂ ਹੋਵੇ ਪਰ ਛੋਟੇ ਸ਼ਹਿਰਾਂ ਵਾਲਿਆਂ ਨੂੰ ਇਸ ਨਾਲ ਬਹੁਤ ਨੁਕਸਾਨ ਹੋਵੇਗਾ। ਮੈਂ ਤਜ਼ਵੀਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਇਕਠਾ ਕਰਨ ਨਾਲੋਂ ਇਸ ਪ੍ਰਾਪਰਟੀ ਟੈਕਸ ਦਾ ਰੇਟ ਵਧਾ ਦਿਤਾ ਜਾਵੇ ਪਰ ਉਨ੍ਹਾਂ ਲੋਕਾਂ ਤੇ ਬੋਝ ਪਵੇ ਜਿਹੜੇ ਚੁਕ ਸਕਦੇ ਹਨ। ਜਿਹੜੇ ਲੋਕਾਂ ਕੋਲ 3, 3 ਸਿਨਮੇ ਹਨ ਜਾਂ 4,4 ਕੋਠੀਆਂ ਹਨ. ਉਨਾਂ ਤੇ ਇਹ ਟੈਕਸ ਲਗਣੇ ਹੀ ਚਾਹੀਦੇ ਹਨ। ਇਸ ਤਰ੍ਹਾਂ ਵੀ ਸਰਕਾਰ ਦੀ ਆਮਦਨੀ ਵਧੇਗੀ।

ਫਿਰ, ਚੇਅਰਮੈਨ ਸਾਹਿਬ ਇਥੇ ਜ਼ਿਕਰ ਹੋਇਆ ਇਕ ਸਟਰੌਂਗ ਸੈਂਟਰ ਦਾ। ਕੈਪਟਨ ਰਤਨ ਸਿੰਘ ਨੇ ਆਪਣੇ ਬਜਟ ਬਾਰੇ ਭਾਸ਼ਨ ਵਿਚ ਇਸ ਗਲ ਦਾ ਜ਼ਿਕਰ ਕੀਤਾ ਹੈ। ਉਹ ਇਕ ਅਹਿਮ ਮਸਲਾ ਹੈ ਇਸ ਲਈ ਮੈਂ ਵੀ ਉਸ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਸਾਰੇ ਇਹ ਚਾਹੁੰਦੇ ਹਨ ਕਿ ਸੈਂਟਰ ਮਜ਼ਬੂਤ ਹੋਵੇ, ਤਕੜਾ ਹੋਵੇ ਪਰ ਉਹ ਤਕੜਾ ਕਿਵੇਂ ਹੋਵੇ ਇਹ ਦੇਖਣ ਵਾਲੀ ਗਲ ਹੈ। ਸੈਂਟਰ ਦੀ ਸਰਕਾਰ ਇਸ ਤਰ੍ਹਾਂ ਤਕੜੀ ਨਹੀਂ ਹੋ ਸਕਦੀ ਜਿਸ ਤਰ੍ਹਾਂ ਇਹ ਕਹਿੰਦੇ ਹਨ। ਸੈਂਟਰ ਦੀ ਸਰਕਾਰ ਉਸ ਵੇਲੇ ਤਕੜੀ ਹੋਵੇਗੀ ਜਦੋਂ ਕਿ ਸਾਰੇ ਲੋਕਾਂ ਵਿਚ ਇਤਹਾਦ ਪੈਦਾ ਹੋ ਜਾਵੇਗਾ ਪਰ ਇਸ ਸਰਕਾਰ ਵਿਚ ਇਹ ਤਾਕਤ ਨਹੀਂ ਕਿ ਇਹ ਖੁਲ ਕੇ ਇਸ ਗਲ ਦੀ ਮੰਗ ਕਰ ਸਕੇ ਸੂਬਿਆਂ ਅਤੇ ਸੈਂਟਰ ਦੀ ਸਰਕਾਰ ਦੇ ਸਬੰਧਾਂ ਤੇ ਮੁੜ ਵਿਚਾਰ ਹੋਣੀ ਚਾਹੀਦੀ ਹੈ। ਇਹ ਅਜੀਬ ਗਲ ਹੈ ਕਿ ਸਾਰੇ ਸੂਬਿਆਂ ਤੋਂ ਹੀ ਸੈਂਟਰ ਪੈਸੇ ਇਕਠੇ ਕਰਦਾ ਹੈ ਪਰ ਫਿਰ ਹਰ ਇਕ ਸੂਬੇ ਨੂੰ ਉਸ ਕੋਲ ਜਾਕੇ ਪੈਸੇ ਮੰਗਣੇ ਪੈਂਦੇ ਹਨ ਅਤੇ ਇਹ ਸੈਂਟਰ ਦੀ ਮਰਜ਼ੀ ਤੇ ਹੈ ਜਿਸ ਨੂੰ ਵਧ ਦੇਵੇ ਜਾਂ ਘਟ ਦੇਵੇ ਇਹ ਸਿਸਟਮ ਤਬਦੀਲ ਹੋਣਾ ਚਾਹੀਦਾ ਹੈ। ਫਿਰ ਸੈਂਟਰ ਇਸ ਪੈਸੇ ਨਾਲ ਕੀ ਕਰਦੀ ਹੈ। ਬੰਗਾਲ ਦੀ ਮਿਸਾਲ ਸਾਡੇ ਸਾਹਮਣੇ ਹੈ। ਦੁਰਗਾਪੁਰ ਵਿਚ ਸੈਂਟਰ ਦੀ ਰਿਜ਼ਰਵ ਪੁਲਿਸ ਨੇ ਮਜ਼ਦੂਰਾਂ ਤੇ ਗੋਲੀ ਚਲਾਈ ਅਤੇ ਬੰਗਾਲ ਗੌਰਮਿੰਟ ਨੂੰ ਇਸ ਦਾ ਪਤਾ ਵੀ ਨਹੀਂ। ਸੈਂਟਰ ਕਿਤਨਾ ਮਜ਼ਬੂਤ ਹੈ ਉਹ ਚੀਨ ਦੇ 1962 ਦੇ ਹਮਲੇ ਸਮੇਂ ਹੀ ਪਤਾ ਲਗ ਗਿਆ ਸੀ। ਸੋ ਸੈਂਟਰ

ਇਸ ਤਰ੍ਹਾਂ ਮਜ਼ਬੂਤ ਨਹੀਂ ਹੋ ਸਕਦਾ। ਜਦੋਂ ਤਕ ਸੂਬਿਆਂ ਅਤੇ ਸੈਂਟਰ ਦੇ ਸਬੰਧ ਠੀਕ ਪਧਰ ਤੇ ਨਹੀਂ ਆਉਂਦੇ ਉਤਨੀ ਦੇਰ ਤਕ ਸੈਂਟਰ ਮਜ਼ਬੂਤ ਨਹੀਂ ਹੋ ਸਕਦਾ। ਹੁਣ ਤਾਂ ਕਾਂਗਰਸ ਦੇ ਲੀਡਰ ਸ਼੍ਰੀਮਤੀ ਇੰਦਰਾ ਗਾਂਧੀ ਅਤੇ ਕਾਮਰਾਜ ਵੀ ਕਹਿਣ ਲਗ ਪਏ ਹਨ ਕਿ ਸੂਬਿਆਂ ਅ ਸੈਂਟਰ ਦੀ ਸਰਕਾਰ ਦੇ ਸਬੰਧਾਂ ਤੇ ਮੁੜ ਵਿਚਾਰ ਕਰਨ ਦੀ ਲੋੜ ਹੈ। ਮੈਂ ਪੁਰਜ਼ੋਰ ਲਫ਼ਜ਼ਾਂ ਵਿਚ ਸਰਕਾਰ ਨੂੰ ਕਹਾਂਗਾ ਕਿ ਸ੍ਰੀ ਨਮੂੰਦਰੀਪਾਦ ਨੇ ਜੋ ਸੂਬਿਆਂ ਅਤੇ ਸੈਂਟਰ ਦੇ ਸਬੰਧਾਂ ਬਾਰੇ ਤਜਵੀਜ਼ ਦਿਤੀ ਹੈ ਉਸ ਦੀ ਇਹ ਸਰਕਾਰ ਪੁਰਜ਼ੋਰ ਹਿਮਾਇਤ ਕਰੇ। ਇਸ ਲਈ ਵਿਧਾਨ ਵਿਚ ਵੀ ਤਰਮੀਮ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਇਕ ਪਰਮਾਨੈਂਟ ਫਾਈਨੈਂਸ ਕਮਿਸ਼ਨ ਵੀ ਹੋਣਾ ਚਾਹੀਦਾ ਹੈ।

ਫਿਰ, ਚੇਅਰਮੈਨ ਸਾਹਿਬ, ਇਥੇ ਲਾ ਐਂਡ ਆਰਡਰ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਵੀ ਇਸ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਪਹਿਲੇ ਮੈਂ ਇਹ ਗਲ ਦਸਣੀ ਚਾਹੁੰਦਾ ਹਾਂ ਕਿ ਜਮਹੂਰੀਅਤ ਵਿਚ ਲੋਕਾਂ ਦਾ ਕੀ ਹਿਸਾ ਹੁੰਦਾ ਹੈ। ਜਮਹੂਰੀਅਤ ਵਿਚ ਲੋਕਾਂ ਦਾ ਰਾਜ ਹੁੰਦਾ ਹੈ ਪਰ ਹੁਣ ਤਾਂ ਬਿਉਰੋਕਰੇਸੀ ਦਾ ਰਾਜ ਹੈ। ਕੈਪਟਨ ਰਤਨ ਸਿੰਘ ਨੇ ਇਹ ਗਲ ਠੀਕ ਆਖੀ ਸੀ ਪਰ ਉਨ੍ਹਾਂ ਦਾ ਕੋਈ ਹਕ ਨਹੀਂ ਸੀ ਬਣਦਾ ਇਹ ਗਲ ਆਖਣ ਦਾ ਕਿਉਂਕਿ ਉਨ੍ਹਾਂ ਦੀ ਆਪਣੀ ਹਕੂਮਤ ਨੇ 20 ਸਾਲਾਂ ਵਿਚ ਬਿਉਰੋਕਰੇਸੀ ਦੀ ਐਡਮਨਿਸਟਰੇਸ਼ਨ ਚਲਾਈ ਹੈ। ਹੁਣ ਵੀ ਇਸ ਸਰਕਾਰ ਦੇ ਚੀਫ ਮਨਿਸਟਰ ਸਾਹਿਬ ਨੇ ਇਕ ਬਿਆਨ ਵਿਚ ਕਿਹਾ ਸੀ ਕਿ ਮੈਂ ਅਫ਼ਸਰਾਂ ਨੂੰ ਕਿਹਾ ਹੈ ਕਿ ਜੋ ਕੋਈ ਵਜ਼ੀਰ ਗਲਤ ਆਰਡਰ ਕਰੇ ਤਾਂ ਉਸ ਉਤੇ ਅਮਲ ਨਹੀਂ ਹੋਣਾ ਚਾਹੀਦਾ। ਮੈਂ ਸਮਝਦਾ ਹਾਂ ਕਿ ਡੇਢ ਮਹੀਨੇ ਵਿਚ ਕਈ ਵਜ਼ੀਰਾਂ ਨੇ ਗਲਤ ਆਰਡਰ ਕੀਤੇ ਪਰ ਫਿਰ ਵੀ ਇਹ ਗਲ ਅਫਸਰਾਂ ਤੇ ਛਡ ਦੇਣੀ ਕਿ ਕਿਹੜਾ ਆਰਡਰ ਠੀਕ ਹੈ ਅਤੇ ਕਿਹੜਾ ਗਲਤ ਹੈ ਇਹ ਠੀਕ ਨਹੀਂ ਹੈ। ਅਫਸਰਾਂ ਨੂੰ ਇਸ ਤਰ੍ਹਾਂ ਇਖਤਿਆਰ ਦੇ ਦੇਣੇ ਠੀਕ ਨਹੀਂ ਹੈ। ਇਸ ਦਾ ਅਸਰ ਇਹ ਹੋਵੇਗਾ ਕਿ ਜਿਹੜੇ ਚੰਗੇ ਅਫਸਰ ਹਨ ਉਹ ਤਾਂ ਬਿਲਕੁਲ ਹੀ ਪੈਰੇਲਾਈਜ਼ ਹੋ ਜਾਣਗੇ ਅਤੇ ਬੁਰੇ ਅਫਸਰਾਂ ਦਾ ਰਾਜ ਹੋ ਜਾਏਗਾ। ਇਸ ਦਾ ਇਲਾਜ ਇਹ ਨਹੀਂ ਕਿ ਅਫ਼ਸਰਾਂ ਤੇ ਇਹ ਗਲ ਛਡੀ ਜਾਵੇ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜੇ ਉਹ ਚਾਹੁੰਦੇ ਹਨ ਕਿ ਗਲਤ ਆਰਡਰਾਂ ਤੇ ਅਮਲ ਨਾ ਹੋਵੇ ਤਾਂ ਆਪਣੇ ਵਜ਼ੀਰਾਂ ਨੂੰ ਕਹਿਣ ਕਿ ਉਹ ਗਲਤ ਆਰਡਰ ਨਾ ਕਰਨ। ਕਿਹੜੀ ਗਲ ਜਾਇਜ਼ ਹੈ ਅਤੇ ਕਿਹੜੀ ਨਾਜ਼ਾਇਜ਼ ਹੈ ਇਹ ਫੈਸਲਾ ਕਰਨ ਦਾ ਇਖਤਿਆਰ ਅਫਸਰਾਂ ਕੋਲ ਨਹੀਂ ਹੋਣਾ ਚਾਹੀਦਾ। ਮੈਨੂੰ ਖਦਸ਼ਾ ਹੈ ਕਿ ਇਹ ਸਰਕਾਰ ਵੀ ਇਸ ਪਾਸੇ ਚਲ ਰਹੀ ਹੈ। ਇਨ੍ਹਾਂ ਨੂੰ ਕਾਂਗਰਸੀ ਸਰਕਾਰ ਦੇ ਹਸ਼ਰ ਤੋਂ ਸਬਕ ਸਿਖਣਾ ਚਾਹੀਦਾ ਸੀ। ਪਰ ਇਨ੍ਹਾਂ ਨੇ ਨਹੀਂ ਸਿਖਿਆ ਹੁਣ ਵੀ ਨਾਜ਼ਾਇਜ਼ ਕੰਮ ਕਰਵਾਉਣ ਲਈ ਇਹ ਜ਼ਬਾਨੀ ਅਫਸਰਾਂ ਨੂੰ ਆਖ ਦਿੰਦੇ ਹਨ। ਕਿਹੜਾ ਕੇਸ ਦਰਜ਼ ਕਰਨਾ ਹੈ ਅਤੇ ਕਿਹੜਾ ਨਹੀਂ ਕਰਨਾ, ਇਹ ਉਹ ਜ਼ਬਾਨੀ ਆਖ ਦਿੰਦੇ ਹਨ। ਮੈਂ ਇਸ ਦੀ ਇਕ ਮਿਸਾਲ ਦਿੰਦਾ ਹਾਂ ਕਿ ਇਕ ਮਕਾਨ ਤੇ ਇਕ ਰਾਤ ਨੂੰ ਲਗਭਗ 50 ਬੰਦਿਆਂ ਨੇ ਹਮਲਾ ਕਰ ਦਿਤਾ ਅਤੇ ਛਤ ਵੀ ਪਾੜ ਦਿਤੀ ਪਰ ਪੁਲਿਸ ਨੇ ਕਿਹਾ ਕਿ ਇਹ ਕੇਸ ਦਰਜ ਨਹੀਂ ਹੋ ਸਕਦਾ। ਬਾਅਦ ਵਿਚ ਪਤਾ ਲਗਾ ਕਿ ਹਮਲਾ ਕਰਨ ਵਾਲਿਆਂ ਨੂੰ ਉਸ ਕੇਸ ਵਿਚ ਰੂਲਿੰਗ ਪਾਰਟੀ ਦੇ ਕੁਝ ਲੋਕਾਂ ਦੀ ਹਿਮਾਇਤ ਹਾਸਲ ਸੀ। ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਮੈਂ ਇਥੇ ਇਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਕਿ ਜ਼ਿਲ੍ਹਾ ਫਿਰੋਜ਼ਪੁਰ ਦੇ 4 ਟੀਚਰਾਂ ਨੂੰ ਤਬਦੀਲ ਕਰ ਦਿਤਾ ਗਿਆ ਹੈ।

ਚੇਅਰਮੈਨ ਸਾਹਿਬ, ਇਕ ਨਿਕਾ ਜਿਹਾ ਮਸਲਾ ਹੈ। 15 ਦਿਨਾਂ ਨੂੰ ਜਨਰਲ ਟਰਾਂਸਫਰਜ਼

[ਕਾਮਰੇਡ ਸੱਤਪਾਲ ਡਾਂਗ]

ਹੋਣੀਆਂ ਹਨ। ਫੇਰ ਇਨ੍ਹਾਂ ਨੇ ਚੋਣਾਂ ਤੋਂ ਬਾਅਦ ਕੁਝ ਟਰਾਂਸਫਰਜ਼ ਕੀਤੀਆਂ। ਮੈਂ ਰੂਲਿੰਗ ਪਾਰਟੀਜ਼ ਕੋਲ ਬੇਨਤੀ ਕਰਾਂਗਾ ਕਿ ਕਾਂਗਰਸ 20 ਸਾਲ ਇਹ ਤਰੀਕੇ ਵਰਤ ਕੇ ਜ਼ਿੰਦਾ ਨਾ ਰਹੀ. ਜੇ ਕਾਂਗਰਸ ਜ਼ਿੰਦਾ ਰਹੀ ਤਾਂ ਉਸ ਕਰਕੇ ਕਿ ਕਾਂਗਰਸ ਦੀਆਂ ਕੁਝ ਪੁਰਾਣੀਆਂ ਟਰੈਡੀਸ਼ਨਜ਼ ਸਨ। ਜੇ ਇਹ ਅਜਿਹੇ ਕੰਮ ਕਰਕੇ ਕਾਂਗਰਸ ਦੇ ਨਕਸ਼ੇ ਕਦਮ ਉਤੇ ਚਲਣਗੇ ਤਾਂ ਕਾਂਗਰਸ ਤਾਂ 20 ਸਾਲ ਕਟ ਹੀ ਗਈ, ਪਰ ਇਹ ਪੰਜ ਸਾਲ ਵੀ ਨਹੀਂ ਚਲੇਗੀ।

ਪੇ ਕਮਿਸ਼ਨ ਦੀ ਰੀਪੋਰਟ ਵਿਚ ਡਾਕਟਰਾਂ ਇੰਜਨੀਅਰਾਂ ਅਤੇ ਹੋਰ ਮੁਲਾਜ਼ਮਾਂ ਦੀਆਂ ਅਨੌਮਲੀਆਂ ਨੂੰ ਦੂਰ ਕੀਤਾ ਜਾਏ। ਬੜਾ ਦੁਖ ਹੁੰਦਾ ਹੈ ਇਹ ਸੁਣ ਕੇ ਕਿ ਇਨ੍ਹਾਂ ਨੇ ਅਨੌਮਲੀਆਂ ਰਿਮੂਵ ਕਰਨ ਵਾਸਤੇ ਇਕ ਸੀਨੀਅਰ ਅਫਸਰਾਂ ਦੀ ਕਮੇਟੀ ਬਣਾਉਣੀ ਹੈ। ਇਹ ਠੀਕ ਹੈ ਕਿ ਇਹ ਬੜੇ ਚੰਗੇ ਅਫਸਰ ਹਨ ਅਤੇ ਇਨ੍ਹਾਂ ਵਿਚ ਕੁਝ ਮਾੜੇ ਅਫਸਰ ਵੀ ਹਨ। ਮੈਨੂੰ ਉਮੀਦ ਹੈ ਕਿ ਇਸ ਕਮੇਟੀ ਵਿਚ ਆਈ. ਏ. ਐਸ. ਆਈ. ਸੀ. ਐਸ. ਔਰ ਪੀ. ਸੀ. ਐਸ. ਅਫਸਰ ਉਨ੍ਹਾਂ ਡਾਕਟਰਾਂ ਅਤੇ ਇੰਜਨੀਅਰਾਂ ਨਾਲ ਜਸਟਸ ਕਰਨਗੇ। ਜਦੋਂ ਪੇ ਕਮਿਸ਼ਨ ਵਿਚ ਵੀ ਉਨ੍ਹਾਂ ਨੇ ਕੇਸ ਪੇਸ਼ ਕੀਤਾ ਕਿਸੇ ਨੂੰ ਮੈਮੋਰੰਡਮ ਦੇਣ ਦੇ ਸਵਾਏ ਹੋਰ ਕੋਈ ਮੌਕਾ ਨਹੀਂ ਦਿਤਾ ਗਿਆ। ਇਨ੍ਹਾਂ ਅਫਸਰਾਂ ਦੀ ਕਮੇਟੀ ਬਣਾ ਕੇ ਇਸ ਤੇ ਫੈਸਲਾ ਕਰਾਏ ਜਾਣ ਨਾਲ ਨਾ ਮੁਲਾਜ਼ਮਾਂ ਦੀ ਨਾ ਡਾਕਟਰਾਂ ਦੀ ਔਰ ਨਾ ਹੀ ਇੰਜਨੀਅਰਾਂ ਦੀ ਤਸਲੀ ਹੋਵੇਗੀ। ਇਸ ਤੇ ਫੈਸਲਾ ਕਰਨ ਲਈ ਮੁਲਾਜ਼ਮਾਂ ਵਿਚ ਸਰਕਾਰ ਨੂੰ ਕਾਨਫੀਡੈਂਸ ਪੈਦਾ ਕਰਨਾ ਚਾਹੀਦਾ ਹੈ।

ਭਰਿਸ਼ਟਾਚਾਰ ਦੇ ਬਾਰੇ ਇਥੇ ਜ਼ਿਕਰ ਹੋਇਆ ਗਿੱਲ ਸਾਹਿਬ ਦੇ ਖਿਲਾਫ ਔਰ ਹੋਰ ਜਿਹੜੀ- ਆਂ ਗਿਰਫਤਾਰੀਆਂ ਕੀਤੀਆਂ ਗਈਆਂ ਕੈਪਟਨ ਸਾਹਿਬ ਨੇ ਜ਼ਿਕਰ ਕੀਤਾ ਅਤੇ ਚੌਧਰੀ ਸਾਹਿਬ ਨੇ ਵੀ ਜਿਕਰ ਕੀਤਾ। ਮੈਂ ਚੌਧਰੀ ਸਾਹਿਬ ਨਾਲ ਸਹਿਮਤ ਹਾਂ। ਚੇਅਰਮੈਨ ਸਾਹਿਬ, ਅਗਰ ਭਰਿਸ਼ਟਾਚਾਰ ਖਤਮ ਕਰਨਾ ਹੈ ਤਾਂ ਸਭ ਨਾਲੋਂ ਉਚੀ ਪਦਵੀ ਉਤੇ ਮਨਿਸਟਰਜ ਹੋਣ। ਜੇ ਇਨ੍ਹਾਂ ਮਨਿਸਟਰਜ਼ ਉਤੇ ਕੋਈ ਇਲਜ਼ਾਮ ਹੋਵੇ ਤਾਂ ਇਸ ਦੀ ਪੂਰੀ ਇਨਕੁਆਰੀ ਹੋਣੀ ਚਾਹੀਦੀ ਹੈ ਔਰ ਕਿਸੇ ਕਿਸਮ ਦਾ ਲਿਹਾਜ਼ ਨਹੀਂ ਹੋਣਾ ਚਾਹੀਦਾ। ਇਕ ਪਰਮਾਨੈਂਟ ਹਾਈ ਪਾਵਰਡ ਕਮਿਸ਼ਨ ਮੁਕਰਰ ਕਰਨਾ ਚਾਹੀਦਾ ਹੈ। ਜਦੋਂ ਵੀ ਕਿਸੇ ਉਤੇ ਭਰਿਸ਼ਟਾਚਾਰ ਦਾ ਇਲਜ਼ਾਮ ਹੋਵੇ ਉਦੋਂ ਹੀ ਉਹ ਇਲਜ਼ਾਮ ਇਸ ਕਮਿਸ਼ਨ ਕੋਲ ਚਲੇ ਜਾਣਾ ਚਾਹੀਦਾ ਹੈ। ਜਿੰਨਾਂ ਚਿਰ ਇਹ ਨਹੀਂ ਹੁੰਦਾ ਇਹ ਮਸਲਾ ਖੜਾ ਰਹੇਗਾ।

ਚੇਅਰਮੈਨ ਸਾਹਿਬ ਮੈਂ ਇਸ ਗਲ ਦਾ ਵੀ ਜ਼ਿਕਰ ਕਰਦਾ ਹਾਂ ਕਿ ਪੈਟਰੋਨੇਜ ਦਾ ਸਿਸਟਮ ਖਤਮ ਹੋਣਾ ਚਾਹੀਦਾ ਹੈ ਯੋਗਤਾ ਦੇ ਹਿਸਾਬ ਨਾਲ ਅਪੁਆਇੰਟਮੈਂਟਸ ਹੋਣੀਆਂ ਚਾਹੀਦੀਆਂ ਹਨ। ਬਿਜਲੀ ਬੋਰਡ ਦੇ ਮੁਲਾਜ਼ਮ ਚੀਕਦੇ ਹਨ ਪਰ ਬਿਜਲੀ ਬੋਰਡ ਦੇ ਮੈਂਬਰ ਦੀ ਤਨਖਾਹ 15 ਸੌ ਦੀ ਬਜਾਏ 18 ਸੌ ਹੋ ਜਾਂਦੀ ਹੈ, ਮਰਸਰੀ ਕਾਰ ਲੈ ਲੈਂਦਾ ਹੈ ਔਰ ਹੋਰ ਕਈ ਸਹੂਲਤਾਂ ਲੈ ਲੈਂਦਾ ਹੈ ਜਿਸ ਨਾਲ ਦੇਸ਼ ਦੀ ਫਾਰਨ ਐਕਸਚੇਂਜ਼ ਉਤੇ ਬਹੁਤ ਬੋਝ ਪੈਂਦਾ ਹੈ।

ਅਨਾਜ ਦੀ ਕਿਸਾਨਾਂ ਨੂੰ ਵਾਜਬ ਕੀਮਤ ਮਿਲੇ। ਮੈਂ ਇਸ ਨਾਲ ਪੂਰੀ ਤਰ੍ਹਾਂ ਨਾਲ ਸਹਿਮਤ ਹਾਂ। ਪਰ ਇਸ ਵਿਚ ਜਿਹੜੀ ਬਲੈਕ ਹੁੰਦੀ ਹੈ ਉਸ ਨੂੰ ਬੰਦ ਕਰਨਾ ਚਾਹੀਦਾ ਹੈ। ਇਸ ਦਫ਼ਾ 53 ਲਖ ਟਨ ਦੀ ਪੈਦਾਵਾਰ ਦੀ ਫ਼ਿਗਰਜ਼ ਹਨ। ਪਰੋਕਿਉਰਮੈਂਟ ਦੀ ਫਿਗਰਜ਼ ਪਿਛਲੇ ਸਾਲ 14 ਲਖ ਟਨ ਦੇ ਮੁਕਾਬਲੇ ਇਸ ਸਾਲ 18 ਲਖ ਟਨ ਹੋਈ ਹੈ। ਮੈਂ ਸਰਕਾਰ ਨੂੰ ਵਾਰਨਿੰਗ ਦੇਣੀ ਚਾਹੁੰਦਾ ਹਾਂ ਕਿ ਕਣਕ ਮੰਡੀਆਂ ਵਿਚ ਰੁਲੇਗੀ ਜੇ ਸਰਕਾਰ ਵਧ ਪਰੋਕਿਉਰਮੈਂਟ ਕਰਨ ਨੂੰ

ਤਿਆਰ ਨਹੀਂ । ਜੇ ਕਿਸਾਨ ਦੀ ਮਦਦ ਕਰਨੀ ਹੈ, ਮੈਂ ਕੈਪਟਨ ਸਾਹਿਬ ਨਾਲ ਸਹਿਮਤ ਹਾਂ ਪਰ ਮੈਂ ਇਹ ਗਲ ਜ਼ਰੂਰ ਕਹਾਂਗਾ ਕਿ ਉਹ ਸਰਦਾਰ ਗੁਰਨਾਮ ਸਿੰਘ ਨੂੰ ਕਹਿਣ ਦੀ ਬਜਾਏ ਸ਼੍ਰੀਮਤੀ ਗਾਂਧੀ ਨੂੰ ਕਹਿਣ ਕਿ ਪੀ. ਐਲ. 480 ਖਤਮ ਹੋਣਾ ਚਾਹੀਦਾ ਹੈ । ਸਾਡੀ ਸਰਕਾਰ ਨੂੰ ਮੰਗ ਕਰਨੀ ਚਾਹੀਦੀ ਹੈ ਕਿ ਪੀ. ਐਲ. 480 ਫੌਰੀ ਤੌਰ ਤੇ ਖਤਮ ਕੀਤਾ ਜਾਵੇ । ਇਕ ਬਹੁਤ ਵਡਾ ਸਵਾਲ ਹੈ, ਸੋਵੀਅਤ ਯੂਨੀਅਨ ਦੀ ਮਦਦ ਨਾਲ ਸੀਡ ਫਾਰਮ ਬਣਾਉਣਾ ਹੈ । ਇਹ ਤਜਵੀਜ਼ ਅਛੀ ਹੈ ਪਰ ਇਸ ਨਾਲ ਹਜ਼ਾਰਾਂ ਲੋਕ ਜੋ ਉਥੇ ਬੈਠੇ ਹਨ ਉਨ੍ਹਾਂ ਦੇ ਉਜੜਨ ਦਾ ਸਵਾਲ ਹੈ । ਮਹਿਕਮੇ ਨੇ ਜੋ ਨਕਸ਼ੇ ਬਣਾਏ ਹਨ ਉਹ ਗਲਤ ਬਣਾਏ ਹਨ । ਇਸ ਬਾਰੇ ਮੈਂ ਕਹਾਂਗਾ ਕਿ ਬੈਠੇ ਲੋਕਾਂ ਨੂੰ ਨਾ ਓਜਾੜਿਆ ਜਾਏ ਅਤੇ ਸੀਡ ਫ਼ਾਰਮ ਕਿਸੇ ਹੋਰ ਥਾਂ ਬਣਾਇਆ ਜਾਏ ।

ਸ਼ੈਡੀਊਲਡਕਾਸਟ ਵਾਸਤੇ 25 ਲਖ ਰੁਪਏ ਦੀਆਂ ਧਰਮਸਾਲਾ ਬਣਾਈਆਂ ਜਾਣ, ਬੜੀ ਚੰਗੀ ਗਲ ਹੈ । ਪਰ ਜੇ ਇਨ੍ਹਾਂ ਦੇ ਰਹਿਣ ਸਹਿਣ ਦੀ ਹਾਲਤ ਦੇਖੀ ਜਾਏ .ਇਨ੍ਹਾਂ ਦੀਆਂ ਗਲੀਆਂ ਦੇਖੀਆਂ ਜਾਣ. ਇਸ ਦੇ ਲਈ ਬਹੁਤ ਜਿਆਦਾ ਪੈਸੇ ਚਾਹੀਦੇ ਹਨ । ਪੰਚਾਇਤ ਹੋਵੇ, ਬਲਾਕ ਸੰਮਤੀ ਹੋਵੇ ਜਾਂ ਜਿਲਾ ਪਰੀਸ਼ਦ ਹੋਵੇ. ਇਨ੍ਹਾਂ ਦੇ ਫੰਡ ਦਾ ਇਕ ਪਰਸੈਂਟ ਜ਼ਰੂਰ ਪਿੰਡ ਦੀ ਹਰੀਜਨ ਅਬਾਦੀ ਦੀ ਬਿਹਤਰੀ ਲਈ ਖਰਚ ਹੋਣਾ ਚਾਹੀਦਾ ਹੈ । ਪੰਚਾਇਤ ਰਾਜ ਖਤਮ ਕਰਨ ਦੀ ਲੋੜ ਨਹੀਂ । ਇਸ ਵਿਚ ਸੁਧਾਰ ਕਰਨ ਦੀ ਲੋੜ ਹੈ ।

ਸਰਕਾਰ ਨੂੰ ਕਮੇਟੀਆਂ ਕੋਲੋਂ ਮੁਸਤਕਲ ਤੌਰ ਤੇ ਸਕੂਲ ਲੈ ਲੈਣੇ ਚਾਹੀਦੇ ਹਨ । ਇਹ ਸਕੂਲਾ ਨੂੰ ਕਮੇਟੀਆਂ ਕੋਲ ਰਹਿਣ ਲਈ ਮਿਆਦ ਵਧਾ ਦਿੰਦੇ ਹਨ । ਇਹ ਠੀਕ ਨਹੀਂ ਹੈ । ਜਾਂ ਤਾਂ ਮੁਸ਼ਤਕਲ ਤੌਰ ਤੇ ਕਮੇਟੀਆਂ ਨੂੰ ਦੇ ਦੇਣੇ ਚਾਹੀਦੇ ਹਨ । ਪਰ ਜੇ ਸਰਕਾਰ ਇਨ੍ਹਾਂ ਸਕੂਲਾਂ ਨੂੰ ਮੁਸਤਕਲ ਤੌਰ ਤੇ ਆਪਣੇ ਕੋਲ ਲੈ ਲਵੇ ਤਾਂ ਠੀਕ ਹੈ ।

ਪੰਚਾਇਤ ਰਾਜ ਦੇ ਅਧੀਨ ਮੁਲਾਜ਼ਮਾਂ ਤੇ ਵੀ ਪੇ ਕਮਿਸ਼ਨ ਦੀ ਸਿਫਾਰਸ਼ਾਤ ਲਾਗੂ ਕਰਨੀਆਂ ਚਾਹੀਦੀਆਂ ਹਨ । ਮਿਉਂਸਪਲ ਕਮੇਟੀਆਂ ਦੀ ਪੇ ਕਮੇਟੀ ਨੇ ਰਿਪੋਰਟ ਸਰਕਾਰ ਨੂੰ ਦੇ ਦਿਤੀ ਹੈ । ਇਸ ਰਿਪੋਰਟ ਨੂੰ ਵੀ ਲਾਗੂ ਕਰਨਾ ਚਾਹੀਦਾ ਹੈ ।

ਮਜ਼ਦੂਰਾਂ ਦੀ ਜਮਾਤ ਵਾਸਤੇ ਜੋ ਕੁਝ ਸਰਕਾਰ ਨੂੰ ਕਰਨਾ ਚਾਹੀਦਾ ਹੈ ਉਹ ਇਹ ਸਰਕਾਰ ਨਹੀਂ ਕਰ ਰਹੀ । ਇਸ ਬਜਟ ਵਿਚ ਇਨ੍ਹਾਂ ਵਾਸਤੇ ਕੁਝ ਨਹੀਂ ਰਖਿਆ ਗਿਆ ਹੈ । ਮਿਨੀਮਮ ਵੇਜਿਜ਼ ਐਕਟ ਹੇਠ ਜੋ ਰੀਪੋਰਟ ਹੈ ਉਹ ਇੰਮਪਲੀਮੈਂਟ ਹੋਣੀ ਚਾਹੀਦੀ ਹੈ । (ਇਸ ਸਮੇਂ ਘੰਟੀ ਦੀ ਆਵਾਜ਼ ਆਉਂਦੀ ਹੈ) ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਪੇਸ਼ ਕੀਤਾ ਹੈ

ਇਸ ਵਿਚ ਕੋਈ ਪਾਪੂਲਰ ਟੱਚ ਨਹੀਂ ਹੈ । ਜਿਥੋਂ ਤਕ ਇਹ 11 ਕਰੋੜ ਦਾ ਘਾਟਾ ਦਿਖਾਇਆ ਗਿਆ ਹੈ ਇਸ ਬਜਟ ਵਿਚ ਇਹ ਅਸਲ ਨਹੀਂ । ਮੈਂ ਕਹਿੰਦਾ ਹਾਂ ਕਿ ਲੋਕਾਂ ਉਤੇ ਕਿਸੇ ਕਿਸਮ ਦਾ ਟੈਕਸ ਨਹੀਂ ਲਗਣਾ ਚਾਹੀਦਾ । ਇਹ ਕਦੇ ਨਹੀਂ ਹੋਇਆ ਕਿ ਜਦ ਹਾਊਸ ਸੈਸ਼ਨ ਵਿਚ ਨਾ ਹੋਵੇ ਤਾਂ ਉਦੋਂ ਇਸ ਕਿਸਮ ਦੇ ਟੈਕਸ ਲੋਕਾਂ ਉਤੇ ਲਾ ਦਿਤੇ ਜਾਣ ।

**ਸਰਦਾਰ ਰਵੇਲ ਸਿੰਘ (ਪਟਿਆਲਾ) :** ਚੇਅਰਮੈਨ ਸਾਹਿਬ ਮੈਂ ਇਹ ਬਜਟ ਪੇਸ਼ ਕਰਨ ਉਤੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ । [ਤਾੜੀਆਂ] ਇਸ ਬਜਟ

[ਸਰਦਾਰ ਰਵੇਲ ਸਿੰਘ]

ਵਿਚ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਜਨਮ ਦਿਨ ਵਾਸਤੇ 10 ਲੱਖ ਰੁਪਿਆ ਰੱਖਿਆ ਗਿਆ ਹੈ। ਅਨੰਦਪੁਰ ਸਾਹਿਬ ਦੇ ਵਾਸਤੇ ਸੈਨੀਟੇਸ਼ਨ ਔਰ ਹੋਰ ਯਾਤਰੂਆਂ ਵਾਸਤੇ, ਮਕਾਨਾਂ ਵਾਸਤੇ 20 ਲੱਖ ਰੁਪਿਆ ਰਖਿਆ ਗਿਆ ਹੈ। ਇਸੇ ਤਰ੍ਹਾਂ ਹੋਰ 5 ਲੱਖ ਰੁਪਿਆ ਅਨੰਦਪੁਰ ਸਾਹਿਬ ਵਾਸਤੇ ਰੱਖਿਆ ਗਿਆ ਹੈ। ਇਸੇ ਤਰ੍ਹਾਂ ਜਲ੍ਹਿਆਂ ਵਾਲਾ ਬਾਗ ਔਰ ਦਰਬਾਰ ਸਾਹਿਬ ਵਾਸਤੇ 15 ਲੱਖ ਰੁਪਿਆ ਰੱਖਿਆ ਗਿਆ ਹੈ। ਐਜੂਕੇਸ਼ਨ ਬੋਰਡ ਲਈ 10 ਲੱਖ ਰੁਪਿਆ ਇਸ ਬਜਟ ਵਿਚ ਰੱਖਿਆ ਗਿਆ ਹੈ। ਕੈਪਟਨ ਸਾਹਿਬ ਨੇ ਬਜਟ ਦੇ ਉਤੇ ਬੋਲਦਿਆਂ ਹੋਇਆਂ ਕੁਝ ਤਜਵੀਜ਼ਾਂ ਰਖੀਆਂ ਹਨ, ਔਰ ਨਾਲ ਹੀ ਉਨ੍ਹਾਂ ਨੇ ਇਹ ਵੀ ਸੁਝਾਓ ਰੱਖਿਆ ਹੈ ਕਿ ਸੈਂਟਰ ਦੀ ਸਰਕਾਰ ਨੂੰ ਮਜ਼ਬੂਤ ਹੋਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਚੰਗੇ ਭਾਗ ਹਨ ਕਿ ਪੰਜਾਬ ਵਿਚ ਹਕੂਮਤ ਸੁਚੱਜੇ ਹੱਥਾਂ ਵਿਚ ਆਈ ਹੈ। ਔਰ ਇਹ ਵੀ ਖੁਸ਼ਕਿਸਮਤੀ ਦੀ ਗੱਲ ਹੈ ਕਿ ਪੰਜਾਬ ਵਿਚ ਆਪੋਜ਼ੀਸ਼ਨ ਦੇ ਜੋ ਸੱਜਣ ਆਏ ਹਨ ਉਹ ਵੀ ਆਪਣੀ ਜ਼ਿਮੇਵਾਰੀ ਸਮਝਦੇ ਹਨ। ਮਾਸਟਰ ਜੀ ਨੇ ਤਕਰੀਰ ਕਰਦਿਆਂ ਕਿਹਾ ਹੈ ਕਿ ਅੱਗੇ ਆਪੋਜ਼ੀਸ਼ਨ ਠੀਕ ਨਹੀਂ ਸੀ, ਉਹ ਠੀਕ ਸੁਝਾਓ ਨਹੀਂ ਸੀ ਦਿੰਦੀ ਅਤੇ ਇਸ ਵਾਸਤੇ ਕਾਂਗਰਸ ਕੁਝ ਨਹੀਂ ਕਰ ਸਕੀ। ਮੈਂ ਤਾਂ ਸਮਝਦਾ ਹਾਂ ਕਿ ਸਾਡੀ ਤਾਂ ਸ਼ੁਰੂ ਤੋਂ ਹੀ ਇਹ ਰਾਏ ਰਹੀ ਹੈ ਕਿ ਕਾਂਗਰਸ ਨੂੰ ਸ਼ੁਰੂ ਤੋਂ ਹੀ ਆਪੋਜ਼ੀਸ਼ਨ ਵਿਚ ਆਉਣਾ ਚਾਹੀਦਾ ਸੀ ਤਾਕਿ ਕੰਮ ਅੱਛਾ ਚੱਲ ਸਕੇ।

ਕੇਂਦਰ ਦੀ ਸਰਕਾਰ ਬਾਰੇ ਕੈਪਟਨ ਸਾਹਿਬ ਨੇ ਕਿਹਾ ਹੈ ਕਿ ਉਹ ਮਜ਼ਬੂਤ ਹੋਣੀ ਚਾਹੀਦੀ ਹੈ। ਇਸ ਗੱਲ ਤੋਂ ਮੈਂ ਸਮਝਦਾ ਹਾਂ ਕਿ ਕਿਸੇ ਨੂੰ ਇਖਤਲਾਫ ਨਹੀਂ ਹੋ ਸਕਦਾ ਅਤੇ ਨਾ ਹੀ ਹੋਣਾ ਚਾਹੀਦਾ ਹੈ। ਕਿਉਂਕਿ ਸਾਡੇ ਗਵਾਂਢੀ ਦੇਸ਼ਾਂ ਵਿਚ ਹਾਲਾਤ ਬਹੁਤ ਖਰਾਬ ਹੋ ਰਹੇ ਹਨ। ਪਾਕਿਸਤਾਨ ਵਿਚ ਬਹੁਤ ਹਾਲਤ ਖਰਾਬ ਹੈ ਜੋ ਕਿ ਹਿੰਦੁਸਤਾਨ ਦੇ ਬਾਰਡਰ ਨਾਲ ਲੱਗਦਾ ਹੈ। ਅਜਿਹੀ ਹਾਲਤ ਵਿਚ ਇਹ ਸਰਕਾਰ ਮਜ਼ਬੂਤ ਹੋਣੀ ਚਾਹੀਦੀ ਹੈ। ਲੇਕਿਨ ਇਸ ਦੀ ਮਜ਼ਬੂਤੀ ਵਾਸਤੇ ਕੇਂਦਰ ਦੀ ਸਰਕਾਰ ਨੂੰ ਆਪ ਵੀ ਕੁਝ ਕਰਨਾ ਚਾਹੀਦਾ ਹੈ। ਹਰ ਪ੍ਰਾਂਤ ਵਿਚ ਜੋ ਲੋਕ ਵਸਦੇ ਹਨ ਉਨ੍ਹਾਂ ਦੇ ਜਜ਼ਬਾਤ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ। ਇਸੇ ਹੀ ਬਜਟ ਵਿਚ ਦੱਸਿਆ ਗਿਆ ਹੈ ਕਿ 24 ਕਰੋੜ ˆ0 ਲੱਖ ਰੁਪਏ ਵਿਚੋਂ ਪੰਜਾਬ ਦੇ ਹਿੱਸੇ ਸਿਰਫ 32 ਲੱਖ ਰੁਪਿਆ ਹੀ ਆਇਆ ਹੈ 1966 ਤੋਂ 1971 ਤਕ 35 ਕਰੋੜ ਰੁਪਿਆ ਕੇਂਦਰੀ ਪ੍ਰਾਜੈਕਟਾਂ ਤੇ ਲਾਉਣ ਲਈ ਰੱਖਿਆ ਹੈ। ਲੇਕਿਨ ਪੰਜਾਬ ਦੇ ਹਿੱਸੇ ਕੋਈ ਰਕਮ ਨਹੀਂ ਆਈ। ਬਿਜਲੀ ਵੀ 80 ਮੈਗਾਵਾਟ ਪੰਜਾਬ ਇਲੈਕਟਰਿਸਿਟੀ ਬੋਰਡ ਵਲੋਂ ਦਿੱਲੀ ਨੂੰ ਦਿੱਤੀ ਜਾ ਰਹੀ ਹੈ ਅਤੇ ਇਹ 4.19 ਪੈਸੇ ਪਰ ਯੂਨਿਟ ਦੇ ਹਿਸਾਬ ਨਾਲ ਦੱਤੀ ਜਾ ਰਹੀ ਹੈ। ਦਿੱਲੀ ਵਾਲਿਆਂ ਨੇ ਥਰਮਲ ਪਲਾਂਟ ਲਾਇਆ ਹੈ, ਉਸ ਦੇ ਵਿਚੋਂ 40 ਮੈਗਾਵਾਟ ਬਿਜਲੀ ਪੰਜਾਬ ਨੂੰ ਦਿੰਦੇ ਹਨ। ਉਹ ਵੀ 11 ਪੈਸੇ ਪਰ ਯੂਨਿਟ ਦੇ ਹਿਸਾਬ ਨਾਲ ਦਿੰਦੇ ਹਨ। ਇਸੇ ਤਰ੍ਹਾਂ 40 ਮੈਗਾਵਟ ਬਿਜਲੀ ਉਹ ਯੂ. ਪੀ. ਨੂੰ ਦਿੰਦੇ ਹਨ। ਮਤਲਬ ਇਹ ਹੈ ਕਿ 4.19 ਪੈਸੇ ਪਰ ਯੂਨਿਟ ਦਿੱਲੀ ਵਾਲੇ ਬਿਜਲੀ ਲੈਂਦੇ ਹਨ ਅਤੇ 11 ਪੈਸੇ ਪਰ ਯੂਨਿਟ ਦੇ ਹਿਸਾਬ ਨਾਲ ਪੰਜਾਬ ਅਤੇ ਯੂ. ਪੀ ਨੂੰ ਬਿਜਲੀ ਦਿੰਦੇ ਹਨ। ਇਸ ਤਰ੍ਹਾਂ ਪੰਜਾਬ ਤੋਂ ਜਾ ਰਹੀ ਬਿਜਲੀ ਤੋਂ ਪੰਜਾਬ ਨੂੰ ਘਾਟਾ ਪੈ ਰਿਹਾ ਹੈ। ਸਰਕਾਰ ਵਲੋਂ ਅੱਗੇ ਵੀ ਇਸੇ ਹੀ ਹਾਊਸ ਵਿਚ ਦਸਿਆ ਗਿਆ ਕਿ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਜਨਮ ਦਿਨ ਮਨਾਇਆ ਜਾ ਰਿਹਾ ਹੈ ਇਲੈਕਸ਼ਨਾਂ ਦੇ ਦੌਰਾਨ ਕਾਂਗਰਸ ਦੇ ਪ੍ਰਧਾਨ ਅੰਮ੍ਰਿਤਸਰ ਆਏ ਔਰ ਉਨ੍ਹਾਂ ਨੇ ਤਕਰੀਰ ਕੀਤੀ।

He began by saying that with Amritsar's air, blessed as it was by Guru Nanak, he had recovered from his illness quickly.

ਇਹ ਤਾਂ ਇਲੈਕਸ਼ਨਾਂ ਤੋਂ ਪਹਿਲਾਂ ਦੀ ਬਾਤ ਸੀ। ਹੁਣ ਜਦ ਸਵਾਲ ਪੁਛਿਆ ਗਿਆ ਕਿ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਉਤੇ ਸੈਂਟਰ ਵਲੋਂ ਕੀ ਕੀਤਾ ਜਾ ਰਿਹਾ ਹੈ ਤਾਂ ਉਨ੍ਹਾਂ ਨੇ ਕਿਹਾ ਕਿ 23 ਨਵੰਬਰ ਨੂੰ ਜਿਸ ਦਿਨ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਹੈ ਉਸ ਦਿਨ ਐਤਵਾਰ ਹੈ ਇਸ ਲਈ ਉਸ ਤੋਂ ਪਹਿਲੇ ਦਿਨ ਰੈਸਟਰਿਕਟਿਡ ਛੁੱਟੀ ਹੋਵੇਗੀ। ਲੇਕਿਨ ਪ੍ਰੈਜ਼ੀਡੈਂਟ ਦੇ ਐਡਰੈਸ ਦੇ ਵਿਚ ਕਿਧਰੇ ਵੀ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ ਗਿਆ ਕਿ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਮਨਾਉਣ ਵਾਸਤੇ ਸੈਂਟਰ ਸਰਕਾਰ ਕੀ ਕੁਝ ਕਰੇਗੀ ? ਇਸੇ ਤਰ੍ਹਾਂ ਹੀ ਚੰਡੀਗੜ੍ਹ ਦਾ ਮਸਲਾ ਹੈ। ਚੰਡੀਗੜ੍ਹ ਦੇ ਮਸਲੇ ਬਾਰੇ ਜੋ ਮੈਂ ਮਹਿਸੂਸ ਕਰਦਾ ਹਾਂ ਉਹ ਇਹ ਹੈ ਕਿ ਹਰਿਆਣੇ ਵਾਲਿਆਂ ਨੇ ਆਪਣੇ ਕਿਸੇ ਵੀ ਮੈਮੋਰੈਂਡਮ ਵਿਚ ਚੰਡੀਗੜ੍ਹ ਦੀ ਮੰਗ ਨਹੀਂ ਕੀਤੀ ਇਹ ਤਾਂ ਸਿਰਫ ਵੱਖਰੀਆਂ ਵੱਖਰੀਆਂ ਸਟੇਟਾਂ ਵਿਚ ਔਰ ਵੱਖਰੀਆਂ ਵੱਖਰੀਆਂ ਕਮਿਊਨਿਟੀਜ਼ ਦੇ ਵਿਚ ਝਗੜਾ ਪਾਉਣ ਦੇ ਵਾਸਤੇ ਸੈਂਟਰ ਨੇ ਚੰਡੀਗੜ੍ਹ ਦਾ ਝਗੜਾ ਖੜਾ ਕੀਤਾ ਹੈ। ਜੋ ਹਰਿਆਣੇ ਵਾਲਿਆਂ ਨੇ ਮੈਮੋਰੈਂਡਮ ਦਿਤਾ ਉਸ ਵਿਚ ਜੋ ਸਾਂਝੀ ਕਮੇਟੀ ਬਣੀ ਸੀ, ਉਨ੍ਹਾਂ ਦੀ ਤਾਂ ਸਪੱਸ਼ਟ ਮੰਗ ਇਹ ਸੀ ਕਿ ਜਿਹੜੇ ਇਲਾਕੇ ਕਰਨਾਲ, ਗੁੜਗਾਵਾਂ, ਮਹਿੰਦਰਗੜ੍ਹ ਆਦਿ ਹਨ, ਉਨ੍ਹਾਂ ਨੂੰ ਦਿਤੇ ਜਾਣ। ਇਲੈਕਸ਼ਨਾਂ ਦੇ ਦੌਰਾਨ ਜਦੋਂ ਕਾਂਗਰਸ ਪ੍ਰੈਜ਼ੀਡੈਂਟ ਇਥੇ ਆਏ ਤਾਂ ਉਨ੍ਹਾਂ ਲੁਧਿਆਣੇ ਵਿਚ ਤਕਰੀਰ ਕਰਦਿਆਂ ਕਿਹਾ ਕਿ :—

That he would press on the Prime Minister Mrs. Indra Gandhi to give her verdict on the Chandigarh issue as early as possible. He said that Mrs. Gandhi was very busy and he could not compel her to decide this issue before the mid-term poll in Punjab.

ਇਲੈਕਸ਼ਨ ਤਾਂ ਲੰਘ ਗਏ ਲੇਕਿਨ ਇਹ ਇਸ਼ੂ ਫੇਰ ਖੱਟੇ ਵਿਚ ਪਾਇਆ ਜਾ ਰਿਹਾ ਹੈ। ਕੈਪਟਨ ਸਾਹਿਬ ਨੇ ਹੋਮ ਲੈਂਡ ਦੀ ਗਲ ਕੀਤੀ ਹੈ। ਸਿਖ ਹੋਮ ਦੀ ਗਲ ਐਨੀ ਸ਼ਾਇਦ ਹੋਰ ਕਿਸੇ ਵਲੋਂ ਵੀ ਨਾ ਉਠਾਈ ਜਾਂਦੀ ਹੋਵੇ ਜਿੰਨੀ ਕਿ ਕਾਂਗਰਸ ਵਲੋਂ ਜਾਂ ਇਧਰ ਬੈਠੇ ਸੱਜਣਾਂ ਵਲੋਂ ਉਠਾਈ ਜਾਂਦੀ ਹੈ। 26 ਤਰੀਕ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਮੀਟਿੰਗ ਹੋਈ ਔਰ ਉਸ ਦੀ ਕਾਰਵਾਈ 27 ਤਰੀਕ ਦੇ ਪਰਚਿਆਂ ਵਿਚ ਨਿਕਲੀ। ਇਹ ਖਬਰ ਟ੍ਰਿਬਿਊਨ ਵਿਚ ਵੀ ਆਈ। ਉਸ ਦੇ ਵਿਚ ਹੈ :

The merger of two Akali Dals had induced greater vigour and unity among congressmen. The unification of the two Akali Dals had generated fears and misgivings among the Hindus. The talk of a separate homeland for the Sikhs by a few leaders and the issue of Hindi's status had aggravated these apprehensions.

ਵਰਕਿੰਗ ਕਮੇਟੀ ਦਾ ਮਤਾ ਅਤੇ ਸੰਤ ਫਤਹਿ ਸਿੰਘ ਜੀ ਦਾ ਬਿਆਨ 27 ਅਕਤੂਬਰ ਦੀ ਅਖਬਾਰ ਦੇ ਵਿਚ ਹੈ। 28 ਅਕਤੂਬਰ ਨੂੰ ਜਲੰਧਰ ਵਿਚ ਮੀਟਿੰਗ ਹੋਈ। ਜਲੰਧਰ ਮੀਟਿੰਗ ਵਿਚ ਸਰਦਾਰ ਦਰਬਾਰਾ ਸਿੰਘ ਜੀ ਕਹਿੰਦੇ ਹਨ ਕਿ ਸਿੱਖ ਹੋਮਲੈਂਡ ਨਾਲ ਹਿੰਦੂਆਂ ਨੂੰ ਖਤਰਾ ਹੋਵੇਗਾ। 29 ਅਕਤੂਬਰ ਨੂੰ ਕਾਂਗਰਸ ਦੇ ਪ੍ਰੈਜ਼ੀਡੈਂਟ ਇਸ ਮਤੇ ਦੀ ਮੌਜੂਦਗੀ ਵਿਚ ਦਿੱਲੀ ਜਾਣ ਵੇਲੇ ਇਹ ਸਟੇਟਮੈਂਟ ਪ੍ਰੈਸ ਨੂੰ ਦਿੰਦੇ ਹਨ ਅਤੇ ਕਹਿੰਦੇ ਹਨ ਅਤੇ ਮਹਿਸੂਸ ਕਰਦੇ ਹਨ ਕਿ ਦੋ ਅਕਾਲੀ ਦਲ ਇਕੱਠੇ ਹੋ ਗਏ ਹਨ ਅਤੇ ਇਸ ਵਾਸਤੇ ਕਾਂਗਰਸ ਮਜ਼ਬੂਤ ਹੋ ਗਈ ਹੈ। ਇਹ ਵੀ ਸਮਝਦੇ ਹਨ ਕਿ ਹਿੰਦੂਆਂ ਨੂੰ ਖਤਰਾ ਹੋ ਗਿਆ ਹੈ ਕਿਉਂਕਿ ਸਿੱਖ ਇਕੱਠੇ ਹੋ ਗਏ ਹਨ। ਅਤੇ ਸਿੱਖ ਹੋਮ ਲੈਂਡ ਦੀ ਮੰਗ ਦਾ ਨਾਂ ਲੈ ਕੇ ਹਿੰਦੂਆਂ ਨੂੰ ਵਧੇਰੇ ਡਰਾ ਰਹੇ ਹਨ। ਕਾਂਗਰਸੀ

[ਸਰਦਾਰ ਰਵੇਲ ਸਿੰਘ]

ਪ੍ਰੈਜ਼ੀਡੈਂਟ ਨੇ ਇਸ ਵਾਸਤੇ ਬਿਆਨ ਦਿੱਤਾ ਤਾਕਿ ਹਿੰਦੂਆਂ ਨੂੰ ਔਰ ਸਿੱਖਾਂ ਨੂੰ ਨਜ਼ਦੀਕ ਨਾ ਹੋਣ ਦਿੱਤਾ ਜਾਵੇ। ਮੈਂ ਸਮਝਦਾ ਹਾਂ ਕਿ ਕਮਿਊਨਲਿਜ਼ਮ ਦੀ ਜੋ ਗੱਲ ਹੈ ਉਹ ਵੀ ਸਭ ਤੋਂ ਪਹਿਲਾਂ 1947 ਵਿਚ ਪਾਰਟੀਸ਼ਨ ਹੋਈ ਔਰ 1951 ਦੀ ਮਰਦਮਸ਼ੁਮਾਰੀ ਸਮੇਂ ਇਹ ਜ਼ਬਾਨ ਦਾ ਮਸਲਾ ਸਭ ਤੋਂ ਪਹਿਲਾਂ ਕਾਂਗਰਸ ਦੇ ਜਨਰਲ ਸੈਕਟਰੀ ਔਰ ਇਥੇ ਟਰੈਜ਼ਰੀ ਬੈਂਚਿਜ਼ ਤੇ ਬੈਠਣ ਵਾਲੇ ਇਨ੍ਹਾਂ ਵਜ਼ੀਰਾਂ ਨੇ ਸ਼ੁਰੂ ਕੀਤਾ। ਹੈਰਾਨਗੀ ਦੀ ਗੱਲ ਹੈ ਕਿ ਹੁਸ਼ਿਆਰਪੁਰ ਵਰਗੇ ਜ਼ਿਲੇ ਵਿਚ ਜਿਥੇ ਕਿ ਸਾਰਿਆਂ ਦੀ ਜ਼ਬਾਨ ਪੰਜਾਬੀ ਹੈ ਔਰ 1961 ਦੀ ਮਰਦਮਸ਼ੁਮਾਰੀ ਵਿਚ ਔਰ ਗ੍ਰੀਅਰਸਨ ਨੇ ਵੀ ਲਿਖਿਆ ਹੈ ਕਿ ਹੁਸ਼ਿਆਰਪੁਰ ਦੀ ਬੋਲੀ ਜੋ ਹੈ ਉਹ ਪੰਜਾਬੀ ਹੈ। ਲੇਕਿਨ ਇਸ ਸਮੇਂ ਹੁਸ਼ਿਆਰਪੁਰ ਵਿਚ ਵਸਣ ਵਾਲਿਆਂ ਹਿੰਦੂਆਂ ਨੇ ਆਪਣੀ ਬੋਲੀ ਹਿੰਦੀ ਲਿਖਾਈ ਅਤੇ ਸਿੱਖਾਂ ਨੇ ਆਪਣੀ ਬੋਲੀ ਪੰਜਾਬੀ ਲਿਖਾਈ।

ਐਸੇ ਹਾਲਾਤ ਵਿਚ ਜਦੋਂ ਕਿ ਕਾਂਗਰਸ ਹਿੰਦੂਆਂ ਔਰ ਸਿਖਾਂ ਨੂੰ ਇਕਠਾ ਨਾ ਹੋਣ ਦੇਵੇ, ਸਾਹਿਬ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਜਨਮ ਦਿਨ ਮਨਾਉਣ ਦੀ ਮਹਾਨਤਾ ਇਹ ਨਹੀਂ ਸਮਝ ਸਕਦੇ। ਮੈਂ ਅਰਜ਼ ਕਰਦਾ ਹਾਂ ਕਿ ਪਾਰਲੀਮੈਂਟ ਵਿਚ ਕੇਂਦਰੀ ਸਰਕਾਰ ਵਲੋਂ ਕੋਈ ਚੀਜ਼ ਕੀਤੀ ਜਾਣੀ ਚਾਹੀਦੀ ਹੈ। ਕਿਤਨੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਹਿਬ ਗੁਰੂ ਤੇਗ ਬਹਾਦਰ ਜੀ ਦਾ ਗੁਰਦਵਾਰਾ ਜੋ ਪਟਿਆਲੇ ਵਿਚ ਹੈ (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਮੇਰੇ ਦੋਸਤ ਬਜ਼ੁਰਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਜ਼ਿਲਾ ਹੁਸ਼ਿਆਰਪੁਰ ਦੇ ਵਿਚ ਕਾਂਗਰਸੀਆਂ ਨੇ, ਜਿਸ ਵੇਲੇ ਜ਼ਬਾਨ ਦਾ ਮਸਲਾ ਆਇਆ, ਤਾਂ ਹਿੰਦੂਆਂ ਨੇ ਹਿੰਦੀ ਲਿਖਾਈ ਔਰ ਸਿਖਾਂ ਨੇ ਪੰਜਾਬੀ ਲਿਖਾਈ। ਚੇਅਰਮੈਨ ਸਾਹਿਬ ਮੈਂ ਆਪਣੇ ਬਜ਼ੁਰਗ ਮੈਂਬਰ ਨੂੰ ਜ਼ਰੂਰ ਦਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਦੀ ਹਕੂਮਤ ਦੋ ਪਾਰਟੀਆਂ, ਇਕ ਜਨਸੰਘ ਔਰ ਦੂਸਰੀ ਅਕਾਲੀ ਪਾਰਟੀ, ਨੇ ਸੰਭਾਲੀ ਹੋਈ ਹੈ। ਪੰਜਾਬ ਵਿਚ ਹਿੰਦੀ ਲਿਖਣ ਵਾਲੀ ਪਾਰਟੀ ਰੂਲਿੰਗ ਪਾਰਟੀ ਦੇ ਨਾਲ ਬਰਾਬਰ ਬੈਠੀ ਹੋਈ ਹੈ। ਉਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ (ਵਿਘਨ) (ਸ਼ੋਰ) ਉਨ੍ਹਾਂ ਨੇ ਪੰਜਾਬ ਵਿਚ ਅੱਗਾਂ ਲੁਆਈਆਂ ਔਰ ਜਨਾਜ਼ੇ ਕਢੇ (ਵਿਘਨ) (ਸ਼ੋਰ) ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ। (ਵਿਘਨ)

**ਸ੍ਰੀ ਸਭਾਪਤੀ :** ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ। ਆਪ ਬੈਠ ਜਾਉ। (ਵਿਘਨ) ਮੈਂ ਆਨਰੇਬਲ ਮੈਂਬਰ ਸਾਹਿਬ ਪਾਸ ਰੀਕੁਐਸਟ ਕਰਾਂਗਾ ਕਿ ਜੋ ਲਫ਼ਜ਼ ਉਨ੍ਹਾਂ ਨੇ ਅਨਪਾਰਲੀਮੈਂਟਰੀ ਵਰਤਿਆ ਹੈ, ਉਹ ਵਿਦਡਰਾ ਕਰਨ। (ਵਿਘਨ) (This is not a point of order. The hon. Member may please take his seat. (Interruption) I would request the hon. Member to withdraw the unparliamentary words used by him )

**ਚੌਧਰੀ ਤੁਲਸੀ ਰਾਮ ਚੌਹਾਨ :** ਚੇਅਰਮੈਨ ਸਾਹਿਬ, ਮੈਂ ਜਨਾਜ਼ੇ ਦਾ ਲਫ਼ਜ਼ ਵਾਪਸ ਲੈਂਦਾ ਹਾਂ।

**ਸਿਰਦਾਰ ਕਪੂਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਪਰਧਾਨ ਸਾਹਿਬ, "ਪੁਆਇੰਟ ਆਫ਼ ਆਰਡਰ" ਦੀ ਵਿਵਸਥਾ ਉਦੋਂ ਉਤਪਨ ਹੁੰਦੀ ਹੈ ਜਦੋਂ ਇਥੇ

ਹਾਊਸ ਵਿਚ ਕੋਈ ਇਹੋ ਜਿਹੀ ਗਲ ਕੀਤੀ ਜਾਵੇ ਜੋ ਯਾ ਤਾਂ ਵਿਧਾਨ ਸਭਾ ਦੀ ਕਾਰਜ ਵਿਧੀ ਦੀ ਨਿਆਮਾਵਲੀ ਅਨੁਸਾਰ ਹੋਵੇ, ਅਤੇ ਯਾ ਵਿਧਾਨ ਦੇ ਅਧਿਨਿਅਮਾਂ ਦੇ ਉਲਟ ਹੋਵੇ। ਇਨ੍ਹਾਂ ਦੇ ਤੱਥਾਂ ਨੂੰ ਧਿਆਨ ਵਿਚ ਨ ਰਖਣ ਦੇ ਕਾਰਨ ਹੀ ਰੌਲਾ ਪੈਂਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਨਾਲ ਸਦਨ ਦਾ ਵਕਤ ਨਾ ਜਾਇਆ ਕੀਤਾ ਜਾਵੇ।

**ਸਰਦਾਰ ਰਵੇਲ ਸਿੰਘ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਗੌਰਮਿੰਟ ਨੇ ਸਾਹਿਬ ਗੁਰੂ ਤੇਗ ਬਹਾਦਰ ਜੀ ਦਾ ਗੁਰਦਵਾਰਾ, ਜੋ ਗੁਰਦਵਾਰਾ ਦੂਖ ਨਿਵਾਰਨ ਸਾਹਿਬ ਦੇ ਨਾਮ ਤੇ ਪਟਿਆਲੇ ਵਿਚ ਹੈ ਉਸ ਦੇ ਸਾਹਮਣੇ ਸੜਕ ਦੀ ਖੁਦਾਈ ਕਰਨ ਵਾਸਤੇ 90 ਹਜ਼ਾਰ ਰੁਪਿਆ ਰਖਿਆ ਹੈ ਲੇਕਿਨ ਦਿਲੀ ਵਿਚ ਗੁਰਦਵਾਰਾ ਸੀਸ ਗੰਜ ਸਾਹਿਬ ਵਿਚ ਜਿਥੇ ਗੁਰੂ ਤੇਗ ਬਹਾਦਰ ਜੀ ਨੇ ਸ਼ਹੀਦੀ ਦਿਤੀ, ਜਿਥੇ ਬੰਦਾ ਬਹਾਦਰ ਕੈਦ ਰਹੇ, ਜਿਥੇ ਭਾਈ ਦਿਆਲੋ, ਭਾਈ ਮਤੀ ਜੀ ਸ਼ਹੀਦ ਹੋਏ ਉਸ ਦੇ ਨਾਲ ਜੋ ਇਹ ਏਰੀਆ ਕੁਤਵਾਲੀ ਦਾ ਹੈ ਉਸ ਦੇ ਵਾਸਤੇ ਗੌਰਮਿੰਟ ਵਲੋਂ 16 ਲੱਖ 35 ਹਜ਼ਾਰ ਰੁਪਏ ਦੀ ਮੰਗ ਕੀਤੀ ਜਾ ਰਹੀ ਹੈ। (ਵਿਘਨ) (ਸ਼ੋਰ)

ਡਿਪਟੀ ਸਪੀਕਰ ਸਾਹਿਬ, ਦਿਲੀ ਵਿਚ ਐਗਜ਼ੈਕਟਿਵ ਕੌਂਸੇਲਰ ਸ੍ਰੀ ਮਲਹੋਤਰਾ ਹਨ ਉਨ੍ਹਾਂ ਨੇ ਸੈਂਟਰ ਦੀ ਸਰਕਾਰ ਨੂੰ ਲਿਖਿਆ ਕਿ ਉਹ 20 ਲੱਖ ਰੁਪਿਆ ਮਿਰਜ਼ਾ ਗ਼ਾਲਿਬ ਦੀ ਯਾਦ ਵਾਸਤੇ ਰਖ ਰਹੀ ਹੈ। ਸਾਹਿਬ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਾਸਤੇ ਵੀ ਤੁਹਾਨੂੰ ਮਦੱਦ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਅਗਰ ਲੋਕਾਂ ਦੇ ਜਜ਼ਬਾਤ ਦਾ ਖਿਆਲ ਰਖਣਾ ਚਾਹੁੰਦੇ ਹੋ, ਅਗਰ ਤੁਸੀਂ ਚਾਹੁੰਦੇ ਹੋ ਕਿ ਕੇਂਦਰੀ ਸਰਕਾਰ ਇਸ ਗਲ ਲਈ ਮਜ਼ਬੂਤ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਜਿਨ੍ਹਾਂ ਨਾਲ ਉਨ੍ਹਾਂ ਦੀ ਨੇੜ ਹੈ ਉਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੀਦਾ ਹੈ ਕਿ ਐਸੀਆਂ ਚੀਜ਼ਾਂ ਨਹੀਂ ਹੋਣੀਆਂ ਚਾਹੀਦੀਆਂ ਜਿਸ ਨਾਲ ਕਿ ਇਸ ਕਿਸਮ ਦਾ ਵਤੀਰਾ ਹੁੰਦਾ ਹੋਵੇ। (ਵਿਘਨ)

ਮੈਂ ਅਰਜ ਕਰਦਾ ਹਾਂ ਕਿ ਦੇਸ਼ ਦੇ ਬਟਵਾਰੇ ਦੇ ਬਾਅਦ ਹਾਲਾਤ ਕੁਝ ਐਸੇ ਪੈਦਾ ਕਰ ਦਿਤੇ ਹਨ ਜਿਹੜੇ ਕਿ ਬਿਲਕੁਲ ਕਿਸੇ ਦੇ ਜਜ਼ਬਾਤ ਨੂੰ ਦੇਖਣਾ ਜ਼ਰੂਰੀ ਨਹੀਂ ਸਮਝਦੇ। (ਵਿਘਨ) ਇਥੇ ਹੀ ਤਿੰਨ ਚਾਰ ਦਫ਼ਾ ਕੜਾਹ ਪ੍ਰਸ਼ਾਦਿ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਕੜਾਹ ਪ੍ਰਸ਼ਾਦਿ ਇਨਸਾਨ ਨੂੰ ਖਿਲਾਣਾ ਤਾਂ ਠੀਕ ਹੈ ਕੋਈ ਲਿਦ ਜਾਂ ਗਰੀਸ ਤਾਂ ਨਹੀਂ ਖਿਲਾਂਦੇ। (ਵਿਘਨ) (ਸ਼ੋਰ)

**ਸ੍ਰੀ ਸਭਾਪਤੀ** : ਕੜਾਹ ਪ੍ਰਸ਼ਾਦਿ ਸਾਰੇ ਹੀ ਖਾਂਦੇ ਹਨ। (All of us take Karah Parshad)

**ਸਰਦਾਰ ਰਵੇਲ ਸਿੰਘ** : ਚੇਅਰਮੈਨ ਸਾਹਿਬ, ਕਈ ਸਜਣ ਇਸ ਤੇ ਇਤਰਾਜ਼ ਕਰਦੇ ਹਨ। ਸਪੀਕਰ ਸਾਹਿਬ, ਦੇ ਸਾਹਮਣੇ ਇਥੇ ਇਹ ਇਤਰਾਜ਼ ਉਠਾਇਆ ਹੈ ਕਿ ਇਥੇ ਕੋਈ ਸਜਣ ਕਿਰਪਾਨ ਪਹਿਨਕੇ ਆਇਆ ਹੈ (ਵਿਘਨ) (ਸ਼ੋਰ) ਮੈਂ ਕਹਿੰਦਾ ਹਾਂ ਇਸ ਅਸੈਂਬਲੀ ਵਿਚ ਕੈਪਟਨ, ਮੇਜਰ, ਬਰਗੇਡੀਅਰ ਸਭ ਇਕੋ ਲਾਈਨ ਵਿਚ ਬੈਠੇ ਹਨ। (ਵਿਘਨ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਕੇਂਦਰੀ ਸਰਕਾਰ ਨੂੰ ਪੰਜਾਬ ਦੇ ਜਜ਼ਬਾਤਾਂ ਦਾ ਵੀ ਖਿਆਲ ਰਖਣਾ ਚਾਹੀਦਾ ਹੈ। ਪੰਜਾਬ ਨੇ ਪਿਛਲੇ ਸਾਲ 34 ਲੱਖ ਟਨ ਕਣਕ ਪੈਦਾ ਕੀਤੀ ਹੈ ਔਰ ਸਾਰੇ ਹਿੰਦੁਸਤਾਨ ਦੇ ਵਿਚ ਇਕ ਕਰੋੜ 65 ਲੱਖ 67 ਹਜ਼ਾਰ ਟਨ ਕਣਕ

[ਸਰਦਾਰ ਰਵੇਲ ਸਿੰਘ]

ਪੈਦਾ ਹੋਈ ਹੈ। ਹਿੰਦੁਸਤਾਨ ਭਰ ਦੇ ਵਿਚ ਇਕ ਏਕੜ ਵਿਚ 1111 ਪੌਂਡ ਕਣਕ ਹੁੰਦੀ ਹੈ। ਲੇਕਿਨ ਪੰਜਾਬ ਵਿਚ 1863 ਕਿਲੋ ਗਰਾਮ ਹੁੰਦੀ ਹੈ। ਇਸੇ ਤਰ੍ਹਾਂ ਮਕੀ ਸਾਰੇ ਹਿੰਦੁਸਤਾਨ ਵਿਚ 1115 ਹੈ ਪੰਜਾਬ ਵਿਚ 1825 ਹੈ। ਬਾਜਰਾ ਹਿੰਦੁਸਤਾਨ ਵਿਚ 409 ਔਰ ਪੰਜਾਬ ਵਿਚ 994 ਹੈ। ਕਪਾਹ ਹਿੰਦੁਸਤਾਨ ਵਿਚ 124 ਹੈ ਪੰਜਾਬ ਵਿਚ 334 ਹੁੰਦੀ ਹੈ।

ਲੇਕਿਨ ਮੈਂ ਜੋ ਅਰਜ਼ ਕਰ ਰਿਹਾ ਸੀ, ਚੇਅਰਮੈਨ ਸਾਹਿਬ, ਉਹ ਇਹ ਹੈ ਕਿ ਪੰਜਾਬ ਦਾ ਕਿਸਾਨ ਜਿਥੇ ਵੀ ਜਾਏਗਾ ਉਥੇ ਦੀ ਜ਼ਮੀਨ ਨੂੰ ਹੀ ਦੇਸ਼ ਵਿਚ ਅਨਾਜ ਪੈਦਾ ਕਰਨ ਵਾਸਤੇ ਸਭ ਤੋਂ ਅੱਛਾ ਬਣਾਏਗਾ। ਪਰ ਦੇਸ਼ ਦਾ ਕਿਸਾਨ ਜਿਥੇ ਵੀ ਜਾ ਰਿਹਾ ਹੈ ਉਥੇ ਤੰਗ ਹੈ। ਉਸਦਾ ਜ਼ਰੂਰ ਖਿਆਲ ਰਖਣਾ ਚਾਹੀਦਾ ਹੈ, ਉਹ ਚਾਹੇ ਕਿਸੇ ਜਗ੍ਹਾ ਤੇ ਕਿਉਂ ਨਾ ਹੋਵੇ (ਵਿਘਨ) ਤਾਂ ਮੈਂ ਸਮਝਦਾ ਹਾ ਕਿ ਪੰਜਾਬੀ ਚਾਹੇ ਕਿਥੇ ਵੀ ਹੈ, ਕਿਸੇ ਖੇਤਰ ਵਿਚ ਹੈ ਉਸਦੇ ਵਿਚ ਇਹ ਖੂਬੀ ਹੈ ਕਿ ਉਹ ਬਾਕੀਆਂ ਨਾਲੋਂ ਵੱਧ ਕੰਮ ਕਰਦਾ ਹੈ ਤੇ ਦਿਲ ਲਾ ਕੇ ਕਰਦਾ ਹੈ। ਉਹ ਬਿਜ਼ਿਨਸ ਦੇ ਖੇਤਰ ਵਿਚ ਵੀ ਅਗੇ ਵੱਧ ਕੇ ਕੰਮ ਕਰਦਾ ਹੈ, ਇਸ ਕਰਕੇ ਉਸਦੀ ਮੁਖਾਲਫ਼ਤ ਵੀ ਹੁੰਦੀ ਹੈ। ਉਹ ਦੇਸ਼ ਦੀ ਤਰਕੀ ਵਾਸਤੇ ਅਨਾਜ ਵੱਧ ਪੈਦਾ ਕਰਕੇ ਦੇਸ਼ ਦੀ ਰਖਵਾਲੀ ਕਰਦਾ ਹੈ।

ਮੈਂ ਅਰਜ਼ ਕਰਾਂ ਕਿ ਇਸ ਬਜਟ ਵਿਚ 10 ਲਖ ਰੁਪਏ ਐਜੂਕੇਸ਼ਨ ਬੋਰਡ ਵਾਸਤੇ ਰਖੇ ਗਏ ਹਨ। ਅਸੀਂ ਵੇਖਦੇ ਹਾਂ ਕਿ ਸਾਰੇ ਹਿੰਦੁਸਤਾਨ ਦੇ ਬਾਕੀ ਸੂਬਿਆਂ ਵਿਚ ਐਜੂਕੇਸ਼ਨ ਬੋਰਡ ਬਣਾ ਦਿਤੇ ਗਏ ਹਨ, ਪਰ ਪੰਜਾਬ ਵਿਚ ਹੁਣ ਤਕ ਕੋਈ ਐਜੂਕੇਸ਼ਨ ਬੋਰਡ ਨਹੀਂ ਬਣਾਇਆ। ਚੰਡੀਗੜ੍ਹ ਵਿਚ ਵੀ ਇਹ ਫ਼ੈਸਲਾ ਕਰ ਦਿਤਾ ਹੈ ਕਿ 1970 ਵਿਚ ਐਜੂਕੇਸ਼ਨ ਬੋਰਡ ਨੇ ਹੀ ਇਮਤਿਹਾਨ ਲੈਣਾ ਹੈ। ਮੈਂ ਕਹਾਂਗਾ ਕਿ ਪੰਜਾਬ ਦੀ ਗੌਰਮੈਂਟ ਨੂੰ ਵੀ ਇਹ ਪ੍ਰੋਗਰਾਮ ਬਣਾ ਲੈਣਾ ਚਾਹੀਦਾ ਹੈ ਕਿ ਮਿਡਲ, ਹਾਈ ਔਰ ਹਾਇਰ ਸੈਕੰਡਰੀ ਦੇ ਇਮਤਿਹਾਨ 1970 ਵਿਚ ਐਜੂਕੇਸ਼ਨ ਬੋਰਡ ਵਲੋਂ ਲੈਣੇ ਚਾਹੀਦੇ ਹਨ। ਤੀਸਰੀ ਚੀਜ਼ ਮੈਂ ਜਿਹੜੀ ਅਰਜ਼ ਕਰਨੀ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਉਹ ਇਹ ਹੈ ਕਿ ਪਿੰਡਾਂ ਵਿਚ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ ਪਟਵਾਰੀਆਂ ਦੇ ਹਥੋਂ ਕਾਫ਼ੀ ਤੰਗੀ ਹੈ। ਹਿਮਾਚਲ ਗੌਰਮੈਂਟ ਨੇ ਜ਼ਿਮੀਦਾਰਾਂ ਨੂੰ ਵੱਖ ਵੱਖ ਕਾਪੀਆਂ ਬਣਾ ਦਿਤੀਆਂ ਹਨ। ਉਨ੍ਹਾਂ ਕਾਪੀਆਂ ਅੰਦਰ ਉਨ੍ਹਾਂ ਦੀ ਜ਼ਮੀਨ ਦਾ ਵੇਰਵਾ ਦਿਤਾ ਹੋਇਆ ਹੈ। ਅਗਰ ਪੰਜਾਬ ਦੀ ਸਰਕਾਰ ਵੀ ਇਸ ਕਿਸਮ ਦੀ ਕੋਈ ਤਜਵੀਜ਼ ਕਰੇ ਕਿ ਜ਼ਿਮੀਂਦਾਰਾਂ ਨੂੰ ਵੀ ਅਜਿਹੀਆਂ ਕਾਪੀਆਂ ਦਿਤੀਆਂ ਜਾਣ ਜਿਨ੍ਹਾਂ ਵਿਚ ਉਨ੍ਹਾਂ ਦੀ ਜ਼ਮੀਨ ਦਾ ਵੇਰਵਾ ਹੋਵੇ, ਭਾਵੇਂ ਉਸਦੇ ਖ਼ਰਚੇ ਦੇ ਪੈਸੇ ਉਨ੍ਹਾਂ ਕੋਲੋਂ ਹੀ ਲੈ ਲਏ ਜਾਣ, ਇਸ ਨਾਲ ਉਹ ਸੰਤੁਸ਼ਟ ਰਹਿਣਗੇ। ਇਸ ਤਰ੍ਹਾਂ ਜਿਹੜੀ ਪਟਵਾਰੀਆਂ ਦੇ ਹਥੋਂ ਤੰਗੀ ਰਹਿੰਦੀ ਹੈ ਉਹ ਨਹੀਂ ਰਹੇਗੀ।

ਚੇਅਰਮੈਨ ਸਾਹਿਬ, ਇਥੇ ਦੀ ਟਰਾਂਸਪੋਰਟ ਦਾ ਜਿਹੜਾ ਐਗਰੀਮੈਂਟ ਹੈ ਉਹ ਜੂਨ ਵਿਚ ਖ਼ਤਮ ਹੋਣ ਵਾਲਾ ਹੈ। ਟਰਾਂਸਪੋਰਟ ਦੇ ਆਂਕੜੇ ਇਹ ਦਸਦੇ ਹਨ ਕਿ ਵਖੋ ਵੱਖ ਟਰਾਂਸਪੋਰਟ ਦੀ ਵਖੋ ਵਖ ਆਮਦਨੀ ਹੈ। ਉਨ੍ਹਾਂ ਦੀਆਂ ਦਰਾਂ ਬਹੁਤ ਹੀ ਭਿੰਨ ਹਨ। ਅੰਮ੍ਰਿਤਸਰ ਟਰਾਂਸਪੋਰਟ ਦੀ ਆਮਦਨੀ 86 ਪੈਸੇ ਪ੍ਰਤੀ ਕਿਲੋ ਮੀਟਰ ਹੈ ਅਤੇ ਖ਼ਰਚ 72 ਪੈਸੇ ਹੈ। ਇਸ ਤਰ੍ਹਾਂ 14 ਪੈਸੇ ਪਰ ਕਿਲੋ ਮੀਟਰ ਅੰਮ੍ਰਿਤਸਰ ਰੋਡਵੇਜ਼ ਨੂੰ ਮੁਨਾਫ਼ਾ ਹੁੰਦਾ ਹੈ। ਲੇਕਿਨ ਜਲੰਧਰ ਰੋਡਵੇਜ਼ ਨੂੰ 21 ਪੈਸੇ ਪਰ ਕਿਲੋ ਮੀਟਰ ਮੁਨਾਫ਼ਾ ਹੁੰਦਾ ਹੈ ਔਰ ਪਠਾਨਕੋਟ ਟਰਾਂਸਪੋਰਟ ਨੂੰ ਇਕ ਪੈਸਾ ਅਤੇ ਚੰਡੀਗੜ੍ਹ ਟਰਾਂਸਪੋਰਟ ਨੂੰ 15 ਪੈਸੇ ਪਰ ਕਿਲੋ ਮੀਟਰ ਮੁਨਾਫ਼ਾ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਇਕੋ ਹੀ ਟਰਾਂਸਪੋਰਟ ਦੇ ਮਹਿਕਮੇ ਵਿਚ ਇਨਾਂ ਫ਼ਰਕ ਨਹੀਂ ਹੋਣਾ ਚਾਹੀਦਾ। ਜਿਥੇ

ਜਿਥੇ ਇਸ ਕਿਸਮ ਦੀ ਕੋਈ ਖ਼ਾਮੀ ਹੈ ਉਹ ਦੂਰ ਹੋਣੀ ਚਾਹੀਦੀ ਹੈ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਫਿਰ ਚੀਫ਼ ਮਨਿਸਟਰ ਸਾਹਿਬ ਨੂੰ ਇਸ ਬਜਟ ਦੇ ਪੇਸ਼ ਕਰਨ ਤੇ ਵਧਾਈ ਦਿੰਦਾ ਹਾਂ ਅਤੇ ਆਪ ਦਾ ਧੰਨਵਾਦ ਕਰਕੇ ਬੈਠ ਜਾਂਦਾ ਹਾਂ।

**ਸ਼੍ਰੀ ਗੁਰਦਿਆਲ ਸੈਣੀ :** ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਕਾਨੂੰਨ ਜਿਹੜਾ ਹੁੰਦਾ ਹੈ ਉਹ ਸੰਤ ਫ਼ਤਿਹ ਸਿੰਘ ਵਾਸਤੇ ਉਹੀ ਹੈ ਜਿਹੜਾ ਇਕ ਸਾਧਾਰਣ ਆਦਮੀ ਵਾਸਤੇ ਹੁੰਦਾ ਹੈ। ਚੀਫ਼ ਸੈਕਟਰੀ ਵਾਸਤੇ ਉਹੀ ਹੁੰਦਾ ਹੈ ਤੇ ਇਕ ਚਪੜਾਸੀ ਵਾਸਤੇ ਵੀ ਉਹੀ ਹੁੰਦਾ ਹੈ। ਲਾਬੀ ਵਿੱਚ ਤਲਵਾਰ ਲੈ ਕੇ ਕੋਈ ਨਹੀਂ ਆ ਸਕਦਾ, ਇਹ ਜਿਹੜਾ ਮੇਰੇ ਬਾਰੇ ਸਰਦਾਰ ਰਵੇਲ ਸਿੰਘ ਨੇ ਕਿਹਾ ਹੈ ਕਿ ਮੈਂ ਕਹਿੰਦਾ ਹਾਂ ਕਿ ਕਿਰਪਾਨ ਨਾਲ ਨਹੀਂ ਆਉਣਾ ਚਾਹੀਦਾ। ਇਹ ਮੇਰੀ ਗਲ ਬਿਲਕੁਲ ਠੀਕ ਹੈ। ਕਾਨੂੰਨ ਜਿਹੜਾ ਹੈ ਸਭ ਵਾਸਤੇ ਇਕੋ ਜਿਹਾ ਹੁੰਦਾ ਹੈ। ਜੱਦ ਕੋਈ ਇਥੇ ਲਿਫ਼ਾਫ਼ਾ ਤੱਕ ਅੰਦਰ ਨਹੀਂ ਲਿਆ ਸਕਦਾ ਤਾਂ ਫਿਰ ਤਿੰਨ ਫੁਟ ਦੀ ਤਲਵਾਰ ਅੰਦਰ ਕਿਸ ਤਰ੍ਹਾਂ ਆ ਸਕਦੀ ਹੈ? ਮੈਂ ਇਹ ਗਲ ਇਨ੍ਹਾਂ ਨੂੰ ਤੁਹਾਡੇ ਰਾਹੀਂ ਸੋਚ ਸਮਝ ਕੇ ਦਸਣਾ ਚਾਹੁੰਦਾ ਹਾਂ ਕਿ (ਵਿਘਨ) (ਸ਼ੋਰ) ਕਾਨੂੰਨ ਸਾਰਿਆ ਵਾਸਤੇ ਬਰਾਬਰ ਹੁੰਦਾ ਹੈ ਚਾਹੇ ਉਹ ਸੰਤ ਫਤਹਿ ਸਿੰਘ ਹੈ ਚਾਹੇ ਉਹ ਖੁਰਦਰੂ ਚਮਾਰ ਹੈ। ਵਿਧਾਨ ਦੇ ਮੁਤਾਬਕ ਲਾਬੀ ਵਿਚ ਤਲਵਾਰ ਬਿਲਕੁਲ ਨਹੀਂ ਆ ਸਕਦੀ। (ਸ਼ੋਰ) (ਵਿਘਨ)

**ਸ਼੍ਰੀ ਸਭਾਪਤੀ :** ਸੈਣੀ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਕੰਟਰੋਵਰਸੀ ਵਿੱਚ ਨਹੀਂ ਪੈਣਾ ਚਾਹੀਦਾ। ਤੁਸੀਂ ਕਾਨੂੰਨ ਦੇ ਬਾਰੇ ਗਲ ਕੀਤੀ ਸੀ। You never meant any disrespect to any body. ਸੋ ਇਸ ਮਾਮਲੇ ਨੂੰ ਵਧਾਉਣਾ ਨਹੀਂ ਚਾਹੀਦਾ। ਇਸ ਨੂੰ ਹੋਰ ਤੁਲ ਨਹੀਂ ਦੇਣਾ ਚਾਹੀਦਾ। (The hon. Member Sh. Gurdial Saini should not raise this controversial matter. He was referring to the legal aspect of the matter. He never meant any disrespect to any body. So this matter need not be pursued further.)

**ਸਰਦਾਰ ਗੁਰਮੇਜ ਸਿੰਘ** (ਵੇਰਕਾ; ਐਸ. ਸੀ.) : ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਅਜ ਜੋ ਬਜਟ ਤੇ ਬਹਿਸ ਚਲ ਰਹੀ ਹੈ ਉਸ ਵਿੱਚ ਸਮਾ ਦਿਤਾ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਕੋਲ ਅਰਜ਼ ਕਰਨੀ ਚਾਹੁੰਦਾ ਹੈ ਕਿ ਜਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਸਰਕਾਰ ਸੀ ਉਸ ਵੇਲੇ ਪੰਜਾਬ ਦੇ ਤਮਾਮ ਹਰੀਜਨ ਮੈਂਬਰ ਜੋ ਉਸ ਵੇਲੇ ਕਾਂਗਰਸ ਰੂਲਿੰਗ ਪਾਰਟੀ ਵਿੱਚ ਸਨ, ਉਨ੍ਹਾਂ ਨੇ ਪ੍ਰੋਟੈਸਟ ਕੀਤਾ ਸੀ ਅਤੇ ਵਿਧਾਨ ਸਭਾ ਵਿੱਚ ਇਸ ਲਈ ਵਾਕ ਆਊਟ ਕੀਤਾ ਜੋ ਪਿੰਡਾਂ ਵਿੱਚ ਰੋਜ਼ ਮਰਾਹ ਹਰੀਜਨਾਂ ਔਰ ਜ਼ਿਮੀਂਦਾਰਾਂ ਦਾ ਝਗੜਾ ਹਲ ਨਹੀਂ ਕਰ ਰਹੇ ਸੀ। ਮਸਲਾ ਇਹ ਸੀ ਕਿ ਜੋ ਸਰਕਾਰ ਕੋਲ ਵਾਧੂ ਜ਼ਮੀਨ ਪਈ ਸੀ, ਜਿਸਨੂੰ ਵੇਸਟ ਲੈਂਡ ਕਿਹਾ ਜਾਂਦਾ ਸੀ ਜਾਂ ਉਹ ਜ਼ਮੀਨ ਜਿਹੜੀ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਕੋਲੋਂ ਇਸ ਵਾਸਤੇ ਲਈ ਸੀ ਕਿ ਉਹ ਜ਼ਮੀਨ ਐਵੇਕਿਊ ਲੈਂਡ ਹੈ, ਉਸਨੂੰ ਜ਼ੇਰੇ ਕਾਸ਼ਤ ਕੀਤਾ ਜਾਵੇ। ਪੰਜਾਬ ਦੇ ਹਰੀਜਨਾਂ ਨੇ ਇਹ ਰਿਕੁਐਸਟ ਕੀਤੀ ਸੀ ਕਿ ਉਹ ਜ਼ਮੀਨ ਗ਼ਰੀਬ ਹਰੀਜਨ ਮੁਜ਼ਾਰਿਆਂ ਨੂੰ ਮੁਹੱਈਆ ਕੀਤੀ ਜਾਵੇ ਤਾਕਿ ਉਹ ਕਾਸ਼ਤ ਕਰਕੇ ਰੋਟੀ ਖਾ ਸਕਣ ਕਿਉਂਕਿ ਜੋ ਮੁਜ਼ਾਰਾ ਐਕਟ ਬਣਿਆ ਸੀ ਉਸ ਕਰਕੇ ਜ਼ਿਮੀਂਦਾਰ ਕਾਸ਼ਤ ਕਰਨ ਲਈ ਉਨ੍ਹਾਂ ਨੂੰ ਜ਼ਮੀਨ ਨਹੀਂ ਸਨ ਦਿੰਦੇ,

[ਸਰਦਾਰ ਗੁਰਮੇਜ ਸਿੰਘ]

ਭਾਵੇਂ ਉਹ ਵਿਹਲੀ ਪਈ ਰਹੇ । ਉਹ ਜ਼ਮੀਨ ਸਾਰੀ ਦੀ ਸਾਰੀ ਹਰੀਜਨਾਂ ਨੂੰ ਨੀਲਾਮੀ ਬੇਸਿਜ਼ ਤੇ ਦਿਤੀ ਜਾਵੇ । ਵੇਸਟ ਲੈਂਡ ਜਿੰਨੀ ਵੀ ਹੈ ਇਕ ਕਮੇਟੀ ਮੁਕਰੱਰ ਕਰਕੇ ਹਰੀਜਨਾਂ ਨੂੰ ਅਲਾਟ ਕੀਤੀ ਜਾਵੇ । ਜਿਸ ਵੇਲੇ ਐਜ਼ ਏ ਪ੍ਰੋਟੈਸਟ ਸਾਰੇ ਹਰੀਜਨ ਮੈਂਬਰਾਂ ਨੇ ਵਾਕ ਆਊਟ ਕੀਤਾ ਸੀ ਉਸ ਵੇਲੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਚੀਫ਼ ਮਿਨਿਸਟਰ ਆਊਟ ਆਫ਼ ਸਟੇਸ਼ਨ ਸੀ । ਆਉਣ ਤੇ ਉਨ੍ਹਾਂ ਨੇ ਤਮਾਮ ਹਰੀਜਨਾਂ ਨੂੰ ਸੱਦ ਕੇ ਫ਼ੈਸਲਾ ਕੀਤਾ ਕਿ ਜਿੰਨੀ ਸਰਕਾਰੀ ਜ਼ਮੀਨ ਵੇਸਟ ਲੈਂਡ ਹੈ, ਭਾਵੇਂ ਐਵੈਕਿਊ ਪ੍ਰਾਪਰਟੀ ਹੈ ਉਹ ਸਾਰੀ ਦੀ ਸਾਰੀ ਹਰੀਜਨਾਂ ਨੂੰ ਤਕਸੀਮ ਕੀਤੀ ਜਾਵੇਗੀ । ਐਵੈਕਿਊ ਲੈਂਡ ਨੀਲਾਮੀ ਵਿੱਚ ਮਿਲੇਗੀ ਅਤੇ ਉਸਦੇ ਬਾਅਦ ਜਿਹੜੀ ਵੇਸਟ ਲੈਂਡ ਪਈ ਹੈ ਉਹ ਅਲਾਟਮੈਂਟ ਵਿੱਚ ਮਿਲੇਗੀ ਅਤੇ ਉਸ ਤੋਂ ਮਗਰੋਂ ਉਨ੍ਹਾਂ ਨੇ ਫੈਸਲਾ ਕੀਤਾ ਕਿ ਇਹ ਜੋ ਇਵੈਕਿਊ ਜ਼ਮੀਨ ਹੈ ਇਸ ਦੀ ਬੋਲੀ ਕੇਵਲ ਹਰੀਜਨ ਹੀ ਦੇ ਸਕਦੇ ਹਨ । ਨਾਲ ਹੀ 10 ਸਾਲ ਤਕ ਉਸ ਦੀ ਟ੍ਰਾਂਸਫਰ ਕਿਸੇ ਦੇ ਨਾਮ ਵਿਚ ਨਹੀਂ ਹੋ ਸਕਦੀ । ਇਸ ਫੈਸਲੇ ਤੋਂ ਮਗਰੋਂ ਪਾਕਿਸਤਾਨੀ ਜ਼ਮੀਨ ਮੁਸਲਿਮ ਨਿਕਾਸੀ ਜ਼ਮੀਨ ਦੀ ਨੀਲਾਮੀ ਸ਼ੁਰੂ ਹੋਈ । ਹਜ਼ਾਰਾਂ ਟਬੱਰ ਉਸ ਤੇ ਆਬਾਦ ਹੋਏ ਜਿਨ੍ਹਾਂ ਨੂੰ ਕਿ ਉਹ ਅਲਾਟ ਹੋਈ । ਉਨ੍ਹਾਂ ਲੋਕਾਂ ਨੇ ਉਸ ਕੱਲਰ ਅਤੇ ਬੰਜਰ ਜ਼ਮੀਨ ਨੂੰ ਆਬਾਦ ਕੀਤਾ । ਇਸ ਦੇ ਮਗਰੋਂ ਕਾਂਗਰਸ ਦੀ ਹਕੂਮਤ ਗਈ ਤੇ ਫਰੰਟ ਸਰਕਾਰ ਆਈ । ਉਸਨੇ ਹਰੀਜਨਾਂ ਨੂੰ ਇਹ ਸਰਟੀਫਿਕੇਟ ਦਿਤਾ ਕਿ ਉਸ ਜ਼ਮੀਨ ਦੀ ਨੀਲਾਮੀ ਬੰਦ ਹੋ ਗਈ ।

(ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**चौधरी बलबीर सिंह :** इन्होंने दो तीन बार "पाकिस्तानी ज़मीन" के शब्द इस्तेमाल किये हैं। उस को जगह पर 'मुसलिम निकासी ज़मीन' लिखा जाना चाहिए।

**ਸ਼੍ਰੀ ਸਭਾਪਤੀ :** ਇਹ ਠੀਕ ਕਰ ਲਉ । (This may be corrected.)

**ਸਰਦਾਰ ਗੁਰਮੇਜ ਸਿੰਘ :** ਫਿਰ, ਚੇਅਰਮੈਨ ਸਾਹਿਬ, ਸਰਦਾਰ ਪਰਤਾਪ ਸਿੰਘ ਦੇ ਵਕਤ ਵਿਚ ਹਰੀਜਨਾਂ ਨੇ ਮੰਗ ਕੀਤੀ ਕਿ ਜੋ ਹਰੀਜਨ ਦਸਤਕਾਰੀ ਜਾਣਦੇ ਹਨ ਜਾਂ ਜਿਹੜੇ ਜ਼ਮੀਨ ਮੁਲ ਲੈਣਾ ਚਾਹੁੰਦੇ ਹਨ ਸਰਕਾਰ ਉਨ੍ਹਾਂ ਲਈ ਕੁਝ ਕਰੇ । ਉਸ ਵੇਲੇ ਪੰਜਾਬ ਦੇ ਸਾਰੇ ਲੋਕਾਂ ਨੇ, ਹਰ ਆਦਮੀ ਨੇ ਟੈਕਸ ਦੇ ਕੇ 5 ਕਰੋੜ ਰੁਪਏ ਦਾ ਕਲਿਆਨ ਫੰਡ ਕਾਇਮ ਕੀਤਾ । ਸਰਦਾਰ ਪਰਤਾਪ ਸਿੰਘ ਇਸ ਨੂੰ ਤਕਸੀਮ ਨਾ ਕਰ ਸਕਿਆ । ਉਨ੍ਹਾਂ ਤੋਂ ਮਗਰੋਂ ਜਦੋਂ ਸ਼੍ਰੀ ਰਾਮ ਕ੍ਰਿਸ਼ਨ ਦੀ ਸਰਕਾਰ ਆਈ ਤਾਂ ਹਰੀਜਨ ਅਤੇ ਦੂਜੇ ਮੈਂਬਰਾਂ ਨੇ ਵੀ ਪ੍ਰੋਟੈਸਟ ਕੀਤਾ ਕਿ ਇਹ ਜੋ ਪੰਜ ਕਰੋੜ ਰੁਪਿਆ ਪੰਜਾਬ ਦੇ ਸਾਰੇ ਲੋਕਾਂ ਤੋਂ ਇਕਠਾ ਕੀਤਾ ਗਿਆ ਸੀ ਉਹ ਹਰੀਜਨਾਂ ਦੀ ਭਲਾਈ ਲਈ ਸੀ ਅਤੇ ਫਿਰ ਇਹ ਉਨ੍ਹਾਂ ਦੀ ਭਲਾਈ ਲਈ ਵਰਤਿਆ ਕਿਉਂ ਨਹੀਂ ਜਾਂਦਾ ਉਨ੍ਹਾਂ ਨੂੰ ਦਿਤਾ ਕਿਉਂ ਨਹੀਂ ਜਾਂਦਾ । ਇਸ ਤਰ੍ਹਾਂ ਉਹ ਰੁਪਿਆ ਲੋਕਾਂ ਨੂੰ ਮਿਲਣਾ ਸ਼ੁਰੂ ਹੋਇਆ । ਪਰ ਅਫ਼ਸੋਸ ਦੀ ਗਲ ਹੈ ਕਿ ਅਜ ਦੀ ਸਰਕਾਰ ਨੇ ਜੋ ਥੋੜ੍ਹਾ ਜਿਹਾ ਰੁਪਿਆ ਹਰੀਜਨਾਂ ਦੀ ਭਲਾਈ ਲਈ ਰਖਿਆ ਹੈ ਉਹ ਵੀ ਹਰੀਜਨ ਕਲਿਆਣ ਟੈਕਸ ਵਿਚੋਂ ਕਢਿਆ ਹੈ । ਇਹ ਰੁਪਿਆ ਤਾਂ ਹਰੀਜਨਾਂ ਨੂੰ ਮਿਲਣਾ ਹੀ ਸੀ ਇਸ ਲਈ ਇਨ੍ਹਾਂ ਨੂੰ ਚਾਹੀਦਾ ਸੀ ਕਿ ਅਗਰ ਇਨ੍ਹਾਂ ਹਰੀਜਨਾਂ ਦਾ ਕੁਝ ਖਿਆਲ

ਸੀ ਤਾਂ ਇਹ ਜਨਰਲ ਬਜਟ ਵਿਚੋਂ ਇਹ ਰਕਮ ਕਢਤੇ । (ਤਾੜੀਆਂ) ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਹਰੀਜਨਾਂ ਦੀ ਭਲਾਈ ਦਾ ਸਵਾਲ ਆਉਂਦਾ ਹੈ ਤਾਂ ਇਨ੍ਹਾਂ ਦੇ ਮੂੰਹ ਵਿਚ ਕੁਝ ਹੋਰ ਹੁੰਦਾ ਹੈ ਅਤੇ ਮਨ ਵਿਚ ਕੁਝ ਹੋਰ ਹੁੰਦਾ ਹੈ । ਜ਼ਮੀਨ ਬਾਰੇ ਵੀ ਇਸ ਸਰਕਾਰ ਨੇ ਜੋ ਆਰਡਰਜ਼ ਕੀਤੇ ਹਨ ਉਹ ਇਹ ਹਨ ਕਿ 2 ਏਕੜ ਤਕ ਰਕਬੇ ਦੀ ਓਪਨ ਆਕਸ਼ਨ ਕਰਾਂਗੇ । ਉਸ ਦੇ ਬਾਅਦ ਕੈਂਸਲ ਸ਼ੁਦਾ ਰਕਬੇ ਦੀ ਓਪਨ ਆਕਸ਼ਨ ਕਰਾਂਗੇ । ਇਸ ਦਾ ਮਤਲਬ ਇਹ ਹੋਵੇਗਾ ਕਿ ਇਹ ਜ਼ਮੀਨ ਹਰੀਜਨ ਨਹੀਂ ਲੈ ਸਕਣਗੇ ਦੂਜੇ ਹੀ ਲੈ ਜਾਣਗੇ ਜਿਨ੍ਹਾਂ ਪਾਸ ਪਹਿਲਾਂ ਹੀ ਜ਼ਮੀਨ ਹੈ, ਪੈਸਾ ਹੈ । ਸਾਡੀ ਮੰਗ ਹੈ ਕਿ ਉਹ ਜ਼ਮੀਨ ਸਿਰਫ ਹਰੀਜਨਾਂ ਨੂੰ ਹੀ ਮਿਲਣੀ ਚਾਹੀਦੀ ਹੈ । ਫਿਰ ਜੋ ਇਵੈਕਵੀ ਲੈਂਡ ਹੈ, ਜਿਸ ਦੀ ਰੈਸਟ੍ਰਿਕਟਿਡ ਸੇਲ ਹੋਣੀ ਹੈ, ਉਹ ਹਾਲੇ ਤਾਈਂ ਕਿਉਂ ਜਾਰੀ ਨਹੀਂ ਕੀਤੀ ? ਕਿਉਂਕਿ ਇਹ ਸਰਕਾਰ ਹਰੀਜਨਾਂ ਦੀ ਭਲਾਈ ਨਹੀਂ ਕਰਨਾ ਚਾਹੁੰਦੀ । ਅਗਰ ਇਹ ਚਾਹੁੰਦੀ ਹੁੰਦੀ ਤਾਂ ਕੀ ਇਸ ਵੇਲੇ ਪੰਜਾਬ ਦੀ ਵਜ਼ਾਰਤ ਵਿਚ ਇਕ ਹਰੀਜਨ ਨਾ ਹੁੰਦਾ । (ਤਾੜੀਆਂ)

**ਸ਼੍ਰੀ ਸਭਾਪਤੀ :** ਬਜਟ ਤੇ ਹੀ ਗਲ ਕਰੋ । (ਵਿਘਨ)
(Please speak on the Budget only.) (interruption)

**ਸਰਦਾਰ ਗੁਰਮੇਜ ਸਿੰਘ :** ਮੈਂ ਹਰੀਜਨਾਂ ਦੀ ਭਲਾਈ ਤੇ ਬੋਲ ਰਿਹਾ ਹਾਂ । ਵਜ਼ੀਰਾਂ ਦੀ ਤਨਖਾਹ ਬਜਟ ਵਿਚ ਹੈ ।

**ਸ਼੍ਰੀ ਸਭਾਪਤੀ :** ਵਜ਼ੀਰ ਤਾਂ ਬੈਠਾ ਹੈ, ਹਾਲੇ ਬਣਾਇਆ ਨਹੀਂ (ਹਾਸਾ) (He is sitting in the House but he has not yet been appointed.)

**ਸਰਦਾਰ ਗੁਰਮੇਜ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਸਰਕਾਰ ਹਰੀਜਨਾਂ ਦੀ ਭਲਾਈ ਲਈ ਕੁਝ ਨਹੀਂ ਕਰਨਾ ਚਾਹੁੰਦੀ । ਮੈਂ ਅਰਜ਼ ਕਰਦਾ ਹਾਂ ਕਿ ਤਹਿਸੀਲ ਅਜਨਾਲਾ ਵਿਚ ਸਕੀ ਦੇ ਪਾਰ ਵੀ ਅਤੇ ਉਰਲੇ ਪਾਸੇ ਵੀ ਜਿੰਨੀ ਜ਼ਮੀਨ ਹੈ ਉਸ ਤੇ ਹਰੀਜਨ ਆਬਾਦ ਹਨ, ਕੁਝ ਦੂਜੇ ਵੀ ਹਨ । ਖੇਮ ਕਰਨ ਸੈਕਟਰ ਵਿਚ ਵੀ ਹਰੀਜਨ ਅਤੇ ਕੁਝ ਦੂਜੇ ਲੋਕ ਵੀ ਆਬਾਦ ਹਨ । ਉਨ੍ਹਾਂ ਨੇ ਮੁਸਲਿਮ ਨਿਕਾਸੀ ਜ਼ਮੀਨ ਆਬਾਦ ਕੀਤੀ ਹੈ । ਮੈਂ ਦਸਣਾ ਚਾਹੁੰਦਾ ਹਾਂ ਕਿ ਪਾਕਿਸਤਾਨ ਨਾਲ ਜੰਗ ਦੇ ਦੌਰਾਨ ਜਿਥੇ ਫੌਜ ਦੀਆਂ ਗਡੀਆਂ ਨਹੀਂ ਜਾ ਸਕਦੀਆਂ ਸਨ, ਸਾਮਾਨ ਨਹੀਂ ਸੀ ਪਜਦਾ, ਉਥੇ ਇਸ ਇਲਾਕੇ ਦੇ ਲੋਕਾਂ ਨੇ ਸਾਰਾ ਮਿਲਟਰੀ ਦਾ ਸਾਮਾਨ ਆਪਣੇ ਸਿਰਾਂ ਤੇ ਚੁਕ ਕੇ ਪਹੁੰਚਾਇਆ ਸੀ, ਰੋਟੀਆਂ ਪਹੁੰਚਾਈਆਂ । ਪਿੰਡਾਂ ਵਾਲਿਆਂ ਅਤੇ ਸ਼ਹਿਰਾਂ ਵਾਲਿਆਂ ਨੇ ਹਰ ਚੀਜ਼ ਉਨ੍ਹਾਂ ਨੂੰ ਮੁਹੱਈਆ ਕੀਤੀ । ਇਹ ਜੋ ਬਾਰਡਰ ਤੇ ਲੋਕ ਆਬਾਦ ਹਨ ਉਨ੍ਹਾਂ ਲਈ ਇਸ ਸਰਕਾਰ ਨੂੰ ਕੁਝ ਕਰਨਾ ਚਾਹੀਦਾ ਹੈ । ਦਸ ਮੀਲ ਦੀ ਪੱਟੀ ਵਿਚ ਸਰਕਾਰ ਨੂੰ ਚਾਹੀਦਾ ਸੀ ਕਿ ਸਾਰਾ ਮਾਲੀਆ ਮਾਫ ਕਰਦੀ ਅਤੇ ਹੋਰ ਵੀ ਸਹੂਲਤਾਂ ਦਿੰਦੀ । ਫ਼ੈਸਲਾ ਕਰਦੀ ਕਿ ਉਥੇ ਦੇ ਹਰ ਜ਼ਿਮੀਦਾਰ ਨੂੰ ਘਟ ਰੇਟ ਤੇ ਪਾਣੀ ਅਤੇ ਖਾਦ ਦੇਵੇਗੀ (ਤਾੜੀਆਂ) ਤਾਕਿ ਉਹ ਲੋਕ ਹੌਸਲੇ ਨਾਲ ਬੈਠੇ ਰਹਿਣ । ਅਗਰ ਆਪ ਉਨ੍ਹਾਂ ਨੂੰ ਉਸ ਜ਼ਮੀਨ ਨੂੰ ਆਬਾਦ ਕਰਨ ਲਈ ਸਹੂਲਤਾਂ ਨਾ ਦਿਉਗੇ ਤਾਂ ਉਹ ਕਿਉਂ ਬਾਰਡਰ ਤੇ ਭੁਖੇ ਪਿਆਸੇ ਬੈਠੇ ਰਹਿਣਗੇ । ਉਹ ਪਿਛੇ ਕਿਉਂ ਨਾ ਚਲੇ ਜਾਣ ? ਅਗਰ ਇਸ ਤਰ੍ਹਾਂ ਹੋਇਆ ਤਾਂ ਬਰਡਰ ਖਾਲੀ ਹੋ ਜਾਵੇਗਾ ਅਤੇ ਜੇ ਫਿਰ ਉਸੇ ਤਰ੍ਹਾਂ ਦੇ ਹਾਲਾਤ ਹੋਏ ਤਾਂ ਮਿਲਟਰੀ ਨੂੰ ਸਹਿਯੋਗ ਨਹੀਂ ਮਿਲੇਗਾ । ਅਗਰ ਆਪ ਚਾਹੁੰਦੇ ਹੋ ਕਿ ਬਾਰਡਰ ਆਬਾਦ ਰਹੇ ਤਾਂ ਆਪ ਨੂੰ ਉਥੇ ਦੇ ਛੋਟੇ ਦੁਕਾਨਦਾਰ, ਜ਼ਿਮੀਦਾਰ

[ਸਰਦਾਰ ਗੁਰਮੇਜ ਸਿੰਘ]

ਨੂੰ, ਭਾਵੇਂ ਉਹ ਕਿਸੇ ਵੀ ਕਾਸਟ ਦਾ ਹੋਵੇ, ਸਹੂਲਤਾਂ ਦੇਣੀਆਂ ਪੈਣਗੀਆਂ । ਪਾਣੀ ਦਿਉ ਭਾਵੇਂ ਨਹਿਰਾਂ ਦਾ ਜਾਂ ਟਯੂਬਵੈਲ ਲਾਕੇ । ਬਿਜਲੀ ਸਸਤੀ ਦਿਉ, ਅਤੇ ਦੂਜੇ ਇਲਾਕੇ ਤੋਂ ਉਸ ਇਲਾਕੇ ਨੂੰ ਪ੍ਰੈਫਰੈਂਸ ਦਿਉ । ਅਗਰ ਉਸ ਇਲਾਕੇ ਦਾ ਕੋਈ ਵਸਨੀਕ ਟਯੂਬਵੈਲ ਲਾਉਣ ਲਈ ਬਿਜਲੀ ਦੇ ਕੁਨੈਕਸ਼ਨ ਦੀ ਸਹੂਲਤ ਮੰਗਦਾ ਹੈ ਤਾਂ ਉਸ ਨੂੰ ਇਹ ਇਕ ਮਹੀਨੇ ਵਿਚ ਮਿਲ ਜਾਣੀ ਚਾਹੀਦੀ ਹੈ ।

ਇਸ ਤੋਂ ਅਲਾਵਾ ਮੈਂ ਸਰਕਾਰ ਵਲੋਂ ਪੁਟੀਆ ਗਈਆਂ ਡ੍ਰੇਨਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਇਨ੍ਹਾਂ ਡ੍ਰੇਨਾ ਵਿਚ ਘਾਹ ਬੂਟੇ ਉਗੇ ਹੋਏ ਹਨ । ਉਥੇ ਬਾਰਿਸ ਨਾਲ ਸਿਲਟ ਬੈਠ ਜਾਂਦੀ ਹੈ । ਅਗਰ ਇਨ੍ਹਾਂ ਡ੍ਰੇਨਾਂ ਦੀ ਖੁਦਾਈ ਨਾ ਹੋਵੇ ਤਾਂ ਇਨ੍ਹਾਂ ਡ੍ਰੇਨਾਂ ਦੇ ਪੁਟਨ ਦਾ ਮਕਸਦ ਖਤਮ ਹੋ ਜਾਂਦਾ ਹੈ । ਸਿਲਟ ਨਾਲ ਡ੍ਰੇਨਾਂ ਬੰਦ ਹੋ ਜਾਂਦੀਆਂ ਹਨ, ਇਸ ਨਾਲ ਜ਼ਿਮੀਦਾਰ ਦੀ ਫ਼ਸਲ ਤਬਾਹ ਹੁੰਦੀ ਹੈ ਜਿਵੇਂ ਕਿ ਹੜ੍ਹ ਨਾਲ ਹੁੰਦੀ ਸੀ ਡ੍ਰੇਨਾਂ ਪੁਟਣ ਤੋਂ ਪਹਿਲਾਂ । ਇਸ ਲਈ ਜੋ ਡ੍ਰੇਨਾਂ ਬਣ ਚੁਕੀਆਂ ਹਨ ਉਨ੍ਹਾਂ ਦੀ ਖੁਦਾਈ ਜ਼ਰੂਰ ਹੋਣੀ ਚਾਹੀਦੀ ਹੈ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਮਖਣਵਿੰਡੀ ਡ੍ਰੇਨ ਉਤੇ ਮਖਣਵਿੰਡੀ ਪਿੰਡ ਦੇ ਪਾਸ ਕੋਈ ਪੁਲ ਨਹੀਂ ਹੈ । ਕੁਝ ਜ਼ਿਮੀਦਾਰਾਂ ਦੀ ਅਧੀ ਜ਼ਮੀਨ ਇਸ ਦੇ ਇਕ ਕੰਢੇ ਤੇ ਹੈ ਬਾਕੀ ਦੀ ਦੂਜੇ ਪਾਸੇ । ਸਾਰੇ ਇਲਾਕੇ ਨੂੰ ਬੜੀ ਦਿਕਤ ਹੈ, ਇਥੇ ਪੁਲ ਜ਼ਰੂਰ ਬਨਣਾ ਚਾਹੀਦਾ ਹੈ । ਇਸੇ ਤਰ੍ਹਾਂ ਕਸੂਰ ਡ੍ਰੇਨ ਦਾ ਹਾਲ ਹੈ । ਲਹਿਰਕਾ ਪੱਤਨ, ਸਰਹਾਲੀ ਪੱਤਨ, ਕੈਰੋਂ ਨੰਗਲ ਪੱਤਨ ਤੇ ਜੋ ਔਰਤਾਂ ਜ਼ਮੀਨਾਂ ਤੇ ਰੋਟੀਆਂ ਲੈਕੇ ਜਾਂਦੀਆਂ ਹਨ ਉਨ੍ਹਾਂ ਨੂੰ ਡ੍ਰੇਨਾਂ ਦੇ ਪਾਣੀ ਵਿਚੋਂ ਲੰਘਣਾ ਪੈਂਦਾ ਹੈ ਕਿਉਂਕਿ ਪੁਲ ਨਹੀਂ ਹਨ । ਜਦੋਂ ਬਾਰਿਸ ਆ ਜਾਂਦੀ ਹੈ ਤਾਂ ਨਾਂ ਜ਼ਮੀਦਾਰ ਆਪਣੀ ਜ਼ਮੀਨ ਵਿਚ ਪਹੁੰਚ ਸਕਦਾ ਹੈ ਤੇ ਨਾ ਹੀ ਉਨ੍ਹਾਂ ਨੂੰ ਰੋਟੀ ਪਹੁੰਚ ਸਕਦੀ ਹੈ । ਉਨ੍ਹਾਂ ਲੋਕਾਂ ਨੂੰ ਬੜੀ ਮੁਸ਼ਕਲ ਹੈ ਪੁਲਾਂ ਦੇ ਨਾ ਹੋਣ ਕਰਕੇ । ਫਿਰ ਕੱਥੂ ਨੰਗਲ ਅਤੇ ਮਹਿਤਾ ਰੋਡ ਲਿੰਕ ਹੈ ਇਨ੍ਹਾਂ ਡ੍ਰੇਨਾਂ ਉਪਰ ਪੁਲ ਬਣਾਏ ਜਾਣ । ਜੇਕਰ ਇਸ ਤਰ੍ਹਾਂ ਨਾਂ ਹੋਇਆ ਤਾਂ ਲੋਕਾਂ ਨੂੰ ਬਹੁਤ ਤਕਲੀਫ਼ ਹੋਵੇਗੀ । ਜਿਸ ਵੇਲੇ ਬਾਰਸ਼ਾਂ ਹੋਈਆਂ ਤਾਂ ਆਵਾਜਾਈ ਦੇ ਸਾਧਨ ਕਟ ਹੋ ਜਾਣਗੇ ਅਤੇ ਦਿਕਤ ਪੇਸ਼ ਆਵੇਗੀ ।

ਇਸ ਤੋਂ ਬਾਅਦ ਮੈਂ ਸੜਕਾਂ ਦੇ ਬਾਰੇ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜੋ ਸੜਕ ਅਜਨਾਲਾ ਤੋਂ ਭਿੰਡੀ ਸੈਦਾਂ ਤੇ ਬੁਢੀ ਨਾਲਾ ਆਉਂਦੀ ਹੈ ਤੇ ਪਕੀ ਸੜਕ ਨਾਲ ਮਿਲ ਜਾਂਦੀ ਹੈ ; ਸੱਕੀ ਤੇ ਬੁਢੀ ਨਾਲੇ ਦਾ ਪਾਣੀ ਇਕਠਾ ਰਲ ਕੇ ਮਿਲ ਜਾਂਦਾ ਹੈ ਅਤੇ ਰਾਵੀ ਦੇ ਨਾਲ ਜੁੜ ਜਾਂਦਾ ਹੈ ਜਿਸ ਨਾਲ ਅੰਮ੍ਰਿਤਸਰ ਨਾਲੋਂ ਇਹ ਇਲਾਕਾ ਕਟਿਆ ਜਾਂਦਾ ਹੈ ਜੇਕਰ ਕਿਤੇ ਧੁਸੀ ਟੁਟ ਜਾਵੇ ਤਾਂ ਪਿੰਡਾਂ ਦੇ ਪਿੰਡ ਰੁੜ੍ਹ ਜਾਣਗੇ ਅਤੇ ਉਨ੍ਹਾਂ ਨੂੰ ਬਚਣ ਦਾ ਕੋਈ ਸਾਧਨ ਨਹੀਂ ਰਹੇਗਾ (ਘੰਟੀ) ਸਰਕਾਰ ਨੂੰ ਇਸ ਚੀਜ਼ ਵਲ ਧਿਆਨ ਫੌਰੀ ਤੌਰ ਤੇ ਦੇਣਾ ਚਾਹੀਦਾ ਹੈ ਅਤੇ ਪੁਲ ਬਣਾਉਣੇ ਚਾਹੀਦੇ ਹਨ ਤਾਂ ਕਿ ਸਹੂਲਤਾਂ ਇਸ ਇਲਾਕੇ ਦੇ ਲੋਕਾਂ ਨੂੰ ਮਿਲ ਸਕਣ ।

ਅੰਤ ਵਿਚ ਮੈਂ ਫਿਰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਜੋ ਦਾਅਵਾ ਕਰਦੀ ਹੈ ਕਿ ਹਰੀਜਨਾਂ ਦੀ ਭਲਾਈ ਲਈ ਅਤੇ ਕਿਸਾਨ ਦੀ ਭਲਾਈ ਲਈ ਸਦਾ ਸੋਚਦੀ ਹੈ, ਉਹ ਬਿਲ–

ਕੁਲ ਗਲਤ ਹੈ । ਵਡੇ ਕਿਸਾਨ ਦੀ ਭਲਾਈ ਦਾ ਦਾਅਵਾ ਕਰੇ ਤਾਂ ਤੇ ਮੰਨਿਆਂ ਜਾ ਸਕਦਾ ਹੈ ਪਰ ਗਰੀਬ ਹਰੀਜਨ ਦੀ ਭਲਾਈ ਦਾ ਇਹ ਦਾਅਵਾ ਨਹੀਂ ਕਰ ਸਕਦੀ (ਪ੍ਰਸ਼ੰਸਾ) ਇਹ ਬਜਟ ਜੋ ਪੇਸ਼ ਕੀਤਾ ਗਿਆ ਹੈ ਅਤੇ ਜਿਸ ਬਾਰੇ ਕਿਹਾ ਗਿਆ ਹੈ ਕਿ ਬਹੁਤ ਰਕਮ ਹਰੀਜਨਾਂ ਦੀ ਭਲਾਈ ਲਈ ਰਖੀ ਗਈ ਹੈ ਇਹ ਤਾਂ ਇਹ ਖਿਡੌਣਾ ਹਰੀਜਨਾਂ ਨੂੰ ਦੇ ਦਿਤਾ ਗਿਆ ਹੈ ਕਿ ਉਹ ਖੜਕਾ ਕੇ ਵੇਖੀ ਜਾਣ । ਇਨ੍ਹਾਂ ਸ਼ਬਦਾਂ ਨਾਲ ਮੈਂ, ਚੇਅਰਮੈਨ ਸਾਹਿਬ, ਆਪਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਰਾਜਾ ਸਿੰਘ** (ਮੋਰਿੰਡਾ; ਐਸ. ਸੀ) : ਚੇਅਰਮੈਨ ਸਾਹਿਬ, ਬਜਟ ਤੇ ਵਿਸਥਾਰ ਨਾਲ ਬਹਿਸ ਕਰਨ ਤੋਂ ਪਹਿਲਾਂ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ । ਇਹ ਇਕ ਫ਼ਖਰ ਵਾਲੀ ਗਲ ਹੈ ਕਿ ਜਿਹੜਾ ਬਜਟ ਵਜ਼ੀਰ ਖਜ਼ਾਨਾ ਨੇ 25 ਮਾਰਚ ਨੂੰ ਹਾਊਸ ਦੇ ਸਾਹਮਣੇ ਪੇਸ਼ ਕੀਤਾ ਹੈ ਇਹ ਇਕ ਡੈਮੋਕਰੇਟਿਕ ਬਜਟ ਹੈ । ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਤੋਂ ਪਹਿਲਾਂ ਮੇਰੇ ਅਪੋਜ਼ੀਸ਼ਨ ਵਿਚ ਬੈਠੇ ਕਾਂਗਰਸੀ ਭਰਾਵਾਂ ਨੇ ਗਿਲ ਸਾਹਿਬ ਨੂੰ ਸਪੋਰਟ ਦਿਤੀ ਸੀ ਤੇ ਉਸ ਦੀ ਹਮਾਇਤ ਕਰਦੇ ਸਨ । ਉਨ੍ਹਾਂ ਨੇ ਪਿਛਲੇ ਸਾਲ ਇਸੇ ਸਦਨ ਵਿਚ 2 ਅਰਬ 87 ਕਰੋੜ 70 ਲਖ 93 ਹਜ਼ਾਰ ਦਾ ਬਜਟ 15 ਮਿੰਟਾਂ ਵਿਚ ਹੀ ਪੁਲਿਸ ਦੀ ਮਦਦ ਨਾਲ ਪਾਸ ਕਰ ਦਿਤਾ । ਪੁਲਿਸ ਦੀ ਨਿਗਰਾਨੀ ਹੇਠ ਸਾਹਮਣੇ ਬੈਠੇ ਭਰਾਵਾਂ ਦੀ ਕਿਰਪਾ ਨਾਲ ਪਾਸ ਹੋਇਆ (ਸਰਕਾਰੀ ਬੈਂਚਾਂ ਵਲੋਂ ਸ਼ੇਮ, ਸ਼ੇਮ) ਅਤੇ ਡੈਮੋਕਰੇਟਿਕ ਮੁਲਕਾਂ ਲਈ ਇਨ੍ਹਾਂ ਨੇ ਇਕ ਬਹੁਤ ਕੋਝੀ ਮਿਸਾਲ ਇਸ ਤਰ੍ਹਾਂ ਬਜਟ ਪਾਸ ਕਰਕੇ ਕਾਇਮ ਕੀਤੀ । ਅਜ 20 ਸਾਲ ਬਾਅਦ ਮੁੜ ਕੇ ਸਹੀ ਡੈਮੋਕਰੇਟਿਕ ਤਰੀਕੇ ਦਾ ਬਜਟ ਪੇਸ਼ ਕੀਤਾ ਗਿਆ ਹੈ । ਕਾਂਗਰਸ ਦੀ ਸਰਕਾਰ ਨੇ ਦੇਸ਼ ਦੇ ਲੋਕਾਂ ਨੂੰ ਭੁਲੇਖੇ ਵਿਚ ਰਖਿਆ ਅਤੇ ਉਨ੍ਹਾਂ ਦੀ ਸਿਵਲ ਲਿਬਰਟੀਜ਼ ਤੇ ਛਾਪਾ ਮਾਰਿਆ ਅਤੇ ਭੁਲੇਖੇ ਵਿਚ ਪਾ ਕੇ ਦੋਹਾਂ ਹਥਾਂ ਨਾਲ ਲੁਟਿਆ ਅਤੇ ਗਰੀਬ ਦਾ ਖੂਨ ਚੂਸਿਆ । ਜਿਸ ਗਿਲ ਦੀ ਵਕਾਲਤ ਇਹ ਕਰਦੇ ਰਹੇ, ਗਿਲ ਸਰਕਾਰ ਦੀ ਪਿਠ ਠੋਕੀ ਤੇ ਜਲੂਲ ਗਲਾਂ ਕਰਕੇ ਲੋਕਾਂ ਨੂੰ ਉਲੂ ਬਣਾਉਂਦੇ ਰਹੇ ਤਾਂ ਹੀ ਅਜ ਇਹ ਅਪੋਜ਼ੀਸ਼ਨ ਵਿਚ ਬੈਠੇ ਹਨ । ਮੈਂ ਇਹ ਕਹਾਂਗਾ ਕਿ ਇਹ ਦਸ ਕਰੋੜ 94 ਲਖ ਦੇ ਘਾਟੇ ਦਾ ਬਜਟ ਪੇਸ਼ ਕੀਤਾ ਗਿਆ ਹੈ ਅਤੇ ਸਾਂਝੇ ਫਰੰਟ ਸਰਕਾਰ ਨੇ ਘਾਟੇ ਨੂੰ ਪੂਰਾ ਕਰਨ ਲਈ ਵਿਉਂਤ ਵੀ ਪੇਸ਼ ਕੀਤੀ ਹੈ । ਪਹਿਲੀ ਇਨ੍ਹਾਂ ਨੇ ਇਹ ਵਿਉਂਤ ਦਿਤੀ ਹੈ ਕਿ ਕਈ ਕਿਸਮ ਦੇ ਫਾਲਤੂ ਮਹਿਕਮੇ ਗਿਲ ਸਰਕਾਰ ਨੇ ਅਤੇ ਕਾਂਗ੍ਰਸ ਸਰਕਾਰ ਨੇ ਕਾਇਮ ਕੀਤੇ ਹੋਏ ਸਨ ਉਨ੍ਹਾਂ ਵਿਚ ਕਈ ਅਫਸਰ ਅਤੇ ਹੋਰ ਕਈ ਕਿਸਮ ਦਾ ਅਸਲਾ ਸੀ, ਉਸ ਵਿਚ ਰੀਟਰੈਂਚਮੈਂਟ ਕੀਤੀ ਜਾਵੇਗੀ । ਕੌਣ ਨਹੀਂ ਜਾਣਦਾ ਕਿ ਕਈ ਤਰ੍ਹਾਂ ਤਹਿਸੀਲਦਾਰ, ਕਮਿਸ਼ਨਰ ਕਈ ਕਿਸਮ ਦੇ ਅਤੇ ਹੋਰ ਅਫਸਰ ਲਗਾ ਦਿਤੇ ਗਏ ਅਤੇ ਗਲਤ ਕਿਸਮ ਦੇ ਆਦਮੀ ਲਗਾ ਦਿਤੇ ਗਏ ਆਪਣੇ ਅਲਟੀਰੀਅਰ ਮੋਟਿਵ ਲਈ, ਨਾਜਾਇਜ਼ ਮਕਸਦ ਲਈ । ਆਪਣੇ ਭਾਈ, ਭਤੀਜੇ ਰਿਸ਼ਤੇਦਾਰ ਵਡੀਆਂ ਨੌਕਰੀਆਂ ਤੇ ਲਗਾ ਦਿਤੇ ਜਿਥੇ ਨੌਕਰੀ ਨਹੀਂ ਸੀ ਉਥੇ ਮਹਿਕਮਾ ਹੀ ਨਵਾਂ ਖੋਲ੍ਹ ਦਿਤਾ ਗਿਆ । ਇਨ੍ਹਾਂ ਮਹਿਕਮਿਆਂ ਨੂੰ ਜਾਂਚ ਕਰਨ ਤੋਂ ਬਾਅਦ ਤੋੜ ਕੇ ਬਚਤ ਕੀਤੀ ਜਾਵੇਗੀ । ਵਾਧੂ ਦੀਆਂ ਕਮੇਟੀਆਂ ਤੇ ਨਜਾਇਜ਼ ਅਤੇ ਬੇ ਲੋੜੇ ਅਮਲੇ ਦੀ ਛਾਂਟੀ ਕੀਤੀ ਜਾਏਗੀ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹੋ ਜਿਹੇ ਵਧੂ ਮਹਿਕਮਿਆਂ ਦੀ ਜਾਂਚ ਪੜਤਾਲ ਕਰਕੇ ਤੁਰੰਤ ਕਾਰਵਾਈ ਕਰਨ ਦੀ ਲੋੜ ਹੈ । ਸਾਡਾ ਸੂਬਾ ਗਰੀਬ ਹੈ ਇਸ ਦੇ ਉਪਰੋਂ ਵਾਧੂ ਖਰਚ ਦਾ ਬੋਝ ਘਟਣਾ ਚਾਹੀਦਾ ਹੈ ।

[ਸਰਦਾਰ ਰਾਜਾ ਸਿੰਘ]

ਮੈਂ ਹਰੀਜਨਾਂ ਦੀ ਭਲਾਈ ਚਾਹੁੰਦਾ ਹਾਂ । ਹਰੀਜਨਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ । 20 ਸਾਲ ਕਾਂਗ੍ਰਸ ਦਾ ਰਾਜ ਰਿਹਾ ਅਤੇ ਇਨ੍ਹਾਂ ਨੇ ਵੈਲਫੇਅਰ ਦਾ ਮਹਿਕਮਾ ਬਣਾ ਕੇ ਹਰੀਜਨਾਂ ਨੂੰ ਲੁਟਿਆ । ਹਰੀਜਨਾਂ ਲਈ ਰਖੀ ਜ਼ਮੀਨ ਤੇ ਕਬਜ਼ਾ ਕੀਤਾ । ਬੜੇ ਬੜੇ ਜ਼ਿਮੀਂਦਾਰਾਂ ਨੇ ਹੇਰਾ ਫੇਰੀ ਕਰਕੇ ਜ਼ਮੀਨ ਲੈ ਲਈ ਅਤੇ ਹਰੀਜਨਾਂ ਦੀ ਭਲਾਈ ਲਈ ਕੋਈ ਅਸਲੀ ਕੰਮ ਨਹੀਂ ਕੀਤਾ ਗਿਆ । ਇਹ ਹਰੀਜਨਾਂ ਦੇ ਹਿਤ ਦੀਆਂ ਦਲੀਲਾਂ ਦਿੰਦੇ ਹਨ ਪਰ ਇਨ੍ਹਾਂ ਸਾਹਮਣੇ ਬੈਠੇ ਭਰਾਵਾਂ ਨੇ ਗਰੀਬ ਹਰੀਜਨ ਨੂੰ ਖੂਬ ਚੂਸਿਆ 20 ਸਾਲ ਤਕ ਤਾਕਤ ਇਨ੍ਹਾਂ ਪਾਸ ਰਹੀ ਪਰ ਤਕੜੇ ਹੋ ਕੇ ਕੋਈ ਕਦਮ ਹਰੀਜਨਾਂ ਦੀ ਭਲਾਈ ਦਾ ਨਹੀਂ ਚੁਕਿਆ । ਅਜ ਹਰੀਜਨਾਂ ਦੀ ਹਾਲਤ 20 ਸਾਲ ਬਾਅਦ ਵੀ ਕੀ ਹੈ ਤੁਸੀਂ ਆਪ ਚੇਅਰਮੈਨ ਸਾਹਿਬ, ਦੇਖ ਸਕਦੇ ਹੋ ਕਿ ਕਿਸ ਤਰ੍ਹਾਂ ਇਨ੍ਹਾਂ ਦੇ ਘਰਾਂ ਮੂਹਰੇ ਕਾਨੇ ਦੇ ਦਰਵਾਜ਼ੇ ਨਹੀਂ ਖੜੇ ਕੀਤੇ ਜਾ ਸਕੇ । ਲੀਰਾਂ ਅਤੇ ਪਾਟੀਆਂ ਬੋਰੀਆਂ ਛੂਸ ਦੀਆ ਫਟਕੀਆਂ ਅਜ ਵੀ ਟੰਗੀਆਂ ਹੋਈਆਂ ਦਿਖਾਈ ਦਿੰਦੀਆਂ ਹਨ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਨਾਲ ਧੱਕਾ ਹੋਇਆ ਹੈ ਅਤੇ ਧੱਕਾ ਸਾਹਮਣੇ ਬੈਠੇ ਭਰਾਵਾਂ ਨੇ ਕੀਤਾ ਹੈ । ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਹਰੀਜਨ ਸੁਧਾਰ ਵਲ ਵਿਸ਼ੇਸ਼ ਧਿਆਨ ਦੇਣ ।

ਮੈਂ, ਚੇਅਰਮੈਨ ਸਾਹਿਬ, ਇਕ ਗਲ ਵਿਦਿਆ ਦੇ ਖੇਤਰ ਦੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਤਰੀਕਾ ਹਰੀਜਨਾਂ ਨੂੰ ਤਾਲੀਮ ਦੇਣ ਦਾ ਪੈਪਸੂ ਵਿਚ ਰਾਇਜ ਸੀ ਉਹ ਇਥੇ ਵੀ ਰਾਇਜ ਕੀਤਾ ਜਾਵੇ । ਇਸ ਸਬੰਧ ਵਿਚ ਇਹ ਤਾਂ ਸਾਰਿਆਂ ਨੂੰ ਪਤਾ ਹੈ ਕਿ ਹਰੀਜਨਾਂ ਵਿਚ ਵਿਦਿਆ ਦੀ ਬਹੁਤ ਘਾਟ ਹੈ । ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ । ਮੈਂ ਸੁਝਾਵ ਦੇਵਾਂਗਾ ਕਿ ਪਹਿਲੀ ਤੋਂ ਪੰਜਵੀਂ ਜਮਾਤ ਤਕ ਹਰੀਜਨ ਵਿਦਿਆਰਥੀਆਂ ਨੂੰ 5 ਰੁਪੈ ਮਹੀਨਾ, ਛੇਵੀਂ ਤੋਂ ਅਠਵੀਂ ਤਕ 10 ਰੁਪਏ ਮੈਟ੍ਰਿਕ ਤੇ ਹਾਇਰ ਸੈਕੰਡਰੀ ਕਲਾਸਾਂ ਵਿਚ 15 ਰੁਪੈ ਮਹੀਨਾ ਵਜ਼ੀਫਾ ਦਿਤਾ ਜਾਵੇ । ਇਸੇ ਤਰ੍ਹਾਂ ਬੀ. ਏ. ਲਈ 60 ਰੁਪੈ ਅਤੇ ਐਮ. ਏ. ਲਈ 65 ਰੁਪੈ ਮਹੀਨਾ ਵਜ਼ੀਫਾ ਦਿਤਾ ਜਾਵੇ । ਮੈਂ ਸਮਝਦਾ ਹਾਂ ਕਿ ਹਰੀਜਨ ਭਲਾਈ ਦੇ ਪਖ ਵਿਚ ਇਹ ਇਕ ਬੁਨਿਆਦੀ ਗਲ ਹੈ । ਇਸ ਨਾਲ ਹੀ ਹਰੀਜਨਾਂ ਦਾ ਭਲਾ ਹੋ ਸਕਦਾ ਹੈ।

ਮੈਂ, ਚੇਅਰਮੈਨ ਸਾਹਿਬ, ਇਕ ਗਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਗਰੀਬ ਹਰੀਜਨ ਦੀ ਦਸਤਕਾਰੀ ਕਾਂਗਰਸ ਰਾਜ ਵਿਚ ਖਤਮ ਹੋਈ । ਜੁੱਤੀਆਂ ਬਣਾਨ ਦਾ ਕੰਮ, ਕਪੜਾ ਬੁਣਨ ਦਾ ਕੰਮ ਇਹ ਹਰੀਜਨਾਂ ਪਾਸ ਸੀ ਪਰ ਇਸ ਦੀ ਮਾਰਕਿਟ ਵੈਲਯੂ ਨੂੰ ਇਤਨਾ ਘਟਾ ਦਿਤਾ ਗਿਆ ਕਿ ਇਹ ਦਸਤਕਾਰੀ ਹਰੀਜਨਾਂ ਲਈ ਖਤਮ ਹੋ ਗਈ। ਕਪੜੇ ਦੇ ਕੰਮ ਨੂੰ ਇਨ੍ਹਾਂ ਕਾਂਗ੍ਰਸੀਆਂ ਨੇ ਖਤਮ ਕਰ ਦਿਤਾ । ਖਦਰ ਭੰਡਾਰ ਬਣਾ ਕੇ ਗਰੀਬ ਦੀ ਕਮਾਈ ਨੂੰ ਲੁਟਿਆ । ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਖਦਰ ਭੰਡਾਰ ਨਿਰੀ ਲੁਟ ਦੇ ਅਡੇ ਵਸੇ ਹੋਏ ਹਨ । ਇਨ੍ਹਾਂ ਵਿਚ ਬੜੀਆਂ ਬੇਜ਼ਾਬਤੀਆਂ ਹੁੰਦੀਆਂ ਹਨ । ਮਨਾਪਲੀ ਬਣਾ ਕੇ ਹਰੀਜਨਾਂ ਦੀ ਦਸਤਕਾਰੀ ਨੂੰ ਤਬਾਹ ਕਰ ਦਿਤਾ । ਇਸ ਲਈ ਮੈਂ ਸਰਕਾਰ ਨੂੰ ਸੁਝਾਵ ਦੇਵੇਗਾਂ ਹਾਂ ਕਿ ਠੋਸ ਕਦਮ ਚੁਕੇ ਜਾਣ ਅਤੇ ਕਾਰਪੋਰੇਸ਼ਨਾਂ ਹਰੀਜਨਾਂ ਦੀਆਂ ਬਣਾ ਕੇ ਇਨ੍ਹਾਂ ਦੀ ਦਸਤਕਾਰੀ ਨੂੰ ਮੁੜ ਬਹਾਲ ਕੀਤਾ ਜਾਵੇ । ਧੰਦੇ ਇਨ੍ਹਾਂ ਲਈ ਕਾਇਮ ਕੀਤੇ ਜਾਣ ਤਾਂ ਕਿ ਹਰੀਜਨ ਆਪਣੀ ਗੁਜ਼ਰਾਨ ਕਰ ਸਕਣ ।

ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਮੈਂਬਰ ਨੇ ਜੋ ਕੁਝ ਵੀ ਕਿਹਾ ਹੈ ਉਹ ਤੁਸੀਂ ਐਕਸਪੰਜ ਕਰ ਦਿਉ । (ਵਿਘਨ)

(ਇਸ ਵੇਲੇ ਕਈ ਮਾਨਯੋਗ ਮੈਂਬਰ ਖੜ੍ਹੇ ਹੋ ਗਏ)

**ਸਰਦਾਰ ਬਲਵੰਤ ਸਿੰਘ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੂੰ ਐਵੇਂ ਸ਼ਕ ਪਿਆ ਹੈ। ਮੈਂ ਤਾਂ ਕਿਸੇ ਦੇ ਖਿਲਾਫ ਕੁਝ ਨਹੀਂ ਆਖਿਆ । ਮੈਂ ਤਾਂ ਪੰਜਾਬ ਦੇ ਪਿਛਲੇ ਚੀਫ ਮਨਿਸਟਰ ਵਿਰੁਧ ਪੇਸ਼ ਕੀਤੇ ਗਏ ਮੈਮੋਰੰਡਮ ਦੀ ਗਲ ਕੀਤੀ ਹੈ। (ਵਿਘਨ) (ਸ਼ੋਰ)

(ਇਸ ਵੇਲੇ ਇੰਡਸਟਰੀ ਮਨਿਸਟਰ ਅਤੇ ਕੈਪਟਨ ਰਤਨ ਸਿੰਘ ਪੁਆਇੰਟ ਆਫ ਆਰਡਰ ਤੇ ਖੜ੍ਹੇ ਸਨ) (ਹਾਊਸ ਵਿਚ ਬਹੁਤ ਸ਼ੋਰ ਸੀ ।)

**ਸ਼੍ਰੀ ਸਪੀਕਰ :** ਮਿਹਰਬਾਨੀ ਕਰਕੇ ਬੈਠ ਜਾਉ । ਚੀਫ ਮਨਿਸਟਰ ਉਸ ਮੈਮੋਰੰਡਮ ਦੀ ਕਾਪੀ ਹਾਊਸ ਦੀ ਮੇਜ਼ ਤੇ ਰਖਣਗੇ ਪਰ ਉਸ ਉਤੇ ਹੋਰ ਡਿਸਕਸ਼ਨ ਨਹੀਂ ਹੋਵੇਗੀ । (The hon. Members may please resume their seats. The Chief Minister will lay a copy of the memorandum on the Table of the House. But that will not be discussed further.)

**ਉਦਯੋਗ ਮੰਤਰੀ :** ਸਪੀਕਰ ਸਾਹਿਬ ਆਨਰੇਬਲ ਮੈਂਬਰ ਜੋ ਧਰਮਕੋਟ ਤੋਂ ਆਏ ਹਨ, ਹਰ ਰੋਜ਼, ਹਰ ਗੱਲ ਵਿਚ ਅਜਿਹੀਆਂ ਡੈਰੋਗੇਟਰੀ ਗੱਲਾਂ ਕਰਦੇ ਹਨ । ਮੈਂ ਅਰਜ਼ ਕਰਾਂਗਾ ਕਿ ਹਾਊਸ ਦੇ ਡੈਕੋਰਮ ਨੂੰ ਕਾਇਮ ਰਖਣ ਵਾਸਤੇ ਉਨ੍ਹਾਂ ਨੂੰ ਜੋ ਕੁਝ ਵੀ ਕਿਹਾ ਹੈ, ਉਹ ਐਕਸਪੰਜ ਕਰ ਦੇਣਾ ਚਾਹੀਦਾ ਹੈ । ਨਾਲ ਹੀ ਮੈਂ ਤੁਹਾਨੂੰ ਦਰਖਾਸਤ ਕਰਾਂਗਾ ਕਿ ਤੁਸੀਂ ਮੈਂਬਰ ਸਾਹਿਬ ਨੂੰ ਕਹੋ ਕਿ ਉਹ ਇਹੋ ਜਿਹੇ ਡੈਰੋਗੇਟਰੀ ਰਿਮਾਰਕਸ ਨਾ ਦਿਤਾ ਕਰਨ । ਇਹ ਹਾਊਸ ਦੀ ਡਿਗ-ਨਿਟੀ ਅਤੇ ਡੈਕੋਰਮ ਤੋਂ ਉਲਟ ਹੈ। (ਵਿਘਨ) (ਸ਼ੋਰ)

**ਸਰਦਾਰ ਲਛਮਣ ਸਿੰਘ ਗਿਲ :** ਤੁਸੀਂ ਬੇਸ਼ਕ ਕਹਿੰਦੇ ਰਹੋ। (ਵਿਘਨ) (ਸ਼ੋਰ)

**ਚੌਧਰੀ ਬਲਬੀਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਹਰ ਰੋਜ਼ ਇਨ੍ਹਾਂ ਗੱਲਾਂ ਤੇ ਹਾਊਸ ਦਾ ਟਾਈਮ ਜ਼ਾਇਆ ਹੁੰਦਾ ਹੈ। ਮੈਂ ਤੁਹਾਨੂੰ ਅਰਜ਼ ਕਰਦਾ ਹਾਂ ਕਿ ਤੁਸੀਂ ਇਕ ਦਿਨ ਮੁਕਰੱਰ ਕਰ ਦਿਉ। ਸਰਦਾਰ ਲਛਮਣ ਸਿੰਘ ਗਿਲ, ਜੋ ਚਾਰਜਿਜ਼ ਇਨ੍ਹਾਂ ਤੇ ਲਗਾਂਦੇ ਹਨ, ਉਨ੍ਹਾਂ ਨੂੰ ਇਕ ਦਿਨ ਵਿਚ ਡਿਸਕਸ ਕਰ ਲਿਆ ਜਾਵੇ ਤਾ ਕਿ ਰੋਜ਼ ਰੋਜ਼ ਦਾ ਇਹ ਝਗੜਾ ਖਤਮ ਹੋ ਜਾਵੇ ਅਤੇ ਹਾਊਸ ਦਾ ਟਾਈਮ ਜ਼ਾਇਆ ਨਾ ਹੋਵੇ । (ਵਿਰੋਧੀ ਧਿਰ ਵਲੋਂ ਥੰਪਿੰਗ) (ਸ਼ੋਰ)

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਉ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (The hon. Member may please resume his seat. It is not a point of order.)

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਠੀਕ ਕਹਿ ਰਿਹਾ ਹਾਂ । ਰੋਜ਼ ਰੋਜ਼ ਦਾ ਇਹ ਝਗੜਾ ਖਤਮ ਹੋਣਾ ਚਾਹੀਦਾ ਹੈ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਉ । (The hon. Member may please resume his seat.)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਇਹ ਹੈ ਕਿ ਦੋਨਾਂ ਪਾਸੇ ਦੇ ਮੈਂਬਰ ਸਾਹਿਬਾਨ ਨੂੰ ਆਪਣੇ ਆਪ ਤੇ ਕੰਟ-ਰੋਲ ਕਰਨਾ ਚਾਹੀਦਾ ਹੈ । ਕੋਈ ਪ੍ਰੋਵੋਕੇਸ਼ਨ ਵਾਲੀ ਗੱਲ ਨਹੀਂ ਕਰਨੀ ਚਾਹੀਦੀ । ਪਹਿਲਾਂ ਪ੍ਰੋਵੋਕ ਸਰਦਾਰ ਬਲਵੰਤ ਸਿੰਘ ਨੇ ਕੀਤਾ ਹੈ । (ਸ਼ੋਰ) ਫਿਰ ਸਰਦਾਰ ਲਛਮਣ ਸਿੰਘ ਜੀ ਨੇ ਜੋ ਕਰਤੂਤਾਂ ਆਦਿ ਸ਼ਬਦ ਵਰਤੇ ਹਨ ਉਹ ਠੀਕ ਨਹੀਂ ਹਨ । ਇਸ ਲਈ ਉਹ ਐਕਸਪੰਜ ਹੋਣੇ ਚਾਹੀਦੇ ਹਨ । (ਵਿਘਨ)

(ਇਸ ਵੇਲੇ ਇੰਡਸਟਰੀ ਮਨਿਸਟਰ ਅਤੇ ਸਰਦਾਰ ਲਛਮਣ ਸਿੰਘ ਬੈਠੇ ਬੈਠੇ ਆਪਸ ਵਿਚ ਕੁਝ ਕਹਿ ਸੁਣ ਰਹੇ ਸੀ ।)

**ਸ਼੍ਰੀ ਸਪੀਕਰ :** ਨੋ ਪਲੀਜ਼ । ਆਪੋ ਵਿਚ ਸਿਧੀ ਡਿਸਕਸ਼ਨ ਨਾ ਕਰੋ । (No Please. There should be no direct discussion among the hon. Members.)

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਜਿਥੋਂ ਤਕ ਹਾਊਸ ਦੀ ਪਾਕੀਜ਼ਗੀ ਅਤੇ ਡੈਕੋਰਮ ਦਾ ਸਵਾਲ ਹੈ, ਇਹ ਦਿਨ ਬਦਿਨ ਹੇਠਾਂ ਜਾ ਰਹੇ ਹਨ । ਮੈਂ ਸਮਝਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਅਤੇ ਸਰਦਾਰ ਲਛਮਣ ਸਿੰਘ ਦੋਨੋਂ ਪੂਰੇ ਈਮਾਨਦਾਰ ਹਨ । (ਹਾਸਾ) ਉਨ੍ਹਾਂ ਦੀ ਇਮਾਨਦਾਰੀ ਤੇ ਕਿਸੇ ਨੂੰ ਕੋਈ ਸ਼ਕ ਨਹੀਂ । (ਹਾਸਾ) ਪਰ ਆਪਣੀ ਇਮਾਨਦਾਰੀ ਵਿਚ ਉਹ ਹਾਊਸ ਦੇ ਵਕਤ ਦਾ ਕਿਉਂ ਸਤਿਆਨਾਸ ਕਰਦੇ ਹਨ (ਹਾਸਾ) ਸਪੀਕਰ ਸਾਹਿਬ ਮੈਨੂੰ ਤਾਂ ਇਹ ਸਮਝ ਨਹੀਂ ਆਉਂਦੀ ਕਿ ਈਮਾਨਦਾਰ ਬਣ ਕੇ ਕੋਈ ਇਥੇ ਕਿਸ ਤਰ੍ਹਾਂ ਆ ਸਕਦਾ ਹੈ ? (ਹਾਸਾ)

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਤੁਸੀਂ ਐਕਸਪੰਜ ਕਰਨ ਬਾਰੇ ਹਾਲੇ ਤਕ ਹੁਕਮ ਨਹੀਂ ਕੀਤਾ । ਉਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ । (ਵਿਘਨ)

**चौधरी बलबीर सिंह :** स्पीकर साहिब, पहले भी यह ऐक्सपंज करने का सवाल यहां पैदा हुआ था तो मैं ने यह अर्ज़ किया था कि वह नाजिज़ ऐक्सपंज होने चाहियें जिन की ज़िम्मेदारी कोई न ले या जो शब्द अनपारली-मैंटरी है । अगर मैंबर चार्ज लगा कर उस की ज़िम्मेदारी अपने पर ले लेता है तो वह ऐक्सपंज नहीं होने चाहिएँ ।

**ਸ਼੍ਰੀ ਸਪੀਕਰ :** ਇਸ ਨੂੰ ਐਕਸਪੰਜ ਕਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ । (The question of its expunction does not arise.)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਮੈਨੂੰ ਹੁਕਮ ਕੀਤਾਂ ਹੈ ਕਿ ਮੈਮੋਰੰਡਮ ਦੀ ਕਾਪੀ ਹਾਊਸ ਦੀ ਮੇਜ਼ ਤੇ ਰਖਾਂ । ਪਰ ਇਸ ਵੇਲੇ ਕੋਈ ਕਾਪੀ ਮੇਰੇ ਕੋਲ

ਸਰਕਾਰ ਹੈ ਕਰਾਪ ਇਨਸ਼ੋਰੈਂਸ ਸਕੀਮ ਨੂੰ ਵੀ ਅਪਣਾਇਆ ਹੈ, ਇਹ ਇਕ ਬੜੀ ਚੰਗੀ ਗਲ ਹੈ। ਕਈ ਦਫ਼ਾ ਫਸਲਾਂ ਵਾਟਰ ਲਾਗਿੰਗ ਕਾਰਨ ਤਬਾਹ ਹੋ ਜਾਂਦੀਆਂ ਹਨ। ਹੋਰ ਕਈ ਤਰੀਕਿਆਂ ਦੇ ਨਾਲ ਬਰਬਾਦ ਹੋ ਜਾਂਦੀਆਂ ਹਨ। ਇਹ ਇਕ ਬੜੀ ਮੁਨਾਸਿਬ ਗੱਲ ਹੈ, ਜਿਸ ਰਾਹੀਂ ਕਿਸਾਨ ਦੀ ਇਮਦਾਦ ਕੀਤੀ ਜਾ ਸਕਦੀ ਹੈ।

ਇਸ ਕਰਕੇ, ਚੇਅਰਮੈਨ ਸਾਹਿਬ, ਮੈਂ ਪੰਜਾਬ ਸਰਕਾਰ ਦੀ ਇਸ ਗਲ ਲਈ ਸ਼ਲਾਘਾ ਕਰਦਾ ਹਾਂ ਕਿ ਉਸ ਨੇ ਪੰਜਾਬ ਦੇ 6-7 ਜ਼ਿਲ੍ਹਿਆਂ ਰੋਪੜ, ਹੁਸ਼ਿਆਰਪੁਰ, ਗੁਰਦਾਸਪੁਰ, ਬਠਿੰਡਾ, ਪਟਿਆਲਾ ਅਤੇ ਫਿਰੋਜ਼ਪੁਰ ਦੀ ਪੁਰਾਣੀ ਮੰਗ ਨੂੰ ਪੂਰਾ ਕੀਤਾ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਚੰਗਾ ਹੁੰਦਾ ਜੇ ਇਹ ਮੰਗ 10-20 ਸਾਲ ਇਸ ਤੋਂ ਪਹਿਲਾਂ ਹੀ ਪੂਰੀ ਹੋ ਜਾਂਦੀ ਪਰ ਉਹ ਸਰਕਾਰ ਸਿਰਫ ਲੁਟਣ ਵਿਚ ਹੀ ਲਗੀ ਰਹੀ। (ਸਰਕਾਰੀ ਬੈਂਚਾਂ ਵਲੋਂ ਥੰਪਿੰਗ) (ਸ਼ੋਰ) ਮੈਂ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਦੀ ਸ਼ਲਾਘਾ ਕਰਦਾ ਹਾਂ। ਇਹ ਇਲਾਕੇ ਪਾਣੀ ਦੇ ਇਕ ਇਕ ਕਤਰੇ ਲਈ ਮਰਦੇ ਸਨ। ਮੇਰੇ ਦੋਸਤ ਸੰਤ ਸਾਧੂ ਸਿੰਘ ਜੋ ਕਿ ਅਨੰਦਪੁਰ ਦੇ ਹਲਕੇ ਤੋਂ ਚੁਣ ਕੇ ਆਏ ਹੋਏ ਹਨ ਉਨ੍ਹਾਂ ਨੂੰ ਵੀ ਪਤਾ ਹੈ ਕਿ ਇਸ ਰੋਪੜ ਦੇ ਇਲਾਕੇ ਵਿਚ ਪਾਣੀ ਦੀ ਕਿਤਨੀ ਤੰਗੀ ਹੈ। ਇਸ ਤੰਗੀ ਨੂੰ ਦੂਰ ਕਰਨ ਦਾ ਜੋ ਯਤਨ ਸਰਕਾਰ ਨੇ ਕੀਤਾ ਹੈ ਮੈਂ ਇਸ ਲਈ ਇਸ ਦਾ ਧੰਨਵਾਦ ਕਰਦਾ ਹਾਂ।

ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਕਹਿਣਾ ਚਾਹੁੰਦਾ ਹਾਂ। ਪੰਜਾਬ ਸਟੇਟ ਇੰਡਸਟਰੀਅਲ ਕਾਰਪੋਰੇਸ਼ਨ ਨੇ ਇਕ 3.57 ਲਖ ਰੁਪਏ ਲਗਾ ਕੇ ਰਾਜਪੁਰਾ, ਮੁਹਾਲੀ ਅਤੇ ਢਡਾਰੀ ਵਿਚ ਤਿੰਨ ਫੋਕਲ ਪੁਆਇੰਟਸ ਬਣਾਉਣ ਦੀ ਸਕੀਮ ਬਣਾਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਕੁਰਾਲੀ ਅਤੇ ਮੁਰਿੰਡਾ ਦੇ ਇਲਾਕੇ ਨੂੰ ਵੀ ਇਸ ਵਿਚ ਸ਼ਾਮਲ ਕਰ ਲਿਆ ਜਾਵੇ। ਇਥੇ ਕਾਗਜ਼ ਜਾਂ ਕਾਰਡਬੋਰਡ ਦੇ ਕਾਰਖਾਨੇ ਲਗਾਏ ਜਾਣ। ਇਹ ਉਹ ਇਲਾਕਾ ਹੈ ਜਿਥੇ ਕਿ ਲਖਾਂ ਮਣ ਰਬੜ ਹੁੰਦਾ ਹੈ ਅਤੇ ਉਹ ਕਰਮ ਚੰਦ ਥਾਪਰ ਦੀਆਂ ਮਿਲਾਂ ਵਿਚ ਖਪਦਾ ਹੈ ਇਸ ਲਈ ਇਸ ਇਲਾਕੇ ਵਿਚ ਕਾਗਜ਼ ਜਾਂ ਗੱਤੇ ਦੇ ਕਾਰਖਾਨੇ ਲਾਏ ਜਾਣ ਇਸ ਦੇ ਨਾਲ ਹੀ ਮੁਰਿੰਡਾ ਸ਼ੂਗਰ ਮਿਲ ਵਿਚ ਗੰਨੇ ਦਾ ਛਿਲਕਾ ਬਹੁਤ ਹੁੰਦਾ ਹੈ, ਇਸ ਨਾਲ ਵੀ ਕਾਗਜ਼ ਦਾ ਕਾਰਖਾਨਾ ਲਗਾਉਣ ਵਿਚ ਮਦਦ ਮਿਲ ਸਕਦੀ ਹੈ। ਇਸ ਤਰ੍ਹਾਂ ਇਸ ਇਲਾਕੇ ਦੀ ਮੰਗ ਨੂੰ ਪੂਰਾ ਕਰਨਾ ਚਾਹੀਦਾ ਹੈ।

ਅਖੀਰ ਵਿਚ ਮੈਂ ਇਸ ਬਜਟ ਦੀ ਹਮਾਇਤ ਕਰਦਾ ਹਾਂ ਅਤੇ ਇਸ ਦੀ ਸ਼ਲਾਘਾ ਕਰਦਾ ਹਾਂ। ਮੈਂ ਇਹ ਵੀ ਮੰਗ ਕਰਦਾ ਹਾਂ ਕਿ ਇਨ੍ਹਾਂ ਗਲਾਂ ਵਲ, ਜਿਨ੍ਹਾਂ ਵਲ ਕਿ ਮੈਂ ਧਿਆਨ ਦਿਵਾਇਆ ਹੈ, ਸਰਕਾਰ ਪੂਰਾ ਧਿਆਨ ਦੇਵੇ। (ਤਾੜੀਆਂ)

**ਸ੍ਰੀ ਸਭਾਪਤੀ :** ਹਾਊਸ ਸ਼ਾਮ ਦੇ 2.30 ਤਕ ਐਡਜਰਨ ਕੀਤਾ ਜਾਂਦਾ ਹੈ। (The House stands adjourned till 2.30 p.m.)

1.00 p.m. (The Sabha then adjourned till 2.30 p.m. on Wednesday, the 2nd April, 1969.)

—————

## Appendix to Debate Vol. I–No. 12.

**Dated** 2.4.1969 (**Morning**).

**Call Attention Notices under Rule** 73.

**Serial No.** 137.

**Sardar Kirpal Singh :** To draw the attention of the Government towards an urgent matter of public importance, namely, that a news appearing in the Tribune dated 30.3.1969 about removing four hundred teachers of privately managed schools from service which has created unrest among the public in general and the teachers in particular and may result in agitation. The Government should clarify its position in this regard.

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ) :

ਪੰਜਾਬ ਐਜੂਕੇਸ਼ਨ ਕੋਡ ਦੀ ਧਾਰਾ 232 ਅਨੁਸਾਰ ਪ੍ਰਾਈਵੇਟ ਸਕੂਲਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਦੀ ਸੇਵਾ ਦੀ ਹਿਫ਼ਾਜ਼ਤ ਲਈ ਸੋਧ ਕੀਤੀ ਗਈ ਸੀ। ਜਿੱਥੇ ਵੀ ਕੋਈ ਸ਼ਕਾਇਤ ਕੋਡ ਦੀ ਉਲਘੰਣਾ ਦੀ ਆਉਂਦੀ ਹੈ ਤਾਂ ਮਹਿਕਮਾ ਇੱਕ ਦਮ ਲੋੜੀਂਦੀ ਕਾਰਵਾਈ ਸ਼ੁਰੂ ਕਰ ਦਿੰਦਾ ਹੈ ਤੇ ਐਕਸ਼ਨ ਲੈ ਲੈਂਦਾ ਹੈ।

ਹੁਣ ਸਰਕਾਰ ਨੇ ਇਸ ਸਿਲਸਿਲੇ ਵਿੱਚ ਮਾਨਤਾ ਪ੍ਰਾਪਤ ਏਡਿਡ ਸਕੂਲਾਂ ਵਿੱਚ ਕੰਮ ਕਰ ਰਹੇ ਅਧਿਆਪਕਾਂ ਤੇ ਦੂਜੇ ਸਪੂਰਣਕਾਲੀ ਕਰਮਚਾਰੀਆਂ ਦੀਆਂ ਸੇਵਾਵਾਂ ਸੁਰੱਖਿਅਤ ਕਰਨ ਲਈ 4—7—1969 ਤੋਂ ਆਰਡੀਨੈਂਸ ਜਾਰੀ ਕਰ ਦਿੱਤਾ ਹੈ।

(Serial No. **143**)

**Bhagat Guran Dass Hans :** To draw the attention of the Government towards an urgent matter of the public importance, namely, that according to the decision of the Punjab Government dated the 3rd March, the employees working in the Government Offices for the last one year i.e. 28.2.1969 were to be made regular, but thousands of employees still remain to be made permanent. The Government should state the number of employees whose services have been terminated and the number of representations received telegraphically so far in this connection.

The Chief Minister should make a statement in the House in this connection.

**Sardar Gurnam Singh, (Chief Minister) :**

1. Prior to 1st October, 1966, when the Subordinate Services Selection Board was abolished, the recruitment of posts carrying pay within the range of Rs. 50.00 to 159·00 used to be made through the Board. After its abolition this work was entrusted to the Punjab Public Service Commission and then from November, 1967, to the Departmental Committees. Before, however the Departmental Committees could start functioning after the Re-organisation, the Board was reconstituted in January, 1968. The Board was again abolished on 11th September, 1968 due to its unsatisfactory working.

2. During the period intervening between its revival in January, 1968, and its abolition in September, 1968 the Board could not deal with many categories of posts. The result was that since the abolition of the Board for the first time in October, 1966, a number of persons recruited by the apointing authorities on ad-hoc basis continued in service. To carry on the Government work the appointing authorities, in pursuance of the instructions issued by the Government, continued to make ad-hoc appointments pending the receipt of the recommendations of the Board/Departmental Committees. This was, of course, subject to the condition that such ad-hoc appointments fulfilled the conditions with regard to age, qualifications etc. as prescribed in the relevant Service Rules.

3. Thus, a large number of persons who had been appointed on ad-hoc basis from time to time and were continuing from even dates prior to the Re-organisation of the State of Punjab did not have any opportunity of getting their names recommended by the Board/Departmental Committees on account of the reason that these bodies were not functioning properly and effectively, although at the time of initial recruitment on ad-hoc basis they fulfilled the prescribed qualifications and were thus eligible for appointment in accordance with the relevant Service Rules.

4. Apart from hardship to such persons which would have occurred on account of no fault of theirs, the Government would have lost the benefit of experience and proficiency gained by these officials and the Government work would have thus suffered. It was, therefore, decided that such ad-hoc appointees who were eligible for recruitment initially in accordance with the prescribed qualifications and age under the relevant Service Rules and had put in atleast one year's service on 28-2-1969 (inclusive of notional break, if any) and whose work and conduct had been found satisfactory should be allowed to continue.

5. Punjab Government circular letter dated 3rd March, 1969, only regularises the services of persons who had been appointed on ad-hoc basis and has no bearing on the matter of making them permanant, confirmation of these officials will depend upon their successful completion of the probationary period, availability of permanent vacancies, seniority and fulfilment of the prescribed conditions of service.

6. No information regarding the employees who had been offered appointments on the recomendations of the defunct Subordinate Services Selection Board/Secretariat Committee but whose services were terminated in the wake of regularisation of the services of the ad-hoc appointees is available. It will have to be collected from the Departments and other offices in the field; and time and labour involved in collecting it will not be commensurate with the benefit to be derived therefrom.

(ਅਧੀਨ ਸੇਵਾਵਾਂ ਚੋਣ ਬੋਰਡ ਦੇ ਅਕਤੂਬਰ, 1966 ਨੂੰ ਭੰਗ ਹੋਣ ਤੋਂ ਪਹਿਲਾਂ 50 ਰੁ. ਤੋਂ 159 ਰੁ. ਤਕ ਦੀਆਂ ਨੌਕਰੀਆਂ ਦੀ ਭਰਤੀ ਬੋਰਡ ਦੇ ਰਾਹੀਂ ਕੀਤੀ ਜਾਂਦੀ ਸੀ। ਇਸ ਨੂੰ ਭੰਗ ਕਰਨ ਤੋਂ ਬਾਦ ਇਹ ਕੰਮ ਲੋਕ ਸੇਵਾ ਕਮਿਸ਼ਨ ਨੂੰ ਅਤੇ ਨਵੰਬਰ, 1967 ਤੋਂ ਵਿਭਾਗਕ ਕਮੇਟੀਆਂ ਨੂੰ ਸੌਂਪ ਦਿੱਤਾ ਗਿਆ। ਪੁਨਰਗਠਨ ਤੋਂ ਬਾਅਦ ਇਸ ਤੋਂ ਪਹਿਲੋਂ ਕਿ ਇਹ ਵਿਭਾਗਕ ਕਮੇਟੀਆਂ ਕੋਈ ਕਾਰਵਾਈ ਕਰਦੀਆਂ ਜਨਵਰੀ, 19 8 ਵਿਚ ਬੋਰਡ ਦੁਬਾਰਾ ਬਣਾ ਦਿੱਤਾ ਗਿਆ। ਬੋਰਡ ਨੂੰ 11 ਸਤੰਬਰ, 1968 ਨੂੰ ਨਾ ਤਸਲੀ ਬਖਸ਼ ਕੰਮ ਦੀ ਬਿਨਾ ਤੇ ਫਿਰ ਤੋੜ ਦਿੱਤਾ ਗਿਆ।

2. ਬੋਰਡ ਦੇ ਜਨਵਰੀ, 1963 ਵਿਚ ਦੁਬਾਰਾ ਬਨਣ ਤੇ ਸਤੰਬਰ, 19.8 ਤਕ ਜਦੋਂ ਉਹ ਤੋੜ ਦਿੱਤਾ ਗਿਆ ਸੀ ਉਹ ਇਸ ਦਰਮਿਆਨੀ ਅਰਸੇ ਵਿਚ ਕਈ ਤਰ੍ਹਾਂ ਦੀਆਂ

ਅਸਾਮੀਆਂ ਦੇ ਸਬੰਧੀ ਕਾਰਵਾਈ ਨਾ ਕਰ ਸਕਿਆ। ਇਸ ਦਾ ਨਤੀਜਾ ਇਹ ਹੋਇਆ ਕਿ ਅਕਤੂਬਰ, 1966 ਤੋਂ ਜਦ ਕਿ ਬੋਰਡ ਪਹਿਲੋਂ ਭੰਗ ਕੀਤਾ ਗਿਆ ਸੀ ਨਿਯੁਕਤੀ ਅਧਿਕਾਰੀ ਦੇ ਰਾਹੀਂ ਭਰਤੀ ਕੀਤੇ ਕਈ ਪੁਰਸ਼ ਤਦ-ਅਰਥ ਆਧਾਰ ਤੇ ਹੀ ਲਗੇ ਰਹੇ। ਸਰਕਾਰੀ ਕੰਮ ਕਾਜ ਨੂੰ ਚਲਾਉਣ ਵਾਸਤੇ ਸਰਕਾਰੀ ਹਦਾਇਤਾਂ ਦੇ ਅਨੁਸਾਰ ਵਿਭਾਗਕ ਕਮੇਟੀਆਂ ਅਤੇ ਬੋਰਡ ਦੀਆਂ ਸਿਫ਼ਾਰਸ਼ਾਂ ਆਉਣ ਤਕ ਨਿਯੁਕਤੀ ਅਧਿਕਾਰੀ ਤਦ ਅਰਥ ਆਧਾਰ ਤੇ ਨਿਯੁਕਤੀ ਕਰਦੇ ਰਹੇ। ਇਹ ਭਰਤੀ ਇਸ ਸ਼ਰਤ ਦੇ ਮੁਤਾਬਿਕ ਸੀ ਕਿ ਪ੍ਰੀਖਿਆਰਥੀ ਤਦ ਅਰਥ ਨਿਯੁਕਤੀ ਦੇ ਸਮੇਂ ਉਮਰ ਅਤੇ ਯੋਗਤਾਵਾਂ ਦੀਆਂ ਸ਼ਰਤਾਂ ਨੌਕਰੀ ਦੇ ਸਬੰਧਤ ਰੂਲਾਂ ਦੇ ਅਨੁਸਾਰ ਪੂਰੀਆਂ ਕਰਦੇ ਹਨ।

3. ਇਸ ਪ੍ਰਕਾਰ ਜਿਹੜੇ ਵਿਅਕੱਤੀ ਸਮੇਂ ਤੇ ਐਡਹਾਕ ਰੂਪ ਵਿਚ ਮੁਕੱਰਰ ਕੀਤੇ ਗਏ ਸੀ ਅਤੇ ਪੰਜਾਬ ਰਾਜ ਦੇ ਪੁਨਰਗਠਨ ਤੋਂ ਵੀ ਪਹਿਲਾਂ ਤੋਂ ਕੰਮ ਕਰਦੇ ਚਲੇ ਆ ਰਹੇ ਸੀ, ਉਨ੍ਹਾਂ ਵਿਚੋਂ ਬਹੁਤ ਸਾਰੇ ਕਰਮਚਾਰੀਆਂ ਨੂੰ ਬੋਰਡ/ਮਹਿਕਮਾਨਾ ਕਮੇਟੀਆਂ ਤੋਂ ਆਪਣੇ ਨਾਵਾਂ ਦੀਆਂ ਸਿਫਾਰਸ਼ਾਂ ਕਰਾਉਣ ਦਾ ਮੌਕਾ ਨਾ ਮਿਲ ਸਕਿਆ, ਇਸ ਦਾ ਕਾਰਨ ਇਹ ਸੀ ਕਿ ਇਹ ਬਾਡੀਆਂ ਠੀਕ ਪ੍ਰਕਾਰ ਨਾਲ ਅਤੇ ਪੁਰ ਅਸਰ ਤਰੀਕੇ ਨਾਲ ਕੰਮ ਨਹੀਂ ਸੀ ਕਰ ਰਹੀਆਂ ਹਾਲਾਂ ਕਿ ਐਡਹਾਕ ਰੂਪ ਵਿਚ ਮੁਢਲੀ ਭਰਤੀ ਸਮੇਂ ਉਹ ਨਿਯਤ ਯੋਗਤਾਵਾਂ ਪੂਰੀਆਂ ਕਰਦੇ ਸਨ ਅਤੇ ਇਸ ਪ੍ਰਕਾਰ ਉਹ ਸਬੰਧਤ ਸੇਵਾ ਨਿਯਮਾਂ ਦੇ ਮੁਤਾਬਿਕ ਤਰੱਕੀ ਦੇ ਹੱਕਦਾਰ ਸਨ।

4. ਅਜਿਹੇ ਲੋਕਾਂ ਨੂੰ ਬਿਨਾਂ ਉਨ੍ਹਾਂ ਦੇ ਕਸੂਰ ਦੇ ਜਿਹੜੀ ਤਕਲੀਫ ਹੋਣੀ ਸੀ ਉਸ ਤੋਂ ਛੁਟ ਜਿਹੜੀ ਨਿਪੁੰਨਤਾ ਅਤੇ ਤਜਰਬਾ ਉਨ੍ਹਾਂ ਨੇ ਪ੍ਰਾਪਤ ਕੀਤਾ ਸੀ ਉਸ ਤੋਂ ਸਰਕਾਰ ਲਾਭ ਨਾ ਉਠਾ ਸਕਦੀ ਅਤੇ ਇਸ ਪ੍ਰਕਾਰ ਸਰਕਾਰ ਦੇ ਕੰਮ ਨੂੰ ਨੁਕਸਾਨ ਪਹੁੰਚਦਾ। ਇਸ ਲਈ ਇਹ ਫੈਸਲਾ ਕੀਤਾ ਗਿਆ ਕਿ ਐਡਹਾਕ ਰੂਪ ਵਿਚ ਲਾਏ ਗਏ ਅਜਿਹੇ ਕਰਮਚਾਰੀਆਂ ਜਿਹੜੇ ਕਿ ਮੁਢ ਤੋਂ ਸਬੰਧਤ ਨਿਯਮਾਂ ਅਧੀਨ ਉਮਰ ਅਤੇ ਨਿਯਤ ਯੋਗਤਾਵਾਂ ਦੇ ਮੁਤਾਬਿਕ ਭਰਤੀ ਦੇ ਯੋਗ ਸਨ ਅਤੇ 28. 2. 1969 (ਸਣੇ ਨੌਸ਼ਨਲ ਬਰੇਕ ਦੇ ਜੇ ਕੋਈ ਹੋਵੇ) ਨੂੰ ਘੱਟ ਤੋਂ ਘੱਟ ਇਕ ਸਾਲ ਦੀ ਨੌਕਰੀ ਕਰ ਲਈ ਸੀ ਅਤੇ ਜਿਨ੍ਹਾਂ ਦਾ ਕੰਮ ਅਤੇ ਵਿਹਾਰ ਤਸੱਲੀਬਖ਼ਸ ਪਾਇਆ ਗਿਆ ਹੋਵੇ, ਅਜਿਹੇ ਕਰਮਚਾਰੀਆਂ ਨੂੰ ਲਗੇ ਰਹਿਣ ਦੀ ਇਜਾਜ਼ਤ ਦੇ ਦਿੱਤੀ ਜਾਵੇ।

5. ਪੰਜਾਬ ਸਰਕਾਰ ਦੀ ਗਸ਼ਤੀ ਚਿੱਠੀ ਦੇ ਰਾਹੀਂ ਕੇਵਲ ਤਦ ਅਰਥ ਆਧਾਰ ਤੇ ਲੱਗੇ ਮੁਲਾਜ਼ਮਾਂ ਦੀ ਨੌਕਰੀ ਨੂੰ ਨਿਯਮਤ ਕਰਨ ਸਬੰਧੀ ਹਦਾਇਤਾਂ ਹਨ। ਇਸ ਦਾ ਨੌਕਰੀ ਤੇ ਪੱਕਿਆਂ ਕਰਨ ਨਾਲੋਂ ਕੋਈ ਸਬੰਧ ਨਹੀਂ ਹੈ ਮੁਲਾਜ਼ਮਾਂ ਨੂੰ ਪੱਕਿਆਂ ਕਰਨਾ ਇਨ੍ਹਾਂ ਗੱਲਾਂ ਤੇ ਨਿਰਭਰ ਹੁੰਦਾ ਹੈ ਜਿਵੇਂ ਕਿ ਪ੍ਰੋਬੇਸ਼ਨਰੀ ਪੀਰੀਅਡ ਨੂੰ ਸਫਲਤਾ ਨਾਲ ਨਿਭਾਏ ਜਾਣਾ, ਪੱਕੀਆਂ ਅਸਾਮੀਆਂ ਦਾ ਹੋਂਦ ਵਿਚ ਹੋਣਾ, ਮੁਲਾਜ਼ਮਾਂ ਦੀ ਸੀਨੀਅਰਤਾ ਅਤੇ ਨੌਕਰੀ ਦੀਆਂ ਸ਼ਰਤਾਂ ਪੂਰੀ ਕਰਨਾ ਆਦਿ।

6 ਉਨ੍ਹਾਂ ਮੁਲਾਜ਼ਮਾਂ ਦੀ ਜਿਨ੍ਹਾਂ ਨੂੰ ਅਧੀਨ ਸੇਵਾਵਾਂ ਬੋਰਡ/ਡਕੱਤਰੇਤ ਕਮੇਟੀ ਦੀਆਂ ਸਿਫਾਰਸ਼ਾਂ ਨਾਲ ਨਿਯੁਕਤ ਕੀਤਾ ਗਿਆ ਸੀ ਪਰ ਉਨ੍ਹਾਂ ਨੂੰ ਹੁਣ ਨੌਕਰੀ ਤੋਂ ਕਢ ਦਿੱਤਾ ਗਿਆ ਹੈ ਕਿਉਂਕਿ ਹੁਣ ਤਦ ਅਰਥ ਆਧਾਰ ਤੇ ਲਗੇ ਮੁਲਾਜ਼ਮਾਂ ਨੂੰ ਨਿਯਮਤ ਕਰਨਾ ਹੈ ਦੀ ਸੂਚਨਾ ਹਾਲ ਦੀ ਘੜੀ ਸਰਕਾਰ ਪਾਸ ਨਹੀਂ ਹੈ। ਇਹ ਵਿਭਾਗਾਂ ਅਤੇ ਦੂਸਰੇ ਦਫਤਰਾਂ ਤੋਂ ਇਕਠੀ ਕਰਨੀ ਪਵੇਗੀ ਇਸ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪ੍ਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ।)

13
Sl

# PUNJAB VIDHAN SABHA

## DEBATES

2nd April, 1969
(Afternoon Sitting)

Vol. I—No. 13

## OFFICIAL REPORT

CONTENTS

Wednesday, the 2nd April, 1969



Punjab Vidhan Sabha Secretariat, Chandigarh.
Price : Rs. 2.15

# ERRATA
To
PUNJAB VIDHAN SABHA DEBATE
DATED 2ND APRIL, 1969
(Afternoon Sitting)
VOL. 1—NO. 13

| Read | For | Page | Line |
|---|---|---|---|
| ਫਸਾਦ | ਬਸਾਦ | (13)3 | 6 |
| ਅੱਛਾ | ਪਿਛਾ | (13)4 | 13 |
| ਮਿਲਦੇ | ਸਿਲਦੇ | (13)4 | 13th from below |
| ਪੁਲੀਟੀਕਲ | ਪੁਲੀਟੀਕ | (13)9 | 8th from below |
| which | wich | (13)9 | 6th from below |
| still | stic | (13)9 | 5th from below |
| ਇਕੌਨੋਮੀ | ਕਿਕੌਨੋਮੀ | (13)10 | 9 |
| ਡਿਸਟ੍ਰਿਕਟਸ | ਜਿਸਟ੍ਰਿਕਟਹ | (13)10 | 20 |
| ਮਾਸਟਰ ਜੀ | ਮਾਰਟਰ ਜੀ | (13)16 | 7th from below |
| ਕਮਿਸ਼ਨ | ਕਨਿਮਸ਼ਨ | (13)47 | 2 |
| ਭਜਿਆ | ਭੇਜਿਆ | (13)53 | 14th from below |

## PUNJAB VIDHAN SABHA

Wednesday, the 2nd April, 1969

*The Sabha met in the Hall of the Vidhan Bhavan, Sector 1, Chandigarh at 2 30 p. m. of the Clock. Mr. Speaker (Sardar Darbara Singh) in the Chair.*

---

### GENERAL DISCUSSION ON THE BUDGET FOR 1969-70 (*Resumption*).

**Mr. Speaker :** Master Gurbanta Singh.

**ਸਰਦਾਰ ਸੰਤੋਖ ਸਿੰਘ ਰੰਧਾਵਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮਨਿਸਟਰ ਕੋਈ ਨਹੀਂ ਹੈ।

**ਸ਼੍ਰੀ ਸਪੀਕਰ :** ਬੁਲਾ ਦਿੰਦੇ ਹਾਂ। ਬੋਲੋ ਮਾਸਟਰ ਜੀ (They are being called. The hon. Member, Sardar Gurbanta Singh may please start his speech.)

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ.) **:** ਜਿੰਨਾ ਚਿਰ ਕੋਈ ਮਨਿਸਟਰ ਹਾਊਸ ਵਿਚ ਨਾ ਬੈਠੇ ਬੋਲਣ ਦਾ ਸਵਾਦ ਨਹੀਂ ਆਉਂਦਾ। ਸਪੀਕਰ ਸਾਹਿਬ, ਅੱਜ ਬਜਟ ਤੇ ਡਿਸਕਸ਼ਨ ਹੋ ਰਹੀ ਹੈ। ਮੇਰੇ ਦੋਸਤਾਂ ਨੇ ਬੜੀਆਂ ਗੱਲਾਂ ਕਹੀਆਂ। ਸਾਹਮਣੇ ਬੈਠੇ ਹੋਏ ਦੋਸਤਾਂ ਨੇ ਵੀ ਗੱਲਾਂ ਕੀਤੀਆਂ। ਮੈਂ ਅਰਜ਼ ਕਰਾਂ ਕਿ ਇਕ ਮਿਸਾਲ ਮਸ਼ਹੂਰ ਹੈ ਕੋਈ ਮੁੰਡਾ ਆਪਣੀ ਮਾਂ ਨੂੰ ਕਹਿਣ ਲਗਾ ਕਿ ਮਾਂ ਜੇ ਮੈਂ ਥਾਣੇਦਾਰ ਬਣਾ ਤਾਂ ਪਹਿਲਾਂ ਤੈਨੂੰ ਠੀਕ ਕਰਾਂ। ਸਾਡੇ ਚੀਫ਼ ਮਨਿਸਟਰ ਸਾਹਿਬ ਪਿੰਡ ਦੇ ਰਹਿਣ ਵਾਲੇ ਹਨ। ਚੀਫ਼ ਮਨਿਸਟਰ ਬਣਦਿਆਂ ਹੀ ਜਿਹੜੀ ਇਨ੍ਹਾਂ ਨੇ ਗਲ ਕੀਤੀ ਉਹ ਬਿਲਕੁਲ ਪਿੰਡ ਦੀ ਅਬਾਦੀ ਦੇ ਹਿਤਾਂ ਦੇ ਉਲਟ ਕੀਤੀ। ਇਨ੍ਹਾਂ ਨੇ ਕਿਹਾ ਕਿ ਪੰਚਾਇਤ ਰਾਜ ਖਤਮ ਕਰ ਦਿਤਾ ਜਾਵੇਗਾ। ਭਾਵੇਂ ਪੰਚਾਇਤੀ ਰਾਜ ਦੇ ਕੁਝ ਅੰਗ ਇਹ ਖਤਮ ਕਰਨਾ ਚਾਹੁੰਦੇ ਹਨ। ਸਪੀਕਰ ਸਾਹਿਬ, ਇਹ ਪੰਚਾਇਤ ਰਾਜ ਬੜੀ ਮਿਹਨਤ ਨਾਲ ਬੜੇ ਤਰਲਿਆਂ ਨਾਲ ਬਣਿਆ ਸੀ। ਪੰਜਾਬ ਅਸੈਂਬਲੀ ਦੇ ਬਹੁਤ ਸਾਰੇ ਮੈਂਬਰ ਸਾਰੇ ਹਿੰਦੁਸਤਾਨ ਦਾ ਚੱਕਰ ਲਗਾ ਕੇ ਆਏ ਹਨ। ਸਾਰੇ ਹਿੰਦੁਸਤਾਨ ਦੇ ਸੂਬਿਆਂ ਨੇ ਇਹ ਬਿਲ ਬਣਾਏ ਹੋਏ ਹਨ, ਪੰਚਾਇਤ ਰਾਜ ਐਕਟ ਬਣਇਆ ਹੋਇਆ ਹੈ। ਸਾਰੀਆਂ ਅੱਛੀਆਂ ਅੱਛੀਆਂ ਪ੍ਰੋਵੀਜ਼ਨਾਂ ਪੰਚਾਇਤ ਰਾਜ ਵਿਚ ਰਖੀਆਂ ਹੋਈਆਂ ਹਨ। ਕਿਹਾ ਜਾਂਦਾ ਹੈ ਕਿ ਪੰਚਾਇਤ ਰਾਜ ਵਿਚ ਪਾਰਟੀਬਾਜ਼ੀ ਹੈ ਪਾਰਟੀ ਬਾਜ਼ੀ ਤਾਂ ਪੰਜਾਬ ਨੂੰ ਵਿਰਸੇ ਵਿਚ ਮਿਲੀ ਹੋਈ ਹੈ। ਸਪੀਕਰ ਸਾਹਿਬ, ਤੁਸੀਂ ਤਾਂ ਆਪ ਪੰਚਾਇਤਾਂ ਵਿਚੋਂ ਆਏ ਹੋਏ ਹੋ। ਪੰਚਾਇਤ ਸੰਮਤੀ ਦੇ ਚੇਅਰਮੈਨ ਰਹੇ ਹੋ, ਕਿੰਨਾ ਕੰਮ ਕੀਤਾ ਇਨ੍ਹਾਂ ਪੰਚਾਇਤਾਂ ਨੇ। ਜ਼ਿਲ੍ਹਾ ਪਰੀਸ਼ਦਾਂ ਨੂੰ ਅਸੀਂ ਘਟ ਤਾਕਤ ਦਿਤੀ ਹੋਈ ਸੀ ਲੇਕਿਨ ਪੰਚਾਇਤਾਂ ਅਤੇ ਪੰਚਾਇਤ

[ਸਰਦਾਰ ਗੁਰਬੰਤਾ ਸਿੰਘ]

ਸੰਮਿਤੀਆਂ ਨੂੰ ਤਾਕਤ ਦਿਤੀ ਹੋਈ ਸੀ। ਉਨ੍ਹਾਂ ਨੇ ਕਿੰਨਾ ਕੰਮ ਕੀਤਾ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਪੀਕਰ ਸਾਹਿਬ, ਇਨ੍ਹਾਂ ਪੰਚਾਇਤਾਂ ਜਾਂ ਪੰਚਾਇਤ ਸੰਮਿਤੀਆਂ ਵਿਚ ਜੋ ਪਾਰਟੀਬਾਜ਼ੀ ਹੈ ਉਹ ਉਤੋਂ ਕਰੀਏਟ ਕੀਤੀ ਗਈ ਹੈ। ਉਨ੍ਹਾਂ ਨੂੰ ਉਪਰੋਂ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਸਪੀਕਰ ਸਾਹਿਬ, ਪਾਰਟੀਸ਼ਨ ਤੋਂ ਪਹਿਲਾਂ ਵੀ ਅਤੇ ਮਗਰੋਂ ਵੀ ਡਿਸਟ੍ਰਿਕਟ ਬੋਰਡ ਰਹੇ ਹਨ ਮੈਂ ਜਲੰਧਰ ਦੇ ਡਿਸਟ੍ਰਿਕਟ ਬੋਰਡ ਦਾ 20 ਸਾਲ ਮੈਂਬਰ ਰਿਹਾ। ਪੰਚਾਇਤ ਵਿਚ ਵੀ ਮੈਂ ਸਰਪੰਚ ਰਿਹਾ 4 ਸਾਲ। ਲੇਕਿਨ ਮੈਂ ਫ਼ਖਰ ਨਾਲ ਕਹਿੰਦਾ ਹਾਂ ਸਪੀਕਰ ਸਾਹਿਬ, ਕਿ ਹੁਣ ਦੀਆਂ ਪੰਚਾਇਤ ਸੰਮਿਤੀਆਂ ਉਸ ਵੇਲੇ ਦੇ ਡਿਸਟ੍ਰਿਕਟ ਬੋਰਡਾਂ ਨਾਲੋਂ ਕਿਤੇ ਚੰਗਾ ਕੰਮ ਕਰਦੀਆਂ ਹਨ।

ਕਰੈਸ਼ ਪਰੋਗਰਾਮ ਪਹਿਲਾਂ ਸਰਕਾਰ ਨੇ ਸ਼ੁਰੂ ਕੀਤਾ, ਤਾਂ ਕਿਸ ਉਤਸ਼ਾਹ ਨਾਲ ਪਿੰਡਾਂ ਦੇ ਲੋਕਾਂ ਨੇ ਸੜਕਾਂ ਤੇ ਮਿੱਟੀ ਪਾ ਕੇ ਸੜਕਾਂ ਕੰਪਲੀਟ ਕੀਤੀਆਂ। ਪੰਚਾਇਤਾਂ ਨੇ ਪਿੰਡਾਂ ਦੇ ਨਕਸ਼ੇ ਬਦਲ ਦਿਤੇ ਹਨ। ਇਹ ਠੀਕ ਹੈ ਕਿ ਸਾਰੇ ਸੰਮਿਤੀਆਂ ਦੇ ਮੈਂਬਰ ਚੰਗੇ ਨਹੀਂ ਹੁੰਦੇ। ਪਰ ਚੀਫ ਮਿਨਿਸਟਰ ਸਾਹਿਬ ਨੇ ਇਹ ਕਹਿ ਕੇ ਕਿ ਪੰਚਾਇਤੀ ਰਾਜ ਖਤਮ ਕਰ ਦਿਆਂਗੇ, ਉਨ੍ਹਾਂ ਨੇ ਪਿੰਡ ਦੀ ਸਿਆਸਤ ਅਤੇ ਪਿੰਡ ਦੀ ਸਿਆਸੀ ਜ਼ਿੰਦਗੀ ਤੇ ਕੁਲਹਾੜਾ ਮਾਰਿਆ ਹੈ। ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ਸੀ। ਮੈਂ ਸਮਝਦਾ ਹਾਂ ਕਿ ਉਹ ਪਿੰਡ ਦੇ ਰਹਿਣ ਵਾਲੇ ਹਨ, ਉਥੋਂ ਉਹ ਲਾਇਲਪੁਰ ਆ ਗਏ ਫੇਰ ਚੰਡੀਗੜ੍ਹ ਆ ਗਏ। ਇਸ ਤਰ੍ਹਾਂ ਨਾਲ ਉਨ੍ਹਾਂ ਦਾ ਮਾਹੌਲ ਇਸ ਤਰ੍ਹਾਂ ਦਾ ਬਣ ਗਿਆ ਹੈ ਕਿ ਪਿੰਡ ਵਾਲਿਆਂ ਨਾਲ ਉਨ੍ਹਾਂ ਦੀ ਹਮਦਰਦੀ ਨਹੀਂ ਰਹੀ। ਜਿਹੜੇ ਪਿੰਡ ਦੇ ਕਿਸਾਨ ਨੇ, ਪਿੰਡ ਦੇ ਜ਼ਿਮੀਂਦਾਰ ਨੇ, ਜੇ ਬਜਟ ਦੇਖੀਏ ਤਾਂ ਸਵਾਏ ਝੂਠੇ ਲਾਰਿਆਂ ਦੇ ਉਥੇ ਉਨ੍ਹਾਂ ਲਈ ਕੁਛ ਨਹੀਂ ਰਖਿਆ।

ਮੈਂ ਅਰਜ਼ ਕਰ ਰਿਹਾ ਸੀ ਕਿ ਕਲ੍ਹ ਇਥੇ ਜ਼ਿਕਰ ਹੋਇਆ ਫ਼ਿਰੋਜ਼ਪੁਰ ਜੇਲ੍ਹ ਦਾ, ਲੇਕਿਨ ਮੈਨੂੰ ਦੁਖ ਮਹਿਸੂਸ ਹੁੰਦਾ ਹੈ ਕਿ ਇਤਨਾ ਜ਼ੁਲਮ ਤਾਂ ਅੰਗਰੇਜ਼ੀ ਰਾਜ ਵਿਚ ਵੀ ਨਹੀਂ ਹੋਇਆ। ਸ਼ਹੀਦ ਭਗਤ ਸਿੰਘ ਜੀ ਦਾ ਵੀ ਅੰਗਰੇਜ਼ੀ ਰਾਜ ਵੇਲੇ ਜੇਲ੍ਹ ਵਿਚੋਂ ਬਾਹਰ ਲਿਜਾ ਕੇ ਸੰਸਕਾਰ ਕੀਤਾ ਸੀ। ਪਰ ਇਥੇ ਸੱਤ ਆਦਮੀ ਮਾਰੇ ਗਏ ਅਤੇ ਉਨ੍ਹਾਂ ਦਾ ਜੇਲ੍ਹ ਵਿਚ ਹੀ ਸੰਸਕਾਰ ਕਰ ਦਿਤਾ ਗਿਆ। ਮੈਨੂੰ ਤਾਂ ਸ਼ੱਕ ਪੈਂਦਾ ਹੈ ਕਿ ਗ਼ੈਰ ਸਰਕਾਰੀ ਆਦਮੀ ਜੇਲ੍ਹ ਵਿਚ ਸਮਝੌਤਾ ਕਰਾਉਣ ਗਏ ਉਨ੍ਹਾਂ ਨੇ ਆਪ ਕਹਿ ਕੇ ਉਨ੍ਹਾਂ ਨੂੰ ਜੇਲ੍ਹ ਦੇ ਅੰਦਰ ਹੀ ਮਰਵਾ ਦਿਤਾ ਅਤੇ ਸੰਸਕਾਰ ਵੀ ਜੇਲ੍ਹ ਦੇ ਅੰਦਰ ਹੀ ਹੋ ਗਿਆ ਕਿ ਕਿਤੇ ਕੋਈ ਭੇਦ ਨਾ ਖੁਲ੍ਹ ਜਾਏ। ਭਾਵੇਂ ਜੇਲ੍ਹ ਮੈਨੂਅਲ ਅਨੁਸਾਰ ਹੀ ਹੋਵੇ ਪਰ ਫੇਰ ਵੀ ਲਾਸ਼ਾਂ ਉਨ੍ਹਾਂ ਦੇ ਵਾਰਸਾਂ ਦੇ ਸਪੁਰਦ ਕਰਨੀਆਂ ਚਾਹੀਦੀਆਂ ਸਨ। ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਮਿਸ਼ਨਰ ਇਸ ਮਾਮਲੇ ਦੀ ਇਨਕੁਆਇਰੀ ਕਰੇਗਾ। ਇਸ ਦੀ ਇਨਕੁਆਇਰੀ ਜੂਡੀਸ਼ਲੀ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਇਥੇ ਜ਼ਿਕਰ ਹੋਇਆ, ਤੁਸੀਂ ਇਥੇ ਕੁਰਸੀ ਤੇ ਨਹੀਂ ਸੀ ਬੈਠੇ ਹੋਏ। ਇਨ੍ਹਾਂ ਨੇ ਕਿਹਾ ਕਿ ਅਸੀਂ ਹਿੰਦੂ ਸਿੱਖ ਦਾ ਫ਼ਸਾਦ ਕਰਾਉਣ ਵਾਲੇ ਹਾਂ। ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਸਾਡੀ ਔਰਗੇਨਾਈਜ਼ੇਸ਼ਨ ਐਸੀ ਹੈ ਕਿ ਇਸ ਵਿਚ ਕੋਈ ਵਿਤਕਰਾ ਨਹੀਂ ਨਾ ਹਿੰਦੂ ਸਿਖ ਦਾ, ਨਾ ਮੁਸਲਮਾਨ ਅਤੇ ਨਾ ਹੀ ਇਸਾਈ ਦਾ। ਅਸੀਂ ਸਭ ਇਕੱਠੇ ਹੋਕੇ ਚਲਦੇ ਰਹੇ। ਪੰਜਾਬੀ ਸੂਬਾ ਬਣਿਆ, ਕਿਸ ਤਰ੍ਹਾਂ ਜਲੰਧਰ ਵਿਚ ਸਿਖਾਂ ਦੀਆਂ ਦੁਕਾਨਾਂ ਜਲਾਈਆਂ ਗਈਆਂ। ਉਹ ਬੈਠੇ ਹਨ ਫ਼ਸਾਦ ਕਰਾਉਣ ਵਾਲੇ।

**ਸ਼੍ਰੀ ਮਨਮੋਹਨ ਕਾਲੀਆ :** ਇਹ ਡਾਇਰੈਕਟ ਹਿਟ ਕਰ ਰਹੇ ਹਨ। ਮੈਂ ਕਹਿੰਦਾ ਹਾਂ ਕਿ ਇਹ ਆਪ ਅੱਗਾਂ ਲਾਉਣ ਵਾਲੇ ਸਨ। ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ।

**Mr. Speaker :** Mr. Kalia, please take your seat.

**ਸਰਦਾਰ ਗੁਰਬੰਤਾ ਸਿੰਘ :** ਤਿੰਨ ਆਦਮੀਆਂ ਨੂੰ ਜ਼ਿੰਦਿਆਂ ਜਲਾ ਦਿਤਾ ਗਿਆ (ਸ਼ੋਰ) ਜਲੰਧਰ ਸ਼ਹਿਰ ਵਿਚ ਚੁਣ ਚੁਣ ਕੇ ਦੁਕਾਨਾਂ ਨੂੰ ਅੱਗਾਂ ਲਾਈਆਂ ਗਈਆਂ। ਇਹ ਆਪ ਹੀ ਹਨ ਪਿਟੱਣ ਵਾਲੇ, ਆਪ ਹੀ ਅੱਗ ਲਾਉਣ ਵਾਲੇ ਅਤੇ ਆਪ ਹੀ ਬਸਾਦ ਕਰਾਉਣ ਵਾਲੇ। ਮੈਂ ਅਰਜ਼ ਕਰਾਂਗਾ ਕਿ ਇਹ ਬੜੀ ਮਾੜੀ ਗੱਲ ਹੈ। ਅੱਜ ਤੋਂ 10, 15 ਸਾਲ ਪਹਿਲਾਂ ਸੱਚਰ ਫਾਰਮੂਲਾ ਬਣਿਆ ਸੀ। ਇਸ ਫਾਰਮੂਲੇ ਬਾਰੇ ਇਨ੍ਹਾਂ ਦਾ ਕੋਈ ਵਜ਼ੀਰ ਕੁਝ ਕਹਿੰਦਾ ਹੈ ਅਤੇ ਕੋਈ ਵਜ਼ੀਰ ਕੁਝ ਹੋਰ ਕਹਿੰਦਾ ਹੈ। ਇਨ੍ਹਾਂ ਨੂੰ ਇਹ ਹਿੰਦੀ ਪੰਜਾਬੀ ਦਾ ਝਗੜਾ ਨਬੇੜ ਦੇਣਾ ਚਾਹੀਦਾ ਹੈ। ਭਾਵੇਂ ਸੱਚਰ ਫਾਰਮੂਲਾ ਰਖਣ ਭਾਵੇਂ ਨਾ ਰਖਣ, ਗੱਲ ਇਕ ਪਾਸੇ ਕਰ ਦੇਣੀ ਚਾਹੀਦੀ ਹੈ। ਪਰ ਇਸ ਤਰ੍ਹਾਂ ਇਹ ਨਹੀਂ ਕਰਦੇ ਕਿਉਂਕਿ ਕਾਲੀਆ ਸਾਹਿਬ ਇਨ੍ਹਾਂ ਤੋਂ ਡਰਦੇ ਹਨ ਅਤੇ ਇਹ ਕਾਲੀਆ ਸਾਹਿਬ ਤੋਂ ਡਰਦੇ ਹਨ। ਸੋ ਇਨ੍ਹਾਂ ਨੂੰ ਸੱਚਰ ਫਾਰਮੂਲੇ ਮੁਤਲੱਕ ਸਾਫ ਹੋਕੇ ਕੋਈ ਫੈਸਲਾ ਕਰਨਾ ਚਾਹੀਦਾ ਹੈ।

ਖੇਤੀ ਬਾੜੀ ਲਈ ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਜ਼ਿਮੀਂਦਾਰਾਂ ਨੂੰ ਵਾਜਬ ਮੁੱਲ ਮਿਲੇ ਅਤੇ ਗਰੀਬ ਆਦਮੀਆਂ ਨੂੰ ਗੌਰਮੈਂਟ ਸਬਸਿਡਾਈਜ਼ ਕਰਕੇ ਘੱਟ ਮੁੱਲ ਤੇ ਕਣਕ ਦੇਵੇ। ਜਿਹੜੀ 10, 15 ਲੱਖ ਟਨ ਕਣਕ ਬਾਹਰ ਭੇਜਣੀ ਹੈ ਉਸ ਤੋਂ ਕਮਾਈ ਹੋਈ ਰਕਮ ਗਰੀਬਾਂ ਨੂੰ ਸਸਤੇ ਭਾਅ ਤੇ ਕਣਕ ਦੇਣ ਲਈ ਵਰਤਣੀ ਚਾਹੀਦੀ ਹੈ। ਸੋ ਸਬਸਿਡਾਈਜ਼ ਕਰਕੇ ਗਰੀਬਾਂ ਨੂੰ ਸਸਤੇ ਰੇਟ ਤੇ ਕਣਕ ਦੇਣੀ ਚਾਹੀਦੀ ਹੈ।

ਉਸ ਵਿਚੋਂ 1 ਰੁਪਿਆ ਮਣ ਜਾਂ 2 ਰੁਪਏ ਦੇ ਹਿਸਾਬ ਨਾਲ ਉਨ੍ਹਾਂ ਗਰੀਬਾਂ ਨੂੰ ਸਬਸੀ-ਡਾਈਜ਼ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਠੀਕ ਕੀਮਤ ਤੇ ਕਣਕ ਮਿਲਣੀ ਚਾਹੀਦੀ ਹੈ। ਸਾਡੇ ਕੋਲ ਬੜੇ ਸਟੋਰ ਹਨ, ਬੜੀਆਂ ਥਾਵਾਂ ਹਨ ਕਣਕ ਰੱਖਣ ਵਾਸਤੇ। ਇਹ ਬੜੀ ਜ਼ਰੂਰੀ ਚੀਜ਼ ਹੈ ਕਿ ਜ਼ਿਮੀਂਦਾਰ ਨੂੰ ਪੂਰੀ ਕੀਮਤ ਦਿਲਾਉਣੀ ਚਾਹੀਦੀ ਹੈ, ਉਸ ਨੂੰ ਵਾਜਿਬ ਕੀਮਤ ਮਿਲਣੀ ਚਾਹੀਦੀ ਹੈ। ਖਾਣ ਵਾਲਿਆਂ ਨੂੰ ਵੀ ਵਾਜਿਬ ਕੀਮਤ ਤੇ ਕਣਕ ਮਿਲਣੀ ਚਾਹੀਦੀ ਹੈ। ਕਿਤੇ ਇਹ ਨਾ ਹੋਵੇ ਕਿ ਪੰਜਾਬ ਕਣਕ ਪੈਦਾ ਕਰਨ ਵਾਲਾ ਹੋਵੇ ਅਤੇ ਖਾਣ ਵਾਲੇ ਨੂੰ ਕਣਕ ਮਹਿੰਗੀ ਮਿਲੇ।

ਸਪੀਕਰ ਸਾਹਿਬ, ਐਜੂਕੇਸ਼ਨ ਦਾ ਜ਼ਿਕਰ ਕੀਤਾ ਗਿਆ ਹੈ। ਮੇਰੀ ਖੁਸ਼ਕਿਸਮਤੀ ਹੈ ਕਿ ਇਥੇ ਐਜੂਕੇਸ਼ਨ ਦੇ ਵਜ਼ੀਰ ਸਾਹਿਬ ਬੈਠੇ ਹਨ। ਬਜਟ ਵਿਚ ਦੱਸਿਆ ਗਿਆ ਹੈ ਕਿ 80 ਪ੍ਰਾਇਮਰੀ ਸਕੂਲ ਅਤੇ 25 ਮਿਡਲ ਸਕੂਲ ਅਪਗਰੇਡ ਕਰਾਂਗੇ। ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਕੰਪਲਸਰੀ ਐਜੂਕੇਸ਼ਨ ਹੈ। ਪੰਜਾਬ ਵਿਚ ਕੰਪਲਸਰੀ ਐਜੂਕੇਸ਼ਨ ਕਰਕੇ ਲੜਕੀਆਂ ਅਤੇ ਲੜਕਿਆਂ ਦੀ ਤਾਦਾਦ ਐਨੀ ਵੱਧ ਗਈ ਹੈ ਕਿ ਉਹ ਦਾਖਲ ਹੋਣ ਵਾਸਤੇ ਸਕੂਲ ਲੱਭਦੇ ਪਏ ਹਨ, ਪਰ ਸਕੂਲ ਨਹੀਂ ਮਿਲਦੇ। ਇਹ 80 ਸਕੂਲ ਜਾਂ 25 ਸਕੂਲ ਅਪਗ੍ਰੇਡ ਕਰਨੇ ਤਾਂ ਇਕ ਮਖੌਲ ਹੈ। ਪਿੰਡਾਂ ਵਾਲਿਆਂ ਵਾਸਤੇ ਤਾਂ ਬਹੁਤ ਹੀ ਮੁਸ਼ਕਲ ਹੈ। ਸ਼ਹਿਰਾਂ ਵਿਚ ਤਾਂ ਹੋਰ ਵੀ ਬਹੁਤ ਸਾਰੇ ਪ੍ਰਾਈਵੇਟ ਸਕੂਲ ਹਨ। ਲੇਕਿਨ ਪਿੰਡਾ ਦੇ ਬੱਚੇ ਪੰਜ, ਪੰਜ, ਸੱਤ ਸੱਤ ਮੀਲ ਤੇ

[ਸਰਦਾਰ ਗੁਰਬੰਤਾ ਸਿੰਘ]

ਕਿਵੇਂ ਜਾਣ । ਇਸ ਲਈ ਪਿੰਡਾਂ ਦੀ ਜਨਤਾ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਪਿਛਲੇ ਸਾਲ ਵੀ ਜਿਹੜੇ ਸਕੂਲ ਖੁਲ੍ਹੇ ਸਨ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੋਣਾ ਹੈ ਕਿਉਂਕਿ ਤੁਸੀਂ ਪਿਛਲੀ ਸਰਕਾਰ ਵਿਚ ਸੀ, ਉਹ ਸਾਰੇ ਆਪਣੇ ਤੁਅੱਲਕਾਤ ਵਾਲਿਆਂ ਨੂੰ ਜਾਂ ਆਪਣੇ ਰਿਸ਼ਤੇਦਾਰਾਂ ਨੂੰ ਦੇ ਦਿੱਤੇ । ਇਹ ਚੰਗੀ ਤਰ੍ਹਾਂ ਵੰਡ ਨਹੀਂ ਹੋਈ । ਸਕੂਲ ਬਹੁਤ ਘੱਟ ਹਨ । ਸੋ ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜੀ ਸਕੂਲਾਂ ਦੀ ਗਿਣਤੀ ਥੋੜ੍ਹੀ ਰੱਖੀ ਹੈ, ਇਹ ਜ਼ਿਆਦਾ ਹੋਣੀ ਚਾਹੀਦੀ ਹੈ । ਕਿਉਂਕਿ ਕੰਪਲਸਰੀ ਐਜੂਕੇਸ਼ਨ ਹੋਣ ਕਰਕੇ ਕੁੜੀਆਂ ਅਤੇ ਮੁੰਡਿਆਂ ਦੀ ਗਿਣਤੀ ਇਤਨੀ ਵੱਧ ਗਈ ਹੈ ਕਿ ਜਿਸ ਦਾ ਕੋਈ ਹਿਸਾਬ ਨਹੀਂ ਅਤੇ ਉਹ ਹਾਇਰ ਕਲਾਸਾਂ ਵਿਚ ਦਾਖਲ ਹੋਣ ਲਈ ਮਾਰੇ ਮਾਰੇ ਫਿਰਦੇ ਹਨ । ਸਪੀਕਰ ਸਾਹਿਬ, ਮੈਂ ਇਮਤਿਹਾਨਾਂ ਦੇ ਮੁਤੱਲਕ ਜ਼ਿਕਰ ਕਰਦਾ ਹਾਂ । ਇਮਤਿਹਾਨਾਂ ਦਾ ਸਟੈਂਡਰਡ ਇਤਨਾ ਲੋਅ ਹੋ ਗਿਆ ਹੈ ਕਿ ਜਦੋਂ ਇਮਤਿਹਾਨ ਹੁੰਦੇ ਹਨ ਤਾਂ ਉਨ੍ਹਾਂ ਦੀ ਸੁਪਰਵੀਜ਼ਨ ਇੰਨੀ ਨਿਕੰਮੀ ਹੋ ਗਈ ਹੈ ਕਿ ਜਿਸ ਦਾ ਕੋਈ ਹਿਸਾਬ ਨਹੀਂ ਹੈ । ਹੁਕਮ ਹੈ ਕਿ ਕਿਸੇ ਵੀ ਟੀਚਰ ਦੀ ਤਰੱਕੀ ਉਦੋਂ ਹੋਵੇਗੀ ਜਦੋਂ ਉਸਦਾ ਰੀਜ਼ੱਲਟ ਅੱਛਾ ਹੋਵੇਗਾ । ਉਹ ਰੀਜ਼ੱਲਟ ਨੂੰ ਪਿਛਾ ਕਰਨ ਵਾਸਤੇ ਟੀਚਰ ਇਮਤਿਹਾਨਾਂ ਵਿਚ ਨਕਲ ਮਰਵਾਉਂਦੇ ਹਨ । ਸਪੀਕਰ ਸਾਹਿਬ, ਅੰਮ੍ਰਿਤਸਰ ਵਿਚ ਕਿਸ ਤਰੀਕੇ ਨਾਲ ਪਰਚੇ ਵੰਡੇ ਗਏ, ਇਹ ਆਪ ਨੂੰ ਪਤਾ ਹੀ ਹੈ । ਇਸ ਬਾਰੇ ਮੁੰਡਿਆਂ ਨੂੰ ਹੜਤਾਲ ਵੀ ਕਰਨੀ ਪਈ । ਸੋ ਇਸ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਕ ਗੱਲ ਮੈਂ ਖ਼ਾਸ ਤੌਰ ਤੇ ਐਜੂਕੇਸ਼ਨ ਵਾਸਤੇ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ "ਦਿੱਲੀ ਪੈਟਰਨ" ਜੋ ਪ੍ਰਾਈਵੇਟ ਸਕੂਲਾਂ ਤੇ ਲਾਗੂ ਕੀਤਾ ਹੈ, ਇਸ ਨਾਲ ਪ੍ਰਾਈਵੇਟ ਸਕੂਲਾਂ ਨੂੰ ਬਹੁਤ ਨੁਕਸਾਨ ਹੋਇਆ ਹੈ । ਇਥੇ 5%ਆਮਦਨ ਦਾ ਸਕੂਲਾਂ ਨੂੰ ਘੱਟ ਖਰਚ ਕਰਨਾ ਪੈਂਦਾ ਹੈ । ਪ੍ਰਾਈਵੇਟ ਸਕੂਲਾਂ ਵਿਚ ਬਹੁਤ ਬੇਚੈਨੀ ਹੈ । ਇਸ ਲਈ ਜਾਂ ਤਾਂ ਸਰਕਾਰ ਨੂੰ ਸਾਰੇ ਸਕੂਲ ਨੈਸ਼ਨੇਲਾਈਜ਼ ਕਰਨੇ ਚਾਹੀਦੇ ਹਨ ਨਹੀਂ ਤਾਂ ਸਰਕਾਰ ਪ੍ਰਾਈਵੇਟ ਸਕੂਲਾਂ ਵਿਚ ਇਸ ਤਰ੍ਹਾਂ ਦਾ ਗ਼ਲਤ ਰਵੱਈਆਂ ਨਾ ਅਖ਼ਤਿਆਰ ਕਰੇ । ਕਿਉਂਕਿ ਮੈਨੇਜਮੈਂਟ ਕੋਲ ਪੈਸੇ ਇਤਨੇ ਨਹੀਂ ਹੁੰਦੇ, ਉਨ੍ਹਾਂ ਦੀ ਕੋਈ ਜਾਇਦਾਦ ਨਹੀਂ ਹੁੰਦੀ, ਨਾ ਹੀ ਉਨ੍ਹਾਂ ਨੂੰ ਕੋਈ ਚੰਦੇ ਹੀ ਮਿਲਦੇ ਹਨ, ਉਨ੍ਹਾਂ ਪਾਸ ਕੋਈ ਸਟੇਸ਼ਨਰੀ ਦਾ ਪੈਸਾ ਨਹੀਂ ਹੁੰਦਾ । ਇਸ ਲਈ, ਮੈਂ ਅਰਜ਼ ਕਰਦਾ ਹਾਂ ਕਿ ਇਹ ਲਾਇਬਿਲੀਟੀਜ਼ ਸਿਸਟਮ ਖ਼ਤਮ ਕਰ ਦੇਣਾ ਚਾਹੀਦਾ ਹੈ । ਮੈਂ ਤਾਂ ਇਹ ਵੀ ਕਹਾਂਗਾ ਕਿ ਜਿਹੜਾ 5%ਕੱਟ ਲੈਂਦੇ ਹਨ ਇਹ ਵੀ ਨਹੀਂ ਲੈਣਾ ਚਾਹੀਦਾ । ਕਿਉਂਕਿ ਮੈਨੇਜਿੰਗ ਕਮੇਟੀ ਤਾਂ ਕਿਸੇ ਕਿਸਮ ਦੀ ਵੀ ਕੋਈ ਕੁਰੱਪਸ਼ਨ ਨਹੀਂ ਕਰ ਸਕਦੀ, ਉਨ੍ਹਾਂ ਨੂੰ ਤਾਂ ਕੋਈ ਚੰਦਾ ਨਹੀਂ ਮਿਲਦਾ । ਇਸ ਲਈ, ਇਹ ਚੀਜ਼ ਨਹੀਂ ਹੋਣੀ ਚਾਹੀਦੀ । ਮੈਂ ਤਾਂ ਕਹਾਂਗਾ ਕਿ ਸਰਕਾਰ ਇਨ੍ਹਾਂ ਨੂੰ ਆਪ ਹੀ ਟੇਕ ਉਵਰ ਕਰ ਲਵੇ । ਪਰ ਮੈਨੂੰ ਪਤਾ ਨਹੀਂ ਇਹ ਛੁਟਕਾਰਾ ਕਿਸ ਤਰ੍ਹਾਂ ਹੋਵੇਗਾ ? ਇਨ੍ਹਾਂ ਹਾਲਤਾਂ ਵਿਚ ਸਾਰਿਆਂ ਸਕੂਲਾਂ ਨੂੰ ਘਾਟਾ ਪੈਂਦਾ ਹੈ । ਸੋ, ਸਪੀਕਰ ਸਾਹਿਬ, ਇਸ ਗੱਲ ਦਾ ਜ਼ਰੂਰੀ ਇਲਾਜ ਕਰਨਾ ਚਾਹੀਦਾ ਹੈ । ਇਹ ਜਿੰਨੇ ਵੀ ਡੀ. ਏ. ਵੀ. ਸਕੂਲ, ਜਾਂ ਖਾਲਸਾ ਸਕੂਲ ਜਾਂ ਸੰਸਥਾਵਾਂ ਆਦਿ ਹਨ, ਇਨ੍ਹਾਂ ਪ੍ਰਾਈਵੇਟ ਸਕੂਲਾਂ ਨੇ ਪੰਜਾਬ ਵਿਚ ਬਹੁਤ ਅੱਛਾ ਰੋਲ ਪਲੇ ਕੀਤਾ ਹੈ, ਜਿਹੜਾ ਕਿਸੇ ਹੋਰ ਸਟੇਟ ਵਿਚ ਨਹੀਂ ਕੀਤਾ । ਇਸ ਲਈ, ਇਨ੍ਹਾਂ ਵਲ ਵਿਸ਼ੇਸ਼ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ।

ਇਥੇ ਹਰੀਜਨਾਂ ਦਾ ਜ਼ਿਕਰ ਕੀਤਾ ਗਿਆ ਹੈ । ਮੇਰੇ ਦੋਸਤ ਨੇ ਇਥੇ ਬੜਾ ਅੱਛਾ

ਲੈਕਚਰ ਦਿੱਤਾ ਹੈ, ਮੈਂ ਉਸ ਦੇ ਜਜ਼ਬਾਤ ਨੂੰ ਐਪਰੀਸ਼ੀਏਟ ਕਰਦਾ ਹਾਂ। ਲੇਕਿਨ ਕਿਉਂਕਿ ਉਹ ਨਵਾਂ ਮੈਂਬਰ ਹੈ, ਇਸ ਲਈ ਉਸ ਨੂੰ ਸਾਰੀ ਵਾਕਫੀਅਤ ਨਹੀਂ। ਇਸ ਸਰਕਾਰ ਨੇ 40-45 ਲੱਖ ਰੁਪਿਆ ਕਲਿਆਣ ਫੰਡ ਵਿਚੋਂ ਹਰਿਜਨਾਂ ਨੂੰ ਦਿੱਤਾ ਹੈ। 25 ਲੱਖ ਰੁਪਿਆ ਧਰਮਸ਼ਾਲਾ ਜਾਂ ਹੋਰ ਪਤਾ ਨਹੀਂ ਕੀ ਬਣਾਉਣ ਵਾਸਤੇ ਦਿੱਤਾ ਹੈ। ਅਸੀਂ ਪਹਿਲਾਂ ਪੈਪਸੂ ਸਟੇਟ ਵਿਚ 'ਹਥਾਈ' ਬਣਾਉਂਦੇ ਹੁੰਦੇ ਸੀ। ਸਪੀਕਰ ਸਾਹਿਬ, ਇਸ ਇਕ ਗੱਲ ਵਿਚ ਹੀ ਸਾਰੀਆਂ ਗੱਲਾਂ ਆ ਜਾਂਦੀਆਂ ਹਨ। ਜਿਹੜੀ ਜ਼ਮੀਨ ਅਸੀਂ ਹਰੀਜਨਾਂ ਨੂੰ ਨੀਲਾਮ ਕਰਦੇ ਸੀ, ਉਸ ਦੀ ਸਿਰਫ ਹਰੀਜਨ ਹੀ ਬੋਲੀ ਦਿੰਦੇ ਸਨ। ਉਨ੍ਹਾਂ ਤੋਂ 10 ਸਾਲਾਂ ਵਿਚ ਕਿਸ਼ਤਾਂ ਵਿਚ ਪੈਸੇ ਲੈਣੇ ਸਨ। ਪਹਿਲਾਂ ਨੀਲਾਮੀ ਵੇਲੇ 5% ਦੇਣਾ ਪੈਂਦਾ ਸੀ। ਇਨ੍ਹਾਂ ਨੇ ਹੁਣ ਇਹ ਬੋਲੀ ਵੀ ਬੰਦ ਕਰ ਦਿਤੀ ਹੈ। ਜੇ ਇਹ ਢਾਈ ਸੌ ਏਕੜ ਸਾਨੂੰ ਜ਼ਮੀਨ ਦੇ ਦਿੰਦੇ ਤਾਂ ਉਨ੍ਹਾਂ ਢਾਈ ਸੌ ਏਕੜਾਂ ਵਿਚੋਂ 25 ਲੱਖ ਰੁਪਏ ਦਾ ਫ਼ਾਇਦਾ ਹੋ ਜਾਣਾ ਸੀ। ਉਦੋਂ 4 ਸੌ, 5 ਸੌ, ਰੁਪਏ ਵਿਚ ਏਕੜ ਮਿਲਦੀ ਸੀ, ਹੁਣ ਉਹ 1000 ਰੁਪਏ ਵਿਚ ਮਿਲਦੀ ਹੈ। ਐਨੀ ਇਨ੍ਹਾਂ ਨੇ ਸਾਡੇ ਹਰੀਜਨਾਂ ਤੇ ਡਾਂਗ ਮਾਰੀ ਹੈ। ਮੇਰੇ ਦੋਸਤ ਰਾਜਾ ਸਿੰਘ ਨੇ ਵੀ ਬੜਾ ਅੱਛੀ ਤਰ੍ਹਾਂ ਚਾਨਣਾ ਪਾਇਆ ਹੈ। ਉਨ੍ਹਾਂ ਨੇ ਠੀਕ ਹੀ ਕਿਹਾ ਹੈ। ਬਾਕੀ ਮੈਂ ਫਿਰ ਦਸਦਾ ਰਹਾਂਗਾ।

ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ 20 ਸਾਲਾਂ ਵਿਚ ਅਸੀਂ ਹਰੀਜਨਾਂ ਨੂੰ ਉਪਰ ਲਿਆਉਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੂੰ ਜ਼ਮੀਨਾਂ ਦਿੱਤੀਆਂ। ਉਨ੍ਹਾਂ ਨੂੰ ਨੌਕਰੀਆਂ ਵਿਚ ਰੀਜ਼ਰਵੇਸ਼ਨ ਦਿੱਤੀ। 10% ਮੁਲਾਜ਼ਮਤ ਵਿਚ ਵੀ ਪ੍ਰੋਮੋਸ਼ਨਾਂ ਦਿੱਤੀਆਂ। ਜਿਸ ਦੇ ਨਾਲ ਕੁਝ ਅਫ਼ਸਰ ਪਰਮੋਟ ਹੋਏ। ਹੁਣ ਇਨ੍ਹਾਂ ਨੇ ਇਹ ਪ੍ਰੋਮੋਸ਼ਨਾਂ ਬੰਦ ਕਰ ਦਿਤੀਆਂ ਹਨ। ਜ਼ਮੀਨਾਂ ਵੀ ਬੰਦ ਕਰ ਦਿੱਤੀਆਂ ਹਨ। ਮੈਂ ਇਸ ਸਰਕਾਰ ਨੂੰ ਅਰਜ਼ ਕਰਾਂਗਾ ਕਿ ਜਿਹੜੀਆਂ ਚੀਜ਼ਾਂ ਅਸੀਂ ਹਰੀਜਨਾਂ ਨੂੰ ਦਿੱਤੀਆਂ ਸਨ, ਅਗਰ ਉਹੀ ਤੁਸੀਂ ਦੇ ਦਿਉ ਅਤੇ ਬਹਾਲ ਕਰ ਦਿਉ ਤਾਂ ਮੈਂ ਤੁਹਾਨੂੰ ਬੜੀ ਸ਼ਾਬਾਸ਼ ਦਿਆਂਗਾ। 5 ਕਰੋੜ ਰੁਪਏ ਵਿਚੋਂ ਜਿਹੜਾ ਕਲਿਆਣ ਟੈਕਸ ਦਾ ਅਸੀਂ ਟੈਕਸ ਲਾ ਕੇ ਲੋਕਾਂ ਪਾਸੋਂ ਪੈਸਾ ਵਸੂਲ ਕੀਤਾ ਸੀ ਜੋ 40 ਲੱਖ ਰੁਪਿਆ ਤੁਸੀਂ ਦੇ ਦਿੱਤਾ ਹੈ, ਇਹ ਕੋਈ ਵੱਡੀ ਗੱਲ ਨਹੀਂ। ਤੁਹਾਨੂੰ ਤਾਂ ਹੋਰ ਵੀ ਬਹੁਤ ਸਾਰਾ ਦੇਣਾ ਚਾਹੀਦਾ ਹੈ। ਅਸੀਂ ਤਾਂ ਖੱਦਰ ਦੇ ਕੱਪੜੇ ਪਾਕੇ ਹੀ ਗੁਜ਼ਾਰਾ ਕਰ ਲੈਂਦੇ ਹਾਂ, ਸਾਡੀਆਂ ਜੁੱਤੀਆਂ ਵੀ ਦੇਸੀ ਹੀ ਹੁੰਦੀਆਂ ਹਨ। ਜੋ ਹੁਣ ਤੁਹਾਡੇ ਕੋਲ ਤਾਕਤ ਆ ਗਈ ਹੈ ਜੋ ਸਾਡੇ ਕੋਲੋਂ ਕੋਈ ਨੁਕਸ ਰਹਿ ਗਿਆ ਹੈ ਤਾਂ ਤੁਸੀਂ ਦੂਰ ਕਰ ਦਿਉ ਸਪੀਕਰ ਸਾਹਿਬ, ਜੇ ਬਜਟ ਦੇਖੀਏ ਤਾਂ ਸੱਚਮੁਚ 24 ਲੱਖ ਰੁਪਿਆ ਹਰੀਜਨਾਂ ਦੀ ਭਲਾਈ ਵਾਸਤੇ ਰੱਖਿਆ ਹੈ। ਇਹ ਜਿਹੜਾ ਸੈਂਟਰ ਦੀ ਸਰਕਾਰ ਦਿੰਦੀ ਹੈ ਉਸ ਨੂੰ ਛੱਡਕੇ ਇਹ ਜਿਹੜਾ 24 ਲੱਖ ਰੁਪਿਆ ਹੈ, ਇਹ ਤਾਂ ਇਕ ਰੁਪਿਆ ਵੀ ਫੀ ਹਰੀਜਨ ਦੇ ਹਿੱਸੇ ਨਹੀਂ ਆਉਂਦਾ। ਮੈਨੂੰ ਤਾਂ ਖੁਸ਼ੀ ਹੁੰਦੀ ਕਿ ਜੇ ਤੁਸੀਂ 5 ਕਰੋੜ ਹੀ ਰੱਖ ਦਿੰਦੇ। ਪਰ ਤੁਸੀਂ ਤਾਂ ਮੱਖੀ ਤੇ ਮੱਖੀ ਹੀ ਮਾਰਦੇ ਰਹੇ ਹੋ। (ਉਦਯੋਗ ਮੰਤਰੀ ਵਲੋਂ ਵਿਘਨ)।

ਫਿਰ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੈਨੂੰ ਖੁਸ਼ੀ ਹੈ ਕਿ ਜਿਹੜੇ ਬਾਲਮੀਕੀ-ਈਸਾਈ ਹਨ ਉਨ੍ਹਾਂ ਨੂੰ ਸ਼ੈਡਿਊਲਡ ਕਾਸਟ ਵਿਚ ਸ਼ਾਮਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਲੇਕਿਨ ਉਨ੍ਹਾਂ ਦੀ ਬੜੀ ਗਿਣਤੀ ਹੈ: ਉਨ੍ਹਾਂ ਵਾਸਤੇ ਇੰਨਾ ਰੁਪਿਆ ਨਹੀਂ ਰਖਿਆ ਗਿਆ। ਉਨ੍ਹਾਂ ਦੀਆਂ ਫੀਸਾਂ ਮਾਫ਼ ਹੋਣੀਆਂ ਚਾਹੀਦੀਆਂ ਹਨ ਉਨ੍ਹਾਂ ਨੂੰ ਵਜ਼ੀਫੇ ਮਿਲਣੇ ਚਾਹੀਦੇ ਹਨ। ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਮੈਂ ਅਰਜ਼ ਕਰਾਂਗਾ ਕਿ ਇਹ ਕੋਸ਼ਿਸ਼ ਕਰੋ ਕਿ ਜਿਹੜਾ 5-4 ਕਰੋੜ

[ਸਰਦਾਰ ਗੁਰਬੰਤਾ ਸਿੰਘ]

ਰੁਪਿਆ ਠੇਕੇਦਾਰਾਂ ਦਾ ਹੈ ਉਹ ਤੁਸੀਂ ਇਸ ਪਾਸੇ ਖਰਚ ਕਰੋ । ਸਪੀਕਰ ਸਾਹਿਬ, ਮੈਨੂੰ ਦੁਖ ਮਹਿਸੂਸ ਹੁੰਦਾ ਹੈ । ਮੈਂ ਚੀਫ ਮਨਿਸਟਰ ਸਾਹਿਬ ਦਾ ਮਾਣ ਕਰਦਾ ਹਾਂ, ਸਨਮਾਨ ਕਰਦਾ ਹਾਂ, ਉਨ੍ਹਾਂ ਦੀ ਬੜੀ ਇਜ਼ਤ ਕਰਦਾ ਹਾਂ । ਉਨ੍ਹਾਂ ਦੀ ਪੋਲੀਟੀਕਲ ਲਾਈਫ ਤੇ ਦੂਸਰੀ ਲਾਈਫ ਬੜੀ ਸ਼ਾਨ ਦੀ ਲਾਈਫ ਹੈ । ਜਿਸ ਵੇਲੇ ਉਨ੍ਹਾਂ ਨੇ ਅਸੈਂਬਲੀ ਵਿਚ ਕਿਹਾ ਕਿ ਮੈਂ ਆਪਣੀ ਵਜ਼ੀਰੀ ਛੱਡ ਦਿਆਂਗਾ, ਆਪਣੀ ਚੀਫ ਮਨਿਸਟਰੀ ਛੱਡ ਦਿਆਂਗਾ ਜੇ ਇਹ ਸਾਬਤ ਹੋ ਜਾਵੇ ਕਿ ਮੈਂ ਰਿਸ਼ਵਤ ਲਈ ਹੈ ਠੇਕੇਦਾਰਾਂ ਪਾਸੋਂ । ਮੇਰੇ ਇਕ ਦੋਸਤ ਨੇ ਇਸ ਗੱਲ ਦਾ ਉਨ੍ਹਾਂ ਦਾ ਚੈਲੇਂਜ ਮਨਜ਼ੂਰ ਕੀਤਾ ਕਿ ਮੈਂ ਸਾਬਤ ਕਰਦਾ ਹਾਂ ਔਰ ਨਾਲ ਹੀ ਇਹ ਵੀ ਚੈਲੇਂਜ ਕੀਤਾ ਕਿ ਜੇ ਮੈਂ ਸਾਬਤ ਨਾ ਕਰ ਸਕਿਆ ਤਾਂ ਮੈਨੂੰ ਅਸੈਂਬਲੀ ਵਿਚੋਂ ਕੱਢ ਦਿਤਾ ਜਾਵੇ । ਮੈਂ ਪੋਲੀਟੀਕਲ ਲਾਈਫ ਇਸ ਜਵਾਨੀ ਵਿਚ ਹੀ ਛੱਡਣ ਨੂੰ ਤਿਆਰ ਹਾਂ ਔਰ ਜੇ ਸਾਬਤ ਕਰ ਦਿਤਾ ਤਾਂ ਕੀ ਇਹ ਚੀਫ ਮਨਿਸਟਰੀ ਛੱਡ ਦੇਣਗੇ, ਇਹ ਵਜ਼ੀਰੀ ਛੱਡ ਦੇਣਗੇ ? ਮੈਂ, ਸਪੀਕਰ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਨੂੰ ਉਹ ਚੈਲੇਂਜ ਮਨਜ਼ੂਰ ਕਰਕੇ ਕੋਈ ਇਨਕੁਆਇਰੀ ਕਮਿਸ਼ਨ ਮੁਕੱਰਰ ਕਰ ਦੇਣਾ ਚਾਹੀਦਾ ਹੈ । ਇਹ ਜੁਡੀਸ਼ਲ ਇਨਕੁਆਇਰੀ ਕਮਿਸ਼ਨ ਮੁਕੱਰਰ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ ਮੈਂ ਅਰਜ਼ ਕਰਾਂਗਾ ਕਿ ਇਹ ਜਿਹੜਾ 5-4 ਕਰੋੜ ਰੁਪਏ ਦਾ ਸ਼ਰਾਬ ਦੇ ਠੇਕੇਦਾਰਾਂ ਦਾ ਰੌਲਾ ਹੈ, ਇਸ ਵਲ ਧਿਆਨ ਦੇਣ ਦੀ ਲੋੜ ਹੈ । ਜੇ ਹੋਰ ਕੁਝ ਨਹੀਂ ਤਾਂ ਇਹ ਸ਼ਰਾਬ ਦੀਆਂ ਦੁਕਾਨਾਂ ਸਰਕਾਰੀ ਬਣਾ ਦਿਉ । (ਵਿਘਨ)

ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰ ਦਿਉ । ਮੈਂ ਇਹ ਅਰਜ਼ ਕਰਦਾ ਹਾਂ ਕਿ ਤੁਸੀਂ ਇਹ ਐਲਾਨ ਕਰ ਦਿਉ ਕਿ ਜਿਹੜੇ ਰੂਟ ਬਾਹਰਲੇ ਮਿਲਦੇ ਹਨ ਉਨ੍ਹਾਂ ਵਿਚੋਂ ਕੁਝ ਹਰੀਜਨਾਂ ਨੂੰ ਵੀ ਦਿਆਂਗੇ ਤਾਕਿ ਉਹ ਵਿਚਾਰੇ ਵੀ ਆਪਣੀ ਰੋਟੀ ਕਮਾ ਸਕਣ । ਸਪੀਕਰ ਸਾਹਿਬ, ਜਿਥੋਂ ਤਕ ਹਰੀਜਨਾਂ ਦਾ ਸਵਾਲ ਹੈ ਮੈਂ ਪਹਿਲਾਂ ਹੀ ਅਰਜ਼ ਕਰ ਚੁੱਕਾ ਹਾਂ, ਹੁਣ ਫਿਰ ਇਕ ਸੈਕਿੰਡ ਵਿਚ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਹ 150 ਰੁਪਏ ਦੀ ਥਾਂ 300 ਰੁਪਏ ਕਰ ਦੇਣਾ ਚਾਹੀਦਾ ਹੈ । ਕਿਉਂਕਿ 150 ਰੁਪਏ ਤਾਂ ਚਪੜਾਸੀ ਦੀ ਹੁਣ ਤਨਖਾਹ ਹੈ ।

ਸਪੀਕਰ ਸਾਹਿਬ, ਜਿਥੋਂ ਤਕ ਖੇਤੀ ਬਾੜੀ ਦਾ ਤਅੱਲਕ ਹੈ, ਮੈਨੂੰ ਦੇਖ ਕੇ ਹੈਰਾਨੀ ਹੋਈ ਹੈ ਕਿ ਖੇਤੀ ਬਾੜੀ ਲਈ ਇੰਨੀ ਥੋੜ੍ਹੀ ਰਕਮ ਰਖੀ ਗਈ ਹੈ । ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਦਾ ਹਾਂ ਕਿ ਇਕ ਯੰਗ ਫਾਰਮਰ ਐਸੋਸੀਏਸ਼ਨ ਪਿੰਡਾਂ ਵਿਚ ਬਣੀ ਹੈ, ਉਸ ਵਾਸਤੇ ਸਿਰਫ 2500 ਰੁਪਿਆ ਰਖਿਆ ਗਿਆ ਹੈ । ਉਹ ਐਸੋਸੀਏਸ਼ਨ ਪਿੰਡਾਂ ਵਾਲਿਆਂ ਨੂੰ ਹਲ ਸਿਖਾਉਣ ਅਤੇ ਹੋਰ ਚੰਗੀਆਂ ਚੰਗੀਆਂ ਚੀਜ਼ਾਂ ਸਿਖਾਉਣ ਲਈ ਬਣਾਈ ਗਈ ਹੈ ਪਰ ਮੈਨੂੰ ਬੜਾ ਅਫ਼ਸੋਸ ਹੈ ਕਿ ਉਸ ਵਾਸਤੇ ਸਿਰਫ 2500 ਰੁਪਿਆ ਰਖਿਆ ਗਿਆ ਹੈ । ਇਹ ਪਿੰਡਾਂ ਵਾਲਿਆਂ ਨਾਲ ਇਕ ਮਖੌਲ ਹੈ ।

ਸਪੀਕਰ ਸਾਹਿਬ, ਮਾਈਨਰ ਇਰੀਗੇਸ਼ਨ ਬਾਰੇ ਮੇਰੀ ਅਰਜ਼ ਹੈ ਕਿ ਤੁਸੀਂ ਚੰਡੀਗੜ੍ਹ ਤੋਂ ਲੁਧਿਆਣੇ ਚਲੇ ਜਾਉ ਤਾਂ ਰਸਤੇ ਵਿਚ ਖੇਤ ਦਿਸਦੇ ਹਨ । ਕਿਸ ਤਰ੍ਹਾਂ ਜ਼ਿਮੀਦਾਰਾਂ ਨੇ ਉਥੇ ਛੋਟੇ ਛੋਟੇ ਟਿਊਬਵੈਲ ਲਗਾ ਕਿ ਖੇਤਾਂ ਨੂੰ ਪਾਣੀ ਦਿਤਾ ਹੈ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਗੇ ਤਾਂ ਕਣਕ ਨੂੰ ਪਾਣੀ ਘੱਟ ਦੇਣਾ ਪੈਂਦਾ ਸੀ ਪਰ ਹੁਣ ਬੀਜ ਦੂਸਰੇ ਨੇ ਇਸ ਲਈ ਹੁਣ ਕਣਕ ਨੂੰ 5,6,7,8,9 ਵਾਰ ਪਾਣੀ ਦੇਣਾ ਪੈਂਦਾ ਹੈ ਨਹੀਂ ਤਾਂ ਦਾਣੇ ਚੰਗੀ ਤਰ੍ਹਾਂ ਵਧ ਕੇ

ਫੁਲਦੇ ਨਹੀਂ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੇ 2 ਲੱਖ ਰੁਪਿਆ ਖੂਹ ਲਾਉਣ ਲਈ ਔਰ ਇਕ ਲਖ ਰੁਪਿਆ ਟਿਊਬਵੈਲ ਲਾਉਣ ਲਈ ਰਖਿਆ ਹੈ। ਸਪੀਕਰ ਸਾਹਿਬ, ਇਹ ਬਿਲਕੁਲ ਥੋੜ੍ਹੀ ਰਕਮ ਹੈ ਔਰ ਇਹ ਜ਼ਿਮੀਦਾਰਾਂ ਨਾਲ ਮਖੌਲ ਹੈ। ਇਹ ਜ਼ਿਮੀਂਦਾਰਾਂ ਨਾਲ ਧੱਕਾ ਹੈ। (ਵਿਘਨ) ਪੰਜਾਬ ਦੀ ਸਰਕਾਰ ਸ਼ਹਿਰਾਂ ਵਿਚ ਰੁਪਿਆ ਖਰਚਣ ਨੂੰ ਤਿਆਰ ਹੈ। ਇਹ ਸਰਕਾਰ ਨਿਕੰਮੇ ਕੰਮਾਂ ਤੇ ਖਰਚ ਕਰਨ ਨੂੰ ਤਿਆਰ ਹੈ। ਇਹ ਸਰਕਾਰ ਇਨ੍ਹਾਂ ਕੰਮਾਂ ਵਾਸਤੇ ਕਿਉਂ ਨਹੀਂ ਖਰਚ ਕਰਦੀ ਤਾਂ ਕਿ ਅਨਾਜ ਜ਼ਿਆਦਾ ਪੈਦਾ ਹੋਵੇ ।

ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਬੀਜ ਹਨ, ਬੀਜਾਂ ਵਿਚ ਬੜੀ ਕਰੱਪਸ਼ਨ ਹੁੰਦੀ ਹੈ। (ਘੰਟੀ) ਇਸ ਨੂੰ ਰੋਕਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਹ ਜਿਹੜੀਆਂ ਡਰੇਨਾਂ ਬਣੀਆਂ ਹਨ। ਮੇਰੀ ਅਰਜ਼ ਹੈ ਕਿ ਇਨ੍ਹਾਂ ਤੇ ਪੁਲ ਬਣਾਉਣ ਵਾਸਤੇ ਹੋਰ ਪੈਸਾ ਰਖਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਜਿਥੋਂ ਤਕ ਕੋਆਪਰੇਟਿਵ ਸੁਸਾਇਟੀਆਂ ਦਾ ਤਅਲੁਕ ਹੈ, ਕੋਆਪਰੇਟੀਵ ਯੂਨੀਅਨ ਨੇ ਕੋਆਪਰੇਟਿਵ ਸੁਸਾਇਟੀਆਂ ਦਾ ਪ੍ਰਚਾਰ ਕਰਨਾ ਹੈ। ਇਸ ਵਾਸਤੇ ਸਿਰਫ 15 ਹਜ਼ਾਰ ਰੁਪਿਆ ਰਖਿਆ ਹੈ। ਸਪੀਕਰ ਸਾਹਿਬ, ਇਨ੍ਹਾਂ ਅਦਾਰਿਆਂ ਵਾਸਤੇ ਜ਼ਿਆਦਾ ਰੁਪਿਆ ਰਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਕ ਕੋਆਪਰੇਟਿਵ ਫਾਰਮਿੰਗ ਦੀ ਮੂਵਮੈਂਟ ਚਲੀ ਸੀ। ਬੜਾ ਪ੍ਰਚਾਰ ਕੀਤਾ ਗਿਆ। ਉਸ ਵਲ ਵੀ ਕੋਈ ਧਿਆਨ ਨਹੀਂ ਦਿਤਾ ਗਿਆ। ਸਿਰਫ ਥੋੜ੍ਹਾ ਜਿਹਾ ਰੁਪਿਆ ਰਖਿਆ ਹੈ। ਸਪੀਕਰ ਸਾਹਿਬ, ਲੇਬਰ ਕੋਆਪਰੇਟਿਵ ਸੋਸਾਇਟੀਆਂ ਨੂੰ ਬਿਲਕੁਲ ਇਗਨੋਰ ਕਰ ਦਿਤਾ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਜਿਥੇ 100 ਰੁਪਏ ਖਰਚ ਹੁੰਦੇ ਹਨ ਉਥੇ 80 ਰੁਪਏ ਹਿੰਦ ਦੀ ਸਰਕਾਰ ਦਿੰਦੀ ਹੈ ਔਰ 20 ਰੁਪਏ ਪੰਜਾਬ ਦੀ ਸਰਕਾਰ ਦਿੰਦੀ ਹੈ ।

ਇਹ ਰਕਮ ਮਜ਼ਦੂਰਾਂ ਦੀਆਂ, ਗਰੀਬਾਂ ਦੀਆਂ ਅਤੇ ਛੋਟੇ ਕਾਰੀਗਰਾਂ ਦੀਆਂ ਸੋਸਾਇਟੀਆਂ ਦੇ ਵਾਸਤੇ ਹੁੰਦੀ ਹੈ, ਲੇਕਿਨ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਹ ਗਰੀਬਾਂ ਤਕ ਨਹੀਂ ਪਹੁੰਚਦੀ ਅਤੇ ਨਾ ਹੀ ਗਰੀਬਾਂ ਨੂੰ ਕੰਮ ਮਿਲਦਾ ਹੈ। ਕਈ ਸੋਸਾਇਟੀਆਂ ਵਿਚ ਠੇਕੇਦਾਰ ਪੈ ਜਾਂਦੇ ਹਨ ਅਤੇ ਉਹ ਇਸ ਤਰ੍ਹਾਂ ਦੀਆਂ ਸੋਸਾਇਟੀਆਂ ਨੂੰ ਐਕਸਪਲਾਇਟ ਕਰਦੇ ਹਨ। ਪਹਿਲੀ ਸਰਕਾਰ ਵਿਚ ਵੀ ਠੇਕੇਦਾਰ ਸਨ ਅਤੇ ਇਸ ਸਰਕਾਰ ਵਿਚ ਵੀ ਠੇਕੇਦਾਰ ਆ ਗਏ ਹਨ। ਕੋਆਪ੍ਰੇਟਿਵ ਸੋਸਾਇਟੀਆਂ ਖੋਲ੍ਹੀਆਂ ਤਾਂ ਜਾਂਦੀਆਂ ਹਨ ਗਰੀਬਾਂ ਦੀ ਮਦਦ ਲਈ ਪਰ ਵਿਚ ਆ ਟਪਕਦੇ ਹਨ ਠੇਕੇਦਾਰ। ਫਿਰ ਕੰਮ ਆਪਣੀਆਂ ਖਾਸ ਖਾਸ ਸੋਸਾਇਟੀਆਂ ਨੂੰ ਦਿਤਾ ਜਾਂਦਾ ਹੈ ਅਤੇ ਬਾਕੀ ਰਹਿ ਜਾਂਦੇ ਹਨ। ਕਈ ਵਾਰੀ ਕਿਹਾ ਜਾਂਦਾ ਹੈ ਕਿ ਸੋਸਾਇਟੀਆਂ ਡਿਫਾਲਟਰ ਹੋ ਗਈਆਂ ਹਨ। ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਇਸ ਦੀ ਵਧੇਰੇ ਜ਼ਿਮੇਵਾਰੀ ਕੋਆਪਰੇਟਿਵ ਦੇ ਮਹਿਕਮੇ ਤੇ ਹੈ। ਸੋਸਾਇਟੀ ਡਿਫਾਲਟਰ ਤਾਂ ਹੁੰਦੀ ਹੈ, ਜੇਕਰ ਉਸਦੇ ਮੈਂਬਰ ਮਾਲ ਚੁਕ ਨਾ ਸਕਣ। ਗਰੀਬ ਕਿਸਾਨ ਮਾਲ ਮੁਲ ਲੈ ਨਹੀਂ ਸਕਦੇ। ਇਸ ਕਰਕੇ ਉਨ੍ਹਾਂ ਦੀਆਂ ਸੋਸਾਇਟੀਆਂ ਨੂੰ ਡਿਫਾਲਟਰ ਕਰਾਰ ਦੇ ਦਿਤਾ ਜਾਂਦਾ ਹੈ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਸੋਸਾਇਟੀ ਦੇ ਮੈਂਬਰ ਤੇ ਜ਼ਿਆਦਾ ਬੋਝ ਪੈ ਜਾਂਦਾ ਹੈ ਤੇ ਲਿਕੁਈਡੇਟਰ ਮੁਕੱਰਰ ਕਰਨ ਤਕ ਨੌਬਤ ਪਹੁੰਚ ਜਾਂਦੀ ਹੈ। ਲਿਕੁਈਡੇਟਰ ਨੂੰ ਕੋਆਪ੍ਰੇਟਿਵ ਮਹਿਕਮੇ ਦਾ ਏ. ਆਰ. ਜਾਂ ਡੀ. ਆਰ. ਮੁਕੱਰਰ ਕਰਦਾ ਹੈ, ਜਿਹੜਾ ਕਿ ਇਕ ਬਹੁਤ

[ਸਰਦਾਰ ਗੁਰਬੰਤਾ ਸਿੰਘ]

ਵਡਾ ਕਰਮਚਾਰੀ ਹੁੰਦਾ ਹੈ, ਇਸ ਲਈ ਉਸਦੀ 25% ਕਮਿਸ਼ਨ ਮੁਕੱਰਰ ਕਰ ਦਿਤੀ ਜਾਂਦੀ ਹੈ ਇਸ ਤਰ੍ਹਾਂ ਗਰੀਬਾਂ ਨੂੰ ਹੋਰ ਦੁਖੀ ਤੇ ਪਰੇਸ਼ਾਨ ਕੀਤਾ ਜਾਂਦਾ ਹੈ ਕਿਉਂਕਿ ਉਹ ਇਤਨਾ ਭਾਰ ਬਰਦਾਸ਼ਤ ਨਹੀਂ ਕਰ ਸਕਦੇ। ਕੋਆਪਰੇਟਿਵ ਸੋਸਾਇਟੀਆਂ ਵਿਚ ਜਿਹੜੀ ਖਰਾਬੀ ਹੈ ਉਸਨੂੰ ਦੂਰ ਕਰਨ ਦੀ ਲੋੜ ਹੈ। ਜੇਕਰ ਉਸਨੂੰ ਦੂਰ ਨਾ ਕੀਤਾ ਗਿਆ ਤਾਂ ਹਾਲਤ ਹੋਰ ਖਰਾਬ ਹੋ ਜਾਏਗੀ ਅਤੇ ਕਿਸਾਨ ਨੂੰ ਕੋਈ ਫ਼ਾਇਦਾ ਨਹੀਂ ਹੋਣ ਲਗਾ। ਜਿਥੋਂ ਤਕ ਵਸੂਲੀ ਦਾ ਤਅਲੁਕ ਹੈ ਮੈਂ ਇਕ ਮਿਸਾਲ ਦਿੰਦਾ ਹਾਂ ਕਿ ਮੇਰੇ ਇਲਾਕੇ ਵਿਚ ਇਕ ਕੋਆਪਰੇਟਿਵ ਸੋਸਾਇਟੀ ਨੂੰ ਨੋਟਿਸ ਦਿਤਾ ਗਿਆ ਕਿ ਵਿਦਇਨ 10 ਡੇਜ਼ ਰਕਮ ਜਮ੍ਹਾਂ ਕਰਾ ਦਿਤੀ ਜਾਏ। ਮੈਂ ਆਪ ਵਿਚ ਪੈ ਕੇ ਇਸ ਸੋਸਾਇਟੀ ਨੂੰ ਕਿਹਾ, ਜਿਹੜੀ ਜ਼ਮੀਦਾਰਾਂ ਦੀ ਸੀ, ਤੇ ਉਨ੍ਹਾਂ ਨੇ ਰਕਮ ਦੇ ਦਿਤੀ ਜਿਹੜੀ ਉਥੇ ਜਲੰਧਰ ਬੈਂਕ ਵਿਚ ਜਮ੍ਹਾਂ ਕਰਾ ਦਿਤੀ ਗਈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜੇਕਰ ਅਸੀਂ ਸਹੀ ਅਰਥਾਂ ਵਿਚ ਕੋਆਪ੍ਰੇਟਿਵ ਸੁਸਾਇਟੀਆਂ ਦੇ ਕੰਮ ਨੂੰ ਚਲਾਉਣਾ ਚਾਹੁੰਦੇ ਹਾਂ ਤਾਂ ਅਸੀਂ ਉਸ ਦੇ ਇੰਤਜ਼ਾਮ ਨੂੰ ਠੀਕ ਕਰ ਲਈਏ ਤਾਕਿ ਕੋਈ ਵੀ ਕੋਆਪ੍ਰੇਟਿਵ ਸੋਸਾਇਟੀ ਲਿਕੁਈਡੇਸ਼ਨ ਵਿਚ ਨਾ ਆ ਸਕੇ ਤਾਂ ਹੀ ਉਸ ਨਾਲ ਗਰੀਬਾਂ ਅਤੇ ਕਿਸਾਨਾਂ ਨੂੰ ਫ਼ਾਇਦਾ ਪਹੁੰਚ ਸਕਦਾ ਹੈ।

ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਇਨ੍ਹਾਂ ਨੇ ਹਨੇਰ ਪਾਇਆ ਹੋਇਆ ਹੈ। ਜਿਸ ਤਰ੍ਹਾਂ ਇਥੇ ਕਿਸੇ ਮਿਨਿਸਟਰ ਨੇ ਕਿਹਾ ਸੀ ਕਿ ਫਿਰੋਜ਼ਪੁਰ ਜੇਲ੍ਹ ਵਿਚ ਇਕ ਪੇਰਾਲਲ ਸਰਕਾਰ ਬਣ ਗਈ ਹੈ। ਜੇ ਇਹ ਪੇਰਾਲਲ ਸਰਕਾਰ ਨੂੰ ਕੰਟਰੋਲ ਨਹੀਂ ਕਰ ਸਕਦੇ ਤਾਂ ਕੀ ਕਰਨਗੇ ? ਸਪੀਕਰ ਸਾਹਿਬ, ਮੈਂ ਹੋਰ ਮਿਸਾਲ ਦੇਣ ਲਗਾ ਹਾਂ ਕਿ ਇਥੇ ਐਨੀਮਲ ਹੱਸਬੈਂਡਰੀ ਦੇ ਦੋ ਡਾਇਰੈਕਟਰ ਹਨ। ਇਕ ਆਪਣੇ ਘਰ ਬੈਠਾ ਆਪਣੀਆਂ ਫ਼ਸਲਾਂ ਨੂੰ ਪਾਣੀ ਦਿੰਦਾ ਹੈ, ਹਲ ਵਾਹੁੰਦਾ ਹੈ ਅਤੇ ਉਥੇ ਬੈਠੇ ਬਿਠਾਏ ਤਨਖਾਹ ਲੈਂਦਾ ਹੈ। ਉਸ ਨੇ ਘਰ ਬੈਠੇ ਬਿਠਾਏ 80 ਹਜ਼ਾਰ ਰੁਪਏ ਲੈ ਲਏ ਹਨ। ਕਹਿੰਦੇ ਹਨ ਕਿ ਹਾਈ ਕੋਰਟ ਨੇ ਕਿਹਾ ਹੈ ਕਿ ਇਹ ਵੀ ਤੁਹਾਡਾ ਡਾਇਰੈਕਟਰ ਹੈ। ਠੀਕ ਹੈ ਉਹ ਡਾਇਰੈਕਟਰ ਹੈ ਉਸ ਨੂੰ ਕੋਈ ਕੰਮ ਹੀ ਦੇ ਦਿਉ। ਵਿਹਲੇ ਬੈਠੇ ਨੂੰ ਤਨਖਾਹ ਤਾਂ ਨਾ ਦਿਉ। ਕੋਈ ਨਵੀਂ ਪੋਸਟ ਕਰੀਏਟ ਕਰਕੇ ਉਸ ਨੂੰ ਕੰਮ ਤੇ ਲਾ ਦਿਉ। ਐਵੇਂ ਦੋ ਢਾਈ ਹਜ਼ਾਰ ਰੁਪਏ ਮਹੀਨੇ ਦਾ ਬੋਝ ਪੈ ਰਿਹਾ ਹੈ। ਪਹਿਲਾਂ ਉਸ ਨੂੰ ਇਸ ਲਈ ਤਿੰਨ ਮਹੀਨਿਆਂ ਦੀ ਤਨਖਾਹ ਦੇਣੀ ਪਈ ਕਿਉਂਕਿ ਉਸ ਨੂੰ ਤਿੰਨ ਮਹੀਨੇ ਦਾ ਨੋਟਿਸ ਨਹੀਂ ਦਿਤਾ ਸੀ। ਫਿਰ ਉਹ ਹਾਈ ਕੋਰਟ ਵਿਚ ਚਲਾ ਗਿਆ ਤੇ ਹਾਈ ਕੋਰਟ ਨੇ ਫੈਸਲਾ ਕਰ ਦਿਤਾ ਅਤੇ ਉਹ 40/50 ਹਜ਼ਾਰ ਰੁਪਏ ਹੋਰ ਲੈ ਗਿਆ। ਹੁਣ ਉਹ ਆਪਣੇ ਘਰ ਬੈਠਾ ਹੋਇਆ ਤਨਖਾਹ ਹਾਸਲ ਕਰੀ ਜਾਂਦਾ ਹੈ। ਟੰਡਨ ਸਾਹਿਬ ਹੋਰੀਂ ਸਾਰਾ ਦਿਨ ਮਰ ਕੇ ਕੰਮ ਕਰਦੇ ਹਨ ਤਾਂ ਇਕ ਹਜ਼ਾਰ ਰੁਪਏ ਮਿਲਦੇ ਹਨ ਤੇ ਉਹ ਬਿਨਾਂ ਕੰਮ ਦੇ ਘਰ ਵਿਚ ਬੈਠਾ ਤਨਖਾਹ ਲਈ ਜਾਂਦਾ ਹੈ।

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਦੁਧ ਦੀਆਂ ਨਦੀਆਂ ਬਹਾ ਦਿਆਂਗੇ। ਉਹ ਵਕਤ ਸੀ ਜਦੋਂ ਅੰਮ੍ਰਿਤਸਰ, ਮੋਗੇ ਅਤੇ ਨਾਭੇ ਵਿਚ ਡਾਇਰੀ ਫ਼ਾਰਮ ਬਣਾਏ ਸਨ। ਉਥੇ 15/16 ਲਖ ਰੁਪਏ ਡਾਇਰੀ ਫਾਰਮ ਲਈ ਲੋਕਾਂ ਨੂੰ ਕਰਜ਼ਾ ਰਕਮ ਦਿਤਾ ਜ਼ਮੀਦਾਰਾਂ ਨੇ ਉਸ ਵਕਤ ਚੰਗੇ ਪਸ਼ੂ ਖਰੀਦੇ ਸਨ। ਹੁਣ ਦੋ ਲਖ ਰੁਪਏ ਰਖੇ ਹਨ ਜਿਹੜੇ ਬਹੁਤ ਥੋੜ੍ਹੇ ਹਨ। ਸਪੀਕਰ ਸਾਹਿਬ, ਪਿੰਡਾਂ ਵਾਲਿਆਂ ਨਾਲ ਇਨ੍ਹਾਂ ਨੇ ਧਰੋ ਕੀਤਾ ਹੈ। ਮੈਂ ਪਿੰਡਾਂ ਦੀ ਦਸਤਕਾਰੀ ਦਾ ਜ਼ਿਕਰ ਕਰਾਂ ਕਿ ਜਿਹੜੀ ਪੰਜਾਬ ਦੀ ਸਮਾਲ ਸਕੇਲ ਇੰਡਸਟਰੀ ਹੈ ਉਸਦੇ ਵਿਚ ਸਿਰਫ 91 ਲਖ ਰੁਪਏ ਰਖੇ ਗਏ

ਹਨ ਇਹ ਦਸਤਕਾਰੀ ਲਈ ਕੋਈ ਜ਼ਿਆਦਾ ਪੈਸਾ ਨਹੀਂ ਹੈ। ਜੇ 5-10 ਕਰੋੜ ਰੁਪਏ ਰਖਦੇ ਤਾਂ ਮੈਂ ਸਮਝਦਾ ਕਿ ਪੰਜਾਬ ਵਿਚ ਛੋਟੀ ਦਸਤਕਾਰੀ ਤਰੱਕੀ ਕਰੇਗੀ। ਅਸੀਂ ਵੇਖਦੇ ਹਾਂ ਕਿ ਪਿੰਡਾਂ ਵਿਚ ਛੋਟੇ ਗਰੀਬ ਤਬਕੇ ਕੋਲ ਕੋਈ ਕੰਮ ਨਹੀਂ ਅਮੀਰ ਆਦਮੀ ਮੁਜ਼ਾਰਾ ਤਕ ਨਹੀਂ ਰਖਦਾ, ਉਹ ਭੁੱਖਾ ਮਰ ਰਿਹਾ ਹੈ, ਜੇ ਉਨ੍ਹਾਂ ਲਈ ਪਿੰਡਾਂ ਵਿਚ ਦਸਤਕਾਰੀ ਵਲ ਪੂਰਾ ਪੂਰਾ ਧਿਆਨ ਦਿਤਾ ਜਾਂਦਾ ਤਾਂ ਇਸ ਨਾਲ ਨਾ ਸਿਰਫ ਉਨ੍ਹਾ ਗਰੀਬਾਂ ਦਾ ਭਲਾ ਹੁੰਦਾ ਬਲਕਿ ਪੰਜਾਬ ਇਸ ਖੇਤਰ ਵਿਚ ਬੜੀ ਉੱਨਤੀ ਕਰਦਾ ਲੇਕਿਨ ਇਸ ਕੰਮ ਲਈ ਜਿਹੜਾ ਰੁਪਿਆ ਰਖਿਆ ਗਿਆ ਹੈ ਉਹ ਕਾਫ਼ੀ ਨਹੀਂ। ਇਹ ਪੰਜਾਬ ਦੀ ਜਨਤਾ ਨਾਲ ਮਖੌਲ ਕੀਤਾ ਹੈ। ਹੁਣ ਹਰੀਜਨ ਕਪੜਾ ਬੁਣਨਾ ਛਡ ਗਏ ਹਨ, ਜੁੱਤੀਆਂ ਬਣਾਉਣੀਆਂ ਛਡ ਗਏ ਹਨ (ਘੰਟੀ) ਕਿਉਂਕਿ ਕੋਈ ਸਕੀਮ ਉਨ੍ਹਾਂ ਲਈ ਨਹੀਂ ਹੈ। ਟੰਡਨ ਸਾਹਿਬ ਨੇ ਤਾਂ ਸਾਰਾਂ ਰੁਪਿਆ ਅੰਮ੍ਰਿਤਸਰ ਜਾਂ ਜਲੰਧਰ ਵਿਚ ਲੈ ਜਾਣਾ ਹੈ। ਟੰਡਨ ਸਾਹਿਬ ਪਿੰਡਾਂ ਨੂੰ ਤਾਂ ਬਿਲਕੁਲ ਭੁਲ ਗਏ ਹਨ। ਮੈਂ ਟੰਡਨ ਸਾਹਿਬ ਨੂੰ ਯਾਦ ਕਰਵਾਉਂਦਾ ਹਾਂ ਕਿ ਤੁਹਾਡਾ ਝਗੜਾ ਪੈ ਜਾਣਾ ਹੈ ਦੇਖ ਲੈਣਾ। ਅਸੀਂ ਤਾਂ ਕਹਿੰਦੇ ਹਾਂ ਕਿ ਤੁਹਾਡੀ ਸਰਕਾਰ ਕੰਮ ਕਰਦੀ ਰਹੇ ਤਾਂ ਹੀ ਚੰਗੀ ਗੱਲ ਹੈ।

ਸਪੀਕਰ ਸਾਹਿਬ, ਪੰਜਾਬ ਵਿਚ ਕੋਈ ਐਸੀ ਪੰਚਾਇਤ ਨਹੀਂ, ਕੋਈ ਸੰਮਿਤੀ ਨਹੀਂ, ਕੋਈ ਜ਼ਿਲ੍ਹਾ ਪਰਸ਼ਿਦ ਨਹੀਂ ਜਿਹੜੀ ਬਿਨਾਂ ਹਰੀਜਨ ਮੈਂਬਰ ਦੇ ਚਲ ਰਹੀ ਹੋਵੇ ਅਤੇ ਕੰਮ ਚਲਾ ਰਹੀ ਹੋਵੇ। ਇਥੇ ਹੀ ਇਹ ਇਕ ਕੈਬਨਿਟ ਹੈ ਜਿਹੜੀ ਹਰੀਜਨ ਮੈਂਬਰ ਦੇ ਬਗੈਰ ਚਲ ਰਹੀ ਹੈ। ਹੋਰ ਨਹੀਂ ਤਾਂ ਨਵਾਬ ਮਲੇਰਕੋਟਲਾ ਸਾਹਿਬ ਨੂੰ ਹੀ ਬਣਾ ਦਿਉ। ਸਪੀਕਰ ਸਾਹਿਬ, ਜਿੰਨਾ ਚਿਰ ਕੋਈ ਹਰੀਜਨ ਮੈਂਬਰ ਕੈਬਨਿਟ ਵਿਚ ਨਹੀਂ ਬੈਠਦਾ ਸਾਡੇ ਹੱਕਾਂ ਦੀ ਰਾਖੀ ਨਹੀਂ ਹੋ ਸਕਦੀ। ਬਜਟ ਵਿਚ ਸਾਡੇ ਵਾਸਤੇ ਕੁਝ ਨਹੀਂ ਰਖਿਆ ਗਿਆ। (ਘੰਟੀ)

ਸਪੀਕਰ ਸਾਹਿਬ ਜਿੰਨਾ ਚਿਰ ਕੈਬਨਿਟ ਵਿਚ ਸਾਡੀ ਨੁਮਾਇੰਦਗੀ ਨਹੀਂ ਹੁੰਦੀ ਜਦ ਤਕ ਸਾਡਾ ਕੋਈ ਵਜੀਰ ਨਾ ਹੋਵੇ ਤਦ ਤਕ ਸਾਡੀ ਕਿਧਰੇ ਵੀ ਸੁਣਵਾਈ ਨਹੀਂ ਹੋਣੀ ਤੇ ਟੰਡਨ ਸਾਹਿਬ ਹੋਰਾਂ ਨੇ ਸਾਨੂੰ ਇਗਨੋਰ ਕਰਕੇ ਆਪਣੇ ਹੱਕ ਵਿਚ ਫੈਸਲਾ ਕਰ ਲੈਣਾ ਹੈ। ਇਸ ਲਈ, ਮੈਂ ਅਰਜ਼ ਕਰਾਂਗਾ ਕਿ ਹਰੀਜਨਾਂ ਦੇ ਹੱਕਾਂ ਦੀ ਰਾਖੀ ਦੀ ਖਾਤਰ ਵਜ਼ਾਰਤ ਵਿਚ ਹਰੀਜਨ ਮੈਂਬਰ ਦੀ ਨੁਮਾਈ ਦਗੀ ਜ਼ਰੂਰ ਹੋਣੀ ਚਾਹੀਦੀ ਹੈ। ਇਨ੍ਹਾਂ ਲਫ਼ਜ਼ਾਂ ਨਾਲ ਸਪੀਕਰ ਸਾਹਿਬ, ਮੈਂ ਆਪਣਾ ਸ਼ੁਕਰੀਆ ਕਰਦਾ ਹਾਂ ਅਤੇ ਬੈਠ ਜਾਂਦਾ ਹਾਂ।

**ਸਰਦਾਰ ਬਸੰਤ ਸਿੰਘ (ਡਕਾਲਾ):** ਸਪੀਕਰ ਸਾਹਿਬ, ਮਾਡਰਨ ਵੈਲਫੇਅਰ ਸਟੇਟ ਦੇ ਵਿਚ ਬਜਟ ਦੀ ਖਾਸ ਅਹਿਮਿਅਤ ਹੁੰਦੀ ਹੈ। ਗੌਰਮਿੰਟ ਦਾ ਫਿਊਚਰ ਫਿਗਰਜ਼ ਦੇ ਨਾਲ ਸੱਬਸਟਾਂਸ਼ੀਏਟ ਕੀਤਾ ਜਾਂਦਾ ਹੈ। ਵੈਸੇ ਪੁਲੀਟੀਕ ਅਨੈਲਿਸਟਸ ਨੇ ਇਹ ਕਿਹਾ ਹੈ ਕਿ ਫਿਗਰਜ਼ ਜ਼ਿਆਦਾ ਡਿਪੈਂਡੇਬਲ ਨਹੀਂ ਹੁੰਦੀਆਂ। ਉਨ੍ਹਾਂ ਨੇ ਕਿਹਾ ਹੈ ਕਿ/—

> "The Government figures are like a lady's bathing suit wich reveals all that is important, but stilc conceals the vitals"

ਜੇਕਰ ਮੰਨ ਵੀ ਲਿਆ ਜਾਏ ਕਿ ਗੌਰਮੈਂਟ ਦੀਆਂ ਫਿਗਰਜ਼ ਠੀਕ ਹਨ ਤਾਂ ਵੀ ਇਹ ਬਜਟ ਕੋਈ ਐਸਾ ਬਜਟ ਨਹੀਂ ਹੈ ਜਿਸ ਤੇ ਨਾਜ਼ ਕਰ ਸਕੀਏ। ਇਸ ਬਜਟ ਵਿਚ 11 ਕਰੋੜ ਛੱਡਿਆ ਗਿਆ ਹੈ। ਡੈਫਿਸਿਟ ਬਜਟ ਹੈ। ਅਸੈਂਬਲੀ ਵਿਚ ਫੇਸ ਨਹੀਂ ਕਰ ਸਕਦੇ। ਟੈਕਸਾਂ ਨੂੰ ਬੈਲੈਂਸ ਕਰਨ ਦਾ ਜਾਂ ਨਵੇਂ ਟੈਕਸ ਲਾਉਣ ਦਾ। ਇਸ ਲਈ ਇਸ ਨੂੰ ਇੰਨਬੈਲਿੰਸ ਰਖਿਆ ਜਾਂਦਾ

(ਸਰਦਾਰ ਬਸੰਤ ਸਿੰਘ ਡਕਾਲਾ)

ਹੈ, ਸ਼ਾਇਦ ਸੈਂਟਰ ਵਿਚੋਂ ਕੋਈ ਪੈਸੇ ਮਿਲ ਸਕਣ । ਠੀਕ ਹੁੰਦਾ ਜੇ ਗੌਰਮੈਂਟ ਬਜਟ ਨੂੰ ਬੈਲੈਂਸਡ ਕਰਦੀ। ਇਹ ਮੈਂ ਮੰਨਦਾ ਹਾਂ ਕਿ ਡਿਵੈਲਪਿੰਗ ਸਟੇਟ ਵਿਚ ਨਵਾਂ ਟੈਕਸ ਜ਼ਰਾ ਸੋਚ ਕੇ ਲਾਇਆ ਜਾਂਦਾ ਹੈ। ਫਿਰ ਸਰਪਲਸ ਬਜਟ ਦਾ ਤਾਂ ਸੁਆਲ ਹੀ ਨਹੀਂ ਪੈਂਦਾ ਹੁੰਦਾ ਹੈ। ਇਸ ਬਜਟ ਲਈ ਇਕ ਹੋਰ ਕਮੇਟੀ ਬਣਾਈ ਗਈ ਹੈ। ਇਨਕੁਆਇਰੀ ਟੈਂਕਸ਼ੇਸ਼ਨ ਕਮੇਟੀ। ਮੈਨੂੰ ਸਮਝ ਨਹੀਂ ਆਉਂਦੀ ਇਸ ਦੀ ਕੀ ਲੋੜ ਸੀ ? ਕੈਬਨਿਟ ਬੈਠੀ ਹੈ ਸਾਰੇ ਮਿਨਿਸਟਰ ਬੈਠੇ ਹਨ, ਉਨ੍ਹਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਫਿਨਾਨਸਿਜ਼ ਦੇ ਸੋਰਸਿਜ਼ ਲਭਣ। ਇਸ ਹਾਲਤ ਵਿਚ ਉਸ ਕਮੇਟੀ ਦੀ ਕੋਈ ਲੋੜ ਨਹੀਂ ਸੀ। ਜੇ ਲੋੜ ਸੀ ਤਾਂ ਇਸ ਗਲ ਦੀ ਕਮੇਟੀ ਬਣਾਉਣ ਦੀ ਸੀ। ਕਿ ਗੌਰਮੈਂਟ ਦੇ ਵੇਸਟਫੁਲ ਐਕਸਪੈਂਡੀਚਰ ਨੂੰ ਖਤਮ ਕੀਤਾ ਜਾਏ। ਕਿਕੋਨੋਮੀ ਕਮੇਟੀ ਲਾਜ਼ਮੀ ਹੁੰਦੀ ਹੈ ਜਦ ਕਿ ਸਰਕਾਰ ਦੇ ਡਿਪਾਰਟਮੈਂਟਸ ਦੀ ਡਿਵੇਲਪਮੈਂਟ ਹੁੰਦੀ ਹੈ, ਉਨ੍ਹਾਂ ਵਿਚ ਐਡੀਸ਼ਨਜ਼ ਹੁੰਦੀਆਂ ਹਨ ਜਾਂ ਇੰਪਰੂਵਮੈਂਟਸ ਹੁੰਦੀਆਂ ਹਨ ਤਾਂ ਕਈ ਵਾਰੀ ਕੁਝ ਸਟਾਫ ਸਰਪਲੱਸ ਹੋ ਜਾਂਦਾ ਹੈ। ਉਸ ਸਰਪਲੱਸ ਸਟਾਫ਼ ਬਾਰੇ ਉਹ ਇਕੋਨੋਮੀ ਕਮੇਟੀ ਸੁਝਾ ਦੇ ਸਕਦੀ ਹੈ। ਮੈਂ ਸਰਕਾਰ ਦਾ ਧਿਆਨ ਇਸ ਦੇ ਸਿਰਫ਼ ਦੋ ਮਹਿਕਮਿਆਂ ਵਲ ਦਿਵਾਵਾਂਗਾ ਜਿਨ੍ਹਾਂ ਦੀ ਅਮੈਂਡਮੈਂਟ ਅਮੈਲਗੇਮੇਸ਼ਨ ਜਾਂ ਕੋਆਰਡੀਨੇਸ਼ਨ ਜਾਂ ਐਬਾਲੀਸ਼ਨ ਦੇ ਨਾਲ ਸਰਕਾਰ ਨੂੰ ਫ਼ਾਇਦਾ ਹੋ ਸਕਦਾ ਹੈ, ਬਚਤ ਹੋ ਸਕਦੀ ਹੈ। ਇਕ ਮਹਿਕਮਾ ਤਾਂ ਹੈ ਪਬਲਿਕ ਰੀਲੇਸ਼ਨਜ਼ ਡਿਪਾਰਟਮੈਂਟ।

ਇਸ ਮਹਿਕਮੇ ਦੇ ਸਿਰਫ ਦੋ ਹੀ ਫੰਕਸ਼ਨਜ਼ਾ ਹਨ ਇਕ ਤਾਂ ਇਹ ਕਿ ਸੈਕਰੇਟੇਰੀਏਟ ਲੈਵਲ ਤੇ ਮਿਨਿਸਟਰਜ਼ ਦੀਆਂ ਤਕਰੀਰਾਂ ਤਿਆਰ ਕਰਨੀਆਂ ਅਤੇ ਡਿਸਟ੍ਰਿਕਟ ਲੈਵਲ ਤੇ ਉਨ੍ਹਾਂ ਦੇ ਦੌਰਿਆਂ ਸਮੇਂ ਗੈਦਰਿੰਗਜ਼ ਕਰਨੀ। ਸਪੀਚ ਰਾਈਟਿੰਗ ਦਾ ਜਿਥੋਂ ਤਕ ਤਅੱਲੁਕ ਹੈ ਇਹ ਰਿਫਲੈਕਸ਼ਨ ਹੈ ਮਿਨਿਸਟਰਜ਼ ਤੇ ਕਿ ਉਨ੍ਹਾਂ ਤੋਂ ਆਪਣੇ ਪੋਰਟਫੋਲੀਓ ਤੇ ਕੰਟਰੋਲ ਨਹੀਂ ਹੁੰਦਾਂ ਅਤੇ ਉਨ੍ਹਾਂ ਨੂੰ ਆਪਣੇ ਮਹਿਕਮੇ ਦਾ ਪੂਰਾ ਨਾਲਜ ਨਹੀਂ ਹੁੰਦਾ। ਜਿਸਟ੍ਰਿਕਟਹ ਵਿਚ ਜੋ ਗੈਦਰਿੰਗਜ਼ ਹੁੰਦੀਆਂ ਹਨ ਉਨ੍ਹਾਂ ਵਿਚ ਉਹ ਲੈਕਚਰ ਨਹੀਂ ਕਰਦੇ ਅਤੇ ਉਥੇ ਕੋਈ ਖਾਸ ਪ੍ਰੋਗ੍ਰਾਮ ਵੀ ਨਹੀਂ ਹੁੰਦਾ ਕਿ ਜਿਸ ਵਿਚ ਲੋਕਾਂ ਨੂੰ ਸਰਕਾਰ ਦੀ ਪਾਲਿਸੀ ਐਕਸਪਲੇਨ ਕੀਤੀ ਜਾਂਦੀ ਹੋਵੇ। ਉਥੇ ਜਿਲ੍ਹਿਆ ਵਿਚ ਜੋ ਕੁਝ ਇਹ ਮਹਿਕਮਾ ਕਰਦਾ ਹੈ ਉਹ ਜ਼ਿਲ੍ਹੇ ਦਾ ਅਮਲਾ ਜ਼ਿਆਦਾ ਚੰਗੀ ਤਰ੍ਹਾਂ ਕਰ ਸਕਦਾ ਹੈ। ਪੰਚਾਇਤਾਂ ਅਤੇ ਬਲਾਕ ਕਰ ਸਕਦੇ ਹਨ। ਸੋ ਇਸ ਮਹਿਕਮੇ ਨੂੰ ਅਗਰ ਇਸ ਨਜ਼ਰੀਏ ਨਾਲ ਦੇਖਿਆ ਜਾਵੇ ਤਾਂ ਖਰਚ ਦੀ ਕਾਫੀ ਬੱਚਤ ਹੋ ਸਕਦੀ ਹੈ।

ਦੂਜਾ ਮਹਿਕਮਾ ਹੈ ਬਲਾਕਸ ਦਾ। ਇਹ ਗੱਲ ਕਾਫੀ ਕਨਟ੍ਰੋਵਰਸ਼ਲ ਹੋ ਸਕਦੀ ਹੈ ਕਿ ਬਲਾਕਸ ਨੂੰ ਐਬਾਲਿਸ਼ ਕਰ ਦਿੱਤਾ ਜਾਵੇ। ਅਸਲ ਵਿਚ ਬਲਾਕਸ ਇਸ ਵੇਲ੍ਹੇ ਮਹਿਜ ਡਿਸਟ੍ਰੀ–ਬਯੂਟਿੰਗ ਸੈਂਟਰ ਹੀ ਬਣੇ ਹੋਏ ਹਨ। ਸੀਮਿੰਟ, ਇੱਟਾਂ ਸੀਡ ਡ੍ਰਿੱਲਾਂ, ਆਦਿ ਵੰਡਦੇ ਹਨ ਪਰ ਇਨ੍ਹਾਂ ਤੇ ਖਰਚ ਆਊਟਪੁਟ ਦੀ ਬਨਿਸਬਤ ਜ਼ਿਆਦਾ ਹੈ। ਇਨ੍ਹਾਂ ਦੀ ਇਸ ਵੇਲੇ ਯੁਟਿਲਿਟੀ ਇੰਨੀ ਹੀ ਰਹਿ ਗਈ ਹੈ। ਅਗਰ ਇਨ੍ਹਾਂ ਨੂੰ ਰਖਣਾ ਹੀ ਹੈ ਤਾਂ ਫਿਰ ਇਨ੍ਹਾਂ ਨੂੰ ਐਗਰੀਕਲਚਰ ਯੂਨੀਵਰਸਿਟੀ ਦੇ ਤਹਿਤ ਕਰ ਦਿਉ ਅਤੇ ਉਹ ਵੀ ਜੇ ਪਹਿਲਾਂ ਸਟਾਫ਼ ਕਾਫੀ ਘਟਾਇਆ ਜਾਵੇ। ਜਾਂ ਫਿਰ ਇਨ੍ਹਾਂ ਨੂੰ ਐਗਰੀਕਲਚਰ ਦੇ ਮਹਿਕਮੇ ਦੇ ਨਾਲ ਲਗਾ ਦਿਉ। ਅਗਰ ਇਹ ਯੂਨੀਵਰਸਿਟੀ ਦੇ ਨਾਲ ਹੋਣਗੇ ਤਾਂ ਲੋਕਾਂ ਦੇ ਸਵਾਲ ਯੂਨੀਵਰਸਿਟੀ ਪਾਸ ਅਤੇ ਯੂਨੀਵਰਸਿਟੀ ਦੀ ਨਾਲਜ ਲੋਕਾਂ ਪਾਸ ਪਹੁੰਚਾਉਣ ਦਾ ਕੰਮ ਇਨ੍ਹਾਂ ਨੂੰ ਦਿੱਤਾ ਜਾ

ਸਕਦਾ ਹੈ। ਇਸ ਵਿਚ ਐਗਜ਼ੈਕਟਿਵ ਦਾ ਦਖਲ ਨਹੀਂ ਹੋਣਾ ਚਾਹੀਦਾ। ਇਸ ਨਾਲ ਜਿਥੇ ਪ੍ਰੋਸੀਜਰ ਕਾਫੀ ਸਿੰਪਲੀਫਾਈ ਹੋ ਜਾਵੇਗਾ, ਨਾਲ ਹੀ ਇਹ ਪੁਲੀਟੀਕਲ ਮੋਟਿਵਜ਼ ਐਬਾਲਿਸ਼ ਵੀ ਹੋ ਜਾਣਗੇ। ਮੈਂ ਕਈ ਬਲਾਕਸ ਦੇ ਜੋ ਇੰਚਾਰਜ ਹਨ ਉਨ੍ਹਾਂ ਨੂੰ ਜਾਣਦਾ ਹਾਂ ਅਤੇ ਮੈਂ ਕਹਿ ਸਕਦਾ ਹਾਂ ਕਿ ਬਿਲਕੁਲ ਮਿਸਫਿਟ ਹਨ ਖਰਚ ਸਾਰਾ ਵੇਸਟ ਹੈ। ਉਨ੍ਹਾਂ ਨੂੰ ਐਸੀ ਥਾਂ ਲਾਇਆ ਹੋਇਆ ਹੈ ਜਿਵੇਂ ਕਿ ਕਿਸੇ ਪਲਾਸਟਿਕ ਸਰਜਨ ਨੂੰ ਐਗਰੀਕਲਚਰ ਦੇ ਮਹਿਕਮੇ ਵਿਚ ਭੇਜ ਦਿੱਤਾ ਜਾਵੇ। They are completely ignorant about their jobs. ਇਸ ਲਈ ਅਗਰ ਇਸ ਪਾਸੇ ਵੀ ਸੋਚਿਆ ਜਾਵੇ ਤਾਂ ਕਾਫੀ ਬੱਚਤ ਹੋ ਸਕਦੀ ਹੈ।

ਇਸ ਤੋਂ ਇਲਾਵਾ, ਸਰਕਾਰ ਕੁਝ ਨਾ ਕੁਝ ਰੁਪਿਆ ਸਮਾਲ ਸੇਵਿੰਗਜ਼ ਨੂੰ ਇਮਪੀਟੱਸ ਦੇ ਕੇ ਪ੍ਰਾਪਤ ਕਰ ਸਕਦੀ ਹੈ। ਹੋਰ ਵੀ ਕਈ ਤਰ੍ਹਾਂ ਦੇ ਕੰਮ ਕਰਕੇ ਸਰਕਾਰ ਕਾਫੀ ਰੁਪਿਆ ਬਚਾ ਸਕਦੀ ਹੈ।

ਇਕ ਸੁਜੈਸ਼ਨ ਮੈਂ ਟ੍ਰੇਯਰੀ ਬੈਂਚਿਜ਼ ਨੂੰ ਖਾਸ ਕਰਕੇ ਦੇਣਾ ਚਾਹੁੰਦਾ ਹਾਂ। ਅਗਰ ਉਹ ਰੀਅਲੀ ਇਕਾਨੋਮੀ ਕਰਨਾ ਚਾਹੁੰਦੇ ਹਨ, ਵਾਕਈ ਇਹ ਚਾਹੁੰਦੇ ਹਨ ਕਿ ਸਰਕਾਰ ਦੇ ਖਜ਼ਾਨੇ ਅਤੇ ਲੋਕਾਂ ਤੇ ਭਾਰ ਨਾ ਪਵੇ ਤਾਂ ਉਹ ਮਨਿਸਟਰੀ ਦੀ ਹੋਰ ਐਕਸਪੈਂਸ਼ਨ ਨਾ ਕਰਨ, ਪੰਜ ਜਾਂ ਛੇ ਮਨਿਸਟਰ ਤੋਂ ਵਧ ਨਾ ਰਖਣ ਅਜ ਜੋ ਮਨਿਸਟਰੀ ਹੈ ਇਟ ਇਜ਼ ਇਨਫ ਇਟ ਇਜ਼ ਕੰਪਲੀਟ, ਇਟ ਇਜ ਸਫੀਸ਼ੈਂਟ। (ਵਿਘਨ) ਹਾਂ ਹਰੀਜਨ ਲੈਣਾ ਚਾਹੀਦਾ ਹੈ, ਇਸੇ ਕਰਕੇ ਮੈਂ ਛੇ ਦਾ ਲਫਜ਼ ਕਿਹਾ ਹੈ। I stand for it. It may be their prerogative to have a Minister of their choice but a Harijan must be included at all Costs ਇਸ ਤੋਂ ਵਧ ਮਨਿਸਟਰੀ ਨਹੀਂ ਹੋਣੀ ਚਾਹੀਦੀ। ਆਪ ਦੇ ਇਹ ਐਲਾਨ ਕਰ ਦੇਣ ਨਾਲ ਪੁਲੀਟੀਕਲ ਸੈਟ ਅਪ ਟਿਕਾਣੇ ਆ ਜਾਵੇਗਾ, ਡੀਫੈਕਸ਼ਨਜ਼ ਡਿਸਰੱਪਸ਼ਨ ਦਾ ਜੋ ਪੋਲੀਟੀਕਲ ਐਟਮਾਸਫੀਅਰ ਹੈ, ਉਹ ਖਤਮ ਹੋ ਜਾਵੇਗਾ, ਟੈਕਸਪੇਅਰ ਤੇ ਬੋਝ ਘਟ ਪਵੇਗਾ।

ਇਸ ਤੋਂ ਅਗੇ ਮੈਂ ਐਗਰੀਕਲਚਰ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਠੀਕ ਹੈ ਬਜਟ ਵਿਚ ਕਿਹਾ ਗਿਆ ਹੈ ਕਿ ਕਿਸਾਨ ਨੂੰ ਮਦਦ ਦੇ ਰਹੇ ਹਾਂ ਸਹੂਲਤਾਂ ਦੇ ਰਹੇ ਹਾਂ। ਲੇਕਿਨ ਐਗਰੀਕਲਚਰ ਦਾ ਜੋ ਬੁਨਿਆਦੀ ਸਵਾਲ ਹੈ ਉਹ ਅਨਾਜ ਦੀਆਂ ਕੀਮਤਾਂ ਦਾ ਹੈ। ਅਗਰ ਪ੍ਰੋਡਿਯਸਰ ਨੂੰ ਲਾਹੇਵੰਦ ਕੀਮਤ, ਰੈਮਯੁਨਰੇਟਿਸ ਪ੍ਰਾਈਸ ਲੈਣ ਦਾ ਉਸ ਦਾ ਰਾਈਟ ਉਸ ਨੂੰ ਦਿਤਾ ਜਾਂਦਾ ਤਾਂ ਆਪ ਦੀ ਇਹ ਸਾਰੀ ਸਕੀਮ, ਆਪ ਦੀ ਫਿਲਾਸਫੀ ਅਤੇ ਪਾਲਣ ਸਭ ਕੁਝ ਗ਼ਲਤ ਹੋ ਜਾਵੇਗਾ, ਆਪ ਦੀਆਂ ਫਿਗਰਜ਼ ਠੀਕ ਨਹੀਂ ਰਹਿਣਗੀਆਂ, ਪਜ਼ੀਸਨ ਖਰਾਬ ਹੋ ਜਾਵੇਗੀ, ਮੁਲਕ ਦੀ ਤਰੱਕੀ ਦਾ ਕੰਮ ਰੇਲੀਗੇਟ ਹੋ ਜਾਵੇਗਾ। ਇਸ ਲਈ ਇਹ ਗੱਲ ਨਿਹਾਇਤ ਜ਼ਰੂਰੀ ਹੈ ਕਿ ਪ੍ਰੋਡਿਯੂਸਰ ਦੇ ਰਾਈਟ ਸੇਫਗਾਰਡ ਕੀਤੇ ਜਾਣ। ਇਥੇ ਕਈ ਵਾਰੀ ਕਾਮਨ ਮੈਨ ਦਾ ਨਾਮ ਆਉਂਦਾ ਹੈ ਕਾਮਨ ਮੈਨ ਦੀ ਡੈਫੀਨੀਸ਼ਨ ਕੀ ਹੈ? ਕਾਮਨ ਮੈਨ ਪਿੰਡਾਂ ਵਿਚ ਰਹਿਣ ਵਾਲਾ ਪ੍ਰੋਡਿਯੂਸਰ, ਪੀਜ਼ੈਂਟ ਜਾਂ ਵਾਹੀਕਾਰ ਹੈ ਜੋ ਖੇਤੀ ਕਰਕੇ ਰਿਸਕ ਲੈਂਦਾ ਹੈ। ਉਹ ਹਿੰਦੁਸਤਾਨ ਦੇ ਡਿਫਿਸਿਟ ਨੂੰ ਮੀਟ ਕਰਦਾ ਹੈ। ਇਹੀ ਕਾਮਨ ਮੈਨ ਹੈ ਜਿਸ ਦੇ ਸਿਰ ਤੇ ਬਾਕੀ ਮੁਲਕ ਦਾ ਸਾਰਾ ਢਾਂਚਾ ਖੜਾ ਹੈ। ਤੁਸੀਂ ਦੇਖੋ ਕਿ ਅਗਰ ਇਸ ਗ਼ਰੀਬ ਨੂੰ ਸੈਟ ਬੈਕ ਹੋਵੇ ਤਾਂ ਸ਼ਹਿਰ ਕਿਥੇ ਜਾਣਗੇ, ਦੁਕਾਨਾਂ ਕਿਥੇ ਜਾਣਗੀਆਂ ਤੇ ਸਮਾਲ ਸਕੇਲ ਇੰਡਸਟਰੀ ਕਿਥੇ ਜਾਵੇਗੀ ਅਤੇ ਮੀਡੀਅਮ ਇੰਡਸਟਰੀ ਕਿਥੇ ਜਾਵੇਗੀ ਇਸ ਲਈ ਸਭ ਤੋਂ ਪਹਿਲਾਂ ਕਿਸਾਨ ਨੂੰ ਉਸ ਦੀ ਪ੍ਰੋਡਿਯੂਸ ਦੀ ਚੰਗੀ ਕੀਮਤ ਮਿਲਣੀ ਲਾਜ਼ਮੀ

[ਸਰਦਾਰ ਬਸੰਤ ਸਿੰਘ ਡਕਾਲਾ]

ਹੈ। ਉਸ ਲਈ ਇਹੀ ਸਭ ਤੋਂ ਵਡਾ ਇਨਸੈਂਟਿਵ ਹੈ। ਗੁਡ ਰੇਟਸ ਆਫ ਦੀ ਗ੍ਰੇਟੈਸਟ ਇਨਸੈਂਨਟਿਵ ਫਾਰ ਪ੍ਰੋਜੈਕਟ। ਮੈਨੂੰ ਅਫਸੋਸ ਹੈ ਕਿ ਚੀਫ ਮਨਿਸਟਰ ਸਹਿਬ ਨੇ ਇਸ ਮਾਮਲੇ ਵਿਚ ਐਗ੍ਰੈਸਿਵ ਸਟੈਂਡ ਨਹੀ ਲਿਆ। ਇਨ੍ਹਾਂ ਨੂੰ ਡਟ ਕੇ ਇਹ ਗੱਲ ਕਹਿਣੀ ਚਾਹਿਦੀ ਸੀ ਕਿ ਪ੍ਰੋਡਿਯੂਸਰ ਨੂੰ ਚੰਗੇ ਰੇਟਸ ਮਿਲਣ। ਇਹ ਇਥੇ ਪਬਲਿਕ ਸਟੇਟਮੈਂਟ ਦੇਣ ਕਿ ਇਹ ਰੇਟਸ ਕਿਸਾਨ ਦੀ ਪ੍ਰੋਡਿਯੂਸ ਦੇ ਦਿਤੇ ਜਾਣਗੇ ਅਤੇ ਫਿਰ ਚੀਫ ਮਨੀਸਟਰਜ਼ ਕਾਨਫਰੰਸ ਨੂੰ ਫੇਸ ਕਰਨ। ਇਸ ਤਰ੍ਹਾਂ ਦੀ ਇਨ੍ਹਾਂ ਦੀ ਉਥੇ ਪੋਜ਼ੀਸਨ ਤਕੜੀ ਹੋ ਸਕਦੀ ਹੈ। ਕੇਰਲਾ ਅਤੇ ਮਦਰਾਸ ਦੇ ਮੁੱਖ ਮੰਤਰੀ ਇਸੇ ਤਰ੍ਹਾਂ ਕਰਦੇ ਹਨ, ਉਹ ਪਹਿਲਾਂ ਇਕ ਪਬਲਿਕ ਸਟੈਂਡ ਲੈਕੇ ਆਉਂਦੇ ਹਨ ਅਤੇ ਦਿੱਲੀ ਆਕੇ ਉਸ ਤੇ ਅੜ ਜਾਂਦੇ ਹਨ। ਅਗਰ ਇਹ ਵੀ ਇਸੇ ਤਰ੍ਹਾਂ ਕਰਨ ਤਾਂ ਪੰਜਾਬ ਐਪਰੀਸ਼ੀਏਟ ਕਰੇ। ਮੈਂ ਉਮੀਦ ਕਰਦਾ ਹਾਂ ਕਿ ਇਹ ਇਕ ਤਕੜਾ ਸਟੈਂਡ ਲੈਕੇ ਜਾਣਗੇ ਅਤੇ ਕਾਮਨ ਮੈਨ ਨੂੰ ਠੀਕ ਤਰ੍ਹਾਂ ਇਨਟਰਪ੍ਰੈਟ ਕਰਨਗੇ। ਅਗਰ ਕਿਸ਼ਾਨ ਦੀ ਪ੍ਰੋਡਿਯੂਸ ਦੀ ਉਸ ਨੂੰ ਠੀਕ ਪ੍ਰਾਈਸ ਨਾ ਮਿਲੀ ਤਾਂ ਮੈਂ ਉਮੀਦ ਕਰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਉਥੇ ਕਹਿਣਗੇ ਕਿ ਇਹ ਇਸ ਨਾਵਾਜਬ ਭਾਅ ਤੇ ਕਣਕ ਪ੍ਰੋਕਿਯੂਰ ਕਰਨ ਲਈ ਤਿਆਰ ਨਹੀਂ। ਇਹ ਸਟੈਂਡ ਇਨ੍ਹਾਂ ਨੂੰ ਲੈਣਾ ਚਾਹੀਦਾ ਹੈ, ਲੈਣਾ ਪਵੇਗਾ। ਪੰਜਾਬ ਦੇ ਕਿਸਾਨ ਦੀ ਹੋਰ ਕੋਈ ਮੰਗ ਨਹੀਂ ਹੈ, ਪੰਜਾਬ ਦੇ ਕਿਸਾਨ ਨੂੰ ਪਿਛਲੇ ਸਾਲ ਦੇ ਰੇਟ ਹੀ ਮਨਜ਼ੂਰ ਹਨ, ਪਰ ਉਸ ਵਿਚ ਜੋ ਇਨ-ਪੁਟਸ ਦੀ ਕਾਸਟ ਵਧੀ ਹੈ। ਲੇਬਰ ਦੀ, ਡੀਜ਼ਲ ਆਇਲ ਦੀ, ਖਾਦ ਦੀ ਮਸ਼ੀਨਰੀ ਆਦਿ ਦੀ ਜੋ ਕੀਮਤ ਵਧੀ ਹੈ ਓਹ ਉਸ ਵਿਚ ਸ਼ਾਮਿਲ ਕਰ ਲਈ ਜਾਵੇ। ਅਗਰ ਵਧਿਆ ਹੋਇਆ ਖਰਚ ਲਾਸਟ ਈਅਰ ਦੇ ਰੇਟਸ ਵਿਚ ਐਡ ਕਰ ਲਿਆ ਜਾਵੇ ਤਾਂ ਉਹੀ ਰੇਟ ਪੰਜਾਬ ਦੇ ਪ੍ਰੋਡਿਯੂਸਰ ਨੂੰ ਮਨਜ਼ੂਰ ਹੋਣਗੇ।

ਫਿਰ ਐਜੂਕੇਸ਼ਨ ਦਾ ਸਵਾਲ ਹੈ। ਠੀਕ ਹੈ ਕਿ ਇਸ ਦਾ ਮਹਿਕਮਾ ਸਭ ਤੋਂ ਵੱਡਾ ਹੈ। ਐਜੂਕੇਸ਼ਨ ਦੇ ਦੋ ਪਰਪਜ਼ ਹਨ। ਇਹ ਤਾਂ ਟੂ ਇੰਪਾਰਟ ਨਾਲਜ ਅਤੇ ਦੂਜਾ ਟੂ ਸੋ ਈਕੁਇਪ ਹਿਮ ਕਿ ਉਹ ਆਨਰੇਬਲੀ ਆਪਣੀ ਰੋਜ਼ੀ ਕਮਾ ਸਕੇ। ਕੀ ਇਸ ਮਹਿਕਮੇ ਨੇ ਇਹ ਦੋਨੋਂ ਪਰਪਜ਼ ਪੂਰੇ ਕੀਤੇ ਹਨ। ਨਹੀਂ, ਇਸ ਵਿਚ ਇਹ ਫੇਲ੍ਹ ਰਿਹਾ ਹੈ। ਫਿਲਮ ਦਾ ਸਟੈਂਡਰਡ ਅਤੇ ਸਟੂਡੈਂਟਸ ਦਾ ਕੈਲਿਬਰ ਨੀਚੇ ਜਾ ਰਿਹਾ ਹੈ, ਉਸ ਨੂੰ ਜੋ ਨਾਲਜ ਇੰਪਾਰਟਸ ਕੀਤੀ ਜਾਂਦੀ ਹੈ ਉਹ ਆਊਟ ਡੇਟਿਡ, ਆਊਟ ਮੋਡਿਡ ਅਤੇ ਡਿਸਕਾਰਡਿਡ ਹੈ। ਕੀ ਇਸ ਨਾਲ ਅਸੀਂ ਚੰਗੇ ਇਨਸਾਨ, ਚੰਗੇ ਲਿਖਾਰੀ ਜਾਂ ਚੰਗੇ ਸਾਇੰਟਿਸਟ ਪੈਦਾ ਕਰਨ ਦੀ ਆਸ ਕਰ ਸਕਦੇ ਹਾਂ। ਦੂਜੇ ਪਾਸੇ ਇਹ ਸਿਸਟਮ ਆਫ਼ ਐਜੂਕੇਸ਼ਨ ਆਊਟ ਡੇਟਿਡ ਹੋ ਚੁੱਕਾ ਹੈ। ਜਿਸ ਦੇਸ਼ ਦੇ ਇੰਜਨੀਅਰ ਸੜਕਾਂ ਤੇ ਫਿਰਦੇ ਹੋਣ ਨੌਜਵਾਨ ਮਾਰੇ ਮਾਰੇ ਫਿਰਦੇ ਹੋਣ ਉਸ ਦਾ ਐਜੂਕੇਸ਼ਨ ਦਾਂ ਸਿਸਟਮ ਕਿਸ ਤਰ੍ਹਾਂ ਚੰਗਾ ਕਿਹਾ ਜਾ ਸਕਦਾ ਹੈ। ਜਿੰਨੀ ਅਜ ਇਥੇ ਇਨਟਰਨਲ ਸਟ੍ਰਾਈਫ ਹੈ ਉਸ ਤੋਂ ਜ਼ਾਹਰ ਹੈ ਕਿ ਇਹ ਸਿਸਟਮ ਠੀਕ ਨਹੀਂ ਹੈ। ਅਸੀਂ ਬਿਨਾਂ ਕਿਸੇ ਸੈੱਟ ਪਰਪਜ਼ ਦੇ, ਵਿਦਾਊਟ ਐਨੀ ਨੋਬਲ ਕਾਜ਼ ਸਕੂਲ ਅਤੇ ਕਾਲੇਜ ਖੋਲਦੇ ਜਾ ਰਹੇ ਹਾਂ। ਇਨ੍ਹਾਂ ਵਿਚ ਦਿਤੀ ਜਾਣ ਵਾਲੀ ਤਾਲੀਮ ਇਜ਼ ਏ ਗਰੇਟ ਸਲਰ ਆਨ ਦੀ ਪਾਰਟ ਆਫ਼ ਦੀ ਗਵਰਨਮੈਂਟ। ਐਜੂਕੇਟਿਡ ਅਨਐਮਪਲਾਇਮੈਂਟ ਤੋਂ ਬਹੁਤ ਜਿਆਦਾ ਖਤਰਾ ਹੈ। ਜਿਥੇ ਤਕ ਪੰਜਾਬ ਦਾ ਤਅਲੁਕ ਹੈ ਅਸੀਂ ਸੋਚੀਏ ਕਿ ਇਨ੍ਹਾਂ ਨੌਜਵਾਨਾਂ ਨੂੰ ਕਿਵੇਂ ਐਬਜ਼ਾਰਬ ਕੀਤਾ ਜਾ ਸਕਦਾ ਹੈ, ਪ੍ਰਾਈਵੇਟ ਜਾਂ ਪਬਲਿਕ ਅੰਡਰਟੇਕਿੰਗਜ਼ ਵਿਚ। ਕਲ੍ਹ ਦੇ ਟ੍ਰਿਬਿਊਨ ਵਿਚ ਇਕ ਖਬਰ ਸੀ ਕਿ 19 ਇਨਸਪੈਕਟਰਾਂ ਦੀਆਂ ਜਗ੍ਹਾਂ ਲਈ 350 ਕੈਂਡੀਡੇਟ ਆਏ। ਨਤੀਜਾ ਇਹ

ਹੋਇਆ ਕਿ ਅਨਰੂਲੀ ਐਲੀਮੈਂਟ ਨੇ ਉਥੇ ਖਰਾਬੀ ਕੀਤੀ। ਇਸ ਤਰ੍ਹਾਂ ਦੀ ਬੇਕਾਰੀ ਇਨਟਰਨਲ ਅਨਰੈਸਟ ਕ੍ਰੀਏਟ ਕਰਦੀ ਹੈ, ਇਨਡਿਸਿਪਲਨ ਪੈਦਾ ਕਰਦੀ ਹੈ। ਇਸ ਹਾਲਤ ਨੂੰ ਰੋਕਣਾ ਚਾਹੀਦਾ ਹੈ। ਫਿਰ ਹਿੰਦੀ ਅਤੇ ਗੁਰਮੁਖੀ ਜਾਂ ਪੰਜਾਬੀ ਦੇ ਨਾਮ ਤੇ ਬੜਾ ਸ਼ੋਰ ਪਾਇਆ ਜਾਂਦਾ ਹੈ। ਮੈਂ ਇਸ ਬਾਰੇ ਕਹਾਂਗਾ ਕਿ ਇਹ ਇਕ ਬੜੀ ਅਨਨੈਚੁਰਲ ਜਿਹੀ ਕੰਟਰੋਵਰਸੀ ਚਲ ਰਹੀ ਹੈ। ਜ਼ਬਾਨ ਬਾਰੇ ਪੋਜ਼ੀਸ਼ਨ ਬਿਲਕੁਲ ਸਾਫ ਹੈ, ਕੋਈ ਐਮਬਿਗੁਅਟੀ ਨਹੀਂ ਹੈ, ਕੋਈ ਕੰਫਯੂਜ਼ਨ ਨਹੀਂ ਹੈ। ਸਿਰਫ਼ ਪੋਲੀਟੀਕਲ ਪਾਰਟੀਜ਼ ਦੇ ਕੁਝ ਆਦਮੀ ਇਸ ਨੂੰ ਫਲੂਇਡ ਬਣਾ ਰਹੇ ਹਨ। ਇਸ ਤਰ੍ਹਾਂ ਦੀ ਗੱਲ ਨਹੀਂ ਹੋਣੀ ਚਾਹੀਦੀ। ਮੈਂ ਕਹਾਂਗਾ ਕਿ ਸਰਕਾਰ ਇਸ ਬਾਰੇ ਇਕ ਅਨਐਮਬਿਗੁਅਸ ਸਟੈਂਡ ਲਵੇ ਅਤੇ ਇਸ ਕੰਟਰੋਵਰਸੀ ਨੂੰ ਖਤਮ ਕਰੇ ਜਾਂ ਫਿਰ ਇਸ ਕੰਟਰੋਵਰਸੀ ਦਾ ਨੋਟਿਸ ਹੀ ਨਾ ਲਵੇ।

They are too responsible to shoulder this responsiblity.

ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਏਜ ਆਫ਼ ਇੰਟਰਨੈਸ਼ਨਲਇਜ਼ਮ ਹੈ, ਏਜ ਆਫ਼ ਐਕਸਪਲੋਰੇਸ਼ਨ ਆਫ਼ ਸਟੇਟਸ ਹੈ-ਕੰਨਸੈਪਟ ਆਫ ਵਨ ਵਰਡ ਐਂਡ ਵਨ ਗੌਰਮਿੰਟ ਹੈ। ਦੁਨੀਆਂ ਛੋਟੀ ਬਣਦੀ ਜਾ ਰਹੀ ਹੈ ਅਤੇ ਇਕ reality ਬਣ ਰਹੀ ਹੈ ਜਿਸ ਨੂੰ ਫੇਸ ਕਰਨਾ ਚਾਹੀਦਾ ਹੈ। A dream is being translated into realism. ਅੱਜ ਟੈਕਨਾਲੋਜੀ ਦੀ ਏਜ ਹੈ, ਸਾਰੇ ਸੰਸਾਰ ਲਈ ਫੈਸਲੇ ਯੂ. ਐਨ. ਓ. ਵਿਚ ਇਕੱਠੇ ਬੈਠ ਕੇ ਕਰ ਲਏ ਜਾਂਦੇ ਹਨ। ਇਸ ਲਈ ਪਿਛੇ ਖਿਚੂ ਟੈਨਜੈਂਸੀ ਨੂੰ ਡਿਸਕਾਰਡ ਕਰਨਾ ਚਾਹੀਦਾ ਹੈ। It is the biggest crime for the posterity ਇਹ ਝਗੜਾ ਨਹੀਂ ਰਹਿਣਾ ਚਾਹੀਦਾ ਕਿ ਅੰਗਰੇਜ਼ੀ ਦੀ ਤਰੱਕੀ ਨਾ ਹੋਵੇ। ਅੰਗਰੇਜ਼ੀ ਨੂੰ ਡਿਸਕਾਰਡ ਨਹੀਂ ਕਰਨਾ ਚਾਹੀਦਾ। ਅੰਗਰੇਜ਼ੀ ਸੁਲਝੀ ਹੋਈ ਭਾਸ਼ਾ ਹੈ। ਮੈਨੂੰ ਹਿੰਦੀ ਨਾਲ ਕੋਈ ਦੁਖ ਨਹੀਂ। I stand for English very strongly. I have no grudge against Hindi.

ਮੈਂ ਮੰਨਦਾ ਹਾਂ ਕਿ ਸਾਡੀ ਕਲਚਰ ਅਤੇ ਸਾਡੀ ਸਭਿਅਤਾ ਦੀ ਮਾਦਰੀ ਜ਼ਬਾਨ ਪੰਜਾਬੀ ਹੈ ਅਤੇ ਇਸ ਨੂੰ ਤੱਰਕੀ ਮਿਲੇ ਪਰ ਪੋਸਟੈਰੇਟੀ ਕੀ ਕਹੇਗੀ, ਉਸ ਦਾ ਖਿਆਲ ਕਰਨਾ ਚਾਹੀਦਾ ਹੈ। ਆਉਣ ਵਾਲੇ ਸਮੇਂ ਲਈ ਸੋਚਣਾ ਚਾਹੀਦਾ ਹੈ ਅਤੇ ਖਿਆਲ ਸ਼ਕਤੀ ਨੂੰ ਛੋਟਾ ਨਹੀਂ ਕਰਨਾ ਚਾਹੀਦਾ। ਇਹ ਨਾ ਹੋਵੇ ਕਿ ਆਪਣੀ ਤਰੱਕੀ ਦੀ ਥਾਂ ਭੱਠਾ ਹੀ ਬਿਠਾ ਲਿਆ ਜਾਵੇ, ਇਸ ਤਰ੍ਹਾਂ ਇਕ ਲੈਂਗਇਜ ਨੂੰ ਡਿਸਕਾਰਡ ਕਰਕੇ।

ਮੈਂ ਇਕ ਅਰਜ਼ ਪੰਚਾਇਤਾਂ ਬਾਰੇ ਵੀ ਕਰਨੀ ਚਾਹੁੰਦਾ ਹਾਂ ਇਨ੍ਹਾਂ ਬਾਰੇ ਜ਼ਿਕਰ ਆਇਆ ਹੈ ਅਤੇ ਅਖਬਾਰਾਂ ਵਿਚ ਬਿਆਨ ਛਪੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਸੀ. ਐਮ. ਸਾਹਿਬ ਨੇ ਇਹ ਕੰਟਰੋਵਰਸੀ ਸ਼ੁਰੂ ਕੀਤੀ ਹੈ। ਪਰ ਇਹ ਉਨ੍ਹਾਂ ਨੇ ਚੰਗਾ ਕੀਤਾ ਹੈ ਕਿ ਇਸ ਪਾਸੇ ਗੱਲ ਚਲਾਈ ਹੈ। He has done positive service by highlighting this issue.

ਇਸ ਪਾਸੇ ਕੂਲ-ਮਾਈਂਡਿਡ ਹੋ ਕੇ ਸੋਚਣਾ ਚਾਹੀਦਾ ਹੈ। ਪ੍ਰਾਪੋਜ਼ੀਸ਼ਨ ਇਹ ਹੈ ਕਿ ਪੰਚਾਇਤਾਂ ਲੋਕਲ ਪਾਵਰ ਦਾ ਸੈਂਟਰ ਹਨ ਅਤੇ ਪਹਿਲੀ ਵੇਰ ਗੌਰਮੈਂਟ ਨੇ ਇਨ੍ਹਾਂ ਨੂੰ ਡਿਸਪੈਨਸੇਸ਼ਨ

[ਸਰਦਾਰ ਬਸੰਤ ਸਿੰਘ ਡਕਾਲਾ]

ਆਫ ਜਸਟਸ ਨਾਲ ਜੋੜਿਆ ਹੈ। ਪਹਿਲੀ ਵੇਰ ਦੇਸ਼ ਦੀ ਡਿਵੈਲਪਮੈਂਟ ਨਾਲ ਜੋੜਿਆ ਹੈ। ਇਹ ਜ਼ਰੂਰੀ ਗੱਲਾਂ ਹਨ ਅਤੇ ਦੋਨੋ ਹੀ ਚਾਹੀਦੀਆਂ ਹਨ। ਪਰ ਜਿਸ ਦੇ ਨਾਲ ਨਾਲ ਅਟੈਂਡਿੰਗ ਡਿਫੀਕਲਟੀਜ਼ ਵੀ ਹਨ ਜਿਵੇਂ ਕਿ ਫੈਕਸ਼ਨਲਿਜ਼ਮ ਹੈ, ਧੜੇਬਾਜ਼ੀ ਜਾਰੀ ਹੈ, ਕਰੱਪਸ਼ਨ ਹੋ ਰਹੀ ਹੈ ਅਤੇ ਧਰਮ ਦਾ ਨਾਸ ਹੋ ਰਿਹਾ ਹੈ। The very basis of democracy is being shattered into pieces.

ਇਸ ਲਈ, ਮੈਂ ਅਰਜ਼ ਕਰਦਾ ਹਾਂ ਕਿ ਸਾਨੂੰ ਇਸ ਸਬੰਧ ਵਿਚ ਸੋਚਣਾ ਪਏਗਾ। ਕੋਈ ਕਾਨੂੰਨ ਸਦਾ ਇਕੋ ਜਿਹਾ ਨਹੀਂ ਰਹਿੰਦਾ। ਕੋਈ ਲਾਜ਼ ਈਂਟਰਨਲ ਨਹੀਂ ਹੁੰਦੇ ਅਤੇ ਨਾ ਹੀ ਹਨ। Within 20 years we have amended the Constitution 25 times. No structure can be eternal. No system can stay indefinitely. ਇਹ ਚੀਜ਼ਾਂ ਨਹੀਂ ਰਹਿੰਦੀਆਂ। ਇਹ ਕੋਈ ਗ਼ਲਤ ਗੱਲ ਨਹੀਂ ਜੇਕਰ ਰੀਅਲਿਸਟਿਕ ਵੇ ਵਿਚ ਅਸੀਂ ਇਸ ਬਾਰੇ ਸੋਚ ਲਈਏ।

Taking the conensus of the people of Punjab, taking into consideration the past experience, taking into account all the difficulties and malpractices that have crept in the system. ਕੋਈ ਚੀਜ਼ ਇਸ ਪੱਖ ਵਿਚ ਕਰ ਲਈਏ ਤਾਂ ਗ਼ਲਤ ਨਹੀਂ ਹੋਵੇਗੀ। ਅਮੈਂਡਮੈਂਟ ਕਰ ਲਈਏ ਤਾਂ ਭੱਠਾ ਨਹੀਂ ਬਹਿ ਜਾਣਾ। ਚੰਗਾ ਢਾਂਚਾ ਵੀ ਤਿਆਰ ਕੀਤਾ ਜਾ ਸਕਦਾ ਹੈ।

ਫ਼ਿਰ, ਇਕ ਮੈਂ ਅਰਜ਼ ਹੋਰ ਕਰਾਂ ਰੋਡਜ਼ ਦੇ ਕਰੈਸ਼ ਪ੍ਰੋਗਰਾਮ ਦੇ ਬਾਰੇ ਵਿਚ। ਮੈਂ ਫ਼ੀਲ ਕਰਦਾ ਹਾਂ ਕਿ ਇਹ ਕਰੈਸ਼ ਪ੍ਰੋਗਰਾਮ ਕਰੈਸ਼ ਹੋ ਗਿਆ ਹੈ। ਇਹ ਪ੍ਰੋਗਰਾਮ ਚਲਦਾ ਫਿਰਦਾ ਨਹੀਂ ਦਿਸਦਾ। ਖਤਮ ਹੋ ਗਿਆ ਹੈ। ਪਿਛਲੇ ਸਾਲ ਕੁਝ ਸੀ ਹੁਣ ਕੁਝ ਹੈ। ਸਿਰੇ ਨਹੀਂ ਚੜ੍ਹਿਆ, ਰੁਕ ਗਿਆ ਹੈ।

Without embroiling into the controversy of past, present, and future.........ਮੈਂ ਕਹਾਂਗਾ ਕਿ ਇਸ ਪ੍ਰੋਗਰਾਮ ਨੂੰ ਤੇਜ਼ ਕਰਨ ਦੀ ਲੋੜ ਹੈ ਕਿਉਂਕਿ ਸਾਡੀ ਟ੍ਰੇਡ, ਸਾਡੀ ਕਮਰਸ ਅਤੇ ਫੂਡ ਗ੍ਰੇਨ ਦਾ ਇਹ ਧੁਰਾ ਹੈ। ਇਸ ਪੱਖ ਵਿਚ ਡਾਇਨੈਮਿਕ ਕਦਮ ਚੁੱਕਣ ਦੀ ਲੋੜ ਹੈ। ਜਿਥੇ ਪੁਲ ਨਹੀਂ ਉਥੇ ਬਣਾਏ ਜਾਣ। ਬਰਿਜ ਅਧੂਰੇ ਹਨ, ਮੁਕੰਮਲ ਕੀਤੇ ਜਾਣ।

ਫਿਰ ਟਰਾਂਸਪੋਰਟ ਦੇ ਨਾਲ ਹੀ ਰੂਟ ਪਰਮਿਟ ਤੇ ਕੋਟਾ ਸਿਸਟਮ ਦਾ ਜ਼ਿਕਰ ਕਰ ਦਿਆਂ। ਜਿਸ ਦੇ ਬਾਰੇ ਵਿਚ ਇਹ ਸਮਝਿਆ ਜਾਂਦਾ ਹੈ ਕਿ ਇਸ ਨਾਲ ਗੌਰਮਿੰਟ ਚਲ ਸਕਦੀ ਹੈ। ਪਰ ਮੈਂ ਸਮਝਦਾ ਹਾਂ ਕਿ ਇਸ ਤਰੀਕੇ ਨਾਲ ਗੌਰਮਿੰਟ ਨਹੀਂ ਚਲਾਈ ਜਾ ਸਕਦੀ।

The prerogatives of the ruling party to distribute permits quotas and licences should be done away with completely.

ਮੈਂ ਸਮਝਦਾ ਹਾਂ ਕਿ ਇਸ ਨਾਲ ਪਬਲਿਕ ਲਾਈਫ ਨੂੰ ਉਪਰ ਨਹੀਂ ਉਠਾਇਆ ਜਾ ਸਕਦਾ

ਅਤੇ ਲੋਕਾਂ ਦੇ ਮਨਾਂ ਵਿਚ ਸੀਕਿਉਰੇਟੀ ਨਹੀਂ ਰਹੇਗੀ। ਜੇਕਰ ਇਹ ਸਿਸਟਮ ਰਿਹਾ ਤਾਂ ਸਕਿਉ-ਰੇਟੀ ਆਫ ਸਟੇਟ ਵੀ ਬਹੁਤ ਚਿਰ ਨਹੀਂ ਰਹਿ ਸਕਦੀ। ਕਿਉਂਕਿ......Then the Government will be run by the Transporters. ਮੈਂ ਫਿਰ ਕਹਿੰਦਾ ਹਾਂ ਕਿ ਇਹ ਕੋਟਾ ਅਤੇ ਪਰਮਿਟ ਸਿਸਟਮ ਖਤਮ ਹੋਣਾ ਚਾਹੀਦਾ ਹੈ। This eternal movement of men, women and children in the scorching heat facing the vagaries and inclemencies of the weather should be stopped.

ਇਸ ਦਾ ਇਲਾਜ ਉਹ ਹੀ ਹੈ ਜੋ ਮੈਂ ਦਸਿਆ ਹੈ। ਜੇਕਰ ਇਸ ਸਿਸਟਮ ਨੂੰ ਡਿਸਕਾਰਡ ਕਰ ਦਿਤਾ ਜਾਵੇ ਤਾਂ ਬੈਸਟ ਸਰਵਿਸ ਮੁਲਕ ਦੀ ਕੀਤੀ ਜਾ ਸਕੇਗੀ।

ਆਖਰ ਵਿਚ ਮੈਂ ਇਕ ਅਰਜ਼ ਹੋਰ ਕਰਨੀ ਚਾਹੁੰਦਾ ਹਾਂ ਕਿ ਦੋ ਚੀਜ਼ਾਂ ਇਸ ਸੂਬੇ ਵਿਚੋਂ ਕੰਪਲੀਟਲੀ ਇਲਿਮੀਨੇਟ ਹੋਣੀਆਂ ਚਾਹੀਦੀਆਂ ਹਨ। ਇਕ ਹੈ ਬੈਗਰੀ ਬਾਵਜੂਦ ਇਸ ਗਲ ਦੇ ਕਿ ਸਾਡੇ ਸੂਬੇ ਵਿਚ ਅੰਨ ਬਾਕੀ ਸੂਬਿਆਂ ਨਾਲੋਂ ਜ਼ਿਆਦਾ ਹੈ। ਘਰਾਂ ਵਿਚ ਦਾਣੇ ਹਨ, ਬਾਕੀ ਸੂਬਿਆਂ ਨਾਲੋਂ ਪ੍ਰਾਸਪੈਰੇਟੀ ਜ਼ਿਆਦਾ ਹੈ, ਚੰਗਾ ਖਾਂਦੇ ਪੀਂਦੇ ਹਾਂ ਪਰ ਹਾਲਤ ਇਹ ਹੈ ਕਿ ਜਦ ਕਿਤੇ ਕਾਰ ਜਾਕੇ ਖੜੀ ਕਰੋ ਤਾਂ ਛੋਟੇ ਛੋਟੇ ਬੱਚੇ ਮੰਗਦੇ ਫਿਰਦੇ ਹਨ। ਇਹ ਸੁਸਾਇਟੀ ਦਾ ਡੀਪ੍ਰੈਸ਼ਨ ਸ਼ੋ ਕਰਦੇ ਹਨ। ਸੁਸਾਇਟੀ ਵਿਚ ਆਈ ਡੀਮੌਰੈਲਿਟੀ ਸ਼ੋ ਕਰਦੇ ਹਨ ਰਾਜਪੁਰੇ, ਮੈਂ ਮੰਗਦੇ ਬੱਚੇ ਵੇਖੇ ਹਨ ਉਨ੍ਹਾਂ ਦੀ ਬੜੀ ਪਰਸੁਏਸਿਵ ਪਾਵਰ ਹੈ in a light sense or bad sense. ਹੱਥ ਜੋੜ ਕੇ ਮਿਨਤਾਂ ਕਰਦੇ ਹਨ। ਉਨ੍ਹਾਂ ਵਿਚ ਬਚਿਆਂ ਵਾਲੀ ਚਿਹਰੇ ਤੇ ਰੌਣਕ ਹੀ ਨਹੀਂ ਉਨ੍ਹਾਂ ਨੂੰ ਫਰੀਡਮ ਬਾਰੇ ਕੋਈ ਸਮਝ ਨਹੀਂ। ਉਨ੍ਹਾਂ ਦੀ ਨਜ਼ਰ ਹੋਰ ਹੋ ਗਈ ਹੈ। ਫਰੀਡਮ ਦਾ ਅਹਿਸਾਸ ਉਨ੍ਹਾਂ ਤਕ ਨਹੀਂ ਪਹੁੰਚਿਆ। ਮੰਗਣਾ ਆਦਤ ਬਣ ਗਈ ਹੈ ਅਤੇ ਇਥੇ ਹੀ ਬਸ ਨਹੀਂ ਉਨ੍ਹਾਂ ਦੇ ਖੂਨ ਵਿਚ ਇਸ ਤਰ੍ਹਾਂ ਦੀ ਐਪ੍ਰੋਚ ਦਾਖਲ ਹੋ ਗਈ ਹੈ। ਇਸ ਪਾਸੇ ਫੌਰੀ ਧਿਆਨ ਦੇ ਕੇ ਲੈਜਿਸਲੇਸ਼ਨ ਲਿਆ ਕੇ ਕੋਈ ਹੋਰ ਪ੍ਰਵੀਜ਼ਨ ਕਰ ਕੇ ਇਸ ਦਾ ਪੱਕੇ ਤੌਰ ਤੇ ਹਲ ਲਭਣਾ ਚਾਹੀਦਾ ਹੈ।

ਜੇ ਸਾਰੇ ਪੰਜਾਬ ਵਿਚ ਫਿਰੀਏ ਤਾਂ ਅਸੀਂ ਥਾਂ ਥਾਂ ਖਾਨਾ ਬਦੋਸਾਂ ਨੂੰ ਵੇਖਦੇ ਹਾਂ। ਟੱਪਰੀਵਾਸਾਂ ਨੂੰ ਵੇਖਦੇ ਹਾਂ। ਮਡ ਹਾਊਸਿਜ਼ ਬਣੇ ਹਨ ਪਰ ਕਿਧਰੇ ਇਹ ਵੀ ਨਹੀਂ। ਉਨ੍ਹਾਂ ਪਾਸ ਤਾਂ ਜ਼ਮੀਨ ਵੀ ਨਹੀਂ। ਇਹੋ ਜਿਹੀ ਆਬਾਦੀ ਕੋਈ 70 ਜਾਂ 75 ਹਜ਼ਾਰ ਦੇ ਕਰੀਬ ਹੈ। ਇਨ੍ਹਾਂ ਦਾ ਕੋਈ ਹਲ ਲਭਣਾ ਚਾਹੀਦਾ ਹੈ। ਇਹ ਪਤਾ ਲਗਾ ਹੈ ਕਿ ਸਰਕਾਰ ਇਕ ਹਾਊਜ਼ਿੰਗ ਬੋਰਡ ਬਣਾ ਰਹੀ ਹੈ। ਇਸ ਲਈ ਮੈਂ ਕਹਾਂਗਾ ਕਿ ਉਸ ਨੂੰ ਕਿਹਾ ਜਾਵੇ ਕਿ ਖਾਨਾ ਬਦੋਸਾਂ ਦੀ ਹਾਲਤ ਨੂੰ ਬਿਹਤਰ ਕਰਨ ਲਈ ਸਭ ਤੋਂ ਪਹਿਲਾਂ ਅਟੈਨਸ਼ਨ ਦੇਣ।

ਇਹ ਸੁਸਾਇਟੀ ਦੇ ਨਾਮ ਤੇ ਸਲਰ ਹੈ। ਜਿਹੜੇ ਵਿਜ਼ਟਰ ਆਉਂਦੇ ਹਨ ਉਨ੍ਹਾਂ ਦੇ ਵੀਜ਼ਨ ਵਿਚ ਇਹ ਆਉਂਦੇ ਹਨ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਪਾਸੇ ਪੂਰਾ ਧਿਆਨ ਦੇਵੇ ਅਤੇ ਬੀਮਾਰਾਂ ਟਪਰੀਵਾਸਾਂ ਅਤੇ ਮੰਗਤਿਆਂ ਦੀ ਸਮਸਿਆ ਨੂੰ ਹਲ ਕਰਨ ਲਈ ਉਚਿਤ ਕਾਰਵਾਈ ਕਰੇ।

ਇਕ ਗਲ ਮੈਂ ਹੈਲਥ ਦੇ ਬਾਰੇ ਵਿਚ ਕਹਿਣੀ ਚਾਹੁੰਦਾ ਹਾਂ ਹੈਲਥ ਕੋਮੀਅਤ ਦੀ ਜਾਨ

[ਸਰਦਾਰ ਬਸੰਤ ਸਿੰਘ ਡਕਾਲਾ]

ਹੈ। ਕਿੰਨੇ ਹੀ ਹਸਪਤਾਲ ਹੋਣ ਅਤੇ ਕਿੰਨੀਆਂ ਹੀ ਦਵਾਈਆਂ ਹੋਣ ਪਰ ਇਨੀਂ ਨਾਲ ਹੈਲਥ ਠੀਕ ਨਹੀਂ ਰਹਿ ਸਕਦੀ ਜਦ ਤਕ ਵਰਤਣ ਵਾਲੀਆਂ ਚੀਜ਼ਾਂ ਪਿਊਅਰ ਨਾ ਮਿਲਣ। ਨੇਸ਼ਨ ਤਾਂ ਬਣ ਸਕਦੀ ਹੈ ਜੇਕਰ ਉਸ ਪਾਸ ਸਾਫ਼ ਸੁਥਰੀ ਖ਼ੁਰਾਕ ਹੋਵੇ, ਨਿਰੋਈ ਖ਼ੁਰਾਕ ਮਿਲੇ। ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਖੁਰਾਕ ਸ਼ੁਧ ਨਹੀਂ ਮਿਲਦੀ। ਹਰ ਥਾਂ ਤੇ ਮਿਲਾਵਟ ਹੈ ਭਾਵੇਂ ਰਿਸ਼ਵਤ ਕਰਕੇ ਜਾਂ ਅਫਸਰਾਂ ਦੀ ਕੋਤਾਹੀ ਕਰਕੇ ਡਾਲਡਾ ਹੋਵੇ, ਮਸਾਲਾ ਹੋਵੇ, ਪਟਰੋਲ ਹੋਵੇ, ਹਰ ਚੀਜ਼ ਵਿਚ ਬੇਸ਼ੁਮਾਰ ਇਮਪਿਊਰਿਟੀਜ਼।

It is eating into the very vitals of your community, very vitals of our society and very vitals of our nation.

ਕੋਈ ਚੀਜ਼ ਵੀ ਪਿਊਅਰ ਨਹੀਂ ਮਿਲਦੀ ਇਥੋਂ ਤਕ ਕੀ ਜ਼ਹਿਰ ਵੀ ਪਿਓਅਰ ਨਹੀਂ ਮਿਲਦਾ। ਇਸ ਦੇ ਵਿਰੁਧ ਡਰਾਈਵ ਲੋਕਾਂ ਦੀ ਕੁਆਪ੍ਰੇਸ਼ਨ ਤੋਂ ਬਿਨਾ ਨਹੀਂ ਚਲਾਈ ਜਾ ਸਕਦੀ।

ਇਸ ਲਈ ਸਾਨੂੰ ਸਭ ਨੂੰ ਮਿਲਕੇ ਇਕ ਜ਼ੋਰਦਾਰ ਡਰਾਈਵ ਲਾਂਚ ਕਰਨੀ ਚਾਹੀਦੀ ਹੈ ਤਾਂ ਜੋ ਅਨਅਡਲਟ੍ਰੇਟਿਡ ਚੀਜ਼ਾਂ ਮਿਲਣ ਅਤੇ ਖਾਣ ਨੂੰ ਪਿਊਅਰ ਫੂਡ ਮਿਲ ਸਕੇ, may be minus Vitamins ਪਰ ਮਿਲੇ ਤਾਂ ਸਹੀ। ਇਸ ਪਾਸੇ ਫੌਰੀ ਧਿਆਨ ਦੇਣ ਦੀ ਲੋੜ ਹੈ। With these words, Sir, I resume my seat.

ਜਥੇਦਾਰ ਹਰਦਿਤ ਸਿੰਘ ਪੂਲੀ (ਨਥਾਣਾ ਐਸ. ਸੀ): ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪਨੇ ਮੈਨੂੰ ਬੋਲਣ ਲਈ ਟਾਇਮ ਦਿਤਾ ਹੈ। ਮੈਂ ਇਸ ਬਜਟ ਤੇ ਆਪਣੇ ਖਿਆਲ ਪ੍ਰਗਟ ਕਰਨ ਤੋਂ ਪਹਿਲਾਂ ਆਪਣੇ ਸਾਹਮਣੇ ਬੈਠੇ ਭਾਈਆਂ ਨੂੰ ਤੇ ਮਾਸਟਰ ਗੁਰਬੰਤਾ ਸਿੰਘ ਜੀ ਪਾਸੋਂ ਆਪ ਦੀ ਰਾਹੀਂ ਪੁਛਾਂਗਾ ਕਿ ਅਜ ਇਹ ਗਰੀਬਾਂ ਦੇ ਭਲੇ ਦੇ ਦਾਹਵੇਦਾਰ ਬਣ ਕੇ ਆ ਗਏ ਹਨ ਪਰ ਇਨ੍ਹਾਂ ਨੇ 20—22 ਸਾਲ ਵਿਚ ਕੀ ਕੀਤਾ? ਇਨ੍ਹਾਂ ਨੇ 20-22 ਸਾਲ ਵਿਚ ਜਿਨ੍ਹਾਂ ਭਲਾ ਗਰੀਬਾਂ ਦਾ ਕੀਤਾ ਉਹ ਜਨਤਾ ਨੂੰ ਚੰਗੀ ਤਰ੍ਹਾਂ ਪਤਾ ਹੈ। ਇਸ ਲਈ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਸਾਨੂੰ ਪੰਜ ਸਾਲ ਦਾ ਮੌਕਾ ਦਿਓ ਅਸੀਂ ਉਦੋਂ ਚੰਗਾ ਭਲਾ ਗਰੀਬਾਂ ਦਾ ਕਰਾਂਗੇ। (ਪ੍ਰਸ਼ੰਸਾ)

[ਆਵਾਜ਼: ਅਗੇ 9 ਮਹੀਨੇ ਵੇਖ ਲਿਆ ਹੈ]

ਇਥੇ ਫਿਰੋਜ਼ਪੁਰ ਜੇਲ੍ਹ ਦਾ ਜਿਕਰ ਕੀਤਾ ਗਿਆ ਹੈ ਪਰ ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਸੰਨ 1960 ਵਿਚ ਬਠਿੰਡੇ ਜੇਲ੍ਹ ਵਿਚ ਤੁਸੀਂ ਗੋਲੀ ਚਲਾਈ ਤਾਂ ਉਦੋਂ ਆਵਾਜ਼ ਨਹੀਂ ਸੀ ਉਠਾਈ ਫਿਰ ਦਿੱਲੀ ਜਾਮਾ ਮਸਜਿਦ ਰੋਡ ਤੇ ਪੰਜ ਛੇ ਸੌ ਬੰਦੇ ਮਾਰ ਦਿਤੇ ਤਾਂ ਮਾਸਟਰ ਜੀ ਕਿਥੇ ਗਏ ਹੋਏ ਸਨ (ਵਿਘਨ) ਅਜ ਤਕਰੀਰ ਕਰਦੇ ਹਨ ਉਦੋਂ ਕਿਥੇ ਸਨ। ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਸਬਰ ਕਰੋ ਸਾਹ ਲਉ ਪੰਜ ਸਾਲ ਤਕ ਫ਼ਰੰਟ ਦੀ ਸਰਕਾਰ ਨੂੰ ਵੇਖੋ ਅਤੇ ਇਹ ਵੇਖੋ ਕਿ ਅਸੀਂ ਸੂਬੇ ਵਿਚ ਅਮਨ ਸ਼ਾਂਤੀ ਅਤੇ ਤਰੱਕੀ ਕਿਸ ਹਦ ਤਕ ਲਿਆਂਦੇ ਹਾਂ, ਅਸੀਂ ਮਨ ਬਣਾ ਲਿਆ ਹੈ ਕਿ ਜੋ ਤੁਸੀਂ ਕਰ ਗਏ ਹੋ ਉਸ ਦੀ ਥਾਂ ਤੇ ਪੰਜਾਬ ਵਿਚ ਖੁਸ਼ਹਾਲੀ ਤੇ ਤਰੱਕੀ ਹਰ ਕੀਮਤ ਤੇ ਲਿਆਵਾਂਗੇ ਅਤੇ ਕੁਰਪੱਸ਼ਨ ਨੂੰ ਖਤਮ ਕਰਾਂਗੇ। (ਪ੍ਰਸ਼ੰਸਾ)

ਇਥੇ ਮੈ ਜ਼ਿਮੀਦਾਰੀ ਦੀ ਹਾਲਤ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਜ਼ਿਮੀਦਾਰ

ਦੀ ਹਾਲਤ ਕਮਜ਼ੋਰ ਹੈ । ਉਸਨੂੰ ਜੋ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਨਹੀਂ ਮਿਲ ਰਹੀਆਂ । ਖੇਤੀ ਦਾ ਮੁੱਡ ਖਾਦ ਹੈ । ਉਹ ਸਸਤੀ ਨਹੀਂ । ਟਿਊਬਵੈੱਲ ਜ਼ਿਮੀਦਾਰਾਂ ਨੇ ਲਗਾਏ ਹਨ ਪਰ ਤੇਲ ਦੀ ਤੰਗੀ ਹੈ । ਤੇਲ ਦਾ ਰੇਟ ਜ਼ਿਆਦਾ ਹੈ । ਪੰਜਾਬ ਸਾਰਾ ਜ਼ਿਮੀਦਾਰ ਦੇ ਸਿਰ ਤੇ ਜੀਉਂਦਾ ਹੈ ਵਾਹੀਕਾਰ ਦੇ ਸਿਰ ਤੇ ਜਿਉਂਦਾ ਹੈ । ਪਰ ਜ਼ਿਮੀਦਾਰ ਨੂੰ ਸਹੂਲਤਾਂ ਨਹੀਂ ਦਿਤੀਆਂ ਜਾਂਦੀਆਂ । ਜੇਕਰ ਤੁਸੀਂ ਚਾਹੁੰਦੇ ਹੋ ਕਿ ਪੰਜਾਬ ਅਗੇ ਵਧੇ ਅਤੇ ਹਿੰਦੁਸਤਾਨ ਅਗਾਹਾਂ ਵਧੇ ਤਾਂ ਜ਼ਿਮੀਦਾਰ ਨੂੰ ਵੱਧ ਤੋਂ ਵੱਧ ਸਹੂਲਤਾਂ ਅਤੇ ਵਧ ਤੋਂ ਵਧ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ ।

ਇਕ ਗੱਲ ਹੋਰ ਮੈਂ ਮਹਿੰਗਾਈ ਦੇ ਮੁਤਾਲਿਕ ਕਹਿੰਦਾ ਹਾਂ ਕਿ ਹਰ ਚੀਜ਼ ਮਹਿੰਗੀ ਹੁੰਦੀ ਜਾ ਰਹੀ ਹੈ ਜ਼ਿਮੀਦਾਰ ਨੂੰ ਵੀ ਉਸ ਦੀ ਜਿਣਸ ਦਾ ਸਹੀ ਭਾਅ ਮਿਲਣਾ ਚਾਹੀਦਾ ਹੈ, ਗ਼ਰੀਬਾਂ ਦਾ ਇਸ ਦੇ ਵਿਚ ਹੀ ਭਲਾ ਹੈ ।

ਇਕ ਗੱਲ ਮੈਂ ਸੜਕਾਂ ਦੇ ਮੁਤਾਲਿਕ ਅਰਜ਼ ਕਰ ਦਿਆਂ ਕਿ ਮੇਰੇ ਹਲਕੇ ਵਿਚ ਜ਼ਿਲ੍ਹਾ ਬਠਿੰਡਾ, ਜ਼ਿਲ੍ਹਾ ਸੰਗਰੂਰ ਦਾ ਸਾਰਾ ਇਲਾਕਾ ਐਸਾ ਹੈ ਜਿਥੇ ਕਿ ਬਹੁਤ ਹੀ ਘਟ ਸੜਕਾਂ ਹਨ । ਲੋਕ ਬੜੇ ਦੁਖੀ ਹਨ । ਇਸ ਇਲਾਕੇ ਦਾ ਸੜਕਾਂ ਬਣਾ ਕੇ ਸੁਧਾਰ ਹੋਣਾ ਚਾਹੀਦਾ ਹੈ । ਮੇਰੇ ਹਲਕੇ ਦੇ 15 ਸਾਲ ਕਾਂਗਰਸ ਵਿਚ ਵਜ਼ੀਰ ਰਹਿ ਕੇ ਚਲੇ ਗਏ ਸਿਵਾਏ ਆਪਣਾ ਆਪ ਪਾਲਣ ਦੇ ਉਨ੍ਹਾਂ ਨੇ ਲੋਕਾਂ ਦਾ ਕਖ ਨਹੀਂ ਕੀਤਾ । ਫੇਰ ਹਰਬੰਸ ਲਾਲ ਬਠਿੰਡੇ ਤੋਂ ਆਇਆ ਕਈ ਸਾਲ ਸਪੀਕਰ ਲੱਗਿਆ ਰਿਹਾ ਪਰ ਉਹ ਵੀ ਕੁਝ ਨਾ ਕਰ ਸਕਿਆ । ਮੈਂ ਸਰਦਾਰ ਦਰਬਾਰਾ ਸਿੰਘ ਨੂੰ ਵੀ ਕਿਹਾ ਸੀ ਕਿ ਜੇ ਤੁਸੀਂ ਗਰੀਬਾਂ ਦਾ ਭਲਾ ਕਰੋਗੇ ਤਾਂ ਹੀ ਤੁਹਾਡੀ ਕੁਰਸੀ ਬਹਾਲ ਰਹਿ ਸਕਦੀ ਹੈ । ਉਨ੍ਹਾਂ ਨੇ ਗਰੀਬਾਂ ਬਾਰੇ ਕੁਝ ਨਾ ਸੋਚਿਆ, ਇਹੋ ਕਾਰਨ ਹੈ ਕਿ ਉਹ ਮੇਰੇ ਵੀਰ ਅਜ ਨਜ਼ਰ ਨਹੀਂ ਆਉਂਦੇ । ਦਰਬਾਰਾ ਸਿੰਘ, ਪ੍ਰਬੋਧ ਚੰਦਰ, ਮੋਹਨ ਲਾਲ ਅਤੇ ਹੋਰ ਕਈ ਇਹੋ ਜਿਹੇ ਜਿਨ੍ਹਾਂ ਨੇ ਜਨਤਾ ਦਾ ਭਲਾ ਸੋਚਿਆਂ ਹੀ ਨਾ ਅਜ ਏਥੇ ਨਹੀਂ ਹਨ । ਮੈਂ ਕਹਾਂਗਾ ਕਿ ਤੁਸੀਂ ਵੀ ਜੇ ਜਨਤਾ ਦਾ ਭਲਾ ਸੋਚੋ ਤਦ ਹੀ ਬਚ ਸਕਦੇ ਹੋ । ਮੇਰੇ ਹਲਕੇ ਵਿਚ ਸਕੂਲਾਂ ਦੀ ਵੀ ਬੜੀ ਘਾਟ ਹੈ, ਇਸ ਇਲਾਕੇ ਨੂੰ ਵਿਦਿਆ ਦੇ ਵਿਚ ਅਗੇ ਲੈ ਜਾਣ ਲਈ ਵਧ ਤੋਂ ਵਧ ਹਾਈ ਸਕੂਲ ਹੋਣੇ ਚਾਹੀਦੇ ਹਨ । ਇਸੇ ਤਰ੍ਹਾਂ ਸੜਕਾਂ ਬਨਾਉਣ ਲਈ ਲੋਕਾਂ ਨੇ ਟੋਟਿਆਂ ਤੇ ਮਿਟੀਆਂ ਪਵਾਈਆਂ, ਪਹਿਲਾਂ ਪੈਸੇ ਜਮ੍ਹਾਂ ਕਰਾਏ ਪਰ ਹਾਲੇ ਤੱਕ ਉਹ ਟੋਟ ਮੁਕੰਮਲ ਨਹੀਂ ਹੋਏ । ਅਸੀਂ ਗਿੱਲ ਸਾਹਿਬ ਦੇ ਵੇਲੇ ਵੀ ਬੜਾ ਜ਼ੋਰ ਲਾਇਆ ਪਰ ਇਨ੍ਹਾਂ ਨੇ ਕੋਈ ਧਿਆਨ ਨਹੀਂ ਦਿੱਤਾ ।

(ਇਸ ਸਮੇਂ ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ ਸਰਦਾਰ ਬਸੰਤ ਸਿੰਘ
ਕੁਰਸੀ ਤੇ ਬਿਰਾਜਮਾਨ ਹੋਏ) ।

ਇਕ ਮੈਂ ਹੋਰ ਅਰਜ਼ ਕਰਾਂਗਾ ਕਿ ਜਿਹੜੇ ਮੇਰੇ ਵੀਰ ਅਜਕਲ੍ਹ ਪਿੰਡਾਂ ਦੇ ਵਿਚ ਹਨ ਇਨ੍ਹਾਂ ਨੂੰ ਵਧ ਤੋਂ ਵਧ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਜਿਸ ਇਲਾਕੇ ਦੇ ਐਮ. ਐਲ. ਏਜ਼. ਦੀ ਕੋਈ ਮੰਗ ਹੋਵੇ ਉਹ ਤਾਂ ਪੂਰੀ ਕਰ ਹੀ ਦੇਣੀ ਚਾਹੀਦੀ ਹੈ ਕਿਉਂ ਕਿ ਉਹ ਉਸ ਇਲਾਕੇ ਦੀਆਂ ਦਿੱਕਤਾਂ ਨੂੰ ਜਾਣਦੇ ਹੁੰਦੇ ਹਨ । ਮੈਂ ਪਿਛਲੇ ਪੰਜ ਸਾਲ ਵੀ ਇਸ ਹਾਊਸ ਦਾ ਮੈਂਬਰ ਰਿਹਾ ਸੀ, ਪਰ ਮੈਨੂੰ ਇਹ ਗੱਲ ਬੜੇ ਦੁਖ ਨਾਲ ਕਹਿਣੀ ਪੈਂਦੀ ਹੈ ਕਿ ਹੁਣ ਤੱਕ ਮੇਰੇ ਹਲਕੇ ਨੂੰ ਨਾ ਕੋਈ ਸੜਕ ਅਤੇ ਨਾ ਹੀ ਕੋਈ ਸਕੂਲ ਦਿੱਤਾ ਗਿਆ ਹੈ । ਅਸੀਂ ਤਾਂ ਕਹਿੰਦੇ ਹਾਂ ਕਿ ਇਹ ਸਹੂਲਤਾਂ ਸਾਰਿਆਂ ਨੂੰ ਹੀ ਮਿਲਣੀਆਂ ਚਾਹੀਦੀਆਂ ਹਨ । ਸਾਨੂੰ ਸਾਰਿਆਂ ਦਾ ਭਲਾ ਸੋਚਣਾ ਚਾਹੀਦਾ ਹੈ । ਸਾਨੂੰ ਐਸਾ ਮਨ ਨਹੀਂ ਬਣਾਉਣਾ ਚਾਹੀਦਾ ਕਿ ਕਿਸੇ ਖਾਸ ਦਾ ਫ਼ਾਇਦਾ ਹੋਵੇ ਬਾਕੀ ਭਾਵੇਂ ਸਾਰੇ ਦੁਖੀ ਹੋ

[ਜਥੇਦਾਰ ਹਰਦਿੱਤ ਸਿੰਘ ਪੂਲੀ]

ਜਾਣਾ। ਅਖੀਰ ਵਿਚ ਮੈਂ ਇਸ ਬਜਟ ਦੀ ਸ਼ਲਾਘਾ ਕਰਦਾ ਹੋਇਆ ਆਪਦਾ ਧੰਨਵਾਦ ਕਰਦਾ ਹਾਂ ਕਿਉਂ ਜੋ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**ਸ਼੍ਰੀ ਗਿਆਨ ਚੰਦ ਖਰਬੰਦਾ** : (ਅੰਮ੍ਰਿਤਸਰ ਪੂਰਬ) ਚੇਅਰਮੈਨ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਆਪਣੀ ਬਜਟ ਸਪੀਚ ਕਰਦਿਆਂ ਬਹੁਤ ਸਾਰੀਆਂ ਦਲੀਲਾਂ ਦਿੰਦੇ ਹੋਏ ਇਸ ਦੇ ਬਾਰੇ ਨਿਸਫਲ ਤਸੱਲੀਆਂ ਦਿਵਾਈਆਂ। ਪਰ ਕੁਝ ਐਸੀਆਂ ਗੱਲਾਂ ਵੀ ਹੋ ਰਹੀਆਂ ਹਨ ਜਿਨ੍ਹਾਂ ਦਾ ਜ਼ਿਕਰ ਇਥੇ ਕਰਨਾ ਮੈਂ ਜ਼ਰੂਰੀ ਸਮਝਦਾ ਹਾਂ ਮੈਂ ਉਨ੍ਹਾਂ ਸਬੰਧੀ ਆਪਦੇ ਸਾਹਮਣੇ ਕੁਝ ਗੱਲਾਂ ਕਰਾਂਗਾ।

ਸਭ ਤੋਂ ਪਹਿਲਾਂ ਮੈਂ ਪਿਛਲੇ ਦੋ ਮਹੀਨਿਆਂ ਦੇ ਵਾਕਿਆਤ ਆਪ ਦੇ ਸਾਹਮਣੇ ਰਖਦਾ ਹਾਂ ਜਿਹੜੇ ਇਸ ਵਜ਼ਾਰਤ ਨੇ ਕਰ ਵਿਖਾਏ ਹਨ। ਮੈਂ ਕਿਸੇ ਹੋਰ ਜਗ੍ਹਾ ਦੀ ਗੱਲ ਨਹੀਂ ਕਹਿੰਦਾ ਮੈਂ ਆਪਣੇ ਸ਼ਹਿਰ ਦੀ ਗਲ ਹੀ ਆਪਦੇ ਸਾਹਮਣੇ ਕਰਦਾ ਹਾਂ ਕਿ ਉਥੇ ਅਮਨ-ਪਸੰਦ ਸ਼ਹਿਰੀਆਂ ਨੂੰ, ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਸਾਹਮਣੇ ਬੈਠੇ ਲੋਕਾਂ ਦੇ ਖਿਲਾਫ਼ ਵੋਟ ਪਾਈ ਸੀ ਸਤਾਇਆ ਜਾ ਰਿਹਾ ਹੈ ਜਨ ਸੰਘੀ ਦੋਸਤਾਂ ਵਲੋਂ ਆਪਣੇ ਵਿਰੋਧੀਆਂ ਦੇ ਖਿਲਾਫ਼ ਝੂਠੇ ਮੁਕਦਮੇ ਬਣਾਏ ਜਾ ਰਹੇ ਹਨ ਇਹ ਕੋਈ ਮਾਮੂਲੀ ਗੱਲ ਨਹੀਂ ਕਿ ਡਿਸਟ੍ਰਿਕਟ ਕਾਂਗਰਸ ਕਮੇਟੀ ਦੇ ਜਨਰਲ ਸੈਕਟਰੀ ਨੂੰ ਸਰੇ-ਮੈਦਾਨ ਗਾਲ੍ਹਾਂ ਕੱਢੀਆਂ ਜਾਂਦੀਆਂ ਹਨ, ਉਸ ਦੇ ਘਰ ਤੇ ਪਥਰਾਓ ਕੀਤਾ ਜਾਂਦਾ ਹੈ, ਜਦੋਂ ਅਥਾਰੀਟੀਜ਼ ਦੇ ਨੋਟਿਸ ਵਿੱਚ ਸਾਰਾ ਮੁਆਮਲਾ ਲਿਆਦਾ ਜਾਂਦਾ ਹੈ ਤਾਂ ਉਹ ਐਕਸ਼ਨ ਲੈਣ ਦਾ ਐਲਾਨ ਕਰਦੇ ਹਨ, ਪਰ ਐਕਸ਼ਨ ਲਿਆ ਨਹੀਂ ਜਾਂਦਾ ਕਾਂਗਰਸ ਵਰਕਰਜ਼ ਨੂੰ ਪਰੇਸ਼ਾਨ ਕੀਤਾ ਜਾਂਦਾ ਹੈ। ਉਹ ਇਸ ਲਈ ਕਿ ਪੰਜਾਬ ਜਨ-ਸੰਘ ਦੇ ਪਰਧਾਨ ਨੂੰ ਹਰਾਉਣ ਦੇ ਉਹ ਗੁਨਾਹਗਾਰ ਹਨ। ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਜੇ ਜਨ-ਸੰਘ ਦੇ ਪਰਧਾਨ ਨੂੰ ਹਰਾਉਣਾ ਗੁਨਾਹ ਹੈ ਤਾਂ ਸਾਡੇ ਵਰਕਰਜ਼ ਨਹੀਂ ਮੈਂ ਗੁਨਾਹਗਾਰ ਹਾਂ ਜੋ ਇਕ ਜਨ-ਸੰਘੀ ਨੂੰ ਹਰਾ ਕੇ ਏਥੇ ਆਇਆ ਹਾਂ, ਉਨ੍ਹਾਂ ਨੂੰ ਕਿਉਂ ਤੰਗ ਕਰਦੇ ਹੋ। ਜੇ ਕੋਈ ਗੱਲ ਕਰਨੀ ਹੈ ਤਾਂ ਤੁਸੀਂ ਮੇਰੇ ਖਿਲਾਫ਼ ਐਕਸ਼ਨ ਲਵੋ, ਮੈਂ ਜ਼ਿਮੇਵਾਰ ਹਾਂ ਇਸ ਗੱਲ ਦਾ।

ਦੂਸਰੀ ਗੱਲ ਮੈਂ ਅਰਜ਼ ਕਰਾਂਗਾ ਕਿ ਫਿਰੋਜ਼ਪੁਰ ਜੇਲ੍ਹ ਦੇ ਮੁਤਾਲਿਕ, ਉਥੇ ਜੋ ਵਾਕਿਆਤ ਹੋਏ ਹਨ, ਕੈਦੀਆਂ ਦੀਆਂ ਮੌਤਾਂ ਹੋਈਆਂ ਇਹ ਕੋਈ ਮਾਮੂਲੀ ਜਿਹੀ ਗੱਲ ਨਹੀਂ। ਸਰਕਾਰ ਨੂੰ ਚਾਹੀਦਾ ਸੀ ਕਿ ਫੌਰਨ ਕਿਸੇ ਜੱਜ ਨੂੰ ਇਸ ਮੁਆਮਲੇ ਦੀ ਇਨਕੁਆਇਰੀ ਤੇ ਲਾਉਂਦੀ, ਪਰ ਇਕ ਅਫਸਰ ਨੂੰ ਆਪਣੇ ਮਾਤਹਿਤਾਂ ਦੀ ਹੀ ਇਨਕੁਆਇਰੀ ਤੇ ਲਾ ਦਿੱਤਾ ਗਿਆ। ਉਹ ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲੈ ਸਕਦਾ ਹੈ ਕੀ ਇਸੇ ਤਰ੍ਹਾਂ ਉਹ ਇਨਸਾਫ ਦੇ ਸਕਦੇ ਹਨ?

(ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਕੁਰਸੀ ਤੇ ਬਿਰਾਜਮਾਨ ਹੋਏ)

ਫੇਰ ਜਗਰਾਓਂ ਕੇਸ ਦੇ ਮੁਤਾਲਿਕ ਕੋਰਟ ਨੇ ਸਟ੍ਰਿਕਚਰਜ਼ ਪਾਸ ਕੀਤੇ, ਪੁਲਿਸ ਦੇ ਖਿਲਾਫ ਸਟਰਿਕਚਰਜ਼ ਪਾਸ ਹੋਏ ਹੋਰ ਇਸ ਤਰ੍ਹਾਂ ਦੀਆਂ ਗੱਲਾਂ ਹੋਈਆਂ, ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੀਆਂ ਕਿਸੇ ਦੇ ਮੁਤਾਲਿਕ ਜੋ ਵੀ ਹਦਾਇਤਾਂ ਜਾਰੀ ਹੁੰਦੀਆਂ ਹਨ ਉਨ੍ਹਾਂ ਦਾ ਬਕਾਇਦਾ ਰੀਕਾਰਡ ਹੋਣਾ ਚਾਹੀਦਾ ਹੈ ਤਾਂ ਜੋ ਅਗੇ ਨੂੰ ਕੋਈ ਤਕਲੀਫ ਨਾ ਹੋਵੇ। ਅਜ ਜਨ-ਸੰਘ ਵਾਲੇ ਕਹਿੰਦੇ ਹਨ ਕਿ ਥਾਣੇ ਵਿਚ ਫਲਾਂ ਫਲਾਂ ਐਸਾ ਹੈ ਕਲ੍ਹ ਨੂੰ ਕੋਈ ਹੋਰ ਪਾਰਟੀ ਵੀ ਇਸੇ ਤਰ੍ਹਾਂ ਦੀਆਂ ਗੱਲਾਂ ਕਰ ਸਕਦੀ ਹੈ ਜੇ ਰੀਕਾਰਡ ਰੱਖਣ ਦੀਆਂ ਇਨਸਟਰਕਸ਼ਨਜ਼ ਜਾਰੀ ਹੋਣ ਤਾਂ ਇਸ ਦਾ ਹਰ ਇਕ ਨੂੰ ਪਤਾ ਲੱਗ ਸਕਦਾ ਹੈ ਕੌਣ ਕੈਸਾ ਹੈ।

ਇਸ ਬਜਟ ਵਿੱਚ ਇਹ ਗੱਲ ਵੀ ਆਈ ਹੈ ਕਿ ਸਾਡੀ ਆਮਦਨ ਸੇਲਜ਼ ਟੈਕਸ ਰਾਹੀਂ ਵੱਧ

ਹੋਵੇਗੀ। ਦੂਸਰੇ ਪਾਸੇ ਉਨ੍ਹਾਂ ਲੋਕਾਂ ਅਤੇ ਵਪਾਰੀਆਂ ਨੂੰ ਇਹ ਸਜ਼ਾ ਹੋਈ ਕਿ ਨਵੇਂ ਨਵੇਂ ਟੈਕਸ ਲੱਗੇ ਅਤੇ ਇਨ੍ਹਾਂ ਨੇ ਇਸ ਟੈਕਸ ਦੀ ਆਮਦਨ ਦੇ ਨਾਲ ਨਾਲ ਆਪਣੇ ਖਰਚ ਵੀ ਪੂਰੇ ਕੀਤੇ। ਪਰ ਉਨ੍ਹਾਂ ਲੋਕਾਂ ਨਾਲ ਜੋ ਵਾਇਦੇ ਕੀਤੇ ਕਮਅਜ਼ ਕਮ ਉਨ੍ਹਾਂ ਨੂੰ ਤਾਂ ਪੂਰਾ ਕੀਤਾ ਜਾਂਦਾ। ਮੈਨੂੰ ਇਹ ਗੱਲ ਬੜੇ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਸੇਲਜ਼ ਟੈਕਸ ਦੇ ਮੁਤਾਲਿਕ ਮਨਿਸਟਰ ਸਾਹਿਬ ਨੇ ਵਪਾਰ ਮੰਡਲ ਦੇ ਲੀਡਰਾਂ ਦੇ ਨਾਲ ਗੱਲ ਬਾਤ ਕਰਕੇ ਇਹ ਗੱਲ ਮੰਨੀ ਕਿ ਇਸ ਸਬੰਧੀ ਸਾਰੇ ਘਾਟੇ ਵਾਧੇ ਦੇ ਮੁਤਾਲਿਕ ਰਿਪੋਰਟ ਦਿਤੀ ਜਾਵੇਗੀ। ਮੈਂ ਤਾਂ ਹੁਣ ਵੀ ਇਹੋ ਕਹਾਗਾ ਕਿ ਇਹ ਮੁਆਮਲਾ ਅਜੇ 6 ਮਹੀਨੇ ਲਈ ਮੁਲਤਵੀ ਨਾ ਕੀਤਾ ਜਾਵੇ ਪਰ 2 ਮਹੀਨੇ ਦੇ ਅੰਦਰ ਸੇਲਜ਼ ਟੈਕਸ ਅਤੇ ਵਪਾਰੀਆਂ ਦੀਆਂ ਮੰਗਾਂ ਦਾ ਫੈਸਲਾ ਕੀਤਾ ਜਾਵੇ ਤੇ ਫੇਰ ਕੋਈ ਸਟੈਪ ਉਨ੍ਹਾਂ ਨੂੰ ਰਲੀਫ ਦੇਣ ਦਾ ਉਠਾਇਆ ਜਾਵੇ। ਇਸ ਤੋਂ ਇਲਾਵਾ ਜੇ ਸੇਲਜ਼ ਟੈਕਸ ਤੋਂ ਆਮਦਨ ਲੈਣੀ ਹੈ ਤਾਂ ਸਭ ਤੋਂ ਪਹਿਲਾਂ ਇਸ ਗੱਲ ਨੂੰ ਮੰਨਿਆ ਜਾਵੇ ਕਿ ਸੇਲਜ਼ ਟੈਕਸ ਯਕ ਮੁਸਤ ਲਿਆ ਜਾਵੇਗਾ।

ਸੇਲਜ਼ ਟੈਕਸ ਦੇ ਮੁਤਾਲਿਕ ਸਭ ਤੋਂ ਨੁਕਸ ਦਾਰ ਗੱਲ ਜਿਹੜੀ ਹੈ ਉਹ ਇਹ ਹੈ ਕਿ ਦਿੱਲੀ ਔਰ ਪੰਜਾਬ ਦੀ ਮਾਰਕਿਟ ਵਿੱਚ ਬੜੀ ਭਾਰੀ ਡਿਸਪੈਰਿਟੀ ਹੈ। ਤੁਸੀਂ ਅੰਮ੍ਰਿਤਸਰ ਅਤੇ ਦਿੱਲੀ ਦੀ ਮਾਰਕਿਟ ਨੂੰ ਹੀ ਲੈ ਲਵੋ, ਹਾਈਡ ਸਕਿਨਜ਼ ਤੇ ਜੇ ਏਥੇ 3 % ਸੇਲਜ਼ ਟੈਕਸ ਚਾਰਜ ਹੁੰਦਾ ਹੈ ਤਾਂ ਦਿੱਲੀ ਵਿੱਚ 10% ਇਸ ਤੇ ਲਾਇਆ ਜਾਂਦਾ ਹੈ। ਇਸੇ ਤਰ੍ਹਾਂ ਹੀ ਨਿਟਿੰਗ ਵੂਲ ਦਾ ਹਾਲ ਹੈ ਇਸ ਤਰ੍ਹਾਂ ਤਾਂ ਕਿਸੇ ਵੀ ਢੰਗ ਨਾਲ ਪੰਜਾਬ ਦੀ ਮਾਰਕਿਟ ਦਿੱਲੀ ਦੀ ਮਾਰਕਿਟ ਦਾਂ ਮੁਕਾਬਲਾ ਨਹੀਂ ਕਰ ਸਕਦੀ ਜੇ ਤੁਸੀਂ ਅੰਮ੍ਰਿਤਸਰ ਅਤੇ ਹੋਰ ਵੱਡੀਆਂ ਵੱਡੀਆਂ ਮੰਡੀਆਂ ਨੂੰ ਬਚਾਉਣਾ ਚਾਹੁੰਦੇ ਹੋ ਤਾਂ ਇਹ ਜ਼ਰੂਰੀ ਹੈ ਕਿ ਸੇਲਜ਼ ਟੈਕਸ ਦਾ ਦਿੱਲੀ ਅਤੇ ਪੰਜਾਬ ਦਾ ਇਕ ਰੇਟ ਹੋਵੇ। ਮੈਂ ਇਥੇ ਕਿਸੇ ਇਕ ਸਟੇਟ ਦੀ ਵਕਾਲਤ ਨਹੀਂ ਕਰ ਰਿਹਾ ਮੈਂ ਤਾਂ ਇਕ ਅਸੂਲ ਦੀ ਪਰੋੜ੍ਹਤਾ ਕਰ ਰਿਹਾ ਹਾਂ। ਨਿਟਿੰਗ ਵੂਲ ਆਦਿ ਬਾਰੇ ਮੈਂ ਦਸ ਚੁੱਕਾ ਹਾਂ। ਇਸੇ ਤਰ੍ਹਾਂ ਦਿੱਲੀ ਵਿਚ ਸੁਪੀਰੀਅਰ ਧਾਗੇ ਤੇ 3% ਹੈ ਪਰ ਪੰਜਾਬ ਵਿੱਚ ਇਨਫੀਰੀਅਰ ਧਾਗੇ ਤੇ ਇਹ 6% ਹੈ ਜਿਹੜਾ ਕਿ ਗ਼ਰੀਬ ਜਨਤਾ ਦੇ ਕੰਮ ਆਉਣਾ ਹੈ। ਇਨ੍ਹਾਂ ਹਾਲਤਾਂ ਵਿੱਚ ਪੰਜਾਬ ਦੀ ਮਾਰਕਿਟ ਕਿਵੇਂ ਵਧ ਫੁਲ ਸਕਦੀ ਹੈ ? ਇਹ ਤਾਂ ਵਪਾਰੀਆਂ ਨੂੰ ਸੈਟ ਅਸਾਈਡ ਕਰਨ ਵਾਲੀ ਗੱਲ ਹੈ। ਮੇਰੀ ਸਰਕਾਰ ਨੂੰ ਇਹ ਅਪੀਲ ਹੈ ਕਿ ਵਪਾਰੀਆਂ ਨਾਲ ਉਚੇਚੇ ਮਿਲ ਕੇ, ਇਨ੍ਹਾਂ ਮੁਆਮਲਿਆਂ ਤੇ ਜੇਕਰ ਵਿਚਾਰ ਕੀਤੀ ਜਾਵੇ ਤਾਂ ਕਾਫੀ ਫਾਇਦਾ ਹੋ ਸਕਦਾ ਹੈ। ਇਸ ਦੇ ਨਾਲ ਹੀ ਸੇਲਜ਼ ਟੈਕਸ ਦੇ ਫੈਸਲੇ ਦੇ ਵਿਰੁਧ ਅਪੀਲ ਕਰਨ ਲਈ ਪਹਿਲਾਂ ਰੁਪਿਆ ਜਮ੍ਹਾਂ ਕਰਾਉਣ ਦੀ ਸ਼ਰਤ ਹੈ ਉਹ ਵਾਪਸ ਲਈ ਜਾਵੇ ਪਰ ਇਹ ਪਾਬੰਦੀ ਲਗਾ ਦਿੱਤੀ ਜਾਵੇ ਕਿ ਅਪੀਲ ਦਾ ਫੈਸਲਾ ਇੱਕ ਮਹੀਨੇ ਦੇ ਅੰਦਰ ਅੰਦਰ ਹੋ ਜਾਵੇ। ਇਸ ਤੋਂ ਇਲਾਵਾ ਬਹੁਤ ਸਾਰੇ ਅਪੀਲਾਂ ਦੇ ਕੇਸਿਜ਼ ਚੰਡੀਗੜ੍ਹ ਹੈਡ ਕੁਆਟਰਜ਼ ਤੇ ਹੀ ਸੁਣੇ ਜਾਂਦੇ ਹਨ। ਇਸ ਦੇ ਲਈ ਇਕੋ ਇਕ ਠੀਕ ਰਸਤਾ ਇਹੋ ਹੈ ਕਿ ਬਜਾਏ ਇਸ ਦੇ ਵਪਾਰੀਆਂ ਨੂੰ ਹੈਡ ਕੁਆਟਰ ਤੇ ਬੁਲਾਇਆ ਜਾਵੇ ਇਹ ਅਪੀਲਾਂ ਡਿਸਟਰਿਕਟ ਹੈਡ ਕੁਆਰਟਰਾਂ ਤੇ ਹੀ ਜਾਕੇ ਡੀਸਾਈਡ ਕਰਨੀਆਂ ਚਾਹੀਦੀਆਂ ਹਨ। ਇਸ ਵਾਧੂ ਦੇ ਖਰਚ ਤੋਂ ਵਪਾਰੀਆਂ ਨੂੰ ਜਿਤਨੀ ਜਲਦੀ ਬਚਾਇਆ ਜਾਵੇ ਉਤਨਾ ਹੀ ਅੱਛਾ ਹੈ।

ਇਕ ਗੱਲ ਮੈਂ ਹੋਰ ਕਹਾਂਗਾ ਕਿ ਵਪਾਰੀਆਂ ਤੋਂ ਸੇਲਜ਼ ਟੈਕਸ ਰਾਹੀਂ ਆਮਦਨ ਹਾਸਲ ਕਰਨ ਦਾ ਤਰੀਕਾ ਤਾਂ ਗੌਰਮਿੰਟ ਸੋਚਦੀ ਹੈ, ਪਰ ਅੱਜ ਤੱਕ ਸੇਲਜ਼ ਟੈਕਸ ਦੇ ਦਫਤਰਾਂ ਦੇ ਬੈਠਣ ਉਠਣ ਦਾ ਕੋਈ ਤਸੱਲੀ ਬਖਸ਼ ਪ੍ਰਬੰਧ ਨਹੀਂ ਅੰਮ੍ਰਿਤਸਰ ਵਿਚ ਇਸ ਦਫਤਰ ਦੀ ਕੋਈ ਸਰਕਾਰੀ ਇਮਾਰਤ

[ਸ੍ਰੀ ਗਿਆਨ ਚੰਦ ਖਰਬੰਦਾ]

ਨਹੀਂ । ਵਪਾਰੀਆਂ ਦਾ ਬੁਰਾ ਹਾਲ ਹੁੰਦਾ ਹੈ, ਵਪਾਰੀ ਇਧਰ ਉਧਰ ਫਿਰ ਤੁਰ ਕੇ ਵਕਤ ਪੂਰਾ ਕਰ ਲੈਂਦੇ ਹਨ ਕੋਈ ਐਸੀ ਜਗ੍ਹਾਂ ਨਹੀਂ ਜਿਥੇ ਉਹ ਆਰਾਮ ਨਾਲ ਬੈਠ ਸਕਣ ।

ਹਾਜ਼ਰ ਹੋਣ ਲਈ ਜਿਹੜਾ ਸੰਮਨ ਜਾਰੀ ਹੁੰਦਾ ਹੈ ਉਸ ਰਾਹੀਂ ਠੀਕ 10 ਵਜੇ ਹਾਜ਼ਰ ਹੋਣਾ ਹੁੰਦਾ ਹੈ ਆਵਾਜ਼ ਭਾਵੇਂ ਸ਼ਾਮ ਦੇ ਚਾਰ ਵਜੇ ਪਵੇ । ਵਪਾਰੀਆਂ ਦਾ ਵਕਤ ਬਚਾਉਣ ਲਈ ਇਹ ਸੰਮਨ ਵਿੱਚ ਹੀ ਹੁਕਮ ਹੋਇਆ ਕਰੇ ਕਿ ਉਸ ਨੂੰ ਲੰਚ ਟਾਈਮ ਤੋਂ ਪਹਿਲਾਂ ਬੁਲਾਇਆ ਹੈ ਜਾਂ ਪਿਛੋਂ । ਇਸ ਤਰ੍ਹਾਂ ਸਾਰਾ ਸਾਰਾ ਦਿਨ ਠਹਿਰਨ ਦੇ ਬਜਾਏ ਉਨ੍ਹਾਂ ਦੀ ਅੱਧੇ ਦਿਨ ਦੀ ਬਚਤ ਹੋ ਸਕਦੀ ਹੈ ।

ਜੇ ਉਨ੍ਹਾਂ ਦੇ ਕੇਸ ਮੁਲਤਵੀ ਹੋ ਜਾਣ ਤਾਂ ਉਨ੍ਹਾਂ ਨੂੰ ਸਵੇਰੇ ਹੀ ਦੱਸ ਦਿਤਾ ਜਾਇਆ ਕਰੇ ਤੇ ਉਨ੍ਹਾਂ ਦਾ ਵਕਤ ਬਚ ਜਾਇਆ ਕਰੇ । ਹੁਣ ਸਰਕਾਰੀ ਦਫ਼ਤਰਾਂ ਅਤੇ ਕਚਹਿਰੀਆਂ ਵਿਚ ਬਹੁਤ ਟਾਈਮ ਖਰਾਬ ਹੁੰਦਾ ਹੈ । ਵਕਤ ਦੀ ਬੇਕਦਰੀ ਹੁੰਦੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਦੀ ਗਲ ਕਰਦਾ ਹਾਂ । ਇਸ ਦਾ ਪੰਜਾਬ ਦੀ ਇਨਕਮ ਨਾਲ ਬਹੁਤ ਜ਼ਿਆਦਾ ਸਬੰਧ ਹੈ । 1966 ਵਿਚ ਪਾਕਿਸਤਾਨ ਦੀ ਜੰਗ ਤੋਂ ਬਾਅਦ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਅੰਮ੍ਰਿਤਸਰ ਅਤੇ ਹੋਰ ਦੂਜੇ ਬਾਰਡਰ ਦੇ ਸ਼ਹਿਰਾਂ ਵਿਚ ਰਿਆਇਤਾਂ ਦਿਤੀਆਂ ਜਾਣਗੀਆਂ ਪਰ ਅਜੇ ਤਕ ਕੋਈ ਰਿਆਇਤਾਂ ਨਹੀਂ ਦਿਤੀਆਂ ਗਈਆਂ । ਇਹ ਆਖਿਆ ਗਿਆ ਸੀ ਕਿ ਚੁੰਗੀ, ਬਿਜਲੀ ਅਤੇ ਸੇਲਜ਼ ਟੈਕਸ ਦੀਆਂ ਰਿਆਇਤਾਂ ਦਿਤੀਆਂ ਜਾਣਗੀਆਂ ਪਰ ਕੋਈ ਰਿਆਇਤ ਨਹੀਂ ਦਿਤੀ ਗਈ । ਮੈਂ ਸਰਕਾਰ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਰਾਜਪੁਰਾ, ਢੰਡਾਰੀ ਅਤੇ ਮੁਹਾਲੀ ਵਿਚ ਸਹੂਲਤਾਂ ਇੰਡਸਟਰੀ ਲਈ ਦਿਤੀਆਂ ਗਈਆਂ ਹਨ ਬਾਰਡਰ ਦੇ ਸ਼ਹਿਰਾਂ ਵਿਚ ਵੀ ਦਿਤੀਆਂ ਜਾਣ । ਇੰਡਸਟਰੀ ਮਨਿਸਟਰ ਸਾਹਿਬ ਆਪ ਵੀ ਅੰਮ੍ਰਿਤਸਰ ਸ਼ਹਿਰ ਦੇ ਰਹਿਣ ਵਾਲੇ ਹਨ ਉਥੋਂ ਦੀਆਂ ਤਕਲੀਫਾਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ । ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਕੋਈ ਨਾ ਕੋਈ ਟਾਈਮ ਲਿਮਟ ਰਖ ਦੇਣੀ ਚਾਹੀਦੀ ਹੈ ਕਿ ਇਸ ਸਮੇਂ ਦੇ ਅੰਦਰ ਅੰਦਰ ਸਾਰੀਆਂ ਸਹੂਲਤਾਂ ਮਿਲ ਜਾਣਗੀਆਂ । ਜਿਨ੍ਹਾਂ ਲੋਕਾਂ ਨੇ ਪਾਕਿਸਤਾਨ ਦੀ ਜੰਗ ਤੋਂ ਬਾਅਦ ਕਰਜ਼ੇ ਲਏ ਸਨ, ਉਨ੍ਹਾਂ ਦੀ ਹਾਲਤ ਬੜੀ ਖਰਾਬ ਹੈ । ਉਨ੍ਹਾਂ ਲੋਕਾਂ ਦੀਆਂ ਜਾਇਦਾਦਾਂ ਸਰਕਾਰ ਪਾਸ ਗਿਰਵੀ ਹਨ, ਉਹ ਸੂਦ ਵੀ ਭਰ ਰਹੇ ਹਨ ਫਿਰ ਉਨ੍ਹਾਂ ਤੋਂ ਕਰਜ਼ੇ ਦੀ ਵਸੂਲੀ ਕਿਉਂ ਨਾ ਮੁਲਤਵੀ ਕੀਤੀ ਜਾਵੇ । ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਵੇ ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਦੀ ਇੰਜੀਨਿਅਰਿੰਗ ਇੰਡਸਟਰੀ ਦੀ ਗਲ ਕਰਦਾ ਹਾਂ । ਇਸ ਦਾ ਅਜ ਕਲ ਬੜਾ ਮੰਦਾ ਹਾਲ ਹੈ । ਇਹ ਇੰਡਸਟਰੀ ਅਜ ਕਲ ਮੰਦ-ਹਾਲੀ ਦੇ ਮੂੰਹ ਆਈ ਹੋਈ ਹੈ । ਜਿਹੜਾ ਮਾਲ ਉਥੇ ਤਿਆਰ ਹੁੰਦਾ ਹੈ ਉਸਨੂੰ ਖਰੀਦਣ ਵਾਲਾ ਕੋਈ ਨਹੀਂ ਹੈ । ਮੈਂ ਸਰਕਾਰ ਕੋਲ ਅਪੀਲ ਕਰਾਂਗਾ ਕਿ ਘਟ ਤੋਂ ਘਟ ਅੰਮ੍ਰਿਤਸਰ, ਗੁਰੂ ਕੀ ਨਗਰੀ, ਵਲ ਇਤਨਾ ਤਾਂ ਧਿਆਨ ਕਰੋ ਕਿ ਉਥੇ ਦੇ ਲੋਕ ਰਜ ਕੇ ਰੋਟੀ ਖਾ ਸਕਣ । ਉਥੇ ਜਿਹੜਾ ਵੀ ਮਾਲ ਤਿਆਰ ਹੋਵੇ ਉਸ ਨੂੰ ਵਿਕਾਉਣ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਸਰਕਾਰ ਨੂੰ ਉਹ ਆਪ ਖਰੀਦ ਲੈਣਾ ਚਾਹੀਦਾ ਹੈ ਤਾਕਿ ਉਨ੍ਹਾਂ ਨੂੰ ਠੀਕ ਕੀਮਤ ਮਿਲ ਸਕੇ । ਇਸ ਦੇ ਨਾਲ ਹੀ ਉਨ੍ਹਾਂ ਨੂੰ ਢੇਗੀ ਲੋਹਾ ਆਦਿ ਸਮਾਨ ਵੀ ਠੀਕ ਕੀਮਤ ਤੇ ਸਪਲਾਈ ਹੋ ਸਕੇ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਆਰਟ ਸਿਲਕ ਦੀ ਇੰਡਸਟਰੀ ਬਾਰੇ ਕਹਿਣਾ ਚਾਹੁੰਦਾ ਹਾਂ । ਮੈਂ ਜਾਣਦਾ ਹਾਂ ਕਿ ਆਰਟ ਸਿਲਕ ਦਾ ਸਿਧਾ ਤੁਅੱਲਕ ਪੰਜਾਬ ਗੋਰਮਿੰਟ ਨਾਲ ਨਹੀਂ

ਹੈ ਪਰ ਮੈਂ ਇਸ ਸਰਕਾਰ ਅਗੇ ਅਪੀਲ ਕਰਦਾ ਹਾਂ ਕਿ ਇਹ ਕੇਂਦਰੀ ਸਰਕਾਰ ਅਗੇ ਜ਼ੋਰ ਨਾਲ ਇਹ ਕੇਸ ਉਠਾਏ। ਇਸ ਇੰਡਸਟਰੀ ਕਰਕੇ ਅੰਮ੍ਰਿਤਸਰ ਵਿਚ ਲਗ ਭਗ ਇਕ ਲਖ ਆਦਮੀ ਰੋਟੀ ਖਾਂਦੇ ਹਨ। ਕੋਈ ਮਜ਼ਦੂਰੀ ਕਰਕੇ ਕੋਈ ਪ੍ਰੋਸੈਸਿੰਗ ਕਰਕੇ ਅਤੇ ਕੋਈ ਏਜੰਟੀ ਕਰਕੇ। ਇਸ ਕਰਕੇ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਇੰਡਸਟਰੀ ਲਈ ਪੰਜਾਬ ਸਰਕਾਰ ਨੂੰ ਕੇਂਦਰ ਦੀ ਸਰਕਾਰ ਤੇ ਜ਼ੋਰ ਦੇਣਾ ਚਾਹੀਦਾ ਹੈ। ਇਸ ਦੇ ਕੋਟੇ ਦੀ ਫੇਅਰ ਡਿਸਟਰੀਬਿਊਸ਼ਨ ਹੋਵੇ ਤੇ ਕੰਟਰੋਲ ਨਿਰਖ ਤੇ ਮਾਲ ਪ੍ਰਾਪਤ ਹੋਵੇ। ਉਨ੍ਹਾਂ ਦੇ ਮਾਲ ਦੀ ਖਪਤ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

**ਉਦਯੋਗ ਮੰਤਰੀ :** ਇਹ ਸੈਂਟਰ ਦਾ ਕੰਮ ਹੈ ਜਿਥੇ ਤੁਹਾਡੀ ਸਰਕਾਰ ਹੈ।

**ਸ਼੍ਰੀ ਗਿਆਨ ਚੰਦ ਖਰਬੰਦਾ :** ਮੈਂ ਜਾਣਦਾ ਹਾਂ ਇਸ ਲਈ ਤਾਂ ਤੁਹਾਡੀ ਮਦਦ ਮੰਗ ਰਹੇ ਹਾਂ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਲੇਬਰ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਥੇ ਡਾਂਗ ਸਾਹਿਬ ਨੇ ਵੀ ਕਿਹਾ ਹੈ ਕਿ ਜਿਹੜੇ ਕਮ ਸੇ ਕਮ ਉਜਰਤਾਂ ਦੀ ਕਮੇਟੀਆਂ ਦੇ ਫੈਸਲੇ ਹੁੰਦੇ ਹਨ ਉਨ੍ਹਾਂ ਤੇ ਜਲਦੀ ਤੋਂ ਜਲਦੀ ਅਮਲ ਹੋਣਾ ਚਾਹੀਦਾ ਹੈ। ਇਸ ਵਿਚ ਕਿਸੇ ਕਿਸਮ ਦੀ ਦੇਰੀ ਨਹੀਂ ਹੋਣੀ ਚਾਹੀਦੀ। ਤਾਂਕਿ ਲੇਬਰ ਦਾ ਨੁਕਸਾਨ ਨਾ ਹੋ ਸਕੇ।

ਇਸ ਤੋਂ ਬਾਅਦ ਮੈਂ ਅੰਮ੍ਰਿਤਸਰ ਦੀ ਇਕ ਹੋਰ ਇੰਡਸਟਰੀ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਉਹ ਇੰਡਸਟਰੀ ਹੈ ਡਰਾਈ ਫਰੂਟ ਅਤੇ ਚਾਹ ਦੀ। ਪਾਕਿਸਤਾਨ ਦੀ ਜੰਗ ਤੋਂ ਬਾਅਦ ਵਾਘਾ ਵਾਲਾ ਰਸਤਾ ਬੰਦ ਕਰ ਦਿਤਾ ਗਿਆ ਅਤੇ ਹੁਣ ਜਿਹੜਾ ਰਸਤਾ ਅਫ਼ਗਾਨੀਸਤਾਨ ਨਾਲ ਵਪਾਰ ਕਰਨ ਦਾ ਹੈ ਉਹ ਬਹੁਤ ਹੀ ਲੰਬਾ ਹੈ। ਪਹਿਲਾਂ ਇਥੋਂ ਮਾਲ ਬੰਬਈ ਜਾਂਦਾ ਹੈ ਉਥੋਂ ਕਰਾਚੀ ਅਤੇ ਫਿਰ ਕਾਬਲ। ਇਸ ਵਿਚ ਤਿੰਨ ਮਹੀਨੇ ਲਗ ਜਾਂਦੇ ਹਨ। ਅਤੇ ਵਪਾਰੀਆਂ ਦਾ ਪੈਸਾ ਤਿੰਨ ਮਹੀਨੇ ਵਾਸਤੇ ਬਲਾਕ ਹੋ ਜਾਂਦਾ ਹੈ। ਅਜ ਦੇ ਸੰਕਟ ਦੇ ਦਿਨਾਂ ਵਿਚ ਕੋਈ ਵਪਾਰੀ ਇਹ ਅਫੋਰਡ ਨਹੀਂ ਕਰ ਸਕਦਾ। ਇਸ ਲਈ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਜੇ ਉਹ ਆਪ ਇਸ ਮਾਮਲੇ ਵਿਚ ਕੁਝ ਨਹੀਂ ਕਰ ਸਕਦੀ ਤਾਂ ਕੇਂਦਰੀ ਸਰਕਾਰ ਨੂੰ ਆਖੇ ਕਿ ਉਹ ਹਵਾਈ ਰਸਤਾ ਚਾਲੂ ਕਰੇ। (ਵਿਘਨ)

**ਉਦਯੋਗ ਮੰਤਰੀ :** ਕੇਂਦਰ ਵਿਚ ਤਾਂ ਤੁਹਾਡੀ ਆਪਣੀ ਸਰਕਾਰ ਹੈ।

**ਸ਼੍ਰੀ ਗਿਆਨ ਚੰਦ ਖਰਬੰਦਾ :** ਠੀਕ ਹੈ ਪਰ ਮੈਂ ਤਾਂ ਤੁਹਾਡੀ ਇਸ ਗਲ ਵਿਚ ਮਦਦ ਮੰਗਦਾ ਹਾਂ। ਇਹ ਠੀਕ ਹੈ ਕਿ ਹਵਾਈ ਰਸਤੇ ਦਾ ਖਰਚ ਬਹੁਤ ਵਧੇਰੇ ਹੋ ਜਾਵੇਗਾ ਪਰ ਕਈ ਵਪਾਰੀ ਇਸ ਖਰਚ ਨੂੰ ਬਰਦਾਸ਼ਤ ਕਰ ਲੈਣਗੇ। ਤਿੰਨ ਮਹੀਨੇ ਵਾਸਤੇ ਪੈਸੇ ਬਲਾਕ ਨਹੀਂ ਹੋਣੇ ਚਾਹੀਦੇ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ। ਸਟੇਟ ਵਿਚ ਇਤਨੇ ਸਕੂਲ ਨਹੀਂ ਹਨ ਜੋ ਲੋਕਾਂ ਦੀ ਲੋੜ ਨੂੰ ਪੂਰੀ ਕਰ ਸਕਣ। ਖਾਸ ਤੌਰ ਤੇ ਅੰਮ੍ਰਿਤਸਰ ਦੇ ਲੋਕਾਂ ਨੂੰ ਇਸ ਗਲ ਦਾ ਗਿੱਲਾ ਹੈ ਕਿ ਉਥੇ ਦੇ ਸਕੂਲਾਂ ਦੀਆਂ ਇਮਾਰਤਾਂ ਦੀ ਤਾਂ ਹਾਲਤ ਬਹੁਤ ਖਸਤਾ ਹੈ। ਇਮਾਰਤਾਂ ਦਾ ਬਹੁਤ ਬੁਰਾ ਹਾਲ ਹੈ। ਝਗੜਾ ਇਹ ਹੈ ਕਿ ਉਥੇ

[ਸ਼੍ਰੀ ਗਿਆਨ ਚੰਦ ਖਰਬੰਦਾ]

ਮਿਉਨਿਸਿਪਲ ਕਮੇਟੀਆਂ ਦੇ ਸਕੂਲ ਸਨ ਜੋ ਸਰਕਾਰ ਨੇ ਲਏ ਹਨ । ਹੁਣ ਮਿਉਨਿਸਿਪਲ ਕਮੇਟੀਆਂ ਸਕੂਲਾਂ ਦੀਆਂ ਇਮਾਰਤਾਂ ਉਤੇ ਕੋਈ ਖਰਚ ਕਰਨ ਨੂੰ ਤਿਆਰ ਨਹੀਂ ਹੈ । ਮੈਂ ਤਾਂ ਕਹਾਂਗਾ ਕਿ ਹੁਣ ਤਾਂ ਉਸੇ ਪਾਰਟੀ ਦੀ ਸਰਕਾਰ ਇਥੇ ਵੀ ਹੈ ਜਿਸਦਾ ਕੰਟਰੋਲ ਉਸ ਮਿਉਂਨਿਸਿਪਲ ਕਮੇਟੀ ਤੇ ਹੈ । ਇਸ ਪਾਰਟੀ ਨੂੰ ਇਕ ਥਾਂ ਬੈਠ ਕੇ ਫੈਸਲਾ ਕਰ ਲੈਣਾ ਚਾਹੀਦਾ ਹੈ । ਸਰਕਾਰ ਦੇ ਅਤੇ ਮਿਉਨਿਸਿਪਲ ਕਮੇਟੀਆਂ ਦੇ ਝਗੜੇ ਵਿਚ ਬੇਗੁਨਾਹ ਲੋਕਾਂ ਦਾ ਨੁਕਸਾਨ ਹੋ ਰਿਹਾ ਹੈ । ਮੈਂ ਤਜਵੀਜ਼ ਕਰਦਾ ਹਾਂ ਕਿ ਮਿਉਨਿਸਿਪਲ ਕਮੇਟੀਆਂ ਸਕੂਲਾਂ ਦੀਆਂ ਇਮਾਰਤਾਂ ਬਣਾ ਦੇਣ । ਅਤੇ ਉਹ ਇਮਾਰਤਾਂ ਉਨ੍ਹਾਂ ਦੀ ਹੀ ਮਲਕੀਅਤ ਰਹੇ ਪਰ ਉਹ ਸਰਕਾਰ ਨੂੰ ਨਾਮ ਮਾਤਰ ਕਿਰਾਏ ਤੇ ਦੇ ਦੇਣ । ਇਨ੍ਹਾਂ ਨੂੰ ਬੱਚਿਆਂ ਦਾ ਧਿਆਨ ਕਰਨਾ ਚਾਹੀਦਾ ਹੈ । ਬੱਚੇ ਸਾਰਿਆਂ ਦੇ ਸਾਂਝੇ ਹੁੰਦੇ ਹਨ । ਇਸ ਤੋਂ ਅਗੇ ਮੈਂ ਅਰਜ਼ ਕਰਦਾ ਹਾਂ ਕਿ ਸਕੂਲਾਂ ਵਿਚ ਸਟੇਟਸ ਕੋ ਹੀ ਰਹਿਣਾ ਚਾਹੀਦਾ ਹੈ । ਸਚਰ ਫਾਰਮੂਲਾ ਖਤਮ ਨਹੀਂ ਕਰਨਾ ਚਾਹੀਦਾ ।

**ਸਰਦਾਰ ਕਿਰਪਾਲ ਸਿੰਘ :** (ਜਨ ਸੰਘ ਵਲ ਇਸ਼ਾਰਾ ਕਰਦੇ ਹੋਏ) ਇਹ ਤਾਂ ਇਨ੍ਹਾਂ ਨੂੰ ਕਹਿਣਾ ਸਜਦਾ ਸੀ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਇਸ ਤੋਂ ਇਲਾਵਾ ਪਿੰਡਾਂ ਵਿਚ ਜੋ ਲੇਡੀ ਟੀਚਰ ਪੜ੍ਹਾਉਣ ਜਾਂਦੀਆਂ ਹਨ ਉਨ੍ਹਾਂ ਦੇ ਰਹਿਣ ਲਈ ਕੋਈ ਕੁਆਟਰ ਆਦਿ ਬਣਨੇ ਚਾਹੀਦੇ ਹਨ । ਖਾਸ ਤੌਰ ਤੇ ਜੋ ਟੀਚਰਜ਼ ਸ਼ਹਿਰਾਂ ਤੋਂ 8 ਜਾਂ 10 ਮੀਲ ਤੋਂ ਪੜ੍ਹਾਉਣ ਲਈ ਜਾਂਦੀਆਂ ਹਨ ਉਨ੍ਹਾਂ ਨੂੰ ਬਹੁਤ ਤਕਲੀਫ ਹੁੰਦੀ ਹੈ । ਉਨ੍ਹਾਂ ਦੀ ਤਕਲੀਫ਼ ਦੂਰ ਕਰਨ ਵਲ ਧਿਆਨ ਦੇਣਾ ਚਾਹੀਦਾ ਹੈ । ਅਤੇ ਕੋਈ ਠੀਕ ਇੰਤਜ਼ਾਮ ਕਰਨਾ ਚਾਹੀਦਾ ਹੈ ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਬਾਰੇ ਗਲ ਕਰਨੀ ਚਾਹੁੰਦਾ ਹਾਂ ਸਰਕਾਰ ਨੇ ਦਸਿਆ ਹੈ ਕਿ ਲੋਕਲ ਬਸਾਂ ਤੇ ਰਮਿਉਨਰੇਟਿਵ ਪ੍ਰਾਈਸਿਜ਼ ਵੀ ਨਹੀਂ ਮਿਲਦੀਆਂ । ਮੈਂ ਇਸ ਦਾ ਕਾਰਣ ਦਸਦਾ ਹਾਂ ਕਿ ਸਵੇਰ ਵੇਲੇ ਜਦੋਂ ਕਿ ਸਕੂਲਾਂ ਅਤੇ ਦਫ਼ਤਰਾਂ ਦਾ ਵਕਤ ਹੁੰਦਾ ਹੈ ਤਾਂ ਇਤਨਾ ਰਸ਼ ਹੋ ਜਾਂਦਾ ਹੈ ਕਿ ਕੰਡਕਟਰ ਉਸ ਨੂੰ ਸੰਭਾਲ ਨਹੀਂ ਸਕਦਾ । ਕਈ ਲੋਕ ਬਿਨਾਂ ਟਿਕਟ ਲਏ ਹੀ ਚਲੇ ਜਾਂਦੇ ਹਨ । ਜਿਸ ਕਰਕੇ ਘਾਟਾ ਪੈਂਦਾ ਹੈ । ਇਸ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਰਸ ਦੇ ਵੇਲੇ ਸਰਕਾਰ ਵਧੇਰੇ ਬਸਾਂ ਚਲਾ ਦੇਵੇ ਤਾਂ ਇਹ ਘਾਟਾ ਦੂਰ ਹੋ ਸਕਦਾ ਹੈ । ਜਿਸ ਤਰ੍ਹਾਂ ਕਿ ਚੰਡੀਗੜ੍ਹ ਐਡਮਿਨਿਸਟ੍ਰੇਸ਼ਨ ਨੇ ਕੀਤਾ ਹੈ ਕਿ ਰਸ਼ ਦੇ ਵੇਲੇ ਪੰਜਾਬ ਅਤੇ ਹਰਿਆਣਾ ਰੋਡਵੇਜ਼ ਦੀਆਂ ਬਸਾਂ ਨੂੰ ਬੁਲਾ ਲਿਆ ਜਾਂਦਾ ਹੈ । ਇਸ ਤਰ੍ਹਾਂ ਹੀ ਸਾਡੀ ਸਰਕਾਰ ਨੂੰ ਕਰਨਾ ਚਾਹੀਦਾ ਹੈ । ਇਸ ਨਾਲ ਸਾਰੀ ਗਲ ਠੀਕ ਹੋ ਸਕਦੀ ਹੈ । ਦੂਸਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ 8 ਪੈਸੇ ਦਾ ਟਿਕਟ ਦਾ ਬੜਾ ਝਗੜਾ ਹੈ । ਇਸ ਨਾਲ ਸਰਕਾਰ ਦਾ ਵੀ ਨੁਕਸਾਨ ਹੁੰਦਾ ਹੈ ਅਤੇ ਲੋਕਾਂ ਦਾ ਵੀ ਨੁਕਸਾਨ ਹੁੰਦਾ ਹੈ । ਕਿਉਂਕਿ ਕਿਸੇ ਕੋਲ 8 ਪੈਸੇ ਟੁੱਟੇ ਹੋਏ ਨਹੀਂ ਹੁੰਦੇ । ਇਸ ਨਾਲ ਫਿਰ ਝਗੜਾ ਪੈ ਜਾਂਦਾ ਹੈ । ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ । ਪੰਜ ਜਾਂ ਦਸ ਪੈਸੇ ਦੇ ਟਿਕਟ ਜਾਰੀ ਕੀਤੇ ਜਾਣ (ਘੰਟੀ) ਡਿਪਟੀ ਸਪੀਕਰ ਸਾਹਿਬ ਮੈਂ ਇਕ ਦੋ ਮਿੰਟਾਂ ਵਿਚ ਖਤਮ ਕਰ ਦੇਵਾਂਗਾ ।

ਫਿਰ ਮੈਂ ਅਰਜ਼ ਕਰਦਾ ਹਾਂ ਕਿ ਹੁਸੈਨਪੁਰੇ ਦਾ ਰੇਲਵੇ ਫ਼ਾਟਕ ਵੀ ਸਰਕਾਰ ਦੇ ਧਿਆਨ ਦਾ

ਮੁਹਤਾਜ ਹੈ । ਸਰਕਾਰ ਨੂੰ ਆਪਣਾ ਹਿਸਾ ਦੇ ਕੇ ਉਸ ਫਾਟਕ ਨੂੰ ਛੋਤੀ ਤੋਂ ਛੇਤੀ ਬਣਾਉਣਾ ਚਾਹੀਦਾ ਹੈ । (ਘੰਟੀ) ਬਸ ਜੀ ਮੈਂ ਇਕ ਮਿੰਟ ਵਿਚ ਖਤਮ ਕਰਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ :** ਮੈਂ ਮਾਨ ਯੋਗ ਮੈਂਬਰ ਨੂੰ ਦਸ ਦਿਆਂ ਕਿ ਉਹ ਪਹਿਲਾਂ ਹੀ 3 ਮਿੰਟ ਵਧੇਰੇ ਲੈ ਚੁਕੇ ਹਨ । (I would like to remind the hon. Member that he has already taken three minutes more than the time allotted to him.)

**ਸ਼੍ਰੀ ਗਿਆਨ ਚੰਦ ਖਰਬਦਾ :** ਬਸ ਜਨਾਬ ਮੈਂ ਇਕ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ । ਹਸਪਤਾਲਾਂ ਵਿਚ ਦਵਾਈਆਂ ਨਹੀਂ ਹਨ । ਸਟਾਫ਼ ਨਹੀਂ ਹੈ । ਸਰਕਾਰ ਨੂੰ ਉਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਫਿਰ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਜਲੰਧਰ ਦੀ ਮਿਉਨਸਿਪਲ ਕਮੇਟੀ ਨੂੰ ਤੋੜ ਦਿਤਾ ਹੈ ਤਾਂ ਫਿਰ ਅੰਮ੍ਰਿਤਸਰ ਦੀ ਕਮੇਟੀ ਨਾਲ ਕਿਉਂ ਮਿਠੀ ਮਾਂ ਵਾਲਾ ਸਲੂਕ ਕੀਤਾ ਜਾ ਰਿਹਾ ਹੈ । ਉਸ ਵਿਚ ਵੀ ਉਹੀ ਗੱਲਾਂ ਹੋ ਰਹੀਆਂ ਹਨ ਜਿਨ੍ਹਾਂ ਦੇ ਅਲਜ਼ਾਮ ਵਿਚ ਜਲੰਧਰ ਦੀ ਕਮੇਟੀ ਤੋੜੀ ਗਈ ਹੈ । ਰਿਕਾਰਡ ਸਾੜੇ ਗਏ ਹਨ । ਟਰਾਂਸਫਾਰਮਰਜ਼ ਜਲਾਏ ਹਨ ਉਨ੍ਹਾਂ ਦੇ ਖਿਲਾਫ਼ ਕਮੇਟੀ ਦੀ ਮੀਟਿੰਗ ਵਿਚ ਜੋ ਅਵਾਜ਼ ਉਠਾਈ ਜਾਵੇ ਤਾਂ ਕੋਈ ਐਕਸ਼ਨ ਨਹੀਂ ਲਿਆ ਜਾਂਦਾ ।

**ਸਰਦਾਰ ਕਿਰਪਾਲ ਸਿੰਘ :** ਸਾੜਨ ਵਾਲੇ ਨੂੰ ਸਗੋਂ ਐਕਸਟੈਂਸ਼ਨ ਦਿਤੀ ਜਾਂਦੀ ਹੈ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਇਹ ਤਾਂ ਤੁਸੀਂ ਚੰਗੀ ਤਰ੍ਹਾਂ ਦਸ ਸਕਦੇ ਹੋ । ਫਿਰ ਇਕ ਮੈਂਬਰ ਕਾਮਰੇਡ ਕਰਤਾਰ ਚੰਦ ਨੂੰ ਇਨ੍ਹਾਂ ਨੇ ਚਾਰਜ ਸ਼ੀਟ ਦੇ ਦਿਤਾ ਹੈ ਕਿ ਕਿਉਂ ਨਾ ਤੈਨੂੰ ਮੈਂਬਰੀ ਤੋਂ ਹਟਾ ਦਿਤਾ ਜਾਵੇ । ਕਿਉਂ ਕਿ ਉਸਨੇ ਇਹ ਕਿਹਾ ਹੈ ਕਿ ਬਜਟ ਅੰਗਰੇਜ਼ੀ ਦੀ ਥਾਂ ਪੰਜਾਬੀ ਵਿਚ ਮਿਲਣਾ ਚਾਹੀਦਾ ਹੈ । ਗਵਰਨਰੀ ਰਾਜ ਵਿਚ ਤਾਂ 2 ਮਹੀਨੇ ਉਸ ਨੂੰ ਕਿਸੇ ਨੇ ਕੁਝ ਨਾ ਕਿਹਾ ਪਰ ਹੁਣ ਚਾਰਜ ਸ਼ੀਟ ਦੇ ਦਿਤੀ ਗਈ ਹੈ । ਅਸਲ ਵਿਚ ਗਲ ਇਹ ਹੈ ਕਿ ਉਹ ਮੇਰਾ ਵਰਕਰ ਸੀ ਅਤੇ ਚੋਣਾਂ ਵਿਚ ਉਸ ਨੇ ਮੇਰੀ ਡਟ ਕੇ ਮਦਦ ਕੀਤੀ ਸੀ । ਇਥੇ ਸ਼੍ਰੀ ਕ੍ਰਿਸ਼ਨ ਲਾਲ ਜੀ ਪੰਜਾਬੀ ਵਿਚ ਸਪੀਚ ਕਰਦੇ ਹਨ ਅਤੇ ਹਰ ਇਕ ਕਾਗਜ਼ ਪੰਜਾਬੀ ਵਿਚ ਮੰਗਿਆ ਜਾਂਦਾ ਹੈ ਤਾਂ ਕੋਈ ਗਲ ਨਹੀਂ ਪਰ ਕਾਮਰੇਡ ਕਰਤਾਰ ਚੰਦ ਨੂੰ ਇਸ ਕਰਕੇ ਚਾਰਜ ਸ਼ੀਟ ਦਿਤੀ ਗਈ ਹੈ ਕਿ ਉਹ ਪੰਜਾਬੀ ਵਿਚ ਬਜਟ ਮੰਗਦਾ ਸੀ । ਅਸਲ ਵਿਚ ਮੇਰਾ ਵਰਕਰ ਹੋਣ ਕਰਕੇ ਉਸ ਤੇ ਇਹ ਐਕਸ਼ਨ ਲਿਆ ਗਿਆ ਹੈ । ਸਿਆਸੀ ਵਿਰੋਧੀਆਂ ਨਾਲ ਇਸ ਤਰ੍ਹਾਂ ਦਾ ਮਾੜਾ ਸਲੂਕ ਕੀਤਾ ਜਾ ਰਿਹਾ ਹੈ । (ਸ਼ੋਰ) ਮਿਉਨਸਿਪਲ ਕਮੇਟੀ ਦੇ ਸਟਾਫ਼ ਤੋਂ ਕੰਮ ਲੈਣਾ ਤਾਂ ਤੁਹਾਡਾ ਕੰਮ ਹੈ ।

**ਸ਼੍ਰੀ ਡਿਪਟੀ ਸਪੀਕਰ :** ਟਾਈਮ ਹੋ ਚੁਕਾ ਜੀ । (The time is over.)

**ਸ਼੍ਰੀ ਗਿਆਨ ਚੰਦ ਖਰਬੰਦਾ :** ਹੁਣ ਮੈਂ ਖਾਦੀ ਬੋਰਡ ਦੇ ਸਿਲਸਿਲੇ ਵਿਚ ਕਹਿੰਦਾ ਹਾਂ ।

**Mr. Deputy Speaker :** Please take your seat.

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ ਐਸ. ਸੀ.) : ਡਿਪਟੀ ਸਪੀਕਰ ਸਾਹਿਬ ਮੈਂ ਆਪੋਜ਼ੀਸ਼ਨ ਵਲੋਂ ਅਤੇ ਟਰੇਜ਼ਰੀ ਬੈਂਚਾਂ ਵਲੋਂ ਤਕਰੀਰਾਂ ਸੁਣੀਆਂ । ਡਿਪਟੀ ਸਪੀਕਰ ਸਾਹਿਬ ਇਹ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਜਿਹੜਾ 11 ਕਰੋੜ ਰੁਪਏ ਦਾ ਘਾਟਾ ਦਸਿਆ ਗਿਆ ਹੈ ਐਥੇ ਹਾਊਸ ਵਿਚ ਔਰ ਇਹ ਵੀ ਵਜ਼ੀਰ ਖਜ਼ਾਨਾ ਨੇ ਕਿਹਾ ਕਿ ਅਸੀਂ ਟੈਕਸ ਨਹੀਂ ਲਗਾ ਰਹੇ। ਹੁਣ ਇਹ ਡਰ ਇਥੇ ਵੀ ਅਤੇ ਬਾਹਰ ਵੀ ਪਾਇਆ ਜਾਂਦਾ ਹੈ ਕਿ ਟੈਕਸ ਸੈਸ਼ਨ ਤੋਂ ਬਾਅਦ ਵਿਚ ਆਉਣਗੇ। ਅਸੀਂ ਇਹ ਕਹਿੰਦੇ ਹਾਂ ਕਿ ਪਿਛਲੇ ਤਜਰਬੇ ਨੂੰ ਨਾ ਦੁਹਰਾਇਆ ਜਾਏ ਕਿ ਬਜਟ ਵੇਲੇ ਤਾਂ ਟੈਕਸ ਨਾ ਲਗਾਇਆ ਜਾਵੇ ਅਤੇ ਬਾਅਦ ਵਿਚ ਟੈਕਸ ਲਗਾ ਦਿਤਾ ਜਾਏ। ਇਥੇ ਇਕ ਗੱਲ ਹੀ ਗਈ ਹੈ ਕਿ ਟੈਕਸ ਲਗਾਉਣ ਵਾਸਤੇ ਇਕ ਕਮੇਟੀ ਬਿਠਾਈ ਜਾਵੇਗੀ। ਅਗੇ ਵੀ ਟੈਕਸ ਲਾਉਣ ਵਲੇ,ਕਮੇਟੀਆਂ ਬਿਠਾਈਆਂ ਜਾਂਦੀਆਂ ਸਨ ਅਤੇ ਉਨ੍ਹਾਂ ਦੀ ਰਿਪੋਰਟ ਦੇ ਮੁਤਾਬਿਕ ਅਮੀਰਾਂ ਨੂੰ ਟੈਕਸ ਤੋਂ ਛੋਟ ਦਿਤੀ ਜਾਂਦੀ ਸੀ ਅਤੇ ਗਰੀਬ ਆਦਮੀਆਂ ਨੂੰ ਟੈਕਸ ਦਾ ਭਾਰੀ ਬੋਝ ਝਲਣਾ ਪੈਂਦਾ ਸੀ। ਸੋ ਇਹ ਕਮੇਟੀ ਕਿਤੇ ਇਹੋ ਜਿਹੀ ਰਿਪੋਰਟ ਨਾ ਕਰੇ ਕਿ ਗਰੀਬਾਂ ਉਤੇ ਹੀ ਟੈਕਸ ਦਾ ਬੋਝ ਪੈ ਜਾਵੇ। ਪੰਜਾਬ ਦੇ ਕਿਸਾਨ ਅਤੇ ਗਰੀਬ ਜਨਤਾ ਹੋਰ ਟੈਕਸ ਦਾ ਬੋਝ ਚੁਕਣ ਦੇ ਕਾਬਲ ਨਹੀਂ ਹੈ। ਇਹ ਬਜਟ ਦਾ ਘਾਟਾ ਹੋਰ ਕਈ ਤਰੀਕਿਆਂ ਨਾਲ ਪੂਰਾ ਹੋ ਸਕਦਾ ਹੈ। ਜਿਵੇਂ ਕਿ ਅਪਰ ਹਾਊਸ ਨੂੰ ਤੋੜਨ ਨਾਲ ਜਿਹੜੇ ਵਡੇ ਅਫਸਰ ਹਨ ਉਨ੍ਹਾਂ ਦੀਆਂ ਤਨਖਾਹਾਂ ਘੱਟ ਕਰੋ ਅਤੇ ਛੋਟੇ ਮੁਲਜ਼ਮਾਂ ਦੀਆਂ ਤਨਖਾਹਾਂ ਵਧਾਉ। ਧਨਾਢਾਂ ਤੇ ਟੈਕਸ ਬਿਲਕੁਲ ਮਾਫ ਨਹੀਂ ਹੋਣਾ ਚਾਹੀਦਾ ਹੈ। ਪੰਜਾਬ ਨੂੰ ਅਸੀਂ ਤਰੱਕੀ ਵਲ ਲਿਜਾਣਾ ਹੈ। ਇਸ ਲਈ ਸਾਨੂੰ ਐਸੇ ਸਾਧਨ ਸੋਚਣੇ ਪੈਣਗੇ ਜਿਸ ਨਾਲ ਪੰਜਾਬ ਤਰੱਕੀ ਕਰ ਸਕੇ।

ਜਿਥੋਂ ਤਕ ਖੇਤੀ ਬਾੜੀ ਦਾ ਸਵਾਲ ਹੈ। ਖੇਤੀ ਬਾੜੀ ਨਾਲ ਹੀ ਦੇਸ਼ ਦੀ ਖੁਰਾਕ ਦਾ ਮਸਲਾ ਹੱਲ ਹੋ ਸਕਦਾ ਹੈ। ਕਹਿਣ ਨਾਲ ਖੇਤੀ ਬਾੜੀ ਦੀ ਤਰੱਕੀ ਨਹੀਂ ਹੋ ਸਕਦੀ। ਖੇਤੀ ਬਾੜੀ ਦੀ ਤਰੱਕੀ ਹੋਣ ਨਾਲ ਪੰਜਾਬ ਦੀ ਤਰੱਕੀ ਹੋਵੇਗੀ। ਜ਼ਮੀਨਾਂ ਦਾ ਸਵਾਲ ਹਲ ਕਰਨਾ ਚਾਹੀਦਾ ਹੈ। ਜਦ ਤਕ ਜ਼ਮੀਂਦਾਰ ਦੀ ਇਜਾਰੇਦਾਰੀ ਖਤਮ ਨਹੀਂ ਹੋ ਜਾਂਦੀ ਉਸ ਵੇਲੇ ਤਕ ਦੇਸ਼ ਤਰੱਕੀ ਨਹੀਂ ਕਰ ਸਕਦਾ। ਮੁਜ਼ਾਰਿਆਂ ਨੂੰ ਬੇਦਖਲ ਨਹੀਂ ਕੀਤਾ ਜਾਣਾ ਚਾਹੀਦਾ। (ਥੰਪਿੰਗ)। ਇਹ ਕਾਂਗਰਸ ਨੂੰ ਕਹਿੰਦੇ ਸੀ ਕਿ ਉਸ ਨੇ ਬਿਰਲੇ ਨੂੰ ਪੱਟਾ ਦੇ ਦਿਤਾ ਹੈ। ਪਰ ਉਹ ਨਾਂ ਤਾਂ ਪਿਛਲੀ ਫਰੰਟ ਮਨਿਸਟਰੀ ਨੇ ਮਨਸੂਖ ਕੀਤਾ ਤੇ ਨਾ ਹੀ ਹੁਣ ਇਸ ਦਾ ਕੋਈ ਜ਼ਿਕਰ ਕੀਤਾ ਗਿਆ। ਬਿਰਲੇ ਦਾ ਪੱਟਾ ਮਨਸੂਖ ਹੋਣਾ ਚਾਹੀਦਾ ਹੈ। ਇਹ ਤਾਂ ਮਨਸੂਖ ਕੀ ਕਰਨਾ ਸੀ ਬਲਕਿ ਦਰਿਆ ਰਾਵੀ ਅਤੇ ਸਤਲੁਜ ਬਿਆਸ ਬੇਟ ਵਿਚ ਹਜ਼ਾਰਾਂ ਖੇਤ ਮਜ਼ਦੂਰ ਅਤੇ ਉਹ ਲੋਕ ਜਿਹੜੇ ਕਿ ਪਾਕਿਸਤਾਨ ਦੀ ਡਿਮਾਰਕੇਸ਼ਨ ਤੋਂ ਬਾਅਦ ਇਥੇ ਵਸੇ ਅਤੇ ਜਾਨਵਰਾਂ ਨਾਲ ਲੜਦੇ ਰਹੇ ਉਨ੍ਹਾਂ ਨੂੰ ਸੀਡ ਫਾਰਮ ਬਣਨ ਦੇ ਨਾਲ ਬੇਦਖਲ ਕੀਤਾ ਜਾ ਰਿਹਾ ਹੈ। ਗਵਰਨਰੀ ਰਾਜ ਵੇਲੇ ਅਤੇ ਹੁਣ ਦੀ ਸਰਕਾਰ ਵੇਲੇ ਵੀ ਉਨ੍ਹਾਂ ਨੂੰ ਬੇਦਖਲ ਕੀਤਾ ਜਾ ਰਿਹਾ ਹੈ। ਅਸੀਂ ਤਾਂ ਕਾਂਗਰਸ ਸਰਕਾਰ ਨੂੰ ਕਹਿੰਦੇ ਸੀ ਪਰ ਹੁਣ ਵੀ ਉਸੇ ਤਰ੍ਹਾਂ ਹੀ ਹੋ ਰਿਹਾ ਹੈ ਹੁਣ ਸਰਵੇ ਕੀਤਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਨੇ ਉਥੇ ਜ਼ਮੀਨ ਪੁਟੀ ਹੈ ਉਨ੍ਹਾਂ ਨੂੰ ਉਥੇ ਆਬਾਦ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਬੇਦਖਲ ਨਹੀਂ ਕਰਨਾ ਚਾਹੀਦਾ। ਫਿਰ ਜ਼ਮੀਨ ਦੀ ਬੋਲੀ ਦਾ ਸਵਾਲ ਸੀ ਕਾਂਗਰਸ ਵੇਲੇ ਨਿਲਾਮੀ ਹੁੰਦੀ ਸੀ। ਗਰੀਬ ਹਰੀਜਨ ਦੇ ਨਾਂ ਹੇਠ ਹੋਰ ਆਦਮੀ ਜ਼ਮੀਨ ਲੈ ਲੈਂਦੇ ਸਨ। ਜਿਹੜੇ ਹਰੀਜਨ ਆਬਾਦ ਹਨ ਉਨ੍ਹਾਂ ਦਾ ਹੱਕ ਹੈ ਕਿ ਉਨ੍ਹਾਂ ਨੂੰ ਜ਼ਮੀਨ ਦੇਣੀ ਚਾਹੀਦੀ ਹੈ ਤਾਂ ਹੀ ਹਰੀਜਨ

ਉੱਨਤੀ ਕਰ ਸਕਦੇ ਹਨ । ਨਿਰੇ ਬਿਆਨਾਂ ਨਾਲ ਗਲ ਨਹੀ ਬਣਦੀ । ਇਹ ਬੁਨਿਆਦੀ ਸਵਾਲ ਜਦ ਤਕ ਹਲ ਨਹੀਂ ਹੋ ਜਾਂਦਾ ਉਦੋਂ ਤਕ ਹਰੀਜਨਾਂ ਦੀ ਉੱਨਤੀ ਨਹੀਂ ਹੋ ਸਕਦੀ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਖੇਤੀ ਬਾੜੀ ਬਾਰੇ ਬੋਲ ਰਿਹਾ ਸੀ । ਸਾਡੇ ਪੰਜਾਬ ਵਿਚ ਭਾਰੀ ਸੇਮ ਹੈ ਅਤੇ ਇਸ ਨੂੰ ਦੂਰ ਕਰਨ ਵਾਸਤੇ ਭਾਰੀ ਰਕਮ ਰੱਖੀ ਜਾਣੀ ਚਾਹੀਦੀ ਹੈ । ਦੋ ਕਰੋੜ ਦੀ ਰਕਮ ਬਹੁਤ ਥੋੜੀ ਰੱਖੀ ਗਈ ਹੈ । ਇਸ ਨਾਲ ਪੂਰਾ ਕੰਮ ਨਹੀਂ ਹੋਣਾ । ਬਹੁਤ ਭਾਰੀ ਪਲਾਨ ਬਨਾਉਣਾ ਚਾਹੀਦਾ ਹੈ । ਡਰੇਨਾਂ ਭਾਰੀ ਗਿਣਤੀ ਵਿਚ ਕਢਣੀਆਂ ਚਾਹੀਦੀਆਂ ਹਨ । ਪੰਜਾਬ ਦਾ ਕਿਸਾਨ ਮਿਹਨਤ ਕਰਕੇ, ਖਾਦ ਪਾਕੇ, ਮਹਿੰਗੇ ਭਾਅ ਦਾ ਪਾਣੀ ਪਾ ਕੇ ਅਰਬਾਂ ਰੁਪਿਆ ਖਰਚ ਕਰਦਾ ਹੈ ਪਰ ਇਹ ਸੇਮ ਹੋਣ ਕਰਕੇ ਸਾਡੇ ਪੰਜਾਬ ਦਾ ਕਾਫੀ ਨੁਕਸਾਨ ਹੋ ਜਾਂਦਾ ਹੈ । ਜਿਹੜੀਆਂ ਡਰੇਨਾਂ ਪੁਟੀਆਂ ਹਨ ਉਨ੍ਹਾਂ ਦਾ ਬਹੁਤ ਬੁਰਾ ਹਾਲ ਹੈ । (ਸ਼ੋਰ) ਡਰੇਨਾਂ ਦਾ ਹਾਲ ਇਹ ਹੈ ਕਿ ਇਹ ਹਾਲ ਤੋਂ ਬੇਹਾਲ ਹੋਈਆਂ ਹੋਈਆਂ ਹਨ ਜਿਵੇਂ ਕਿ ਸਰਦਾਰ ਉਮਰਾਉ ਸਿੰਘ ਜੀ ਨੇ ਕਿਹਾ ਹੈ । ਡਰੇਨਾਂ ਨੂੰ ਠੀਕ ਤਰ੍ਹਾਂ ਪੁਟਣਾ ਚਾਹੀਦਾ ਹੈ ਅਤੇ ਪੁਰਾਣੀਆਂ ਡਰੇਨਾਂ ਨੂੰ ਖੁਦਵਾਉਣਾ ਚਾਹੀਦਾ ਹੈ ਨਹੀਂ ਤਾਂ ਡਰੇਨਾਂ ਦਾ ਜਿਹੜਾ ਅਸਲੀ ਮਕਸਦ ਹੈ ਉਹ ਫੌਤ ਹੋ ਜਾਵੇਗਾ । ਡਰੇਨਾਂ ਤੇ ਪੁਲ ਬਣਾਉਣੇ ਚਾਹੀਦੇ ਹਨ । ਪੁਲ ਨਾ ਹੋਣ ਕਰਕੇ ਬੀਬੀਆਂ ਨੂੰ ਖੇਤਾਂ ਵਿਚ ਰੋਟੀ ਲਿਜਾਣ ਵਿਚ ਤਕਲੀਫ ਆਉਂਦੀ ਹੈ । ਮੈਂ ਇਕ ਮਿਸਾਲ ਦੇਣਾਂ ਚਾਹੁੰਦਾ ਹਾਂ ਕਿ 1955 ਵਿਚ ਕਸੂਰ ਨਾਲੇ ਵਿਚ 10, 12 ਜੀ ਡੁਬ ਕੇ ਮਰ ਚੁਕੇ ਹਨ । ਨੂਰਪੁਰ ਦਾ ਇਕ ਮੁਜ਼ਾਰਾ ਜੇਲ੍ਹ ਵਿਚ ਸੀ ਉਹਦੀ ਲੜਕੀ ਖੇਤਾਂ ਵਲ ਜਾ ਰਹੀ ਸੀ ਉਹ ਡੁਬ ਕੇ ਮਰ ਗਈ ਇਸ ਲਈ ਡਰੇਨਾਂ ਉਤੇ ਪੁਲ ਬਣਾਉਣ ਬਾਰੇ ਖ਼ਾਸ ਧਿਆਨ ਦੇਣਾ ਚਾਹੀਦਾ ਹੈ ।

1948 ਵਿਚ ਇਕ ਕਮਿਸ਼ਨ ਬਿਠਾਇਆ ਸੀ । ਉਸ ਕਮਿਸ਼ਨ ਨੇ ਉਜਰਤਾਂ ਕਾਇਮ ਕੀਤੀਆਂ ਸਨ । ਉਜਰਤਾ ਮਹਿੰਗਾਈ ਦੇ ਮੁਕਾਬਲਤਨ ਹੋਣੀਆਂ ਚਾਹੀਦੀਆਂ ਸਨ । ਘੱਟ ਤੋਂ ਘੱਟ ਉਜਰਤਾਂ ਪੰਜ ਰੁਪਏ ਦਿਹਾੜੀ ਅਤੇ ਸਾਲ ਭਰ ਲਈ ਇਕ ਹਜ਼ਾਰ ਰੁਪਿਆ ਅਤੇ ਰੋਟੀ ਕਪੜਾ ਵੱਰੀ ਹੋਣਾ ਚਾਹੀਦਾ ਹੈ । ਤਦ ਹੀ ਕਿਹਾ ਜਾ ਸਕਦਾ ਹੈ ਕਿ ਗਰੀਬ ਮਜ਼ਦੂਰ ਦਾ ਖਿਆਲ ਰਖਿਆ ਜਾ ਰਿਹਾ ਹੈ ।

4.00 P.M. |

ਨਹੀਂ ਤਾਂ ਇਹ ਗਲ ਠੀਕ ਨਹੀਂ ਹੋਵੇਗੀ ਡਿਪਟੀ ਸਪੀਕਰ ਸਾਹਿਬ, ਇਸ ਤੋਂ ਅਗੇ ਅਨਾਜ ਦਾ ਸਵਾਲ ਹੈ । ਅੱਜ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਦੇ ਕਿਸਾਨ ਨੇ ਬੜੇ ਉਦਮ ਦੇ ਨਾਲ ਖੇਤੀ ਨੂੰ ਤਰੱਕੀ ਦਿੱਤੀ ਹੈ ਉਹ ਚੰਗੇ ਬੀਜ ਹਾਸਲ ਕਰਕੇ, ਮਹਿੰਗੀਆਂ ਖਾਦਾਂ ਪਾਕੇ ਅਨਾਜ ਪੈਦਾ ਕਰਦਾ ਹੈ । ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਜੇ ਸਰਕਾਰ ਨੇ ਕੋਈ ਪ੍ਰਬੰਧ ਨਾ ਕੀਤਾ ਤਾਂ ਲਾਜ਼ਮੀ ਤੌਰ ਤੇ ਜਿਹੜੀ ਕਣਕ ਹੈ ਉਹ ਖੇਤਾਂ ਵਿਚ ਰੁਲੇਗੀ । ਇਸ ਲਈ ਸਰਕਾਰ ਨੂੰ ਕੋਈ ਠੀਕ ਪ੍ਰਬੰਧ ਕਰਨੇ ਚਾਹੀਦੇ ਹਨ । ਕੋਈ ਐਸੀਆਂ ਜਗ੍ਹਾਂ ਮੁਕੱਰਰ ਕਰਨੀਆਂ ਚਾਹੀਦੀਆਂ ਹਨ ਤਾਂਕਿ ਸਰਕਾਰ ਅਨਾਜ ਨੂੰ ਠੀਕ ਤਰ੍ਹਾਂ ਸੰਭਾਲ ਸਕੇ ਅਤੇ ਮੁਸ਼ਕਲ ਵੇਲੇ ਉਸ ਨੂੰ ਵਰਤ ਸਕੇ । ਭਾਅ ਵੀ ਜਾਇਜ਼ ਹੋਣੇ ਚਾਹੀਦੇ ਹਨ ਤਾਂਕਿ ਖਰੀਦਾਰ ਤੇ ਵੀ ਕੋਈ ਅਸਰ ਨਾ ਪਵੇ ਅਤੇ ਕਿਸਾਨ ਨੂੰ ਵੀ ਪੂਰਾ ਭਾਅ ਮਿਲੇ । ਡਿਪਟੀ ਸਪੀਕਰ ਸਾਹਿਬ, ਪਿਛਲੀ ਫਰੰਟ ਮਨਿਸਟਰੀ ਨੇ ਜਿਹੜੇ ਭਾਅ ਮੁਕੱਰਰ ਕੀਤੇ ਸਨ ਉਸ ਦਾ ਅਸਰ ਇਹ ਹੋਇਆ ਕਿ ਲੋਕ ਫਰੰਟ ਦੀ ਮਨਿਸਟਰੀ ਨੂੰ ਚਾਹੁੰਦੇ ਸੀ । ਉਸ ਵੇਲੇ ਜਿਹੜੇ ਵਪਾਰੀ ਸਨ ਉਹ ਵੀ ਕੋਈ ਲੁੱਟ ਨਹੀਂ ਸੀ ਕਰ ਸਕੇ । ਸੋ ਹੁਣ ਵੀ ਪੰਜਾਬ ਦੀ ਸਰਕਾਰ ਨੂੰ ਇਸੇ ਤਰ੍ਹਾਂ ਹੀ ਕਰਨਾ ਚਾਹੀਦਾ ਹੈ ਤਾਂ ਹੀ ਲੋਕ ਖੁਸ਼ ਹੋ ਸਕਦੇ ਹਨ । ਨਹੀਂ ਤਾਂ ਇਹ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਜਿਹੜੇ ਡਰਾਵਾ ਦੇਈ ਜਾਂਦੇ ਹਨ ਕਿ ਭਾਅ ਜ਼ਿਆਦਾ ਹੋਣੇ ਚਾਹੀਦੇ ਹਨ ਜਿਸ ਤਰ੍ਹਾਂ ਕਿ ਪਿਛੇ ਜਿਹੇ ਵਾਹੀਕਾਰ ਦਲ ਵਲੋਂ ਐਜੀਟੇਸ਼ਨ ਵੀ ਕੀਤੀ ਗਈ ਸੀ, ਪਰ ਉਸ ਦਾ ਕੋਈ ਫਾਇਦਾ ਨਹੀਂ ਹੋਇਆ। ਜਾਇਜ਼ ਭਾਅ ਹੋਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਵਿਦਿਆ ਦੇ ਮੁਤੱਲਕ ਅਰਜ਼ ਕਰਨਾ ਚਾਹੁੰਦਾ ਹਾਂ। ਸਰਕਾਰ ਲੋਕ ਭਲਾਈ ਵਾਸਤੇ ਤਾਂ ਬਹੁਤ ਖਰਚ ਕਰਦੀ ਹੈ, ਪਰ ਨਾਲ ਹੀ ਤਾਲੀਮ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 40 ਪ੍ਰਾਇਮਰੀ ਸਕੂਲ ਮਿਡਲ ਕੀਤੇ ਜਾਣਗੇ ਅਤੇ 25 ਹਾਈ ਸਕੂਲ ਬਣਾਏ ਜਾਣਗੇ ਹੁਣ ਲੋਕ ਪੈਸੇ ਵੀ ਦਿੰਦੇ ਹਨ, ਬਿਲਡਿੰਗਾਂ ਵੀ ਬਣਾ ਕੇ ਦਿੰਦੇ ਹਨ, ਹਾਈ ਸਕੂਲ ਲਈ ਜ਼ਮੀਨ ਵੀ ਦਿੰਦੇ ਹਨ, ਪਰ ਸਰਕਾਰ ਦਾ ਸਿਰਫ ਉਂਗਲ ਫੇਰਨ ਦਾ ਹੀ ਕੰਮ ਹੈ। ਸੋ ਮੈਂ ਅਰਜ਼ ਕਰਦਾ ਹਾਂ ਕਿ ਐਨਾ ਕੁਝ ਕਰਨ ਦੇ ਬਾਵਜੂਦ ਵੀ ਇਹ ਜਿਹੜੇ 25 ਸਕੂਲ ਅੱਪਗ੍ਰੇਡ ਕੀਤੇ ਜਾ ਰਹੇ ਹਨ, ਇਹ ਬਹੁਤ ਥੋੜ੍ਹੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੇ ਸਕੂਲ ਜਿਸ ਤਰ੍ਹਾਂ ਦੀਆਂ ਸ਼ਰਤਾਂ ਪੂਰੀਆਂ ਕਰਦੇ ਹਨ ਉਨ੍ਹਾਂ ਨੂੰ ਉਸ ਦਰਜੇ ਦੇ ਸਕੂਲ ਮੰਨ ਲੈਣਾ ਚਾਹੀਦਾ ਹੈ। ਲੋਕਾਂ ਵਿਚ ਤਲੀਮ ਲੈਣ ਦਾ ਬੜਾ ਉਤਸ਼ਾਹ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਵਜ਼ੀਫੇ ਹਰੀਜਨਾਂ ਦੇ ਬੱਚਿਆਂ ਨੂੰ ਦਿੱਤੇ ਜਾਂਦੇ ਹਨ, ਇਹ ਬਹੁਤ ਘੱਟ ਹਨ, ਇਹ ਜ਼ਿਆਦਾ ਕਰਨੇ ਚਾਹੀਦੇ ਹਨ। ਟੀਚਰਾਂ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ, ਤਾਲੀਮ ਦਾ ਮਿਆਰ ਡਿਗਦਾ ਜਾ ਰਿਹਾ ਹੈ। ਜਿਹੜੀਆਂ ਅਜ ਕੱਲ ਨਕਲਾਂ ਵੱਜ ਰਹੀਆਂ ਹਨ ਉਨ੍ਹਾਂ ਦਾ ਵੀ ਧਿਆਨ ਕਰਨਾ ਚਾਹੀਦਾ ਹੈ। ਇਹ ਜਿਹੜਾ ਯੂਨੀਵਰਸਿਟੀ ਨੇ ਅੰਮ੍ਰਿਤਸਰ ਵਿਚ ਦੁਬਾਰਾ ਬੱਚਿਆਂ ਦੇ ਪੇਪਰ ਲੈਣ ਦਾ ਫੈਸਲਾ ਕੀਤਾ ਹੈ, ਇਹ ਬਿਲਕੁਲ ਗਲਤ ਹੈ। ਇਸ ਨਾਲ ਬੱਚੇ ਜਾਂ ਉਨ੍ਹਾਂ ਦੇ ਮਾਪੇ ਕਿਉਂ ਸਫਰ ਕਰਨ। ਇਹ ਤਾਂ ਉਸ ਨੂੰ ਭੁਗਤਣਾ ਚਾਹੀਦਾ ਹੈ ਜਿਸ ਨੇ ਕੁਰੱਪਸ਼ਨ ਕੀਤੀ ਹੈ ਉਸ ਨੂੰ ਫੜਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਸਰਹੱਦਾਂ ਬਾਰੇ ਕਹਿਣਾ ਚਾਹੁੰਦਾ ਹਾਂ।

**ਸ਼੍ਰੀ ਡਿਪਟੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ। ਜਲਦੀ ਖਤਮ ਕਰਨ ਦੀ ਕਰੋ। (The time allotted to the hon. Member is over. He may wind up please.)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਜਨਾਬ, ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਆਪਣੀ ਪਾਰਟੀ ਦਾ ਇੱਕੋ ਹੀ ਬੋਲਣ ਵਾਲਾ ਹਾਂ, ਇਸ ਲਈ ਮੈਨੂੰ ਹੋਰ ਜਿਆਦਾ ਟਾਈਮ ਮਿਲਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਰਹੱਦਾਂ ਦੀ ਬਾਬਤ ਅਰਜ਼ ਕਰਨਾ ਚਾਹੁੰਦਾ ਹਾਂ। ਸਰਹੱਦੀ ਇਲਾਕਿਆਂ ਨਾਲ ਠੀਕ ਟਰੀਟਮੈਂਟ ਨਹੀਂ ਕੀਤਾ ਜਾਂਦਾ। ਇਹ ਜਿਹੜੀ ਡੀਫੈਂਸ ਲਾਈਨ ਬਣੀ ਹੈ, ਉਥੇ ਸਰਹੱਦੀ ਇਲਾਕਿਆਂ ਵਿਚ ਨਾ ਤਾਂ ਕੋਈ ਸੜਕ ਹੈ ਅਤੇ ਨਾ ਹੀ ਕੋਈ ਆਵਾਜਾਈ ਦੇ ਸਾਧਨ ਹਨ। ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ। ਸੋ ਸਰਕਾਰ ਨੇ ਜਿਹੜੀਆਂ ਉਨ੍ਹਾਂ ਦੀਆਂ ਸ਼ਿਫਾਰਸ਼ਾਂ ਮੰਨੀਆਂ ਹਨ ਉਨ੍ਹਾਂ ਨੂੰ ਪੂਰਾ ਕਰਨਾ ਚਾਹੀਦਾ ਹੈ। ਤਾਂਕਿ ਉਹ ਜਿਹੜੇ ਲੋਕ ਬਾਰਡਰ ਤੇ ਰਹਿੰਦੇ ਹਨ ਅਤੇ ਦੁਸ਼ਮਣ ਦਾ ਮੁਕਾਬਲਾ ਕਰਦੇ ਹਨ ਉਹ ਵੀ ਆਪਣਾ ਜੀਵਨ ਚੰਗੀ ਤਰ੍ਹਾਂ ਬਿਤਾ ਸਕਣ ਅਤੇ ਉਹ ਇਹ ਵੀ ਸਮਝਣ ਕਿ ਅਸੀਂ ਵੀ ਹਿੰਦੁਸਤਾਨ ਦਾ ਇਕ ਹਿੱਸਾ ਹਾਂ। ਇਕ ਗਲ ਮੈਂ ਆਪਣੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ।

ਇਸ ਵੇਲੇ ਅਸੀਂ ਇਸ ਸਰਕਾਰ ਦੀ ਸਪੋਰਟ ਕਰਦੇ ਹਾਂ ਪਰ ਲੋਕ ਇਹ ਮਹਿਸੂਸ ਕਰਦੇ ਹਨ ਕਿ ਰਾਜ ਵਿਚ ਕੋਈ ਤਬਦੀਲੀ ਨਹੀਂ ਆਈ। ਕਿਉਂਕਿ ਜਿਹੜੇ ਵੱਡੇ ਵੱਡੇ ਅਫ਼ਸਰ ਹਨ ਉਹ ਆਪਣੀ ਮਨ ਮਰਜ਼ੀ ਕਰਦੇ ਹਨ। ਮਿਸਾਲ ਦੇ ਤੌਰ ਤੇ ਪੁਲੀਸ ਦਾ ਰਵੱਈਆ ਠੀਕ ਨਹੀਂ ਹੈ। ਉਸ ਨੂੰ ਬਦਲਣਾ ਚਾਹੀਦਾ ਹੈ। ਸਰਕਾਰੀ ਕਰਮਚਾਰੀਆਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ, ਉਹ ਰਿਸ਼ਵਤਾਂ ਲੈਂਦੇ ਹਨ। ਇਹ ਆਦਤ ਉਨ੍ਹਾਂ ਦੀ ਨਹੀਂ ਹਟੀ, ਇਸ ਨੂੰ ਵੀ ਬਦਲਣਾ ਚਾਹੀਦਾ ਹੈ। ਅੰਤ ਵਿਚ ਮੈਂ ਆਪਣਾ ਇਕ ਵਾਕਿਆ ਦਸਦਾ ਹਾਂ......

**Mr. Deputy Speaker :** Comrade Darshan Singh Jhabal, please take your seat. I call upon Sardar Dalip Singh Pandhi to speak.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਇਸ 1969–70 ਦੇ ਬਜਟ ਦੀ ਸਰਕਾਰ ਨੂੰ ਮੁਬਾਰਕਬਾਦ ਕਹਿਣ ਲਈ ਖੜ੍ਹਾ ਹੋਇਆ ਹਾਂ। ਲੇਕਿਨ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਤਨੇ ਰਸ਼ ਵਿਚ ਟਾਈਮ ਦਿੱਤਾ ਹੈ। ਇਹ ਪੰਜਾਬ ਦੇ ਇਤਿਹਾਸ ਵਿਚ ਬੜਾ ਮਹੱਤਵਪੂਰਨ ਸਾਲ ਕਿਹਾ ਜਾ ਸਕਦਾ ਹੈ, ਕਿਉਂਕਿ ਇਹ ਜਿਹੜਾ ਘਾਟੇ ਵਾਲਾ ਬਜਟ ਪੰਜਾਬ ਸਰਕਾਰ ਨੇ ਪੇਸ਼ ਕੀਤਾ ਹੈ ਪਰ ਕੋਈ ਟੈਕਸ ਨਹੀਂ ਲਾਇਆ ਗਿਆ ਇਸ ਲਈ ਮੈਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਇਥੇ ਗਰੀਬਾਂ ਦੀ ਸਹਾਇਤਾ ਕਰਨ ਵਾਸਤੇ ਕਿਹਾ ਗਿਆ ਹੈ। ਮੈਂ ਕਹਿੰਦਾ ਹਾਂ ਕਿ ਗਰੀਬਾਂ ਨੂੰ ਤਾਂ ਸਦਾ ਹੀ ਐਕਸਪਲਾਈਟ ਕੀਤਾ ਗਿਆ ਹੈ। ਸਾਰੇ ਕੰਮ ਉਨ੍ਹਾਂ ਦੇ ਹਿਤਾਂ ਦੇ ਉਲਟ ਕੀਤੇ ਜਾਂਦੇ ਹਨ। ਸਤਿਕਾਰ ਯੋਗ ਕਾਂਗਰਸੀ ਮੈਂਬਰ ਚੌਧਰੀ ਸੁੰਦਰ ਸਿੰਘ ਤਾਂ ਚਲੇ ਗਏ ਹਨ, ਪਰ ਮਾਸਟਰ ਜੀ ਇਸ ਵੇਲੇ ਹਾਊਸ ਵਿਚ ਬੈਠੇ ਹਨ ਜਿਹੜੇ ਕਿ 20 ਸਾਲ ਕਾਂਗਰਸ ਵਿਚ ਕਾਬਜ਼ ਰਹੇ। ਉਹ ਗਰੀਬਾਂ ਦੀ ਖਾਤਰ ਬੜੀਆਂ ਫੜ੍ਹਾਂ ਮਾਰਦੇ ਹਨ, ਪਰ ਉਨ੍ਹਾਂ ਦੀ ਆਪਣੀ ਲੜਾਈ ਹੀ ਖਤਮ ਨਹੀਂ ਹੋਈ। ਉਨ੍ਹਾਂ ਦੀ ਆਪਸੀ ਲੜਾਈ ਦਾ ਸਦਕਾ ਹੀ ਉਹ ਅੱਜ ਉਪਰਲੇ ਬੈਂਚਾਂ ਤੇ ਬੈਠੇ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਹੀ ਹਰੀਜਨਾਂ ਨਾਲ ਸਭ ਤੋਂ ਵੱਡਾ ਧੋਖਾ ਕੀਤਾ ਹੈ। ਜਦੋਂ ਉਹ ਮਾਲ ਮੰਤਰੀ ਸਨ ਤਾਂ ਉਨ੍ਹਾਂ ਨੇ ਗਰੀਬਾਂ ਨੂੰ ਅੰਮ੍ਰਿਤਸਰ ਤੋਂ ਲਿਆ ਕੇ ਸਾਡੇ ਪਟਿਆਲੇ ਜ਼ਿਲੇ, ਵਿਚ ਬਿਠਾ ਦਿੱਤਾ। ਉਨ੍ਹਾਂ ਨੂੰ ਉਥੇ ਜ਼ਮੀਨ ਦਿਤੀ ਪਰ ਉਹ ਸਭ ਕੁਝ ਉਜਾੜ ਕੇ ਚਲੇ ਗਏ। ਮੈਂ ਤਾਂ ਨਵਾਂ ਨਵਾਂ ਹੀ ਚੁਣਕੇ ਆਇਆਂ ਹਾਂ ਲੇਕਿਨ ਪਿੰਡਾਂ ਵਿਚੋਂ ਇਸ ਗਲ ਦਾ ਸਬੂਤ ਮਿਲਦਾ ਹੈ ਕਿ ਇਨ੍ਹਾਂ ਨੇ ਹਰੀਜਨਾਂ ਨਾਲ ਕਿਸ ਤਰ੍ਹਾਂ ਧੋਖਾ ਕੀਤਾ ਹੈ, ਉਨ੍ਹਾਂ ਨੂੰ ਕਿਸ ਤਰ੍ਹਾਂ ਐਕਸਪਲਾਇਟ ਕੀਤਾ ਗਿਆ, ਉਨ੍ਹਾਂ ਨਾਲ ਕਿਸ ਤਰ੍ਹਾਂ ਮਖੌਲ ਕੀਤਾ ਗਿਆ। ਮੈਂ ਕਾਂਗਰਸੀਆਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੇਂਦਰੀ ਸਰਕਾਰ ਜਿਹੜੀ ਇਤਨੇ ਐਲਾਨ ਕਰਦੀ ਹੈ, ਕੀ ਉਨ੍ਹਾਂ ਨੇ ਵੀ ਹਰੀਜਨਾਂ ਨੂੰ ਕੋਈ ਇਨਸਾਫ ਦਿੱਤਾ ਹੈ? ਕੀ ਉਨ੍ਹਾਂ ਨੂੰ ਉਨ੍ਹਾਂ ਦੇ ਹੱਕ ਦੇ ਦਿੱਤੇ ਗਏ ਹਨ? ਕੀ ਕਿਸੇ ਨੂੰ ਵੱਡਾ ਅਹੁਦਾ ਦਿੱਤਾ ਹੈ? ਨਹੀਂ, ਇਹ ਬਿਲਕੁਲ ਕੁਝ ਨਹੀਂ ਕਰ ਸਕਦੇ। ਸੋ ਇਨ੍ਹਾਂ ਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ। (ਵਿਘਨ) ਹਰੀਜਨਾਂ ਦੀ ਬਿਹਤਰੀ ਲਈ ਇਕ ਹੀ ਗੱਲ ਫਰੰਟ ਸਰਕਾਰ ਨੇ ਕੀਤੀ ਸੀ ਕਿ ਕਣਕ ਦਾ ਭਾਅ ਸਾਰਾ ਸਾਲ ਵਧਣ ਨਹੀਂ ਦਿੱਤਾ। ਪਰ ਕਾਂਗਰਸ ਦੀ ਹਕੂਮਤ ਵਿਚ ਕਣਕ ਦੀ ਥਾਂ ਆਟਾ ਦਿੱਤਾ ਜਾਂਦਾ ਸੀ ਤਾਂਕਿ ਵੱਡੇ ਵੱਡੇ ਕਾਰਖਾਨੇਦਾਰ ਜਿਸ ਤਰ੍ਹਾਂ ਦਾ ਮਰਜ਼ੀ ਹੈ ਆਟਾ ਦੇਣ ਅਤੇ ਗਰੀਬਾਂ ਨੂੰ ਲੁੱਟਣ।

[ਸਰਦਾਰ ਦਲੀਪ ਸਿੰਘ ਪਾਂਧੀ]

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਜਿਹੜਾ ਫੈਸਲਾ ਪਿਛਲੀ ਫਰੰਟ ਸਰਕਾਰ ਨੇ ਕੀਤਾ ਸੀ ਇਹ ਚੰਗੀ ਗਲ ਸੀ । ਲੇਕਿਨ ਮੈਂ ਇਕ ਸੁਝਾਉ ਦਿਆਂਗਾ, ਪੰਜਾਬ ਦੀ ਸਰਕਾਰ ਨੂੰ, ਕਿਉਂ ਕਿ ਇਹ ਮੇਰੀ ਆਪਣੀ ਸਰਕਾਰ ਹੈ । (ਵਿਘਨ) ਅਸੀਂ ਇਨ੍ਹਾਂ ਦੀਆਂ ਗਲਾਂ ਵਿਚ ਨਹੀਂ ਜਾਂਦੇ ਇਹ ਸਾਡੇ ਕੰਨਾਂ ਵਿਚ ਘੁਸਰ ਘੁਸਰ ਕਰਦੇ ਹਨ ਤੇ ਹਰੀਜਨਾਂ ਨੂੰ ਕਹਿੰਦੇ ਫਿਰਦੇ ਹਨ ਕਿ ਦੇਖੋ ਹਰੀਜਨਾਂ ਵਿਚੋਂ ਕਿਸੇ ਨੂੰ ਕੋਈ ਵਜ਼ੀਰ ਨਹੀਂ ਬਣਾਇਆ । ਮੈਂ ਕਹਿੰਦਾ ਹਾਂ ਅਸੀਂ ਕਦੇ ਨਹੀਂ ਕਿਹਾ ਕਿ ਸਾਨੂੰ ਵਜ਼ੀਰ ਬਣਾਉ । ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਵੀ ਵਜ਼ੀਰ ਰਹੇ ਹਨ ਇਨ੍ਹਾਂ ਨੇ ਹਰੀਜਨਾਂ ਵਾਸਤੇ ਕੀ ਕੀਤਾ ਹੈ ? ਇਹ ਕਹਿੰਦੇ ਹਨ ਹਰੀਜਨਾਂ ਨੂੰ ਉਚਾ ਚੁਕ ਦਿਤਾ ਹੈ ਮੈਂ ਕਹਿੰਦਾ ਹਾ ਪਤਾ ਨਹੀਂ ਕਿਥੇ ਚੁਕ ਦਿੱਤਾ ਹੈ । (ਹਾਸਾ) ਇਨ੍ਹਾਂ ਨੇ ਪਿੰਡਾਂ ਦੇ ਲੋਕਾਂ ਵਿਚ ਪਾਰਟੀਬਾਜ਼ੀ ਪੈਦਾ ਕੀਤੀ ਹੋਈ ਸੀ । ਡਿਪਟੀ ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਜ਼ਮੀਨ ਦੇ ਸਿਲਸਿਲੇ ਵਿਚ ਬੜੇ ਕਾਨੂੰਨ ਬਣੇ ਪਰ ਕਿਸਾਨਾਂ ਨੂੰ ਜ਼ਮੀਨ ਨਹੀਂ ਮਿਲਦੀ, ਹਰੀਜਨਾਂ ਨੂੰ ਜ਼ਮੀਨ ਨਹੀਂ ਮਿਲਦੀ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਕਈ ਗੱਲਾਂ ਹਨ ਪਰ ਚੂੰਕਿ ਟਾਈਮ ਦੀ ਘਾਟ ਹੈ ਇਸ ਲਈ ਮੈਂ ਥੋੜਾ ਜ਼ਿਕਰ ਕਰਨਾ ਚਾਹੁੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਲੋਕਾਂ ਨੇ ਇਸ ਸਰਕਾਰ ਨੂੰ ਮੁਬਾਰਕਬਾਦ ਦਿੱਤੀ ਕਿ ਮਸਾਂ ਮਸਾਂ ਅਸੀਂ ਇਨ੍ਹਾਂ ਕਾਂਗਰਸੀਆਂ ਦੇ ਪੰਜੇ ਵਿਚੋਂ ਨਿਕਲੇ ਹਾਂ । ਗੁਰੂ ਮਹਾਰਾਜ ਜੀ ਦੇ ਕਥਨ ਅਨੁਸਾਰ :

ਸਭੇ ਸਾਂਝੀਵਾਲ ਸਦਾਇਨ, ਕੋਈ ਨਾ ਦਿਸੇ ਬਾਹਿਰਾ ਜੀਓ ।

ਹੁਣ ਸਭ ਰਲ ਮਿਲ ਬੈਠੇ ਹਨ । ਸਾਰੀਆਂ ਪਾਰਟੀਆਂ ਦੇ ਲੋਕ ਇਸ ਸਰਕਾਰ ਵਿਚ ਸ਼ਾਮਲ ਹਨ । ਡਿਪਟੀ ਸਪੀਕਰ ਸਾਹਿਬ, ਇਹ ਸਾਡੀ ਬੜੀ ਖੁਸ਼ਕਿਸਮਤੀ ਹੈ ।

ਡਿਪਟੀ ਸਪੀਕਰ ਸਾਹਿਬ. ਮੈਂ ਅਰਜ਼ ਕਰਦਾ ਹਾਂ ਕਿ ਇਹ ਕਾਂਗਰਸ ਜਿਹੜੀ ਹੈ ਇਸ ਨੇ ਲੋਕਾਂ ਨੂੰ ਖੱਸੀ ਕਰ ਦਿਤਾ ਹੈ । (ਵਿਘਨ) ਇਸ ਨਾਲ ਬਹੁਤ ਸਾਰੇ ਲੋਕਾਂ ਨੂੰ ਨੁਕਸਾਨ ਹੋਇਆ ਹੈ ਅਤੇ ਕਈ ਜ਼ਨਾਨੀਆਂ ਦੀ ਮੌਤ ਹੋ ਗਈ ਹੈ । (ਵਿਘਨ) (ਸ਼ੋਰ) ।

**ਸਰਦਾਰ ਉਮਰਾਉ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਖੱਸੀ ਦਾ ਲਫ਼ਜ਼ ਵਰਤਿਆ ਹੈ ਇਹ ਅਨਪਾਰਲੀਮੈਂਟਰੀ ਹੈ । (ਵਿਘਨ) ।

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order.)

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਮੈਂ ਪਟਿਆਲੇ ਵਿਚ ਰਹਿੰਦਾ ਹਾਂ । ਪਟਿਆਲੇ ਵਿਚ ਇਕ ਰਜਿੰਦਰਾ ਹਸਪਤਾਲ ਹੈ । ਡਿਪਟੀ ਸਪੀਕਰ ਸਾਹਿਬ, ਉਸ ਹਸਪਤਾਲ ਵਿਚ ਮਰੀਜ਼ਾਂ ਦੀ ਬਿਲਕੁਲ ਕੋਈ ਪਰਵਾਹ ਨਹੀਂ ਕੀਤੀ ਜਾਂਦੀ । ਡਿਪਟੀ ਸਪੀਕਰ ਸਾਹਿਬ, ਇਹ ਸਾਡੇ ਪਿੰਡਾਂ ਦੇ ਲੋਕਾਂ ਦੀ ਬਦਕਿਸਮਤੀ ਹੈ ਕਿ ਇਸ ਕਾਂਗਰਸ ਨਿਜ਼ਾਮ ਵਿਚ ਸ਼ਹਿਰਾਂ ਨੂੰ ਤਰੱਕੀ ਮਿਲੀ ਔਰ ਪਿੰਡਾਂ ਵਿਚ ਕੋਈ ਇਲਾਜ ਦਾ ਇੰਤਜ਼ਾਮ ਨਹੀਂ ਕੀਤਾ ਗਿਆ । ਪਿੰਡਾਂ ਦੇ ਲੋਕਾਂ ਨੂੰ ਮਰੀਜ਼ ਲਈ ਦਵਾਈ ਲੈਣ ਲਈ ਉਥੇ ਆਉਣਾ ਪੈਂਦਾ ਹੈ । ਪਰ ਉਥੇ ਦੇ ਡਾਕਟਰ ਉਨ੍ਹਾਂ ਲੋਕਾਂ

ਦੀ ਕੋਈ ਪਰਵਾਹ ਨਹੀਂ ਕਰਦੇ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਸ ਹਸਪਤਾਲ ਵਾਸਤੇ ਇਕ ਇਨਕੁਆਇਰੀ ਕਮਿਸ਼ਨ ਬਣਾਇਆ ਜਾਵੇ ਜਿਹੜਾ ਦੇਖੇ ਕਿ ਕਿਤਨੇ ਗਰੀਬਾਂ ਦੀਆਂ ਮੌਤਾਂ ਹੋ ਗਈਆਂ ਹਨ ਔਰ ਇਹ ਸਿਰਫ ਡਾਕਟਰਾਂ ਦੀ ਅਣਗਹਿਲੀ ਕਾਰਨ ਹੋਈਆਂ ਹਨ। ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਇਥੋਂ ਦੀਆਂ ਦਵਾਈਆਂ ਵਿਕਦੀਆਂ ਹਨ। ਪ੍ਰਾਈਵੇਟ ਪ੍ਰੈਕਟਿਸ ਦੀ ਬਿਮਾਰੀ ਹਸਪਤਾਲ ਵਿਚ ਚਲੀ ਆ ਰਹੀ ਹੈ। ਡਾਕਟਰ ਲੋਕਾਂ ਨੂੰ ਮਜਬੂਰ ਕਰਦੇ ਹਨ ਘਰੋਂ ਦਵਾਈ ਲੈਣ ਲਈ। ਉਨ੍ਹਾਂ ਨੇ ਘਰਾਂ ਵਿਚ ਦੁਕਾਨਦਾਰੀ ਸ਼ੁਰੂ ਕੀਤੀ ਹੋਈ ਹੈ। ਉਥੇ ਹਸਪਤਾਲ ਵਿਚ ਮਰੀਜ਼ਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾਂਦੀ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀ ਪ੍ਰਾਈਵੇਟ ਪ੍ਰੈਕਟਿਸ ਦੀ ਬਿਮਾਰੀ ਡਾਕਟਰਾਂ ਨੂੰ ਹੈ, ਉਹ ਬੰਦ ਕਰਨੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਵਿਚ ਛੋਟੇ ਲੋਕਾਂ ਨੂੰ ਆਰਾਮ ਮਿਲ ਸਕੇ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਡਾਕਟਰਾਂ ਦੀ ਵੀ ਬਹੁਤ ਘਾਟ ਹੈ। ਕਈ ਥਾਵਾਂ ਤੇ ਡਿਸਪੈਂਸਰੀਆ ਬਿਨਾਂ ਡਾਕਟਰਾਂ ਦੇ ਹੀ ਹਨ। ਮੈਂ ਸਰਕਾਰ ਨੂੰ ਇਕ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਸੀ. ਐਮ. ਓ. ਡਾਇਰੈਕਟਰ ਜਾਂ ਹੋਰ ਵਡੇ ਵਡੇ ਅਫ਼ਸਰ ਦਫ਼ਤਰਾਂ ਵਿਚ ਬੈਠੇ ਹੋਏ ਹਨ ਉਨ੍ਹਾਂ ਨੂੰ ਉਥੇ ਭੇਜਣਾ ਚਾਹੀਦਾ ਹੈ ਔਰ ਉਨ੍ਹਾਂ ਦੀ ਥਾਂ ਤੇ ਪੀ. ਸੀ. ਐਸ. ਅਫ਼ਸਰ ਲਗਾਉਣੇ ਚਾਹੀਦੇ ਹਨ। ਹੁਣ ਤਾਂ ਬੀ. ਡੀ. ਓ. ਵੀ ਵਿਹਲੇ ਹੋ ਜਾਣੇ ਹਨ ਕਿਉਂਕਿ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਨ੍ਹਾਂ ਦੀਆਂ ਪੋਸਟਾਂ ਖ਼ਤਮ ਕੀਤੀਆਂ ਜਾਣ। ਇਸ ਲਈ ਸੀ. ਐਮ. ਓ. ਦੀਆਂ ਪੋਸਟਾਂ ਔਰ ਹੋਰ ਵਾਧੂ ਅਫ਼ਸਰਾਂ ਨੂੰ ਜਿਹੜੇ ਖਾਹ ਮਖਾਹ ਬੈਠੇ ਹੋਏ ਹਨ ਔਰ ਜਿਹੜੇ ਗਲਤ ਰਿਪੋਰਟਾਂ ਪੇਸ਼ ਕਰਦੇ ਹਨ ਉਨ੍ਹਾਂ ਨੂੰ ਕੰਮ ਤੇ ਲਾਉਣਾ ਚਾਹੀਦਾ ਹੈ। ਮੈਂ ਆਪ ਜੀ ਦੇ ਸਾਹਮਣੇ ਇਕ ਬਜਟ ਵਿਚ ਗ਼ਲਤੀ ਦਸਦਾ ਹਾਂ ਇਥੇ ਲਿਖਿਆ ਹੈ 1968-69 ਵਿਚ ਇਤਨੇ ਕੁਨੈਕਸ਼ਨ ਬਿਜਲੀ ਦੇ ਦਿਤੇ ਜਾਣੇ ਹਨ ਉਥੇ 1968-'9 ਦੀ ਥਾਂ ਤੇ 1969-70 ਲਿਖਣਾ ਸੀ। ਐਵੇਂ ਮੱਖੀ ਤੇ ਮੱਖੀ ਮਾਰਦੇ ਹਨ। ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਮੇਰਾ ਇਲਾਕਾ ਅਮਲੋਹਰ ਦਾ ਹੈ। ਇਹ ਇਲਾਕਾ 20 ਸਾਲ ਕਾਂਗਰਸ ਦੇ ਕਬਜ਼ੇ ਵਿਚ ਰਿਹਾ। ਹੁਣ ਉਸ ਇਲਾਕੇ ਨੇ ਦਾਸ ਨੂੰ ਵੋਟਾਂ ਪਾ ਕੇ ਇਲਾਕੇ ਦੀ ਨੁਮਾਇੰਦਗੀ ਕਰਨ ਲਈ ਇਥੇ ਭੇਜਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਉਸ ਇਲਾਕੇ ਵਿਚ ਹਸਪਤਾਲ ਨਹੀਂ ਹੈ, ਉਥੇ ਕੋਈ ਹਸਪਤਾਲ ਹੋਣਾ ਚਾਹੀਦਾ ਹੈ। ਉਸ ਇਲਾਕੇ ਵਿਚ ਸਕੂਲ ਨਹੀਂ, ਉਥੇ ਟੁਟੀਆਂ ਬਸਾਂ ਹਨ ਜੋ ਚੌਧਵੀਂ ਸਦੀ ਦੀਆਂ ਹਨ। ਸੜਕਾਂ ਟੁਟੀਆਂ ਹੋਈਆਂ ਹਨ। ਮੈਂ ਤੁਹਾਡੇ ਰਾਹੀਂ ਹੁਣ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਇਲਾਕੇ ਨੂੰ ਵੀ ਪੂਰੀਆਂ ਪੂਰੀਆਂ ਸਹੂਲਤਾਂ ਦਿਤੀਆਂ ਜਾਣ।

ਡਿਪਟੀ ਸਪੀਕਰ ਸਾਹਿਬ, ਮੈਂ ਪੁਲਿਸ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਇਨ੍ਹਾਂ ਨੇ ਮਖੌਲ ਬਣਾਇਆ ਹੋਇਆ ਹੈ। ਪੁਲਿਸ ਨੇ ਲੋਕਾਂ ਨੂੰ ਨਜਾਇਜ਼ ਲਾਠੀਆਂ ਮਾਰੀਆਂ। ਇਥੋਂ ਤਕ ਕਿ ਪੁਲਿਸ ਰਾਹੀਂ ਇਥੇ ਅਸੈਂਬਲੀ ਵਿਚ ਅੱਧੇ ਘੰਟੇ ਵਿਚ ਹੀ ਬਜਟ ਪਾਸ ਹੋਇਆ। ਮੈਂ ਅਰਜ਼ ਕਰਦਾ ਹਾਂ ਕਿ ਇਹ ਕੀ ਕੰਮ ਨਹੀਂ ਕਰਦੇ। ਸੱਟਾ ਚਲਦਾ ਹੈ, ਰੋਜ਼ ਸੁਣਦੇ ਹਾਂ ਅੱਜ 11 ਨੰਬਰ ਆ ਗਿਆ ਅੱਜ 12 ਨੰਬਰ ਆ ਗਿਆ। ਕਹਿੰਦੇ ਹਨ ਅਫੀਮ ਨਹੀਂ ਮਿਲਦੀ ਮੈਂ ਕਹਿੰਦਾ ਹਾਂ ਲੋਕਾਂ ਨੂੰ ਘਰਾਂ ਵਿਚ ਅਫੀਮ ਮਿਲਦੀ ਹੈ। ਇਸ ਤਰ੍ਹਾਂ ਦੀ ਭਰਿਸ਼ਟਾਚਾਰੀ ਦਾ ਕਾਰਨ ਮੈਂ ਸਮਝਦਾ ਹਾਂ ਕਿ ਪੁਲਿਸ ਹੀ ਹੈ। ਪੁਲਿਸ ਇਸ ਗਲ ਲਈ ਜ਼ਿਮੇਵਾਰ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਪੁਲਿਸ ਅਫ਼ਸਰ ਜ਼ਿਆਦਾ ਝੂਠੇ ਮੁਕੱਦਮੇ

[ਸਰਦਾਰ ਦਲੀਪ ਸਿੰਘ ਪਾਂਧੀ]

ਬਣਾਉਂਦਾ ਹੈ ਉਸ ਨੂੰ ਪ੍ਰੋਮੋਸ਼ਨਜ਼ ਦਿਤੀਆਂ ਜਾਂਦੀਆਂ ਹਨ। ਉਹ ਪਿੰਡਾਂ ਵਿਚ ਇਸ ਤਰ੍ਹਾਂ ਫਿਰਦੇ ਹਨ ਕਿ ਕਦੇ ਕਿਸੇ ਤੇ ਕੋਈ ਝੂਠਾ ਮੁਕੱਦਮਾ ਬਣਾ ਕਦੇ ਕਿਸੇ ਤੇ ਕੋਈ ਬਣਾ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪੁਲਿਸ ਦੇ ਕਾਨੂੰਨਾਂ ਵਿਚ ਸੋਧ ਕੀਤੀ ਜਾਵੇ ਔਰ ਭੋਲੀ ਭਾਲੀ ਜਨਤਾ ਨੂੰ ਝੂਠੇ ਮੁਕੱਦਮਿਆਂ ਤੋਂ ਬਚਾਇਆ ਜਾਵੇ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੇਰਾ ਇਲਾਕਾ ਅਮਲੋਹ ਇਕ ਇਹੋ ਜਿਹਾ ਇਲਾਕਾ ਹੈ ਜਿਥੇ ਲੋਕਾਂ ਨੇ ਆਪਣੀ ਹਿੰਮਤ ਨਾਲ ਸੜਕ ਲਈ ਮਿੱਟੀ ਪਾਈ ਹੈ। ਉਥੇ ਦੇ ਲੋਕਾਂ ਨੂੰ ਕੋਈ ਸਹੂਲਤ ਨਹੀਂ ਦਿਤੀ ਗਈ। ਇਸ ਇਲਾਕੇ ਨਾਲ ਬੜੀ ਬੇਇਨਸਾਫੀ ਹੋਈ ਹੈ। ਮੈਂ ਕਹਿੰਦਾ ਹਾਂ ਇਸੇ ਤਰ੍ਹਾਂ ਹੋਰ ਇਲਾਕਿਆਂ ਦੇ ਲੋਕਾਂ ਨਾਲ ਵੀ ਬੇਇਨਸਾਫੀ ਹੋਈ ਹੋਵੇਗੀ। ਸੋ ਮੈਂ ਆਪਣੀ ਸਰਕਾਰ ਅਗੇ ਬੇਨਤੀ ਕਰਾਂਗਾ ਕਿ ਇਸ ਇਲਾਕੇ ਨੂੰ ਉੱਨਤ ਕੀਤਾ ਜਾਵੇ।

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਪੁਲਾਂ ਬਾਰੇ ਕਰਨੀ ਚਾਹੁੰਦਾ ਹਾਂ ਰਾਜਾ ਸਾਹਿਬ ਇਥੇ ਹੈ ਨਹੀਂ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ। ਉਨ੍ਹਾਂ ਪਾਸ ਪੀ. ਡਬਲਿਊ. ਡੀ. ਦਾ ਮਹਿਕਮਾ ਸੀ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਕਦੇ ਨਾਭੇ ਜਾਣ ਦਾ ਮੌਕਾ ਮਿਲਿਆ ਤਾਂ ਤੁਸੀਂ ਦੇਖੋਗੇ ਕਿ ਇਕ ਪੁਲ ਸਿਰਫ ਲਕੜ ਦਾ ਬਣਿਆਂ ਹੋਇਆ ਹੈ। ਉਸ ਉਤੇ ਲਿਖਿਆ ਹੋਇਆ ਹੈ ਡੰਗ ਟਪਾਊ ਪੁਲ। ਮਾਸਟਰ ਜੀ ਤਾਂ ਉਥੇ ਕਈ ਵਾਰੀ ਗਏ ਹੋਣੇ ਹਨ। ਪਤਾ ਨਹੀਂ ਉਨ੍ਹਾਂ ਦੀ ਗੱਡੀ ਉਥੇ ਕਿਉਂ ਨਹੀਂ ਡਿਗੀ ਬਾਕੀ ਲੋਕਾਂ ਦੀਆਂ ਗੱਡੀਆਂ ਤਾਂ ਅਕਸਰ ਉਥੇ ਗਿਰਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾਂ ਹਾਂ ਕਿ ਇਸ ਪੀ.ਡਬਲਊ.ਡੀ. ਦੇ ਮਹਿਕਮੇ ਵਿਚ ਬੜੀ ਭਾਰੀ ਕਰੱਪਸ਼ਨ ਹੈ।

ਇਥੇ ਜਿਹੜੀ ਕੁਰੱਪਸ਼ਨ ਹੁੰਦੀ ਰਹੀ, ਇਹ ਜਿਹੜੀ ਅਫ਼ਸਰਸ਼ਾਹੀ ਹੈ, ਜਿਹੜੇ ਆਪ ਖਾਂਦੇ ਹਨ ਤੇ ਵਜ਼ੀਰਾਂ ਨੂੰ ਵੀ ਖਵਾਂਦੇ ਹਨ ਇਹ ਬੰਦ ਹੋਣੀ ਚਾਹੀਦੀ ਹੈ। ਮੈਂ ਉਨ੍ਹਾਂ ਅਫ਼ਸਰਾਂ ਨੂੰ ਡਿਪਟੀ ਸਪੀਕਰ ਸਾਹਿਬ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਸਾਡੇ ਇਥੇ ਇਹੋ ਜਿਹਾ ਕੋਈ ਵਜ਼ੀਰ ਨਹੀਂ ਹੈ ਜਿਹੜਾ ਕੁਰੱਪਸ਼ਨ ਨੂੰ ਉਤਸ਼ਾਹ ਦੇਵੇ। ਇਸ ਲਈ ਉਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ ਕਿ ਜੋ ਰਿਵਾਜ ਕਾਂਗਰਸ ਰਾਜ ਵਿੱਚ ਪੈ ਗਏ ਸਨ, ਉਨ੍ਹਾਂ ਨੂੰ ਹੁਣ ਉਹ ਛਡ ਦੇਣ।

ਇਸਦੇ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਬਾਰੇ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਹ ਬੜੇ ਬੜੇ ਬਿਜਨੈਸਮੈਨ ਦੇ ਹੱਥ ਵਿੱਚ ਹੈ, ਜੋ ਪੰਜਾਬ ਦੇ ਲੋਕਾਂ ਨਾਲ ਇਨਸਾਫ ਨਹੀਂ ਕਰਦੇ। ਮੈਂ ਪਟਿਆਲਾ ਪ੍ਰਾਈਵੇਟ ਬਸ ਸਰਵਿਸ ਦੇ ਮੁਤਅਲੱਕ ਅਰਜ਼ ਕਰਾਂਗਾ ਕਿ ਉਨ੍ਹਾਂ ਦਾ ਵਤੀਰਾ ਲੋਕਾਂ ਨਾਲ ਬੜਾ ਨਿਕੰਮਾ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਟਰਾਂਸਪੋਰਟ ਦਾ ਕੌਮੀਕਰਨ ਕੀਤਾ ਜਾਏ। ਇਤਨਾ ਹੀ ਨਹੀਂ ਮੈਂ ਤਾਂ ਇਹ ਵੀ ਕਹਾਂਗਾ ਕਿ ਟਰੱਕ ਵੀ ਆਪਣੇ ਕਬਜੇ ਵਿੱਚ ਲੈ ਲਏ ਜਾਣ ਮੈਂ ਸੜਕਾਂ ਬਾਰੇ ਅਰਜ਼ ਕਰਾਂਗਾ ਕਿ ਉਨ੍ਹਾਂ ਦੀ ਹਾਲਤ ਸੁਧਾਰੀ ਜਾਏ ਹਰ ਜ਼ਿਲ੍ਹੇ ਵਿੱਚ ਤਸੀਲ ਵਿੱਚ ਬਸਾਂ ਜਾਂਦੀਆਂ ਹਨ। ਪਰ ਬਦਕਿਸਮਤੀ ਹੈ ਅਮਲੋਹ ਦੇ ਇਲਾਕੇ ਦੀ ਉਥੇ ਦੇ ਲੋਕਾਂ ਨੇ ਹੁਣ ਤਕ ਕਾਂਗਰਸ ਨੂੰ ਵੋਟਾਂ ਪਾਈਆਂ ਜਿਨ੍ਹਾਂ ਨੇ ਨਾ ਸੜਕਾਂ ਦਾ ਖਿਆਲ ਕੀਤਾ ਅਤੇ ਨਾ ਹੀ ਬਸਾਂ ਦਾ ਠੀਕ ਪ੍ਰਬੰਧ ਕੀਤਾ। ਉਹ ਲੋਕ ਨਾ ਪਟਿਆਲੇ ਜਾ ਸਕਦੇ ਹਨ ਤੇ ਨਾ ਹੀ ਚੰਡੀਗੜ੍ਹ। ਉਥੇ ਉਹੀ ਚੌਦਵੀਂ ਸਦੀ ਦੀਆਂ ਪੁਰਾਣੀਆਂ ਬਸਾਂ ਚਲਦੀਆਂ ਹਨ। ਉਨ੍ਹਾਂ ਰਾਹੀਂ ਉਥੇ ਦੇ ਲੋਕ ਦੋ ਘੰਟੇ ਵਿਚ ਨਾਭੇ ਪਹੁੰਚਦੇ ਹਨ। ਮੈਂ ਅਪੀਲ ਕਰਾਂਗਾ ਕਿ ਇਹ ਜਿਹੜੀ

ਪ੍ਰਾਈਵੇਟ ਬਸਾਂ ਦੀ ਬੀਮਾਰੀ ਹੈ ਇਸਨੂੰ ਬੰਦ ਕੀਤਾ ਜਾਏ। ਹਰ ਮਹੀਨੇ ਗਰੀਵੇਂਸਿਜ ਕਮੇਟੀ ਦੀ ਮੀਟਿੰਗ ਜਿਹੜੀ ਜਿਲ੍ਹਾ ਪਧਰ ਤੇ ਹੁੰਦੀ ਹੈ ਉਸ ਵਿੱਚ ਅਸੀਂ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ ਸੀ ਕਿ ਪ੍ਰਾਈਵੇਟ ਬਸਾਂ ਖਤਮ ਕੀਤੀਆਂ ਜਾਣ, ਲੇਕਿਨ ਪ੍ਰਾਈਵੇਟ ਅਪ੍ਰੇਟਰ ਸਰਕਾਰੀ ਬਸਾਂ ਚਲਣ ਹੀ ਨਹੀਂ ਦਿੰਦੇ। ਹਾਈ ਕੋਰਟ ਵਿਚ ਚਲੇ ਜਾਂਦੇ ਹਨ। ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਸ ਵੱਲ ਧਿਆਨ ਦਿਤਾ ਜਾਏ।

ਇਸਦੇ ਨਾਲ ਹੀ ਮੈਂ ਸਕੂਲਾਂ ਬਾਰੇ ਅਰਜ਼ ਕਰਨੀ ਹੈ। ਕੰਪਲਸਰੀ ਐਜੂਕੇਸ਼ਨ ਬਿਲਕੁਲ ਫੇਲ੍ਹ ਹੋ ਚੁਕੀ ਹੈ। ਹਰੀਜਨਾਂ ਤੇ ਗਰੀਬਾਂ ਦੇ ਬਚਿਆਂ ਨੂੰ ਵਿਦਿਆ ਦੇਣ ਦਾ ਪੰਜਾਬ ਸਰਕਾਰ ਨੂੰ ਪੂਰਾ ਪੂਰਾ ਧਿਆਨ ਦੇਣਾ ਚਾਹੀਦਾ ਹੈ। ਐਜੂਕੇਸ਼ਨ ਦਾ ਐਸਾ ਸਿਸਟਮ ਹੋਣਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਲੋਕਾਂ ਨੂੰ ਲਾਭ ਹੋ ਸਕੇ। ਇਥੇ ਬੜੇ ਬੜੇ ਅਫਸਰ ਬੈਠੇ ਹਨ, ਐਜੂਕੇਸ਼ਨ ਦੇ ਅਧਿਕਾਰੀ ਬੈਠੇ ਹਨ ਉਨ੍ਹਾਂ ਨੂੰ ਕੋਈ ਕਰੀਟੇਰੀਆ ਫਿਕਸ ਕਰਨਾ ਚਾਹੀਦਾ ਹੈ ਕਿ ਕਿਸ ਤਰੀਕੇ ਨਾਲ ਵਿਦਿਆ ਦਾ ਫੈਲਾਓ ਹੋ ਸਕਦਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਪਧਰ ਤੇ ਉਨ੍ਹਾਂ ਨੂੰ ਜੀਪਾਂ ਮਿਲ ਗਈਆਂ ਹਨ, ਟੈਲੀਫੋਨ ਉਨ੍ਹਾਂ ਦੇ ਕੋਲ ਹਨ, ਪਰ ਉਹ ਇਕ ਦਿਨ ਵੀ ਸਕੂਲ ਵਿਚ ਜਾ ਕੇ ਇਨਸਪੈਕਸ਼ਨ ਨਹੀਂ ਕਰਦੇ ਕਿ ਪੜ੍ਹਾਈ ਦਾ ਸਟੈਂਡਰਡ ਕਿਥੇ ਤੱਕ ਹੈ।

ਹੁਣ ਮੈਂ ਪੰਚਾਇਤ ਰਾਜ ਦੇ ਬਾਰੇ ਗਲ ਕਰਨੀ ਚਾਹੁੰਦਾ ਹਾਂ। ਇਹ ਚੰਗੀ ਗੱਲ ਹੈ ਕਿ ਪੰਜਾਬ ਸਰਕਾਰ ਨੇ ਇਸ ਨੂੰ ਖ਼ਤਮ ਕਰਨ ਦਾ ਫੈਸਲਾ ਕੀਤਾ ਹੈ। ਇਸਦੇ ਨਾਲ ਹਰੀਜਨਾਂ ਦੀ ਭਲਾਈ ਹੈ। ਸਾਡੇ ਵਾਂਗੂ ਇਨ੍ਹਾਂ ਦੀਆਂ ਵੀ ਸਿਧੀਆਂ ਵੋਟਾਂ ਪੈਣ। ਬੀ. ਡੀ. ਓ. ਦਾ ਕੰਮ ਤਸੀਲਦਾਰ ਨੂੰ ਦੇ ਦੇਣਾ ਚਾਹੀਦਾ ਹੈ। ਇਹ ਵਾਧੂ ਮਹਿਕਮਾ ਦੂਰ ਹੋਵੇ ਤੇ ਉਹ ਵੀ ਕੰਮ ਲਗੇ ਰਹਿਣ। (ਸ਼ੋਰ)......(ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ) :** ਡਿਪਟੀ ਸਪੀਕਰ ਸਾਹਿਬ, ਮੈਂ ਅੱਜ, ਸਾਡੇ ਸਾਮ੍ਹਣੇ ਜਿਹੜੇ ਟਰੈਜ਼ਰੀ ਬੈਂਚਾ ਤੇ ਬੈਠੇ ਹਨ, ਉਨ੍ਹਾਂ ਅਗੇ ਇਕ ਅਪੀਲ ਕਰਾਂਗਾ। ਉਹ ਇਹ ਹੈ ਕਿ ਇਹ ਗੌਰਮੈਂਟ ਜਿਹੜੀ ਬਣੀ ਹੈ, ਉਹ ਸੰਤ ਜੀ ਦੇ ਨੇਤ੍ਰਿਤਵ ਵਿੱਚ ਬਣੀ ਹੈ। ਲੋਕਾਂ ਨੇ ਸੰਤ ਜੀ ਤੇ ਭਰੋਸਾ ਰਖ ਕੇ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਕਾਮਯਾਬ ਕੀਤਾ ਹੈ ਅਤੇ ਅੱਜ ਇਹ ਗੌਰਮੈਂਟ ਬਣੀ। ਪਰ ਮੈਨੂੰ ਵੇਖ ਕੇ ਅਫ਼ਸੋਸ ਹੁੰਦਾ ਹੈ, ਟੰਡਨ ਸਾਹਿਬ ਵੀ ਸ਼ਾਇਦ ਬੈਠੇ ਹਨ, 1964 ਵਿੱਚ ਮੈਂ ਵੀ ਉਨ੍ਹਾਂ ਦੀ ਸੰਸਥਾ ਵਿਚ ਯਾਨੀ ਸ਼ਾਖਾ ਅਟੈਂਡ ਕਰਦਾ ਰਿਹਾ ਹਾਂ। ਅਜ ਮੈਂ ਸਮਝਦਾ ਹਾਂ ਕੁਰਸੀ ਦੀ ਲਾਲਚ ਵਿਚ ਇਹ ਸਭ ਕੁਝ ਭੁਲ ਗਏ। ਅੱਜ ਸ਼ਹਿਰਾਂ ਦੇ ਵਿੱਚ 5/6 ਰੁਪਏ ਵਿੱਚ ਸ਼ਰਾਬ ਦੀ ਬੋਤਲ ਵਿਕਦੀ ਹੈ। ਪਰੋਹਿਬਸ਼ਨ ਵੱਲ ਸਰਕਾਰ ਨੇ ਬਿਲਕੁਲ ਧਿਆਨ ਨਹੀਂ ਦਿੱਤਾ। ਇਸ ਲਾਹਨਤ ਨੂੰ ਖ਼ਤਮ ਕਰਨਾ ਚਾਹੀਦਾ ਹੈ। ਲੋਕ ਸੰਤ ਜੀ ਤੇ ਭਰੋਸਾ ਰਖਦੇ ਸੀ, ਜਨਸੰਘ ਦੇ ਸਜਨਾਂ ਤੇ ਭਰੋਸਾ ਰਖਦੇ ਸੀ ਕਿ ਉਹ ਪੰਜਾਬ ਦੀ ਜਨਤਾ ਨਾਲ ਧੋਖਾ ਨਹੀਂ ਕਰਨਗੇ, ਪਰ ਅਜ ਉਹ ਜਨਤਾ ਦਾ ਵਿਸ਼ਵਾਸ ਕੁਝ ਉਠਦਾ ਨਜ਼ਰ ਆਉਂਦਾ ਹੈ। ਸੰਤ ਜੀ ਵਾਕਿਈ ਸਹੀ ਮਾਨਿਆਂ ਵਿਚ ਸੰਤ ਹਨ ਉਹ ਰਿਲਿਜੀਅੱਸ ਲੀਡਰ ਹਨ ਉਨ੍ਹਾਂ ਨੂੰ ਪੰਜਾਬ ਨਾਲ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ। ਤੁਸੀਂ ਵੇਖੋ ਅਜ ਕਲ੍ਹ ਜਿਹੜੀ ਸ਼ਰਾਬ ਇਥੇ ਵੇਚੀ ਜਾਂਦੀ ਹੈ ਉਹ ਸ਼ਰਾਬ ਨਹੀਂ ਬਲਕਿ ਇਕ ਕਿਸਮ ਦਾ ਜ਼ਹਿਰ ਹੈ। ਇਕ ਰੁਪਏ ਦੇ ਕੈਪਸੂਲ ਪਾ ਕੇ ਛੇ ਰੁਪਏ ਦੀ ਬੋਤਲ ਵੇਚੀ ਜਾਂਦੀ ਹੈ। ਇਸ ਤਰ੍ਹਾਂ ਕੁਰੱਪਟ ਲੋਕ ਕਰੋੜਾਂ ਰੁਪਏ ਇਸ ਬਿਜ਼ਨਿਸ ਵਿਚੋਂ ਕਮਾਂਦੇ ਹਨ ਤੇ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖਿਲਵਾੜ ਕਰਦੇ ਹਨ। ਪਾਵਟੇ ਸਾਹਿਬ ਦੀ ਗੌਰਮੈਂਟ ਸਾਡੇ ਪੰਜਾਬ ਦਾ ਇਹ ਹਾਲ ਕਰ ਦੇਵੇਗੀ ਅਸੀਂ ਸੋਚ ਵੀ ਨਹੀਂ ਸੀ ਸਕਦੇ। ਡਿਪਟੀ

[ਡਾਕਟਰ ਅਮੀਰ ਸਿੰਘ ਕਲਕਟ]

ਸਪੀਕਰ ਸਾਹਿਬ ਕੈਪਸੂਲ ਵਾਲੀ ਸ਼ਰਾਬ ਜਿਹੜੇ ਸਾਡੇ ਭਰਾ ਪੀਂਦੇ ਹਨ ਮੈਨੂੰ ਡਾਕਟਰ ਹੋਣ ਦੇ ਨਾਤੇ ਪਤਾ ਹੈ ਕਿ ਉਸ ਸ਼ਰਾਬ ਦੇ ਪੀਣ ਵਾਲੇ ਦਾ ਲਿਵਰ ਚਾਰ ਚਾਰ ਦਿਨ ਛੇ ਛੇ ਦਿਨ ਕੰਮ ਹੀ ਨਹੀਂ ਕਰ ਸਕਦਾ। ਇਹ ਠੀਕ ਹੈ ਕਿ ਸਾਡੀ ਆਮਦਨੀ ਵਧ ਗਈ ਪਰ ਪੰਜਾਬ ਦੀ ਜਨਤਾ ਨਾਲ ਇਹ ਬਹੁਤ ਵੱਡਾ ਧੱਕਾ ਹੈ। ਇਸ ਤੋਂ ਚੰਗਾ ਹੈ ਕਿ ਟੈਕਸ ਲਾ ਦਿਤੇ ਜਾਣ ਪਰ ਇਸ ਸ਼ਰਾਬ ਨਾਲ ਲੋਕਾਂ ਨੂੰ ਤਬਾਹ ਨਾ ਕੀਤਾ ਜਾਏ। ਗਾਂਧੀ ਜੀ ਦੇ ਨੇਤ੍ਰਿਤਵ ਨੇ ਜੋ ਪੰਜਾਬ ਦੇ ਲੋਕਾਂ ਨੂੰ ਕੈਰੈਕਟਰ ਦਿਤਾ ਸੀ ਉਸਨੂੰ ਇਸ ਤਰ੍ਹਾਂ ਖ਼ਤਮ ਨਹੀਂ ਕਰਨਾ ਚਾਹੀਦਾ।

ਡਿਪਟੀ ਸਪੀਕਰ ਸਾਹਿਬ ਸਾਡੇ ਆਲੇ ਦੁਆਲੇ ਤੁਸੀਂ ਵੇਖੋ ਇਕ ਪਾਸੇ ਮਹਾਨ ਅਜ਼ਦਹਾ ਚੀਨ ਹੈ ਤੇ ਦੂਜੇ ਪਾਸੇ ਪਾਕਿਸਤਾਨ। (ਵਿਘਨ) ਡਿਪਟੀ ਸਪੀਕਰ ਸਾਹਿਬ ਸਾਡੇ ਹਾਊਸ ਵਿੱਚ ਜਿੰਨੇ ਵੀ ਸਪੀਕਰ ਬੋਲੇ ਹਨ ਕਿਸੇ ਨੇ ਪ੍ਰੋਹਿਬਸ਼ਨ ਦੇ ਹੱਕ ਵਿਚ ਕੁਝ ਨਹੀਂ ਬੋਲਿਆ। (ਵਿਘਨ)

ਇਨ੍ਹਾਂ ਲਫ਼ਜ਼ਾਂ ਦੇ ਬਾਅਦ ਡਿਪਟੀ ਸਪੀਕਰ ਸਾਹਿਬ ਮੈਂ ਬਜਟ ਵਲ ਆਉਂਦਾ ਹਾਂ ਤੇ ਜਨਰਲ ਐਡਮਿਨਿਸਟਰੇਸ਼ਨ ਬਾਰੇ ਕੁਝ ਅਰਜ਼ ਕਰਾਂਗਾ। ਕਿਹਾ ਜਾਂਦਾ ਹੈ ਕਿ ਪੀ. ਸੀ. ਐਸ. ਅਫ਼ਸਰ ਸਰਪਲੱਸ ਹਨ, ਇਨ੍ਹਾਂ ਦੀਆਂ ਆਸਾਮੀਆਂ ਨੂੰ ਖ਼ਤਮ ਕੀਤਾ ਜਾਏ। ਮੈਂ ਕਹਿੰਦਾ ਹਾਂ ਉਨ੍ਹਾਂ ਨੂੰ ਕਿਥੇ ਨਾ ਕਿਥੇ ਅਬਜ਼ਾਰਵ ਕੀਤਾ ਜਾਏ। ਉਹ ਵੀ ਇਸ ਪੰਜਾਬ ਦੇ ਵਾਸੀ ਹਨ ਸਾਡੇ ਪੰਜਾਬ ਦੇ ਸਪੂਤ ਹਨ ਉਨ੍ਹਾਂ ਨੂੰ ਇਗਨੋਰ ਨਾ ਕੀਤਾ ਜਾਏ। ਐਡਮਿਨਿਸਟਰੇਸ਼ਨ ਵਿੱਚ ਸਾਡੀ ਸਰਕਾਰ ਉਹ ਕਲਾਸ ਵੱਨ ਅਫ਼ਸਰ ਪੈਦਾ ਨਹੀਂ ਕਰ ਰਹੀ। ਉਨ੍ਹਾਂ ਪੀ. ਸੀ. ਐਸ ਅਫ਼ਸਰਾਂ ਨੂੰ ਡਿਊ ਰੈਸਪਕਟ ਦਿਤਾ ਜਾਣਾ ਚਾਹੀਦਾ ਹੈ। ਸਾਡੇ ਤੇ ਬਾਗਚੀ ਸਾਹਿਬ ਵਰਗੇ ਕੁਰੱਪਟ ਅਫ਼ਸਰਾਂ ਨੂੰ ਰਾਜ ਨਾ ਕਰਨ ਦਿਤਾ ਜਾਏ। ਤੁਸੀਂ ਵੇਖਦੇ ਹੋ ਕਿ ਚੰਡੀਗੜ੍ਹ ਦੇ ਸਿਲਸਲੇ ਵਿੱਚ ਐਮ. ਐਸ. ਰੰਧਾਵਾ ਨੂੰ ਕੱਢ ਦਿੱਤਾ ਗਿਆ ਹੈ ਬਾਗਚੀ ਸਾਹਿਬ ਨੂੰ ਲਾਇਆ ਜਾਂਦਾ ਹੈ। (ਵਿਘਨ)......

ਜਿਥੇ ਪੰਜਾਬੀ ਰਹਿੰਦੇ ਹੋਣ ਜਿਥੇ ਹਰਿਆਣੇ ਦੇ ਲੋਕ ਰਹਿੰਦੇ ਹੋਣ ਉਥੇ ਉਨ੍ਹਾਂ ਉਤੇ ਦੂਜੀ ਥਾਂ ਤੋਂ ਲਿਆ ਕੇ ਕਿਸੇ ਨੂੰ ਨਹੀਂ ਲਾਉਣਾ ਚਾਹੀਦਾ। ਚੰਡੀਗੜ੍ਹ ਦਾ ਐਡਮਿਨਿਸਟਰੇਸ਼ਨ ਆਪਣੇ ਹੱਥ ਵਿੱਚ ਲੈਣਾ ਚਾਹੀਦਾ ਹੈ। ਚੰਡੀਗੜ੍ਹ ਪੰਜਾਬ ਦਾ ਹੈ ਅਤੇ ਪੰਜਾਬ ਦਾ ਹੀ ਰਹੇਗਾ। (ਵਿਘਨ)......

ਚੀਫ਼ ਮਨਿਸਟਰ ਸਾਹਿਬ ਨੇ ਇਕ ਦੋ ਬੜੀਆਂ ਚੰਗੀਆਂ ਗਲਾਂ ਇਸ ਪਾਲੀਸੀ ਸਟੇਟਮੈਂਟ ਵਿਚ ਕਹੀਆਂ ਹਨ। ਪੀ. ਸੀ. ਐਸ ਦੀ ਅਫ਼ਸਰਾਂ ਦੀ ਸਕਿਉਰਿਟੀ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਜੁਡੀਸ਼ਲ ਬ੍ਰਾਂਚ ਵਿਚ ਦਿਤੇ ਜਾਣਗੇ। ਇਹ ਬੜੀ ਚੰਗੀ ਗਲ ਹੈ। ਪੀ. ਸੀ. ਐਸ. ਅਫਸਰਾ ਨੂੰ ਐਬਜ਼ਾਰਬ ਕਰਨ ਬਾਰੇ ਮੈਂ ਸੁਝਾ ਦੇਵਾਂਗਾ ਕਿ ਟ੍ਰੇਯਰੀ ਅਫ਼ਸਰਾਂ ਦੀ ਭਰਤੀ ਬੰਦ ਕੀਤੀ ਜਾਵੇ ਅਤੇ ਇਨ੍ਹਾਂ ਨੂੰ ਉਥੇ ਲਾਇਆ ਜਾਵੇ। ਇਸ ਤੋਂ ਅਲਾਵਾ ਅਸਿਸਟੈਂਟ ਟ੍ਰੇਯਰੀ ਅਫਸਰਾਂ ਦਾ ਕੰਮ ਅਗਰ ਨਾਇਬ ਤਸੀਲਦਾਰਾਂ ਨੂੰ ਦਿਤਾ ਜਾਵੇ ਤਾਂ ਖਰਚ ਦੀ ਬਚਤ ਹੋਵੇਗੀ। ਇਸ ਤਰ੍ਹਾਂ ਨਾਇਬ ਤਸਿਲਦਾਰਾਂ ਦੀ ਮਦਦ ਵੀ ਹੋਵੇਗੀ। (ਵਿਘਨ) ਫਿਰ ਹਰ ਗਵਰਨਮੈਂਟ ਦਾ ਹਕ ਹੈ ਕਿ ਉਹ ਆਪਣਾ ਇਕ ਵਖਰਾ ਕਲਾਸ ਵਨ ਅਫ਼ਸਰਾਂ ਦਾ ਕਾਡਰ ਰਖੇ ਇਸ ਦੇ ਬਗੈਰ ਪ੍ਰੋਵਿਨਸ਼ਲ ਅਟਾਨੋਮੀ ਨਹੀਂ ਰਹਿ ਸਕਦੀ। ਇਸ ਲਈ ਸਾਡੀ ਸਰਕਾਰ ਨੂੰ ਡਿਪਟੀ ਕਮਿਸ਼ਨਰਾਂ ਆਦਿ ਦੀਆਂ ਕੁਝ ਆਸਾਮੀਆਂ ਫ਼ਿਕਸ ਕਰ ਦੇਣੀਆਂ ਚਾਹੀਦੀਆਂ ਹਨ ਜੋ ਸਿਰਫ਼ ਪੀ. ਸੀ. ਐਸ ਅਫਸਰਾਂ ਨੂੰ ਹੀ ਦਿਤੀਆਂ ਜਾਣ। ਇਹ ਜਿਹੜੇ ਪ੍ਰੋਵਿਨਸ਼ਲ ਕਾਡਰ ਦੇ ਆਦਮੀ ਹੁੰਦੇ ਹਨ ਇਹ ਸਨਜ਼

ਆਫ ਦੀ ਸਾਇਲ ਹੁੰਦੇ ਹਨ ਅਤੇ ਇਹ ਜ਼ਿਆਦਾ ਚੰਗੀ ਤਰ੍ਹਾਂ ਆਪਣੇ ਸੂਬੇ ਦੇ ਲੋਕਾਂ ਦੀਆਂ ਗਲਾਂ ਸਮਝ ਸਕਦੇ ਹਨ ਦੂਜਿਆਂ ਲਈ ਤਾਂ ਇਨਟਰਪ੍ਰੇਟਰ ਰਖਣੇ ਪੈਂਦੇ ਹਨ, ਉਹ ਇਥੇ ਦੀਆਂ ਕਨਡੀਸ਼ਨਜ਼ ਚੰਗੀ ਤਰ੍ਹਾਂ ਨਹੀਂ ਸਮਝ ਸਕਦੇ ਇਸ ਕਰਕੇ ਜਨਤਾਂ ਨੂੰ ਇਨਸਾਫ਼ ਨਹੀਂ ਮਿਲਦਾ। ਫਿਰ ਸਾਡੀ ਸਰਕਾਰ ਕੁਝ ਹਿੱਸਾ ਆਲ ਇੰਡੀਆ ਸਰਵਿਸਿਜ਼ ਵਿਚੋਂ ਜਿਵੇਂ ਕਿ ਆਲ ਇੰਡੀਆ ਮੈਡੀਕਲ ਅਤੇ ਇੰਜਨਿਅਰਿੰਗ ਸਰਵਿਸਿਜ਼ ਵਿਚ ਲੈ ਰਹੀ ਹੈ। ਮੇਰੀ ਰਾਏ ਹੈ ਕਿ ਸਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਸਾਨੂੰ ਤਾਂ ਪ੍ਰੋਵਿਨਸ਼ਲ ਅਟ ਨੌਮੀ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ। ਆਪਣੇ ਆਦਮੀਆਂ ਨੂੰ ਇਨਸੈਨਟਿਵ ਦੇਣਾ ਚਾਹੀਦਾ ਹੈ। ਸਾਡੇ ਆਪਣੇ ਹੀ ਆਦਮੀ ਸੂਬੇ ਦੀ ਐਡਮਿਨਿਸਟ੍ਰੇਸ਼ਨ ਨੂੰ ਠੀਕ ਕਰ ਸਕਦੇ ਹਨ, ਕੁਰੱਪਸ਼ਨ ਦੂਰ ਕਰ ਸਕਦੇ ਹਨ ਨਾ ਕਿ ਮਦਰਾਸ ਜਾਂ ਹੋਰ ਥਾਂ ਤੋਂ ਆਏ ਹੋਏ ਅਫਸਰ। (ਵਿਘਨ) ਅਸੀਂ ਆਲ ਇੰਡੀਆ ਫਾਰੈਸਟ ਸਰਵਿਸ ਤੋਂ ਹਿਸਾ ਲੈ ਰਹੇ ਹਾਂ। ਸਾਡੇ ਫ਼ਾਰੈਸਟ ਤਾਂ ਹਿਮਾਚਲ ਪਰਦੇਸ਼ ਵਿਚ ਚਲੇ ਗਏ ਹਨ ਪਰ ਅਸੀਂ 50-60 ਆਦਮੀ ਬਾਹਰ ਤੋਂ ਲੈ ਰਹੇ ਹਾਂ, ਇਹ ਠੀਕ ਨਹੀਂ। ਸਾਨੂੰ ਆਪਣੇ ਆਦਮੀਆਂ ਦਾ ਖਿਆਲ ਰਖਣਾ ਚਾਹੀਦਾ ਹੈ। ਇਥੇ ਇੰਡਸਟਰੀ ਦੇ ਮਾਲਕ ਬੜੇ ਤਕੜੇ ਮਾਲਕ ਟੰਡਨ ਸਾਹਿਬ ਇਥੇ ਬੈਠੇ ਹਨ (ਵਿਘਨ) ਡਿਪਟੀ ਸਪੀਕਰ ਸਾਹਿਬ ਇੰਡਸਟਰੀ ਦੇ ਮਾਮਲੇ ਵਿਚ ਪੰਜਾਬ ਨਾਲ ਬੜਾ ਹੋ ਰਿਹਾ ਹੈ। ਚੌਥੀ ਪੰਜ ਸਾਲਾ ਪਲਾਨ ਵਿਚ 5500 ਕਰੋੜ ਰੁਪਿਆ ਜੋ ਇਸ ਕੰਮ ਲਈ ਰਖਿਆ ਗਿਆ ਹੈ ਇਸ ਵਿਚ ਪੰਜਾਬ ਨੂੰ ਬਹੁਤ ਘੱਟ ਮਿਲ ਰਿਹਾ ਹੈ। ਇਸ ਬਾਰੇ ਸਰਕਾਰ ਨੂੰ ਵਧ ਤੋਂ ਵਧ ਕੋਸ਼ਿਸ਼ ਕਰਨੀ ਚਾਹੀਦੀ ਹੈ। ਅਸੀਂ ਮਾਣ ਕਰਦੇ ਹਾਂ ਕਿ ਪੰਜਾਬ ਬੜਾ ਮਜ਼ਬੂਤ ਹੈ ਕਣਕ ਦੇ ਰਿਹਾ ਹੈ। ਐਗਰੀਕਲਚਰ ਦੇ ਮਾਮਲੇ ਵਿਚ ਹੀ ਅਸੀਂ ਮਜ਼ਬੂਤ ਹਾਂ ਇੰਡਸਟਰੀ ਵਿਚ ਮਜ਼ਬੂਤ ਨਹੀਂ ਹਾਂ। ਸਾਊਥ ਵਿਚ ਬਹੁਤ ਜ਼ਿਆਦਾ ਇੰਡਸਟਰੀ ਲਗ ਰਹੀ ਹੈ। ਪੰਜਾਬ ਨੂੰ ਇਸ ਬਾਰੇ ਆਪਣਾ ਹਿੱਸਾ ਨਹੀਂ ਮਿਲ ਰਿਹਾ। ਬਹੁਤ ਸਾਰੇ ਪ੍ਰਾਜੈਕਟ ਜੋ ਗਵਰਨਰ ਦੇ ਰਾਜ ਵਿਚ ਪੂਰੇ ਹੋਏ ਉਹ ਬ੍ਰੇਕਡਾਊਨ ਹੋ ਰਹੇ ਹਨ ਕਿਉਂਕਿ ਜੋ ਗਵਰਨਰ ਦੇ ਐਡਵਾਇਜ਼ਰ ਸਨ ਉਹ ਪੰਜਾਬ ਦੇ ਹਿਤੂ ਨਹੀਂ ਸਨ। ਉਹ ਤਾਂ ਸਰਮਾਏਦਾਰਾਂ ਨਾਲ ਮਿਲ ਕੇ ਐਸ਼ ਹੀ ਕਰਦੇ ਰਹੇ। ਇਸ ਲਈ ਮੈਂ ਇੰਡਸਟਰੀ ਮਿਨਿਸਟਰ ਨੂੰ ਕਹਾਂਗਾ ਕਿ ਉਹ ਪੰਜਾਬ ਵਿਚ ਇੰਡਸਟਰੀ ਲਗਾਉਣ ਲਈ ਵਧ ਤੋਂ ਵਧ ਕੰਮ ਕਰਨ ਅਤੇ ਅਗਰ ਇਸ ਤਰ੍ਹਾਂ ਕਰਨ ਵਿਚ ਕਾਮਯਾਬ ਹੋ ਗਏ ਤਾਂ ਉਹ ਵਧਾਈ ਦੇ ਪਾਤਰ ਹੋਣਗੇ। ਇਕ ਗਲ ਇਸ ਬਾਰੇ ਮੈਂ ਇਹ ਕਹਿਣੀ ਹੈ ਕਿ ਸਾਡੀ ਜੋ ਪਾਲਿਸੀ ਹੈ ਉਹ ਸ਼ਹਿਰਾਂ ਵਿਚ ਇੰਡਸਟਰੀ ਲਾਉਣ ਦੀ ਹੈ ਜਿਸ ਕਰਕੇ ਸਿਵਿਕ ਲਾਈਫ ਖਰਾਬ ਹੋ ਰਹੀ ਹੈ। ਸਾਡਾ ਸਿਵਿਕ ਸਿਸਟਮ ਕਮਜ਼ੋਰ ਹੈ ਅਤੇ ਉਹ ਸ਼ਹਿਰਾਂ ਦੀ ਹੋ ਰਹੀ ਰੈਪਿਡ ਇੰਡਸਟ੍ਰਲਾਈਜ਼ੇਸ਼ਨ ਨਾਲ ਕੋਪ ਵਿਦ ਨਹੀਂ ਕਰ ਸਕਦਾ। ਇਸ ਕਰਕੇ ਮੈਂ ਸੁਝਾਉ ਦਿਆਂਗਾ ਕਿ ਇੰਡਸਟਰੀ ਨੂੰ ਡੀਸੈਂਟ੍ਰਲਾਈਜ਼ ਕਰਕੇ ਪਿੰਡਾਂ ਵਿਚ ਲਗਾਇਆ ਜਾਵੇ। ਉਥੇ ਦੀ ਗੁਰਬਤ ਇਸ ਤਰ੍ਹਾਂ ਦੂਰ ਹੋ ਸਕਦੀ ਹੈ। ਹੁਸ਼ਿਆਰਪੁਰ ਦੇ ਕੰਡੀ ਦੇ ਇਲਾਕੇ ਵਿਚ ਫਸਲ ਨਹੀਂ ਹੁੰਦੀ। ਇਥੇ ਦੇ ਬਹਾਦਰ ਡੋਗਰੇ ਜਾਨਾਂ ਦੇ ਕੇ ਬਾਰਡਰ ਦੀ ਰਖਿਆ ਕਰਦੇ ਹਨ। ਇਨ੍ਹਾਂ ਥਾਵਾਂ ਤੇ ਅਗਰ ਇੰਡਸਟਰੀ ਲਾਈ ਜਾਵੇ ਤਾਂ ਇਨ੍ਹਾਂ ਲੋਕਾਂ ਦਾ ਵੀ ਫਾਇਦਾ ਹੋਵੇਗਾ। ਸ਼ਹਿਰਾਂ ਵਿੱਚ ਤਾਂ ਅੱਜ ਇਹ ਹਾਲ ਹੈ ਕਿ ਉਥੇ ਦੇ 80% ਲੋਕ ਟੀ. ਬੀ. ਨਾਲ ਅਫੈਕਟਿਡ ਹਨ ਕਿਉਂਕਿ ਜੋ ਸਾਡੀ ਸਿਵਿਕ ਲਾਈਫ ਕ੍ਰੀਏਟ ਹੋ ਗਈ ਹੈ ਉਸ ਵਿਚ ਚੰਗੀ ਹਵਾ ਨਹੀਂ ਮਿਲਦੀ ਚੰਗੀ ਰੋਟੀ ਨਹੀਂ ਲੋਕ ਖਾ ਸਕਦੇ, ਪਿਉਰ ਦੁਧ ਨਹੀਂ ਪੀ ਸਕਦੇ। ਖੁਰਾਕ ਸਿਫਰ ਹੋ ਗਈ ਹੈ। ਇਸ ਲਈ ਇੰਡਸਟਰੀ ਨੂੰ ਛੋਟੇ ਟਾਊਨਜ਼ ਜਿਵੇਂ ਕਿ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਟਾਂਡਾ ਜਾਂ ਗੜ੍ਹਦੀਵਾਲ੍ਹਾ

[ਡਾਕਟਰ ਅਮੀਰ ਸਿੰਘ ਕਲਕਟ]

ਹਨ ਵਿਚ ਲਗਾਈ ਜਾਣੀ ਚਾਹੀਦੀ ਹੈ । ਇਸ ਨਾਲ ਸ਼ਹਿਰਾਂ ਵਿਚ ਹੋ ਰਿਹਾ ਪਾਪੂਲੇਸ਼ਨ ਦਾ ਐਕਸਪਲੋਜ਼ਨ ਵੀ ਘਟੇਗਾ ।

ਡਿਪਟੀ ਸਪੀਕਰ ਸਾਹਿਬ ਫ਼ਿਰੋਜ਼ਪੁਰ ਦਾ ਵਾਕਾ ਜਿਸ ਦਿਨ ਪੰਜਾਬੀਆਂ ਨੇ ਅਖਬਾਰਾਂ ਵਿਚ ਪੜ੍ਹਿਆ ਤਾਂ ਸਭ ਦਾ ਸਿਰ ਸ਼ਰਮ ਨਾਲ ਝੁਕ ਗਿਆ । ਪੰਜਾਬ ਦੀ ਹਿਸਟਰੀ ਵਿਚ ਇਸ ਤਰ੍ਹਾਂ ਦਾ ਭੈੜਾ ਵਾਕਾ ਕਦੇ ਨਹੀਂ ਹੋਇਆ ਉਹ ਡਿਫੈਂਸਲੈਸ ਪ੍ਰਿਜ਼ਨਰਜ਼ ਜਿਹੜੇ ਉਥੇ 10-10 ਸਾਲ ਦੇ ਕੈਦ ਸਨ, ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ । ਡਿਪਟੀ ਸਪੀਕਰ ਸਾਹਿਬ ਆਈ ਜੀ ਪ੍ਰਿਜ਼ਨਜ਼ ਕਹਿੰਦਾ ਹੈ ਕਿ ਉਥੇ ਇਕ ਮਹੀਨੇ ਤੋਂ ਇੰਟਰਨਲ ਰੈਵੋਲਿਊਸ਼ਨ ਚਲ ਰਿਹਾ ਸੀ । ਇਨ੍ਹਾਂ ਤੋਂ ਪੁਛੋ ਕਿ ਇਹ ਆਈ. ਜੀ. ਸਾਹਿਬ ਇਸ ਮਹੀਨੇ ਵਿਚ ਕੀ ਕਰ ਰਹੇ ਸਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹੀ ਆਈ. ਜੀ. ਇਸ ਹਾਦਸੇ ਦਾ ਜ਼ਿੰਮੇਦਾਰ ਹੈ । ਇਹ ਉਹੀ ਆਦਮੀ ਹੈ ਜਿਸ ਦੇ ਖਿਲਾਫ਼ ਕੁਰਪਸ਼ਨ ਦਾ ਕੇਸ ਸੀ ਅਤੇ ਵਿਜ਼ੀਲੈਂਸ ਡਿਪਾਰਟਮੈਂਟ ਦੇ ਸਾਹਮਣੇ ਸੀ ਪਰ ਚੀਫ ਮਨਿਸਟਰ ਸਾਹਿਬ ਨੇ ਇਸ ਕੇਸ ਨੂੰ ਸੈਟ ਐਸਾਈਡ ਕਰਕੇ ਬਰੀ ਕਰ ਦਿਤਾ । ਹੁਣ ਇਸ ਦੇ ਤਹਿਤ ਇਹ ਗਲ ਹੋਈ ਹੈ (ਵਿਘਨ)

ਡਿਪਟੀ ਸਪੀਕਰ ਸਾਹਿਬ ਹੁਣ ਮੈਂ ਕੁਝ ਲਫਜ਼ ਬਿਜਲੀ ਬੋਰਡ ਬਾਰੇ ਕਹਾਂਗਾ । ਇਹ ਬੋਰਡ ਐਫੀਸ਼ੈਂਸੀ ਲਿਆਉਣ ਲਈ ਬਣਾਇਆ ਗਿਆ ਸੀ । ਪਰ ਇਸ ਹਾਊਸ ਦੇ ਹਰ ਕੋਨੇ ਤੋਂ ਆਵਾਜ਼ ਆਈ ਹੈ ਕਿ ਇਸ ਵਿਚ ਕੁਰਪਸ਼ਨ ਹੈ ਬੁਰਾਈ ਹੈ (ਘੰਟੀ) ਇਸ ਦਾ ਠੀਕ ਪ੍ਰਬੰਧ ਕਰਨਾ ਚਾਹੀਦਾ ਹੈ । ਬਸ ਜੀ ਮੈਂ ਦੋ ਹੀ ਮਿੰਟ ਹੋਰ ਲਵਾਂਗਾ ।

ਚੀਫ ਮਨਿਸਟਰ ਸਾਹਿਬ ਨੇ ਜੋ ਕਿਹਾ ਹੈ ਕਿ ਪੰਚਾਇਤਾਂ ਨੂੰ ਮਜ਼ਬੂਤ ਕੀਤਾ ਜਾਵੇਗਾ ਇਹ ਚੰਗੀ ਗਲ ਹੈ । ਜਿਸ ਜ਼ਿਲ੍ਹਾ ਪਰੀਸ਼ਦ ਨੂੰ ਮਜ਼ਬੂਤ ਬਨਾਉਣ ਦੀ ਗਲ ਇਨ੍ਹਾਂ ਨੇ ਕਹੀ ਹੈ ਉਸ ਬਾਰੇ ਮੈਂ ਐਨਾਮਲੀਜ ਵੀ ਦਸਾਂਗਾ । ਜ਼ਿਲ੍ਹਾ ਪਰੀਸ਼ਦ ਨੂੰ ਇਹ ਇਜਾਜ਼ਤ ਨਹੀਂ ਹੈ ਕਿ ਉਹ ਆਪਣਾ ਸੈਕਰੇਟਰੀ ਰਖ ਸਕੇ । ਇਸ ਦੀ ਉਸ ਨੂੰ ਇਜਾਜ਼ਤ ਹੋਣੀ ਚਾਹੀਦੀ ਹੈ । ਇਸ ਕੰਮ ਲਈ ਬੀ. ਡੀ. ਓਜ਼ ਹੀ ਰਖੇ ਜਾ ਸਕਦੇ ਹਨ ਪਰ ਇਥੇ ਪੀ. ਸੀ. ਐਸ. ਅਫਸਰ ਵੀ ਰੱਖੇ ਜਾਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ।

ਗੁਰੂ ਨਾਨਕ ਸੈਂਟੀਨਰੀ ਬਾਰੇ ਵੀ ਗਲ ਹੋਈ । ਮੈਂ ਕਹਾਂਗਾ ਕਿ ਗੜ੍ਹਦੀਵਾਲੇ ਦਾ ਜੋ ਖਾਲਸਾ ਕਾਲਜ ਹੈ ਉਸ ਨੂੰ ਸਰਕਾਰ ਲੈ ਲਵੇ ਤਾਂ ਚੰਗਾ ਹੋਵੇਗਾ । ਇਸ ਬਾਰੇ ਕੁਝ ਕਰਨਾ ਚਾਹੀਦਾ ਹੈ ।

ਮੈਂ ਇਥੇ ਦੋ ਗੁਰਧਾਮਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਇਕ ਗੁਰਦਵਾਰਾ ਟਾਹਲੀ ਸਾਹਿਬ ਅਤੇ ਦੂਜਾ ਹਰਖੋਵਾਲ ਇਨ੍ਹਾਂ ਵਿਚ ਲਿੰਕ ਰੋਡ ਬਣਾਉਣੀ ਚਾਹੀਦੀ ਹੈ । ਯਾਤਰੂ ਇਥੇ ਹਜ਼ਾਰਾਂ ਦੀ ਗਿਣਤੀ ਵਿਚ ਜਾਂਦੇ ਹਨ ਇਨ੍ਹਾਂ ਨੂੰ ਸਹੂਲਤ ਦਿਤੀ ਜਾ ਸਕਦੀ ਹੈ ਕਿ ਜੇਕਰ ਸੜਕ ਤਿਆਰ ਕਰਕੇ ਵਡੀ ਸੜਕ ਨਾਲ ਮੇਲ ਦਿਤੀ ਜਾਵੇ ।

ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਕਾਲਜ ਟਾਂਡਾ ਵਿਚ ਹੈ ਉਥੇ ਇਵਨਿੰਗ ਕਲਾਸ ਐਮ. ਏ. ਦੀ ਜਾਰੀ ਕਰਨ ਦੀ ਇਜਾਜ਼ਤ ਹੋਣੀ ਚਾਹੀਦੀ ਹੈ ।

ਇਸ ਕਲਾਸ ਦੇ ਜਾਰੀ ਕੀਤੇ ਜਾਣ ਨਾਲ ਇਲਾਕੇ ਦੇ ਵਿਦਿਆਰਥੀਆਂ ਨੂੰ ਕਾਫੀ ਸਹੂਲਤ ਮਿਲ ਜਾਵੇਗੀ ਅਤੇ ਇਸ ਨਾਲ ਕੋਈ ਖਰਚ ਵਿਚ ਬਹੁਤ ਫ਼ਰਕ ਨਹੀਂ ਪੈਣ ਲਗਾ। ਕੇਵਲ ਦੋ ਟੀਚਰਾਂ ਦੀ ਲੋੜ ਪਵੇਗੀ ਇਸ ਲਈ ਕਿਰਪਾ ਕਰਕੇ ਇਸ ਗਲ ਦਾ ਇੰਤਜ਼ਾਮ ਕੀਤਾ ਜਾਵੇ।

ਪੰਚਾਇਤੀ ਰਾਜ ਦੇ ਬਾਰੇ ਵਿਚ ਪਾਂਧੀ ਸਾਹਿਬ ਨੇ ਕਿਹਾ ਹੈ ਕਿ ਮੈਂ ਜਿਕਰ ਕਰਨਾ ਚਾਹੁੰਦਾ ਹਾਂ ਕਿ ਟਾਂਡੇ ਦੇ ਹਲਕੇ ਵਿਚ ਹਰੀਜਨਾਂ ਦੀ ਕਾਫੀ ਆਬਾਦੀ ਹੈ। ਅਛੂਤ ਕਾਫੀ ਰਹਿੰਦੇ ਹਨ। ਪਰ ਉਨ੍ਹਾਂ ਵਲ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ ਇਸ ਲਈ ਉਹ ਡੈਮੋਕਰੈਸੀ ਵਿਚ ਆਪਣਾ ਫੇਥ ਲੂਜ਼ ਕਰ ਰਹੇ ਹਨ।

ਜਿਥੇ ਤਕ ਡਿਪਟੀ ਸਪੀਕਰ ਸਾਹਿਬ ਟਾਂਡੇ ਵਿਚ ਕੰਡੀ ਦੇ ਇਲਾਕੇ ਦਾ ਸਬੰਧ ਹੈ ਇਸ ਦੀ ਡੀਵੈਲਪਮੈਂਟ ਵਲ ਖਾਸ ਧਿਆਨ ਦੇਣ ਦੀ ਲੋੜ ਹੈ। ਜਿਥੋਂ ਤਕ ਜਮੀਨ ਦਾ ਤਅੱਲੁਕ ਹੈ ਇਸ ਨੂੰ ਸਰਕਾਰੀ ਲੇਵਲ ਤੇ ਥਲਤੋੜ ਕੀਤਾ ਜਾਵੇ ਅਤੇ ਗੌਰਮਿੰਟ ਓਂਡ ਟਿਊਬਵੈਲ ਲਗਾ ਕੇ ਕਾਰਵਾਈ ਕਰਨੀ ਚਾਹੀਦੀ ਹੈ ਤਾਂ ਕਿ ਇਸ ਇਲਾਕੇ ਦੀ ਵੀ ਕੋਈ ਸੁਣਵਾਈ ਹੋ ਸਕੇ।

ਰੋਡ ਡਿਵੈਲਪਮੈਂਟ ਦਾ ਜਿਥੇ ਤਕ ਸਬੰਧ ਹੈ ਬੇਟ ਦੇ ਏਰੀਏ ਵਿਚ ਇਸ ਪਖ ਵਿਚ ਵਧੇਰੇ ਧਿਆਨ ਦੇਣ ਦੀ ਲੋੜ ਹੈ। ਲਿੰਕ ਰੋਡਜ਼ ਬਣ ਜਾਣ ਅਤੇ ਜਿੰਨੇ ਰਿਵੂਲਟ ਹਨ ਉਨ੍ਹਾਂ ਤੇ ਪੁਲ ਬਨਾਣੇ ਚਾਹੀਦੇ ਹਨ ਤਾਂ ਕਿ ਆਵਾਜਾਈ ਦੇ ਸਾਧਨ ਇਸ ਇਲਾਕੇ ਵਿਚ ਬਿਹਤਰ ਕੀਤੇ ਜਾ ਸਕਣ ਇਸ ਦੇ ਨਾਲ ਹੀ ਵਿਦਿਆ ਦੇ ਪ੍ਰਚਾਰ ਲਈ ਜ਼ਿਆਦਾ ਤੋਂ ਜਿਆਦਾ ਸਕੂਲ ਇਥੇ ਖੋਲ੍ਹਣੇ ਚਾਹੀਦੇ ਹਨ। ਆਪ ਦਾ ਧੰਨਵਾਦ।

**ਵੈਦ ਕਰਤਾਰ ਸਿੰਘ** (ਮਹਿਲਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਕੁਝ ਜ਼ਰੂਰੀ ਮਸਲਿਆਂ ਵਲ ਸਰਕਾਰ ਦਾ ਧਿਆਨ ਦਿਵਾਣਾ ਚਾਹੁੰਦਾ ਹਾਂ। ਇਥੇ ਫਿਰੋਜ਼ਪੁਰ ਜੇਲ੍ਹ ਦਾ ਜ਼ਿਕਰ ਵਾਰ ਵਾਰ ਕੀਤਾ ਗਿਆ ਕਿ ਇਸ ਵਿੱਚ ਅਤਿਆਚਾਰ ਕੀਤਾ ਗਿਆ ਹੈ ਪਰ ਮੈਂ ਇਕ ਗਲ ਇਨ੍ਹਾਂ ਅਪੋਜ਼ੀਸ਼ਨ ਦੇ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹ ਕਿ ਮੱਧ ਕਾਲੀ ਚੋਣਾਂ ਵਿਚ ਮੇਰੇ ਮੁਕਾਬਲੇ ਵਿਚ ਸ੍ਰੀ ਗੁਰਮੇਲ ਸਿੰਘ ਖੜ੍ਹੇ ਸਨ ਇਹ ਸਰਕਾਰ ਦੇ ਡਿਪਟੀ ਮਨਿਸਟਰ ਵੀ ਰਹੇ ਹਨ। ਇਨ੍ਹਾਂ ਨੇ ਚੋਣਾਂ ਦੇ ਦਿਨਾਂ ਵਿਚ ਜੀਪ ਤੇ ਆਪਣੇ ਕੁਝ ਸਾਥੀ ਸ਼ਰਾਬ ਪਿਲਾ ਕੇ ਲੱਦੇ ਹੋਏ ਸਨ ਅਤੇ ਉਸ ਜੀਪ ਵਿਚ ਇਕ ਪੀਪਾ ਸ਼ਰਾਬ ਦਾ ਵੀ ਰਖਿਆ ਹੋਇਆ ਸੀ। ਇਨ੍ਹਾਂ ਨੇ ਜੀਪ ਥੱਲੇ ਇਕ ਆਦਮੀ ਲੈ ਲਿਆ। ਉਸ ਦੀਆਂ ਲਤਾਂ ਟੁਟ ਗਈਆਂ ਦੂਸਰੇ ਆਦਮੀ ਨੇ ਬੜਾ ਰੌਲਾ ਪਾਇਆ। ਲੱਤਾਂ ਟੁੱਟਣ ਤੋਂ ਬਾਅਦ ਫਿਰ ਇਨ੍ਹਾਂ ਨੇ ਉਸ ਨੂੰ ਘਸੀਟ ਕੇ ਜੀਪ ਵਿਚ ਸੁੱਟ ਲਿਆ ਹਸਪਤਾਲ ਦਾਖਲ ਕਰਾਣ ਦੀ ਥਾਂ ਕਮਾਦ ਦੇ ਖੇਤਾਂ ਵਿਚ ਸੁੱਟ ਗਏ ਜਿਥੇ ਕਿ ਉਸ ਦੀ ਮੌਤ ਹੋ ਗਈ। ਇਸ ਦੀ ਰੀਪੋਟ ਵੀ ਉਸ ਦੇ ਰਿਸ਼ਤੇਦਾਰਾਂ ਨੇ ਦਰਜ ਕਰਵਾਈ ਅਤੇ ਇਨਕੁਆਰੀ ਲਈ ਕਿਹਾ ਗਿਆ ਪਰ ਕੋਈ ਪੇਸ਼ ਨਾ ਗਈ। ਸੀ. ਐਮ. ਸਾਹਿਬ ਨੂੰ ਵੀ ਕਿਹਾ ਗਿਆ ਡੀ. ਆਈ. ਜੀ. ਨੂੰ ਇਨਕੁਆਇਰੀ ਕਰਨ ਲਈ ਕਿਹਾ ਪਰ ਪੁਲਿਸ ਅਜੇ ਤੱਕ ਕੋਈ ਕਾਰਵਾਈ ਨਹੀਂ ਕਰ ਸਕੀ। ਉਸ ਆਦਮੀ ਦਾ ਪਤਾ ਲਹੀਂ ਲਗ ਸਕਿਆ ਜੋ ਜੀਪ ਚਲਾ ਰਿਹਾ ਸੀ ਜੀਪ ਦਾ ਨੰਬਰ ਅਤੇ ਉਸ ਵਿਚ ਕੌਣ ਕੌਣ ਸਵਾਰ ਸੀ ਅਜੇ ਤਕ ਕੁਝ ਪਤਾ ਨਹੀਂ ਲਗਾ। ਇਸ ਪਾਸੇ ਸਰਕਾਰ ਦਾ ਫੌਰੀ ਤੌਰ ਤੇ ਧਿਆਨ ਜਾਣਾ ਚਾਹੀਦਾ ਹੈ। (ਵਿਘਨ) ਮੈਂ ਡਿਪਟੀ ਸਪੀਕਰ ਸਾਹਿਬ ਇਨ੍ਹਾਂ ਨੂੰ ਕਹਾਂਗਾ ਕਿ ਇਹ ਧਿਆਨ ਨਾਲ ਸੁਣ ਲੈਣ ਇਸ ਤਰ੍ਹਾਂ ਵਿਘਨ ਨਾ ਪਾਣ। ਅਤੇ ਗਲ ਸੁਣਨ ਦਾ ਹੌਂਸਲਾ ਰਖਣ।

[ਵੈਦ ਕਰਤਾਰ ਸਿੰਘ]

ਇਸ ਤੋਂ ਇਲਾਵਾ ਨਹਿਰ ਦੇ ਮਹਿਕਮੇ ਦਾ ਜਿਥੇ ਤਕ ਸਬੰਧ ਹੈ ਇਸ ਵਿਚ ਕੁਰੱਪਸ਼ਨ ਹੱਦ ਦਰਜੇ ਦੀ ਹੈ। ਕਿੰਨੇ ਹੀ ਵਡੇ ਵਡੇ ਅਫਸਰ ਇਥੇ ਬੈਠੇ ਹਨ ਮੈਂ ਉਨ੍ਹਾਂ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਉਹ ਆਪਣੀ ਅਫ਼ਸਰ ਸ਼ਾਹੀ ਛੱਡ ਦੇਣ। ਇਹ ਅਫਸਰ ਸ਼ਾਹੀ ਇਨ੍ਹਾਂ ਦੇ ਦਿਮਾਗ ਵਿਚ ਪਿਛਲੇ 20 ਸਾਲ ਦੇ ਕਾਂਗਰਸ ਰਾਜ ਨੇ ਭਰ ਦਿਤੀ ਹੋਈ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ। ਇਹ ਲੋਕਾਂ ਦੀਆਂ ਤਕਲੀਫਾਂ ਦੀ ਪਰਵਾਹ ਨਹੀਂ ਕਰਦੇ ਅਤੇ ਪਰੇਸ਼ਾਨ ਕਰਦੇ ਹਨ। ਮੈਂ ਇਸ ਦੇ ਬਾਰੇ ਵਿਚ ਖਾਸ ਧਿਆਨ ਵਜ਼ੀਰ ਸਾਹਿਬ ਦਾ ਦਿਵਾਣਾ ਚਾਹੁੰਦਾ ਹਾਂ ਕਿ 18 ਤਰੀਕ ਦਾ ਵਾਕਿਆ ਹੈ ਕਿ ਅਕਾਲਗੜ੍ਹ ਪਿੰਡ ਵਿਚ ਬੁਰਜੀ ਨੰਬਰ 86 ਤੇ ਪੁਲ ਬਣਾਇਆ ਜਾਣਾ ਸੀ ਤਾ ਕਿ ਪਿੰਡ ਦੇ ਲੋਕਾਂ ਨੂੰ ਸਹੂਲਤ ਹੋ ਸਕੇ। ਮੁਰਦੇ ਫੂਕਣ ਲਈ ਪਿੰਡ ਵਾਲਿਆਂ ਨੂੰ ਤਿੰਨ ਮੀਲ ਦਾ ਵਲ ਪਾ ਕੇ ਜਾਣਾ ਪੈਂਦਾ ਸੀ (ਵਿਰੋਧੀ ਪਖ ਵਲੋਂ ਸ਼ੇਮ ਸ਼ੇਮ) ਇਸ ਥਾਂ ਤੇ ਕੈਰੋਂ ਸਾਹਿਬ ਨੇ ਤਿੰਨ ਵਾਰੀ ਜਾਕੇ ਐਲਾਨ ਕੀਤਾ ਕਿ ਪੁਲ ਬਣਾ ਦਿਤਾ ਜਾਵੇਗਾ ਅਤੇ ਮੈਂ ਆਪ ਜਾ ਕੇ ਮੌਕਾ ਦਿਖਾਇਆ ਪਰ ਇਹ ਗਲ ਮੰਨ ਕੇ ਵੀ ਪੁਲ ਨਾ ਬਣਾਇਆ ਗਿਆ। 1968 ਵਿੱਚ ਇਹ ਗੱਲ ਮੰਨੀ ਗਈ ਕਿ ਪੁਲ ਬਣਾ ਦਿਤਾ ਜਾਵੇਗਾ ਪਰ ਹੈਰਾਨੀ ਦੀ ਗਲ ਹੈ ਕਿ ਪੁਲ ਬੁਰਜੀ ਨੰ: 86 ਦੀ ਥਾਂ ਤੇ ਬੁਰਜੀ ਨੰ: 88 ਤੇ ਸ਼ੁਰੂ ਕਰ ਦਿਤਾ ਗਿਆ। ਇਸ ਗਲ ਦੀ ਲੋਕਾਂ ਵਿਚ ਪਰੇਸ਼ਾਨੀ ਹੋਈ ਕਿ ਕਿਉਂ ਇਸ ਨੂੰ ਪਹਿਲੀ ਥਾਂ ਤੋਂ ਚੁਕਿਆ ਗਿਆ ਹੈ। ਮੈਂ ਆਪ ਵਜ਼ੀਰ ਸਾਹਿਬ ਨੂੰ ਇਸ ਸਬੰਧ ਵਿਚ ਮਿਲਿਆ ਹਾਂ ਅਤੇ 21 ਮਾਰਚ ਨੂੰ ਉਨ੍ਹਾਂ ਪਾਸੋਂ ਸਟੇ ਆਰਡਰ ਜਾਰੀ ਕਰਵਾ ਦਿਤੇ ਗਏ ਸਨ ਪਰ ਐਸ. ਈ. ਨੇ ਇਸ ਹੁਕਮ ਨੂੰ ਪੜ੍ਹ ਕੇ, ਆਪਣੀ ਨੌਕਰਸ਼ਾਹੀ ਦੇ ਦਿਮਾਗ ਵਿੱਚ, ਇਸ ਹੁਕਮ ਦੀ ਕੋਈ ਪਰਵਾਹ ਨਹੀਂ ਕੀਤੀ ਅਤੇ ਇਹ ਹੁਕਮ ਦੇ ਦਿਤਾ ਕਿ ਰਾਤ ਦਿਨ ਇਕ ਕਰਕੇ ਇਸ ਪੁਲ ਨੂੰ ਦੂਜੀ ਥਾਂ ਤੇ ਬਣਵਾ ਦਿਤਾ ਜਾਵੇ ਤਾਕਿ ਬਾਅਦ ਵਿਚ ਕੋਈ ਇਤਰਾਜ਼ ਨਾ ਕਰ ਸਕੇ। ਇਸ ਲਈ ਮੈਂ ਸਰਕਾਰ ਪਾਸ ਇਹ ਕਹਾਂਗਾ ਕਿ ਜਿਨ੍ਹਾਂ ਅਫਸਰਾਂ ਦੇ ਮਨ ਵਿਚ ਇਸ ਤਰ੍ਹਾਂ ਦਾ ਕੋਈ ਫਤੂਰ ਹੋਵੇਂਕਿ ਉਹ ਵਜ਼ੀਰ ਸਾਹਿਬ ਦੇ ਹੁਕਮ ਦੀ ਵੀ ਤਾਮੀਲ ਨਾ ਕਰਨ ਤਾਂ ਉਨ੍ਹਾਂ ਅਫਸਰਾਂ ਦਾ ਦਿਮਾਗ ਦਰੁਸਤ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਦਾ ਜੇਕਰ ਹਨੇਰ ਹੀ ਜਾਰੀ ਰਿਹਾ ਤਾਂ ਇਸ ਸਰਕਾਰ ਅਤੇ ਕਾਂਗਰਸ ਦੇ ਰਾਜ ਵਿਚ ਕੋਈ ਫਰਕ ਨਹੀਂ ਰਹਿ ਜਾਂਦਾ। (ਪ੍ਰਸ਼ੰਸਾ) ਇਸ ਲਈ ਮੈਂ ਇਸ ਸਰਕਾਰ ਨੂੰ ਕਹਾਂਗਾ ਕਿ ਇਸ ਗਲ ਦੀ ਪੜਤਾਲ ਕੀਤੀ ਜਾਵੇ ਅਤੇ ਜਲਦੀ ਇਸ ਪਾਸੇ ਧਿਆਨ ਦੇ ਕੇ ਕਾਰਵਾਈ ਠੀਕ ਕੀਤੀ ਜਾਵੇ ਅਤੇ ਹੁਕਮ ਨਾ ਮੰਨਣ ਵਾਲੇ ਅਫਸਰਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ। ਅਤੇ ਐਕਸ਼ਨ ਲਿਆ ਜਾਵੇ।

ਮੇਰੇ ਸਾਹਮਣੇ ਬੈਠੇ ਮੈਂਬਰ ਸਾਹਿਬਾਨ ਨੇ ਹਰੀਜਨਾਂ ਦੇ ਬਾਰੇ ਵਿਚ ਬਹੁਤ ਰੌਲਾ ਪਾਇਆ ਪਰ ਮੈਂ ਮਾਸਟਰ ਗੁਰਬੰਤਾ ਸਿੰਘ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਸ ਸਰਕਾਰ ਵਿਚ ਰਹੇ, 20 ਸਾਲ ਤਕ ਉਹ ਸਰਕਾਰ ਰਹੀ ਅਤੇ ਇਹ ਵਜ਼ੀਰ ਵੀ ਰਹੇ ਉਨ੍ਹਾਂ ਹਰੀਜਨਾਂ ਦਾ ਕੀ ਕੁਝ ਕੀਤਾ? ਕੀ ਉਨ੍ਹਾਂ ਕਦੇ ਆਪਣੇ ਅੰਦਰ ਝਾਤੀ ਨਹੀਂ ਮਾਰੀ ਕਿ ਹਰੀਜਨ ਲੋਕਾਂ ਲਈ ਉਨ੍ਹਾਂ ਕੀ ਕੁਝ ਕੀਤਾ ਅਤੇ ਆਪਣੇ ਲਈ ਕੀ ਕੁਝ ਕੀਤਾ? ਕਿਤਨੀਆਂ ਜੀਪਾਂ ਕੋਠੀਆਂ ਅਤੇ ਕਾਰਖਾਨੇ ਬਣਾਏ ਅਤੇ ਹਰੀਜਨਾਂ ਲਈ ਜੋ ਕੁਝ ਕਰਨਾ ਚਾਹੀਦਾ ਸੀ ਨਹੀਂ ਕੀਤਾ ਗਿਆ ਜ਼ਮੀਨ ਅਲਾਟ ਨਹੀਂ ਕੀਤੀ ਗਈ ਅਤੇ ਨਾ ਹੀ ਉਨ੍ਹਾਂ ਦੇ ਜੀਵਨ ਪੱਧਰ ਨੂੰ ਉਚਾ ਚੁਕਿਆ ਗਿਆ ਹੈ।

ਹਰੀਜਨਾਂ ਦੀ ਤਰੱਕੀ ਵਲ ਧਿਆਨ ਦਿਤਾ ਜਾਵੇ ਇਹ ਕਹਿ ਤਾਂ ਦਿੰਦੇ ਹਨ ਪਰ ਕਿਸ ਤਰੀਕੇ ਨਾਲ ਇਹ ਹਰੀਜਨ ਭਰਾਵਾਂ ਦੀ ਮਦੱਦ ਕਰਦੇ ਰਹੇ ਹਨ ਜ਼ਰਾ ਦਸ ਤਾਂ ਦੇਣ। ਕਿਹਾ ਇਹ

ਗਿਆ ਕਿ ਹਰੀਜਨਾਂ ਨੂੰ ਜ਼ਮੀਨ ਵੈਲਫੇਅਰ ਦੇ ਮਹਿਕਮੇ ਰਾਹੀਂ ਦਿਤੀ ਜਾ ਰਹੀ ਹੈ ਪਰ ਹੋਇਆ ਕੀ ਕਿ ਜਿਸ ਨੇ ਖੱਦਰ ਦੀ ਝਗੀ ਪਾਈ ਉਸ ਦੀ ਮੱਦਦ ਕਰ ਦਿਤੀ ਗਈ ਅਤੇ ਵਜ਼ੀਰਾਂ ਦੇ ਰਿਸ਼ਤੇਦਾਰਾਂ ਜਾਂ ਐਮ. ਐਲ. ਏ. ਦਾ ਰਿਸ਼ਤੇਦਾਰ ਸੀ ਉਸ ਨੂੰ ਹੀ ਜ਼ਮੀਨ ਦਿੱਤੀ ਗਈ ਅਤੇ ਹਰੀਜਨ ਭਰਾਵਾਂ ਨੂੰ ਉਸੇ ਤਰ੍ਹਾਂ ਹੀ ਰਹਿਣ ਦਿਤਾ ਗਿਆ। ਤੁਸੀਂ ਅਜ ਵੀ ਲਿਸਟ ਕਢ ਕੇ ਵੇਖ ਲਓ ਕਿ ਕਿਸ ਤਰ੍ਹਾਂ ਜ਼ਮੀਨ ਅਲਾਟ ਕੀਤੀ ਗਈ ਅਤੇ ਕਿਸੇ ਵਜ਼ੀਰ ਦਾ ਸਾਲਾ ਕਿਸੇ ਦਾ ਭਤੀਜਾ ਜਾਂ ਭਣਵਈਆ ਸਸ ਸੌਹਰਾ ਜਾਂ ਪਤੀ ਨੂੰ ਜ਼ਮੀਨ ਦਿਵਾ ਦਿਤੀ ਗਈ। ਅਤੇ ਤਕਸੀਮ ਕਰ ਦਿਤੀ ਗਈ। ਮੈਂ ਸਮਝਦਾਂ ਹਾਂ ਕਿ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਹ ਪਿਛੇ ਹਰ ਸਾਲ 20 ਲਖ ਰੁਪਿਆ ਹਰੀਜਨ ਭਲਾਈ ਲਈ ਰੱਖਿਆ ਗਿਆ ਹੈ ਅਤੇ ਇਹ ਹਰ ਸਾਲ ਇਸ ਕੰਮ ਲਈ ਖਰਚ ਕਰਦੇ ਸਨ ਸਾਡੀ ਸਰਕਾਰ ਨੇ ਇਸ ਨੂੰ ਵਧਾ ਕੇ 48 ਲਖ ਕਰ ਦਿਤਾ ਹੈ ਇਸ ਲਈ ਇਹ ਵਧਾਈ ਦੀ ਪਾਤਰ ਹੈ। ਮੈਂ ਇਹ ਵੀ ਅਰਜ਼ ਕਰਾਂ ਕਿ ਇਹ ਰੁਪਿਆ ਖਰਚ ਕੀਤਾ ਜਾਣਾ ਚਾਹੀਦਾ ਹੈ ਅਤੇ ਕਿਸੇ ਹੋਰ ਪਾਸੇ ਖਰਚ ਨਾ ਹੋ ਜਾਵੇ ਇਸ ਗਲ ਦਾ ਧਿਆਨ ਰਖਣਾ ਚਾਹੀਦਾ ਹੈ। ਧਰਮਸਾਲਾ ਅਤੇ ਗੁਰਦਵਾਰੇ ਬਨਾਣ ਲਈ 25 ਲਖ ਰੁਪਏ ਦੀ ਰਕਮ ਰਖੀ ਗਈ ਹੈ ਇਸ ਪਾਸੇ ਸਰਕਾਰ ਅਮਲੀ ਰੂਪ ਵਿਚ ਕਦਮ ਉਠਾਵੇ ਤਾਂ ਬਿਹਤਰ ਹੋਵੇਗਾ।

ਇਥੇ ਅਪੋਜ਼ੀਸ਼ਨ ਵਲੋਂ ਇਹ ਕਿਹਾ ਗਿਆ ਹੈ ਅਤੇ ਸਰਦਾਰ ਗੁਰਬੰਤਾ ਸਿੰਘ ਨੇ ਕਿਹਾ ਹੈ ਕਿ ਹਿੰਦੂ ਸਿਖਾਂ ਨੂੰ ਕਾਂਗਰਸ ਵਾਲੇ ਨਹੀਂ ਸਨ ਲੜਾਂਦੇ ਸਗੋਂ ਅਕਾਲੀ ਤੇ ਜਨ ਸੰਘ ਵਾਲੇ ਲੜਾਂਦੇ ਸਨ। ਮੈਂ ਇਸ ਸਬੰਧ ਵਿਚ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਪਾਸ ਇਸ ਗਲ ਦਾ ਸਬੂਤ ਹੈ ਕਿ ਕਾਂਗਰਸ ਵਾਲੇ ਆਪ ਹੀ ਇਸ ਝਗੜਾ ਕਰਾਣ ਦੇ ਜ਼ਿਮੇਵਾਰ ਸਨ। ਮੇਰੇ ਪਾਸ ਇਸ਼ਤਿਹਾਰ ਹੈ ਜਦ ਕਿ ਲਾਲਾ ਜਗਤ ਨਰਾਇਣ ਕਾਂਗਰਸ ਪਾਰਟੀ ਦੇ ਜਨਰਲ ਸੈਕਟਰੀ ਸਨ ਅਤੇ ਇਨ੍ਹਾਂ ਨੇ ਇਹ ਕਿਹਾ ਲੋਕਾਂ ਨੂੰ ਕਿ ਆਪਣੀ ਮਾਤ੍ਰੀ ਭਾਸ਼ਾ ਹਿੰਦੀ ਲਿਖਵਾਓ। ਇਹ ਹਰੀਜਨਾਂ ਦੇ ਘਰ ਵਿਚ ਜਾ ਜਾ ਕੇ ਪਰਚਾਰ ਕਰਦੇ ਰਹੇ ਅਤੇ ਇਥੇ ਤਕ ਉਨ੍ਹਾਂ ਦੇ ਮਨਾਂ ਵਿਚ ਜ਼ਹਿਰ ਭਰਿਆ ਕਿ ਇਕ ਬੁਢੀ ਤੋਂ ਸ਼ਰਮੋਂ ਸ਼ਰਮੀਂ ਹੋ ਕੇ ਪੁਛਿਆ ਕਿ ਤੇਰਾ ਨਾਂ ਕੀ ਹੈ ਤਾਂ ਉਸ ਕਿਹਾ ਹਿੰਦੀ (ਹਾਸਾ) ਤੇਰੀ ਮੱਝ ਦਾ ਨਾਮ ਕੀ ਹੈ ਤਾਂ ਉਸ ਕਿਹਾ ਹਿੰਦੀ ਇਹ ਹਾਲਤ ਇਨ੍ਹਾਂ ਸਾਹਮਣੇ ਬੈਠਣ ਵਾਲਿਆਂ ਨੇ ਕਰ ਦਿਤੀ ਹੈ। ਇਨ੍ਹਾਂ ਲੋਕਾਂ ਨੇ ਇਸ ਤਰ੍ਹਾਂ ਦੀਆਂ ਗੱਲਾਂ ਆਖੀਆਂ ਅਤੇ ਹਰੀਜਨ ਭਰਾਵਾਂ ਨੂੰ ਗੁਮਰਾਹ ਕੀਤਾ ਅਤੇ ਗਲਤ ਰਾਹ ਤੇ ਪਾ ਦਿਤਾ। ਗਲਤ ਪਰਚਾਰ ਦੀ ਕੋਈ ਹੱਦ ਨਹੀਂ ਰਹੀ। ਡਿਪਟੀ ਸਪੀਕਰ ਸਾਹਿਬ ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਇਥੇ ਦੇ ਵਜ਼ੀਰਾਂ ਤਕ ਹੀ ਬਸ ਨਹੀਂ ਸੈਂਟਰ ਦੇ ਮਨਿਸਟਰ ਸਰਦਾਰ ਸਵਰਨ ਸਿੰਘ ਨੇ ਹਰੀਜਨਾਂ ਨੂੰ ਇਹ ਕਿਹਾ ਕਿ ਇਥੇ ਤਾਂ ਇਕ ਸਿੱਖ ਸਟੇਟ ਬਣ ਜਾਵੇਗੀ ਜੇਕਰ ਤੁਸੀਂ ਵੋਟਾਂ ਕਾਂਗਰਸ ਨੂੰ ਨਾ ਦਿਤੀਆਂ। ਇਸ ਤਰ੍ਹਾਂ ਦੀਆਂ ਗਲਾਂ ਕਰਕੇ ਗੁਮਰਾਹ ਕੀਤਾ ਗਿਆ। ਤੇ ਫਿਰ ਮੇਰੇ ਹਲਕੇ ਵਿਚ ਜਾਕੇ ਵੋਟਰਾਂ ਨੂੰ ਇਹ ਕਾਂਗਰਸੀ ਲੀਡਰ ਕਹਿੰਦੇ ਰਹੇ ਕਿ ਜੇ ਕਰ ਵੈਦ ਕਰਤਾਰ ਸਿੰਘ ਨੂੰ ਵੋਟ ਪਾਈ ਤਾਂ ਤੁਹਾਡੇ ਦੁਧ ਦੇ ਡੂਨੇ ਚੁਕ ਕੇ ਲੈ ਜਾਵਾਂਗੇ। ਇਸ ਤਰ੍ਹਾਂ ਦੀ ਗਲਤ ਫਹਿਮੀ ਉਨ੍ਹਾਂ ਵਿਚ ਪਾਈ ਗਈ। ਕਿਉਂਕਿ ਉਨ੍ਹਾਂ ਪਿੰਡਾਂ ਵਿਚ ਮੇਰੇ ਮੁਕਾਬਲੇ ਵਿਚ ਸ਼੍ਰੀ ਗੁਰਮੇਲ ਖਲੋਤਾ ਹੋਇਆ ਸੀ। ਉਸ ਨੇ ਕੁਝ ਆਧਰਮੀ ਵੋਟਰਾਂ ਨੂੰ ਜਾਕੇ ਕੁਝ ਕਿਹਾ ਕਿ ਵੋਟ ਵੈਦ ਨੂੰ ਨਹੀਂ ਪਾਣੀ। ਜਦ ਮੈਂ ਉਨ੍ਹਾਂ ਪਾਸ ਗਿਆ ਅਤੇ ਵੋਟ ਦੇਣ ਲਈ ਕਿਹਾ ਤਾਂ ਉਹ ਕਹਿਣ ਲਗੇ ਕਿ ਪਹਿਲਾਂ ਤਾਂ ਸਲਾਹ ਸੀ ਤੈਨੂੰ ਵੋਟ ਪਾਵਾਂਗੇ ਪਰ ਹੁਣ ਗੁਰਮੇਲ ਕਹਿ ਗਿਆ ਹੈ ਅਤੇ ਇਕ ਗਲ ਪਤੇ ਦੀ ਦਸ ਗਿਆ ਹੈ ਇਸ ਲਈ ਹੁਣ ਤੈਨੂੰ ਵੋਟ ਨਹੀਂ ਪਾਣੀ। ਮੈਨੂੰ ਉਹ ਦਸਦੇ ਨਹੀਂ ਸਨ ਪਰ ਜਦ ਮੈਂ ਖਹਿੜੇ ਪਿਆ ਅਤੇ ਕਿਹਾ ਕਿ ਮੈਨੂੰ

[ਵੈਦ ਕਰਤਾਰ ਸਿੰਘ]

ਵੀ ਤਾਂ ਪਤਾ ਲਗ ਜਾਵੇ ਉਹ ਕੀ ਕਹਿ ਗਿਆ ਹੈ। ਤਾਂ ਕਹਿਣ ਲਗੇ ਕਿ ਉਹ ਕਹਿ ਗਿਆ ਸੀ ਕਿ ਜੇ ਕਰ ਵੈਦ ਨੂੰ ਵੋਟ ਪਾਈ ਤਾਂ ਉਹ ਹੁੱਕੇ ਭੰਨ ਦੇਵੇਗਾ। (ਹਾਸਾ) (ਜਾਰੀ)

ਤੁਸੀਂ ਲੋਕ ਤਾਂ ਗਲਤ ਪ੍ਰਚਾਰ ਕਰਦੇ ਹੋ ਅਤੇ ਇਤਨੀਆਂ ਬੇਹੂਦਾ ਗੱਲਾਂ ਕਰਦੇ ਹੋ ਜਿਨ੍ਹਾਂ ਨੂੰ ਕਦੇ ਮੁਆਫ ਨਹੀਂ ਕੀਤਾ ਜਾ ਸਕਦਾ (ਵਿਘਨ) ਸਿਰਫ ਝੂਠ ਇਸ ਲਈ ਬੋਲਿਆ ਜਾਂਦਾ ਹੈ ਕਿ ਪੈਸਾ ਕਮਾਇਆ ਜਾਵੇ ਅਤੇ ਜਾਇਦਾਦਾਂ ਬਣਾਈਆਂ ਜਾਣ। ਮੈਂ ਦਸਣਾ ਚਾਹੁੰਦਾ ਹਾਂ ਕਿ ਬੇਟ ਦੇ ਇਲਾਕੇ ਵਿਚ ਜ਼ਮੀਨਾਂ ਆਬਾਦ ਕੀਤੀਆਂ, ਉਥੇ ਇਕ ਫੀਸਦੀ ਹਰੀਜਨ ਵਸਦੇ ਹਨ ਅਤੇ ਬਾਕੀ ਦੇ ਗੈਰ ਹਰੀਜਨ ਹਨ ਜਿਨ੍ਹਾਂ ਨੇ ਬੈਕਵਰਡ ਕਲਾਸ ਅਖਵਾ ਕੇ ਜ਼ਮੀਨਾਂ ਖਰੀਦੀਆਂ ਹਨ।

ਫੇਰ ਹਰੀਜਨਾਂ ਨੂੰ ਰੂਟ ਪਰਮਿਟਸ ਦੇਣ ਲਈ ਹੁਕਮ ਹੋਇਆ ਸੀ ਪਰ ਤੁਸੀਂ ਰੀਕਾਰਡ ਵੇਖ ਸਕਦੇ ਹੋ ਕਿ ਰੂਟ ਪਰਮਿਟਸ ਤੁਹਾਡੇ ਸਮੇਂ ਦੇ ਦੌਰਾਨ ਗਲਤ ਬਿਆਨੀਆਂ ਕਰ ਕਰ ਕੇ ਗੈਰ ਹਰੀਜਨਾਂ ਦੇ ਨਾਂ ਦਿਤੇ ਗਏ (ਵਿਘਨ) ਅੱਜ ਹੀ ਇਨ੍ਹਾਂ ਦੀ ਲਿਸਟ ਮੰਗਵਾ ਕੇ ਵੇਖੀ ਜਾ ਸਕਦੀ ਹੈ। ਕਿਤਨੀਆਂ ਜ਼ਾਹਰਾ ਚੋਰੀਆਂ ਕੀਤੀਆਂ ਹਨ, ਪਰ ਇਹ ਗੁਮਰਾਹ ਕਰਨ ਦੀ ਪਾਲੀਸੀ ਹੁਣ ਨਹੀਂ ਚਲਣ ਦਿਤੀ ਜਾਵੇਗੀ। ਵਜ਼ੀਰ ਸਾਹਿਬਾਨ ਹੁਣ ਉਨ੍ਹਾਂ ਹੀ ਗੱਲਾਂ ਤੇ ਧਿਆਨ ਦੇਣਗੇ ਜਿਨ੍ਹਾਂ ਰਾਹੀਂ ਹਰੀਜਨਾਂ ਤੇ ਕੁਝ ਅਸਰ ਪੈ ਸਕੇ, ਉਨ੍ਹਾਂ ਦਾ ਭਲਾ ਹੋ ਸਕੇ ਤਰੱਕੀ ਹੋ ਸਕੇ। ਤੁਸੀਂ ਹਰੀਜਨਾਂ ਦਾ ਪੂਰੇ 20 ਸਾਲ ਭਲਾ ਕਰਨ ਦੀ ਬਜਾਏ ਆਪਣੇ ਰਿਸ਼ਤੇਦਾਰਾਂ ਨੂੰ ਹੀ ਜ਼ਮੀਨ ਤੇ ਰੂਟ ਦੇਂਦੇ ਰਹੇ। ਹੇਜ ਆਉਂਦਾ ਰਿਹਾ ਪਰ ਤੁਸੀਂ ਉਨ੍ਹਾਂ ਨੂੰ ਜ਼ਮੀਨਾਂ ਨਾ ਦੇ ਸਕੇ। ਇਸ ਦਾ ਕਾਰਨ ਇਕੋ ਇਕ ਇਹ ਸੀ ਕਿ ਤੁਹਾਨੂੰ ਦਿਲੋਂ ਹਰੀਜਨਾਂ ਨਾਲ ਹਮਦਰਦੀ ਨਹੀਂ ਸੀ ਇਸ ਕਰਕੇ ਚੁਪ ਕਰਕੇ ਹੀ ਬੈਠੇ ਰਹੇ।

(**ਚੌਧਰੀ ਬਲਬੀਰ ਸਿੰਘ :** ਮਾਂ ਨਾਲੋਂ ਫਫੇ ਕੁਟਣੀ ਹੇਜਲੀ ਹੁੰਦੀ ਹੈ।)

ਉਹ ਕਹਿੰਦੇ ਹਨ ਕਿ ਅਸੀਂ ਬੜੀ ਤਰੱਕੀ ਕੀਤੀ ਹੈ। ਸਰਵਿਸਿਜ਼ ਬੜੀ ਤਰੱਕੀ ਕੀਤੀ ਅਤੇ ਹਰੀਜਨਾਂ ਨੂੰ ਵਧ ਤੋਂ ਵਧ ਨੌਕਰੀਆਂ ਦਿੱਤੀਆਂ ਮੈਂ ਪੁਛਦਾ ਹਾਂ ਤੁਸੀਂ ਲਿਸਟ ਚੁਕੋ ਤੇ ਫੇਰ ਜਾਂਚ ਕਰੋ ਕੀ ਉਨ੍ਹਾਂ ਦਾ ਹਿਸਾ ਤੁਸੀਂ 21ਫੀਸਦੀ ਦਿੱਤਾ, ਕਿਤਨੇ ਫੀ ਸਦੀ ਤੁਹਾਡੇ ਆਫੀਸਰ ਹਨ ਅਤੇ ਤੁਹਾਡਾ ਹਿੱਸਾ ਕੀ ਬਣਦਾ ਹੈ। ਪੰਜਾਬ ਦੇ ਵਿਚ ਇਕੋ ਇਕ ਐਸ. ਪੀ. ਬੈਕਵਰਡ ਕਲਾਸ ਦਾ ਹੈ ਜਿਹੜਾ ਡੀ. ਆਈ. ਜੀ ਬਨਣ ਨਹੀਂ ਦਿਤਾ ਗਿਆ। ਉਹ 5 ਸਾਲ ਦਾ ਉਥੇ ਦਾ ਉਥੇ ਹੀ ਖੜ੍ਹਾ ਹੈ, ਇਸ ਲਈ ਕਿ ਉਹ ਹਰੀਜਨਾਂ ਵਿਚੋਂ ਹੈ। ਹਰੀਜਨ ਹੋਣ ਦੇ ਨਾਤੇ ਉਹ ਤੁਹਾਡੇ ਵਕਤ ਵਿਚ ਇਕੋ ਇਕ ਆਦਮੀ ਸਜ਼ਾ ਭੁਗਤ ਰਿਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 20 ਸਾਲ ਤੋਂ ਅਫ਼ਸਰ ਚੀਕਦੇ ਚਲੇ ਆਏ ਪਰ ਤੁਸੀਂ ਹਰੀਜਨਾਂ ਦਾ ਕੁਝ ਨਾ ਕਰ ਸਕੇ। ਹੁਣ ਇਹ ਸਰਕਾਰ ਜੋ ਕਲੰਕ ਦਾ ਦਾਗ ਪਿਛਲੇ 20 ਸਾਲ ਤੋਂ ਹਰੀਜਨਾਂ ਦੇ ਮਥੇ ਤੋਂ ਤੁਸੀਂ ਨਹੀਂ ਲਾਹ ਸਕੇ ਮੌਜੂਦਾ ਸਰਕਾਰ ਲਾਹੁਣਾ ਚਾਹੁੰਦੀ ਹੈ। (ਵਿਘਨ) ਹੋਰ ਵੀ ਕੋਸਿਸ਼ ਹੋ ਸਕਦੀ ਹੈ। ਮੈਂ ਅਰਜ਼ ਕਰ ਰਿਹਾ ਹਾਂ ਪ੍ਰਕਾਸ਼ ਚੰਦ ਦੇ ਮੁਤਾਬਿਕ ਜਿਹੜਾ ਵਿਚਾਰਾ ਪਿਛਲੇ 4 ਸਾਲ ਤੋਂ ਇਸੇ ਕਰਕੇ ਐਸ.ਪੀ. ਚਲਿਆ ਆ ਰਿਹਾ ਹੈ ਕਿਉਂਕਿ ਹਰੀਜਨ ਹੈ, ਡੀ. ਆਈ. ਜੀ ਬਣਾਇਆ ਨਹੀਂ ਗਿਆ। ਤੁਸੀਂ ਤਾਂ ਨਹੀਂ ਧਿਆਨ ਦਿੱਤਾ ਪਰ ਆਪਣੀ ਸਰਕਾਰ ਅੱਗੇ ਅਰਜ਼ ਕਰਦਾ ਹਾਂ ਉਹ ਜ਼ਰੂਰ ਧਿਆਨ ਦੇਣਗੇ।

ਮਹਿਕਮਾ ਪੀ. ਡਬਲਯੂ. ਡੀ. ਦੇ ਅੰਦਰ ਜਿਹੜੀ ਪਿਛਲੇ ਸਾਲਾਂ ਤੋਂ ਅੰਧੇਰ ਗਰਦੀ ਮਚੀ ਰਹੀ ਹੈ, ਇਹ ਪਿਛਲੇ 20 ਸਾਲ ਦੀਆਂ ਕੁਰਪਸ਼ਨਾਂ ਦਾ ਨਤੀਜਾ ਹੈ। ਇਤਨੀ ਦੇਰ ਦੀਆਂ ਜਿਹੜੀਆਂ ਬੇਇਮਾਨੀ ਦੀਆਂ ਜੜ੍ਹਾਂ ਫੈਲੀਆਂ ਹੋਈਆਂ ਹਨ, ਉਨ੍ਹਾਂ ਨੂੰ ਕਟਣ ਦੇ ਲਈ ਵੀ ਕੁਝ ਸਮੇਂ ਦੀ ਲੋੜ ਹੈ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਨੂੰ ਏਧਰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਦੇ ਵੇਲੇ ਕੁਝ ਅਫਸਰ ਉਨ੍ਹਾਂ ਦੇ ਦਬਾ ਵਿਚ ਆ ਕੇ ਗ਼ਲਤ ਫੈਸਲੇ ਦੇਂਦੇ ਰਹੇ ਹਨ। ਇਨ੍ਹਾਂ ਨੇ ਰਿਸ਼ਵਤ ਖੋਰੀ ਵਧੀ, ਬੇਈਮਾਨੀ ਨੂੰ ਫੈਲਾਉਣ ਦੇ ਸਿਵਾਏ ਹੋਰ ਕੁਝ ਨਹੀਂ ਕੀਤਾ।

ਮੈਂ ਕੋਆਪਰੇਟਿਵ ਸੋਸਾਇਟੀਜ਼ ਦੇ ਬਾਰੇ ਵੀ ਅਰਜ਼ ਕਰਾਂ ਕਿ ਇਸ ਤਰ੍ਹਾਂ ਦੀ ਹਾਲਤ ਹੈ ਕਿ ਜਿਸ ਤਰ੍ਹਾਂ ਹਰੀਜਨਾਂ ਨੂੰ ਖਰੀਦ ਕੇ ਉਨ੍ਹਾਂ ਰਾਹੀਂ ਜ਼ਮੀਨਾਂ ਲੈਂਦੇ ਰਹੇ ਏਸੇ ਤਰ੍ਹਾਂ ਕੋਆਪਰੇਟਿਵ ਸੋਸਾਇਟੀਆਂ ਦੇ ਵਿਚ ਵੀ 15 ਆਦਮੀ ਆਪਣੇ ਇਕੱਠੇ ਕੀਤੇ ਇਕ ਕੋਆਪਰੇਟਿਵ ਸੋਸਾਈਟੀ ਦਿਖਾਈ ਅਤੇ ਉਸ ਰਾਹੀਂ 5–5, 10–10 ਹਜ਼ਾਰ ਰੁਪਿਆ ਕਿਸੇ ਨੂੰ ਮਹਿਜ਼ ਇਸ ਲਈ ਦਿੱਤਾ ਕਿ ਉਹ ਕਾਂਗਰਸ ਦਾ ਹੀ ਪਰਚਾਰ ਕਰਦਾ ਰਹੇ। ਐਸੀਆਂ ਸੈਂਕੜੇ ਕੋਆਪਰੇਟਿਵ ਸੋਸਾਈਟੀਆਂ ਇਨ੍ਹਾਂ ਦੀਆਂ ਬਣੀਆਂ ਜਿਹੜੀਆਂ ਲੱਖਾਂ ਰੁਪਿਆ ਸੋਸਾਈਟੀ ਰਾਹੀਂ ਹਾਸਲ ਕਰਦੀਆਂ ਰਹੀਆਂ ਅਤੇ ਹਜ਼ਮ ਕਰਦੀਆਂ ਰਹੀਆਂ ਐਸੇ ਲੋਕਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ! ਮੇਰੀ ਆਪਣੇ ਹਲਕੇ ਦੀ ਸੋਸਾਇਟੀ ਹੈ ਜਿਸ ਰਾਹੀਂ 17 ਹਜ਼ਾਰ ਰੁਪਿਆ ਹੜੱਪ ਹੋਇਆ ਪਰ ਅੱਜ, ਉਥੇ ਨਾਉਂ ਨਿਸ਼ਾਨ ਨਹੀਂ ਕਿਸੇ ਦਾ ਇਲ੍ਹਾਂ ਬੈਠੀਆਂ ਨਜ਼ਰ ਆਉਂਦੀਆਂ ਹਨ ਇਨ੍ਹਾਂ ਨੇ ਇਸ ਤਰ੍ਹਾਂ ਪੈਸਾ ਹੜੱਪ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ ਮੈਂ ਆਪਦਾ ਧਿਆਨ ਮਹਿਕਮਾ ਪੀ. ਡਬਲਯੂ. ਡੀ. ਵਲ ਦਿਵਾਉਂਦਾ ਹਾਂ ਕਿ ਇਸ ਮਹਿਕਮੇ ਵਿਚ ਇਤਨੇ ਕੁਰੱਪਟ ਆਦਮੀ ਹਨ ਜਿਹੜੇ ਠੇਕੇਦਾਰਾਂ ਦੇ ਨਾਲ ਰਲੇ ਹੋਏ ਹਨ ਅਤੇ ਹਜ਼ਾਰਾਂ ਰੁਪਏ ਰਿਸ਼ਵਤ ਖਾਈ ਜਾ ਰਹੇ ਹਨ। ਸਾਰੇ ਐਸੇ ਨਹੀਂ ਮੈਂ ਮੰਨਦਾ ਹਾਂ ਕੁਝ ਚੰਗੇ ਬੰਦੇ ਵੀ ਹਨ। ਪਰ ਜਿਹੜੇ ਕੁਰੱਪਟ ਹਨ ਉਨ੍ਹਾਂ ਨੂੰ ਸਿਧੇ ਕਰਨ ਵਾਸਤੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਨ੍ਹਾਂ ਲੋਕਾਂ ਨੇ ਵੈਲਫ਼ੇਅਰ ਦੇ ਨਾਉਂ ਤੇ ਜ਼ਮੀਨਾਂ ਲਈਆਂ ਕਰਜ਼ੇ ਲਏ। ਇਨ੍ਹਾਂ ਵਿੱਚ ਮਨਿਸਟਰ ਜੋ ਵੀ ਹਨ ਐਮ. ਐਲ. ਏਜ਼. ਵੀ ਹਨ (ਵਿਘਨ) ਇਨ੍ਹਾਂ ਕਾਂਗਰਸੀਆਂ ਨੇ ਵੈਲਫਅਰ ਦੇ ਅਫਸਰਾਂ ਨਾਲ ਮਿਲ ਕੇ ਆਪਣੀ ਮਰਜ਼ੀ ਦੇ ਆਦਮੀ ਰਲਾਏ, ਆਪਣੇ ਨਾਉਂ, ਸਹੁਰੇ ਦੇ ਨਾਉਂ, ਭਾਈ ਦੇ ਨਾਉਂ, ਭਾਈ ਭਤੀਜਿਆਂ ਦੇ ਨਾਉਂ, ਅਤੇ ਹੋਰ ਸਾਕ ਅੰਗ ਦੇ ਨਾਉਂ ਜ਼ਮੀਨਾਂ ਖਰੀਦੀਆਂ, ਲੁਟ ਮਚਾਈ ਇਨ੍ਹਾਂ ਦੀ ਬਾਕਾਇਦਾ ਇਨਕੁਆਇਰੀ ਹੋਣੀ ਚਾਹੀਦੀ ਹੈ।

ਜੋ ਬਜਟ ਸਰਕਾਰ ਨੇ ਪੇਸ਼ ਕੀਤਾ ਹੈ ਇਸ ਬਾਰੇ ਤਾਂ ਮੈਂ ਇਤਨਾ ਹੀ ਕਹਾਂਗਾ ਕਿ ਇਹ ਹਰੀਜਨਾਂ ਦੀ ਭਲਾਈ ਦਾ ਬਜਟ ਹੈ, ਇਨ੍ਹਾਂ ਦੇ ਭਲੇ ਲਈ 20 ਲੱਖ ਤੋਂ ਵਧਾ ਕੇ 48 ਲੱਖ ਕਰ ਦਿਤਾ ਗਿਆ ਹੈ। ਮੈਂ ਉਮੀਦ ਕਰਦਾ ਹਾਂ ਕਿ ਸਰਕਾਰ ਇਹ ਪੈਸਾ ਉਨ੍ਹਾਂ ਲੋਕਾਂ ਨੂੰ ਉਚਾ ਚੁੱਕਣ ਉਨ੍ਹਾਂ ਦੇ ਬਚਿਆਂ ਨੂੰ ਵਿਦਿਆ ਦੇਣ ਅਤੇ ਹੋਰ ਭਲਾਈ ਦੇ ਕੰਮ ਤੇ ਲਾਵੇਗੀ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਜਟ ਦੀ ਪੂਰੀ ਤਰਾਂ ਪਰੋੜ੍ਹਤਾ ਕਰਦਾ ਹਾਂ।

**ਸਰਦਾਰ ਗੁਰਬੰਤਾ ਸਿੰਘ :** ਆਨ ਏ ਪੁਆਇੰਟ ਆਫ ਪਰਸਨ ਐਕਸਪਲੇਨੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ ਮੈਂਬਰ ਸਾਹਿਬ ਨੇ ਬੋਲਦੇ ਹੋਏ ਮੇਰਾ ਨਾਂ ਲੈ ਕੇ ਇਲਜ਼ਾਮ ਲਾਇਆ ਹੈ ਕਿ

[ਸਰਦਾਰ ਗੁਰਬੰਤਾ ਸਿੰਘ]

ਅਸੀਂ ਗਲਤ ਲੋਕਾਂ ਨੂੰ ਪੈਸੇ ਦੇ ਕੇ ਕੋਆਪਰੇਟਿਵ ਸੁਸਾਇਟੀਆਂ ਕਾਇਮ ਕਰਵਾਈਆਂ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਅਗਰ ਅਸੀਂ ਕੋਈ ਗਲਤ ਕੰਮ ਕੀਤਾ ਹੈ ਤਾਂ ਤੁਸੀਂ ਇਨਕੁਆਰੀ ਕਮਿਸ਼ਨ ਬਿਠਾ ਕੇ ਇਨਕੁਆਰੀ ਕਰਵਾ ਲਉ। ਸਾਰੀ ਗਲ ਸਾਹਮਣੇ ਆ ਜਾਵੇਗੀ।

(ਵਿਰੋਧੀ ਪੱਖ ਵਲੋਂ ਤਾੜੀਆਂ)

**ਸੰਤ ਸਾਧੂ ਸਿੰਘ** (ਅਨੰਦਪੁਰ) : ਡਿਪਟੀ ਸਪੀਕਰ ਸਾਹਿਬ ਇਹ ਜਿਹੜਾ ਫਾਈਨੈਂਸ ਮਨਿਸਟਰ ਨੇ 1969-70 ਵਾਸਤੇ ਬਜਟ ਪੇਸ਼ ਕੀਤਾ ਹੈ ਉਸ ਦੇ ਬਾਰੇ ਇਸ ਹਾਊਸ ਵਿਚ ਬਹਿਸ ਹੋ ਰਹੀ ਹੈ। ਮੈਂ ਇਸ ਬਜਟ ਦੇ ਮੁਤਲੱਕ ਕੇਵਲ ਇਕ ਹੀ ਸ਼ਬਦ ਕਹਾਂਗਾ ਕਿ ਇਹ ਇਕ ਖੂਬਸੂਰਤ ਫੁਲ ਹੈ ਪਰ ਜਿਸ ਦੇ ਵਿਚ ਖੁਸ਼ਬੂ ਨਹੀਂ ਹੈ। ਇਸ ਬਜਟ ਦੇ ਅੰਦਰ 11 ਕਰੋੜ ਰੁਪਏ ਦੇ ਕਰੀਬ ਘਾਟਾ ਦਿਖਾਇਆ ਹੈ ਪਰ ਇਹ ਕਿਹਾ ਹੈ ਕਿ ਉਸ ਘਾਟੇ ਨੂੰ ਪੂਰਾ ਕਰਨ ਲਈ ਇਕ ਕਮੇਟੀ ਬਣਾਈ ਜਾਵੇਗੀ ਜੋ ਇਹ ਦਸੇਗੀ ਕਿ ਇਹ ਘਾਟਾ ਕਿਵੇਂ ਪੂਰਾ ਕਰਨਾ ਹੈ। ਡਿਪਟੀ ਸਪੀਕਰ ਸਾਹਿਬ ਅਸੀਂ ਇਸ ਕਿਸਮ ਦਾ ਬਜਟ ਪਹਿਲਾਂ ਹੀ ਦੇਖਿਆ ਹੈ, ਇਸ ਵਿਚ ਘਾਟਾ ਪੂਰਾ ਕਰਨ ਲਈ ਕੋਈ ਕਮੇਟੀ ਬਣਾਈ ਗਈ ਹੋਵੇ।

ਇਸ ਬਜਟ ਦੀ ਲਾਈਟ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਇਲਾਕੇ ਦੀਆਂ ਤਕਲੀਫਾਂ ਆਪਣੀ ਗੌਰਮਿੰਟ ਅੱਗੇ ਰਖਣਾ ਚਾਹੁੰਦਾ ਹਾਂ। ਸਾਰਾ ਇਲਾਕਾ ਅਨੰਦਪੁਰ ਸਾਹਿਬ ਦਾ ਇਲਾਕਾ ਹੈ। ਉਹ ਇਲਾਕਾ ਪੰਜਾਬ ਦਾ ਸਭ ਤੋਂ ਵਧ ਪਛੜਿਆ ਹੋਇਆ ਇਲਾਕ ਹੈ। ਇਥੇ ਸਤਲੁਜ ਦਰਿਆ ਚਲਦਾ ਹੈ ਅਤੇ ਇਸ ਦੇ ਦੋਨੋ ਪਾਸੇ ਘਾਟ ਹੈ। ਜਿਥੇ ਪਾਣੀ ਦੀ ਬਹੁਤ ਜ਼ਿਆਦਾ ਕਿਲੱਤ ਹੈ। ਮੈਂ ਤਹਾਨੂੰ ਇਕ ਮਿਸਾਲ ਦਿੰਦਾ ਹਾਂ ਕਿ ਕੀਰਤਪੁਰ ਤੋਂ 3 ਮੀਲ ਉਪਰ ਵਲ ਮਸੇਵਾਲ ਵਿਚ ਇਕ ਹਾਈ ਸਕੂਲ ਹੈ ਪਰ ਉਸ ਸਕੂਲ ਦੇ 2, 2, 3, 3 ਮੀਲ ਆਸ ਪਾਸ ਪਾਣੀ ਹੀ ਨਹੀਂ ਹੈ। ਬੱਚੇ ਆਪਣੇ ਘਰੋਂ ਬੋਤਲਾਂ ਵਿਚ ਪਾਣੀ ਲੈ ਕੇ ਸਕੂਲ ਜਾਂਦੇ ਹਨ ਅਤੇ ਉਥੇ ਪੀਂਦੇ ਹਨ। ਇਕ ਸਾਲ ਹੋਇਆ ਉਥੇ ਪਾਣੀ ਦਾ ਪ੍ਰਬੰਧ ਕਰਨ ਲਈ ਨਾਲੀਆਂ ਆਦਿ ਸੁਟਵਾਈਆਂ ਗਈਆਂ ਪਰ ਅਜ ਸਾਲ ਹੋਣ ਲਗਾ ਹੈ ਨਾਲੀਆਂ ਉਸੇ ਤਰ੍ਹਾਂ ਪਈਆਂ ਹਨ ਅਤੇ ਗਰਮੀ ਦਾ ਮੌਸਮ ਫਿਰ ਆ ਗਿਆ ਹੈ। ਡਿਪਟੀ ਸਪੀਕਰ ਸਾਹਿਬ ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਉਸ ਇਲਾਕੇ ਨਾਲ ਬੇਇਨਸਾਫੀ ਕਰ ਰਹੀ ਹੈ। ਉਸ ਇਲਾਕੇ ਵਿਚੋਂ ਹੀ ਨਹਿਰ ਭਾਖੜਾ ਨਿਕਲਦੀ ਹੈ। ਉਸ ਇਲਾਕੇ ਦੀ ਜ਼ਮੀਨ ਖਰਾਬ ਹੁੰਦੀ ਹੈ। ਬਿਜਲੀ ਵੀ ਉਸੇ ਇਲਾਕੇ ਵਿਚ ਪੈਦਾ ਹੁੰਦੀ ਹੈ ਵਡੀਆਂ ਵਡੀਆਂ ਬੁਰਜੀਆਂ ਟਾਵਰ ਬਨਾਣ ਲਈ ਉਥੇ ਦੀ ਜ਼ਮੀਨ ਖਰਾਬ ਕੀਤੀ ਗਈ ਹੈ। ਪਰ ਉਥੇ ਦੇ ਲੋਕਾਂ ਨੂੰ ਇਕ ਬੂੰਦ ਵੀ ਪਾਣੀ ਦੀ ਨਹੀਂ ਦਿਤੀ ਜਾਂਦੀ ਅਤੇ ਪਾਣੀ ਸੈਂਕੜੇ ਮੀਲ ਦੂਰ ਭੇਜ ਦਿਤਾ ਜਾਂਦਾ ਹੈ। ਨੰਗਲ ਅਤੇ ਗੰਗੂਵਾਲ ਤਕ ਦੇ ਇਲਾਕੇ ਲਈ ਪਾਣੀ ਦਾ ਪ੍ਰਬੰਧ ਕੀਤਾ ਗਿਆ ਹੈ ਪਰ ਅਗੇ ਕੋਈ ਪ੍ਰਬੰਧ ਨਹੀਂ ਹੈ। ਹਾਲਾਂਕਿ ਇਸ ਇਲਾਕੇ ਦਾ ਸਭ ਤੋਂ ਪਹਿਲਾਂ ਪਾਣੀ ਲੈਣ ਦਾ ਹੱਕ ਸੀ। ਇਸ ਨੂੰ ਨਹਿਰਾਂ ਤੋਂ ਪਾਣੀ ਪਹਿਲਾਂ ਪਾਣੀ ਦਿਤਾ ਜਾਣਾ ਚਾਹੀਦਾ ਸੀ। ਇਸ ਤੋਂ ਇਲਾਵਾ ਜਿਹੜਾ ਘਾਟ ਦਾ ਪਹਾੜੀ ਇਲਾਕਾ ਹੈ ਜਿਵੇਂ ਕਿ ਕੰਡੀ ਵਗੈਰਾ ਦਾ ਇਲਾਕਾ ਹੈ ਉਥੇ ਪਾਣੀ ਦੀ ਕਮੀ ਦੂਰ ਕਰਨ ਲਈ ਸਰਕਾਰ ਨੂੰ ਟਿਊਬਵੈਲ ਲਗਾਉਣੇ ਚਾਹੀਦੇ ਹਨ। ਇਸ ਤਰ੍ਹਾਂ ਉਥੇ ਹਜ਼ਾਰਾਂ ਲੱਖਾਂ ਏਕੜ ਜ਼ਮੀਨ ਦੀ ਸਿੰਚਾਈ ਹੋ ਸਕਦੀ ਹੈ ਅਤੇ ਪੈਦਾਵਾਰ ਵਧ ਸਕਦੀ ਹੈ।

ਡਿਪਟੀ ਸਪੀਕਰ ਸਾਹਿਬ, ਚੋਆਂ ਅਤੇ ਨਾਲੀਆਂ ਕਰਕੇ ਹਰ ਸਾਲ ਬਰਸਾਤ ਵਿਚ ਸੈਂਕੜੇ ਵਿਘੇ ਜ਼ਮੀਨ ਖਰਾਬ ਹੁੰਦੀ ਹੈ । ਇਨ੍ਹਾਂ ਚੋਆਂ ਨੂੰ ਚੈਨੇਲਾਈਜ਼ ਕਰਨਾ ਚਾਹੀਦਾ ਹੈ ਪਤਾ ਨਹੀਂ ਬੰਨ੍ਹ ਬਣਾਉਣ ਵਾਲਾ ਮਹਿਕਮਾ ਕਿਥੇ ਸੁਤਾ ਰਹਿੰਦਾ ਹੈ। ਅਜੇ ਤਕ ਉਥੇ ਕੋਈ ਵੀ ਬੰਨ ਨਹੀਂ ਬਨ੍ਹਿਆ ਗਿਆ । ਸੈਂਕੜੇ ਏਕੜ ਜ਼ਮੀਨ ਖਰਾਬ ਹੋ ਰਹੀ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਟਿਊਬਵੈਲਾਂ ਨਾਲ ਪਾਣੀ ਦਿਤਾ ਜਾ ਸਕਦਾ ਹੈ ਉਥੇ ਟਿਊਬਵੈਲਾਂ ਨਾਲ ਪਾਣੀ ਦਿਤਾ ਜਾਵੇ ਅਤੇ ਜਿਥੇ ਨਹਿਰਾਂ ਨਾਲ ਪਾਣੀ ਦਿਤਾ ਜਾ ਸਕਦਾ ਹੈ ਉਥੇ ਨਹਿਰਾਂ ਨਾਲ ਪਾਣੀ ਦਿਤਾ ਜਾਵੇ ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਬਿਜਲੀ ਵੀ ਇਸੇ ਇਲਾਕੇ ਵਿਚ ਪੈਦਾ ਹੁੰਦੀ ਹੈ। ਗੰਗੂਵਾਲ ਅਤੇ ਕੋਟਲੇ ਵਿਚ ਬਿਜਲੀ ਪੈਦਾ ਹੁੰਦੀ ਹੈ ਪਰ ਇਸ ਇਲਾਕੇ ਨੂੰ ਪਾਣੀ ਦੀ ਤਰ੍ਹਾਂ ਬਿਜਲੀ ਵੀ ਨਹੀਂ ਦਿਤੀ ਜਾਂਦੀ । ਇਸ ਇਲਾਕੇ ਦੇ ਪਿੰਡਾਂ ਦਾ ਹਕ ਪਹਿਲਾਂ ਹੈ ਬਿਜਲੀ ਲੈਣ ਦਾ । ਸਭ ਤੋਂ ਪਹਿਲਾਂ ਬਿਜਲੀ ਇਸ ਇਲਾਕੇ ਦੇ ਪਿੰਡਾਂ ਨੂੰ ਦਿਤੀ ਜਾਣੀ ਚਾਹੀਦੀ ਹੈ। ਕੀ ਇਹ ਇਨਸਾਫ ਹੈ ਕਿ ਜਿਥੇ ਬਿਜਲੀ ਪੈਦਾ ਹੁੰਦੀ ਹੋਵੇ ਉਥੇ ਨਾ ਦਿਤੀ ਜਾਵੇ ਅਤੇ ਸੈਂਕੜੇ ਮੀਲ ਦੂਰ ਦਿੱਲੀ ਆਦਿ ਥਾਵਾਂ ਤੇ ਭੇਜ ਦਿਤੀ ਜਾਵੇ ? ਇਥੇ ਮੈਂ ਇਕ ਹੋਰ ਅਰਜ਼ ਵੀ ਕਰਦਾ ਹਾਂ ਕਿ 1966 ਵਿਚ ਕਈਆਂ ਲੋਕਾਂ ਨੇ ਟਿਊਬਵੈਲਾਂ ਦੇ ਕੁਨੈਕਸ਼ਨ ਲੈਣ ਲਈ ਪੈਸੇ ਜਮ੍ਹਾਂ ਕਰਵਾ ਦਿਤੇ ਸਨ ਪਰ ਹਾਲੇ ਤਕ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਮਿਲ ਸਕੇ । ਇਹ ਬਹੁਤ ਬੇਇਨਸਾਫੀ ਹੈ ਉਸ ਇਲਾਕੇ ਦੇ ਲੋਕਾਂ ਦੇ ਨਾਲ। ਖੇਤਾਂ ਵਿਚ ਟਿਊਬਵੈਲਾਂ ਵਾਸਤੇ ਟਾਵਰ ਗੜੇ ਪਏ ਹਨ ਪਰ ਬਿਜਲੀ ਦੇ ਕੁਨੈਕਸ਼ਨ ਨਹੀਂ ਮਿਲ ਰਹੇ । ਇਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜ਼ਿਮੀਦਾਰ ਪੰਜਾਬ ਦੀ ਹੀ ਨਹੀਂ ਸਗੋਂ ਹਿੰਦੁਸਤਾਨ ਦੀ ਰੀੜ੍ਹ ਦੀ ਹੱਡੀ ਹਨ । ਪਾਣੀ ਦੇ ਨਾਲ ਹੀ ਉਨ੍ਹਾਂ ਦੀ ਇਕ ਹੋਰ ਲੋੜ ਵੀ ਹੈ, ਉਹ ਹੈ ਖਾਦ ਦੀ । ਖਾਦ ਦੀ ਫੈਕਟਰੀ ਇਸੇ ਇਲਾਕੇ ਵਿਚ ਹੈ। ਨੰਗਲ ਵਿਚ ਪਰ ਉਥੇ ਦੀ ਖਾਦ ਦਾ ਪਤਾ ਨਹੀਂ ਕਿਥੇ ਭੇਜ ਦਿਤੀ ਜਾਂਦੀ ਹੈ ਅਤੇ ਕਿਧਰੋਂ ਬਾਹਰ ਦੀ ਖਾਦ ਇਥੇ ਦਿਤੀ ਜਾਂਦੀ ਹੈ। ਫਿਰ ਖਾਦ ਦਿਨੋ ਦਿਨ ਮਹਿੰਗੀ ਹੋ ਰਹੀ ਹੈ । ਅਜ ਸਵੇਰੇ ਵੀ ਇਸ ਗੱਲ ਤੇ ਡਿਸ-ਕਸ਼ਨ ਹੋ ਰਹੀ ਸੀ ਕਿ ਜਿਹੜੀ ਖਾਦ ਬਾਹਰੋਂ ਆਉਂਦੀ ਹੈ ਉਸ ਦੇ ਥੈਲਿਆਂ ਵਿਚੋਂ ਖਾਦ ਘੱਟ ਨਿਕਲਦੀ ਹੈ । ਇਸ ਤੋਂ ਇਲਾਵਾ ਅੱਛੇ ਬੀਜ ਦੀ ਦਿੱਕਤ ਹੈ। ਸੋ ਮੈਂ ਅਰਜ਼ ਕਰਦਾ ਹਾਂ ਕਿ ਜ਼ਿਮੀਂਦਾਰ ਨੂੰ ਪਾਣੀ, ਖਾਦ, ਬੀਜ ਅਤੇ ਮਜ਼ਦੂਰਾਂ ਦੀ ਦਿੱਕਤ ਹੈ । ਅਜ ਮਜ਼ਦੂਰੀ ਇਤਨੀ ਮਹਿਗੀ ਹੋ ਰਹੀ ਹੈ ਕਿ ਕੋਈ ਗਰੀਬ ਆਦਮੀ ਆਪਣਾ ਕੰਮ ਕਿਸੇ ਮਜ਼ਦੂਰ ਕੋਲੋਂ ਨਹੀਂ ਕਰਵਾ ਸਕਦਾ। ਸਰਕਾਰ ਫੈਮਲੀ ਪਲੈਨਿੰਗ ਦੇ ਪਿਛੇ ਪਈ ਹੋਈ ਹੈ ਅਤੇ ਸਾਰਾ ਖਰਚ ਇਸ ਲਈ ਹੀ ਕਰ ਰਹੀ ਹੈ। ਪਰ ਇਸ ਫੈਮਲੀ ਪਲੈਨਿੰਗ ਦਾ ਨਤੀਜਾ ਗਰੀਬ ਜ਼ਿਮੀਦਾਰਾਂ ਨੂੰ ਭੁਗਤਣਾ ਪੈ ਰਿਹਾ ਹੈ ਜਿਸ ਨੂੰ ਕਿ ਮਜ਼ਦੂਰ ਬਹੁਤ ਮਹਿੰਗੇ ਮਿਲਦੇ ਹਨ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਦਾ ਹਾਂ ਕਿ ਜੋ ਜੰਗਲਾਤ ਦਾ ਮਹਿਕਮਾ ਹੈ ਇਹ ਹੀ ਮੇਰੇ ਇਲਾਕੇ ਨੂੰ ਸਾਹ ਨਹੀਂ ਲੈਣ ਦਿੰਦਾ । ਇਸ ਨੇ ਲੋਕਾਂ ਦੇ ਨੱਕ ਵਿਚ ਦਮ ਕਰ ਰਖਿਆ ਹੈ । ਕਦੇ ਕਹਿੰਦਾ ਹੈ ਕਿ ਦਫਾ 4 ਲਾਗੂ ਹੈ ਅਤੇ ਕਦੇ ਕਹਿੰਦਾ ਹੈ ਕਿ ਦਫਾ 5 ਲਾਗੂ ਹੈ । ਅਤੇ ਜੇ ਕਿਸੇ ਦਾ ਮਵੇਸ਼ੀ ਬਾਹਰ ਚਰਦਾ ਵੇਖ ਲੈਣ ਤਾਂ ਫੜ ਲੈਂਦੇ ਹਨ ਅਤੇ ਫ਼ਿਰ ਉਸ ਦਾ ਮੁਆਵਜ਼ਾ ਲਿਆ

[ਸੰਤ ਸਾਧੂ ਸਿੰਘ]

ਜਾਂਦਾ ਹੈ । ਗਰੀਬ ਲੋਕਾਂ ਨੂੰ ਅਪਣੇ ਡੰਗਰਾਂ ਨੂੰ ਟੋਭੇ ਤੇ ਪਾਣੀ ਪਿਲਾਉਣ ਲਈ ਨਹੀਂ ਲਿਜਾਣ ਦੇਂਦੇ ।

ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਪਟਵਾਰੀਆਂ ਦੀ ਬੀਮਾਰੀ ਹੀ ਬਹੁਤ ਹੈ । ਬੀਜੀ ਜ਼ਮੀਨ ਮੇਰੀ ਹੁੰਦੀ ਹੈ ਅਤੇ ਉਹ ਕਾਗਜ਼ਾਂ ਵਿਚ ਕਿਸੇ ਹੋਰ ਦੀ ਦਿਖਾ ਦਿੰਦੇ ਹਨ । ਯਾਨੀ ਜ਼ਿਮੀਦਾਰ ਜਿਹੜਾ ਕਿ ਰੀੜ੍ਹ ਦੀ ਹੱਡੀ ਕਿਹਾ ਜਾਂਦਾ ਹੈ ਉਸਨੂੰ ਕਿੰਨੀਆਂ ਤਕਲੀਫਾਂ ਹਨ । ਇਹ ਰੀੜ੍ਹ ਦੀ ਹੱਡੀ ਦੇ ਨਾਲ ਹੀ ਪੰਜਾਬ ਦੀ ਪੈਦਾਵਾਰ ਦੀ ਤਰੱਕੀ ਹੋਣੀ ਹੈ ਅਤੇ ਪੰਜਾਬ ਦੀ ਤਰਕੀ ਨਾਲ ਹਿੰਦੁਸਤਾਨ ਦੀ ਤਰਕੀ ਹੋਣੀ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਰੀੜ੍ਹ ਦੀ ਹੱਡੀ ਨੂੰ ਕੋਈ ਤਕਲੀਫ ਨਹੀਂ ਹੋਣੀ ਚਾਹੀਦੀ ।

ਇਸ ਤੋਂ ਅਗੇ ਮੈਂ ਦਵਾਈਆਂ ਦੇ ਬਾਰੇ ਵਿਚ ਅਰਜ਼ ਕਰਦਾ ਹਾਂ ਜਿਹੜੀਆਂ ਕਿ ਇਹ ਕਹਿੰਦੇ ਹਨ ਕਿ ਇਨਸੈਕਟੇਸਾਈਡ ਕਰਨ ਲਈ ਦਵਾਈਆਂ ਜ਼ਹਾਜ਼ਾਂ ਤੋਂ ਛਿੜਕੀਆਂ ਜਾਂਦੀਆਂ ਹਨ । ਉਹ ਦਵਾਈਆਂ ਤਾਂ ਸਿਰਫ ਪਾਣੀ ਹੀ ਰਹਿ ਗਿਆ ਹੈ ਇਸ ਨਾਲ ਕੋਈ ਇਨਸੈਕਟਸ ਨਹੀਂ ਮਰਦੇ । ਗਰੀਬ ਕਿਸਾਨ ਨਿਹਾਇਤ ਹੀ ਤੰਗ ਆਇਆ ਹੋਇਆ ਹੈ । ਇਸ ਲਈ ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਨ੍ਹਾਂ ਗਰੀਬ ਕਿਸਾਨਾਂ ਦੀ ਤਕਲੀਫ ਦੂਰ ਕਰਨ ਵਲ ਧਿਆਨ ਦੇਣ । ਇਨ੍ਹਾਂ ਦੀਆਂ ਤਕਲੀਫਾਂ ਜਿਵੇਂ ਕਿ ਖਾਦ ਦੇਣਾ, ਪਾਣੀ ਦੇਣਾ, ਬੀਜ ਦੀ ਸਪਲਾਈ ਕਰਨੀ ਵਗੈਰਾ ਦੂਰ ਹੋਣੀਆਂ ਚਾਹੀਦੀਆਂ ਹਨ ਤਾਂ ਜੋ ਪੈਦਾਵਾਰ ਇਸ ਕਦਰ ਵਧੇ ਕਿ ਤੁਸੀਂ ਹਿੰਦੁਸਤਾਨ ਤੋਂ ਬਾਹਰ ਅਨਾਜ ਭੇਜਣਾ ਸ਼ੁਰੂ ਕਰ ਸਕੋ ।

(ਸ਼ੋਰ-ਵੋਰ ਤਾਂ ਅਨਾਜ ਸੰਭਾਲਿਆ ਨਹੀਂ ਜਾਣਾ)

ਰੋਪੜ ਦਾ ਜ਼ਿਲ੍ਹਾ 1-11-1966 ਨੂੰ ਬਣਿਆ ਪਰ ਬੜੇ ਅਫਸੋਸ ਦੀ ਗਲ ਹੈ ਕਿ ਗੌਰਮਿੰਟ ਦੇ ਦਫਤਰਾਂ ਲਈ ਉਥੇ ਕਿਸੇ ਬਿਲਡਿੰਗ ਲਈ ਇਕ ਇਟ ਤਕ ਵੀ ਨਹੀਂ ਲਾਉਣੀ ਸ਼ੁਰੂ ਕੀਤੀ । ਮੈਂ ਆਪ ਦੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਰੋਪੜ ਵਿਚ ਛੇਤੀ ਤੋਂ ਛੇਤੀ ਗੌਰਮਿੰਟ ਬਿਲਡਿੰਗ ਦਫਤਰ ਤੇ ਕਚਹਿਰੀਆਂ ਬਣਾਵੇ ਇਸ ਵੇਲੇ ਕੋਈ ਦਫਤਰ ਕਿਸੇ ਧਰਮਸ਼ਾਲਾ ਵਿਚ ਲਗਿਆ ਹੋਇਆ ਹੈ ਅਤੇ ਕੋਈ ਦਫਤਰ ਕਿਸੇ ਸਰਾਏਂ ਵਿਚ ਲਗਿਆ ਹੋਇਆ ਹੈ । ਇਥੇ ਸਰਕਾਰੀ ਬਿਲਡਿੰਗ ਬਣਾਉਣ ਵਾਸਤੇ ਜ਼ਰੂਰ ਮੇਹਰਬਾਨੀ ਕਰਨੀ ਚਾਹੀਦੀ ਹੈ । ਤਕਰੀਬਨ ਢਾਈ ਸਾਲ ਹੋਣ ਵਾਲੇ ਹਨ ਪਰ ਕੋਈ ਬਿਲਡਿੰਗ ਨਹੀਂ ਬਣਾਈ ਗਈ ।

**ਚੌਧਰੀ ਬਲਬੀਰ ਸਿੰਘ :** ਸਰਕਾਰ ਦੀ ਹਾਈ ਕਮਾਂਡ ਵੀ ਤਾਂ ਗੁਰਦਵਾਰੇ ਵਿਚ ਬੈਠੀ ਹੈ ।

**ਸੰਤ ਸਾਧੂ ਸਿੰਘ :** ਜ਼ਿਲ੍ਹੇ ਦੇ ਵਾਸਤੇ ਬਿਲਡਿੰਗ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਇੰਡਸਟਰੀਜ਼ ਬਾਰੇ ਮੈਂ ਅਰਜ਼ ਕਰਾਂਗਾ ਕਿ ਗੌਰਮਿੰਟ ਨੇ ਇਤਨੀ ਬੇਰੁਖੀ ਦਿਖਾਈ ਹੋਈ ਹੈ ਕਿ ਜਿਸਦਾ ਹਿਸਾਬ ਹੀ ਨਹੀਂ । ਰੋਪੜ ਅਤੇ ਇਸ ਦੇ ਇਰਦ ਗਿਰਦ ਇਤਨਾ ਮੈਟੀਰੀਅਲ ਪਿਆ ਹੈ ਕਿ ਇਸ ਨੂੰ ਜਮਨਾ ਨਗਰ ਭੇਜਿਆ ਜਾਂਦਾ ਹੈ । ਇਹ ਰਾ-ਮੈਟੀਰੀਅਲ ਪੇਪਰ ਵਾਸਤੇ ਗਤੇ ਵਾਸਤੇ ਬਹੁਤ ਮੁਫੀਦ ਹੈ । ਪਰ ਹੈਰਾਨੀ ਦੀ ਗਲ ਹੈ ਕਿ ਇਥੇ ਕੋਈ ਇੰਡਸਟਰੀ ਨਹੀਂ ਲਗ

ਰਹੀ । ਇਥੇ ਇਸ ਵੇਲੇ ਨਾ ਤਾਂ ਇੰਡਸਟਰੀ ਮਨਿਸਟਰ ਅਤੇ ਨਾ ਹੀ ਫ਼ਾਈਨੈਂਸ ਮਨਿਸਟਰ ਹਾਜ਼ਰ ਹਨ। ਰੋਪੜ, ਅਨੰਦਪੁਰ ਸਾਹਿਬ ਜਾਂ ਕੀਰਤਪੁਰ ਸਾਹਿਬ ਕੋਈ ਨਾ ਕੋਈ ਇੰਡਸਟਰੀ ਖੋਲ੍ਹਣੀ ਚਾਹੀਦੀ ਹੈ ।

ਸੜਕਾਂ ਦੀ ਬਾਬਤ ਮੈਂ ਅਰਜ਼ ਕਰਨੀ ਚਾਹੁੰਦਾ ਹਾਂ । ਇਸ ਬਾਰੇ ਜੋ ਪਰੋਵੀਜ਼ਨ ਕੀਤਾ ਹੈ ਉਹ ਨੀਊ ਵਾਲੀਊਮ ਨੰਬਰ (1) ਪੇਜ ਨੰਬਰ 117 ਤੇ ਰੋਪੜ ਦੀਆਂ ਤਿੰਨ ਸੜਕਾਂ ਦਾ ਜ਼ਿਕਰ ਕੀਤਾ ਗਿਆ ਹੈ । ਇਕ ਸੜਕ ਤਾਂ ਰੋਪੜ ਚਮਕੌਰ ਸਾਹਿਬ ਦੀ ਹੈ । ਇਸ ਸੜਕ ਦੇ ਬਨਾਉਣ ਦਾ 5 ਲੱਖ 23 ਹਜ਼ਾਰ ਰੁਪਏ ਦਾ ਐਸਟੀਮੇਟ ਲਗਾਇਆ ਗਿਆ ਹੈ ਲੇਕਿਨ ਇਸ ਨੂੰ ਐਤਕੀ ਇਕ ਲੱਖ ਰੁਪਿਆ ਦਿਤਾ ਹੈ । ਨੂਰਪਰ—ਆਬਿਆਨਾ—ਰੋਪੜ ਨਿਹਾਇਤ ਜ਼ਰੂਰੀ ਸੜਕ ਹੈ । ਇਸ ਦਾ ਐਸਟੀਮੇਟ 13 ਲੱਖ ਦਾ ਸੀ ਮਗਰ ਪਰੋਵੀਜ਼ਨ 20 ਹਜ਼ਾਰ ਦੀ ਕੀਤੀ ਹੈ । ਇਸ ਜ਼ਿਲ੍ਹੇ ਵਾਸਤੇ ਅਗਰ ਇਸ ਰਫਤਾਰ ਨਾਲ ਇਹ 18 ਮੀਲ ਦੀ ਸੜਕ ਚਲਦੀ ਰਹੀ ਤਾਂ ਮੇਰਾ ਖਿਆਲ ਹੈ ਕਿ ਮੈਨੂੰ ਤਾਂ ਇਸ ਸੜਕ ਤੇ ਚਲਣ ਦਾ ਮੌਕਾ ਹੀ ਨਹੀਂ ਮਿਲੇਗਾ । ਇਸ ਲਈ ਮੈਂ ਫ਼ਾਈਨੈਂਸ ਮਨਿਸਟਰ ਨੂੰ ਬੇਨਤੀ ਕਰਾਂਗਾ ਕਿ 13 ਲਖ ਦੀ ਪਰੋਵੀਜ਼ਨ ਹੈ ਇਸ ਤੋਂ ਅੱਧਾ ਤਾਂ ਹੁਣ ਖਰਚ ਕਰ ਦਿਉ ਅਤੇ ਅੱਧਾ ਅਗਲੇ ਸਾਲ ਖਰਚ ਕਰ ਦੇਣਾ । ਤੀਜੀ ਸੜਕ ਮੀਆਂਪੁਰ ਪੁਰਖਾਲੀ ਤੇ ਨਾਲਾਗੜ੍ਹ ਤੇ 13 ਲਖ ਰੁਪਏ ਦਾ ਐਸਟੀਮੇਟ ਹੈ ਅਤੇ ਪਰੋਵੀਜ਼ਨ ਸਿਰਫ 1 ਲੱਖ ਰੁਪਏ ਦੀ ਕੀਤੀ ਹੈ । ਮੈਂ ਇਹ ਬੇਨਤੀ ਕਰਾਂਗਾ ਕਿ ਇਹ ਜਿਹੜੀ ਇਨ੍ਹਾਂ ਨੇ ਪਰੋਵੀਜ਼ਨ ਕੀਤੀ ਹੋਈ ਹੈ ਇਸ ਰਕਮ ਨੂੰ ਵਧਾਉਣਾ ਚਾਹੀਦਾ ਹੈ ਤਾਂ ਜੋ ਸੜਕਾਂ ਛੇਤੀ ਤੋਂ ਛੇਤੀ ਪੂਰੀਆਂ ਹੋ ਸਕਣ । ਡਿਪਟੀ ਸਪੀਕਰ ਸਾਹਿਬ ਤੁਸੀਂ ਵੇਖਿਆ ਹੋਵੇਗਾ ਐਥੋਂ ਨੰਗਲ ਭਾਖੜਾ ਜਾਂਦੇ ਹੋਏ ਰਸਤੇ ਵਿਚ ਕਾਫੀ ਖੁਲ੍ਹੀ ਸਾਫ਼ ਸੁਥਰੀ ਸੜਕ ਬਣੀ ਹੋਈ ਹੈ । ਜਿਹੜੇ ਅਫਸਰ ਇਧਰ ਜਾਂਦੇ ਹਨ ਉਹ ਇਸ ਸੜਕ ਨੂੰ ਦੇਖ ਕੇ ਖੁਸ਼ ਹੋ ਜਾਂਦੇ ਹਨ । ਪਰ ਮੈਂ ਬੇਨਤੀ ਕਰਾਂਗਾ ਕਿ ਇਸ ਸੜਕ ਦੇ ਸਜੇ ਖਬੇ ਘਾੜ ਤੇ ਬੇਟ ਪਾਸੇ ਵਲ ਜੇ ਧਿਆਨ ਮਾਰੋ ਤਾਂ ਪਤਾ ਲਗੇਗਾ ਕਿ ਸੜਕਾਂ ਦੀ ਕਿੰਨੀ ਘਾਟ ਹੈ । ਇਥੇ ਲਿੰਕ ਰੋਡਜ਼ ਵੀ ਨਹੀਂ ਬਣੀਆਂ ਹੋਈਆਂ ਹਨ । ਇਸ ਦਾ ਵੀ ਪਰਬੰਧ ਹੋਣਾ ਚਾਹੀਦਾ ਹੈ ।

ਐਜੂਕੇਸ਼ਨ ਦੀ ਬਾਬਤ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੜਾ ਸ਼ੋਰ ਮਚਾਇਆ ਗਿਆ ਹੈ ਕਿ ਫਲਾਨੀ ਜਗ੍ਹਾ ਇਤਨੇ ਸਕੂਲ ਹਨ ਫਲਾਨੀ ਜਗ੍ਹਾ ਇਤਨੇ ਹਨ । ਪਰ ਬੇਨਤੀ ਕਰਾਂਗਾ ਕਿ ਕਈ ਸਾਲਾਂ ਮਗਰੋਂ ਰੋਪੜ ਜ਼ਿਲੇ ਵਿਚ ਸਿਰਫ ਇਕ ਘਨੌਲੀ ਮਿਡਲ ਸਕੂਲ ਅਪਗਰੇਡ ਹੋਇਆ ਸੀ ਹਾਈ ਸਕੂਲ ਬਣਨ ਲਈ । ਇਥੇ ਵੀ ਹਾਲੇ ਤਕ ਨਾਂ ਤਾਂ ਕੋਈ ਸਟਾਫ ਆਇਆ ਹੈ ਅਤੇ ਨਾਂ ਹੀ ਕੋਈ ਇਸ ਸਕੂਲ ਨੂੰ ਹਾਈ ਬਣਾਉਣ ਲਈ ਕੋਈ ਐਕਸ਼ਨ ਲਿਆ ਗਿਆ ਹੈ । ਸੋ ਘਨੌਲੀ ਸਕੂਲ ਵਿਚ ਸਟਾਫ ਅਤੇ ਹੋਰ ਜਿਹੜਾ ਪਰੋਵੀਜ਼ਨ ਕੀਤਾ ਗਿਆ ਹੈ ਉਹ ਛੇਤੀ ਤੋਂ ਛੇਤੀ ਕਰਨਾ ਚਾਹੀਦਾ ਹੈ ਦੋ ਹੋਰ ਮਿਡਲ ਸਕੂਲ ਭਰਤਗੜ੍ਹ ਅਤੇ ਲੋਧੀ ਮਾਜਰਾ ਇਥੇ ਬਿਲਡਿੰਗਾਂ ਅਤੇ ਬਚਿਆਂ ਦੀ ਤਾਦਾਦ ਸਭ ਚੀਜ਼ਾਂ ਠੀਕ ਹਨ, ਇਸ ਲਈ ਇਨ੍ਹਾਂ ਸਕੂਲਾਂ ਨੂੰ ਵੀ ਮਿਡਲ ਤੋਂ ਹਾਈ ਸਕੂਲ ਬਣਾਉਣਾ ਚਾਹੀਦਾ ਹੈ । ਇਹ ਪਛੜਿਆ ਹੋਇਆ ਇਲਾਕਾ ਹੈ । ਇਥੇ ਖੁਲ੍ਹ ਦੇਣੀ ਚਾਹੀਦੀ ਹੈ ।

ਮੈਂ ਆਪ ਦੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੋ ਵੀ ਮੈਂ ਉਪਰ ਤਕਲੀਫ਼ਾਂ ਦਸੀਆਂ ਹਨ ਉਨ੍ਹਾਂ ਨੂੰ ਸਰਕਾਰ ਦੂਰ ਕਰਨ ਵਿਚ ਢਿੱਲ ਨਹੀਂ ਕਰੇਗੀ ।

**H. H. Nawab Iftikhar Ali Khan** (Malerkotla) . Mr. Deputy Speaker, Sir, I would like to put forward a few constructive points. I do not want to criticise, but healthy criticism leads to improvement.

ਤਕਰੀਰੇਂ ਕਰਨੇ ਕੀ ਜ਼ਰੂਰਤ ਨਹੀਂ । ਏਕ ਤੋ ਮੇਰੇ ਨਜ਼ਦੀਕ ਏਕ ਕਰੋੜ ਰੁਪਿਆ ਜੰਗਲਾਤ ਕੇ ਲੀਏ ਰੱਖਾ ਹੈ ਜੋ ਕਿ ਬਿਲਕੁਲ ਫਜ਼ੂਲ ਹੈ । ਹਮਾਰੇ ਜੰਗਲਾਤ ਖਤਮ ਹੋ ਗਏ ਹੈਂ ਔਰ ਹਿਮਾਚਲ ਮੇਂ ਚਲੇ ਗਏ ਹੈਂ । ਇਸ ਤਰੀਕੇ ਸੇ ਇਕ ਕਰੋੜ ਰੁਪਏ ਕੀ ਬਚਤ ਹੋ ਸਕਤੀ ਹੈ । ਇਸੀ ਤਰੀਕੇ ਸੇ ਯਹਾਂ ਪਰ ਜੋ ਕੁਛ ਖਰਚ ਹੋਤਾ ਹੈ ਉਸਕੋ ਵਾਈਂਡ ਅਪ ਕਰਨੇ ਸੇ ਭੀ ਕਾਫ਼ੀ ਰਕਮ ਬਚਾਈ ਜਾ ਸਕਤੀ ਹੈ ।

ਦੂਸਰੇ ਬਲਾਕ ਸੰਮਤੀਆਂ ਹੈਂ । ਇਨ ਮੇਂ ਬਹੁਤ ਕੁਰੱਪਸ਼ਨ ਹੈ । ਇਨਕੀ ਵਜ੍ਹਾ ਸੇ ਗਾਓਂ ਮੇਂ ਦਿਹਾਤ ਮੇਂ ਧੜੇਬੰਦੀਆਂ ਪਾਈ ਜਾਤੀ ਹੈਂ । ਕੋਈ ਔਰ ਤਰੀਕਾ ਸੋਚ ਕਰਕੇ ਇਨਕੋ ਖਤਮ ਕਰ ਦੇਣਾ ਚਾਹੀਏ । ਇਸ ਤਰ੍ਹਾਂ ਸੇ ਕਾਫੀ ਰਕਮ ਬਚਾਈ ਜਾ ਸਕਤੀ ਹੈ ।

This is a very fertile soil for corruption.

ਇਰੀਗੇਸ਼ਨ ਕੇ ਮੁਤੱਲਕ ਮੇਰਾ ਯੇਹ ਖਿਆਲ ਹੈ ਕਿ ਕਿਉਂਕਿ ਭਾਖੜਾ ਕੇ ਬਨਨੇ ਕੇ ਬਾਅਦ ਅਬ ਨਹਿਰੇਂ ਨਿਕਲ ਆਈ ਹੈਂ । ਇਰੀਗੇਸ਼ਨ ਚੈਨਲ ਬਨੀ ਹੁਈ ਹੈਂ । ਟਿਊਬਵੈੱਲ ਲਗੇ ਹੁਏ ਹੈਂ । ਇਸ ਲੀਏ ਮੇਰਾ ਖਿਆਲ ਹੈ ਕਿ ਯੇਹ ਜੋ ਇਰੀਗੇਸ਼ਨ ਕਾ ਸਟਾਫ਼ ਹੈ ਇਸਕੋ ਘਟਾ ਦੇਨਾ ਚਾਹੀਏ । ਇਸ ਸੇ ਭੀ ਬਹੁਤ ਸਾਰੀ ਬੱਚਤ ਹੋ ਸਕਤੀ ਹੈ ।

ਅਪਰ ਹਾਊਸ ਕੇ ਮੁਤੱਅਲਕ ਤੋਂ ਤਕਰੀਬਨ ਫੈਸਲਾ ਹੋ ਹੀ ਚੁਕਾ ਹੈ । ਪਬਲਿਕ ਰੀਲੇਸ਼ਨ ਡੀਪਾਰਟਮੈਂਟ ਭੀ ਐਸਾ ਹੀ ਹੈ । ਇਸੀ ਤਰ੍ਹਾਂ ਔਰ ਮਹਿਕਮੇ ਸੇ ਭੀ ਕੁਛ ਗੁੰਜਾਇਸ਼ ਨਿਕਲ ਸਕਤੀ ਹੈ । ਕਿਉਂਕਿ ਹਮਾਰੀ ਰਿਆਸਤ ਬਹੁਤ ਛੋਟੀ ਹੋ ਗਈ ਹੈ, ਇਸ ਲਿਏ ਇਤਨੀ ਐਡਮਨਿਸਟਰੇਸ਼ਨ ਕੀ ਜ਼ਰੂਰਤ ਨਹੀਂ ਹੈ ।

The incidence of taxation is already very high in the Punjab.

ਯੇਹ ਜੋ ਘਾਟੇ ਕਾ ਬਜਟ ਹੈ ਇਸ ਵਕਤ ਹਮਾਰੇ ਸਾਹਮਨੇ ਆਇਆ ਹੈ, ਅਗਰ ਹਮਾਰੀ ਗੌਰਮਿੰਟ ਕੋਈ ਇਸ ਕਿਸਮ ਕਾ ਤਰੀਕਾ ਯਾ ਕੋਈ ਔਰ ਜ਼ਰੀਆ ਅਖਤਿਆਰ ਕਰਲੇ ਤੋ ਮੇਰੇ ਖਿਆਲ ਮੇਂ ਕੋਈ ਗੈਰ ਮੁਨਾਸਿਬ ਨਹੀਂ ਹੋਗਾ ।

**ਭਗਤ ਗੁਰਾਂ ਦਾਸ ਹੰਸ** (ਸ਼ਾਮਚੌਰਾਸੀ ਐਸ.ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਜਿਹੜਾ ਕਿ 10 ਕਰੋੜ 94 ਲੱਖ ਰੁਪਏ ਦਾ ਘਾਟਾ ਦੱਸਿਆ ਗਿਆ ਹੈ, ਮੈਂ ਇਸ ਦੇ ਉਤੇ ਆਪਣੇ ਵਿਚਾਰ ਰੱਖਣ ਵਾਸਤੇ ਖੜ੍ਹਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੇ ਸੱਜਨ ਉਧਰੋਂ ਵੀ ਅਤੇ ਇਧਰੋਂ ਵੀ ਇਸ ਚੀਜ਼ ਤੇ ਬੋਲੇ ਹਨ ਕਿ ਹਰੀਜਨਾਂ ਵਾਸਤੇ ਕੁਝ ਨਹੀਂ ਰੱਖਿਆ । ਮੈਂ ਇਹ ਕਹਿਣਾ ਚਾਹੁੰਦਾਹਾਂ ਕਿ ਇਸ ਬਜਟ ਵਿਚ ਜਿਹੜਾ ਹਰੀਜਨਾਂ ਦੇ ਨਾਲ ਮਜ਼ਾਕ ਕੀਤਾ ਗਿਆ ਹੈ ਉਹ ਸ਼ਾਇਦ ਕਿਸੇ ਹੋਰ ਨਾਲ ਨਹੀਂ ਕੀਤਾ ਗਿਆ । ਜਦ ਇਕ ਕਾਨੂੰਨ ਬਣ ਗਿਆ ਕਿ ਇਹ ਜਿਹੜਾ ਛੂਤ ਛਾਤ ਹੈ ਹਰੀਜਨਾਂ

ਵਿਚ ਇਹ ਨਹੀਂ ਹੋਣਾ ਚਾਹੀਦਾ। ਮੈਂ ਹਰੀਜਨ ਕੌਮ ਨੂੰ ਬੀਲਾਂਗ ਕਰਦਾ ਹਾਂ। ਇਹ ਛੂਤ ਛਾਤ ਨਹੀਂ ਹੋਣਾ ਚਾਹੀਦਾ। ਇਸੇ ਤਰ੍ਹਾਂ ਹੀ ਹੋਰ ਵੀ ਜੋ ਹਰੀਜਨਾਂ ਨੂੰ ਰਿਆਇਤਾਂ ਜੋ ਕਾਂਗਰਸ ਨੇ ਦੇਣੀਆਂ ਸਨ ਉਹ ਨਹੀਂ ਪੂਰੀਆਂ ਕਰ ਸਕੀ। ਭਗਵਾਨ ਰਾਮ ਦੇ ਰਾਜ ਵਿਚ ਅਤੇ ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਸਨ ਕਿ ਅਸੀਂ ਛੂਤ ਛਾਤ ਨਹੀਂ ਰਹਿਣ ਦੇਣਾ। ਪਰ ਫਿਰ ਵੀ ਉਸ ਦੇ ਲਈ ਵੀ ਕੋਈ ਕਾਨੂੰਨ ਨਹੀਂ ਬਣਾ ਸਕੇ। ਲੇਕਿਨ ਇਸ ਛੂਤ ਛਾਤ ਨੂੰ ਦੂਰ ਕਰਨ ਵਾਸਤੇ ਸਾਡੀ ਕਾਂਗਰਸ ਨੇ ਕੋਈ ਕਾਨੂੰਨ ਬਣਾਇਆ (ਤਾੜੀਆਂ) ਸੋ ਜਨਾਬ, ਇਹ ਜਿਹੜਾ ਬਜਟ ਹੈ, ਮੈਂ ਅਰਜ਼ ਕਰਦਾ ਹਾਂ ਕਿ ਜਿਸ ਵੇਲੇ ਇਥੇ ਸਰਦਾਰ ਪ੍ਰਤਾਪ ਸਿੰਘ ਦੀ ਹਕੂਮਤ ਸੀ ਉਸ ਸਮੇਂ ਕੁਝ ਹਰੀਜਨ ਇਕੱਠੇ ਹੋਏ ਅਤੇ ਕਿਹਾ ਕਿ ਹਰੀਜਨਾਂ ਵਾਸਤੇ ਕੁਝ ਹੋਣਾ ਚਾਹੀਦਾ ਹੈ। ਤਾਕਿ ਜਿਹੜੀ ਉਨ੍ਹਾਂ ਦੀ ਇਕਤਸਾਦੀ ਹਾਲਤ ਹੈ ਉਹ ਦਰੁਸਤ ਹੋ ਸਕੇ (ਵਿਘਨ) ਜਨਾਬ ਮੈਂ ਮੈਂਨ 1952 ਤੋਂ ਚਲਿਆ ਆ ਰਿਹਾ ਹਾਂ, ਇਸ ਲਈ ਮੈਨੂੰ ਸਾਰਾ ਪਤਾ ਹੈ। ਉਨ੍ਹਾਂ ਨੇ ਕਿਹਾ ਕਿ ਕੁਝ ਸੋਚੋ, ਸਕੀਮ ਬਣਾਉ, ਕੁਝ ਫੰਡ ਇਸ ਵਾਸਤੇ ਇਕੱਠਾ ਕੀਤਾ ਜਾਵੇ। ਕੁਝ ਸੈਂਟਰ ਸਰਕਾਰ ਤੋਂ ਲਿਆ ਜਾਵੇ ਅਤੇ ਦੋ ਵੱਡੇ ਕਾਰਖਾਨੇ ਲਾਏ ਜਾਣ। ਇਸੇ ਤਰ੍ਹਾਂ ਉਨ੍ਹਾਂ ਨੂੰ ਤਾਲੀਮ ਦੇਣ ਵਾਸਤੇ ਕਾਲਜ ਖੋਲ੍ਹੇ ਜਾਣ, ਜਿਥੇ ਹਰੀਜਨਾਂ ਦੇ ਬੱਚੇ ਜਾਂ ਜਿਹੜੇ ਬੈਕਵਰਡ ਜਾਂ ਪਛੜੇ ਹੋਏ ਲੋਕ ਹਨ, ਉਨ੍ਹਾਂ ਦੇ ਬੱਚੇ ਤਾਲੀਮ ਹਾਸਲ ਕਰ ਸਕਣ। ਉਨ੍ਹਾਂ ਨੂੰ ਵਜ਼ੀਫੇ ਮਿਲਣ ਅਤੇ ਉਹ ਚੰਗੀ ਤਾਲੀਮ ਹਾਸਲ ਕਰ ਕਰਕੇ ਦੇਸ਼ ਦਾ ਫਾਇਦਾ ਕਰ ਸਕਣ। 2 ਕਰੋੜ 86 ਲੱਖ ਰੁਪਿਆ ਛਾਬੜੀ ਵਾਲਿਆ ਅਤੇ ਦੁਕਾਨਦਾਰਾਂ ਤੋਂ ਇਕੱਠਾ ਕੀਤਾ ਗਿਆ 1 ਕਰੋੜ 14 ਲੱਖ ਰੁਪਿਆ ਗੌਰਮਿੰਟ ਨੇ ਆਪਣੇ ਹੋਰ ਫੰਡਾਂ ਵਿਚੋਂ ਪਾਇਆਂ। ਇਸ ਤਰ੍ਹਾਂ 5 ਕਰੋੜ ਰੁਪਿਆ ਇਕੱਠਾ ਕੀਤਾ ਗਿਆ। ਉਸ ਵੇਲੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਵਾਅਦਾ ਕੀਤਾ ਕਿ ਅਸੀਂ 5 ਕਰੋੜ ਰੁਪਿਆ ਸੈਂਟਰ ਗੌਰਮਿੰਟ ਤੋਂ ਲੈ ਕੇ 10 ਕਰੋੜ ਰੁਪਏ ਨਾਲ ਕੋਈ ਕੰਮ ਸ਼ੁਰੂ ਕਰਾਂਗੇ, ਜਿਸ ਨਾਲ ਕਿ ਹਰੀਜਨਾਂ ਦਾ ਜੀਵਨ ਪੱਧਰ ਉੱਚਾ ਹੋ ਸਕੇ। ਇਹ ਰਿਆਇਤ ਪਿਛਲੀ ਵਾਰ ਦੀ ਸਰਕਾਰ ਦੇ ਮਨਿਸਟਰ ਸਾਹਿਬ ਨੇ ਆਪਣੇ ਨੇੜੇ ਦੇ ਲੋਕਾਂ ਨੂੰ ਦੇ ਦਿੱਤੀ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਹਾਤਮਤਾਈ ਦੀ ਕਬਰ ਤੇ ਲੱਤ ਮਾਰੀ। ਫਿਰ ਇਹ ਕਹਿੰਦੇ ਹਨ ਕਿ ਤੁਹਾਡੇ ਵਾਸਤੇ ਧਰਮਸ਼ਾਲਾ ਬਣਾਈ ਹੈ ਫਿਰ ਇਹ ਕਹਿੰਦੇ ਹਨ ਕਿ ਤੁਹਾਡੇ ਵਾਸਤੇ ਚੁਪਾਲਾਂ ਬਣਾ ਰਹੇ ਹਾਂ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਧਰਮਸ਼ਾਲਾ ਵਿਚ ਅਤੇ ਚੁਪਾਲਾਂ ਵਿਚ ਤਾਂ ਉਹ ਆਦਮੀ ਬੈਠਦੇ ਹਨ ਜਿਹੜੇ ਵਿਹਲੇ ਹੋਣ ਅਤੇ ਉਹ ਕੰਮ ਨਾ ਕਰਦੇ ਹੋਣ। ਚਾਹੀਦਾ ਤਾਂ ਇਹ ਸੀ ਕਿ ਗੌਰਮਿੰਟ ਇਹ ਕਰਦੀ ਕਿ ਜਿਹੜੇ ਹਰੀਜਨ ਗਰੀਬ ਪਿੰਡਾਂ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਕੋਲ ਕੋਈ ਮਕਾਨ ਨਹੀਂ ਹਨ, ਜੇ ਕੋਈ ਮਕਾਨ ਹਨ ਤਾਂ ਉਹ ਵੀ ਬਹੁਤ ਗੰਦੇ ਹਨ, ਉਨ੍ਹਾਂ ਵਲ ਧਿਆਨ ਦਿੰਦੀ। ਇਹ ਸਾਰੇ ਸਜਣ ਪਿੰਡਾਂ ਬਾਰੇ ਚੰਗੀ ਤਰ੍ਹਾਂ ਜਾਣਦੇ ਹਨ। ਸੋ ਡਿਪਟੀ ਸਪੀਕਰ ਸਾਹਿਬ, ਅਗਰ ਇਹ ਗੌਰਮਿੰਟ ਇਨ੍ਹਾਂ ਗਰੀਬ ਹਰੀਜਨਾਂ ਵੱਲ ਧਿਆਨ ਦਿੰਦੀ ਤਾਂ ਫਿਰ ਤਾਂ ਅਸੀਂ ਸਮਝਦੇ ਕਿ ਇਨ੍ਹਾਂ ਨੂੰ ਹਰੀਜਨਾਂ ਵੱਲ ਖਿਆਲ ਹੈ। ਸੋ ਇਨ੍ਹਾਂ ਦਾ ਖਾਸ ਧਿਆਨ ਰੱਖਣਾ ਚਾਹੀਦਾ ਹੈ।

**चौधरी बलबीर सिंह :** आप ने तो कोठी भी बना ली है।

**ਭਗਤ ਗੁਰਾਂ ਦਾਸ ਹੰਸ :** ਮੈਂ ਤਾਂ ਚੌਧਰੀ ਸਾਹਿਬ, ਹਾਲਾਂ ਵੀ ਕਰਜ਼ਾ ਦੇਣਾ ਹੈ ਉਸ ਕੋਠੀ ਦਾ। ਸੋ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਇਨ੍ਹਾਂ ਨੇ ਧਰਮਸ਼ਾਲਾ ਬਣਾਉਣ ਵਾਸਤੇ ਫੈਸਲਾ ਕੀਤਾ ਹੈ, ਅਗਰ ਅਸੀਂ ਉਨ੍ਹਾਂ ਹਰੀਜਨ ਬੱਚਿਆਂ

[ਭਗਤ ਗੁਰਾਂ ਦਾਸ ਹੰਸ]

ਵਾਸਤੇ ਦਸਤਕਾਰੀ ਲਈ ਇਹ ਰਕਮ ਦਿੰਦੇ ਤਾਂ ਉਨ੍ਹਾਂ ਦਾ ਜੀਵਨ ਪੱਧਰ ਉਚਾ ਹੋ ਸਕਦਾ ਸੀ, ਇਸ ਧਰਮਸ਼ਾਲਾ ਨਾਲ ਕੀ ਕੋਈ ਜੀਵਨ ਪੱਧਰ ਉਚਾ ਹੋ ਸਕਦਾ ਹੈ ? (ਵਿਘਨ) ਜਿਸ ਪਾਰਟੀ ਦੇ 13-14 ਬੰਦੇ ਚੁਣਕੇ ਆ ਜਾਣ, ਉਨ੍ਹਾਂ ਦਾ ਨੁਮਾਇੰਦਾ ਕੋਈ ਵਜ਼ੀਰ ਨਹੀਂ ਬਣਾਇਆ ਅਤੇ ਉਹ ਕਹਿੰਦੇ ਹਨ ਕਿ ਸਾਡੇ ਨਾਲ ਬੇਇਨਸਾਫੀ ਹੋਈ ਹੈ। ਪਰ ਇਹ ਕਹਿੰਦੇ ਨਹੀਂ ਕਿ ਸਾਡੇ ਨਾਲ ਬੇਇਨਸਾਫੀ ਹੋਈ ਹੈ। ਤੁਸੀਂ ਆਪ ਹੀ ਵੇਖ ਲਵੋ ਕਿ ਜਿਸ ਪਾਰਟੀ ਨੂੰ ਕੋਈ ਹੱਕ ਨਾ ਦਿੱਤਾ ਜਾਵੇ, ਉਹ ਇਨਸਾਫ ਦੀ ਮੰਗ ਕਰਦੀ ਹੈ ਕਿ ਨਹੀਂ ? ਹਰ ਕੋਈ ਆਪਣੇ ਤਨ ਲੱਗੇ ਤੇ ਹੀ ਜਾਣਦਾ ਹੈ ਕਿ ਪੀੜ ਕਿੱਥੇ ਹੈ :

ਕਾਂਟਾ ਲਗੇ ਕਿਸੀ ਕੋ ਤੜਪਤੇ ਹੈਂ ਹਮ ਅਮੀਰ
ਸਾਰੇ ਜਹਾਂ ਕਾ ਦਰਦ ਹਮਾਰੇ ਜਿਗਰ ਮੇਂ ਹੈ

ਸਾਰੇ ਹਰੀਜਨ ਦਰਦ ਵਾਸਤੇ ਰੋਂਦੇ ਹਨ, ਪਰ ਇਨ੍ਹਾਂ ਦਾ ਦਰਦ ਕਿਸੇ ਦੇ ਦਿਲ ਵਿਚ ਨਹੀਂ। ਡਿਪਟੀ ਸਪੀਕਰ ਸਾਹਿਬ, ਇਹ ਸੱਜਣ ਬੋਲੇ ਹਨ ਕਿ ਹਰੀਜਨਾਂ ਨੂੰ ਬੰਜਰ ਜ਼ਮੀਨ ਲੈ ਕੇ ਦਿੰਦੇ ਹਾਂ ਅਤੇ ਵੈਲਫੇਅਰ ਦਾ ਮਹਿਕਮਾ ਵੀ ਜ਼ਮੀਨ ਵੰਡਦਾ ਹੈ। ਅਸੀਂ ਕਾਂਗਰਸ ਦੀ ਹਕੂਮਤ ਵਿਚ ਇਹ ਹਦਾਇਤ ਕੀਤੀ ਸੀ ਕਿ ਕੋਈ ਵੀ ਐਮ. ਐਲ. ਏ. ਜਾਂ ਉਸ ਦਾ ਰਿਸ਼ਤੇਦਾਰ ਜ਼ਮੀਨ ਨਹੀਂ ਲੈ ਸਕਦਾ। (ਵਿਘਨ) ਜਨਾਬ ਮੈਂ 1952 ਤੋਂ ਐਮ. ਐਲ. ਏ. ਬਣਦਾ ਆ ਰਿਹਾ ਹਾਂ। ਜਨਾਬ ਉਸ ਵੇਲੇ ਜ਼ਮੀਨ 2500 ਰੁਪਏ ਨੂੰ ਗੌਰਮਿੰਟ ਦਿੰਦੀ ਸੀ। (ਚੌਧਰੀ ਬਲਬੀਰ ਸਿੰਘ ਵੱਲੋਂ ਵਿਘਨ) ਜੇ ਮੇਰੇ ਕੋਲ ਇਕ ਰੂਟ ਪਰਮਿਟ ਵੀ ਦੱਸ ਦਿਉ ਤਾਂ ਮੈਂ ਅਸੈਂਬਲੀ ਤੋਂ ਅਸਤੀਫਾ ਦੇਣ ਲਈ ਤਿਆਰ ਹਾਂ। ਮਗਰ ਜੇ ਇਹ ਗਲਤ ਹੋਣ ਤਾਂ ਇਹ ਵੀ ਛੱਡਣ ਲਈ ਤਿਆਰ ਹੋ ਜਾਣ। ਮੇਰੇ ਕਿਸੇ ਰਿਸ਼ਤੇਦਾਰ (ਵਿਘਨ)।

**चौधरी बलबीर सिंह :** मैंबर बनने से पहले की हैसियत बताएं क्या थी। अगर मैं झूठ बोलूँ तो मैं छोड़ने को तैयार हूँ। अब आप की क्या पोज़ीशन है पहले की निसबत।

**ਭਗਤ ਗੁਰਾਂ ਦਾਸ ਹੰਸ :** ਇਹ ਆਪਣੀ ਹੈਸੀਅਤ ਵੀ ਦੱਸ ਦੇਣ। ਇਨ੍ਹਾਂ ਦਾ ਬੱਚਾ ਤਾਂ ਪਹਿਲਾਂ ਟੁੱਟੇ ਹੋਏ ਮੰਜੇ ਤੇ ਬੈਠਕੇ ਕਿਤਾਬਾਂ ਵੇਚਦਾ ਹੁੰਦਾ ਸੀ। ਪਰ ਅੱਜ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ। ਇਹ ਤਾਂ ਸਾਰੀ ਪਬਲਿਕ ਜਾਣਦੀ ਹੈ। (ਵਿਘਨ) ਇਸ ਲਈ ਮੇਰੀ ਬੇਨਤੀ ਹੈ ਕਿ ਤੁਸੀਂ ਬੇਸ਼ੱਕ ਇਨਕੁਆਇਰੀ ਕਰਾ ਲਵੋ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਹਰੀਜਨ ਜਿਸ ਨੂੰ ਕਹਿੰਦੇ ਹਨ ਕਿ ਇਹ ਸਮਾਜ ਦਾ ਇਕ ਪਛੜਿਆ ਹੋਇਆ ਅੰਗ ਹੈ, ਇਸ ਨੂੰ ਤਰੱਕੀ ਜਾਂ ਕੋਈ ਹੋਰ ਰਿਆਇਤਾਂ ਦੇਣ ਲਈ ਉਸ ਵੇਲੇ ਦੀ ਗੌਰਮਿੰਟ ਨੇ ਸੋਚਿਆ ਕਿ ਇਹ ਸਮਾਜ ਦਾ ਇਕ ਪਛੜਿਆ ਹੋਇਆ ਅੰਗ ਹੈ। ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਛੋਟੇ ਜ਼ਿਮੀਦਾਰ ਜਾਂ ਛੋਟੇ ਦੁਕਾਨਦਾਰ, ਜਿਸ ਦੀ 2 ਜਾਂ 4 ਏਕੜ ਜ਼ਮੀਨ ਹੈ, ਉਸ ਦੀ ਵੀ ਹਰੀਜਨ ਵਾਲੀ ਹੀ ਹਾਲਤ ਹੈ। ਉਨ੍ਹਾਂ ਦੀ ਵੀ ਹਾਲਤ ਨੂੰ ਸੁਧਾਰਨਾ ਚਾਹੀਦਾ ਹੈ। ਜਿੱਥੇ ਸਾਡੇ ਬੱਚਿਆਂ ਨੂੰ ਮੁਫਤ ਤਾਲੀਮ ਮਿਲਦੀ ਹੈ, ਉਥੇ ਇਨ੍ਹਾਂ ਗਰੀਬਾਂ ਨੂੰ ਵੀ ਤਾਲੀਮ ਮੁਫਤ ਦਿੱਤੀ ਜਾਣੀ ਚਾਹੀਦੀ ਹੈ, ਤਾਂ ਹੀ ਇਨ੍ਹਾਂ ਦੀ ਜੈ ਜੈ ਕਾਰ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਅਸੈਂਬਲੀ ਦੇ ਬਾਹਰ ਜਾ ਕੇ ਦੇਖੋ ਮੁਲਾਜ਼ਮ ਪੇ ਕਮਿਸ਼ਨ ਦੇ ਮੁਤੱਲਕ ਰੌਲਾ ਪਾ ਰਹੇ ਹਨ। ਇਹ ਪੇ ਕਮਿਸ਼ਨ ਰਿਪੋਰਟ 14 ਮਹੀਨਿਆਂ ਬਾਅਦ ਆਈ ਹੈ। ਮੁਲਾਜ਼ਮ ਬੜੇ ਨਾਖੁਸ਼ ਹਨ। ਇਹ ਕਹਿੰਦੇ ਹਨ ਸਾਨੂੰ ਮਕਾਨ ਅਲਾਊਂਸ ਨਹੀਂ ਮਿਲਿਆ, ਮੈਡੀਕਲ ਅਲਾਊਂਸ ਨਹੀਂ ਮਿਲਿਆ ਆਦਿ। ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਨੂੰ ਉਨ੍ਹਾਂ ਦੀਆਂ ਤਕਲੀਫਾਂ ਦੂਰ ਕਰਨੀਆਂ ਚਾਹੀਦੀਆਂ ਹਨ। ਮੈਂ ਅਰਜ਼ ਕਰਦਾ ਹਾਂ ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਤਦ ਹੀ ਠੀਕ ਚਲ ਸਕਦੀ ਹੈ ਜੇ ਇਸ ਦੇ ਮੁਲਾਜ਼ਮਾਂ ਨੂੰ ਖੁਸ਼ ਕੀਤਾ ਜਾਵੇ। ਇਸ ਦੇ ਨਾਲ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਮੁਲਾਜ਼ਮਾਂ ਨੂੰ ਖੁਸ਼ ਤਾਂ ਕੀਤਾ ਜਾ ਸਕਦਾ ਹੈ ਪਰ ਇਨ੍ਹਾਂ ਤੋਂ ਇਲਾਵਾ ਜੋ ਲੱਖਾਂ ਦੀ ਤਦਾਦ ਵਿਚ ਗਰੀਬ ਮਜ਼ਦੂਰ ਹਨ ਉਨ੍ਹਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਮੁਲਾਜ਼ਮ ਤਾਂ ਹੜਤਾਲਾਂ ਕਰ ਲੈਂਦੇ ਹਨ ਪਰ ਗਰੀਬ ਮਜ਼ਦੂਰ ਵਿਚਾਰਾ ਹੜਤਾਲ ਵੀ ਨਹੀਂ ਕਰ ਸਕਦਾ। ਉਹ ਵਿਚਾਰਾ 2-4 ਰੁਪਏ ਦੀ ਮਜ਼ਦੂਰੀ ਕਰਕੇ ਆਪਣੇ ਬੱਚਿਆਂ ਦੀ ਪਾਲਣਾ ਕਰਦਾ ਹੈ। ਇਸ ਲਈ ਮੈਂ ਇਸ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਸਹੂਲਤਾਂ ਦਿਤੀਆਂ ਜਾਣ। ਜਿਸ ਤਰ੍ਹਾਂ ਛੋਟੀ ਇਨਕਮ ਵਾਲਿਆਂ ਵਾਸਤੇ ਗੌਰਮਿੰਟ ਰਾਸ਼ਨ ਕਾਰਡ ਬਣਾਉਂਦੀ ਹੈ, ਗਰੀਬਾਂ ਵਾਸਤੇ ਵੀ ਕਣਕ ਦਾ ਭਾਅ ਘੱਟ ਲਗਾਇਆ ਜਾਵੇ। ਮੈਂ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਗੌਰਮਿੰਟ ਛੋਟੀ ਇਨਕਮ ਵਾਲਿਆਂ ਨੂੰ ਸਹੂਲਤਾਂ ਦਿੰਦੀ ਹੈ ਔਰ ਕਰੋੜਾਂ ਰੁਪਏ ਖਰਚ ਕਰਦੀ ਹੈ ਉਸੇ ਤਰ੍ਹਾਂ ਉਨ੍ਹਾਂ ਵਿਚਾਰੇ ਗਰੀਬ ਮਜ਼ਦੂਰਾਂ ਨੂੰ ਵੀ ਸਹੂਲਤਾਂ ਦਿਤੀਆਂ ਜਾਣ।

ਡਿਪਟੀ ਸਪੀਕਰ ਸਾਹਿਬ, ਸੜਕਾਂ ਦੇ ਮੁਤੱਅਲਕ ਮੈਂ ਬੇਨਤੀ ਕਰਦਾ ਹਾਂ। ਮੈਨੂੰ ਹਿੰਦੁਸਤਾਨ ਦੇ ਬਹੁਤ ਹਿੱਸਿਆਂ ਵਿਚ ਜਾਣ ਦਾ ਮੌਕਾ ਮਿਲਿਆ ਹੈ। ਮੈਂ ਇਹ ਗਲ ਫਖਰ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਇਕ ਐਸਾ ਇਲਾਕਾ ਹੈ ਜਿਥੇ ਦੀਆਂ ਸੜਕਾਂ ਬਹੁਤ ਅੱਛੀਆਂ ਹਨ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜੀਆਂ ਸੜਕਾਂ ਖਰਾਬ ਹਨ ਉਨ੍ਹਾਂ ਵਲ ਧਿਆਨ ਦਿਤਾ ਜਾਵੇ ਔਰ ਜਿਹੜੇ ਛੋਟੇ ਛੋਟੇ ਸੜਕਾਂ ਦੇ ਟੋਟੇ ਹਨ ਉਹ ਬਣਾਏ ਜਾਣ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਗੌਰਮਿੰਟ ਦੀ ਸਕੀਮ ਬਣੀ ਹੈ ਕਿ ਜਿਹੜਾ ਮਿੱਟੀ ਪਾ ਕੇ ਦੇਵੇ ਗੌਰਮਿੰਟ ਸੜਕ ਬਣਾ ਦਿੰਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਮੁਰਾਦਪੁਰ ਪਿੰਡ ਦੀ ਪੰਚਾਇਤ ਔਰ ਲੋਕਾਂ ਨੇ ਰਲ ਕੇ ਸੜਕ ਬਣਾਉਣ ਵਾਸਤੇ ਮਿੱਟੀ ਪਵਾ ਦਿਤੀ ਇਥੋਂ ਤਕ ਕਿ ਰੋੜੇ ਵੱਟੇ ਵੀ ਕੋਲੋਂ ਸੁਟਵਾ ਦਿਤੇ ਔਰ ਡੀ. ਸੀ. ਸਾਹਿਬ ਨੂੰ ਬੁਲਾਇਆ ਤੇ ਕਿਹਾ ਕਿ ਸਾਡੀ ਸੜਕ ਬਣਾ ਦਿਉ। ਪਰ ਜਨਾਬ ਹਾਲੀਂ ਤਕ ਉਹ ਸੜਕ ਨਹੀਂ ਬਣ ਸਕੀ। ਡਿਪਟੀ ਸਪੀਕਰ ਸਾਹਿਬ, ਸਿਕਰੀ ਪਿੰਡ ਦੀ 2-3 ਹਜ਼ਾਰ ਦੀ ਅਬਾਦੀ ਹੈ ਉਥੇ ਦੋ ਤਿੰਨ ਵਾਰੀ ਅਸੀਂ ਮਿੱਟੀ ਪਵਾ ਚੁਕੇ ਹਾਂ। ਇਕ ਮੀਲ ਦਾ ਟੋਟਾ ਪਰ ਹਾਲੀਂ ਤਕ ਉਹ ਨਹੀਂ ਬਣ ਸਕਿਆ। ਮੈਂ ਅਰਜ਼ ਕਰਦਾ ਹਾਂ ਕਿ ਇਹ ਛੋਟੇ ਛੋਟੇ ਟੁਕੜੇ ਸੜਕਾਂ ਦੇ ਬਣਾਏ ਜਾਣ ਤਾਂ ਕਿ ਪਿੰਡ ਦੇ ਲੋਕਾਂ ਨੂੰ ਅਨਾਜ ਲਿਜਾਣ ਵਾਸਤੇ ਗੰਨਾ ਲਿਜਾਣ ਵਾਸਤੇ ਸਹੂਲਤ ਮਿਲ ਸਕੇ ਔਰ ਜਿਸ ਨਾਲ ਗੌਰਮਿੰਟ ਨੂੰ ਵੀ ਫਾਇਦਾ ਹੋ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਸਕੂਲ ਦੇ ਮੁਤੱਲਕ ਮੈਂ ਤੁਹਾਡੀ ਰਾਹੀਂ ਅਰਜ਼ ਕਰਦਾ ਹਾਂ ਕਿ ਉਥੇ ਲੜਕੀਆਂ ਦਾ ਅੱਠਵੀਂ ਤਕ ਸਕੂਲ ਹੈ ਔਰ ਮੇਰਾ ਖਿਆਲ ਹੈ ਕਿ 10 ਮੀਲ ਦੇ ਏਰੀਏ ਵਿਚ ਉਥੇ ਕੋਈ ਗਰਲਜ਼ ਸਕੂਲ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਦੋ ਕਲਾਸਾਂ ਦੀ ਹੋਰ ਇਜਾਜ਼ਤ ਦਿਤੀ ਜਾਵੇ, ਉਸ ਸਕੂਲ ਦੀ ਬਿਲਡਿੰਗ ਵੀ ਅੱਛੀ ਹੈ ਔਰ ਗਰਾਊਂਡ ਵੀ ਅੱਛਾ

[ਭਗਤ ਗੁਰਾਂ ਦਾਸ ਹੰਸ]

ਹੈ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਸ ਇਲਾਕੇ ਦੇ ਲੋਕ ਲੜਕੀਆਂ ਦੇ ਸਕੂਲ ਵਾਸਤੇ ਕੋਈ ਉਪਰਾਲੇ ਕਰਦੇ ਹਨ ਤਾਂ ਉਸ ਸਕੂਲ ਦੀ ਇਜ਼ਤ ਕਰਨੀ ਚਾਹੀਦੀ ਹੈ ਕਿਉਂਕਿ ਲੜਕੇ ਨੇ ਪੜ੍ਹ ਕੇ ਇਕ ਖਾਨਦਾਨ ਨੂੰ ਸਵਾਰਨਾ ਹੈ ਔਰ ਲੜਕੀ ਨੇ ਪੜ੍ਹ ਕੇ ਦੋ ਖਾਨ-ਦਾਨਾਂ ਨੂੰ ਸਵਾਰਨਾ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਇਸ ਸਕੂਲ ਨੂੰ ਅਪਗਰੇਡ ਕੀਤਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਇਕ ਅਰਜ਼ ਮੈਂ ਜੰਗਲਾਤ ਬਾਰੇ ਕਰਨੀ ਚਾਹੁੰਦਾ ਹਾਂ । ਜੰਗਲਾਤ ਹੋਣਾ ਵੀ ਜ਼ਰੂਰੀ ਹੈ । ਅਸੀਂ ਜੰਗਲਾਤ ਦੇ ਖਿਲਾਫ ਨਹੀਂ ਮਗਰ ਇਹ ਪਹਾੜ ਤੋਂ 2, 4 ਜਾਂ 5 ਮੀਲ ਦੂਰ ਤਕ ਹੋਣਾ ਚਾਹੀਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਗੌਰਮਿੰਟ ਨੇ ਜੰਗਲਾਤ ਵਾਸਤੇ ਕੁਝ ਐਸੀ ਜ਼ਮੀਨ ਲੈ ਲਈ ਹੈ ਜੇ ਉਹ ਜ਼ਮੀਨ ਹਰੀਜਨਾਂ ਨੂੰ ਦੇ ਦਿਤੀ ਜਾਵੇ ਤਾਂ ਇਕ ਤਾਂ ਉਹ ਅਬਾਦ ਹੋ ਸਕਦੀ ਹੈ ਔਰ ਦੂਸਰਾ ਅਨਾਜ ਦੀ ਉਪਜ ਵੱਧ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬ, ਟੈਕਨੀਕਲ ਵਿਦਿਆ ਦੇ ਮੁਤੱਲਕ ਮੈਂ ਬੇਨਤੀ ਕਰਦਾ ਹਾਂ । ਮੇਰੇ ਹਲਕੇ ਵਿਚ ਇਕ ਜਗਤਰਾਮ ਟੈਕਨੀਕਲ ਕਾਲਜ ਹੈ । ਹੋਰ ਵੀ ਕਈ ਥਾਂ ਤੇ ਟੈਕਨੀਕਲ ਕਾਲਜ ਹੋਣਗੇ । ਇਸ ਲਈ ਮੇਰੀ ਅਰਜ਼ ਹੈ ਕਿ ਜਿਥੇ ਹੋਰ ਸਾਰੇ ਮੁਲਾਜ਼ਮਾਂ ਨੂੰ ਰਿਆਇਤਾਂ ਮਿਲੀਆਂ ਹਨ ਉਥੇ ਟੈਕਨੀਕਲ ਹੈਂਡ ਨੂੰ ਵੀ ਤੱਰਕੀ ਦੇਣੀ ਚਾਹੀਦੀ ਹੈ ਤਾਂ ਕਿ ਉਹ ਲੋਕ ਇਹ ਨਾ ਕਹਿਣ ਕਿ ਸਾਡੀ ਤਰੱਕੀ ਨਹੀਂ ਹੋਈ । (ਘੰਟੀ)

ਡਿਪਟੀ ਸਪੀਕਰ ਸਾਹਿਬ, ਜ਼ਰਾਇਤ ਦੇ ਮੁਤੱਲਕ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ । ਜ਼ਿਮੀਂਦਾਰਾਂ ਨੂੰ ਅਸੀਂ ਕਹਿੰਦੇ ਹਾਂ ਕਿ ਇਹ ਦੇਸ਼ ਦੇ ਸਿਪਾਹੀ ਹਨ । ਜ਼ਿਮੀਦਾਰ ਆਪਣੇ ਦੇਸ਼ ਨੂੰ ਅਨਾਜ ਵੱਧ ਪੈਦਾ ਕਰ ਕੇ ਉਚਾ ਲਿਜਾ ਸਕਦਾ ਹੈ, ਉਹ ਤਦ ਹੀ ਅਨਾਜ ਵੱਧ ਪੈਦਾ ਕਰ ਸਕਦਾ ਹੈ ਜੇ ਉਸ ਨੂੰ ਸਾਰੀਆਂ ਸਹੂਲਤਾਂ ਦਿਤੀਆਂ ਜਾਣ । ਉਸ ਨੂੰ ਖਾਦ ਦਿਤੀ ਜਾਵੇ, ਉਸ ਨੂੰ ਪਾਣੀ ਦਿਤਾ ਜਾਵੇ, ਬਿਜਲੀ ਦਿਤੀ ਜਾਵੇ । ਜ਼ਿਮੀਦਾਰ ਦੀ ਸ਼ਿਕਾਇਤ ਰਹਿੰਦੀ ਹੈ ਕਿ ਉਸ ਨੂੰ ਬਿਜਲੀ ਘਟ ਮਿਲਦੀ ਹੈ । ਔਰ ਖਾਦ ਦੀ ਡਿਫੀਕਲਟੀ ਰਹਿੰਦੀ ਹੈ । ਜਿਹੜੀ 13 ਰੁਪਏ ਦੀ ਬੋਰੀ ਹੈ ਉਹ ਉਸ ਨੂੰ 28 ਰੁਪਏ ਦੀ ਮਿਲਦੀ ਹੈ । (ਵਿਘਨ) ਸੋ ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜੇ ਤੁਸੀਂ ਦੇਸ਼ ਨੂੰ ਉਚਾ ਲਿਜਾਣਾ ਹੈ ਔਰ ਫਸਲਾਂ ਜ਼ਿਆਦਾ ਕਰਨੀਆਂ ਹਨ ਤਾਂ ਜ਼ਿਮੀਦਾਰ ਦਾ ਪੂਰਾ ਖਿਆਲ ਰਖਿਆ ਜਾਵੇ । ਔਰ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਫਲੈਟ ਰੇਟ ਖਤਮ ਕੀਤਾ ਜਾਵੇ । ਜੇ ਇਹ ਖ਼ਤਮ ਨਹੀਂ ਕਰਨਾ ਤਾਂ ਘਟ ਤੋਂ ਘਟ ਅੱਧਾ ਰੇਟ ਕੀਤਾ ਜਾਵੇ । (ਘੰਟੀ) ਹੁਸ਼ਿਆਰਪੁਰ ਵਿਚ ਜਿਹੜਾ ਪਛੜਿਆ ਇਲਾਕਾ ਕਰਾਰ ਦਿਤਾ ਗਿਆ ਹੈ ਉਥੇ ਤਾਂ ਜ਼ਰੂਰ ਹਾਫ਼ ਰੇਟ ਹੋਣਾ ਚਾਹੀਦਾ ਹੈ । (ਵਿਘਨ)

ਇਸ ਲਈ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਹੈ ਮੈਂ ਇਸ ਦੀ ਮੁਖਾਲਫਤ ਕਰਦਾ ਹਾਂ ਕਿਉਂਕਿ ਇਸ ਵਿਚ ਹਰੀਜਨਾਂ ਵਾਸਤੇ, ਪਛੜਿਆਂ ਲੋਕਾਂ ਵਾਸਤੇ, ਗਰੀਬਾਂ ਵਾਸਤੇ ਕੋਈ ਅੱਛੀ ਗਲ ਨਹੀਂ ਹੈ (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਜੇ ਇਹ ਗੁਰੂ ਸਾਹਿਬ ਦੀ ਬਾਣੀ ਨੂੰ ਮੰਨਦੇ ਹਨ ਤਾਂ ਉਸ ਤੇ ਅਮਲ ਕਰਨ । ਗੁਰੂਆਂ ਨੇ ਤਾਂ ਪਛੜਿਆਂ ਨੂੰ ਉੱਚਾ ਕੀਤਾ ਸੀ । (ਵਿਘਨ) ਇਹ ਹਰੀਜਨਾਂ ਵਾਸਤੇ ਗੁਰਦਵਾਰੇ, ਮੰਦਰ ਜਾਂ ਧਰਮਸ਼ਾਲਾ ਬਣਵਾ ਰਹੇ ਹਨ (ਵਿਘਨ) ਮੈਂ ਅਰਜ਼ ਕਰਦਾ ਹਾਂ ਉਨ੍ਹਾਂ ਵਾਸਤੇ ਇਹ ਕਾਲੋਨੀਆਂ ਬਣਾਉਣ ਉਨ੍ਹਾਂ ਦੇ ਬੱਚਿਆਂ ਦੀ ਦੇਖ ਭਾਲ ਕਰਨ ਤਦ ਹੀ ਉਹਨਾਂ ਨੂੰ ਫਾਇਦਾ ਹੋ ਸਕਦਾ ਹੈ ।

**चौधरी बलबीर सिंह :** उपाध्यक्ष महोदय, मेरी पर्सनल ऐक्सपलेनेशन यह है कि भगत जी ने जो बात कही मैं उनके चैलेंज को मनजूर करता हूं। मैं कहता हूं कि उन के मैंबर बनने से पहले जो उनकी जायदाद थी, और अब जो है उनके ज़राये आमदन को मद्दे नज़र रखते हुए, इन्क्वायरी की जाये कि उसमें कितना इज़ाफा हुआ है। मैं ने जो बात उन के बारे में कही थी अगर इन्कवायरी होने पर वह गलत साबत हो तो मैं अस्तीफा दे दूंगा नहीं तो इनको देना पड़ेगा। बाकी मेरे बारे में जो इन्होंने कहा है, मेरी अर्ज़ है कि मेरा खानदान सन् 1910 से पहले से टैक्स दे रहा है और सन 1947 के बाद आज तक मैंने जायदाद बेची है, खरीदी नहीं। अगर कोई साबत कर दे कि मैंने कोई जायदाद खरीदी है तो मैं सज़ा भुगतने को तैयार हूं (विघ्न) (शोर)...

**ਭਗਤ ਗੁਰਾਂ ਦਾਸ ਹੰਸ :** ਡਿਪਟੀ ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਨੇ ਇਹ ਕਿਹਾ ਮੇਰੇ ਤੇ ਇਨ੍ਹਾਂ ਇਤਰਾਜ਼ ਕੀਤਾ ਹੈ ਮੈਂ ਕਿਹਾ ਕਿ ਮੈਂ ਕੋਈ ਜਾਇਦਾਦ ਨਹੀਂ ਬਣਾਈ ਸੀ। (ਵਿਘਨ) (ਸ਼ੋਰ)

ਮੈਂ ਕਹਿੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਇਹ ਮੇਰੀ ਇਨਕੁਆਇਰੀ ਕਰਾਉਣਾ ਚਾਹੁੰਦੇ ਹਨ। ਇਹ ਮੇਰਾ ਮਕਾਨ ਵੇਖ ਕੇ ਕਹਿੰਦੇ ਹਨ (ਵਿਘਨ)—(ਸ਼ੋਰ)

**ਸ੍ਰੀ ਡਿਪਟੀ ਸਪੀਕਰ :** ਬੈਠ ਜਾਉ। (The hon. Member may please take his seat.) (ਵਿਘਨ) (ਸ਼ੋਰ)—

**ਭਗਤ ਗੁਰਾਂ ਦਾਸ ਹੰਸ :** ਜਿਹੜਾ ਝੂਠਾ ਹੋਵੇ ਉਸਦੀ ਜਾਇਦਾਦ ਜ਼ਬਤ ਕਰ ਲੈਣ। ਮੈਂ ਉਨ੍ਹਾਂ ਤੇ ਦੋਸ਼ ਲਗਾਇਆ ਸੀ ਜ਼ਮੀਨ ਦਾ, ਕਿਉਂਕਿ ਮੈਂ ਜ਼ਮੀਨ ਤੇ ਬੋਲ ਰਿਹਾ ਸੀ। ਮੈਂ ਕਿਹਾ ਸੀ ਕਿ ਮੇਰੇ ਕੋਲ ਕੋਈ ਜ਼ਮੀਨ ਨਹੀਂ। ਜੇ ਕੋਈ ਸਾਬਤ ਕਰ ਦੇਣ ਮੈਂ ਮੰਨਣ ਨੂੰ ਤਿਆਰ ਹਾਂ। (ਸ਼ੋਰ) (ਵਿਘਨ)

**चौधरी बलबीर सिंह :** इन के पिता मंजो पर बैठ कर किताबें बेचते थे। (शोर) (विघ्न)

**श्री उपाध्यक्ष :** बैठ जाओ। (The hon. Member may please take his seat.) (शोर) (विघ्न)

(ਇਸ ਸਮੇਂ ਡਿਪਟੀ ਸਪੀਕਰ ਸਾਹਿਬ ਖੜ੍ਹੇ ਹੋ ਗਏ)

**ਭਗਤ ਗੁਰਾਂ ਦਾਸ ਹੰਸ :** x x x x
x x x x

**चौधरी बलबीर सिंह :** x x x
v x x x x

(शोर) (विघ्न)

---

*Expunged as ordered by the Chair.

**श्री उपाध्यक्ष :** जब से मैं खड़ा हूं उस वक्त के सभी रिमार्कस ऐक्सपंज कर दिये जायें। (All remarks made since I am on my legs should be expunged.)

**चौधरी सत्य देव :** डिप्टी स्पीकर साहिब, मेरा प्वायंट आफ आर्डर यह है कि इस तरह मैंबर साहिबान हाऊस का बड़ा टाईम खराब कर देते हैं। चौधरी बलबीर सिंह और भगत जी ने खाहमखाह की बहस में कितना टाईम खराब कर दिया है यह नहीं होना चाहिए। (शोर) (विघ्न)

**ਇਕ ਆਵਾਜ਼ :** ਤੁਹਾਡਾ ਪਿਛਲੇ ਪਾਸੇ ਆਪਣਾ ਬਾਰਡਰ ਖੁਲ੍ਹਾ ਹੈ।

**श्री उपाध्यक्ष :** बैठ जायें। यह कोई प्वायंट आफ आर्डर नहीं है (The hon. Member may please resume his seat. It is no point of Order.)

**ਸਰਦਾਰ ਕਰਮ ਸਿੰਘ** (ਸ੍ਰੀ ਹਰਗੋਬਿੰਦਪੁਰ) : ਡਿਪਟੀ ਸਪੀਕਰ ਸਾਹਿਬ, ਅਜ ਸਭ ਤੋਂ ਪਹਿਲਾਂ ਮੈਂ ਮਹਿਸੂਸ ਕਰਦਾ ਹਾਂ ਕਿ ਸਾਨੂੰ ਸਾਡੀ ਮੌਜੂਦਾ ਸਰਕਾਰ ਨੂੰ ਵਧਾਈ ਦੇਣੀ ਚਾਹੀਦੀ ਹੈ ਇਸ ਗਲ ਦੀ ਕਿ ਇਸਨੇ ਸਾਨੂੰ ਇੰਨਾ ਖੁਲ੍ਹਾ ਮੌਕਾ ਦਿਤਾ ਹੈ ਕਿ ਅਸੀਂ ਆਪਣੇ ਵਿਚਾਰ ਪੇਸ਼ ਕਰ ਸਕੀਏ (ਵਿਘਨ)

ਹਾਂ ਜੀ, ਤੇ ਮੈਂ ਅਰਜ਼ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ ਦੂਸਰੀ ਵਧਾਈ ਮੈਂ ਇਸ ਗਲ ਤੇ ਦਿੰਦਾ ਹਾਂ ਕਿ ਮੌਜੂਦਾ ਸਰਕਾਰ ਨੇ ਜਿਸ ਬਜਟ ਦੇ ਵਿਚ 11 ਕਰੋੜ ਰੁਪਏ ਦਾ ਘਾਟਾ ਹੋਵੇ ਇਸ ਸਰਕਾਰ ਦੀ ਕਿਡੀ ਉਚੀ ਸੋਚਣੀ ਹੈ ਕਿ ਇੰਨਾ ਘਾਟਾ ਹੁੰਦੇ ਹੋਇਆਂ ਵੀ ਇਨ੍ਹਾਂ ਕੁਚਲੇ ਹੋਏ ਗ਼ਰੀਬ ਲੋਕਾਂ ਤੇ ਕੋਈ ਟੈਕਸ ਨਹੀਂ ਲਾਇਆ। ਇਨ੍ਹਾਂ ਦੀ ਕਿੰਨੀ ਸਿਆਣਪ ਅਤੇ ਇਨ੍ਹਾਂ ਦੀ ਹਮਦਰਦੀ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਆਪਣੀਆਂ ਅੱਖਾਂ ਨਾਲ 20 ਸਾਲ ਵਿਚ ਵੇਖਿਆ ਹੈ ਕਿ ਜਦ ਬਜਟ ਪੇਸ਼ ਹੁੰਦਾ ਸੀ ਤਾਂ ਪਿੰਡ ਵਿਚ ਬੈਠਾ ਜ਼ਿਮੀਂਦਾਰ ਅਤੇ ਪਛੜੀਆਂ ਸ਼ਰੇਣੀਆਂ ਦੇ ਹਰ ਆਦਮੀ ਦਾ ਦਿਲ ਬੈਠਦਾ ਜਾਂਦਾ ਸੀ, ਪਤਾ ਨਹੀਂ ਮੇਰੇ ਤੇ ਕਿੰਨਾ ਟੈਕਸ ਲਗਣਾ ਹੈ ? ਪਿੰਡ ਵਿਚ ਬੈਠਾ ਹੋਇਆ ਤਰਖਾਣ ਡਰਦਾ ਸੀ ਤੇ ਕੰਬਦਾ ਸੀ ਕਿ ਇਸ ਬਜਟ ਵਿੱਚ ਮੇਰੇ ਤੇ ਕਿੰਨਾਂ ਟੈਕਸ ਲਗੇਗਾ। ਇਥੇ ਹੀ ਨਹੀਂ ਇਕ ਮਾਮੂਲੀ ਦੁਕਾਨਦਾਰ ਜਿਹੜਾ ਛਾਬੜੀ ਲਾ ਕੇ ਰੋਟੀ ਕਮਾਂਦਾ ਸੀ ਤੇ ਸੋਚਦਾ ਸੀ, ਪਤਾ ਨਹੀਂ ਮੇਰੀ ਛਾਬੜੀ ਤੇ ਕਿੰਨਾਂ ਟੈਕਸ ਲਗਣਾ ਹੈ। ਮੈਂ ਮੁਬਾਰਕਬਾਦ ਦਿੰਦਾ ਹਾਂ ਤੇ ਧੰਨਵਾਦ ਕਰਦਾ ਹਾਂ ਇਸ ਸਰਕਾਰ ਦਾ ਕਿਉਂਕਿ ਇਹ ਪਹਿਲਾ ਮੌਕਾ ਹੈ ਅਜ ਪੰਜਾਬ ਦੀ ਜਨਤਾ ਨੂੰ ਟੈਕਸ ਤੋਂ ਨਿਜਾਤ ਮਿਲੀ। (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਬਹੁਤ ਹੀ ਅੱਛਾ ਬਜਟ ਹੈ ਇਸਦੇ ਵਿੱਚ ਹਰ ਖੇਤਰ ਵਿੱਚ ਵੱਧ ਤੋਂ ਵੱਧ ਰਕਮਾਂ ਰਖੀਆਂ ਹਨ। ਜਿਨ੍ਹਾਂ ਨਾਲ ਕਿਸਾਨ ਦੀ ਉਨਤੀ ਹੋਣੀ ਹੈ, ਜਿਨ੍ਹਾਂ ਨਾਲ ਪਛੜੀਆਂ ਸ਼ਰੇਣੀਆਂ ਦਾ ਭਲਾ ਹੋਣਾ ਹੈ। ਮੈਂ ਇਨ੍ਹਾਂ ਫੰਡਾ ਨੂੰ ਵੇਖ ਕੇ ਚੂੰਕਿ ਇਹ ਚੰਗੇ ਕੰਮਾ ਤੇ ਲਗਣੇ ਹਨ, ਵਧਾਈ ਦਿੰਦਾ ਹਾਂ। ਅਸੀਂ ਮਹਿਸੂਸ ਕਰਦੇ ਹਾਂ ਕਿ ਪਿਛਲੇ 20 ਸਾਲਾਂ ਦੇ ਅਰਸੇ ਵਿਚ ਇਥੇ ਦੇ ਜ਼ਮੀਦਾਰ ਦਾ ਕੁਝ ਵੀ ਫ਼ਾਇਦਾ ਨਹੀਂ ਹੋਇਆ। ਅਸੀਂ ਬਾਹਰਲੇ ਦੇਸ਼ਾਂ ਦੇ ਨਕਸ਼ੇ ਵੇਖਦੇ ਸੀ ਅਸੀਂ ਲੋਕਾਂ ਤੋਂ ਸੁਣਦੇ ਸੀ ਕਿ ਉਨ੍ਹਾਂ ਦੇਸ਼ਾਂ ਵਿਚ ਜ਼ਿਮੀਦਾਰ ਨੂੰ ਆਪਣੇ ਫਾਰਮ ਵਿਚ ਬੈਠਿਆਂ ਸਾਰੀਆਂ ਸਹੂਲਤਾਂ ਮਿਲਦੀਆਂ ਹਨ। ਕੋਈ ਐਸਾ ਫਾਰਮ ਨਹੀਂ ਜਿਥੇ ਸੜਕ ਨਾ ਜਾਂਦੀ ਹੋਵੇ।

ਕੋਈ ਐਸਾ ਫਾਰਮ ਨਹੀਂ ਜਿਥੇ ਬਿਜਲੀ ਨਾ ਪਹੁੰਚਦੀ ਹੋਵੇ । ਅਸੀਂ ਇਹੀ ਸੁਪਨੇ ਪ੍ਰਤੱਖ ਵੇਖਣਾ ਚਾਹੁੰਦੇ ਸੀ । ਇਹੀ ਕਾਰਨ ਸੀ ਹਿੰਦੁਸਤਾਨ ਦੀ ਆਜ਼ਾਦੀ ਲੈਣ ਦਾ ਔਰ ਅਸੀਂ ਸੁਣ ਕੇ ਬੜੇ ਖੁਸ਼ ਹੁੰਦੇ ਸੀ ਕਿ ਉਹੀ ਨਕਸ਼ੇ ਅਸੀਂ ਆਪਣੇ ਦੇਸ਼ ਵਿਚ ਵੀ ਵੇਖਾਂਗੇ । ਉਥੇ ਦਾ ਕੋਈ ਮਜ਼ਦੂਰ ਕੋਈ ਪਛੜੀ ਸ਼੍ਰੇਣੀ ਦਾ ਇਨਸਾਨ ਨਹੀਂ ਮਿਲ ਸਕਦਾ ਜਿਹੜਾ ਦੂਸਰੇ ਲੋਕਾਂ ਦੇ ਬਰਾਬਰ ਨਾ ਹੋਣ ਪਰ ਇਥੇ 20 ਸਾਲਾਂ ਦੇ ਵਿੱਚ ਚਾਹੀਦਾ ਸੀ ਅਸੀਂ ਉਸ ਨਕਸ਼ੇ ਨੂੰ ਪੂਰਾ ਕਰਦੇ । ਪਰ ਇਨ੍ਹਾਂ ਭੱਦਰ ਪੁਰਸ਼ਾਂ ਦਾ ਸਦਕਾ ਅਸੀਂ ਪਹਿਲਾਂ ਨਾਲੋਂ ਵੀ ਪਛੜ ਗਏ, ਅਸੀਂ ਮਹਿਸੂਸ ਕਰਦੇ ਹਾਂ ਹਰੀਜਨ ਪਛੜ ਗਏ, ਹਰੀਜਨਾਂ ਨੂੰ ਚੁਕ ਨਹੀਂ ਸਕੇ । ਇਹ ਠੀਕ ਹੈ ਉਨ੍ਹਾਂ ਨਾਲ ਸਖ਼ਤ ਬੇ—ਇਨਸਾਫੀ ਹੋਈ ਹੈ । ਜੋ ਕੁਝ ਹੋਇਆ ਹੈ ਉਸਦਾ ਸਭ ਤੋਂ ਵਡਾ ਕਾਰਨ ਦਸਿਆ ਜਾਂਦਾ ਹੈ ਜ਼ਮੀਨ ਦਾ । ਜ਼ਮੀਨ ਕੋਈ ਰਬੜ ਦੀ ਨਹੀਂ ਸੀ ਜਿਹੜੀ ਵਧਾਈ ਜਾ ਸਕਦੀ । ਇਨ੍ਹਾਂ ਨੇ ਉਨ੍ਹਾਂ ਨੂੰ ਜ਼ਿਮੀਂਦਾਰਾਂ ਨਾਲ ਲੜਾਉਣਾ ਸ਼ੁਰੂ ਕਰ ਦਿਤਾ । ਇਨ੍ਹਾਂ ਨੂੰ ਚਾਹੀਦਾ ਸੀ ਇਹ ਭਿਲਾਈ ਵਰਗੇ ਕਾਰਖਾਨੇ ਇਥੇ ਪੰਜਾਬ ਵਿੱਚ ਲਾਉਂਦੇ ਅਤੇ ਉਨ੍ਹਾਂ ਨੂੰ ਚੰਗਾ ਰੁਜ਼ਗਾਰ ਦਿੰਦੇ ਤੇ ਉਨ੍ਹਾਂ ਦਾ ਜੀਵਨ ਸੁਖੀ ਬਣਾਉਂਦੇ ਤਾਂਜੋ ਇਹ ਪਛੜੀਆਂ ਸ਼ਰੇਣੀਆਂ ਦੇ ਨੌਜਵਾਨ ਲੜਕੇ ਉਨ੍ਹਾਂ ਕਾਰਖਾਨਿਆਂ ਵਿਚ ਲਗ ਕੇ ਚੰਗੀਆਂ ਨੌਕਰੀਆਂ ਕਰਕੇ ਅਗੇ ਵਧ ਸਕਦੇ । ਸਾਨੂੰ ਉਸ ਗਲ ਦਾ ਦੁਖ ਹੈ ਕਿਸ ਤਰ੍ਹਾਂ ਪਹਿਲੀ ਸਰਕਾਰ ਨੇ ਉਨ੍ਹਾਂ ਨਾਲ ਧੋਖਾ ਕੀਤਾ । ਅਸੀਂ ਉਨ੍ਹਾਂ ਨੂੰ ਅਗੇ ਵਧਾਉਣਾ ਹੈ । ਇਸੇ ਲਈ ਬਜਟ ਵਿਚ ਉਨ੍ਹਾਂ ਲਈ ਵਧ ਰਕਮ ਰਖੀ ਗਈ ਹੈ (ਵਿਘਨ) ਇਹ ਦੋਸਤ ਕਹਿੰਦੇ ਹਨ ਕਿ ਉਨ੍ਹਾਂ ਲਈ ਧਰਮਸ਼ਾਲਾਂ ਬਣਾਉਣੀਆਂ ਹਨ । ਮੈਨੂੰ ਦੁਖ ਹੈ ਮਹੰਤ ਜੀ ਜੋ ਇਕ ਧਾਰਮਕ ਆਗੂ ਹਨ ਨੂੰ ਇਸ ਗਲ ਦਾ ਦੁਖ ਹੋਇਆ ਹੈ ਕਿ ਅਸੀਂ ਉਨ੍ਹਾਂ ਨੂੰ ਧਰਮਸ਼ਾਲਾਂ ਬਣਾ ਕੇ ਦੇਣੀਆਂ ਹਨ । ਇਹ ਇਸ ਲਈ ਬਣਾਕੇ ਦੇਣੀਆਂ ਹਨ ਕਿ ਕਾਂਗਰਸ ਸਰਕਾਰ ਨੇ 20 ਸਾਲਾਂ ਵਿਚ ਲੋਕਾਂ ਦਾ ਧਰਮ ਨਸ਼ਟ ਕਰ ਦਿੱਤਾ । (ਤਾੜੀਆਂ) ਇਨ੍ਹਾਂ ਇਲੈਕਸ਼ਨਾਂ ਵਿਚ ਲੋਕਾਂ ਨੂੰ ਸ਼ਰਾਬਾਂ ਨਾਲ ਖਰੀਦਿਆ, ਇਹ ਲੋਕ ਇਮਾਨਦਾਰੀ ਨਾਲ ਜਿਤੱਕੇ ਨਹੀਂ ਆਏ ਲੋਕਾਂ ਦਾ ਇਖਲਾਕ ਖਰਾਬ ਕਰਕੇ ਆਏ ਹਨ । ਕੋਈ ਵੀ ਦੇਸ਼ ਤਰੱਕੀ ਨਹੀਂ ਕਰ ਸਕਦਾ ਜਦ ਤਕ ਕਿ ਉਹ ਇਖਲਾਕ ਦੇ ਪੈਰਾਂ ਤੇ ਨਾ ਖੜਾ ਹੋਵੇ । ਇਹੀ ਕਾਰਨ ਹੈ ਕਿ ਕੁਰੱਪਟ ਸਰਕਾਰ ਖਤਮ ਹੋਈ ਅਤੇ ਇਹ ਧਾਰਮਕ ਸਰਕਾਰ ਆਪ ਦੇ ਸਾਹਮਣੇ ਹੈ (ਤਾੜੀਆਂ) ਇਕ ਵੀਰ ਨੇ ਖਦੱਰ ਦੀ ਗਲ ਕੀਤੀ ਕਿ ਸਰਕਾਰੀ ਅਫਸਰਾਂ ਨੇ ਖੱਦਰ ਉਤਾਰ ਦਿਤਾ ਹੈ । ਨੀਲੀਆਂ ਪੱਗਾਂ ਬੰਨ੍ਹ ਲਈਆਂ ਹਨ । ਇਹ ਗਲ ਠੀਕ ਹੈ । ਪਰ ਇਹ ਗਲ ਹੋਈ ਕਿਉਂ ? ਇਸ ਲਈ ਕਿ ਅਜ ਖੱਦਰ ਇੰਨਾਂ ਬਦਨਾਮ ਹੋ ਗਿਆ ਹੈ ਕਿ ਹਰ ਆਦਮੀ ਇਸ ਤੋਂ ਨਫ਼ਰਤ ਕਰਦਾ ਹੈ, ਇਨ੍ਹਾਂ ਨੇ ਇਸ ਨੂੰ 20 ਸਾਲਾਂ ਵਿਚ ਇਥੇ ਪਹੁੰਚਾ ਦਿਤਾ ਹੈ......

**ਸ਼੍ਰੀ ਗਿਆਨ ਚੰਦ ਖਰਬੰਦਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਇਨ੍ਹਾਂ ਨੇ ਕਿਹਾ ਹੈ ਕਿ ਹਰ ਕੋਈ ਖੱਦਰ ਤੋਂ ਨਫਰਤ ਕਰਦਾ ਹੈ, ਤਾਂ ਕੀ ਅਸੀਂ ਜੋ ਖੱਦਰ ਪਹਿਨਦੇ ਹਾਂ ਜੁਰਮ ਕਰਦੇ ਹਾਂ ? (ਵਿਘਨ) ਖੱਦਰ ਪਹਿਨਣਾ ਜੁਰਮ ਹੈ ?

**Mr. Deputy Speaker :** It is no point of Order.

**ਸ੍ਰੀ ਗੁਰਦਿਆਲ ਸੈਣੀ :** ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਮੈਂ ਆਪ ਦੇ ਜ਼ਰੀਏ ਇਸ ਅਕਾਲੀ ਜਨਸੰਘ ਵਜ਼ਾਰਤ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਆਪਣੇ ਸਮੇਂ ਵਿਚ ਖੱਦਰ ਭੰਡਾਰਾਂ ਦੇ ਨਵੇਂ ਡਾਇਰੈਕਟਰ ਲਗਾਏ ਹਨ ਜਾਂ ਨਹੀਂ ? (ਵਿਘਨ)

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਵੀ ਮੈਂਬਰ ਕਿਸੇ ਵੀ ਸਮੇਂ ਪੁਆਇੰਟ ਆਫ ਇਨਫਰਮੇਸ਼ਨ ਤੇ ਖੜ੍ਹਾ ਹੋ ਸਕਦਾ ਹੈ ? ਕੀ ਇਹ ਗਲ ਰੂਲਜ਼ ਵਿਚ ਹੈ ? ਕੀ ਇਸ ਤਰ੍ਹਾਂ ਉਸ ਨੂੰ ਐਲਾਊ ਕਰਨਾ ਚਾਹੀਦਾ ਹੈ ਜਾਂ ਨਹੀਂ ? ਮੈਂ ਆਪ ਦੀ ਰੂਲਿੰਗ ਚਾਹੁੰਦਾ ਹਾਂ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਅਗਰ ਕੋਈ ਮੈਂਬਰ ਬੈਠ ਜਾਂਦਾ ਹੈ ... (ਵਿਘਨ) ਰੂਲ ਇਹ ਹੈ ਕਿ ਅਗਰ ਕੋਈ ਮੈਂਬਰ ਗਿਵ ਵੇ ਕਰਦਾ ਹੈ, ਤਾਂ ਫਿਰ ਜਿਸ ਨੇ ਪੁਆਇੰਟ ਰੇਜ਼ ਕੀਤਾ ਹੈ ਉਹ ਆਪਣੀ ਗਲ ਕਹਿ ਸਕਦਾ ਹੈ ਅਗਰ ਉਹ ਗਿਵ ਵੇ ਨਾ ਕਰੇ ਤਾਂ ਉਹ ਸਪੀਚ ਦੇ ਖਤਮ ਹੋਣ ਤਕ ਆਪਣੀ ਗਲ ਨਹੀਂ ਕਹਿ ਸਕਦਾ। (If any Member resumes his seat......(Interruption) The Rule is that if any Member gives way....The Member desiring to rise on a point of information can do so provided the Member in possession of the House gives way otherwise, he can do so only after the Member in possession of the House finishes his speech.)

**ਸਰਦਾਰ ਕਰਮ ਸਿੰਘ :** ਡਿਪਟੀ ਸਪੀਕਰ ਸਾਹਿਬ, ਲੋਕਾਂ ਨੇ ਸਾਨੂੰ ਮੌਕਾ ਦਿਤਾ ਹੈ ਕਿ ਅਸੀਂ ਪੰਜਾਬ ਦੇ ਹਾਲਾਤ ਨੂੰ ਠੀਕ ਕਰੀਏ। ਪਰ ਲੋਕਾਂ ਨੂੰ ਅਸੀਂ ਮੂੰਹ ਨਾਲ ਮਿੱਠੀਆਂ ਮਿੱਠੀਆਂ ਗਲਾਂ ਕਰਕੇ ਨਹੀਂ ਜਿੱਤ ਸਕਦੇ, ਕੁਝ ਚੰਗੇ ਕੰਮ ਕਰਕੇ ਹੀ ਜਿੱਤ ਸਕਦੇ ਹਾਂ।

ਸਰਕਾਰ ਨੇ ਇਹ ਜੋ ਗਲ ਕੀਤੀ ਹੈ ਕਿ ਗੁਰਦਾਸਪੁਰ ਦੇ ਜ਼ਿਲ੍ਹੇ ਵਿਚ ਟਿਊਬਵੈਲ ਲਾਕੇ ਨਹਿਰ ਵਿਚ ਪਾਣੀ ਪਾਉਣਾ ਹੈ, ਇਹ ਬੜੀ ਚੰਗੀ ਗਲ ਹੈ। ਇਸ ਚੰਗੇ ਫੈਸਲੇ ਤੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਪਰ ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਹਿਕਮੇ ਨੂੰ ਇਸ ਗੱਲ ਦੀ ਹਦਾਇਤ ਹੋਣੀ ਚਾਹੀਦੀ ਹੈ ਕਿ ਜੋ ਟਿਊਬਵੈਲ ਉਹ ਲਾਵੇ ਉਹ ਨਹਿਰ ਤੋਂ ਦੂਰ ਦੂਰ ਨਹੀਂ ਹੋਣੇ ਚਾਹੀਦੇ ਤਾਕਿ ਜ਼ਮੀਂਦਾਰਾਂ ਦੀ ਬਹੁਤੀ ਜ਼ਮੀਨ ਨਾਲੀਆਂ ਪੁਟਣ ਵਿਚ ਖਰਾਬ ਨਾ ਹੋਵੇ। ਇਹ ਨਾ ਹੋਵੇ ਕਿ ਹਰ ਜ਼ਿਮੀਂਦਾਰ ਦੀ ਜ਼ਮੀਨ ਦੋ ਜਗ੍ਹਾ ਹੋ ਜਾਵੇ। ਇਨ੍ਹਾਂ ਗਲਾਂ ਦਾ ਮਹਿਕਮੇ ਨੂੰ ਜ਼ਰੂਰ ਖਿਆਲ ਰਖਣਾ ਚਾਹੀਦਾ ਹੈ। ਬਿਹਤਰ ਹੋਵੇਗਾ ਅਗਰ ਖਦਾਨਾਂ ਲਈ 100 ਫੁਟ ਪਈ ਜ਼ਮੀਨ ਵਿਚ ਹੀ ਇਹ ਟਿਊਬਵੈਲ ਲਗਾਏ ਜਾਣ ਤਾਕਿ ਨਾਲੀਆਂ ਤੇ ਖਰਚ ਵੀ ਨਾ ਹੋਵੇ ਅਤੇ ਜ਼ਮੀਨ ਦਾ ਨੁਕਸਾਨ ਵੀ ਨਾ ਹੋਵੇ।

ਲਾ ਐਂਡ ਆਰਡਰ ਬਾਰੇ ਬਹਿਸ ਵਿਚ ਗਲ ਆਈ ਹੈ। ਅਤੇ ਬਾਰ ਬਾਰ ਸਾਡੇ ਸਾਹਮਣੇ ਹੁਸ਼ਿਆਰਪੁਰ ਦੇ ਬੜੇ ਦਰਦਨਾਕ ਵਾਕੇ ਦਾ ਜ਼ਿਕਰ ਆਇਆ ਹੈ। ਇਕ ਲੜਕੀ ਨੂੰ ਉਸ ਦੇ ਵਾਲਦ ਪਾਸੋਂ ਖੋਹ ਲਿਆ ਗਿਆ। ਮੈਂ ਅਰਜ਼ ਕਰਦਾ ਹਾਂ ਕਿ ਇਸੇ ਤਰ੍ਹਾਂ ਦਾ ਵਾਕਿਆ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਮੇਂ ਵੀ ਪੇਸ਼ ਆਇਆ ਸੀ ਤਾਂ ਅੱਠ ਪਹਿਰ ਦੇ ਭੁਖੇ ਸਿੰਘਾਂ ਨੇ ਪੱਕੀ ਪਕਾਈ ਰੋਟੀ ਇਕ ਅਬਲਾ ਦੀ ਇਜ਼ਤ ਬਚਾਉਣ ਲਈ ਛਡ ਦਿਤੀ ਸੀ। ਸਿਰਫ ਪੰਜਾਬ

ਦੀ ਹੀ ਨਹੀਂ ਸਾਰੀ ਦੁਨੀਆਂ ਦੀਆਂ ਲੜਕੀਆਂ ਨੂੰ ਬਚਾਉਣਾ ਸਾਡਾ ਧਰਮ ਬਣਦਾ ਹੈ। ਸਭ ਲੜਕੀਆਂ ਨੂੰ ਅਸੀਂ ਆਪਣੀਆਂ ਹੀ ਬੇਟੀਆਂ ਸਮਝੀਏ। ਇਸ ਲਈ ਹੋ ਨਹੀਂ ਸਕਦਾ ਕਿ ਇਹ ਸਰਕਾਰ ਇਸ ਮਾਮਲੇ ਵਿਚ ਕਿਸੇ ਤਰ੍ਹਾਂ ਕੋਤਾਹੀ ਕਰਦੀ, ਇਸ ਨੇ ,ਤੁਰਤ ਸਖਤ ਕਾਰਵਾਈ ਕੀਤੀ ਹੈ। ਇਹ ਵਾਕਈ ਬੜਾ ਦਰਦਨਾਕ ਵਾਕਾ ਹੋਇਆ ਹੈ ਇਸ ਨੂੰ ਦਰੁਸਤ ਕਰਨ ਲਈ ਨਾ ਸਿਰਫ ਹਰ ਯਤਨ ਕੀਤਾ ਜਾਵੇਗਾ ਬਲਕਿ ਹਰ ਕੁਰਬਾਨੀ ਕਰਨ ਲਈ ਵੀ ਤਿਆਰ ਹੋਵਾਂਗੇ ਪਰ ਕੁਝ ਵਾਕੇ ਅਤੇ ਇਸ ਤੋਂ ਵੀ ਵਧ ਦਰਦਨਾਕ ਇਨ੍ਹਾਂ ਦੇ 20 ਸਾਲਾਂ ਵਿਚ ਵੀ ਹੋਏ ਹਨ। ਇਹ ਪਹਿਲੀ ਵਾਰ ਹੈ ਕਿ ਮੈਂ 20 ਸਾਲਾਂ ਵਿਚੋਂ ਆਪਣੇ ਹਲਕੇ ਵਿਚ ਗੈਰ ਕਾਂਗਰਸੀ ਮੈਂਬਰ ਬਣਕੇ ਇਥੇ ਆਇਆ ਹਾਂ। ਮੈਂ ਦਸਦਾ ਹਾਂ ਕਿ ਉਨ੍ਹਾਂ ਦਿਨਾਂ ਵਿਚ ਇਕ ਹੀ ਰਾਤ ਵਿਚ ਚਾਰ ਵਾਕੇ ਹੋਏ। ਇਕ ਡਾਕਟਰ ਦਰਸ਼ਨ ਸਿੰਘ ਸੀ। ਉਸ ਦੇ 3 ਬਚੇ ਸਨ, ਦੋ ਲੜਕੀਆਂ ਅਤੇ ਇਕ ਕੁਛੱੜ ਦਾ ਲੜਕਾ। ਵਡੀ ਲੜਕੀ 10 ਸਾਲ ਦੀ ਸੀ। ਉਸ ਦਾ ਰਾਤ ਨੂੰ 11 ਵਜੇ ਦਰਵਾਜ਼ਾ ਖੜਕਾਇਆ ਗਿਆ ਉਸ ਨੇ ਨਾ ਖੋਲ੍ਹਿਆ ਅਤੇ ਬਾਰੀ ਖੋਲ੍ਹ ਕੇ ਲੋਕਾਂ ਨੂੰ ਅਵਾਜ਼ਾਂ ਦਿਤੀਆਂ। ਡਾਕੂਆਂ ਨੇ ਉਸ ਨੂੰ ਗੋਲੀ ਮਾਰ ਦਿਤੀ। ਉਹ ਮਰ ਗਿਆ। ਡਾਕੂ ਦਰਵਾਜ਼ਾ ਤੋੜਨ ਦਾ ਯਤਨ ਕਰਦੇ ਰਹੇ। 10 ਸਾਲਾਂ ਦੀ ਲੜਕੀ ਨੇ ਦਰਵਾਜ਼ੇ ਵਿਚ ਖੜ੍ਹੀ ਹੋਕੇ ਤਲਵਾਰ ਫੇਰਨੀ ਸ਼ੁਰੂ ਕਰ ਦਿਤੀ। ਇਕ ਡਾਕੂ ਦੇ ਹਥ ਨੂੰ ਤਲਵਾਰ ਫੜਨ ਕਰਕੇ ਚੋਰ ਆ ਗਿਆ। ਉਸ ਮਾਸੂਮ ਬੱਚੀ ਨੇ ਆਪਣੇ ਪਿਤਾ ਦੀ ਲਾਸ਼ ਦੇ ਕੋਲ ਖੜੇ ਹੋ ਕੇ ਆਪਣੀ ਇਜ਼ਤ ਬਚਾਈ। ਫਿਰ ਅਗੇ ਅੱਧ ਮੀਲ ਤੇ ਜਾਕੇ ਡਾਕੂਆਂ ਨੇ ਗੋਲੀਆਂ ਚਲਾਈਆਂ , ਇਕ ਦੁਕਾਨਦਾਰ ਦਾ ਦਰਵਾਜ਼ਾ ਭੰਨਿਆ। ਫਿਰ ਪਾਸ ਹੀ ਇਕ ਘਰ ਦਾ ਦਰਵਾਜ਼ਾ ਖੋਲ੍ਹ ਕੇ ਜ਼ੇਵਰ ਲੁਟੇ, ਜ਼ਨਾਨੀ ਦੇ ਸਹੁਰੇ ਨੂੰ ਮਾਰਿਆ ਫਿਰ ਦੋ ਫਰਲਾਂਗ ਤੇ ਚਾਰ ਨੌਜਵਾਨ ਮੁੰਡੇ ਅੰਦਰ ਸੁਤੇ ਪਏ ਸੀ। ਉਨ੍ਹਾਂ ਨੂੰ ਧੱਕੇ ਦੇਕੇ ਕਢਿਆ।

6.00 P. M.

ਅੰਦਰੋਂ ਉਹ ਧਕਦੇ ਸਨ ਅਤੇ ਬਾਹਰੋਂ ਚੋਰ ਧਕਦੇ ਸਨ। ਆਖਰ ਅਗ ਲਗਾ ਦਿਤੀ ਗਈ ਤੇ ਜਦ ਉਹ ਭੇਜਿਆ ਤਾਂ ਗੋਲੀ ਮਾਰ ਕੇ ਫੱਟੜ ਕਰ ਦਿਤਾ ਗਿਆ।

ਇਸੇ ਤਰ੍ਹਾਂ ਧੁਲਕਾ ਪਿੰਡ ਦੀ ਨਰਸ ਦਾ ਕੇਸ ਹੈ ਕਿ ਵਾਲਦੈਨ ਦੇ ਸਾਹਮਣੇ ਉਸਦੀ ਬੇਜ਼ਤੀ ਕੀਤੀ ਗਈ ਅਤੇ ਬਦਮਾਸ਼ਾ ਨੇ ਕੀ ਕੁਝ ਜ਼ੁਲਮ ਉਸ ਤੇ ਕੀਤਾ ਇਥੇ ਕਹਿਣਾ ਯੋਗ ਨਹੀਂ ਹੋਰ ਵੀ ਕਈ ਇਸ ਤਰ੍ਹਾਂ ਦੇ ਵਾਕੇ ਹੋਏ (ਵਿਘਨ) ਇਹ ਉਸ ਵੇਲੇ ਦਾ ਵਾਕਿਆ ਹੈ ਜਦ ਕਿ ਫ਼ਰੰਟ ਦੀ ਸਰਕਾਰ ਅਜੇ ਵਜੂਦ ਵਿਚ ਆਈ ਹੀ ਸੀ। ਅਤੇ ਫ਼ਰੰਟ ਦੀ ਸਰਕ ਰ ਨੂੰ ਆਇਆਂ ਅਜੇ 8 ਜਾਂ ਦਸ ਦਿਨ ਹੀ ਹੋਏ ਸਨ ਮੈਂ ਇਸ ਗਲ ਦੇ ਬਾਰੇ ਵਿਚ ਫੈਕਟਸ ਅਤੇ ਫਿਗਰਜ਼ ਦੇਵਾਂਗਾ ਕਿ ਜਦ ਫਰੰਟ ਸਰਕਾਰ ਪਹਿਲੀ ਵੇਰ ਵਜੂਦ ਵਿਚ ਆਈ ਤੇ ਨਜ਼ਮੋਂ ਨਸਕ ਇਨ੍ਹਾਂ ਨੇ ਸੰਭਾਲਿਆ ਮੈਂ ਇਥੇ ਇਹ ਬੇਨਤੀ ਕਰ ਦੇਣੀ ਚਾਹੁੰਦਾ ਹਾਂ ਕਿ ਇਹ ਕਾਂਗਰਸ ਸਾਜ਼ਸ਼ ਨਾਲ ਹੋਇਆ ਕਿ ਲੋਕਾਂ ਦੇ ਚਲਾਨ ਹੁੰਦੇ ਸਨ ਅਤੇ ਪੁਲਿਸ ਅਫ਼ਸਰ ਮਿਲ ਮਿਲਾ ਕੇ ਹੀ ਦਬਾ ਦਿੰਦੇ ਸਨ। ਅਤੇ ਕਈ ਕੇਸ ਗਲਤ ਤਰੀਕੇ ਨਾਲ ਬਣਾਏ ਜਾਂਦੇ ਸਨ ਇਨ੍ਹਾਂ ਵਲ ਖਾਸ ਤੌਰ ਤੇ ਧਿਆਨ ਦੇਣ ਦੀ ਲੋੜ ਹੈ। ਫਿਰ ਇਹ ਕਿਹਾ ਜਾਂਦਾ ਏ ਕਿ ਖਾਸ ਸਿਆਸੀ ਪਾਰਟੀ ਦੇ ਆਦਮੀਆਂ ਨੂੰ ਫੜ ਲਿਆ ਗਿਆ ਅਤੇ ਫਿਰ ਛਡ ਦਿਤਾ ਗਿਆ ਕਿਉਂਕਿ ਉਪਰ ਤੋਂ ਅਸਰ ਸੀ ਇਸ ਢੰਗ ਨਾਲ ਸੋਚਣਾ ਸ਼ੋਭਾ ਨਹੀਂ ਦਿੰਦਾ। ਇਸ ਤਰ੍ਹਾਂ ਦੀਆਂ ਗਲਾਂ ਕਿਉਂ ਸੁਣਨ ਵਿਚ ਆਉਂਦੀਆਂ ਹਨ ? ਮੈਂ ਸਮਝਦਾ ਹਾਂ ਕਿ ਦੇਸ਼ ਦੀ ਹਾਲਤ ਤਾਂ ਹੀ ਚੰਗੀ ਰਹਿ ਸਕਦੀ ਹੈ ਜੇਕਰ ਇਸ ਤਰ੍ਹਾਂ ਦੀ ਭਾਵਨਾ

[ਸਰਦਾਰ ਕਰਮ ਸਿੰਘ]

ਨੂੰ ਖਤਮ ਕੀਤਾ ਜਾਵੇ। ਅਫਸਰਾਂ ਵਲੋਂ ਕੀਤੀ ਜਾ ਰਹੀ ਵਧੀਕੀ ਨੂੰ ਰੋਕਣ ਲਈ ਜ਼ਰੂਰੀ ਹੈ ਕਿ ਅਸੀਂ ਇਸ ਦਾ ਕੋਈ ਹਲ ਸੋਚ ਲਈਏ। ਮੈਂ ਇਸ ਸਬੰਧ ਵਿਚ ਇਕ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਅਫਸਰ ਇਮਾਨਦਾਰ ਹਨ ਉਨ੍ਹਾਂ ਨੂੰ ਪ੍ਰੋਟੈਕਟ ਕੀਤਾ ਜਾਵੇ ਅਤੇ ਇਸ ਦੇ ਨਾਲ ਹੀ ਇਹ ਜੋ ਦੇਸ਼ ਦੀ ਹਾਲਤ ਹੈ ਇਸ ਨੂੰ ਸੁਧਾਰਨ ਲਈ ਸਾਨੂੰ ਸਾਰਿਆਂ ਨੂੰ ਚਾਹੇ ਇਸ ਪਾਸੇ ਹਨ ਜਾਂ ਅਪੋਜ਼ੀਸ਼ਨ ਵਿਚ ਇਕੱਠੇ ਹੋ ਜਾਣਾ ਚਾਹੀਦਾ ਹੈ ਤਾਂ ਹੀ ਲੋਕਾਂ ਦੀ ਇਜ਼ਤ ਬਚਾਈ ਜਾ ਸਕਦੀ ਹੈ ਅਤੇ ਦੇਸ਼ ਦੀ ਹਾਲਤ ਚੰਗੀ ਹੋ ਸਕਦੀ ਹੈ।

ਇਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਭ੍ਰਿਸ਼ਟਾਚਾਰ ਦਾ ਗੰਦ ਜਿਹੜਾ ਪਾਇਆ ਹੋਇਆ ਹੈ ਇਹ ਹੂੰਝਿਆ ਜਾਣਾ ਚਾਹੀਦਾ ਹੈ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਗੰਦ ਨੂੰ ਕਢਣ ਲਈ ਕਾਫੀ ਮੁਸ਼ਕਲਾਂ ਆ ਰਹੀਆਂ ਹਨ। ਹਰ ਪਾਸੇ ਹਨੇਰਾ ਹੀ ਹਨੇਰਾ ਪਿਆ ਹੋਇਆ ਹੈ ਅਤੇ ਰੋਸ਼ਨੀ ਘਟ ਦਿਸਦੀ ਹੈ। ਇਸ ਹਨੇਰੇ ਨੂੰ ਦੂਰ ਕਿਵੇਂ ਕੀਤਾ ਜਾ ਸਕਦਾ ਹੈ ? ਮੈਂ ਇਸ ਦੇ ਬਾਰੇ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਹਨੇਰਾ ਕਿਉਂ ਪਿਆ ਹੈ ਅਤੇ ਇਸ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ। ਇਸ ਦਾ ਵੱਡਾ ਕਾਰਨ ਇਹ ਹੈ ਕਿ ਜਿਹੜੇ ਇਮਾਨਦਾਰ ਅਫਸਰ ਸਨ ਉਨ੍ਹਾਂ ਨੂੰ ਪਛਾੜ ਦਿਤਾ ਗਿਆ ਹੈ ਅਤੇ ਉਨ੍ਹਾਂ ਦੀ ਨੇਕੀ ਦੀ ਕੋਈ ਕੀਮਤ ਨਹੀਂ ਪਈ ਨਾ ਹੀ ਕਦਰ ਕੀਤੀ ਗਈ ਹੈ ਉਨ੍ਹਾਂ ਦੇ ਇਮਾਨਦਾਰ ਰਹਿਣ ਦੀ ਉਨ੍ਹਾਂ ਨੂੰ ਸਜ਼ਾ ਮਿਲਦੀ ਰਹੀ (ਘੰਟੀ) ਮੈਂ ਇਕ ਦੋ ਗਲਾਂ ਕਰਕੇ ਬੈਠ ਜਾਵਾਂਗਾ। ਜਿਹੜੇ ਕੁਰਪਟ ਅਫ਼ਸਰ ਸਨ ਉਹ ਅਗੇ ਆ ਗਏ ਹਨ ਅਤੇ ਜਿਹੜੇ ਨੇਕ ਅਫਸਰ ਸਨ ਉਨ੍ਹਾਂ ਨੇ ਆਪਣੇ ਆਪ ਨੂੰ ਭ੍ਰਿਸ਼ਟਾਚਾਰ ਤੋਂ ਬਚਾਇਆ ਉਨ੍ਹਾਂ ਨੂੰ ਕੋਈ ਲਿਫਟ ਨਹੀਂ ਦਿਤੀ ਗਈ ਨਾ ਹੀ ਕੋਈ ਤਰੱਕੀ ਦਿਤੀ ਗਈ ਹੈ। ਇਹ ਗਲ ਸਹੀ ਹੈ ਕਿ ਹਰ ਅਫ਼ਸਰ ਕੁਰਪਟ ਨਹੀਂ ਅਤੇ ਹਰ ਮਹਿਕਮੇ ਵਿਚ ਕਈ ਅਫਸਰ ਨੇਕ ਵੀ ਹਨ ਇਸ ਲਈ ਮੇਰਾ ਇਹ ਸੁਝਾਵ ਹੈ ਭ੍ਰਿਸ਼ਟਾਚਾਰ ਨੂੰ ਰੋਕਣ ਦਾ ਕਿ ਜਿੰਨੇ ਵੀ ਨੇਕ ਅਫਸਰ ਹਨ ਉਨ੍ਹਾਂ ਨੂੰ ਤਰੱਕੀ ਦਿਤੀ ਜਾਵੇ ਤਾਕਿ ਬਾਕੀ ਦੇ ਅਫਸਰਾਂ ਨੂੰ ਇਹ ਪਤਾ ਲਗ ਜਾਵੇ ਕਿ ਨੇਕ ਬਣਨ ਨਾਲ ਤਰੱਕੀ ਮਿਲਦੀ ਹੈ ਇਸ ਤਰ੍ਹਾਂ ਨਾਲ ਸਾਰੇ ਅਫਸਰ ਨੇਕ ਬਣਨ ਦਾ ਯਤਨ ਕਰਨਗੇ।

ਇਸ ਤੋਂ ਬਾਅਦ ਮੈਂ ਇਕ ਬੇਨਤੀ ਗੁਰਦਾਸਪੁਰ ਦੇ ਬਾਰਡਰ ਦੇ ਇਲਾਕੇ ਦੀ ਕਰਨੀ ਚਾਹੁੰਦਾ ਹਾਂ। ਗੁਰਦਾਸਪੁਰ ਅਤੇ ਅੰਮ੍ਰਿਤਸਰ ਦਾ ਇਲਾਕਾ ਬਾਰਡਰ ਦਾ ਇਲਾਕਾ ਹੈ (ਵਿਘਨ) ਅਤੇ ਤੁਸੀਂ ਡਿਪਟੀ ਸਪੀਕਰ ਸਾਹਿਬ, ਆਪ ਵੀ ਫੌਜੀ ਜਰਨੈਲ ਹੋ ਅਤੇ ਇਹ ਇਲਾਕਾ ਆਪ ਦਾ ਵੇਖਿਆ ਹੋਇਆ ਹੈ ਅਤੇ ਤੁਸੀਂ ਫੌਜ ਦੀਆਂ ਕਮਾਨਾਂ ਕੀਤੀਆਂ ਹੋਈਆਂ ਹਨ ਕਿ ਪਾਕਿਸਤਾਨ ਵਾਲਿਆਂ ਨੇ ਕਿਸ ਤਰ੍ਹਾਂ ਆਪਣੇ ਪਾਸੇ ਦੇ ਬਾਰਡਰ ਦੇ ਇਲਾਕੇ ਵਿਚ ਪੱਕੀ ਨਹਿਰ ਤਿਆਰ ਕਰ ਲਈ ਹੈ ਅਤੇ ਸਾਰੇ ਬਾਰਡਰ ਦੇ ਨਾਲ ਨਾਲ ਸੜਕਾਂ ਦਾ ਜਾਲ ਵਿਛਾ ਦਿਤਾ ਗਿਆ ਹੈ ਪਰ ਇਸ ਪਾਸੇ ਗੁਰਦਾਸਪੁਰ ਦੇ ਬਾਰਡਰ ਦੇ ਇਲਾਕੇ ਵਿਚ ਸੜਕਾਂ ਨਹੀਂ ਬਣਾਈਆਂ ਗਈਆਂ ਇਸ ਲਈ ਮੈਂ ਸਰਕਾਰ ਪਾਸ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇ ਕੇ ਜਿਹੜੀਆਂ ਸੜਕਾਂ ਇਸ ਇਲਾਕੇ ਦੀਆਂ ਹਨ ਉਨ੍ਹਾਂ ਦੀ ਉਸਾਰੀ ਕਰਨ ਤਾਂ ਕਿ ਬਾਰਡਰ ਮਜ਼ਬੂਤ ਹੋ ਜਾਵੇ। (ਵਿਘਨ)

**ਚੌਧਰੀ ਰਾਮ ਸਿੰਘ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਖ਼ਿਦਮਤ ਵਿਚ ਕਲ੍ਹ ਵੀ ਅਰਜ਼ ਕੀਤਾ ਸੀ ਅਤੇ ਇਥੇ ਅਸੈਂਬਲੀ ਵਿਚ ਫ਼ਿਰੋਜ਼ਪੁਰ ਦੀ ਜੇਲ੍ਹ ਵਿਚ ਹੋਈ ਘਟਨਾ ਦਾ ਜ਼ਿਕਰ ਕੀਤਾ ਗਿਆ ਸੀ ਉਸ ਹਾਦਸੇ ਦੇ ਬਾਰੇ ਵਿਚ ਇਤਨੀ ਬਨਤੀ ਕਰਨੀ ਚਾਹੁੰਦਾ ਹਾਂ ਕਿ

ਕਲ ਸੀ. ਐਮ. ਸਾਹਿਬ ਨੇ ਇਹ ਗਲ ਇਥੇ ਕਹੀ ਕਿ ਫਿਰੋਜ਼ਪੁਰ ਜੇਲ੍ਹ ਵਿਚ ਪੈਰਲਲ ਗੌਰਮਿੰਟ ਬਣ ਗਈ ਸੀ ਅਤੇ ਫਿਰ ਇਹ ਕਹਿਣਾ ਕਿ ਉਨ੍ਹਾਂ ਨੂੰ ਪਹਿਲਾਂ ਪਤਾ ਨਹੀਂ ਸੀ, ਠੀਕ ਨਹੀਂ। ਸੀ. ਐਮ. ਨੂੰ ਇਹ ਗਲ ਦਾ ਜ਼ਰੂਰ ਪਤਾ ਹੋਵੇਗਾ ਕਿ ਮਹਿਕਮੇ ਵਜ਼ੀਰਾਂ ਨੇ ਕਿਹੜੇ ਵੰਡੇ ਹੋਏ ਸੀ ਅਤੇ ਹਰ ਇਕ ਵਜ਼ੀਰ ਨੂੰ ਆਪਣੇ ਮਹਿਕਮੇ ਦਾ ਪਤਾ ਦਿਤਾ ਗਿਆ ਹੋਵੇਗਾ ਕਿ ਉਸਦੇ ਮਹਿਕਮੇ ਵਿਚ ਕੀ ਕੀ ਹੈ (ਹਾਸਾ) ਇਨ੍ਹਾਂ ਨੂੰ ਤਾਂ ਇਹ ਵੀ ਪਤਾ ਹੋਣਾ ਹੈ ਕਿ ਕਿਸ ਜੇਲ੍ਹਰ ਦੇ ਰਾਹੀਂ ਅਸਲਾ ਅੰਦਰ ਗਿਆ ਅਤੇ ਕਿਸ ਦੀ ਰਾਹੀਂ ਅਫ਼ੀਮ ਅਤੇ ਬਾਕੀ ਦਾ ਸਾਮਾਨ ਗਿਆ। ਅਤੇ ਕੀ ਇਨ੍ਹਾਂ ਨੂੰ ਦੋ ਮਹੀਨੇ ਪਹਿਲਾਂ ਦੇ ਹਾਲਾਤ ਦੇ ਬਾਰੇ ਵਿਚ ਪਤਾ ਨਹੀਂ ਲਗ ਸਕਿਆ ਇਹ ਗੱਲ ਮੰਨਣ ਵਿਚ ਆਉਣ ਵਾਲੀ ਨਹੀਂ। ਫਿਰ ਇਹ ਸਾਰੀ ਗਲ ਹੋਣ ਦੇ ਬਾਵਜੂਦ ਸੀ. ਐਮ. ਸਾਹਿਬ, ਜੁਡੀਸ਼ਲ ਇਨਕੁਆਇਰੀ ਕਰਾਉਣ ਲਈ ਤਿਆਰ ਨਾ ਹੋਣ ਇਹ ਪੰਜਾਬ ਦੇ ਲੋਕਾਂ ਨਾਲ ਅਤੇ ਇਸ ਹਾਊਸ ਦੇ ਸਾਰੇ ਮੈਂਬਰਾਂ ਨਾਲ ਧੱਕਾ ਹੋਵੇਗਾ। (ਸ਼ੇਮ) (ਸ਼ੇਮ)

ਮੈਂ ਤਾਂ ਇਹ ਕਹਾਂਗਾ ਕਿ ਜਨ ਸੰਘ ਵਾਲੇ ਤਾਂ ਫ਼ਾਸਿਸਟ ਹਨ ਅਤੇ ਉਨ੍ਹਾਂ ਦੀ ਆਦਤ ਇਸ ਤਰ੍ਹਾਂ ਦੀ ਬਣ ਗਈ ਹੈ ਕਿ ਕੋਈ ਗੱਲ ਠੀਕ ਤਰੀਕੇ ਨਾਲ ਨਾ ਹੋ ਸਕੇ। ਇਸ ਦੇ ਨਾਲ ਹੀ ਸੀ. ਐਮ. ਸਾਹਿਬ ਵੀ ਤਾਂ ਅੰਗ੍ਰੇਜ਼ਾਂ ਦੇ ਵੇਲੇ ਨੌਕਰ ਰਹੇ ਜਾਪਦੇ ਹਨ ਅਤੇ ਅੰਗ੍ਰੇਜ਼ ਵਾਲੇ ਤਰੀਕੇ ਹੀ ਅਪਣਾ ਰਹੇ ਹਨ। ਨਹੀਂ ਤਾਂ ਇਸ ਵਿਚ ਕਿਹੜੀ ਗਲ ਹੈ ਕਿ ਸਤ ਆਦਮੀ ਜੇਲ੍ਹ ਵਿਚ ਮਰ ਜਾਣ ਅਤੇ ਉਸ ਵਾਕਿਆ ਦੀ ਜੁਡੀਸ਼ਲ ਇਨਕੁਆਇਰੀ ਨਾ ਕੀਤੀ ਜਾਵੇ। ਇਥੇ ਕਮਿਊਨਿਸਟ ਪਾਰਟੀ ਅਤੇ ਸੋਸ਼ਲਿਸਟ ਪਾਰਟੀ ਨੇ ਵੀ ਜੁਡੀਸ਼ਲ ਇਨਕੁਆਇਰੀ ਦੀ ਮੰਗ ਕੀਤੀ ਹੈ। ਉਨ੍ਹਾਂ ਵਲੋਂ ਇਥੇ ਕਾਲ ਅਟੈਨਸ਼ਨ ਆਇਆ ਅਤੇ ਉਨ੍ਹਾਂ ਨੇ ਐਡਜਰਨਮੈਂਟ ਦਿਤਾ, ਉਸ ਤੇ ਬਹਿਸ ਵੀ ਹੋਈ ਅਤੇ ਇਹ ਉਨ੍ਹਾਂ ਸਾਰਿਆਂ ਵਲੋਂ ਕਿਹਾ ਗਿਆ ਕਿ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ। ਪਰ ਬਾਅਦ ਵਿਚ ਉਨ੍ਹਾਂ ਪਾਰਟੀਆ ਵਲੋਂ ਰੋਲ ਚੰਗਾ ਨਹੀਂ ਪਲੇ ਕੀਤਾ ਗਿਆ। 7 ਆਦਮੀ ਜੇਲ੍ਹ ਦੀ ਕਾਲ ਕੋਠਰੀ ਵਿਚ ਮਰ ਜਾਣ ਅਤੇ ਕਈ ਜ਼ਖਮੀ ਹੋ ਜਾਣ ਅਤੇ ਇਥੇ ਤਕ ਕਿ ਲਾਸ਼ਾਂ ਉਨ੍ਹਾਂ ਦੇ ਵਾਲਦੈਨ ਨੂੰ ਨਹੀਂ ਦਿਤੀਆ ਗਈਆਂ। ਇਹ ਤਾਂ ਉਹ ਤਰੀਕਾ ਇਖਤਿਆਰ ਕੀਤਾ ਗਿਆ ਹੈ ਜੋ ਫ਼ਾਸਿਸਟ ਜਮਾਤਾਂ ਕਰਦੀਆਂ ਹਨ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਸ ਗਲ ਦੀ ਜੁਡੀਸ਼ਲ ਇਨਕੁਆਇਰੀ ਕੀਤੀ ਜਾਵੇ ਤਾਂ ਕਿ ਅਵਾਮ ਨੂੰ ਜਸਟਿਸ ਮਿਲ ਸਕੇ। ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਪੰਜਾਬ ਵਿਚ ਬਦਅਮਨੀ ਫੈਲ ਜਾਵੇਗੀ। ਵੇਖਣ ਵਾਲੇ ਕੀ ਕਹਿਣਗੇ ਕਿ ਇਥੇ ਦੀ ਸਰਕਾਰ ਨੇ ਡੈਮੋਕਰੇਟਿਕ ਢੰਗਾਂ ਨੂੰ ਕਿਵੇਂ ਤਿਲਾਂਜਲੀ ਦੇ ਦਿਤੀ ਹੈ। ਅਤੇ ਜਿਹੜਾ ਇਹ ਬਾਰਡਰ ਦਾ ਇਲਾਕਾ ਹੈ ਜਿਥੇ ਕਿ ਇੰਡਸਟਰੀ ਅਤੇ ਐਗਰੀਕਲਚਰ ਦੀ ਤਰੱਕੀ ਦੀ ਲੋੜ ਸੀ ਉਥੇ ਇਸ ਤਰ੍ਹਾਂ ਦੇ ਇਸ ਸਰਕਾਰ ਵਲੋਂ ਫ ਸਿਸਟ ਢੰਗ ਇਖਤਿਆਰ ਕਰ ਕੇ ਤਰੱਕੀ ਨੂੰ ਤਬਾਹ ਕਰ ਦਿਤਾ ਜਾਵੇਗਾ। ਅਤੇ ਲੋਕਾਂ ਦੀ ਜਾਨ ਓ ਮਾਲ ਦੀ ਹਿਫਾਜ਼ਤ ਨਹੀਂ ਕੀਤੀ ਜਾ ਸਕੇਗੀ।

ਜਿਥੇ ਇਹ ਕਹਿੰਦੇ ਹਨ ਕਿ ਐਗਰੀਕਲਚਰ ਦੀ ਤਰੱਕੀ ਕੀਤੀ ਜਾ ਰਹੀ ਹੈ ਮੈਂ ਇਸ ਦੇ ਬਾਰੇ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਰਪਲੱਸ ਏਰੀਆ ਸਨ 1953 ਵਿਚ 3 ਲੱਖ 96 ਹਜ਼ਾਰ ਏਕੜ ਸੀ ਅਤੇ ਇਹ ਵੰਡਿਆ ਜਾਣਾ ਸੀ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਵਿਚੋਂ ਸਿਰਫ਼ 68 ਹਜ਼ਾਰ ਏਕੜ ਵੰਡਿਆ ਗਿਆ ਹੈ ਬਾਕੀ ਦਾ 2 ਲੱਖ 80 ਹਜ਼ਾਰ ਏਕੜ ਏਰੀਆ ਨਹੀਂ ਵੰਡਿਆ ਗਿਆ। ਕੀ ਇਹ ਤਰੱਕੀ ਹੋ ਰਹੀ ਹੈ ਜਿਸ ਦੇ ਬਾਰੇ ਵਿਚ ਇਹ ਸਰਕਾਰ ਕਹਿੰਦੀ ਹੈ। ਮੁਜ਼ਾਰਿਆਂ ਅਤੇ ਮਾਲਕਾਂ ਦਾ ਆਪਸ ਵਿੱਚ ਝਗੜਾ ਹੈ ਅਤੇ ਇਹ ਵੀ ਨਹੀਂ ਪਤਾ ਲਗ ਸਕਿਆ ਕਿ ਜ਼ਮੀਨ ਮਾਲਕਾਂ ਪਾਸ ਰਹਿਣੀ ਹੈ ਜਾਂ ਮੁਜ਼ਾਰਿਆਂ ਪਾਸ ਜਾਣੀ ਹੈ ਜੇਕਰ ਪਤਾ

[ਚੌਧਰੀ ਰਾਮ ਸਿੰਘ]

ਲਗ ਜਾਵੇ ਤਾਂ ਹੀ ਕੋਈ ਇਸ ਵਿਚ ਚੰਗਾ ਬੀਜ ਪਾਵੇ, ਚੰਗੀ ਖਾਦ ਮੰਗਾਵੇ ਅਤੇ ਕੋਈ ਟਿਊਬਵੈਲ ਲਗਾਵੇ। ਇਹ ਕਹਿੰਦੇ ਹਨ ਕਿ ਤਰੱਕੀ ਹੋ ਰਹੀ ਹੈ ਪਤਾ ਨਹੀਂ ਉਹ ਇਨ੍ਹਾਂ ਦੇ ਕਾਗਜ਼ਾਂ ਵਿਚ ਕਿਥੇ ਹੋ ਰਹੀ ਹੈ ਜਿਸ ਸੂਬੇ ਵਿਚ 2 ਲਖ 80 ਹਜ਼ਾਰ ਏਕੜ ਜ਼ਮੀਨ ਅਜੇ ਤਕ ਵਿਹਲੀ ਪਈ ਹੈ ਅਤੇ ਵੰਡੀ ਨਹੀਂ ਗਈ ਉਸ ਵਿਚ ਕੀ ਤਰੱਕੀ ਕੀਤੀ ਜਾ ਸਕਦੀ ਹੈ। ਇਸ ਲਈ ਮੈਂ ਸਰਕਾਰ ਪਾਸ ਇਸ ਗਲ ਦੀ ਮੰਗ ਕਰਾਂਗਾ ਕਿ ਪੰਜ ਛੇ ਮਹੀਨਿਆਂ ਵਿਚ ਇਹ ਜਿੰਨਾ ਸਰਪਲਸ ਏਰੀਆ ਹੈ ਇਹ ਮੁਜ਼ਾਰਿਆਂ ਨੂੰ ਅਤੇ ਗਰੀਬ ਕਿਸਾਨਾਂ ਨੂੰ ਵੰਡ ਦਿਤਾ ਜਾਣਾ ਚਾਹੀਦਾ ਹੈ। (ਵਿਘਨ)

ਮੇਰੇ ਹਲਕੇ ਵਿੱਚ ਮਾਈਨਰ ਇਰੀਗੇਸ਼ਨ ਲਿਫਟ ਸਕੀਮ ਦੇ ਤਹਿਤ ਅਜ 10 ਹਜ਼ਾਰ ਏਕੜ ਜ਼ਮੀਨ ਐਸੀ ਹੈ ਜਿਹੜੀ ਸੈਰਾਬ ਹੋਣੀ ਹੈ ਪਰ 2-2, 3-3 ਮੋਟਰਾਂ 60 ਹਾਰਸ ਪਾਵਰ ਦੀਆਂ ਲਾਕੇ ਸਿਰਫ਼ 500 ਏਕੜ ਜ਼ਮੀਨ ਸੈਰਾਬ ਕੀਤੀ ਜਾਂਦੀ ਹੈ ਬਾਕੀ $9\frac{1}{2}$ ਹਜ਼ਾਰ ਏਕੜ ਉਸੇ ਤਰ੍ਹਾਂ ਹੀ ਪਈ ਹੈ। ਇਸ ਪਾਸੇ ਹਜ਼ਾਰਾਂ ਰੁਪਏ ਬਰਬਾਦ ਹੋ ਰਹੇ ਹਨ। ਪਿਛਲੇ ਸਾਲ 56 ਲੱਖ ਰੁਪਿਆ ਖਰਚ ਨਾ ਕਰਨ ਕਰਕੇ ਲੈਪਸ ਕਰ ਦਿੱਤਾ। ਇਸ ਸਾਲ ਵੀ ਤਾਂ ਮਾਰਚ ਤੱਕ ਬਹੁਤ ਸਾਰਾ ਪੈਸਾ ਲੈਪਸ ਹੋਇਆ ਖਰਚ ਨਹੀਂ ਕੀਤਾ। ਬਜਟ ਬਣਦਾ ਹੈ ਪਰ ਜ਼ਰੂਰਤ ਵੇਲੇ ਜਦੋਂ ਕਿਸੇ ਨੂੰ ਦਿੱਤਾ ਹੀ ਨਹੀਂ ਜਾਂਦਾ ਤਾਂ ਇਹ ਕਿਸ ਤਰ੍ਹਾਂ ਤਰੱਕੀ ਹੋ ਸਕਦੀ ਹੈ।

ਅੱਛੀ ਬਰੀਡ ਦੇ ਪਸ਼ੂ ਧਨ ਪੈਦਾ ਕਰਨ ਲਈ ਬੜੀਆਂ ਸਕੀਮਾਂ ਆਈਆਂ ਕਿਹਾ ਗਿਆ ਕਿ ਜਾਨਵਰ 10–20 ਕਿਲੋ ਦੁਧ ਦੇਣ ਲੱਗ ਜਾਣਗੇ ਪਰ ਇਹ ਅਜੇ ਤੱਕ ਕਾਗਜ਼ਾਂ ਤੇ ਹੀ ਹਨ। ਰੋਜ਼ਾਨਾ ਪਸ਼ੂ ਮਰਦੇ ਹਨ। ਜਿਨ੍ਹਾਂ ਤੇ ਦਿਹਾਤੀਆਂ ਦੀ ਜ਼ਿੰਦਗੀ ਦਾ, ਖੇਤੀ ਬਾੜੀ ਦਾ ਸਾਰਾ ਦਾਰੋਮਦਾਰ ਹੈ, ਉਹ ਜਾਨਵਰ ਮਰਦੇ ਹਨ ਪਰ ਇਨ੍ਹਾਂ ਦੇ ਬਚਾਉਣ ਲਈ ਨੇੜੇ ਤੇੜੇ ਹਸਪਤਾਲ ਨਹੀਂ ਹਨ। ਉਨ੍ਹਾਂ ਲੋਕਾਂ ਨੂੰ ਜਿਹੜੇ ਖੁਰਾਕ ਖਾ ਕੇ ਕੰਮ ਕਰਦੇ ਸੀ ਨਾ ਦੁਧ; ਨਾ ਦਹੀਂ ਅਤੇ ਨਾ ਮੱਖਣ ਮਿਲਦਾ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਦਿਹਾਤੀਆਂ ਦੇ ਪਸ਼ੂ ਧਨ ਨੂੰ ਬਚਾਉਣ ਲਈ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਸਰਕਾਰ ਨੂੰ ਦੁਧ ਦੀ ਕਮੀ ਦੂਰ ਕਰਨ ਵਾਸਤੇ ਡਾਇਰੀਆਂ ਖੋਲ੍ਹਣੀਆਂ ਚਾਹੀਦੀਆ ਹਨ। ਚੰਬੇ ਦੇ ਇਲਾਕੇ ਦੇ ਦੋਧੀ ਸਾਡੇ ਇਲਾਕੇ ਵਿੱਚ ਦੁਧ ਵੇਚਣ ਆਉਂਦੇ ਹਨ ਸਰਕਾਰ ਨੂੰ ਪਤਾ ਹੈ ਜਿਹੜੇ ਸਸਤਾ ਦੁਧ ਦੇਂਦੇ ਹਨ। ਪਰ ਇਨ੍ਹਾਂ ਦੇ ਰਹਿਣ ਲਈ ਕੋਈ ਮਕਾਨ ਨਹੀਂ ਸੜਕਾ ਤੇ ਗੁਜ਼ਾਰਾ ਕਰਕੇ ਚਲੇ ਜਾਂਦੇ ਹਨ ਸਰਕਾਰ ਨੂੰ ਤਰਾਈ ਦੇ ਇਲਾਕੇ ਵਿਚ ਇਨ੍ਹਾਂ ਲਈ ਮਕਾਨ ਬਣਾਉਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜੰਗਲਾਤ ਲਈ ਵੀ ਕੁਝ ਰਕਮ ਰੱਖੀ ਹੈ। ਮੁਲਕ ਦੀ ਆਮਦਨ ਲਈ ਇਕ ਬਹੁਤ ਬੜਾ ਸਾਧਨ ਹੈ। ਪੰਜਾਬੀ ਸੂਬੇ ਦੀ ਬਣਤਰ ਵੇਲੇ ਬਹੁਤ ਸਾਰਾ ਹਿੱਸਾ ਹਿਮਾਚਲ ਵਿੱਚ ਚਲਿਆ ਗਿਆ ਹੁਣ ਹੁਸ਼ਿਆਰਪੁਰ ਵਿੱਚ ਅਤੇ ਪਠਾਨਕੋਟ ਦੇ ਇਰਦ ਗਿਰਦ ਦੇ ਇਲਾਕੇ ਦਾ ਜੰਗਲ ਹੀ ਬਹੁਤਾ ਰਹਿ ਗਿਆ ਹੈ। ਇਥੇ 5 ਕਰੋੜ ਪਲਾਂਟ ਲਗਾਉਣ ਦੀ ਸਕੀਮ ਹੈ। ਪਰ ਸਰਕਾਰ ਦੀ ਦੂਸਰੇ ਢੰਗ ਨਾਲ ਜਿਹੜੀ ਚੋਰੀ ਹੁੰਦੀ ਹੈ ਇਸ ਤੋਂ ਬਚਣ ਦਾ ਕੋਈ ਪ੍ਰਬੰਧ ਹੋਣਾ ਚਾਹੀਦਾ ਹੈ। ਬਗੈਰ ਇਜਾਜ਼ਤ ਦੇ ਲਕੜੀ ਕਟ ਲਈ ਜਾਂਦੀ ਹੈ। ਬੜੇ ਬੜੇ ਲੋਕ ਫਾਇਦਾ ਉਠਾਉਂਦੇ ਹਨ। ਗਰੀਬਾਂ ਦੀ ਬੁਰੀ ਹਾਲਤ ਹੈ। ਉਨ੍ਹਾਂ ਨੂੰ ਤਾਂ ਮੁਰਦਾ ਬਾਲਣ ਨੂੰ ਵੀ ਲਕੜੀ ਨਹੀਂ ਮਿਲਦੀ, ਇਹ ਉਹ ਹਨ ਜਿਹੜੇ ਇਨ੍ਹਾਂ ਦਰਖਤਾਂ ਨੂੰ ਪਾਣੀ ਦਿੰਦੇ ਹਨ। ਪਰ ਇਨ੍ਹਾਂ ਨੂੰ ਜਦੋਂ ਕੋਈ ਇਨ੍ਹਾ ਦਾ ਫ਼ਾਇਦਾ ਹੀ ਨਹੀਂ ਇਹ ਕਿਉਂ ਏਧਰ ਆਪਣਾ ਧਿਆਨ

ਦੇਣਗੇ। ਜਦੋਂ ਤੱਕ ਇਨ੍ਹਾਂ ਗਰੀਬਾਂ ਵਿਚ ਕਾਨਫੀਡੈਂਸ ਕਰੀਏਟ ਨਹੀਂ ਕੀਤਾ ਜਾਂਦਾ ਉਦੋਂ ਤਕ ਜੰਗਲਾਤ ਵਿੱਚ ਵਾਧਾ ਨਹੀਂ ਹੋਣਾ। ਇਨ੍ਹਾਂ ਨੂੰ ਮਕਾਨ ਦੀਆਂ ਛੱਤਾਂ ਬਦਲਣ ਵਾਸਤੇ ਲਕੜੀ ਮਿਲਣੀ ਚਾਹੀਦੀ ਹੈ। ਇਨ੍ਹਾ ਲੋਕਾਂ ਦੀ ਤਾਂ ਪੰਚਾਇਤ ਲੈਂਡ ਵੀ ਜਿਹੜੀ ਚਰਾਗਾਹ ਦੇ ਤੌਰ ਤੇ ਇਸਤੇਮਾਲ ਹੁੰਦੀ ਸੀ ਹੁਣ ਖਤਮ ਹੋ ਗਈ ਹੈ। (ਖ਼ਜ਼ਾਨਾ ਮੰਤਰੀ : ਅਪਣੇ ਆਪ ਨੂੰ ਕੰਡੈਮ ਨਾ ਕਰੋ) ਇਹ ਵਿਲੇਜ ਕਾਮਨ ਲੈਂਡ ਤਾਂ ਵੱਡੇ ਵੱਡੇ ਤੁਹਾਡੇ ਵਰਗੇ ਲੈ ਗਏ। ਕੋਈ ਪਸ਼ੂ ਰਖ ਨਹੀਂ ਸਕਦੇ, ਜੇ ਰਖਦਾ ਹੈ ਤਾਂ ਲੈਂਡ ਲਾਰਡ ਰਖਣ ਨਹੀਂ ਦਿੰਦੇ। ਸਰਕਾਰ ਨੂੰ ਹਰ ਕਸਬੇ ਨਾਲ ਪੰਚਾਇਤ ਏਰੀਆ ਨਿਸ਼ਚਿਤ ਕਰਨਾ ਚਾਹੀਦਾ ਹੈ। (ਵਿਘਨ) ਪੰਚਾਇਤੀ ਰਾਜ ਵਿੱਚ ਬੜਾ ਪੈਸਾ ਰੱਖਿਆ ਜਾਂਦਾ ਹੈ ਪਰ ਪੂਰਾ ਖਰਚ ਨਹੀਂ ਹੁੰਦਾ। (ਵਿਘਨ) ਤੁਸੀਂ ਫ਼ਿਗਰਜ਼ ਦੇ ਦਿਉ ਚੈਕ ਕਰ ਲਵਾਂਗੇ। ਸਾਨੂੰ ਪਤਾ ਹੈ ਦਿਹਾਤਾਂ ਦੇ ਵਿੱਚ ਦੋ–ਦੋ ਸੌ ਰੁਪਿਆ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨ ਲਈ ਵੰਡਿਆ ਜਾਂਦਾ ਹੈ। ਬਾਕੀ ਬਲਾਕਾਂ ਵਿਚ ਹੀ ਡਿਸਟਰੀਬੀਊਟ ਹੁੰਦਾ ਹੈ ਇਸ ਤਰ੍ਹਾਂ ਕਿਵੇਂ ਦਿਹਾਤਾਂ ਵਿਚ ਤਰੱਕੀ ਹੋ ਸਕਦੀ ਹੈ।

ਬਿਜਲੀ ਬਾਰੇ ਵੀ ਬੜੀ ਤਕਲੀਫ ਹੈ। 1959 ਤੋਂ ਲੈ ਕੇ ਹੁਣ ਤਕ ਲੱਖਾਂ ਸਕੀਮਾਂ ਇਸ ਮੁਲਕ ਨੂੰ ਬਿਜਲੀ ਪਾਣੀ ਦੇਣ ਵਾਸਤੇ ਬਣਾਈਆਂ ਸੀ। 80 ਲੱਖ ਰੁਪਿਆ ਇਸ ਬਿਜਲੀ ਦੀ ਸਪਲਾਈ ਤੇ ਕੰਟਰੋਲ ਲਈ ਇਕ ਬਿਜਲੀ ਦਾ ਸੈਕਟਰੀਏਟ ਬਣਾ ਕੇ ਹਰ ਸਾਲ ਖਰਚ ਕੀਤਾ ਜਾਂਦਾ ਹੈ। ਕਿੰਨੇ ਕਰੋੜ ਰੁਪਿਆ ਹੁਣ ਤਕ ਇਹ ਵੀ ਖਰਚ ਕਰ ਚੁਕੇ ਹਨ ਅੱਗੇ ਇਕ ਚੀਫ਼ ਇੰਜਨੀਅਰ ਹੁੰਦਾ ਸੀ, ਹੁਣ 4–5 ਚੀਫ਼ ਇੰਜਨੀਅਰ, ਸੈਕਟਰੀ, ਐਗਜ਼ੈਕਟਿਵ ਇੰਜਨੀਅਰ ਅਤੇ ਅਸਿਸਟੈਂਟਸ ਸੈਕਟਰੀਜ਼ ਹਨ। ਇੰਨਾ ਵੱਡਾ ਅਮਲਾ ਹੈ, ਇਤਨੇ ਵੱਡੇ ਵੱਡੇ ਇਖਤਿਆਰ ਹਨ ਕਿ ਇਨ੍ਹਾਂ ਦੀ ਪੂਰੀ ਅਟਾਨੋਮਸ ਬਾਡੀ ਹੈ ਕੋਈ ਇਨ੍ਹਾਂ ਦੇ ਮੁਆਮਲੇ ਵਿਚ ਦਖਲ ਨਹੀਂ ਦੇ ਸਕਦਾ। ਇਥੋਂ ਤਕ ਆਡਿਟ ਵੀ ਇਹ ਆਪ ਹੀ ਕਰਦੇ ਹਨ। ਕਿਸੇ ਏ. ਜੀ. ਨੂੰ ਵੀ ਵੇਖਣ ਦਾ ਹੱਕ ਨਹੀਂ, (ਵਿਘਨ) ਚੀਫ਼ ਅਕਾਊਂਟ ਅਫ਼ਸਰ ਆਪਣੀ ਆਪ ਆਡਿਟ ਕਰਦਾ ਹੈ, ਆਪ ਪਰਚੇਜ਼ ਕਰਦਾ ਹੈ, ਹੋਰ ਕਿਸੇ ਨੂੰ ਚੈਕ ਕਰਨ ਦਾ ਇਖ਼ਤਿਆਰ ਨਹੀਂ, ਇਸ ਤਰ੍ਹਾਂ ਹਜ਼ਾਰਾਂ ਰੁਪਿਆ ਗ਼ਬਨ ਹੁੰਦਾ ਹੈ। ਇਹ ਇਕ ਗਲਤ ਤਰੀਕਾ ਹੈ। 1966 ਦੀ ਰਿਪੋਰਟ ਵਿਚ 45 ਲੱਖ ਰੁਪਿਆ ਇਸ ਤਰ੍ਹਾਂ ਅਨ-ਐਕਨਾਲਿਜਡ ਹੈ, 1967 ਵਿੱਚ 54 ਲੱਖ ਰੁਪਿਆ ਇਸੇ ਤਰ੍ਹਾਂ ਦਾ ਹੈ, ਕੋਈ ਕੰਟਰੋਲ ਨਹੀਂ। 5–10 ਬੰਦੇ ਇਸ ਨੂੰ ਸਾਰਾ ਕੰਟਰੋਲ ਕਰਦੇ ਹਨ ਅਤੇ ਮਨ ਮਾਨੀਆਂ ਕਰਦੇ ਹਨ। ਇਨ੍ਹਾਂ ਦੇ ਆਪਣੇ ਹੀ ਹੁਕਮ ਹੁੰਦੇ ਹਨ ਜਦੋਂ 70-80 ਕੁਨੈਕਸ਼ਨ ਲਈ ਅਰਜ਼ੀਆਂ ਕਿਸੇ ਜਗ੍ਹਾ ਆ ਜਾਣ ਤਾਂ ਇਨ੍ਹਾਂ ਨੂੰ ਉਥੇ ਆਪਣੇ ਆਪ ਬਿਜਲੀ ਲਾ ਦੇਣੀ ਚਾਹੀਦੀ ਹੈ। ਪਰ ਇਨ੍ਹਾਂ ਦੀ ਤਾਂ ਆਪਣੀ ਗੌਰਮਿੰਟ ਹੈ।

ਇਹ ਸਾਡੇ ਬਿਜਲੀ ਬੋਰਡ ਦੇ ਕਾਰਨਾਮੇ ਹਨ। ਮੈਂ ਦਸਦਾ ਹਾਂ ਕਿ ਕਿਸ ਤਰ੍ਹਾਂ ਇਨ੍ਹਾਂ ਨੇ ਇਥੇ ਘਲੂਘਾਰਾ ਪਾਇਆ ਹੋਇਆ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਬਿਜਲੀ ਬੋਰਡ ਨੂੰ ਤੋੜ ਦੇਣਾ ਚਾਹੀਦਾ ਹੈ। ਇਥੇ ਇਕ ਮਨਿਸਟਰ ਬਾਸੀ ਸਾਹਿਬ ਨੇ ਵੀ ਕਿਹਾ ਸੀ ਕਿ ਬਿਜਲੀ ਬੋਰਡ ਨੂੰ ਤੋੜ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜੇ ਗੌਰਮਿੰਟ ਉਨ੍ਹਾਂ ਦੀ ਰਾਏ ਨੂੰ ਹੀ ਮੰਨੇ ਤਾਂ ਇਹ ਬਿਜਲੀ ਬੋਰਡ ਤੋੜ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਕੁਝ ਪਠਾਨਕੋਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਪਠਾਨਕੋਟ ਇੰਟਰਨੈਸ਼ਨਲ ਸਿਟੀ ਹੈ (ਹਾਸਾ) ਇਹ ਇਕ ਪਾਸੇ ਜੰਮੂ ਕਸ਼ਮੀਰ ਨਾਲ ਲਗਦਾ ਹੈ। ਦੂਜੇ ਪਾਸੇ ਹਿਮਾਚਲ ਨਾਲ ਲਗਦਾ ਹੈ। ਫੌਜੀ ਨੁਕਤਾ ਨਿਗਾਹ ਨਾਲ ਵੀ ਇਹ ਇਕ ਬੜੀ ਮਹੱਤਵਪੂਰਣ ਥਾਂ ਹੈ।

**ਸਰਦਾਰ ਸ਼ਸ਼ਪਾਲ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਗਲਤੀ ਲਗੀ ਹੈ। ਪਠਾਨਕੋਟ ਇੰਟਰਨੈਸ਼ਨਲ ਸ਼ਹਿਰ ਨਹੀਂ ਹੈ। (ਹਾਸਾ)

**ਚੌਧਰੀ ਰਾਮ ਸਿੰਘ :** ਬਹੁਤ ਅੱਛਾ ਜੀ। ਡਿਪਟੀ ਸਪੀਕਰ ਸਾਹਿਬ, ਇਥੇ ਟੂਰਿਸਟ ਅਤੇ ਟਿੰਬਰ ਦਾ ਬਹੁਤ ਜ਼ੋਰ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਥੇ ਟੂਰਿਸਟਾਂ ਲਈ ਕੁਝ ਸਹੂਲਤਾਂ ਦੇਵੇ। ਤਾਂ ਜੋ, ਜੋ ਟੂਰਿਸਟ ਜੰਮੂ ਕਸ਼ਮੀਰ ਜਾਂਦੇ ਹਨ ਜਾਂ ਹਿਮਾਚਲ ਜਾਂਦੇ ਹਨ ਉਹ ਦੋ ਤਿੰਨ ਦਿਨ ਇਥੇ ਵੀ ਰੁਕ ਜਾਇਆ ਕਰਨ। ਇਥੇ ਹਰ ਸਾਲ 2 ਲਖ ਦੇ ਕਰੀਬ ਟੂਰਿਸਟ ਆਉਂਦੇ ਹਨ। ਇਸ ਲਈ ਇਸ ਸ਼ਹਿਰ ਨੂੰ ਇੰਪਰੂਵ ਕੀਤਾ ਜਾਵੇ ਅਤੇ ਇਸ ਨੂੰ ਸੁੰਦਰ ਬਣਾਇਆ ਜਾਵੇ।

ਇਸ ਤੋਂ ਬਿਨਾਂ ਇਥੇ ਟਰਾਂਸਪੋਰਟ ਦੀ ਦਿੱਕਤ ਹੈ। ਉਥੇ ਪੰਜਾਬ ਸਰਕਾਰ ਬਹੁਤ ਟੈਕਸ ਲੈਂਦੀ ਹੈ। ਜੰਮੂ ਕਸ਼ਮੀਰ ਤੋਂ ਜਿਹੜਾ ਟਰੱਕ ਆਉਂਦਾ ਹੈ ਉਸ ਤੋਂ ਕੁਆਟਰਲੀ 30 ਰੁਪਏ ਟੈਕਸ ਦੇ ਲਏ ਜਾਂਦੇ ਹਨ ਪਰ ਜੋ ਟਰੱਕ ਪੰਜਾਬ ਦਾ ਹੁੰਦਾ ਹੈ ਉਸ ਤੋਂ 500 ਰੁਪਏ ਸਾਲਾਨਾ ਲਏ ਜਾਂਦੇ ਹਨ। ਇਹ ਚੀਜ਼ ਦੂਰ ਹੋਣੀ ਚਾਹੀਦੀ ਹੈ। ਫਿਰ ਇਹ ਕਿਹਾ ਗਿਆ ਹੈ ਕਿ ਇਥੇ ਗੁਡਜ਼ ਬੁਕਿੰਗ ਏਜੰਸੀ ਖੋਲ੍ਹੀ ਜਾਵੇਗੀ, ਸਰਕਾਰੀ ਖੇਤਰ ਵਿਚ। ਮੈਂ ਅਰਜ਼ ਕਰਦਾ ਹਾਂ ਕਿ ਇਹ ਇੰਡੀਵਿਜੂਅਲ ਖੇਤਰ ਵਿਚ ਹੋਣੀ ਚਾਹੀਦੀ ਹੈ ਤਾਂ ਕਿ ਉਥੇ ਦੇ ਲੋਕਾਂ ਨੂੰ ਉਤਸ਼ਾਹ ਮਿਲੇ ਅਤੇ ਪਹਿਲਾ ਪ੍ਰੋਸੀਜਰ ਰਹਿਣ ਦੇਣਾ ਚਾਹੀਦਾ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਪਠਾਨਕੋਟ ਟਿੰਬਰ ਦੀ ਸਭ ਤੋਂ ਵੱਡੀ ਮਾਰਕੀਟ ਸੀ। ਪਰ ਸਰਕਾਰ ਨੇ ਉਸ ਉਤੇ ਸੇਲਜ਼ ਟੈਕਸ 3% ਤੋਂ ਵਧਾ ਕੇ 6% ਕਰ ਦਿਤਾ ਹੈ। ਇਸ ਦਾ ਨਤੀਜ਼ਾ ਇਹ ਹੋਇਆ ਹੈ ਕਿ ਇਹ ਮਾਰਕੀਟ ਪਠਾਨਕੋਟ ਤੋਂ ਜੰਮੂ ਅਤੇ ਜਗਾਧਰੀ ਚਲੀ ਗਈ ਹੈ। ਇਸ ਟੈਕਸ ਦੇ ਕਾਰਣ ਹੁਣ ਇਕ ਸਲੀਪਰ ਡੇਢ ਰੁਪਿਆ ਮਹਿੰਗਾ ਹੋ ਗਿਆ ਹੈ। ਅਤੇ ਜੋ ਸਰਕਾਰ ਨੇ ਇੰਟਰ ਸਟੇਟ ਸੇਲ ਟੈਕਸ ਤਿੰਨ ਰੁ: ਤੋਂ ਦਸ ਰੁਪਏ ਸੈਂਕੜਾ ਲਗਾਇਆ ਹੈ ਉਸ ਨਾਲ ਸਾਢੇ ਤਿੰਨ ਰੁਪਏ ਸਲੀਪਰ ਵਧ ਗਿਆ ਹੈ। ਇਸ ਸੇਲਜ਼ ਟੈਕਸ ਨੇ ਉਥੋਂ ਦਾ ਟਿੰਬਰ ਦਾ ਸਾਰਾ ਵਪਾਰ ਖਤਮ ਕਰ ਦਿਤਾ ਹੈ। ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਸਰਕਾਰ ਨੂੰ ਲੱਖਾਂ ਰੁਪਏ ਦਾ ਨੁਕਸਾਨ ਹੋ ਰਿਹਾ ਹੈ। ਸਾਡੇ ਉਥੇ ਸੀਡ ਫਾਰਮ ਵੀ ਹੁੰਦੇ ਸੀ ਪਰ ਉਹ ਵੀ ਖਤਮ ਕਰ ਦਿਤੇ ਗਏ ਹਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਪਠਾਨਕੋਟ ਨੂੰ ਬਚਾਉਣ ਲਈ, ਟਿੰਬਰ ਦੀ ਹਿੰਦੁਸਤਾਨ ਵਿਚਲੀ ਸਭ ਤੋਂ ਵੱਡੀ ਮੰਡੀ ਨੂੰ ਬਚਾਉਣ ਲਈ, ਉਥੇ ਸਹੂਲਤਾਂ ਦੇਵੇ। ਟਰਾਂਸਪੋਰਟ ਦੀਆਂ ਸਹੂਲਤਾਂ ਦੇਵੇ ਅਤੇ ਨਾਲ ਹੀ ਉਥੇ ਇਕ ਬਿਗ ਇੰਡਸਟਰੀ ਵੀ ਲਗਾਈ ਜਾਵੇ। ਉਥੇ ਲੱਖਾਂ ਮਣ ਬਬੜ ਘਾਹ ਅਤੇ ਲਕੜ ਹੁੰਦਾ ਹੈ ਜੋ ਕਿ ਜਗਾਧਰੀ ਦੇ ਕਾਰ-ਖਾਨਿਆਂ ਵਿਚ ਜਾਂਦੀ ਹੈ ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੂੰ ਪਠਾਨਕੋਟ ਵਿਚ ਵੀ ਕਾਗਜ਼ ਦਾ ਕਾਰਖਾਨਾ ਲਗਾਉਣਾ ਚਾਹੀਦਾ ਹੈ। ਜਿਸ ਨਾਲ ਲੋਕਾਂ ਵਿਚ ਕਾਨਫੀਡੈਂਸ ਆਵੇ। ਉਥੇ ਬਿਜਲੀ ਵੀ ਦਸਤਯਾਬ ਹੈ ਇਸ ਲਈ ਉਥੇ ਕਾਰਖਾਨਾ ਲਗਾਉਣ ਵਿਚ ਕੋਈ ਦਿੱਕਤ ਨਹੀਂ ਹੈ। (ਘੰਟੀ) ਇਸ ਦੇ ਨਾਲ ਮੈਂ ਅਰਜ਼ ਕਰਦਾ ਹਾਂ ਕਿ ਪ੍ਰਾਪਰਟੀ ਟੈਕਸ ਨੂੰ ਜ਼ਰੂਰ ਖਤਮ ਕਰਨਾ ਚਾਹੀਦਾ ਹੈ। ਹਰੀਜਨਾ ਨੂੰ ਅਤੇ ਗਰੀਬਾਂ ਨੂੰ 1200 ਰੁ: ਸਾਲ ਦੀ ਆਮਦਨ ਤਕ ਇਸ ਵਿਚ ਰਿਆਇਤ ਦੇਣੀ ਚਾਹੀਦੀ ਹੈ।

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਸਾਡੇ ਕਾਬਲ ਫਾਈਨੈਂਸ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ ਇਹ ਇਸ ਤਰ੍ਹਾਂ ਲਗਦਾ ਹੈ ਜਿਵੇਂ ਕਦੇ ਨਵਾਬ ਮਹਾਰਾਜੇ ਜਾਂ ਵਡੇ ਜ਼ਿਮੀਂਦਾਰ ਪੇਸ਼ ਕਰਦੇ ਹੁੰਦੇ ਸੀ ।

**ਇਕ ਮਾਨਯੋਗ ਮੈਂਬਰ :** ਸਾਵਣ ਦੇ ਅੰਨ੍ਹੇ ਨੂੰ ਹਰ ਪਾਸੇ ਹਰਾ ਹੀ ਦਿਸਦਾ ਹੈ ।

**ਚੌਧਰੀ ਜਗਤ ਰਾਮ :** ਠੀਕ ਹੈ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਕੁਝ ਵਸ ਵਿਚ ਨਹੀਂ ਹੈ । ਮੈਂ ਤਾਂ ਉਂਝ ਵੀ ਟਾਈਮ ਥੋੜ੍ਹਾ ਹੀ ਲੈਣਾ ਹੈ । ਡਿਪਟੀ ਸਪੀਕਰ ਸਾਹਿਬ ਸਾਡੇ, ਸੂਬੇ ਦਾ ਤਾਂ ਉਹ ਹਾਲ ਹੈ ਕਿ ਰਬ ਮਲਾਈ ਜੋੜੀ, ਇਕ ਅੰਨ੍ਹਾਂ ਇਕ ਕੋਹੜੀ । ਇਥੇ ਜਨਸੰਘ ਅਤੇ ਅਕਾਲੀ ਦਲ ਮਿਲੇ ਹੋਏ ਹਨ । ਅਸੀਂ ਅਕਾਲੀ ਦਲ ਨੂੰ ਪਿਆਰ ਕਰਦੇ ਹਾਂ ਗੁਰੂ ਸਾਹਿਬ ਨੇ ਅਜ ਤੋਂ ਬਹੁਤ ਪਹਿਲਾਂ ਇਕ ਅਕਾਲੀ ਦਲ ਬਣਾਇਆ ਸੀ । ਇਸ ਲਈ ਅਸੀਂ ਅਕਾਲੀ ਦਲ ਨੂੰ ਪਿਆਰ ਕਰਦੇ ਹਾਂ । ਪਰ ਇਹ ਬਜਟ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲੀ ਦਲ ਵਾਂਗ ਨਹੀਂ ਬਣਾਇਆ ਗਿਆ । ਉਹ ਅਕਾਲੀ ਦਲ ਅਜ ਖਤਮ ਹੋ ਗਿਆ ਹੈ ਜਿਸ ਦੀ ਰੂਪਰੇਖਾ ਗੁਰੂ ਗੋਬਿੰਦ ਸਿੰਘ ਜੀ ਨੇ ਬਣਾਈ ਸੀ । ਜੇ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲੀ ਦਲ ਨੇ ਇਹ ਬਜਟ ਬਣਾਇਆ ਹੁੰਦਾ ਤਾਂ ਇਹ ਬਜਟ ਹੋਰ ਤਰ੍ਹਾਂ ਹੋਣਾ ਸੀ । ਇਨ੍ਹਾਂ ਨੂੰ ਗੁਰੂ ਸਾਹਿਬ ਦੀਆਂ ਕੁਰਬਾਨੀਆਂ ਦਾ ਖਿਆਲ ਕਰਦੇ ਹੋਏ ਬਜਟ ਬਣਾਉਣਾ ਚਾਹੀਦਾ ਸੀ । ਪਰ ਇਹ ਇਨ੍ਹਾਂ ਦੇ ਵਸ ਦੀ ਗਲ ਨਹੀਂ ਹੈ । ਮੈਂ ਚੀਫ਼ ਮਨਿਸਟਰ ਮਨਿਸਟਰ ਸਾਹਿਬਾਨ ਅਤੇ ਉਧਰ ਬੈਠੇ ਹੋਏ ਮੈਂਬਰਾਂ ਨੂੰ ਕੁਝ ਨਹੀਂ ਕਹਿੰਦਾ । ਕਿਉਂਕਿ ਉਧਰ ਬਹੁਗਿਣਤੀ ਅਨਪੜ੍ਹਾਂ ਦੀ ਹੈ (ਵਿਘਨ) (ਸ਼ੋਰ) ਪਰ ਹੁਣ ਮੈਂ ਉਨ੍ਹਾਂ ਨੂੰ ਦਸਾਂ ਕਿ ਤੁਸੀਂ ਸਰਕਾਰ ਹੋ । ਤੁਹਾਡੇ ਵਿਚ ਗਲ ਸੁਣਨ ਦੀ ਹਿੰਮਤ ਹੋਣੀ ਚਾਹੀਦੀ ਹੈ । ਇੰਨੀ ਕੁਝ ਤਾਂ ਲਚਕ ਹੋਣੀ ਹੀ ਚਾਹੀਦੀ ਹੈ । ਡੇ ਡਿਪਟੀ ਸਪੀਕਰ ਸਾਹਿਬ, ਜਦੋਂ ਗੁਰੂ ਸਾਹਿਬ ਨੇ ਅਨੰਦਪੁਰ ਛਡਿਆ ਤਾਂ ਉਨ੍ਹਾਂ ਨੇ ਆਪਣਾ ਸਾਰਾ ਮਾਲ ਅਤੇ ਧਨ ਨਦੀ ਵਿਚ ਰੋੜ੍ਹ ਦਿਤਾ । ਮਾਤਾ ਜੀ ਨੇ ਬੇਨਤੀ ਕੀਤੀ ਮਹਾਰਾਜ ਇਹ ਨਦੀ ਵਿਚ ਕਿਉਂ ਰੋੜ੍ਹਦੇ ਹੋ ਆਪਣੇ ਸਿਖਾਂ ਨੂੰ ਦੇ ਦਿਉ । ਤਾਂ ਗੁਰੂ ਜੀ ਨੇ ਕਿਹਾ ਕਿ ਇਹ ਤਾਂ ਪਾਰਾ ਹੈ । (ਵਿਘਨ) (ਸ਼ੋਰ)

**ਇਕ ਮਾਨਯੋਗ ਮੈਂਬਰ :** ਇਹ ਵੀ ਗੁਰਦਵਾਰਿਆਂ ਵਿਚ ਬੈਠ ਕੇ ਅਜ ਪਾਰਾ ਹੀ ਖਾ ਰਹੇ ਹਨ ? (ਸ਼ੋਰ, ਵਿਘਨ)

**ਚੌਧਰੀ ਜਗਤ ਰਾਮ :** ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਆਪਾਂ ਇਥੇ ਆਏ ਹਾਂ । ਆਪਾਂ ਨੇ ਛੈਣੇ ਤਾਂ ਖੜਕਾਉਣੇ ਹਨ ਪਰ ਇਥੇ ਨਹੀਂ ਸਗੋਂ ਬਾਹਰ ਜਾਕੇ । (ਹਾਸਾ) ਅਜ ਤੁਸੀਂ ਇਸ ਸੂਬੇ ਦੀ ਕਿਸਮਤ ਦੇ ਲਿਖਾਰੀ ਬਣ ਕੇ ਆਏ ਹੋ । ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਇਥੇ ਰੌਲਾ ਪਾਉਣ ਲਈ ਨਹੀਂ ਆਏ । (ਵਿਘਨ)

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਜਨਾਬ ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਿਸ ਡਿਮਾਂਡ ਤੇ ਬੋਲ ਰਹੇ ਹਨ ? (ਸ਼ੋਰ)

(ਇਸ ਵੇਲੇ ਸ਼੍ਰੀ ਮਨਮੋਹਨ ਕਾਲੀਆ ਵੀ ਖੜੇ ਹੋ ਗਏ)

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਕਾਲੀਆ ਸਾਹਿਬ ਤੁਸੀਂ ਵੀ ਬੈਠ ਜਾਉ । (It is no point of order. The hon. Member, Shri Kalia, may also resume his seat.)

**ਚੌਧਰੀ ਜਗਤ ਰਾਮ :** ਮੈਂ ਬਜਟ ਦੀਆਂ ਡਿਮਾਂਡਾਂ ਤੇ ਵੀ ਬੋਲਦਾ ਹਾਂ। ਡਿਪਟੀ ਸਪੀਕਰ ਸਾਹਿਬ ਇਹ ਐਜੂਕੇਸ਼ਨ ਬਾਰੇ ਮੈਂ ਇਨ੍ਹਾਂ ਅਗੇ ਅਰਜ਼ ਕਰਦਾ ਹਾਂ ਕਿ ਐਜੂਕੇਸ਼ਨ ਪਤਾ ਨਹੀਂ ਇਸ ਢੰਗ ਨਾਲ ਕਿਉਂ ਦਿਤੀ ਜਾ ਰਹੀ ਹੈ ਚੰਗਾ ਤਾਂ ਇਹ ਹੈ ਕਿ ਜਿਤਨੀ ਵੀ ਐਜੂਕੇਸ਼ਨ ਲੋਕਾਂ ਨੂੰ ਦਿਤੀ ਜਾ ਸਕੇ ਦਿਉ ਤਾਂ ਕਿ ਲੋਕ ਸਿਆਣੇ ਹੋ ਸਕਣ। ਪਰ ਪਿੰਡਾਂ ਵਿਚ ਐਜੂਕੇਸ਼ਨ ਕੁਝ ਇਸ ਢੰਗ ਨਾਲ ਦਿਤੀ ਜਾ ਰਹੀ ਹੈ ਕਿ ਜੇ ਕਿਤੇ ਪਿੰਡ ਦਾ ਮੈਟਰਿਕ ਪਾਸ ਸ਼ਹਿਰੀ ਅਨਪੜ੍ਹ ਨਾਲ ਕਿਸੇ ਇੰਟਰਵਿਊ ਤੇ ਮਿਲ ਜਾਵੇ ਤਾਂ ਉਹ ਉਸ ਨੂੰ ਇਸ ਤਰ੍ਹਾਂ ਗਲ ਨਹੀਂ ਕਰਨ ਦਿੰਦਾ ਜਿਸ ਤਰ੍ਹਾਂ ਕਿ ਹੁਣ ਤੁਸੀਂ ਮੈਨੂੰ ਨਹੀਂ ਕਰਨ ਦੇ ਰਹੇ। (ਵਿਰੋਧੀ ਪਖ ਵਲੋਂ ਤਾੜੀਆਂ) (ਵਿਘਨ) (ਸ਼ੋਰ) ਫਿਰ ਡਿਪਟੀ ਸਪੀਕਰ ਸਾਹਿਬ, ਇਥੇ ਲਾਅ ਐਂਡ ਆਰਡਰ ਦੀ ਗਲ ਹੋਈ ਹੈ। ਮੈਂ ਇਸ ਦੀ ਇਕ ਮਿਸਾਲ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ। ਮੇਰੇ ਹਲਕੇ ਦੇ ਇਕ ਪਿੰਡ ਵਿਚ 26 ਮਾਰਚ ਦੀ ਰਾਤ ਨੂੰ ਰਾਮ ਸਿੰਘ ਅਤੇ ਉਸ ਦੀ ਪਤਨੀ ਗਲ ਘੁਟ ਕੇ ਮਾਰ ਦਿਤੇ ਗਏ ਪਰ ਹਾਲੇ ਤਕ ਉਨ੍ਹਾਂ ਦੇ ਕਾਤਲਾਂ ਦਾ ਪਤਾ ਨਹੀਂ ਲਗ ਸਕਿਆ। ਇਹ ਹਾਲਤ ਹੈ ਲਾਅ ਐਂਡ ਆਰਡਰ ਦੀ।

**ਸ੍ਰੀ ਡਿਪਟੀ ਸਪੀਕਰ :** ਚੌਧਰੀ ਜਗਤ ਰਾਮ ਜੀ, ਤੁਸੀਂ ਕਲ੍ਹ ਆਪਣੀ ਸਪੀਚ ਜਾਰੀ ਰਖਣੀ। (The hon. Member Chaudhri Jagat Ram may continue his speech tomorrow.)

6.30 P.M |

**Mr. Deputy Speaker** : The House stands adjourned till 9.00 A.M. on Thursday, the 3rd April, 1969.

*(The Sabha then adjourned till 9. 00 A. M on Thursday, the 3rd April, 1969.)*

# PUNJAB VIDHAN SABHA

## DEBATES

3rd April, 1969

(Morning Sitting)

Vol. I—No. 14

OFFICIAL REPORT

CONTENTS

Thursday, the 3rd April, 1969



**Punjab Vidhan Sabha Secretariat, Chandigarh.**

**Price :** 5.80

# ERRATA

To

PUNJAB VIDHAN SABHA DEBATES,

Dated 3.4.1969. (Morning Sitting).

Vol. I. No. 14

| Read | For | Page | Line |
|---|---|---|---|
| Starred Question | Statred Question | (14)9 | Heading |
| ਜਿਲ੍ਹਾਂ | ਨਿਜਾਂ | (14)12 | 13 |
| 3rd April | 3 Apri | (14)16 | Heading |
| Starred | Starrdd | (14)17 | 1 |
| ਸਪੀਕਰ ਸਾਹਿਬ | ਮਪੀਕਰ ਸਾਹਿਬ | (14)33 | 7th from below |
| ਸੈਂਟਰਲ ਸਰਕੂਲਰ | ਸੈਂਟਰਲ | (14)33 | 6th from below |
| ਸਰਕੂਲਰ | ਮਰਕੁਲਰ | (14)35 | 18 |
| ਨਾਂਹ | ਨਾਰ | (14)36 | 7th from below |
| Chaudhri Kewal Krishan | Chaudhri Kawal Krishan | (14)42 | 18 |
| ਸਿੰਚਾਈ | ਚਸਿੰਾਈ | (14)48 | 1 |
| ਸ਼੍ਰੀ ਸਪੀਕਰ | ਸ਼ੀ ਸਪੀਕਰ | (14)72 | 4 |
| machinery | machienery | (14)73 | 16 |
| Member | Mmeber | (14)80 | 13 |
| being | beidg | (14)81 | 5th from below |
| unions | nnions | (14)85 | 18 |
| sensation | sessation | (14)88 | 16th from below |
| ਰਿਪੋਰਟ | ਰਿਧੋਰਟ | (14)93 | 15th from below |
| Flat | Flate | (14)101 | Heading |
| April | Apriv | (14)96 | Heading |
| Abolition | Abobition | (14)103 | Heading |
| Electricity | Elecoricity | (14)105 | Heading |
| Wells | Wezls | (14)107 | Heading |
| ਇਨਸਪੈਕਟਰ | ਇਨਮਪੈਕਟਰ | (14)108 | 18 |

| | | | |
|---|---|---|---|
| Non-official Resolution Re : Abolition of Flat Rate For Electricity Consumed by Tube-Wells | Non–officiab Resolution Re : Abobition of Flat Rate For Elegtricity Consumed by Tube-Wells | (14)109 | Heading |
| Noon | Noou | (14)115 | 5 |
| Electricity | Elebtricity | (14)117 | Heading |
| ਫਲੈਟ | ਫਲੈਚ | (14)119 | 2 |
| ਅਸਟੈਬਲਿਸ਼ਮੈਂਟ | ਅਸਟੈਬਲਖਮੈਂਟ | (14)120 | 18 |
| lesser | lessen | (14)122 | 13th from below |
| Flat | Flate | (14)123, 125,127. | Heading |
| Flat Rate | Flate Rate | (14)130 | 12 |
| Wells | Wezls | (14)131 | Heading. |

## PUNJAB VIDHAN SABHA

Thursday, the 3rd April, 1969

(Morning Sitting)

*The Sabha met in the Hall of the Vidhan Bhavan, Sector 1, Chandigarh at 9.00 a.m. of the Clock. Mr. Speaker (Sardar Darbara Singh) in the Chair.*

——

## STARRED QUESTIONS AND ANSWERS

### Allegations Levelled against the Chairman/Members of Punjab Subordinate Services Selection Board (Now Abolished.)

*99. **Comrade Satya Pal Dang**: Will the Chief Minister be pleased to state :-

(a) whether Government is aware of the fact that serious allegations of corruption, favourtism and nepotism were levelled against the Chairman and the members of the Punjab Subordinate Services Selection Board which was appointed when Shri Lachhman Singh Gill was the Chief Minister and which was abolished during the President's Rule in the State ;

(b) whether the Chief Minister has received any representation requesting for holding an enquiry into the said allegations ; if so, whether the Government intends to order such an enquiry ?

**Shri Krishan Lal** (Finance Minister) : (a) Yes Sir.

(b) Yes, one complaint by the Chairman of the defunct Board himself against one of the members which is under examination.

[(ੳ) ਹਾਂ ਜੀ।

(ਅ) ਹਾਂ ਜੀ, ਇਕ ਸ਼ਕਾਇਤ ਜੋ ਭੰਗ ਹੋਏ ਬੋਰਡ ਦੇ ਚੇਅਰਮੈਨ ਨੇ ਆਪ ਇਕ ਮੈਂਬਰ ਦੇ ਖਿਲਾਫ ਕੀਤੀ ਅਤੇ ਇਸ ਤੇ ਗੌਰ ਹੋ ਰਹੀ ਹੈ।]

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਚੇਅਰਮੈਨ ਸਾਹਿਬ ਨੇ ਜਿਹੜੀ ਚਿੱਠੀ ਲਿਖੀ ਸੀ ਕਿਸੇ ਮੈਂਬਰ ਦੇ ਖਿਲਾਫ ਕੁਰਪਸ਼ਨ ਦੇ ਬਾਰੇ, ਕੀ ਉਹ ਮਿਸਟਰ ਸਰੋਜ ਹਨ ?

**ਮੰਤਰੀ** : ਜੀ ਹਾਂ।

**ਕਾਮਰੇਡ ਸੱਤ ਪਾਲ ਡਾਂਗ** : ਉਹ ਚਾਰਜਿਜ਼ ਕੀ ਹਨ ? ਕੀ ਉਹ ਹਾਊਸ ਨੂੰ ਦਸਣਗੇ ?

**ਮੰਤਰੀ** : ਐਸ. ਐਸ. ਐਸ. ਬੋਰਡ ਦੇ ਚੇਅਰਮੈਨ ਸ਼੍ਰੀ ਅਖ਼ਤਰ ਨੇ ਸਰੋਜ ਦੀ ਔਬਜੈਕਸ਼ਨੇਬਲ ਪਰੈਕਟਿਸ ਬਾਰੇ ਲਿਖਿਆ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਤੁਹਾਨੂੰ ਸਪੈਸਿਫਿਕ ਚਾਰਜਿਜ਼ ਬਾਰੇ ਕਿਹਾ ਕਿ ਉਹ ਕੀ ਹਨ ?

**ਸਰਦਾਰ ਉਮਰਾਓ ਸਿੰਘ** : ਇਹ ਬੜੀ ਸੀਰੀਅਸ ਗਲ ਹੈ, ਪ੍ਰੈੱਸ ਵਿਚ ਬੜੀ ਕਟਰੋਵਰਸੀ ਆਈ ਹੈ ।

**ਮੰਤਰੀ** : ਇਕ ਤਾਂ ਵਿਜੀਲੈਂਸ ਡਿਪਾਰਟਮੈਂਟ ਇਨਕੁਆਰੀ ਕਰ ਰਿਹਾ ਹੈ ਅਤੇ ਦੂਜੇ ਮੈਂਬਰ ਨੇ ਕਿਸੇ ਟੈਕਨੀਕਲ ਪੁਆਇੰਟ ਤੇ ਹਟਾਏ ਜਾਣ ਤੇ ਹਾਈ ਕੋਰਟ ਵਿਚ ਰਿਟ ਕੀਤੀ ਹੈ । ਤੁਸੀਂ ਵੇਖ ਲਵੋ । ਗੌਰਮੈਂਟ ਨੂੰ ਕੋਈ ਇਤਰਾਜ਼ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਵਿਜੀਲੈਂਸ ਡਿਪਾਰਟਮੈਂਟ ਕੋਲ ਕੇਸ ਜਾਣ ਨਾਲ ਕੋਈ ਸਬਜੂਡਿਸ ਨਹੀਂ ਹੁੰਦਾ ਅਤੇ ਹਾਈ ਕੋਰਟ ਵਿਚ ਰਿਟ ਉਨ੍ਹਾਂ ਨੇ ਆਪਣੇ ਹਟਾਏ ਜਾਣ ਬਾਰੇ ਕੀਤੀ ਹੈ । ਤੁਸੀਂ ਇਸ ਤੇ ਡਿਸਕਸ਼ਨ ਤੋਂ ਰੋਕ ਸਕਦੇ ਹੋ ਪਰ ਵਾਕਫੀਅਤ ਦੇਣ ਤੋਂ ਨਹੀਂ ਰੋਕ ਸਕਦੇ ।

**ਮੰਤਰੀ** : ਗੌਰਮੈਂਟ ਨੂੰ ਕੋਈ ਇਤਰਾਜ਼ ਨਹੀਂ ।

**ਚੌਧਰੀ ਸੁੰਦਰ ਸਿੰਘ** : ਇਤਰਾਜ਼ ਹੋਏਗਾ ਮੈਂਬਰਾਂ ਉਤੇ, ਮਗਰ ਐਸ. ਐਸ. ਐਸ. ਬੋਰਡ ਅਬੋਲਿਸ਼ ਕੀਤਾ ਗਿਆ ਇਹਦੀ ਕੀ ਵਜ੍ਹਾ ਹੈ ?

**ਮੰਤਰੀ** : ਇਹ ਗਵਰਨਰੀ ਰਾਜ ਵਿਚ ਹੋਇਆ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਚਾਰਜਿਜ਼ ਬਾਰੇ ਰਿਪੋਰਟ ਮੇਜ਼ ਤੇ ਕਦੋਂ ਰਖੋਗੇ ?

**ਮੰਤਰੀ** : ਜਦੋਂ ਸਪੀਕਰ ਸਾਹਿਬ ਕਹਿਣਗੇ, ਉਦੋਂ ਹੀ ਰਖ ਦਿਆਂਗੇ ।

**ਸ਼੍ਰੀ ਸਪੀਕਰ** : ਰਖ ਦਿਉ ਫੇਰ ।(It may please be placed on the Table)

**ਮੰਤਰੀ** : ਟੇਬਲ ਤੇ ਰਖ ਦਿੰਦਾ ਹਾਂ ।

---

Jamna Dass Akhtar

Chairman
Punjab Subordinate Services
Selection Board
Chandigarh.
August 30, 1968.

Subject : Corrupt practice by S. Shamsher Singh Saroj, Member S. S. S. Board.

Respected Lall Sahib,

In continuation of my personal talk with you on the above subject I would like to bring the following facts on record :—

(i) The interview for the posts of J. B. T. teachers was

started from the 18th June, 1968 and to cope with the rush of work all the three members of the Board went to different districts to interview the candidates. I came to know that both the members were giving the awards in pencil which was objectionable.

(ii) I directed both of them (orally as well as in writing) to deposit the marks sheets with me immediately on their return to the headquarters. Both the members, however, avoided it under one pretext or the other.

(iii) This action of their's naturally gave rise to certain doubts and I went to apprise the Chief Minister of the position personally at Amritsar on the 26th June. This, I hope you remember, was done in your presence. The Chief Minister was very much indignant and he promised to talk to the persons concerned.

(iv) After some days verbal complaints began to pour in respect of Mr. Saroj's indulging in the corrupt practices.

(v) On the 23rd July, while I was getting ready for interviewing the candidates in the P.W.D. Rest House, Ferozepur Cantt., the mother of S. Shamsher Singh Saroj came to me and wanted to talk to me in solitude. I told her to tell me what she wanted in the presence of the Dy. D. E O. (Subhashini Sharma) who was to assist me in the interview that day. She gave me two chits bearing the names of two candidates viz Ajmer Singh s/o Sham Singh (R. No. 2434) and Kuldip Singh s/o Sh Charan Singh (R. No. 2738) respectively. I was very much annoyed over her behaviour but I did not say anything because of her old age. However, she opened a purse containing about a thousand rupees and offered me four notes of Rs. 100 each requesting that I should recommend these persons to the Education Department as successful candidates I rebuked her, threw the currency notes at her face and told her to get out of the room. She excused that she was returning that money which I had lent her at Chandigarh. I asked her to go away as I never lent any money and she should no more try to bribe me. She went away. It is significant to point out that on the 22nd i.e. a day before the happening, Mr Saroj told me that his mother wanted to see me in connection with some important matter. In view of this, I suspect that Mr. Saroj had sent her purposely to bribe me and to include me in his racket.

(vi) I disqualified both the candidates mentioned above. When I came back to Chandigarh I reported the matter to the Chief Minister verbally as well as in writing and requested him to take action. I also brought to his notice that some members of his Cabinet and some

[Minister for Finance]

prominent M L.As. were also trying to influence me and to interfere with the affairs of the Board.

(vii) The Chief Minister told me on the 10th or 11th August that Mr. Saroj had denied the statement contained in my letter referred to above. I told the Chief Minister that he should take stringent measures to discourage the Member concerned as I had got more information from other sources against him (Mr. Saroj).

(viii) I had enquired from Mr. Ajmer Singh (the candidate whom I disqualified at Ferozepur) as to who was the contact man between him and the mother of Mr. Saroj. He named one Gurcharan Singh or Gurbachan Singh, an ex- or present employee of the Public Relations Department.

(ix) Sardar Ajit Singh, the other member of the Board told me that S. Zora Singh Brar, an important, office bearer of the District Congress Committee, Bhatinda, S. Darshan Singh another political worker, Mr. Jarnail Singh of Faridkot were also the agents of Mr. Saroj.

(x) Sardar Ajit Singh further told me that the Deputy Commissioner, Bhatinda had also received complaints of such type against Mr. Saroj. I informed the Chief Minister immediately and addressed him another letter containing this information and told him to take immediate action against Mr. Saroj otherwise I shall resign from the Chairmanship of the Board (copy enclosed). The same evening I met the Chief Minister at his residence and requested him to ponder over the matter seriously and take strong action against the Member concerned. He called for his political Secretary and asked him to register the case with the police if there were sufficient legal grounds.

(xi) In this connection I would like to point out that Mr. Saroj tried to contact me on the night of 31st July, 1968 at Ferozepur but I avoided. He tried to contact me again on the 18th August. The next day he came to me in the morning. He was very much perturbed and tried to flatter me by assuring of his personal loyalty to me I told him that I did not stand in need of any such assurances, and he must clear his position about the allegations being levelled against him. He said "Akhtar Sahib "agge ton aisi koi shikait nahin ayegi, picchlian gallan nun chaddo" "foreget the past, there will be no such complaint in future". On the night of the 28th August, he again came to my residence but I avoided meeting him. On the 20th morning he came to my residence while I was getting ready for office. From his talks it was evident that he was very much perturbed over my meeting with the Governor. He enquired whether it was correct that I had requested the

Governor to order enquiry against him. Though I did request the Governor about this but I told Mr. Saroj that it was only a courtesy-call. He again assured me of his personal loyalty and told me that he had done nothing objectionable since his last meeting with me. On my enquiry he confessed that he had indulged in corruption for some days but now he assured that he would refrain from these mal-practices.

(xii) It is not out of place to mention here that Sardar Baldev Singh, Superintendent, S.S.S. Board, was brought to this office at the instance of Shri Saroj. He was made incharge of the confidential section. Later I came to know that Mr. Saroj was getting secret information regarding results of clerical tests from Sardar Baldev Singh. I immediately went into action and transferred the latter to the General Branch. This action of mine resulted in anonymous complaints against me and the other members. Language of the letters creates the suspicion that this is the task of that gentleman.

2. In view of the above facts, I may request your goodself to order a secret enquiry against Mr. Saroj as his continuation in the Board is detrimental to the cause of the body.

N.B. As regard the interviews held at Faridkot from the 5th August to 10th August, Mr. Saroj has not yet deposited the marks sheets with the Confidential Branch.

With regards,
Your sincerely,
Sd/-
Jamna Dass Akhtar

Shri H.B,Lall, I.A.S.,
Chief Secretary to Govt., Punjab,
Chandigarh.

---

COPY

9110 South Patel Nagar,
New Delhi.
Dated. 14.3 1969.

My dear Sardar Sahib,

I am writing to you without any previous introduction. But I hope that you will not mind it and will not misunderstand me.

I was nominated as Chairman of the S.S.S. Board in January, 1968 Primarily I am a journalist and an author. I never wanted this job. However, I was persuaded to become Chairman and I thought that I would be able to eradicate corruption and redtapism in the administration. I tried my utmost to resist the political pressure. Twice I threatened to resign. Once my resignation was torn to pieces in the presence of the

[Minister for Finance]

Chairman of the P.S.C. I had to write to the C.M. twice against the political and official pressure and against the objectionable activities of the member of the Board. When I found myself helpless I met the Governor and requested him to take some action. I requested the Chief Secretary to order a probe into my allegations. I placed this item on the agenda of the meeting of the Board. All these relevant files are lying with the Vigilance Department. I request you to please go through it.

There is another fact. I think that in May or June 1968, the Board published the list of successful candidates in clerical examination. A senior member of the Cabinet (Mahant Ji) asked me to help a certain candidate who had failed in this test. I refused to oblige him and told him that in case the Government interfered, I shall resign and place these facts before the public. After a few days, this candidate, (alongwith some others) met the C M. and gave him a memorandum. The C.M. called for my explanation in writing. I met him on the 14th July (probably) and told him that the C M. had no authority to interfere in the internal administration of the Board. I told him that as these candidates had failed in the test, I would not declare them as having passed the test. The C.M. told me that he had not seen the contents of the memorandum at the time of affixing his signatures. However, I found that these candidates continued working in the Secretariat. In August the Board held a test for typing. One of these temporary employees managed to appear in the test twice through the help of an official of the Secretariat. I took action on it. The candidate failed but I am told that she and some other candidates are still working in the Secretariat.

When I complained against corruption, I was told that "This is not Delhi, it is Punjab Here they stab". However, I pursued the matter. I handed over a letter(written by a member of the Cabinet)to the Governor. I hope that it is still lying with the Governor. Needless to point out that as soon as a candidate handed over this letter to me at Ferozepur, I disqualified her and announced it publicity.

The mother of a member of the Board tried to bribe me I think that she was sent to me with a view to enticing me into the corrupt clique formed by her son. I took action, threw the currency notes in her face and announced before the gathering of the candidates that I had disqualified the two candidates recommended by the lady concerned.

Even in Sep. 1968, I had written to the Vigilance Department that I would sincerely co-operate with a view to exposing the corruption. I still stand by this pledge. No doubt an institution like the S S S Board can do a lot in giving justice to the rural and down-trodden population of Punjab but in order to implement this aim, it is necessary to fight against corruption.

Thanking you, with profound regards.

Sincerely,
Sd/-
Jamna Dass Akhtar.

S. Gurnam Singh,
Chief Minister,
Punjab Government,
Chandigarh.

चौधरी बलबीर सिंह : मिनिस्टर साहिब ने अभी कहा है कि बोर्ड गवर्नर के वक्त में खत्म किया गया है। सवाल यह है कि क्यों खत्म किया गया है ? (शोर)

ਮੰਤਰੀ : ਮੈਂ ਸਮਝਿਆ ਨਹੀਂ ।

चौधरी बलबीर सिंह : क्या मिनिस्टर साहिब बताएंगे कि जो कुछ गवर्नरी राज में हुआ है उस के मुताबिक ऐक्शन लेने में इस सरकार को कोई इतराज नहीं होना चाहिए ?

ਵਿੱਤ ਮੰਤਰੀ : ਜਿਸ ਵਕਤ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਸੀ ਉਸ ਵੇਲੇ ਐਡ–ਮਨਿਸਟਰੇਟਿਵ ਰਿਫਾਰਮਜ਼ ਕਮਿਸ਼ਨ ਦੀ ਸਿਫ਼ਾਰਸ਼ਾਤ ਅਨੁਸਾਰ ਇਹ ਬੋਰਡ ਤੋੜ ਦਿੱਤਾ ਗਿਆ ਸੀ। ਉਸ ਤੋਂ ਬਾਅਦ ਜਦੋਂ ਗਿੱਲ ਸਰਕਾਰ ਆਈ ਤਾਂ ਉਸ ਨੇ ਇਸ ਬੋਰਡ ਨੂੰ ਫਿਰ ਰੀਵਾਈਵ ਕਰ ਦਿਤਾ ਅਤੇ ਇਸ ਤੋਂ ਬਾਅਦ ਫੇਰ ਗਵਰਨਰ ਸਾਹਿਬ ਦੇ ਰਿਜੀਮ ਵਿਚ ਇਸ ਨੂੰ ਫਿਰ ਅਬੋਲਿਸ਼ ਕਰ ਦਿਤਾ। ਇਸ ਦੇ ਤੋੜਨ ਦੀ ਰੀਜ਼ਨਿੰਗ ਐਡਮਨਿਸਟਰੇਟਿਵ ਰਿਫ਼ਾਰਮਜ਼ ਕਮਿਸ਼ਨ ਦੀ ਰਿਪੋਰਟ ਸੀ।

ਸਰਦਾਰ ਲਛਮਣ ਸਿੰਘ ਗਿੱਲ : ਕੀ ਇਸ ਨੂੰ ਦੁਬਾਰਾ ਚਾਲੂ ਕਰਨ ਦਾ ਵਿਚਾਰ ਹੈ ?

ਮੰਤਰੀ : ਇਸ ਵੇਲੇ ਐਡਮਨਿਸਟਰੇਟਿਵ ਰਿਫਾਰਮਜ਼ ਕਮਿਸ਼ਨ ਨੇ ਇਸ ਦੇ ਮੁਤੱਲਕ ਜੋ ਸਿਫਾਰਸ਼ਾਤ ਦਿੱਤੀਆਂ ਹਨ ਉਨ੍ਹਾਂ ਤੇ ਗੌਰ ਹੋ ਰਿਹਾ ਹੈ।

ਕਾਮਰੇਡ ਸੱਤ ਪਾਲ ਡਾਂਗ : ਮਨਿਸਟਰ ਸਾਹਿਬ ਨੇ ਸਿਰਫ ਇਕ ਮੈਂਬਰ ਦੇ ਖ਼ਿਲਾਫ ਚਾਰ–ਜਿਜ਼ ਬਾਰੇ ਦਸਿਆ ਹੈ। ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦੀ ਵਾਕਫੀਅਤ ਹੈ ਕਿ 24-1-1968 ਨੂੰ ਟਰੀਬਿਊਨ ਵਿਚ ਇਕ ਐਡਵਰਟਾਈਜ਼ਮੈਂਟ ਨਿਕਲਿਆ ਸੀ ਡਰਾਫਟਸਮੈਨ ਦੀਆਂ ਨੌਕਰੀਆਂ ਬਾਰੇ। ਉਸ ਵੇਲੇ ਜਿਨ੍ਹਾਂ ਨੂੰ 5,5 ਸਾਲ ਦਾ ਤਜਰਬਾ ਸੀ ਉਨ੍ਹਾਂ ਨੂੰ ਰਿਜੈਕਟ ਕਰ ਦਿਤਾ ਗਿਆ। ਕੀ ਮਨਿਸਟਰ ਸਾਹਿਬ ਨੂੰ ਇਸ ਬਾਰੇ ਕੁਝ ਪਤਾ ਹੈ ?

ਮੰਤਰੀ : ਸੈਪਰੇਟ ਨੋਟਿਸ ਦੇ ਦਿਉ। ਪਤਾ ਕਰ ਲਵਾਂਗੇ। The Chairman of this defunct Board himself complained to the Governor and the Chief Minister about the corrupt practices of one of the Members.

चौधरी बलबीर सिंह : मिनिस्टर साहिब ने कहा है पहिले हमारी सरकार ने बोर्ड को तोड़ा फिर गिल सरकार ने इस को बना दिया। मैं कहता हूं यह मिनिस्टर साहिब ने मिसस्टेटमैंट दी है। उस वक्त फ्रन्ट सरकार थी लेकिन अब सिर्फ अकाली जनसंघ कुलीशन है। इस वक्त डांग साहिब नहीं हैं जब कि उस वक्त की मिनिस्टरी में यह थे। तो इस तरीके से यह गलत बात ना किया करें।

ਚੌਧਰੀ ਸੁੰਦਰ ਸਿੰਘ : ਐਸ. ਐਸ. ਐਸ. ਬੋਰਡ ਸਿਰਫ ਪੰਜਾਬ ਵਿਚ ਹੀ ਬਣਾਇਆ ਗਿਆ ਅਤੇ ਹੋਰ ਸੂਬਿਆਂ ਵਿਚ ਨਹੀਂ ਬਣਾਇਆ ਗਿਆ। ਇਸਦੀ ਇਥੇ ਬਨਾਉਣ ਦੀ ਕੀ ਅਹ–ਮੀਅਤ ਸੀ ?

ਮੰਤਰੀ : ਤੁਸੀਂ ਆਪ ਬਣਾਇਆ ਸੀ ।

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਹਜ਼ਾਰਾਂ ਟੀਚਰ ਜਿਨ੍ਹਾਂ ਨੇ ਬੋਰਡ ਨੂੰ ਅਪਲਾਈ ਕੀਤਾ ਸੀ ਉਹ ਸਫ਼ਰ ਕਰ ਰਹੇ ਹਨ । ਉਨ੍ਹਾਂ ਬਾਰੇ ਇਨ੍ਹਾਂ ਨੇ ਕੀ ਸੋਚਿਆ ਹੈ ?

ਮੰਤਰੀ : ਇਹ ਕੁਐਸਚਨ ਇਸ ਵਿਚੋਂ ਐਰਾਈਜ਼ ਨਹੀਂ ਹੁੰਦਾ । ਇਸ ਦੇ ਬਾਰੇ ਵਿਚ ਕਾਲ ਅਟੈਨਸ਼ਨ ਮੋਸ਼ਨ ਵੀ ਆ ਚੁਕੀ ਹੈ, ਜਿਸ ਦਾ ਜੁਆਬ ਦੇ ਦਿੱਤਾ ਗਿਆ ਹੈ ।

**ਸਰਦਾਰ ਦਲੀਪ ਸਿੰਘ ਪਾਧੀ** : ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਜਿਹੜੇ ਮੈਂਬਰਾਂ ਦੇ ਖਿਲਾਫ ਕੁਰਪਸ਼ਨ ਦੇ ਚਾਰਜ ਲੱਗੇ ਹਨ, ਕੀ ਉਨ੍ਹਾਂ ਦੇ ਅਗੇਂਸਟ ਕੇਸ ਚਲਾਏ ਜਾਣਗੇ ?

ਮੰਤਰੀ : ਇਨਕੁਆਇਰੀ ਰਿਪੋਰਟ ਆਉਣ ਤੋਂ ਬਾਅਦ ਦੇਖਾਂਗੇ ।

**ਸਾਥੀ ਰੂਪ ਲਾਲ** : ਕੀ ਇਹ ਜਿਹੜਾ ਐਸ. ਐਸ. ਐਸ. ਬੋਰਡ ਬਣਿਆ ਸੀ, ਇਹ ਕੁੰਬਾ-ਪਰਵਰੀ ਦੇ ਲਿਹਾਜ਼ ਨਾਲ ਬਣਿਆ ਸੀ ਜਾਂ ਰਿਸ਼ਵਤਖੋਰੀ ਦੇ ਲਿਹਾਜ਼ ਨਾਲ ਬਣਿਆ ਸੀ ?

(ਕੋਈ ਜਵਾਬ ਨਹੀਂ ਆਇਆ)

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਨੂੰ ਇਸ ਦੀ ਵਾਕਫੀਅਤ ਹੈ ਕਿ ਇਸ ਬੋਰਡ ਨੇ ਕੁਝ ਉਮੀਦਵਾਰ ਐਸੇ ਚੁਣੇ ਜਿਨ੍ਹਾਂ ਦੀ ਮਿਨੀਮਮ ਕੁਆਲੀਫੀਕੇਸ਼ਨ ਸੀ ਔਰ ਡਾਇਰੈ-ਕਟਰ ਆਫ ਐਗਰੀਕਲਚਰ ਸਾਹਿਬ ਨੇ ਆਪਣੀ ਚਿੱਠੀ ਨੰ : 13453-54/3, ਮਿਤੀ 29-5-1968 ਰਾਹੀਂ ਬੇਨਤੀ ਕੀਤੀ ਕਿ ਇਹ ਮਿਨੀਮਮ ਕੁਆਲੀਫੀਕੇਸ਼ਨਜ਼ ਪੂਰੀਆਂ ਨਹੀਂ । ਕੀ ਇਹ ਹਕੀਕਤ ਹੈ ਕਿ ਉਸ ਵੇਲੇ ਦੇ ਚੀਫ ਮਨਿਸਟਰ ਨੇ ਜ਼ੋਰ ਪਾ ਕੇ ਉਨ੍ਹਾਂ ਨੂੰ ਮੁੜਕੇ ਰਖਵਾ ਦਿੱਤਾ ?

ਮੰਤਰੀ : ਇਹੋ ਜਿਹੀਆਂ ਸ਼ਕਾਇਤਾਂ ਹੋਰ ਵੀ ਬਹੁਤ ਸਾਰੀਆਂ ਹਨ । ਤੁਸੀਂ ਇਸ ਬਾਰੇ ਨੋਟਿਸ ਦੇ ਦਿਉ ।

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਜ਼ੋਰ ਪਾ ਕੇ ਕੀਤਾ ਗਿਆ । ਮੈਂ ਉਸ ਦਾ ਜੁਆਬ ਦੇਣਾ ਚਾਹੁੰਦਾ ਹਾਂ । (ਵਿਘਨ) ਤੁਸੀਂ ਕੀ ਕਿਹਾ ਹੈ ਤਾਕਿ ਮੈਂ ਪਰਸਨਲ ਐਕਸਪਲੇਨੇਸ਼ਨ ਦੇ ਸਕਾਂ । (ਸ਼ੋਰ)

ਮੰਤਰੀ ; ਕੰਪਲੇਂਟਸ ਤਾਂ ਬਹੁਤ ਸਾਰੀਆਂ ਅਈਆਂ ਹਨ । ਅਸੀਂ ਇਨਕੁਆਇਰੀ ਕਰ ਰਹੇ ਹਾਂ । ਪਰ ਇਹ ਨਹੀਂ ਕਹਿ ਸਕਦੇ ਕਿ ਦਬਾ ਪਾਇਆ ਗਿਆ ਜਾਂ ਨਹੀਂ ?

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਤੁਹਾਡੇ ਪਾਸ ਕੋਈ ਐਸੀ ਸ਼ਿਕਾਇਤ ਆਈ ਹੈ, ਜਾਂ ਕਿਸੇ ਨੇ ਸ਼ਿਕਇਤ ਕੀਤੀ ਹੈ ਕਿ ਉਸ ਵੇਲੇ ਦੇ ਚੀਫ ਮਨਿਸਟਰ ਨੇ ਦਬਾ ਪਾਇਆ ਹੈ ?

ਮੰਤਰੀ : ਡਾਂਗ ਸਾਹਿਬ ਨੇ ਡਾਇਰੈਕਟਰ ਆਫ ਐਗਰੀਕਲਚਰ ਦਾ ਹਵਾਲਾ ਦਿੱਤਾ ਹੈ ਕਿ ਪ੍ਰੈਸ਼ਰ ਪਾਇਆ ਗਿਆ ।

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕੁਆਲੀਫਿਕੇਸ਼ਨਜ਼ ਪੂਰੀਆਂ ਨਹੀਂ ਸਨ । ਡਾਂਗ ਸਾਹਿਬ ਨੇ ਕਿਹਾ ਹੈ ਕਿ ਉਸ ਵੇਲੇ ਦੇ ਚੀਫ ਮਨਿਸਟਰ ਨੇ ਜ਼ੋਰ ਪਾ ਕੇ

ਇਹ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਦੇ ਪਾਸ ਕੋਈ ਐਸੀ ਸ਼ਿਕਾਇਤ ਹੈ ਜਿਸ ਦੇ ਵਿਚ ਇਹ ਹੋਵੇ ਕਿ ਉਸ ਵੇਲੇ ਦੇ ਚੀਫ ਮਨਿਸਟਰ ਨੇ ਦਬਾ ਪਾ ਕੇ ਕੀਤਾ ਹੈ ?

**ਮੰਤਰੀ** : ਡੀਪਾਰਟਮੈਂਟ ਦੇ ਕਹਿਣ ਦੇ ਬਾਵਜੂਦ ਵੀ ਮਿਨੀਮਮ ਕੁਆਲੀਫਿਕੇਸ਼ਨ ਵਾਲਿਆਂ ਨੂੰ ਰੱਖਿਆ ਗਿਆ, ਇਸ ਬਾਰੇ ਸ਼ਿਕਾਇਤ ਸਾਡੇ ਪਾਸ ਹੈ। ਇਹ ਕਿਉਂ ਕੀਤਾ ਗਿਆ, ਇਸ ਦੀ ਇਨਕੁਆਇਰੀ ਕਰਾਂਗੇ।

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਇਹ ਕਲੀਅਰ ਹੋਣਾ ਚਾਹੀਦਾ ਹੈ।

**Mr. Speaker** : Please take your seat.

**ਸਰਦਾਰ ਲਛਮਨ ਸਿੰਘ ਗਿੱਲ** : ਸਪੀਕਰ ਸਾਹਿਬ, ਮੈਨੂੰ ਮੌਕਾ ਦੇਣਾ ਚਾਹੀਦਾ ਹੈ।

**Mr. Speaker** : Please take your seat.

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਇਹ ਰੀਕਾਰਡ ਵਿਚ ਮੌਜੂਦ ਹੈ ਜੋ ਇਨ੍ਹਾਂ ਨੇ ਕਿਹਾ ਹੈ ਕਿ ਉਸ ਵੇਲੇ ਦੇ ਮੁੱਖ ਮੰਤਰੀ ਨੇ ਦਬਾ ਪਾਇਆ। ਇਹ ਚੀਜ਼ ਇਨ੍ਹਾਂ ਨੇ ਕਹੀ ਹੈ। ਲੇਕਿਨ ............(ਵਿਘਨ)

**Minister For Industries** : Mr. Speaker, on a point of order.

**Sardar Lachhman Singh Gill** : I am also on a point of order,

**Mr. Speaker** : Please take your seat.

**Sardar Lachhman Singh Gill** : Sir, I am on a point of order.

**Mr. Speaker** : The Minister for Industries is also on a point o order.

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਕੁਐਸਚਨ ਆਵਰ ਦੇ ਵਿਚ ਕੋਈ ਵੀ ਮੈਂਬਰ ਕੁਐਸਚਨ ਵਾਸਤੇ ਖੜ੍ਹਾ ਹੋ ਸਕਦਾ ਹੈ। ਪਰ ਜੇ ਕਰ ਕੋਈ ਐਂਵੇਂ ਹੀ ਉਠ ਕੇ ਅਜਿਹੀਆਂ ਗੱਲਾਂ ਕਰੇ ਤਾਂ ਦੈਟ ਇਜ਼ ਨਾਟ ਅਲਾਊਡ। (ਵਿਘਨ) ਜੇ ਕਰ ਕਿਸੇ ਨੇ ਪਰਸਨਲ ਐਕਸ-ਪਲੇਨੇਸ਼ਨ ਦੇਣੀ ਹੋਵੇ ਤਾਂ ਉਹ ਵੀ ਬਾਅਦ ਵਿਚ ਦਿੱਤੀ ਜਾ ਸਕਦੀ ਹੈ।

**ਸਰਦਾਰ ਲਛਮਣ ਸਿੰਘ ਗਿੱਲ** : ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਰੀਕਾਰਡ ਵਿਚ ਦੋ ਤਿੰਨ ਚੀਜ਼ਾਂ ਆਈਆਂ ਹਨ। ਸੋ ਸਪੀਕਰ ਸਾਹਿਬ ਦਾ ਫਰਜ਼ ਬਣਦਾ ਹੈ ਕਿ ਉਹ ਇਸ ਪਾਸੇ ਧਿਆਨ ਦੇਣ, ਇਨ੍ਹਾਂ ਵਿਚੋਂ ਜਿਹੜੀਆਂ ਠੀਕ ਨਹੀਂ ਹਨ, ਉਹ ਵਿਚੋਂ ਕੱਢ ਦੇਣੀਆਂ ਚਾਹੀਦੀਆਂ ਹਨ। ਪਹਿਲੇ ਤਾਂ ਇਨ੍ਹਾਂ ਨੇ ਕਿਹਾ ਹੈ ਕਿ ਡਾਇ-ਰੈਕਟਰ ਆਫ ਐਗਰੀਕਲਚਰ ਨੇ ਕੋਈ ਸਿਕਾਇਤ ਕੀਤੀ ਹੈ ਕਿ ਬੋਰਡ ਦੇ ਚੇਅਰਮੈਨ ਜਾਂ ਸਰਕਾਰ ਨੇ ਮਿਨੀਮਮ ਕੁਆਲੀਫੀਕੇਸ਼ਨ ਵਾਲੇ ਬੰਦੇ ਮੁਕੱਰਰ ਕੀਤੇ ਹਨ ! ਫਿਰ ਇਨ੍ਹਾਂ ਨੇ ਕਿਹਾ ਕਿ ਇਸ ਵਾਸਤੇ ਦਬਾ ਪਾਇਆ ਗਿਆ ਹੈ। ਇਹ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਐਸੀਆਂ ਗੱਲਾਂ ਹੋਈਆਂ ਹਨ। (ਵਿਘਨ) (ਸ਼ੋਰ) ਮੇਰਾ ਤਾਂ ਸਵਾਲ ਇਹ ਹੈ ਕਿ ਕੀ ਗੌਰਮਿੰਟ ਦੇ ਰੀਕਾਰਡ ਵਿਚ ਐਸੀ ਕੋਈ ਸ਼ਿਕਾਇਤ ਹੈ ਜਿਸ ਵਿਚ ਇਹ ਇਲਜ਼ਾਮ ਲਗਾਇਆ ਗਿਆ ਹੋਵੇ ਕਿ ਉਸ ਵੇਲੇ ਦੇ ਚੀਫ ਮਨਿਸਟਰ ਨੇ ਦਬਾ ਪਾਇਆ ?

**ਸ੍ਰੀ ਸਪੀਕਰ :** ਤੁਸੀਂ ਮੇਰੇ ਚੈਂਬਰ ਵਿਚ ਆਕੇ ਗੱਲ ਕਰ ਲੈਣਾ। ਅਗਲੀ ਕਾਲ ਅਟੇਨਸ਼ਨ ਮੋਸ਼ਨ ਨੰ : 155 ਸਰਦਾਰ ਬਚਨ ਸਿੰਘ ਪੱਖੋ ਦੀ ਹੈ। (The hon. Member may discuss it in my Chamber. Next Call Attention Motion No. 155 stands in the name of Sardar Bachan Singh Pakho.)

---

(ਕ੍ਰਮ ਨੰ : 155)

**ਸਰਦਾਰ ਬਚਨ ਸਿੰਘ ਪੱਖੋ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਜਿਹੜੀ ਜ਼ਮੀਨ ਤੇ ਬੇਟ ਏਰੀਆ ਵਿਚ ਕੁਝ ਲੋਕਾਂ ਨੇ ਨਾਜਾਇਜ਼ ਕਬਜ਼ਾ ਕਰ ਰਖਿਆ ਹੈ ਉਨ੍ਹਾਂ ਤੋਂ ਲੈਕੇ ਉਹਨਾਂ ਹਰੀਜਨ ਭਰਾਵਾਂ ਵਿਚ ਵੰਡਣੀ ਚਾਹੀਦੀ ਹੈ ਜਿਹੜੇ ਕਿ ਉਸਦਾ ਹੱਕ ਰਖਦੇ ਹਨ। ਜਿਹੜੇ ਲੋਕਾਂ ਨੇ ਨਾਜਾਇਜ਼ ਤੌਰ ਤੇ ਫਾਰਮ ਬਣਾਏ ਹਨ ਉਨ੍ਹਾਂ ਨੂੰ ਕੈਂਸਲ ਕੀਤਾ ਜਾਵੇ।

**ਸ੍ਰੀ ਸਪੀਕਰ :** ਐਡਮਿਟਿਡ। ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The hon. Minister concerned may please make a statement.)

---

(ਕ੍ਰਮ ਨੰ : 156)

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਥਾਣਾ ਹਮੀਰਪੁਰ ਦੇ ਛੋਟੇ ਥਾਣੇਦਾਰ, ਏ.ਐਸ.ਆਈ. ਨੇ ਪਿੰਡ ਸਰਯਾਣਾ ਦੇ ਗਰੀਬ ਕਿਸਾਨਾਂ ਨੂੰ "ਨਕਸਲਬਾੜੀ ਕਮਿਊਨਿਸਟਾਂ" ਨੂੰ ਤਲਾਸ਼ ਕਰਨ ਦੀ ਆੜ ਵਿਚ ਤੰਗ ਕਰਨਾ ਅਤੇ ਮਾਰਨਾ ਕੁੱਟਣਾ ਬੜੇ ਜਗੀਰਦਾਰਾਂ ਦੇ ਕਹਿਣ ਤੇ ਅਰੰਭ ਕਰ ਦਿਤਾ ਹੈ। 26-3-69 ਨੂੰ ਇਕ ਰਿਖੀ ਰਾਮ ਗਰੀਬ ਕਿਸਾਨ ਨੂੰ ਇਕ ਜਗੀਰਦਾਰ ਦੇ ਘਰ ਬੁਲਾ ਕੇ ਉਸ ਦੀ ਬੈਠਕ ਵਿਚ ਸਭ ਦੇ ਸਾਹਮਣੇ ਬਿਨਾਂ ਕਿਸੇ ਕਸੂਰ ਦੇ ਬੁਰੀ ਤਰ੍ਹਾਂ ਮਾਰਿਆ ਅਤੇ ਅਪਮਾਨਿਤ ਕੀਤਾ। ਪਿੰਡ ਵਾਲਿਆਂ ਦੇ ਪੁਛਣ ਤੇ ਉਸ ਨੇ ਸਭ ਨੂੰ ਗਾਲ੍ਹਾਂ ਦਿਤੀਆਂ, ਧਮਕੀਆਂ ਦਿਤੀਆਂ ਕਿ ਮੈਂ ਤੁਹਾਡਾ ਵੀ ਇਹੀ ਹਾਲ ਕਰੂੰਗਾ। ਸਾਰੇ ਇਲਾਕੇ ਵਿਚ ਥਾਣੇਦਾਰ ਦੇ ਅਤਿਆਚਾਰ ਦੇ ਵਿਰੁਧ ਬੜੀ ਬੇਚੈਨੀ ਹੈ। ਲੋਕ ਆਪਣਾ ਰੋਸ ਪਰਗਟ ਕਰਨ ਲਈ ਜਲਸੇ ਜਲੂਸ ਕਰ ਰਹੇ ਹਨ। ਸਰਕਾਰ ਇਸ ਪਾਸੇ ਧਿਆਨ ਦੇਕੇ ਆਪਣਾ ਨਿਰਣਾ ਸਪਸ਼ਟ ਕਰੇ।

**ਸ੍ਰੀ ਸਪੀਕਰ :** ਐਡਮਿਟਿਡ। ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The hon. Minister concerned may please make a statement.)

---

(ਕ੍ਰਮ ਨੰ : 157)

**ਚੌਧਰੀ ਜਗਤ ਰਾਮ :** ਮੈਂ ਸਰਕਾਰ ਦਾ ਧਿਆਨ ਇਕ ਲੋਕ ਮਹੱਤਤਾ ਦੇ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿੰਡ ਮੇਲੀਵਾਣਾ, ਤਹਿਸੀਲ ਨਵੇ ਸ਼ਹਿਰ ਥਾਣਾ ਬੰਗਾ, ਵਿਚ 26 ਮਾਰਚ ਦੀ ਰਾਤ ਨੂੰ ਅਮਰ ਸਿਘ ਨਾਮੀ ਇਕ ਵਿਅਕਤੀ ਤੇ ਉਸ ਦੀ ਪਤਨੀ ਨੂੰ ਕਿਸੇ ਗਲ ਘੁੱਟ ਕੇ ਮਾਰ ਦਿੱਤਾ। ਪਰ ਪੁਲਸ ਵਾਲਿਆਂ ਨੇ ਹਾਲਾਂ ਤਕ ਕਿਸੇ ਦੋਸ਼ੀ ਨੂੰ ਗ੍ਰਿਫਤਾਰ ਨਹੀਂ ਕੀਤਾ ਤੇ ਨਾਂ ਹੀ ਕੋਈ ਹੋਰ ਕਾਰਵਾਈ ਕੀਤੀ ਹੈ। ਪੁਲਿਸ ਪਿੰਡ ਦੇ ਹਰੀਜਨਾਂ ਨੂੰ ਨਜਾਇਜ਼

ਤੌਰ ਤੇ ਪਰੇਸ਼ਾਨ ਕਰ ਰਹੀ ਹੈ। । ਪੁਲਿਸ ਦੀ ਇਸ ਲਾਪਰਵਾਹੀ ਦਾ ਕੀ ਕਾਰਨ ਹੈ ? ਸਰਕਾਰ ਇਸ ਗੰਭੀਰ ਮਾਮਲੇ ਸਬੰਧੀ ਹਾਊਸ ਵਿਚ ਬਿਆਨ ਦੇਵੇ।

ਇਸ ਗੰਭੀਰ ਮਾਮਲੇ ਤੇ ਚੀਫ਼ ਮਨਿਸਟਰ ਸਾਹਿਬ ਬਿਆਨ ਦੇਣ।

**ਸ੍ਰੀ ਸਪੀਕਰ :** ਐਡਮਿਟਿਡ। ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The hon. Minister concerned may please make a statement)

---

ਕ੍ਰਮ ਨੰ : 158

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ ਪੁਲਿਸ ਸਟੇਸ਼ਨ ਮੁਕੇਰੀਆਂ ਦੇ ਪਿੰਡ ਨੌਸ਼ਹਿਰਾ ਦੇ ਲਾਗੇ ਬਿਆਸ ਦਰਿਆ ਉਤੇ ਕਿਸ਼ਤੀਆਂ ਦਾ ਪੁਲ ਬਣਿਆ ਹੋਇਆ ਹੈ। ਪਿੰਡ ਨੌਸ਼ਹਿਰਾ ਦੇ ਵਸਨੀਕਾਂ ਨੂੰ ਦਰਿਆ ਦੇ ਇਸ ਪੁਲ ਉਤੋਂ ਦੀ ਆਰ ਪਾਰ ਜਾਣ ਲਈ ਟੋਲ ਟੈਕਸ ਦੇਣ ਤੋਂ ਛੋਟ ਦਿਤੀ ਗਈ ਹੈ ਕਿਉਂਕਿ ਇਸ ਪਿੰਡ ਦੇ ਵਸਨੀਕਾਂ ਦੀ ਜ਼ਮੀਨ ਦਰਿਆ ਦੇ ਦੋਵੇਂ ਪਾਸੇ ਹੈ। ਇਸ ਪੁਲ ਦੇ ਨੇੜੇ ਲਗ ਭਗ ਪੰਜਾਹ ਪਿੰਡ ਹੋਰ ਵੀ ਵੱਸੇ ਹੋਏ ਹਨ ਜਿਨ੍ਹਾਂ ਦੇ ਵਸਨੀਕਾਂ ਦੀ ਜ਼ਮੀਨ ਵੀ ਦਰਿਆ ਦੇ ਦੋਵੇਂ ਪਾਸੇ ਹੈ। ਇਹ ਪੰਜਾਹ ਪਿੰਡ ਵੀ ਇਸ ਪੁਲ ਰਾਹੀਂ ਦਰਿਆ ਦੇ ਆਰ ਪਾਰ ਜਾਣ ਲਈ ਟੋਲ ਟੈਕਸ ਤੋਂ ਛੋਟ ਦੀ ਮੰਗ ਕਰਦੇ ਹਨ। ਸਰਕਾਰ ਇਸ ਸਬੰਧ ਵਿਚ ਆਪਣੀ ਪਾਲਸੀ ਸਪਸ਼ਟ ਕਰੇ ਕਿਉਂਕਿ ਇਲਾਕੇ ਦੇ ਲੋਕਾਂ ਵਿਚ ਬਹੁਤ ਨਿਰਾਸ਼ਤਾ ਫੈਲੀ ਹੋਈ ਹੈ।

**ਸ੍ਰੀ ਸਪੀਕਰ :** ਐਡਮਿਟਿਡ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The hon. Minister concerned may please make a statement.)

---

(ਕ੍ਰਮ ਨੰ : 159)

**ਕਾਮਰੇਡ ਬਾਬੂ ਸਿੰਘ ਮਾਸਟਰ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਜਿਵੇਂ ਕਿ ਪਿਛਲੇ ਸਾਂਝੇ ਮੋਰਚੇ ਦੀ ਸਰਕਾਰ ਨੇ ਬਜਟ ਸਮਾਗਮ, 1967—68 ਦੇ ਦੌਰਾਨ ਇਲਾਨ ਕੀਤਾ ਸੀ। ਪੋਸਟ ਗਰੈਜੂਏਟ ਨੂੰ ਸਰਕਾਰ ਦੁਆਰਾ 300-600 ਦੇ ਸਕੇਲ ਨਾ ਦਿਤੇ ਜਾਣ ਦੇ ਵਿਰੁਧ ਰੋਸ ਵਜੋਂ 51 ਪੋਸਟ ਗਰੈਜੂਏਟ ਟੀਚਰਾਂ ਨੇ ਪੰਜਾਬ ਵਿਧਾਨ ਸਭਾ ਦੇ ਬਾਹਰ ਧਰਨਾ ਮਾਰਿਆ ਹੋਇਆ ਹੈ। ਪੋਸਟ ਗਰੈਜੂਏਟ, ਜੋ ਸਾਡੀ ਕੌਮ ਦੇ ਉਸਰਈਏ ਹਨ, ਵਿਚ ਭਾਰੀ ਰੋਸ ਪਾਇਆ ਜਾਂਦਾ ਹੈ। ਇਸ ਲਈ ਧਿਆਨ ਦਿਵਾਊ ਨੋਟਿਸ ਦਿਤਾ ਗਿਆ ਹੈ।

**ਸ੍ਰੀ ਸਪੀਕਰ :** ਐਡਮਿਟਿਡ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The hon. Minister concerned may please make a statement.)

**ਸਰਦਾਰ ਉਮਰਾਓ ਸਿੰਘ :** ਇਸੇ ਤਰ੍ਹਾਂ ਦੀ ਕਾਲ ਅਟੈਨਸ਼ਨ ਮੋਸ਼ਨ ਦਸ ਦਿਨ ਹੋਏ ਮੈਂ ਦਿਤੀ ਸੀ। ਪਰ ਜਵਾਬ ਹਾਲੇ ਤਕ ਨਹੀਂ ਆਇਆ। ਜਵਾਬ ਜਲਦੀ ਨਾਂ ਆਉਣ ਕਾਰਨ

[ਸਰਦਾਰ ਉਮਰਾਓ ਸਿੰਘ]
ਮੈਂਬਰਜ਼ ਨੂੰ ਬਾਰ 2 ਕਾਲ ਅਟੈਨਸ਼ਨ ਮੋਸ਼ਨਾ ਦੇਣੀਆਂ ਪੈਂਦੀਆਂ ਹਨ ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ ਕਿ ਕਿਨੇ ਦਿਨਾ ਵਿਚ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਦਿਤਾ ਜਾਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਇਮੀਜੀਏਟਲੀ ਜਵਾਬ ਦੇਣਾ ਮੁਸ਼ਕਲ ਹੈ। ਗੌਰਮਿੰਟ ਵਿਦਇਨ ਸੈਵਨ ਡੇਜ਼ ਜਵਾਬ ਦਿਆ ਕਰੇ।(Addressing S. Umrao Singh : The position is that it is very difficult to give reply immediately. The reply should be given by the Government within seven days.)

......

ਕ੍ਰਮ ਨੰ: 160

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ ਇਕ ਅਪਰੈਲ 1969 ਨੂੰ ਐਕਸਾਈਜ਼ ਤੇ ਟੈਕਸੇਸ਼ਨ, ਕਮਿਸ਼ਨਰ ਪਟਿਆਲਾ ਨੇ ਇੰਸਪੈਕਟਰਾਂ ਦੀ ਇੰਟਰਵੀਊ ਰਖੀ ਸੀ। ਜਿਸ ਵਿਚ ਪੰਜਾਬ ਭਰ ਦੇ ਰੁਜ਼ਗਾਰ ਦਵਾਊ ਦਫਤਰਾਂ ਰਾਹੀਂ ਪੰਜਾਬ ਭਰ ਤੋਂ ਉਮੀਦਵਾਰ ਨੌਕਰੀ ਲਈ ਇੰਟਰਵੀਊ ਦੇਣ ਲਈ ਆਏ ਸਨ। ਇਸ ਸਮੇਂ ਉਮੀਦਵਾਰਾਂ ਨੂੰ ਚੋਖੀ ਰਕਮ ਖਰਚ ਕੇ ਆਉਣਾ ਪਿਆ ਪਰ ਕਮਿਸ਼ਨਰ ਸਾਹਿਬ ਨੇ ਇੰਟਰਵੀਊ ਨਾ ਲੈਣ ਦਾ ਹੁਕਮ ਦੇਕੇ, ਉਮੀਦਵਾਰਾਂ 'ਚ ਪਰੇਸ਼ਾਨੀ ਪੈਦਾ ਕੀਤੀ ਹੈ ਉਨ੍ਹਾਂ ਨੂੰ ਖ਼ਾਹਮਖ਼ਾਹ ਪਟਿਆਲੇ ਬੁਲਾ ਕੇ ਹੈਰਾਨ ਕੀਤਾ ਜਿਸ ਕਰਕੇ ਉਮੀਦਵਾਰਾਂ ਨੇ ਸਰਕਾਰੀ ਇਮਾਰਤ ਨੂੰ ਇੱਟਾਂ ਮਾਰਕੇ ਨੁਕਸਾਨ ਪਹੁੰਚਾਇਆ ਤੇ ਅਧਿਕਾਰੀ ਵਿਰੁਧ ਨਾਅਰੇ ਲਾਏ। ਇਹ ਸਾਰਾ ਦੋਸ਼ ਸਬੰਧਤ ਅਧਿਕਾਰੀ ਦਾ ਸੀ ਤੇ ਉਮੀਦਵਾਰਾਂ ਨੂੰ ਗੁੱਸੇ 'ਚ ਆਕੇ ਸਰਕਾਰੀ ਇਮਾਰਤ ਦਾ ਨੁਕਸਾਨ ਕਰਨ ਲਈ ਮਜਬੂਰ ਹੋਣਾ ਪਿਆ। ਇਸ ਸਾਰੇ ਮਾਮਲੇ ਕਰਕੇ ਲੋਕਾਂ ਵਿਚ ਭਾਰੀ ਰੋਸ ਤੇ ਗੁੱਸਾ ਹੈ ਤੇ ਅਤਿ ਬੇਚੈਨੀ ਹੈ। ਸਰਕਾਰ ਇਸ ਮਾਮਲੇ ਵਲ ਛੇਤੀ ਧਿਆਨ ਦੇਵੇ ਤੇ ਦੋਸ਼ੀ ਅਧਿਕਾਰੀ ਵਿਰੁਧ ਯੋਗ ਕਾਰਵਾਈ ਕਰੇ।

**ਸ਼੍ਰੀ ਸਪੀਕਰ** : ਐਡਮਿਟਿਡ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾ ਕਰਨ। (Admitted. The hon. Minister concerned may please make a statement.)

———

ਕ੍ਰਮ ਨੰ: 163

**ਸਰਦਾਰ ਰਾਜਾ ਸਿੰਘ** : ਮੈਂ ਸਰਕਾਰ ਦਾ ਧਿਆਨ ਇਕ ਜ਼ਰੂਰੀ ਲੋਕ ਮਹੱਤਤਾ ਦੇ ਮਾਮਲੇ ਵਲ ਦਿਵਾਉਂਦਾ ਹਾਂ ਕਿ ਗੌਰਮਿੰਟ ਆਯੁਰਵੈਦਿਕ ਕਾਲਜ ਪਟਿਆਲਾ ਦੇ ਉਨ੍ਹਾਂ ਲਗਭਗ 75 ਵਿਦਿਆਰਥੀਆਂ ਦੇ ਜ਼ਿਮੇ ਲਗਭਗ 6000/- ਰੁਪਏ ਬਕਾਇਆ ਕਢੇ ਗਏ ਹਨ। ਗੌਰਮਿੰਟ ਆਯੁਰਵੈਦਿਕ ਕਾਲਜ ਪਟਿਆਲੇ ਦੇ ਪ੍ਰਿੰਸੀਪਲ ਨੇ ਵਿਦਿਆਰਥੀਆਂ ਨੂੰ 1966-67 ਅਤੇ 1968 ਤਕ ਕੋਈ ਕਾਲਜ ਦਾ ਬਕਾਇਆ ਕਿਸੇ ਲਿਖਤੀ ਰੂਪ ਜਾਂ ਨੋਟਸ ਰਾਹੀਂ ਨਹੀਂ ਦਸਿਆ ਸੀ ਪਰ ਜਦ ਕਿ ਹੁਣ ਇਮਤਿਹਾਨ ਦੇ ਦਿਨ ਨੇੜੇ ਆ ਗਏ ਹਨ ਅਤੇ ਇਮਤਿਹਾਨ ਦੀ ਤਾਰੀਖ 14 ਅਪਰੈਲ 1969 ਨੀਅਤ ਹੋ ਚੁਕੀ ਹੈ ਤਾਂ ਪ੍ਰਿੰਸੀਪਲ ਸਾਹਿਬ ਵਲੋਂ ਵਿਦਿਆਰਥੀਆਂ ਨੂੰ ਉਪਰ ਦਸੇ ਸਾਲਾਂ ਦਾ ਬਕਾਇਆ ਜਮ੍ਹਾਂ ਕਰਾ ਕੇ ਹੀ ਪਰੀਖਿਆ ਵਿਚ ਬੈਠਣ ਲਈ ਆਖਿਆ ਜਾਂਦਾ ਹੈ। ਹੁਣ ਜ਼ਰੂਰੀ ਹੋ ਗਿਆ ਹੈ ਕਿ ਜਾਂ ਤਾਂ ਵਿਦਿਆਰਥੀ ਤੁਰਤ ਇਹ ਲਗ ਪਗ 6000/- ਰੁਪਏ ਦੀ ਰਕਮ ਜਮ੍ਹਾਂ ਕਰਾਉਣ ਜਾਂ ਇਮਤਿਹਾਨ ਤੋਂ ਵਾਂਝੇ ਰਹਿਣ। ਇਹ ਵਿਦਿਆਰਥੀਆਂ ਨਾਲ ਬੜੀ ਭਾਰੀ ਧੱਕਾ ਹੋਵੇਗਾ ਜੇਕਰ ਉਨ੍ਹਾਂ ਨੂੰ ਪਰੀਖਿਆ ਵਿਚ ਬੈਠਣ ਤੋਂ ਰੋਕਿਆ ਗਿਆ। ਇਸ ਨਾਲ

ਇਨ੍ਹਾਂ ਕਾਲਜ ਦੇ ਵਿਦਿਆਰਥੀਆਂ ਦੀ ਜ਼ਿੰਦਗੀ ਖ਼ਰਾਬ ਹੋ ਜਾਵੇਗੀ ਇਸ ਲਈ ਵਿਦਿਆਰਥੀਆਂ ਵਿਚ ਵਧੇਰੇ ਬੇਚੈਨੀ ਪਾਈ ਜਾਂਦੀ ਹੈ।

ਜੇਕਰ ਕਾਲਜ ਦੇ ਕੁਝ ਬਕਾਏ ਇਨ੍ਹਾਂ ਵਿਦਿਆਰਥੀਆਂ ਵਲ ਸਨ ਤਾਂ ਪ੍ਰਿੰਸੀਪਲ ਸਾਹਿਬ ਦੀ ਡਿਊਟੀ ਸੀ ਕਿ ਪਹਿਲੇ ਸਾਲਾਂ ਯਾਨੀ 1966–67 ਵਿਚ ਹੀ ਇਨ੍ਹਾਂ ਵਿਦਿਆਰਥੀਆਂ ਦੇ ਵਿਰੁਧ ਕੋਈ ਕਾਰਵਾਈ ਕੀਤੀ ਜਾਂਦੀ ਹੁਣ ਜਦ ਕਿ ਵਿਦਿਆਰਥੀ ਆਪਣੇ ਆਖਰੀ ਸਾਲ ਦਾ ਇਮਤਿਹਾਨ ਪਾਸ ਕਰ ਰਹੇ ਹਨ ਇਨ੍ਹਾਂ ਦੇ ਵਿਰੁਧ ਐਸੀ ਕਾਰਵਾਈ ਕਰਨੀ ਅਯੋਗ ਹੈ। ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਸ ਮਾਮਲੇ ਵਲ ਤੁਰਤ ਧਿਆਨ ਦੇਵੇ ਅਤੇ ਇਸ ਦੀ ਫੌਰਨ ਜ਼ਾਂਚ ਪੜਤਾਲ ਕਰੇ ਅਤੇ ਇਨ੍ਹਾਂ ਵਿਦਿਆਰਥੀਆਂ ਨੂੰ ਪਰੀਖਿਆ ਵਿਚ ਬੈਠਣ ਦੀ ਆਗਿਆ ਦਿਤੀ ਜਾਵੇ। ਇਸ ਘਟਨਾ ਦੀ ਪੁਸ਼ਟੀ ਰੋਜ਼ਾਨਾ ਅਕਾਲੀ ਪੱਤ੍ਰਕਾ ਮਿਤੀ 28 ਮਾਰਚ ਨੂੰ ਛਾਪ ਕੇ ਕੀਤੀ ਹੈ, ਜਿਸ ਦੀ ਕਟਿੰਗ ਮੈਂ ਆਪ ਦੇ ਨੋਟਿਸ ਵਿਚ ਲਿਆਉਂਦਾ ਹਾਂ।

**ਸ਼੍ਰੀ ਸਪੀਕਰ :** ਐਡਮਿਟਿਡ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ।
(Admitted. The hon. Minister concerned may please make a statement.)

---

(ਕ੍ਰਮ ਨੰ: 166)

**ਸਰਦਾਰ ਤੇਜਾ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ ਬਾਘਾ ਪੁਰਾਣਾ ਚੋਣ ਹਲਕੇ ਦੇ ਪਿੰਡਾਂ ਮਾਰੂਕੇ ਅਤੇ ਗੁਰੂ ਤੇਗ ਬਹਾਦਰ ਗੜ੍ਹ (ਰੋਡ), ਜ਼ਿਲ੍ਹਾ ਫਿਰੋਜ਼ਪੁਰ, ਵਿਚ ਕੁਝ ਸ਼ਰਤਾਂ ਤੇ ਦੋ ਡਿਸਪੈਂਸਰੀਆਂ ਕਾਇਮ ਕਰਨ ਲਈ ਸਰਕਾਰ ਨੇ 14–3–69 ਨੂੰ ਹੁਕਮ ਦਿੱਤੇ ਜੋ ਕਿ ਇਲਾਕੇ ਦੇ ਵਸਨੀਕਾਂ ਨੇ ਪੂਰੀਆਂ ਕਰ ਦਿਤੀਆਂ ਸਨ। ਉਨ੍ਹਾਂ ਡਿਸਪੈਂਸਰੀਆਂ ਵਿਚ ਨਰਸਿੰਗ ਸਟਾਫ ਵੀ ਚਲਾ ਗਿਆ ਸੀ ਪਰੰਤੂ ਸੀ. ਐਮ.ਓ. ਵਲੋਂ ਤਾਰ ਰਾਹੀਂ ਹਦਾਇਤ ਕੀਤੇ ਜਾਣ ਤੇ ਨਰਸਿੰਗ ਸਟਾਫ ਵਾਪਿਸ ਬੁਲਾ ਲਿਆ ਗਿਆ ਹੈ।

ਇਹ ਅਜਿਹਾ ਮਾਮਲਾ ਹੈ ਜਿਸ ਤੇ ਸਦਨ ਵਿਚ ਬਿਆਨ ਦਿਤਾ ਜਾਵੇ।

**ਸ਼੍ਰੀ ਸਪੀਕਰ :** ਐਡਮਿਟਿਡ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ।
(Admitted. The hon. Minister concerned may please make a statement.)

Call Attention Notice No. 167 stands in the name of Sardar Gurmit Singh.

(ਇਕ ਅਵਾਜ਼ : ਸਰਦਾਰ ਗੁਰਮੀਤ ਸਿੰਘ ਹਾਜ਼ਰ ਨਹੀਂ ਹਨ।)

**Mr. Speaker :** Call Attention Notice No. 168.

---

(ਕ੍ਰਮ ਨੰ: 168)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ ਬਰਨਾਲੇ ਵਿਚ 30–3–69 ਦੀ ਰਾਤ ਨੂੰ ਜਨ ਸੰਘੀਆਂ ਨੇ ਇਕ ਘਰ ਦੀ ਕੰਧ ਤੇ ਛਤ ਪਾੜ ਕੇ ਉਸ ਘਰ ਦੇ ਅੰਦਰ ਸੀਮਿੰਟ ਨਾਲ ਲਿਖੇ ਹੋਏ "ਕਾਂਗਰਸ ਦਫਤਰ" ਨੂੰ ਉਥੋਂ ਰਿਮੂਵ ਕੀਤਾ। ਅਗਲੀ ਸਵੇਰ ਥਾਣੇ ਵਿਚ ਕੇਸ ਨੂੰ ਰਜਿਸਟ੍ਰਡ ਕਰਾਇਆ ਗਿਆ, ਪਰ ਹਾਲੇ ਤਕ ਕੋਈ ਕਾਰਵਾਈ ਨਹੀਂ ਹੋਈ।

ਇਸ ਸਬੰਧੀ ਵਜ਼ੀਰ ਸਾਹਿਬ ਜਵਾਬ ਦੇਣ।

ਸ੍ਰੀ ਸਪੀਕਰ : ਐਡਮਿਟਿਡ, ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨੀ । (Admitted. The hon. Minister may please make a statement.)

---

(ਕ੍ਰਮ ਨੰ: 170)

ਸ੍ਰੀ ਗੁਰਦਿਆਲ ਸੈਣੀ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ ਇੰਡਸਟਰੀਜ਼ ਅਫਸਰ, ਜਲੰਧਰ, ਦੇ ਦਫਤਰ ਵਿਚ ਇਕ ਕਮਿਊਨੀਕੇਸ਼ਨ ਸੈਟ ਲਗਾ ਹੋਇਆ ਹੈ ਇਹ ਪਤਾ ਨਹੀਂ ਕਿ ਕੀ ਇਸ ਦੇ ਲਗਾਉਣ ਲਈ ਸਰਕਾਰ ਦੀ ਮਨਜ਼ੂਰੀ ਲਈ ਗਈ ਸੀ ਜਾਂ ਨਹੀਂ । ਅਗਰ ਡਿਪਾਰਟਮੈਂਟ ਦੀ ਮਨਜ਼ੂਰੀ ਇਸ ਦੇ ਲਗਾਉਣ ਲਈ ਨਹੀਂ ਲਈ ਗਈ ਤਾਂ ਉਸ ਤੇ ਕੀਤਾ ਗਿਆ ਖਰਚ ਕਿਥੋਂ ਪੂਰਾ ਕੀਤਾ ਗਿਆ ਹੈ । ਜੇਕਰ ਇਸ ਸਬੰਧ ਵਿਚ ਇਨਕੁਆਇਰੀ ਕੀਤੀ ਜਾਵੇ ਤਾਂ ਬਹੁਤ ਸਾਰੀਆਂ ਗੱਲਾਂ ਦਾ ਪਤਾ ਲਗੇਗਾ ।

ਉਦਯੋਗ ਮੰਤਰੀ ਇਸ ਮਾਮਲੇ ਦੀ ਜਾਂਚ-ਪੜਤਾਲ ਕਰਨ ਅਤੇ ਇਸ ਸਬੰਧ ਵਿਚ ਸਦਨ ਵਿਚ ਬਿਆਨ ਦੇਣ ।

ਸ੍ਰੀ ਸਪੀਕਰ : ਐਡਮਿਟਿਡ । ਵਜ਼ੀਰ ਸਾਹਿਬ ਜੁਆਬ ਦੇਣ ਦੀ ਖੇਚਲ ਕਰਨ । (Admitted. The hon. Minister concerned may please make a statement.)

ਉਦਯੋਗ ਮੰਤਰੀ : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਰੂਪ ਵਿਚ ਇਹ ਕਾਲ ਅਟੈਨਸ਼ਨ ਮੋਸ਼ਨ ਆਈ ਹੈ ਉਸੇ ਰੂਪ ਵਿਚ ਹੀ ਪੜ੍ਹਨੀ ਚਾਹੀਦੀ ਹੈ । ਇਹ ਚੀਜ਼ ਸਟਾਰਡ ਕੁਐਸ਼ਚਨ ਦੇ ਰੂਪ ਵਿਚ ਦਿੱਤੀ ਜਾ ਸਕਦੀ ਸੀ ।

Shri Gurdial Saini could get the reply of this Call Attention Notice through a starred Question from the Government.

चौधरी बलबीर सिंह : प्वांयट आफ आर्डर, सर । (विघ्न) जनाब, मैं प्वांयट आफ आर्डर पर खड़ा हुआ हूँ ।

ਸ੍ਰੀ ਸਪੀਕਰ : ਚੌਧਰੀ ਸਾਹਿਬ, ਪਲੀਜ਼ ਟੇਕ ਯੂਅਰ ਸੀਟ । ਗੁਰਦਿਆਲ ਸੈਣੀ ਨੇ ਸਿਰਫ ਪੜ੍ਹਨ ਵਿਚ ਹੀ ਫਰਕ ਪਾ ਦਿੱਤਾ ਹੈ, ਵੈਸੇ ਇਸ ਵਿਚ ਕੋਈ ਐਸੀ ਗੱਲ ਨਹੀਂ । (The hon. Member Chaudhri Balbir Singh should please take his seat. The hon. Member Shri Gurdial Saini deviated from the text while reading it otherwise there is not much of a difference.)

ਉਦਯੋਗ ਮੰਤਰੀ : (ਸ਼ੋਰ) ਮੈਂ ਅਰਜ਼ ਕਰਦਾ ਹਾਂ ਕਿ ਜਿਸ ਰੂਪ ਵਿਚ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਜਾਵੇ, ਉਸ ਰੂਪ ਵਿਚ ਹੀ ਇਸ ਹਾਊਸ ਵਿਚ ਪੜ੍ਹਨੀ ਚਾਹੀਦੀ ਹੈ । ਇਨ੍ਹਾਂ ਨੇ ਤਾਂ ਇਕ ਕੁਐਸ਼ਚਨ ਦੇ ਰੂਪ ਵਿਚ ਪੜ੍ਹੀ ਹੈ, ਇਸ ਤਰ੍ਹਾਂ ਨਹੀਂ ਪੜ੍ਹਨੀ ਚਾਹੀਦੀ ।

ਸ੍ਰੀ ਸਪੀਕਰ : ਹਾਂ ਇਸ ਤਰ੍ਹਾਂ ਮੁਨਾਸਿਬ ਨਹੀਂ ਹੈ । (Yes, it is not proper.)

चौधरी बलबीर सिंह : अध्यक्ष महोदय, आप को पूरा अधिकार है कि जिस को आप इजाज़त दे दें और वह इस हाऊस में पढ़ दें, तो इस पर किसी मिनिस्टर या किसी और को इतराज़ नहीं करना चाहिए।

**Mr. Speaker:** I agree.

(ਕ੍ਰਮ ਨੰ: 171)

ਸਰਦਾਰ ਦਰਸ਼ਨ ਸਿੰਘ ਕੇ. ਪੀ. : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਜ਼ਿਲ੍ਹਾ ਤੇ ਤਹਿਸੀਲ ਜਲੰਧਰ, ਵਿਚ ਪਿੰਡ ਧਨਾਲ ਖੁਰਦ ਵਿਚ ਹਰੀਜਨਾਂ ਦੀ ਨਾਕਾਬੰਦੀ ਕਰ ਦਿਤੀ ਗਈ ਹੈ। ਕਾਰਨ ਇਹ ਹੈ ਕਿ ਉਸ ਪਿੰਡ ਦੇ ਅਕਾਲੀ ਸਰਪੰਚ ਨੇ ਪਿੰਡ ਵਿਚ ਇਕ ਤਾਂ ਹਰੀਜਨਾਂ ਦਾ ਗੁਰਦੁਆਰਾ ਬਣਨ ਤੋਂ ਰੋਕ ਦਿਤਾ ਹੈ। ਦੂਜਾ ਪਿੰਡ ਦੇ ਜੱਟ ਉਨ੍ਹਾਂ ਪਾਸੋਂ ਜ਼ਬਰਦਸਤੀ ਕੰਮ ਕਰਵਾਉਣਾ ਚਾਹੁੰਦੇ ਹਨ ਜਿਸਦੀ ਇਨਕਾਰੀ ਤੇ ਉਨ੍ਹਾਂ ਨੇ ਵਿਚਾਰੇ ਗਰੀਬਾਂ ਦਾ ਬਾਹਰ ਅੰਦਰ ਨਿਕਲਣਾ ਹੀ ਬੰਦ ਕਰ ਦਿਤਾ ਹੈ। ਮੈਂ, ਸਪੀਕਰ ਸਾਹਿਬ, ਆਪ ਦੁਆਰਾ ਇਹ ਬੇਨਤੀ ਕਰਦਾ ਹਾਂ ਕਿ ਸਰਕਾਰ ਤੁਰਤ ਧਿਆਨ ਦੇਵੇ ਤੇ ਉਨ੍ਹਾਂ ਗਰੀਬਾਂ ਦੀ ਮਦਦ ਕੀਤੀ ਜਾਵੇ।

ਸ੍ਰੀ ਸਪੀਕਰ : ਐਡਮਿਟਿਡ। ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। ਨੈਕਸਟ ਕਾਲ ਅਟੈਨਸ਼ਨ ਮੋਸ਼ਨ ਨੰ: 172. (Admitted. Ant The Minister concerned may please make a statement. Next Call Attention Motion No. 172.)

ਸਰਦਾਰ ਕਿਰਪਾਲ ਸਿੰਘ ਮੱਖੂਵਾਲ : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ: 161 ਸੀ ਜੀ। ਉਹ ਬਹੁਤ ਜ਼ਰੂਰੀ ਹੈ।

ਸ੍ਰੀ ਸਪੀਕਰ : ਉਹ ਤੁਹਾਨੂੰ ਕਲੇਰੀਫਿਕੇਸ਼ਨ ਲਈ ਵਾਪਿਸ ਭੇਜ ਦਿੱਤੀ ਹੈ। (That Call Attention Notice has been returned to the hon. Member for clarification.)

(ਕ੍ਰਮ ਨੰ: 172)

ਸਰਦਾਰ ਨਰਿੰਦਰ ਸਿੰਘ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਪਿੰਡ ਮੱਖੇਵਾਲ ਦੇ ਹਰੀਜਨਾਂ ਨੂੰ ਪੰਚਾਇਤ ਨੇ ਧਰਮਸ਼ਾਲਾ ਵਾਸਤੇ ਜਗਾਹ ਦਿਤੀ ਸੀ ਤੇ ਉਥੇ 5,000 ਇੱਟਾਂ ਭੀ ਇਸ ਕੰਮ ਲਈ ਸੁਟੀ ਦਿਤੀਆਂ ਸਨ। ਕੁਝ ਦਿਨ ਹੋਏ ਕੁਝ ਸ਼ਰਾਰਤੀ ਆਦਮੀਆਂ ਨੇ ਪੰਚਾਇਤ ਮੈਂਬਰ ਤੇ ਹਰੀਜਨਾਂ ਨੂੰ ਬੁਰਾ ਭਲਾ ਕਿਹਾ ਤੇ ਮਾਰਨ ਦੀ ਧਮਕੀ ਦਿਤੀ। ਜਿਸ ਵੇਲੇ ਕੁਝ ਪੰਚਾਇਤ ਮੈਂਬਰ ਤੇ ਹਰੀਜਨ ਇਸ ਮਾਮਲੇ ਦੀ ਰਪਟ ਥਾਣਾ ਸੰਦਰ ਨਾਭਾ ਵਿਚ ਲਿਖਵਾਉਣ ਵਾਸਤੇ ਆਏ ਤਾਂ ਉਨ੍ਹਾਂ ਦੀ ਗੈਰ ਹਾਜ਼ਰੀ ਵਿਚ ਧੱਕੇ ਨਾਲ ਇਕ ਗੁਰਦੇਵ ਸਿੰਘ ਨਾਮੀ ਸਿੱਖ ਮਾਸਟਰ, ਸਾਬਕਾ ਸਰਪੰਚ ਤੇ ਕੁਝ ਹੋਰ ਆਦਮੀਆਂ ਨੇ ਜਿਨ੍ਹਾਂ ਪਾਸ ਬੰਦੂਕਾਂ ਵੀ ਸਨ, ਧੱਕੇ ਨਾਲ ਇੱਟਾਂ ਚੁਕਾ ਲਈਆਂ। ਕੁਝ ਇੱਟਾਂ ਖੂਹ ਵਿਚ ਸੁਟ ਦਿਤੀਆਂ ਤੇ ਕੁਝ ਆਪ ਵਰਤ ਲਈਆਂ। ਅਗਲੇ ਦਿਨ ਸਵੇਰੇ ਪੰਚਾਇਤ ਨੇ ਫੇਰ

[ਸਰਦਾਰ ਨਰਿੰਦਰ ਸਿੰਘ]

ਜਾ ਕੇ ਪੁਲਿਸ ਪਾਸ ਰਿਪੋਟ ਦਿਤੀ ਪਰ ਪੁਲਸ ਨੇ ਕੋਈ ਕਾਰਵਾਈ ਨਾ ਕੀਤੀ। ਦੋਵਾਂ ਵਾਕਿਆਂ ਦੀ ਕੋਈ ਰੀਪੋਰਟ ਨਹੀਂ ਲਿਖੀ ਗਈ।

ਇਹ ਇਕ ਡਕੈਤੀ ਵਰਗਾ ਜੁਰਮ ਸੀ ਜਿਸ ਉਤੇ ਪੁਲਸ ਨੂੰ ਤੁਰਤ ਕਾਰਵਾਈ ਕਰਨੀ ਚਾਹੀਦੀ ਸੀ ਤੇ ਗੁਰਦੇਵ ਸਿੰਘ ਮਾਸਟਰ ਬਾਰੇ ਉਸ ਦੇ ਮਾਮਲੇ ਦੀ ਰਿਪੋਰਟ ਭੀ ਕਰਨੀ ਚਾਹੀਦੀ ਸੀ। ਪਿੰਡ ਦੀ ਪੰਚਾਇਤ ਤੇ ਹਰੀਜਨਾਂ ਵਿਚ ਇਸ ਘਟਨਾ ਬਾਰੇ ਬੜੀ ਬੇਚੈਨੀ ਹੈ। ਇਸ ਲਈ ਮੁੱਖ ਮੰਤਰੀ ਜੀ ਇਸ ਬਾਰੇ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾ ਕਰਨ।

ਸ਼੍ਰੀ ਸਪੀਕਰ : ਐਡਮਿਟਿਡ। ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ।
(Admitted. The hon. Minister concerned may please make a statement)

ਚੌਧਰੀ ਸੱਤ ਦੇਵ : ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਨੰ: 152 ਹੈ, ਜੋ ਕਿ ਬੜੀ ਜ਼ਰੂਰੀ ਹੈ। ਜੇ ਇਜਾਜ਼ਤ ਦਿਉ ਤਾਂ ਪੜ੍ਹ ਦਿਆਂ। (ਸ਼ੋਰ) ਵਿਘਨ)

ਸ਼੍ਰੀ ਸਪੀਕਰ। ਹਾਂ ਪੜ੍ਹ ਦਿਉ। (Yes, The hon. Mmeber may read out.)

———

(नोटिस न० 152)

**चौधरी सत्य देव** : मैं सरकार का ध्यान लोक महत्ता के एक जरूरी मामले के ओर दिलाना चाहता हूं, अर्थात, वेयर एस्टेट फिरोज़पुर हैड वर्कस के मुज़ारे पिछले 20 साल से सरकारी हैड वर्कस की ज़मीन लगातार काश्त करते चले आ रहे हैं। इन मुज़ारों ने भारी मेहनत कर के इस ज़मीन को झाड़ियों और सरकंडों से साफ किया और इन गरीब लोगों ने काफी खर्च करके इस ज़मीन को काश्त योग्य बनाया। यह धरती 1958 से पहले हर साल पटे पर नीलाम की जाती थी। जनता की इस मांग पर कि ज़मीन का पट्टा सालाना आधार पर दिया जाए मुज़ारों से ज़मीन खाली करवाने के नोटिस जारी किए गए हैं। इस से सैंकडों लोगों की ज़मीन निकल गई। सम्बन्धित अफसर गरीब मुज़ारों को उजाड़ कर अमीरों को नीलाम करना चाहते थे। 1967 में फ्रन्ट सरकार ने स्टे आर्डर दे दिया और फ़ैसला किया कि ज़मीन काश्तकारों को पक्के तौर पर देने के लिए एक कमेटी बना दी जाए। मंद भागों से 2 वर्षों में कमेटी एक भी मीटिंग नहीं कर सकी और न ही इस कमेटी से कोई उम्मीद है कि अब मीटिंग बुलाई जाएगी। अफसरों के जुल्म दिन बदिन बढ़ रहे हैं। सारे पंजाब में कहीं भी सरकारी बकौते पर सूद नहीं लगता, लेकिन पिछले 2 सालों से सूद शुरू कर दिया है। पहले लोगों को 100 रुपए प्रति एकड़ बंजर तोड़ने के लिए ग्रांट दी जाती रही थी। अब बंजर तोड़ने पर 66 रुपए प्रति एकड़ जुरमाना किया जाता है। यह फसली बुर्द बरामद की धरती है। फिर मुज़ारों के सिर पर सूद और जुरमाने और नीलामी बेदखली की तलवार

लटकती रहती है। पुराने ज़िमींदाराना ज़ुल्म की याद कायम है। लूट मची हुई है। अब फिर नीलामी की चर्चा चली हुई है। पंजाब के विधान सभा के 54 मैंबरों की तरफ़ से पक्के तौर पर मुज़ारों को यह ज़मीन देने की मांग का मैमोरैंडम भी वैसे ही पड़ा है। अब बाकी पंजाब में 5 एकड़ का मामला माफ कर दिया है तो इन बेचारों को किस लिए सूद-जुरमाना-बेदखली-नीलामी वगैरा का डर दे कर उजाड़ा जा रहा है। सरकार इस बारे में ब्यान दे।

**Chaudhry Satya Dev M. L. A.:** To draw the attention of the Government towards an urgent matter of public importance namely, the tenants of Wayer Estate, Ferozepur Head Works are cultivating land of Government Head Works for the last 20 years continuously. These tenants after putting in hard labour have removed bushes and Sarkanda from this land. These poor people have incurred heavy expenditure to make this land cultivable. This land had been leased out through auction before 1958 every year. On a demand made by public that the land be leased out on annual basis, the tenants have been served with notices of ejectment. This has created discontentment among hundreds of persons as the concerned officers want to ruin the poor tenants and lease out the land through auction to rich people. In 1967 the United Front Government issued stay orders and decided to constitute a Committee to allot this land to the cultivators on permanent basis. Unfortunately the Committee has not been able to hold even a single meeting nor it is known as to when any meeting will be held. The oppression of officers is increasing everyday. Interest is not charged on Chakauta in the whole of the State but it has begun to be charged since the last two years. In the past people were paid Rs. 100.00 as grant for reclaiming every acre of land but now they are fined Rs. 66.00 per acre for reclaiming banjar land. The reclaimed Bate land gives only one crop and then the sword of interest, fine, auction and ejectment is ever hanging over the heads of the tenants and it reminds us of the oppression which were perpetrated by the old Zamindars. Exploitation is rampant and again there is a news about the auction. The memorandum submitted by 54 M.L.As. for allotting land on permanent basis to the tenants is lying pending. When land upto 5 acre has been exempted from land revenue in the rest of the State why these tenants are threatened with interest, fine, ejectment and auction and are beidg ruined. The Government should pay its attention towards this matter.)

ਸ੍ਰੀ ਸਪੀਕਰ : ਐਡਮਿਟਿਡ। ਵਜ਼ੀਰ ਸਾਹਿਬ ਬਿਆਨ ਦੇਣ ਦੀ ਖ਼ੇਚਲ ਕਰਨ।

(Admitted. The hon. Minister concerned may please make a statement.)

## Statements in reply to Call Attention Notices laid on the Table of the House by the Minister for Industries.

ਉਦਯੋਗ ਮੰਤਰੀ : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨਜ਼ ਨੰ: 51, 65, 66, 71, 72, 79, 84, 91 ਤੇ 100 ਦੇ ਜਵਾਬ ਹਾਊਸ ਦੀ ਟੇਬਲ ਤੇ ਰਖਦ ਹਾਂ।

### Call Attention Notice No. 51

**Comrade Satya Pal Dang** : To draw the attention of the Government towards an urgent matter of public importance, namely, that on 10.3.1969, Shri Lakha Singh a Rickshaw driver residing in Guru Nanak Wada, Amritsar, was forcibly and illegally evicted from his house by his landlord, Chaudhry Santa Singh who also happens to be a police tout. The household effects as also children of Lakha Singh were thrown out in the street. Shri Lakha Singh was threatened with kirpan. etc.

The police came at the site but instead of taking action against the culprits removed Shri Lakha Singh to the police station, beat him up there and registered a case against him under Section 107/151 Criminal Procedure Code.

When complaint was made to the SSP/Amritsar on 11.3.69, he ordered the Inspector of the Police Station in which Shri Lakha Singh was beaten up to enquire into the matter and report within 3 days.

Till 15-3-69 evening, no police officer or any one else had gone to the spot to make any enquiry, though the house hold effects of Shri Lakha Singh were still lying in the street.

The above mentioned high handedness of the police tout-cum-landlord with the obvious connivance of some police officials and the failure of the higher police officers to do justice has created widespread resentment amongst the people.

In view of the urgency of the matter, the Chief Minister may please be requested to make a statement in the House.

ਸ੍ਰੀ ਲਖਾ ਸਿੰਘ ਵਾਸੀ ਗੁਰੂ ਨਾਨਕ ਵਾੜਾ ਅੰਮ੍ਰਿਤਸਰ, ਸ੍ਰੀ ਸੰਤਾ ਸਿੰਘ ਦਾ ਕਿਰਾਏਦਾਰ ਸੀ ਅਤੇ ਪਿਛਲੇ ਪੰਜ ਛੇ ਮਹੀਨਿਆਂ ਤੋਂ ਕਿਰਾਇਆ ਅਦਾ ਨਹੀਂ ਸੀ ਕਰ ਰਿਹਾ। ਦੋਹਾਂ ਧਿਰਾਂ ਵਿੱਚ ਸਮਝੌਤੇ ਦੇ ਨਤੀਜੇ ਵਜੋਂ ਸ੍ਰੀ ਲਖਾ ਸਿੰਘ ਨੇ 10-3-69 ਨੂੰ ਮਕਾਨ ਖ਼ਾਲੀ ਕਰ ਦਿਤਾ ਆਪਣਾ ਸਮਾਨ ਆਪਣੇ ਆਪ ਲੈ ਗਿਆ ਉਸ ਨੂੰ ਸੰਤਾ ਸਿੰਘ ਨੇ ਪੁਲਿਸ ਦੀ ਇਮਦਾਦ/ਚਸ਼ਮਪੋਸ਼ੀ ਨਾਲ ਜ਼ਬਰਦਸਤੀ ਜਾਂ ਗੈਰ ਕਨੂੰਨੀ ਤੌਰ ਤੇ ਨਹੀਂ ਕਢਿਆ। ਆਪਣੀ ਮਾੜੀ ਸਾਖ ਦੇ ਕਾਰਨ ਉਸ ਨੂੰ ਹੋਰ ਕੋਈ ਮਕਾਨ ਨਾ ਮਿਲ ਸਕਿਆ। ਸੰਤਾ ਸਿੰਘ ਨੇ ਲਖਾ ਸਿੰਘ ਉਤੇ ਕਿਰਪਾਨ ਨਾਲ ਹਮਲਾ ਨਹੀਂ ਕੀਤਾ ਬਲਕਿ ਲਖਾ ਸਿੰਘ ਨੇ ਸੰਤਾ ਸਿੰਘ ਉਤੇ ਕਿਰਪਾਨ ਨਾਲ ਹਮਲਾ ਕੀਤਾ। ਸੰਤਾ ਸਿੰਘ ਨੇ ਇਸ ਦੀ ਸ਼ਿਕਾਇਤ ਦਰਜ ਕਰਵਾਈ ਅਤੇ ਤਫ਼ਤੀਸ਼ ਤੋਂ ਬਾਦ ਲਖਾ ਸਿੰਘ ਦਾ ਜ਼ਾਬਤਾ ਫ਼ੌਜਦਾਰੀ ਦੀ ਦਫ਼ਾ 107/151 ਅਧੀਨ ਚਲਾਨ ਕੀਤਾ ਗਿਆ ਅਤੇ ਮੁਕਦਮਾ ਹੁਣ ਅਦਾਲਤ ਵਿੱਚ ਹੈ। ਲਖਾ ਸਿੰਘ ਨੇ ਐਸ. ਐਸ. ਪੀ. ਅੰਮ੍ਰਿਤਸਰ ਕੋਲ ਕੋਈ ਸ਼ਿਕਾਇਤ ਨਹੀਂ ਕੀਤੀ। ਇਸ ਲਈ ਪੜਤਾਲ ਦਾ ਹੁਕਮ ਦੇਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਲਖਾ ਸਿੰਘ ਤੇ ਉਸ ਦੀ

ਪਤਨੀ ਆਪਣੇ ਘਰ ਦਾ ਸਾਰਾ ਸਮਾਨ ਲੈ ਗਏ ਸਨ ਸਿਵਾਏ ਦੋ ਮੰਜੀਆਂ ਅਤੇ ਦੋ ਖ਼ਾਲੀ ਕਨਸਤਰਾਂ ਦੇ ਜਿਹੜੇ ਕਿ 15-3-69 ਤਕ ਉਥੇ ਪਏ ਰਹੇ ।

(Shri Lakha Singh resident of Gurunanak Wada, Amritsar, was a tenant of Shri Santa Singh and had not been paying rent of the house for the last five/six months. As agreed between the parties, Shri Lakha Singh vacated the house on 10.3.69 and took out his house-hold goods himself and was not forcibly or illegally evicted by Santa Singh with the help/connivance of police. On account of his bad reputation he could not find any alternative accommodation. Lakha Singh was not threatened with kirpan by Santa Singh but it was he who had threatened the latter with a kirpan. Santa Singh filed a complaint to the effect and after investigation, Lakha Singh was challanned under Section 107/151 Criminal Procedure Code and the case is subjudice. Lakha Singh had not made any complaint to the Senior Superintendent Police, Amritsar, so the question of ordering enquiry did not arise. All the household articles were taken away by Lakha Singh and his wife except two cots and two empty tins which remained lying there till 15.3.69.

---

(Serial No. 65)

1. **Comrade Satya Pal Dang,**

2. **Comrade Babu Singh,** : To draw the attention of the Government towards an urgent matter of public importance, namely, that the widespread resentment caused amongst the industrial workers of Amritsar resulting from non-satisfactory working of Government Chemist Shops (Medicine depots) for employees insured under the Empolyees State Insurance Scheme. The complaints of workers regarding these depots are as under :

(a) the depots are closed on holidays with the result that in cases of serious illness lives of patients get endangered due to non-availability of medicines:

(b) often sub-standard medicines are issued.

(c) often medicines are issued after the date after which they are not supposed to be issued.

(d) often the Incharges of the depots are absent, the entire work is left to the class IV employees.

Resentment is so great that industrial peace may be endangered. The Minister concerned may please be asked to make a statement in the House.

ਪੈਨਲ ਡਾਕਟਰਾਂ ਦੁਆਰਾ ਨੀਯਤ ਕੀਤੀਆਂ ਹੋਈਆਂ ਦਵਾਈਆਂ 6 ਵਿਭਾਗੀ ਡਰੱਗ ਡਿਪੂਆਂ ਵਿਚ ਦਿੱਤੀਆਂ ਜਾਂਦੀਆਂ ਹਨ ਜਿਹੜੇ ਕਿ ਅੰਮ੍ਰਿਤਸਰ ਵਿਚ ਵਖਰੀ ਵਖਰੀ ਥਾਵਾਂ ਤੇ ਹਨ । ਸਰਕਾਰੀ ਡਰੱਗ ਡਿਪੂਆਂ ਰਾਹੀਂ ਦਵਾਈਆਂ ਸਪਲਾਈ ਕਰਨ ਦਾ ਸਿਸਟਮ ਤਸੱਲੀ ਬਖਸ਼ ਤੌਰ ਤੇ ਕੰਮ ਕਰ ਰਿਹਾ ਹੈ । ਵਿਸ਼ੇਸ਼ ਗਲਾਂ ਬਾਰੇ ਪੋਜ਼ੀਸ਼ਨ ਇਸ ਪਰਕਾਰ ਹੈ ।

(ੳ) ਕੰਮ ਦਿਆਂ ਦਿਨਾਂ ਵਿਚ ਡਿਪੂਆਂ ਦੇ ਕੰਮ ਦਾ ਸਮਾਂ ਸਵੇਰੇ 8 ਵਜੇ ਤੋਂ 2 ਵਜੇ ਬਾਅਦ ਦੁਪੈਹਿਰ ਤਕ ਅਤੇ 4 ਵਜੇ ਸ਼ਾਮ ਤੋਂ 9 ਵਜੇ ਰਾਤ ਤਕ । ਗਜ਼ੈਟਿਡ ਛੁਟੀਆ ਦੇ ਦਿਨਾਂ ਵਿਚ ਡਰੱਗ ਡਿਪੂ ਸਵੇਰੇ

[ਸਿਹਤ ਮੰਤਰੀ]

ਦੇ 8 ਵਜੇ ਤੋਂ 2 ਵਜੇ ਬਾਦ ਦੁਪਹਿਰ ਤਕ ਖੁਲ੍ਹੇ ਰਹਿੰਦੇ ਹਨ। ਇਤਵਾਰ ਨੂੰ ਡਿਪੂ ਸਾਰਾ ਦਿਨ ਬੰਦ ਰਹਿੰਦੇ ਹਨ ਇਹ ਫੈਸਲਾ 20-12-68 ਨੂੰ ਹੋਈ ਮੀਟਿੰਗ ਵਿਚ ਅੰਮ੍ਰਿਤਸਰ ਦੇ ਸਾਰੇ ਇਂਸ਼ੋਰੈਂਸ ਮੈਡੀਕਲ ਪ੍ਰੈਕਟੀਸ਼ਨਰਾਂ ਨਾਲ ਇਸ ਸਮੱਸਿਆ ਉਤੇ ਵਿਚਾਰ ਕਰਨ ਉਪਰੰਤ ਕੀਤਾ ਗਿਆ। ਉਨ੍ਹਾਂ ਨੂੰ ਹਦਾਇਤਾਂ ਹਨ ਕਿ ਐਮਰਜੈਂਸੀ ਕੇਸਾਂ ਵਿਚ ਉਹ ਛੁਟੀ ਵਾਲੇ ਦਿਨ ਦਵਾਈ ਆਪਣੇ ਕਲਿਨਿਕ ਵਿਚੋਂ ਦੇ ਦੇਣ ਅਤੇ ਅਗਲੇ ਦਿਨ ਨੂੰ ਉਸ ਦਵਾਈ ਦੀ ਪੂਰਤੀ ਕਰ ਲੈਣ। ਇਸ ਸਬੰਧ ਵਿਚ ਈ.ਐਸ.ਆਈ. ਮੈਡੀਕਲ ਬੈਨੀਫਿਟ ਰੂਲਜ਼, 1953 ਤੇ ਸ਼ਡੂਲ, ਦੇ ਰੂਲ 16 (3) (111) ਵਿਚ ਵੀ ਇਹ ਗੱਲ ਸਪਸ਼ਟ ਹੈ, ਇੰਸ਼ੋਰੈਂਸ ਮੈਡੀਕਲ ਪ੍ਰੈਕਟੀਸ਼ਨਰ ਐਮਰਜ਼ੈਂਸੀ ਦੀ ਪੂਰਤੀ ਲਈ ਐਮਰਜੈਂਸੀ ਯੂਨਿਟ (ਕਿਟ) ਰਖਦੇ ਹਨ। ਜੇ ਲੋੜ ਪਵੇ ਤਾਂ ਮਰੀਜ਼ ਨੂੰ ਈ.ਐਸ.ਆਈ. ਦੀ ਪੂਰਤੀ ਲਈ ਐਮਰਜ਼ੈਂਸੀ ਹਸਪਤਾਲ ਵਿਚ ਵੀ ਦਾਖਲ ਕਰਾਇਆ ਜਾ ਸਕਦਾ ਹੈ ਜਿਹੜਾ ਕਿ 24 ਘੰਟੇ ਖੁਲ੍ਹਿਆ ਰਹਿੰਦਾ ਹੈ।

ਅ) ਸਬ ਸਟੈਂਡਰਡ ਦਵਾਈਆਂ ਨਹੀਂ ਦਿੱਤੀਆਂ ਜਾਂਦੀਆਂ। ਦਵਾਈਆਂ ਮੈਡੀਕਲ ਸਟੋਰ ਡਿਪੂ ਕਰਨਾਲ ਤੋਂ ਅਤੇ ਕੰਟ੍ਰੋਲਰ ਆਫ ਸਟੋਰਜ਼ ਦੀ ਮਾਨਤਾ ਦਿਤੀਆਂ ਕੰਪਨੀਆਂ ਕੋਲੋਂ ਲਈਆਂ ਜਾਂਦੀਆਂ ਹਨ।

ੲ) ਮਹਿਕਮੇ ਦੇ ਨੋਟਸ ਵਿਚ ਕੋਈ ਅਜਿਹੀ ਮਿਸਾਲ ਨਹੀਂ ਆਈ ਜਿਸ ਵਿਚ ਕਿ ਜ਼ਾਇਦ-ਉਲ-ਮਿਆਦ ਦਵਾਈਆਂ ਬੀਮਾ-ਸ਼ੁਦਾ ਮਰੀਜ਼ਾਂ ਨੂੰ ਦਿੱਤੀਆਂ ਗਈਆਂ ਹੋਣ।

ਸ) ਡ੍ਰੱਗ ਡਿਪੂਆਂ ਦੇ ਇੰਚਾਰਜ (ਫਾਰਮਿਸਟ) ਡਿਪੂਆਂ ਦੇ ਕੰਮ ਦੇ ਸਮੇਂ ਵਿਚ ਡਿਪੂ ਛੱਡ ਕੇ ਕਿਤੇ ਨਹੀਂ ਜਾਂਦੇ।

[The medicines prescribed by Panel Doctors are dispensed through six departmental drug depots situated in different parts of Amritsar. Regarding specific issues, position is as under :

(a) Except on holidays Department Drug Depots are opened daily from 8 A. M. to 2 P.M. and again from 4 P. M. to 9 P. M.

On Gazetted holidays, Depots remain open from 8 A.M. to 2 P.M.

On Sundays, Depots are closed for full day. The above decision was taken after due consideration in the meeting of all Insurance Medical Practitioners held at Amritsar on 20.12.68. The Insurance Medical Practitioners maintain emergency kit to meet emergency. If need be, in the case of serious illness, the insured worker can be admitted in the ESI Hospital, Amritsar which is open for 24 hours.

Instructions were also issued that in real emergency, the Insurance Medical Practitioners can prescribe and dispense special medicines from their own stock and have it recouped later by

issuing a prescription. A clause to this effect also exists in Rule 163 (iii) of Schedule I to Punjab Medical Benefit Rules, 1953.

(b) Sub-standard medicines are not issued. All the medicines are purchased from the Medical Store Depot, Karnal (A Govt. of India Department) and rate contracted firms.

(c) No instance where expired medicine was issued, has come to the notice of the Department.

(d) Incharges of the Drug Depots (Pharmacists) do not leave Depots during working hours.]

---

(Serial No. 66)

**Comrade Satya Pal Dang M.L.A.** : To draw the attention of the Government towards an urgent matter of public importance, namely, that widespread unrest amongst the industrial workers of Amritsar resulting from the efforts of the Government to introduce service system in Amritsar (under the ESI Scheme) at the cost of the panel system without consulting the workers and their trade unions. The Govern- ment is doing this in Chheharta as also in the E S I Hospital at Amritsar.

This action of the Government is in complete disregard and violation of decisions of the highest tripartite body in India, namely the Indian Labour Conference.

In view of the obvious importance of the matter, Government may please make a statement in the House.

---

ਅੰਮ੍ਰਿਤਸਰ ਸ਼ਹਿਰ ਵਿਖੇ, ਸਨਅਤੀ ਵਰਕਰਾਂ ਨੂੰ ਡਾਕਟਰੀ ਇਮਦਾਦ ਇੰਸ਼ੋਰੇਂਸ ਮੈਡੀਕਲ ਪ੍ਰੈਕਟੀਸ਼ਨਰਾਂ ਰਾਹੀਂ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ, 125 ਮੰਜੀਆਂ ਵਾਲਾ ਇਕ ਈ. ਐਸ. ਆਈ. ਹਸਪਤਾਲ ਵੀ ਖੋਲ੍ਹ ਦਿੱਤਾ ਗਿਆ ਹੈ। ਇਹ ਹਸਪਤਾਲ ਬੀਮਾ-ਸ਼ੁਦਾ ਵਿਅ-ਕਤੀਆਂ ਨੂੰ ਦਾਖਲੀ ਇਲਾਜ ਮੁਹਈਆ ਕਰਦਾ ਹੈ। ਦਾਖਲੀ ਸਹੂਲਤਾਂ ਤੋਂ ਇਲਾਵਾ ਹਸਪਤਾਲ ਵਿਚ ਇਕ ਖਾਰਜੀ ਮਰੀਜਾਂ ਦਾ ਮਹਿਕਮਾ ਵੀ ਕੰਮ ਕਰ ਰਿਹਾ ਹੈ। ਬੀਮਾ-ਸ਼ੁਦਾ ਵਿਅਕਤੀਆਂ ਨੂੰ ਇਹ ਚੋਣ ਅਖਤਿਆਰ ਦਿੱਤਾ ਗਿਆ ਹੈ ਕਿ ਭਾਵੇਂ ਤਾਂ ਉਹ ਆਪਣੇ ਆਪ ਨੂੰ ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਰਜਿਸਟਰ ਕਰਵਾ ਲੈਣ ਤੇ ਭਾਵੇਂ ਮੌਜੂਦਾ ਇੰਸ਼ੋਰੇਂਸ ਮੈਡੀਕਲ ਪ੍ਰੈਕਟੀਸ਼ਨਰ ਕੋਲ ਹੀ ਇਲਾਜ ਕਰਾਉਣਾ ਜਾਰੀ ਰਖਣ। ਖ਼ਾਰਜੀ ਮਹਿਕਮਾ ਇਸ ਲਈ ਖੋਲਿਆ ਗਿਆ ਹੈ ਤਾਂ ਜੋ ਵਰਕਰਾਂ ਦੀ ਬਿਹਤਰੀ ਲਈ ਹਸਪਤਾਲ ਦੀਆਂ ਸੇਵਾਵਾਂ ਵਧ ਤੋਂ ਵਧ ਪ੍ਰਾਪਤ ਕੀਤੀਆਂ ਜਾ ਸਕਣ। ਅਸਲ ਵਿਚ ਇਸ ਨਾਲ ਵਰਕਰਾਂ ਨੂੰ ਵਾਧੂ ਸਹੂਲਤਾਂ ਮਿਲੀਆਂ ਹਨ ਜਿਸ ਨਾਲ ਕਿ ਉਹ ਸਪੈਸ਼ਲਿਸ਼ਟਾਂ ਤੋਂ ਡਾਕਟਰੀ ਸਲਾਹ ਮਸ਼ਵਰਾ ਲੈ ਸਕਦੇ ਹਨ, ਇਲਾਜ ਮੁਆ-ਲਜਾ ਕਰਾ ਸਕਦੇ ਹਨ ਅਤੇ ਨਿਯਤ ਦਵਾਈਆਂ ਉਥੋਂ ਹੀ ਪ੍ਰਾਪਤ ਕਰ ਸਕਦੇ ਹਨ।
ਛੇਹਰਟਾ ਵਿਚ ਸਰਵਿਸ ਸਿਸਟਮ ਲਾਗੂ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

(In Amritsar town Industrial workers are provided medical care through the panel doctors. In addition to the indoor facilities available in the 125 bedded ESI Hospital, Amritsar to the insured workers, an out-patient department was opened to utilize the Hospital services to the maximum extent for the welfare of the workers. Workers are at

[ਸਿਹਤ ਮੰਤਰੀ]

liberty to get themselves registered in the out-patient department of the hospital or to continue to get treatment from the Insurance Medical Practitioner with whom the worker is registered.

The opening of out-patient department provides better/additional facilities to worker who, on the spot, can have consultation both from the doctor and specialists, get his laboratory tests performed and obtain medicines from the depot situated in the ESI Hospital.

There is no proposal to introduce service system at Chheharta

---

(Serial No. 71)

**Sardar Umrao Singh,** M.L.A., to draw the attention of the Government towards an urgent matter of public importance, namely that the indefinite strike of the Sub Inspectors of the Cooperative Department, has affected the working of the Cooperative Societies in the State. The recoveries have completely been stopped and the Cooperative Societies are facing difficult situation. The Government should clarify its policy in this connection and make a statement.

---

The Sub-Inspectors of the Cooperative Department had decided to resort to 'work to rule' with effect from 15th February, 1969. They had not gone on indefinite strike. A deputation of the Punjab State Cooperative Sub-Inspectors Association recently met the Registrar, Cooperative Societies, Punjab and urged that their demands regarding revision of grades, and quota of promotion etc. should be accepted by Government. Registrar, Cooperative Societies, Punjab gave an assurance to their deputation that their demands will be considered sympathetically. As a result, the sub-Inspectors have withdrawn their notice for 'work to rule' for the present.

2. For recoveries, the current period is slack period and, in fact, the recovery work starts from 15th of April, 1969, onwards. As such during the period of 'work to Rule' that has already expired, small recoveries continued and are being done even at present. Thus there has been no effect of the 'work to rule' resorted to by the Sub-Inspectors to the overall recovery work in the State. The demands of the Sub-Inspectors, Cooperative Societies are given below :-

(i) Grade of Rs 150-300.

(ii) Direct recruitment to Cooperative Inspectors and amendment for curtailment of promotion quota (Punjab Cooperative Subordinate Rule 1936) be stopped.

(iii) Government decision regarding posting of Sub-Inspector within 10 miles radius from the native place and special increment for good work in recoveries be implemented

[ਸਹਿਕਾਰੀ ਵਿਭਾਗ ਦੇ ਸਬ ਇਿਸਪੈਕਟਰਾਂ ਨੇ 15-2-69 ਨੂੰ ਰੂਲ ਅਨੁਸਾਰ ਕੰਮ ਕਰਨ ਦਾ ਫੈਸਲਾ ਕੀਤਾ ਸੀ। ਉਹ ਅਨਿਸਚਿਤ ਸਮੇਂ ਦੀ ਹੜਤਾਲ ਤੇ ਨਹੀਂ ਸਨ ਗਏ। ਪੰਜਾਬ

ਸਟੇਟ ਕੋਆਪਰੇਟਿਵ ਸਬ-ਇੰਸਪੈਕਟਰਾਂ ਦੀ ਜਥੇਬੰਦੀ ਦਾ ਇਕ ਡੈਪੂਟੇਸ਼ਨ ਰਜਿਸਟਰਾਰ ਸਹਿਕਾਰੀ ਸਭਾਵਾਂ, ਪੰਜਾਬ ਨੂੰ ਮਿਲਿਆ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਗਰੇਡਾਂ ਦੀ ਸੋਧ ਅਤੇ ਤਰੱਕੀਆਂ ਦੇ ਕੋਟੇ ਸਬੰਧੀ ਉਨ੍ਹਾਂ ਦੀਆਂ ਮੰਗਾਂ ਸਰਕਾਰ ਨੂੰ ਮੰਨ ਲੈਣੀਆਂ ਚਾਹੀਦੀਆਂ ਹਨ। ਰਜਿਸਟਰਾਰ ਸਹਿਕਾਰੀ ਸਭਾਵਾਂ, ਪੰਜਾਬ ਨੇ ਡੈਪੂਟੇਸ਼ਨ ਨੂੰ ਯਕੀਨ ਦਿਵਾਇਆ ਕਿ ਉਨ੍ਹਾਂ ਦੀਆਂ ਮੰਗਾਂ ਉਤੇ ਹਮਦਰਦੀ ਨਾਲ ਵਿਚਾਰ ਕੀਤਾ ਜਾਵੇਗਾ। ਨਤੀਜੇ ਦੇ ਤੌਰ ਤੇ ਸਬ-ਇੰਸਪੈਕਟਰਾਂ ਨੇ ਫਿਲਹਾਲ, ਰੂਲ-ਅਨੁਸਾਰ ਕੰਮ ਕਰਨ ਦਾ ਨੋਟਸ ਵਾਪਸ ਲੈ ਲਿਆ ਹੈ।

2. ਵਸੂਲੀਆਂ ਲਈ ਵਰਤਮਾਨ ਅਰਸਾ ਇਕ ਮੰਦਵਾੜੇ ਦਾ ਅਰਸਾ ਹੈ ਅਤੇ ਅਸਲ ਵਿਚ ਵਸੂਲੀ ਦਾ ਕੰਮ 15 ਅਪਰੈਲ, 1969 ਤੋਂ ਅਗੇਰੇ ਹੀ ਸ਼ੁਰੂ ਹੁੰਦਾ ਹੈ। ਇਸ ਕਰਕੇ ਰੂਲ ਅਨੁਸਾਰ ਕੰਮ ਕਰਨ ਦੇ ਸਮੇਂ ਵਿਚ ਜਿਹੜਾ ਕਿ ਪਹਿਲਾਂ ਹੀ ਖਤਮ ਹੋ ਚੁਕਿਆ ਹੈ ਛੋਟੀਆਂ ਮੋਟੀਆਂ ਵਸੂਲੀਆਂ ਹੁੰਦੀਆਂ ਹੀ ਰਹੀਆਂ ਅਤੇ ਹੁਣ ਵੀ ਕੀਤੀਆਂ ਜਾ ਰਹੀਆਂ ਹਨ। ਇਸ ਪਰਕਾਰ ਰਾਜ ਵਿਚ, ਸਮੁੱਚੇ ਰੂਪ ਵਿਚ, ਵਸੂਲੀਆਂ ਦੇ ਕੰਮ ਉਤੇ ਸਬ-ਇੰਸਪੈਕਟਰਾਂ ਦੁਆਰਾ ਰੂਲ ਅਨੁਸਾਰ ਕੰਮ ਕਰਨ ਦਾ ਕੋਈ ਅਸਰ ਨਹੀਂ ਹੋਇਆ। ਸਹਿਕਾਰੀ ਸਭਾਵਾਂ ਦੇ ਸਬ-ਇੰਸਪੈਕਟਰਾਂ ਦੀਆਂ ਮੰਗਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ।

(1) 150-300 ਗਰੇਡ।

(2) ਸਹਿਕਾਰੀ ਇੰਨਸਪੈਕਟਰਾਂ ਦੀ ਸਿੱਧੀ ਭਰਤੀ ਅਤੇ ਤਰੱਕੀ ਦੇ ਕੋਟੇ ਵਿਚ ਕਮੀ ਦੀ ਤਰਮੀਮ (ਪੰਜਾਬ ਕੋਆਪਰੇਟਿਵ ਸਬ ਆਰਡੀਨੇਟ ਰੂਲ 1963) ਬੰਦ ਕਰ ਦਿੱਤਾ ਜਾਵੇ।)

(3) ਸਬ ਇੰਸਪੈਕਟਰਾਂ ਨੂੰ ਪੱਕੀ ਰਿਹਾਇਸ਼ੀ ਥਾਂ ਤੋਂ 10 ਮੀਲਾਂ ਦੇ ਅੰਦਰ ਤੈਨਾਤ ਕਰਨ ਦਾ ਅਤੇ ਵਸੂਲੀ ਦੇ ਵਿਚ ਚੰਗਾ ਕੰਮ ਕਰਨ ਦੇ ਬਦਲੇ ਤਨਖਾਹ ਵਿੱਚ ਸਲਾਨਾ ਤਰੱਕੀ ਦੇਣ ਬਾਰੇ ਸਰਕਾਰ ਦਾ ਫੈਸਲਾ ਲਾਗੂ ਕੀਤਾ ਜਾਵੇ।]

---

(Serial No. 72)

**Shri Ram Singh, M.L.A.** to draw the attention of the Government towards an urgent matter of public importance, namely, the Government had imposed Sales-Tax at the rate of Rs. 1.50 percent on paddy and rice before 16-1-68 but thereafter, purchase tax on paddy at the rate of 3% and a separate purchase tax on rice at the rate of 3 percent was imposed. As a result thereof every citizen of Punjab has to pay 9 paisa per Kilogram more. Under the circumstance in view of the urgency of the matter, the Chief Minister may please be asked to make a statement in the House.

---

The mode of levy of tax as also the rate of tax on paddy and rice was changed with effect from the 15th January, 1968. Prior to this date rice and paddy were liable to sales tax @ 1½%. Since 80 percent of the rice produced by the millers in Punjab from paddy was and is procured for the Government of India under the Rice Procurement Order no income from sales tax on rice/paddy was accruing to the State on that quantity of rice because the procurement of rice by the Government did not amount to 'sale' taxable under the Punjab General Sales tax Act 1948. In order to avoid this recurring loss of sales tax the Punjab Government decided to levy purchase tax on paddy and rice instead of

[ਉਦਯੋਗ ਮੰਤਰੀ]

sales tax with effect from the 15th January, 1968, because in this manner there would be no legal avoidance or loss of tax and consequential income to the State in respect of these commodities. Since paddy is ultimately converted into rice and about 20 percent of the total production of rice in the State is available to the dealers for free sale it was conside necessary to bring that paddy as well as rice which are considered two distinct commodities, under the levy of purchase tax. Moreover, the incidence of purchase tax on paddy and rice, is, by and large, on two different sets of dealers i.e, those who purchase paddy and those who purchase rice. The rate of tax was also enhanced to 3 per cent on on each of these commodities. This change in the mode of levy of tax is expected to bring in a revenue of about one crore per annum to the State Exchequer which will go a long way in contributing to the development of the Punjab State and in improving the well being of the Punjabis.

2. The burden of this revenue does not mainly fall on the people of Punjab as 80 per cent of the rice produced in the State is procured by the Government and exported to other States Of the remaining 20% which is available to the dealers for free sale in the State, more than 2/3rd is also exported by private agencies, Therefore, the people of Punjab are affected by the enhanced rate of tax only to the extent of about 8 percent of the total production of the rice in the State. Rice is not the staple food of the Punjabis. It is consumed mostly by the affluent sections and by others on certain special social or festive occasions. Therefore, even though the price paid by the ultimate consumer of good quality rice may have increased by 9 pai e per kilograme, the burden of this levy does not, by and large, affect the common man in the State.

**Call attention notice No. 79**

**Comrade Babu Singh Master** : To draw the attention of the Government towards an urgent matter of public importance. namely, the abduction of two girl students of village Kalra near Hoshiarpur on 20th instant. One, Bimla was brutally raped by goondas and was killed. The other is missing. This brutal rape and inhuman murder has caused sessation and alarm in the area hence the statement regarding a'arming law and order situation and to dispel fear of alarm requested.

ਮੁੱਖ ਮੰਤਰੀ :

ਜੱਸਾ ਸਿੰਘ ਰਾਜਪੂਤ, ਪਿੰਡ ਕਾਲੜਾ, ਥਾਣਾ ਆਦਮਪੁਰ ਜ਼ਿਲ੍ਹਾ ਜਲੰਧਰ ਦੀ ਕੁਆਰੀ ਧੀ ਬਿਮਲਾ ਕੁਮਾਰੀ ਉਮਰ ਤਕਰੀਬਨ 18 ਸਾਲ 19-3-69 ਨੂੰ ਆਪਣੇ ਪਿਉ ਨੂੰ ਇਹ ਕਹਿ ਕੇ ਚਲੀ ਕਿ ਮੈਂ ਪਿੰਡ ਗੜ੍ਹਿਆਲ ਜ਼ਿਲਾ ਜਲੰਧਰ ਜਾ ਰਹੀ ਹਾਂ ਅਤੇ ਆਪਣੀ ਸਹੇਲੀ ਚਾਂਦ ਰਾਣੀ ਕੋਲ ਰਵਾਂਗੀ ਅਤੇ ਉਥੋਂ ਆਪਣੇ ਪਿੰਡ ਵਾਪਸ ਆਉਣ ਦੀ ਬਜਾਇ ਆਪਣੇ ਯਾਰ ਨਿਰਮਲ ਸਿੰਘ ਜਿਹੜਾ ਕਿ ਗੌਰਮਿੰਟ ਕਾਲਜ ਹੁਸ਼ਿਆਰਪੁਰ ਦਾ ਵਿਦਿਆਰਥੀ ਹੈ, ਨਾਲ ਹੁਸ਼ਿਆਰਪੁਰ ਸ਼ਹਿਰ ਪਹੁੰਚ ਗਈ। ਜੱਸਾ ਸਿੰਘ ਨੂੰ ਆਪਣੀ ਕੁਆਰੀ ਲੜਕੀ ਦੇ ਚਾਲ ਚਲਨ ਉਤੇ ਸ਼ਕ ਗੁਜ਼ਰਿਆ ਅਤੇ ਉਹ 20-3-69 ਨੂੰ ਉਸ ਦੇ ਪਿਛੇ ਹੁਸ਼ਿਆਰਪੁਰ ਗਿਆ ਅਤੇ ਉਸ ਨੂੰ ਨਿਰਮਲ ਸਿੰਘ ਨਾਲ ਸਵਰਨ ਸਿਨਮੇ ਦੇ ਨੇੜੇ ਵੇਖ ਲਿਆ। ਜੱਸਾ ਸਿੰਘ ਅਤੇ ਨਿਰਮਲ ਸਿੰਘ ਵਿਚਕਾਰ ਸਿਨਮੇ ਦੇ ਬਾਹਰ ਮੁੱਠਭੇੜ ਹੋਈ ਜਿਥੋਂ ਕਿ ਨਿਰਮਲ ਸਿੰਘ ਨੱਸ ਗਿਆ ਅਤੇ ਜੱਸਾ ਸਿੰਘ ਆਪਣੀ ਲੜਕੀ ਨਾਲ ਪੈਦਲ ਚਲ ਪਿਆ ਤਾਂ ਜੋ ਰੇਲਵੇ ਮੰਡੀ ਵਿੱਚ ਆਪਣੇ ਰਿਸ਼ਤਦਾਰ ਦੇ ਘਰ ਪਹੁੰਚ ਜਾਵੇ। ਉਨ੍ਹਾਂ ਦੇ ਪਿਛੇ ਕੁਝ ਰਿਕਸ਼ਾ ਚਲਾਉਣ ਵਾਲੇ ਲਗ ਗਏ ਜਿਨ੍ਹਾਂ ਨੂੰ ਸ਼ਕ ਹੋਇਆ ਕਿ ਬਿਮਲਾ ਕੁਮਾਰੀ ਦਾ ਚਾਲ ਚਲਨ ਠੀਕ ਨਹੀਂ ਹੈ। ਰਾਤ ਦੇ ਤਕਰੀਬਨ 10.30 ਵਜੇ ਗੌਰਮਿੰਟ ਕਾਲਜ ਦੇ ਨੇੜੇ ਛੇ ਮੁਜਰਮਾਂ ਨੇ ਜੱਸਾ ਸਿੰਘ ਨੂੰ ਕਿਹਾ ਕਿ ਤੂੰ ਇਸ ਲੜਕੀ ਦਾ ਬਾਪ ਨਹੀਂ ਹੈ ਅਤੇ

ਉਸਨੂੰ ਮਾਰਿਆ ਕੁਟਿਆ ਅਤੇ ਬਿਮਲਾ ਕੁਮਾਰੀ ਨੂੰ ਰਿਕਸ਼ੇ ਵਿਚ ਅਗਵਾ ਕਰਕੇ ਖੇਤਾਂ ਵਿੱਚ ਲੈ ਗਏ। ਉਥੇ ਉਸ ਨਾਲ ਜਬਰ ਜਨਾਹ ਕੀਤਾ ਗਿਆ ਅਤੇ ਗਲਾ ਘੁਟ ਕੇ ਉਸ ਨੂੰ ਮਾਰ ਦਿੱਤਾ ਗਿਆ।

2. ਕੇਸ ਐਫ. ਆਈ. ਆਰ ਨੰਬਰ 33 ਮਿਤੀ 21-3-69 ਜ਼ੇਰ ਦਫ਼ਾ 302 ਤਾਜ਼ੀਰਾਤਿ ਹਿੰਦ ਦਰਜ ਹੋ ਚੁਕਿਆ ਹੈ। ਪੋਸਟਮਾਰਟਮ ਤੋਂ ਪਤਾ ਚਲਿਆ ਹੈ ਕਿ ਉਸ ਨੂੰ 6 ਮਹੀਨਿਆਂ ਦਾ ਹਮਲ ਸੀ। ਜੱਸਾ ਸਿੰਘ ਜਿਸ ਨੂੰ ਕਿ ਰਾਤ ਸਾਢੇ ਦਸ ਵਜੇ ਗੁੰਡਿਆਂ ਨੇ ਮਾਰਿਆ ਸੀ ਨੇ ਥਾਣਾ ਸ਼ਹਿਰ ਵਿੱਚ ਅਗਲੀ ਸਵੇਰ ਤਕ ਇਸ ਦੀ ਰਿਪੋਰਟ ਦਰਜ ਨਹੀਂ ਕਰਾਈ।

3. ਤਫ਼ਤੀਸ਼ ਬੜੇ ਜ਼ੋਰ ਸ਼ੋਰ ਨਾਲ ਜਾਰੀ ਹੈ। ਛੇ ਦੇ ਛੇ ਮੁਜਰਮ ਪਹਿਲਾਂ ਹੀ ਫੜੇ ਜਾ ਚੁਕੇ ਹਨ। ਸ਼ਹਿਰ ਵਿੱਚ ਦਿਨ ਰਾਤ ਦੀ ਗਸ਼ਤ ਤੇਜ਼ ਕਰ ਦਿੱਤੀ ਗਈ ਹੈ। ਰਿਕਸ਼ਾ ਚਲਾਉਣ ਵਾਲਿਆਂ, ਮਸ਼ਕੂਕ ਆਦਮੀਆਂ ਅਤੇ ਸਮਾਜ ਦੁਸ਼ਮਣ ਅਨਸਰ ਦੇ ਗਜ਼ਸ਼ਤਾ ਚਾਲ ਚਲਨ ਦੀ ਪੜਤਾਲ ਕੀਤੀ ਜਾ ਰਹੀ ਹੈ। ਜ਼ਿਲ੍ਹਾ ਅਧਿਕਾਰੀਆਂ ਨੂੰ ਮੁਫੱਸਲ ਹਿਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਕਿ, ਅਜਿਹੀ ਸਮਾਜ ਦੁਸ਼ਮਣ ਅਨਸਰ ਨੂੰ ਸਖ਼ਤੀ ਨਾਲ ਦਬਾਇਆ ਜਾਵੇ।

4. ਚਾਂਦ ਰਾਣੀ ਆਪਣੇ ਪਿੰਡ ਗੜ੍ਹਿਆਲ ਥਾਣਾ ਆਦਮਪੁਰ, ਜ਼ਿਲਾ ਜਲੰਧਰ ਵਿੱਚ ਮੌਜੂਦ ਹੈ ਅਤੇ ਜਿਵੇਂ ਕਿ ਇਲਜ਼ਾਮ ਲਾਇਆ ਗਿਆ ਹੈ, ਗੁਮ ਨਹੀਂ ਹੈ।

[Bimla Kumari, aged about 18 years, unmarried daughter of Jassa Singh Rajput, resident of village kalra, P.S. Adampur distt., Jullundur, left her village on 19—3—69 telling her father that she was going to village Garhial, Distt. Jullundur to stay with her friend Smt. Chand Rani and from there instead of returning to her village reached Hoshiarpur city along with her paramour Nirmal Singh, a student of Govt. Collge, Hoshiarpur. Jassa Singh suspected the conduct of his unmarried daughter and followed her to Hoshiarpur City on 20.3.69 and detected her in the company of Nirmal Singh near Sowaran Cinema house. Exchange of blows then took place between Jassa Singh and Nirmal Singh outside the Cinema from where Nirmal Singh managed to escape and Jassa Singh alongwith his daughter started on foot for the house of therei relation located in Railway Mandi, Hoshiarpur. They were followed by some Rickshaw pullers who suspected Bimla Kumari of-loose character. Near Govt. College, at about 10.30 p. m. six culprits told Jassa Singh that he was not her father, belaboured him and kidnapped Bimla Kumari in a Rickshaw to the fields. There she was raped and throttled to death.

2. Case F.I.R. No. 33. dated 21.3.69 stands registered u/s 302 I.P.C. etc, Post-mortem revealed that she was pregnant for the last 6 months. Jassa Singh who was belaboured by the miscreants at about 10. 30 P.M. did not report the incident at the City Police Station till next morning.

3. Investigation is being vigorously pursued. All the six accused have already been arrested. Day and night patrolling in the city has been intensified. Antecedents of Rickshaw pullers, suspicious characters and anti- social elements are being verified. Detailed instructions have

[Chief Minister]

been issued to the district authorities to deal with such anti-social elements with a strong hand.

Chand Rani is present in her village Garhial P.S. Adampur, District Jullundur and is not missing as alleged.

---

(Serial No : 84)

1. **Comrade Satya pal Dang** : 2. **Comrade Babu Singh Master** : 3. **Comrade Dana Ram** : To draw the attention of the Government towards an urgent matter of public importance, namely, the discontentment and resentment caused amongst wide sections of people by the statement made by the Chief Minister during the last week widely reported in the Press that he was for abolition of ceiling of 30 standard acres on land holdings.

The discontentment and resentment has been particularly acute amongst the Harijans and other landless agricultural labourers as also amongst the poor peasants who have been hoping for a lowering of the ceiling.

In view of the obvious urgency and great importance of the matter, the Chief Minister-Minister-in-charge may please make a statement in the House.

---

ਭਾਰਤ ਦੀ ਆਜ਼ਾਦੀ ਪਿਛੋਂ, ਭੂਮੀ ਸੁਧਾਰ ਦਾ ਵਿਸ਼ਾ ਭਾਰਤ ਵਿਚ ਕਾਨੂੰਨਸਾਜ਼ੀ ਦਾ ਇਕ ਜ਼ਰੂਰੀ ਅੰਗ ਬਣ ਗਿਆ ਹੈ। ਇਸ ਦਾ ਮੁੱਖ ਮੰਤਵ ਇਹ ਹੈ ਕਿ ਜ਼ਰਾਇਤੀ ਭੋਂ ਦੇ ਵਖ ਵਖ ਮਾਲਕਾਂ ਵਲੋਂ ਕੀਤੀ ਜਾ ਰਹੀ ਖੁਦ ਕਾਸ਼ਤ ਨੂੰ ਉਤਸਾਹਿਤ ਕੀਤਾ ਜਾਵੇ ਅਤੇ ਵੱਧ ਤੋਂ ਵੱਧ ਵਿਚਕਾਰਲੀ ਸ਼੍ਰੇਣੀ ਨੂੰ ਰੋਕ ਕੇ ਖੁਦਕਾਸ਼ਤਕਾਰਾਂ ਦੇ ਹੱਕਾਂ ਦੀ ਰਾਖੀ ਕੀਤੀ ਜਾਵੇ। ਨਾਲ ਦੀ ਨਾਲ ਠੀਕ ਵੰਡ ਕਰਨ ਲਈ ਜ਼ਮੀਨ ਦੀ ਉਤਨੀ ਸੀਮਾ ਨੀਯਤ ਕੀਤੀ ਗਈ ਹੈ ਜਿੰਨੀ ਕਿ ਇਕ ਭੂਮੀਦਾਰ ਆਪਣੇ ਵਾਹੁਣ ਲਈ ਕਬਜ਼ੇ ਹਠ ਰਖ ਸਕਦਾ ਹੈ। ਪੰਜਾਬ ਭੋਂ ਪੱਟੇਦਾਰੀ ਸੁਰੱਖਿਆ ਐਕਟ 1953, ਦੀਆਂ ਉਪਬੰਧਾਂ ਹੇਠ ਸਥਾਨਿਕ ਆਦਮੀ ਲਈ ਸਵੀਕ੍ਰਿਤ ਰਕਬੇ ਦੀ ਸੀਮਾ 30 ਸਟੈਂਡਰਡ ਏਕੜ ਅਤੇ ਇਕ ਅਲਾਟੀ ਵਾਸਤੇ 50 ਸਟੈਂਡਰਡ ਏਕੜ ਨੀਯਤ ਕੀਤੀ ਗਈ ਹੈ ਅਤੇ ਪੈਪਸੂ ਮੁਜ਼ਾਰਾਦਾਰੀ ਤੇ ਜ਼ਰਾਇਤੀ ਭੋਂ ਐਕਟ, 1955, ਦੀਆਂ ਉਪਬੰਧਾਂ ਹੇਠ ਸਥਾਨਿਕ ਆਦਮੀ ਲਈ ਸਵੀਕ੍ਰਿਤ ਰਕਬੇ ਦੀ ਸੀਮਾ 30 ਸਟੈਂਡਰਡ ਏਕੜ ਅਤੇ ਇਕ ਅਲਾਟੀ ਵਾਸਤੇ 40 ਸਟੈਂਡਰਡ ਏਕੜ ਨੀਯਤ ਕੀਤੀ ਗਈ ਹੈ। ਕੋਈ ਵੀ ਭੋਂ ਮਾਲਕ ਐਕਟਾਂ ਦੀਆਂ ਉਪਬੰਧ ਹੇਠ ਨੀਯਤ ਕੀਤੀ ਸਵੀਕ੍ਰਿਤ ਰਕਬੇ ਦੀ ਸੀਮਾ ਤੋਂ ਵੱਧ ਆਪਣੇ ਕੋਲ ਭੂਮੀ ਨਹੀਂ ਰਖ ਸਕਦਾ। ਇਹ ਸੀਮਾਂ ਵਖ ਵਖ ਭਾਗਾਂ ਭੂਮੀ ਦੀਆਂ ਸ਼੍ਰੇਣੀਆਂ ਅਤੇ ਸਿੰਜਾਈ ਦੀਆਂ ਸਹੂਲਤਾਂ ਨੂੰ ਮੁੱਖ ਰਖਕੇ ਕੀਤੀ ਗਈ ਹੈ। ਜੇ ਕਦੀ ਕਿਸੇ ਭੋਂ ਮਾਲਕ ਕੋਲ ਨੀਯਤ ਕੀਤੀ ਸੀਮਾ ਤੋਂ ਵੱਧ ਭੂਮੀ ਬਣ ਜਾਵੇ ਤਾਂ ਐਕਟਾਂ ਦੀਆਂ ਉਪਬੰਧਾਂ ਅਧੀਨ ਉਸ ਨੂੰ ਭੋਂ ਮਾਲਕ ਤੋਂ ਲੈਕੇ ਯੋਗ ਮੁਜ਼ਾਰਿਆਂ ਨੂੰ ਅਲਾਟ ਕਰ ਦਿਤੀ ਜਾਂਦੀ ਹੈ। ਪ੍ਰਦੇਸ ਵਿਚ ਇਹ ਕਾਨੂੰਨਸਾਜ਼ੀ ਦੂਜੇ ਪੰਜ ਸਾਲਾ ਯੋਜਨਾ ਵਿਚ ਦਿੱਤੀਆਂ ਗਈਆਂ ਸਿਫ਼ਾਰਸ਼ਾਂ ਦੇ ਆਧਾਰ ਤੇ ਬਣਾਈ ਗਈ ਹੈ। ਪਰਿਵਾਰਿਕ ਜੋਤਾਂ (ਫੈਮਲੀ ਹੋਲਡਿੰਗਜ਼) ਦੀ ਹੱਦ ਹੇਠ ਲਿਖੀਆਂ ਗਲਾਂ ਨੂੰ ਮੁੱਖ ਰਖ ਕੇ ਨੀਯਤ ਕੀਤੀ ਗਈ ਸੀ :

(ੳ) ਔਪਰੇਸ਼ਨਲ ਯੂਨਿਟ।

(ਅ) ਜ਼ਮੀਨ ਦਾ ਉਹ ਰਕਬਾ ਜੋ ਕਿ ਇਕ ਖਾਸ ਔਸਤ ਦੀ ਆਮਦਨ ਦੇ ਸਕੇ।

ਪੰਜਾਬ ਪ੍ਰਦੇਸ਼ ਵਿਚ ਵੱਡੇ ਮਾਲਕਾਂ ਪਾਸੋਂ ਪੰਜਾਬ ਤੇ ਪੈਪਸੂ ਐਕਟਾਂ ਦੀਆਂ ਉਪਬੰਧਾਂ ਹੇਠ ਰਕਬੇ ਨੂੰ ਵਾਫਰ ਕਰਕੇ ਯੋਗ ਮੁਜ਼ਾਰਿਆਂ ਨੂੰ ਅਲਾਟ ਕਰਨ ਦਾ ਬਹੁਤ ਸਾਰਾ ਕੰਮ ਖਤਮ ਹੋ ਚੁਕਿਆ ਹੈ। ਐਸ ਵੇਲੇ ਥੋੜੇ ਵੱਡੇ ਜ਼ਿਮੀਦਾਰ ਹੋਣਗੇ ਜਿੰਨ੍ਹਾਂ ਦਾ ਸਵੀਕ੍ਰਿਤ ਰਕਬੇ ਦੀ ਸੀਮਾ ਤੋਂ ਵੱਧ ਰਕਬਾ ਵਾਫਰ ਹੋਣ ਵਾਲਾ ਰਹਿੰਦਾ ਹੋਵੇਗਾ। ਇਸ ਲਈ ਸਵੀਕ੍ਰਿਤ ਰਕਬੇ ਦੀ ਨੀਯਤ ਕੀਤੀ ਹੋਈ ਸੀਮਾ ਨੂੰ ਖਤਮ ਕਰਨ ਬਾਰੇ ਮਾਲ ਵਿਭਾਗ ਦਾ ਕੋਈ ਵਿਚਾਰ ਨਹੀਂ ਹੈ ਅਤੇ ਨਾ ਹੀ ਕੋਈ ਐਸੀ ਤਜਵੀਜ਼ ਵਿਚਾਰ ਅਧੀਨ ਹੈ।

---

CALL ATTENTION NOTICE No. 91

**Comrade Satya Pal Dang :** to draw the attention of the Government towards an urgent matter of public importance, namely, that attack reported to have been made by more than 50 persons on Shri Sudagar Mal and others and forcible demolition by them of shop of Shri Sudagar Mal in Islamabad, Amritsar and brick batting by them at 1.00 A.M. and failure of the police to take proper steps despite previous information of apprehensions by responsible persons including one Municipal Commissioner.

In view of obvious urgency of the matter Government may please be asked to make a statement in the House.

**ਮੁੱਖ ਮੰਤਰੀ :**

ਸ਼੍ਰੀ ਸੌਦਾਗਰ ਮਲ, ਹਲਵਾਈ, ਇਸਲਾਮਾਬਾਦ ਦੇ ਸ਼੍ਰੀ ਚੂਨੀ ਲਾਲ ਜ਼ਰਗਰ ਦਾ ਕਿਰਾਏਦਾਰ ਹੈ। ਸ਼੍ਰੀ ਚੂਨੀ ਲਾਲ ਨੇ ਸ਼੍ਰੀ ਸੌਦਾਗਰ ਮਲ ਨੂੰ ਦੁਕਾਨ ਖ਼ਾਲੀ ਕਰਨ ਲਈ ਕਈ ਵੇਰਾਂ ਕਿਹਾ ਸੀ ਪਰ ਉਸ ਨੇ ਖ਼ਾਲੀ ਨਹੀਂ ਕੀਤੀ। ਇਨ੍ਹਾਂ ਧਿਰਾਂ ਵਿੱਚਕਾਰ ਦੁਕਾਨ ਖ਼ਾਲੀ ਕਰਨ ਬਾਰੇ ਦੀਵਾਨੀ ਅਦਾਲਤ ਵਿੱਚ ਮੁਕਦਮੇਬਾਜ਼ੀ ਵੀ ਹੋ ਰਹੀ ਹੈ।

24-3-69 ਨੂੰ ਸਵੇਰ ਦੇ ਤਕਰੀਬਨ 10-30 ਬਜੇ ਚੂਨੀ ਲਾਲ ਨੇ ਉਪਰੋਕਤ ਦੁਕਾਨ ਵਿਚੋਂ ਕੁਝ ਇੱਟਾਂ ਖਿਚ ਲਈਆਂ ਜਿਸ ਦੇ ਨਤੀਜੇ ਵਜੋਂ ਲਕੜ ਦੇ ਪੰਜ ਫੱਟੇ ਅਤੇ ਕੁਝ ਕੁ ਮਲਬਾ ਸੌਦਾਗਰ ਮਲ ਦੀ ਦੁਕਾਨ ਦੇ ਅੰਦਰ ਡਿਗਿਆ ਜਿਸ ਨਾਲ ਕਿ ਉਸ ਦੀ ਅੱਠ ਦਸ ਰੁਪਏ ਦੀ ਮਠਿਆਈ ਖ਼ਰਾਬ ਹੋ ਗਈ। ਇਸ ਲਈ ਸੌਦਾਗਰ ਮਲ ਨੇ ਇਸਲਾਮਾਬਾਦ ਪੁਲਿਸ ਚੌਕੀ ਵਿੱਚ ਰੋਜ਼ਨਾਮਚਾ ਨੰਬਰ 6 ਮਿਤੀ 24-3-69 ਅਧੀਨ ਰਿਪੋਰਟ ਦਰਜ ਕਰਵਾਈ। ਮਕਾਮੀ ਪੁਲਿਸ ਨੇ ਉਸ ਨੂੰ ਇਹ ਕਿਹਾ ਹੈ ਕਿ ਉਹ ਅਦਾਲਤ ਵਿੱਚ ਚਾਰਾਜੋਈ ਕਰੇ।

ਦੋਹਾਂ ਧਿਰਾਂ ਨੂੰ ਇਕ ਦੂਜੇ ਕੋਲੋਂ ਖ਼ਤਰਾ ਸੀ। ਚਨਾਂਚਿ 24/25-3-69 ਦੀ ਰਾਤ ਨੂੰ (ਤਕਰੀਬਨ ਅੱਧੀ ਰਾਤ ਵੇਲੇ) ਸੌਦਾਗਰ ਮਲ ਦੇ ਕੁਝ ਹਿਮਾਇਤੀ ਦੁਕਾਨ ਦੇ ਬਾਹਰ ਇਕੱਠੇ ਹੋਏ ਅਤੇ ਚੂਨੀ ਲਾਲ ਤੇ ਉਸਦੇ ਹਿਮਾਇਤੀਆਂ ਨੂੰ ਸ਼ੁਬ੍ਹਾ ਹੋਇਆ ਕਿ ਉਹ ਉਨ੍ਹਾਂ ਨੂੰ ਨੁਕਸਾਨ ਪੁਚਾਉਣਾ ਚਾਹੁੰਦੇ ਹਨ। ਚੂਨੀ ਲਾਲ ਅਤੇ ਉਸ ਦੇ ਟੱਬਰ ਦੀਆਂ ਔਰਤਾਂ ਨੇ ਸੌਦਾਗਰ ਮਲ ਅਤੇ ਉਸ ਦੇ ਹਿਮਾਇਤੀਆਂ ਉਤੇ ਇੱਟਾਂ ਵੱਟੇ ਸੁੱਟੇ ਜਿਸ ਦੇ ਜਵਾਬ ਵਿੱਚ ਉਨ੍ਹਾਂ ਨੇ ਵੀ ਇੱਟਾਂ ਵੱਟੇ ਮਾਰੇ। ਜਦ ਪੁਲਿਸ ਨੂੰ ਇਸ ਵਕੂਏ ਦੀ ਇਤਲਾਹ ਦਿੱਤੀ ਗਈ, ਏ. ਐਸ. ਆਈ. ਇੰਚਾਰਜ ਇਸਲਾਮਾਬਾਦ ਚੌਕੀ ਮੌਕੇ ਤੇ ਗਿਆ ਜ਼ਾਬਤਾ ਫ਼ੌਜਦਾਰੀ ਦਾ ਦਫ਼ਾ 107/151 ਅਧੀਨ ਇਕ

[ਮੁੱਖ ਮੰਤਰੀ]

ਧਿਰ ਤੋਂ ਚੂਨੀ ਲਾਲ ਜਗਦੀਸ਼ ਰਾਜ ਅਤੇ ਪ੍ਰਾਨ ਨਾਥ ਨੂੰ ਅਤੇ ਦੂਜੀ ਧਿਰ ਤੋਂ ਸੌਦਾਗਰ ਮਲ ਅਤੇ ਲਖਮੀ ਨਰਾਇਣ ਨੂੰ ਫੌਰੀ ਨੁਕਸੇ ਅਮਨ ਦੇ ਬਚਾਉ ਲਈ ਗ੍ਰਿਫਤਾਰ ਕਰ ਲਿਆ।

(Shri Sudagar Mal, Halwai, is a tenant of Shri Chuni Lal, Zargar of Islamabad. Shri Chuni Lal had been asking Sudagar Mal to vacate the shop but he did not do so. Some litigation about the vacation of shop is pending in civil court between these parties.

On 24. 3. 69, at about 10-30 A. M. Chuni Lal removed some bricks from the said shop as a result of which 5 wooden planks and some dedbris fell inside the shop of Sudagar Mal and as consequence thereof some sweets etc. worth Rs 8/- to Rs 10/- were damaged. Sudagar Mal, therefore got a report entered at the Police Post Islamabad vide D.D No. 6 dated 24. 3. 69. The local police, however, directed him to seek remedy in the court.

Both the parties suspected mischief at the hands of their opponents. Accordingly, on the night between 24/25 3. 69 (at about mid night) some helpers of Sudagar Mal collected outside the shop and Chuni Lal and others suspected that they may not do some harm to them. Chuni Lal and his women folk hurled some brick bats at Sudagar Mal and others who also did counter brick batting. When the police was informed about this incident, the ASI Incharge P. S. Islamabad went to the spot and arrested Chuni Lal, Jagdish Raj and Pran Nath of one side and Sudagar Mal and Lakhmi Narain from the other side u/s 107/151 Cr. P. C. to prevent imminent breach of peace.)

---

(Serial No. 100)

**Dr. Amir Singh, M. L. A.** : to draw the attention of the Government towards an urgent matter of public importance, namely, that the Municipal Committee, Urmar Tanda, has unanimously resolved to abolish House Tax twice, but the State Government has rejected the resolution of the Municipal Committee. As the financial position of this Municipal Committee is quite sound, the elimination of house tax would bring relief to the residents of Municipal Committee, Urmar Tanda.

**Finance Minister :**

A request was received in the year 1968 from the Municipal Committee, Urmar Tanda, in the Hoshiarpur District, that the houses in the town, which were occupied by the owners themselves, be exempted from the payment of house tax. The Committee stated that it was a burden upon the persons residing within the limits of the Municipality to pay tax on such property and exemption should therefore, be granted. The proposal of the Committee was not however, found to be sound by the Local Officers, who did not, therefore, support it. The Committee was, accordingly, informed that, according to existing instructions of Government, all such buildings and lands situated within the Municipal limits as were owned by one owner and of which the total annual rental value did not exceed Rs. 300/- had already been exempted from the payment of house tax with effect from the 1st April, 1967.

2. The Committee of Ministers, constituted by the Central Council of Local Self Government in November, 1963, to study the problem of augmentation of financial resources of urban local bodies recommended that a statutory minimum and maximum should be fixed for

property tax. After careful consideration of the recommendation of the above said Committee of Ministers, it was decided by the State Government that all Municipal Committees, which were not levying house tax, should be called upon to levy it at a minimum of 10per cent of the annual rental value while the Municipal Comittees, which were levying this tax at a rate lower than 10%, should be called upon to raise the rate to 10% and action should be taken under section 62(A) of the Punjab Municipal Act, 1911, to enforce house tax at the above mentioned 10% level in case of defaulting Committees.

3. In view of the above instructions from the State Government and also of the poor *financial position of Municipal Committee Urmar Tanda, coupled with the fact that the owners of the property whose annual rental value did not exceed Rs. 300/- had already been exempted from the payment of house tax, the request of the Municipal Committee to exempt all the property owners in question, including viz., those who own property the annual rental value of which exceed Rs. 300/-, could not be acceded to. Even at this late stage if the Municipal Committee, Urmar Tanda, can convince us about its financial Liability the Government is prepared to reconsider its decision.

1967-68.
*Opening balance=Rs. 43463
Income=Rs. 1,54,320
Total=Rs. 1,97,783
Expenditure =Rs. 1,77,433
Closing blances on 31-3-68=Rs. 20,350

---

**Papers Laid on the Table by the Minister for Industries.**

ਉਦਯੋਗ ਮੰਤਰੀ (ਸ੍ਰੀ ਬਲਰਾਮ ਦਾਸ ਟੰਡਨ) : ਸਪੀਕਰ ਸਾਹਿਬ, ਮੈਂ ਸ਼ੈਡੂਲਡ ਕਾਸਟਸ ਅਤੇ ਸ਼ੈਡੂਲਡ ਟਰਾਈਬਜ਼ ਦੇ ਕਮਿਸ਼ਨਰ ਦੀ ਤੇਰਵੀਂ ਅਤੇ ਪੰਦਰਵੀਂ *ਰਿਪੋਰਟ ਸਾਲ 1963-64 ਅਤੇ 1965-66 ਹਾਊਸ ਦੀ ਟੇਬਲ ਤੇ ਰੱਖਦਾ ਹਾਂ।

**ਸ੍ਰੀ ਸਪੀਕਰ** : ਹੁਣ ਸੈਕਟਰੀ ਸਾਹਿਬ ਇਕ ਅਨਾਊਂਸਮੈਂਟ ਕਰਨਗੇ। (Now the Secretary will make an announcement.)

---

**Announcement by the Secretary.**

**Secretary** : I beg to lay on the Table of the House a statement showing the bills which were passed by the Punjab State Legislature during its current (Budget) Session, 1969, and which have since been assented to by the Governor of Punjab :

**Statement Showing the Bills which were Passed by the Punjab State Legislature During its Current (Budget) Session, 1969, and which have since been Assented to by the Governor.**

1. The Punjab Appropriation Bill, 1969.

---

*Placed in the Library.

[Secretary]

**2. The Punjab Appropriation (Vote-On-Account) Bill, 1969.**

**Resumption of discussion on Non-official resolution regarding the abolition of flat rate for electricity consmued by tube-wells in the State with immediate effect.**

**Mr. Speaker :** The House will now resume discussion on the non-official resolution regarding the abolition of flat rate for electricity consumed by tubewells in the State which was moved by Comrade Babu Singh Master on the 20th March, 1969. The hon. Member Sardar Umrao Singh was on his legs when the House adjourned that day. He may now resume his speech.

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ ਇਹ ਜਿਹੜੀਆਂ ਕਾਲ ਅਟੈਨਸ਼ਨ ਮੋਸ਼ਨਾਂ ਦੇ ਜਵਾਬ ਆਏ ਹਨ, ਇਨ੍ਹਾਂ ਉਤੇ ਇਕ ਇਕ ਸਵਾਲ ਦਾ ਹੱਕ ਹੈ, ਉਹ ਹੁਣ ਮਿਲੇਗਾ ਜਾਂ ਅਗਲੇ ਦਿਨ ਮਿਲੇਗਾ। (ਵਿਘਨ)

**ਸ਼੍ਰੀ ਸਪੀਕਰ :** ਡਾਂਗ ਸਾਹਿਬ, ਜਿਸ ਵੇਲੇ ਇਹ ਸਟੇਟਮੈਂਟ ਨੇ ਕੀਤੀਆਂ ਗਈਆਂ ਸਨ ਉਸ ਵੇਲੇ ਕੋਈ ਮੈਂਬਰ ਨਹੀਂ ਉਠਿਆ। (ਵਿਘਨ) ਜਿਹੜੀਆਂ ਸਿਰਫ ਅੱਜ ਲੇ ਹੋਈਆਂ ਹਨ ਉਸ ਬਾਰੇ ਸੋਮਵਾਰ ਨੂੰ ਕਰ ਲੈਣਾ। (Addressing Comrade Satya Pal Dang : When the statements were laid on the Table no one rose to ask any question. (Interruption) The questions about the statements which have been laid on the Table today may be asked on Monday.)

**ਸਰਦਾਰ ਉਮਰਾਓ ਸਿੰਘ (ਬੜਾ ਪਿੰਡ) :** ਸਪੀਕਰ ਸਾਹਿਬ ਇਹ ਜੋ ਮਤਾ ਹਾਊਸ ਦੇ ਸਾਹਮਣੇ ਹੈ ਇਸ ਤੇ ਮੈਂ ਅਰਜ਼ ਕਰ ਰਿਹਾ ਸੀ ਕਿ ਹਾਊਸ ਦੇ ਬਹੁਤ ਸਾਰੇ ਮੈਂਬਰਾਂ ਨੇ ਇਸ ਫ਼ਲੈਟ ਰੇਟ ਦੇ ਮੁਤਲਕ ਕਾਫ਼ੀ ਸ਼ੰਕੇ ਜ਼ਾਹਰ ਕੀਤੇ ਅਰ ਇਤ ਇਸ ਦੇ ਬਾਰੇ ਮੈਂਬਰਾਂ ਦੀ ਮੰਗ ਸੀ ਕਿ ਇਸ ਸਿਸਟਮ ਨੂੰ ਬਦਲਨਾ ਚਾਹੀਦਾ ਹੈ। ਜਿਥੋਂ ਤਕ ਫ਼ਲੈਟ ਰੇਟ ਦਾ ਤੱਲੁਕ ਹੈ ਉਸ ਦੇ ਮੁਤੱਲਕ ਸਾਨੂੰ ਜ਼ਿਆਦਾ ਸ਼ਿਕਾਇਤ ਨਹੀਂ ਔਰ ਜਿਥੋਂ ਤਕ ਰੇਟ ਦਾ ਤੁਆਲੁਕ ਹੈ ਉਸ ਦੇ ਮੁਤੱਲਕ ਜ਼ਰੂਰ ਸ਼ਿਕਾਇਤ ਹੈ। ਸਪੀਕਰ ਸਾਹਿਬ, ਫ਼ਲੈਟ ਰੇਟ ਇਸ ਲਈ ਲਾਇਆ ਗਿਆ ਸੀ ਕਿ ਬਿਜਲੀ ਦੀ ਚੋਰੀ ਨੂੰ ਰੋਕਿਆ ਜਾਵੇ। ਇਸ ਤੋਂ ਬਾਅਦ ਜਿਹੜੀ ਹਾਲਤ ਹੈ ਉਹ ਬਹੁਤ ਬਦਲ ਗਈ। ਬਦਲ ਇਸ ਤਰ੍ਹਾਂ ਗਈ ਕਿ ਇਕ ਤਾਂ ਹਫ਼ਤੇ ਵਿਚ 3 ਜਾਂ 4 ਦਿਨ ਬਿਜਲੀ ਨਹੀਂ ਆਉਂਦੀ ਸਿਰਫ 3 ਜਾਂ 4 ਦਿਨ ਬਿਜਲੀ ਆਉਂਦੀ ਹੈ ਔਰ ਰੇਟ ਸਾਰੇ ਹਫ਼ਤੇ ਦਾ ਦੇਣਾ ਪੈਂਦਾ ਹੈ। ਇਸ ਦੇ ਇਲਾਵਾ, ਸਪੀਕਰ ਸਾਹਿਬ, ਇਸ ਨਾਲ ਛੋਟੇ ਕਿਸਾਨਾਂ ਨੂੰ ਬੜਾ ਨੁਕਸਾਨ ਹੋ ਰਿਹਾ ਹੈ ਕਿਉਂਕਿ ਉਨ੍ਹਾਂ ਨੂੰ ਵੀ ਉਹੀ ਰੇਟ ਦੇਣਾ ਪੈਂਦਾ ਹੈ।

(ਇਸ ਸਮੇਂ ਸਭਾਪਤੀਆਂ ਦੇ ਪੈਨਲ ਦੇ ਇਕ ਮੈਂਬਰ ਸਰਦਾਰ ਜਸਦੇਵ ਸਿੰਘ ਸੰਧੂ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸੋ, ਚੇਅਰਮੈਨ ਸਾਹਿਬ, ਮੈਂ ਇਸ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜੇ ਗੌਰਮਿੰਟ ਫ਼ਲੈਟ ਰੇਟ ਰਖਣਾ ਹੀ ਚਾਹੁੰਦੀ ਹੈ, ਜੇ ਇਸ ਤੋਂ ਬਗੈਰ ਕੋਈ ਗੁਜ਼ਾਰਾ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਜਿਹੜੀ ਬਿਜਲੀ ਦੀ ਸਪਲਾਈ ਉਨ੍ਹਾਂ ਦੀ ਹੈ ਉਸ ਮੁਤਾਬਕ ਰੇਟ ਲਗਣਾ ਚਾਹੀਦਾ ਹੈ। ਫ਼ਲੈਟ ਰੇਟ ਤਾਂ ਮਹੀਨੇ ਦਾ ਦੇਣਾ ਪੈਂਦਾ ਹੈ ਪਰ ਮਹੀਨਾ ਬਿਜਲੀ ਮਿਲਦੀ ਨਹੀਂ। ਚੇਅਰਮੈਨ

ਸਾਹਿਬ, ਕਮ-ਅਜ਼-ਕਮ ਜਿੰਨੇ ਦਿਨ ਬਿਜਲੀ ਉਨ੍ਹਾਂ ਨੂੰ ਨਹੀਂ ਮਿਲਦੀ ਉਨੇ ਦਿਨ ਦਾ ਛੋਟੇ ਕਿਸਾਨਾਂ ਨੂੰ ਰੀਬੇਟ ਮਿਲਣਾ ਚਾਹੀਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਭਾਵੇਂ ਇਹ ਗੌਰਮਿੰਟ 10 ਏਕੜ ਦਾ ਯੂਨਿਟ ਰਖ ਲਵੇ ਭਾਵੇਂ 15 ਏਕੜ ਦਾ ਭਾਵੇਂ 20 ਏਕੜ ਰਖ ਲਵੇ ਬੇਸ਼ਕ ਕਿਸਾਨ ਤੇ ਕੰਡੀਸ਼ਨ ਲਾ ਦੇਣ। ਜਿਸ ਤਰ੍ਹਾਂ ਮਕਾਨਾਂ ਦੇ ਕਨਜ਼ਿਊਮਰ ਤੇ ਕੰਡੀਸ਼ਨ ਲਾਈ ਹੈ ਇਸ ਤਰ੍ਹਾਂ ਕਿਸਾਨ ਤੇ ਕੰਡੀਸ਼ਨ ਲਾ ਦੇਣ ਕਿ ਉਹ ਪਾਣੀ ਦੂਸਰੇ ਨੂੰ ਨਹੀਂ ਦੇ ਸਕਦਾ। ਮੇਰੀ ਅਰਜ਼ ਹੈ ਕਿ ਛੋਟੇ ਕਿਸਾਨਾਂ ਨੂੰ ਜ਼ਰੂਰ ਰਿਲੀਫ ਮਿਲਣੀ ਚਾਹੀਦੀ ਹੈ। ਔਰ ਇਹ ਜਿਹੜਾ ਫਲੈਟ ਰੇਟ ਦਾ ਝਗੜਾ ਹੈ ਇਸ ਨੂੰ ਨਿਪਟਾਇਆ ਜਾਵੇ। ਚੇਅਰਮੈਨ ਸਾਹਿਬ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਬਿਜਲੀ ਦੀ ਮੰਗ ਦਿਨੋ ਦਿਨ ਵੱਧ ਰਹੀ ਹੈ ਔਰ ਇਸ ਦੇ ਮੁਤੱਲਕ ਮੈਂ ਮਨਿਸਟਰ ਸਾਹਿਬ ਦਾ ਧਿਆਨ ਦੁਆਉਣਾ ਚਾਹੁੰਦਾ ਹਾਂ ਕਿ ਜਿਹੜੇ 3-4 ਸਾਲ ਅਗੇ ਆ ਰਹੇ ਹਨ ਉਨ੍ਹਾਂ ਵਿਚ ਬਿਜਲੀ ਦਾ ਜਿਥੋਂ ਤਕ ਹੋਰ ਸਪਲਾਈ ਦਾ ਤੱਲੁਕ ਹੈ ਮੈਨੂੰ ਕੋਈ ਜ਼ਰੀਆ ਨਜ਼ਰ ਨਹੀਂ ਆਉਂਦਾ ਜਿਸ ਨਾਲ ਕਿ ਪੰਜਾਬ ਨੂੰ ਵੱਧ ਬਿਜਲੀ ਦੇ ਸਕਣ। ਇਹ ਸਾਰੇ ਪੰਜਾਬ ਦੀ ਮੰਗ ਹੈ, ਕਿਸਾਨਾਂ ਦੀ ਮੰਗ ਹੈ, ਇੰਡਸਟਰੀ ਦੀ ਮੰਗ ਹੈ ਕਿ ਬਿਜਲੀ ਦਿੱਤੀ ਜਾਵੇ ਤਾਂ ਕਿ ਉਹ ਆਪਣੇ ਕਿੱਤੇ ਚਲਾ ਸਕਣ। ਚੇਅਰਮੈਨ ਸਾਹਿਬ, ਮੈਨੂੰ ਅਫ਼ਸੋਸ ਹੈ ਔਰ ਮੇਰੇ ਪਾਸ ਸਵਾਲ ਦਾ ਜਵਾਬ ਹੈ। ਪਿਛਲੇ ਸਾਲ ਜੋ ਸਰਕਾਰ ਦਾ ਟਾਰਗਟ 200 ਪਿੰਡਾਂ ਨੂੰ ਬਿਜਲੀ ਦੇਣ ਦਾ ਸੀ ਉਹ ਟਾਰਗਟ ਪੂਰਾ ਨਹੀਂ ਹੋ ਸਕਿਆ ਸਰਕਾਰ ਨੇ ਕਿਹਾ ਕਿ ਸਾਡੇ ਪਾਸ ਪੈਸਾ ਨਹੀਂ ਹੈ। ਹੁਣ ਨਵਾਂ ਬਜਟ ਸਾਡੇ ਸਾਹਮਣੇ ਹੈ ਉਸ ਦੇ ਵਿਚ 5 ਕਰੋੜ ਰੁਪਏ ਹੋਰ ਕੁਨੈਕਸ਼ਨ ਦੇਣ ਵਾਸਤੇ ਮੰਗ ਕੀਤੀ ਗਈ ਹੈ ਔਰ ਉਸ ਦੇ ਵਿਚ 250 ਪਿੰਡਾਂ ਨੂੰ ਬਿਜਲੀ ਦੇਣ ਦਾ ਟਾਰਗਟ ਮਿਥਿਆ ਗਿਆ ਹੈ। ਪਰ ਨਾਲ ਹੀ ਇਹ ਲਿਖਿਆ ਹੈ ਕਿ 3 ਕਰੋੜ ਰੁਪਿਆ ਹੋਰ ਚਾਹੀਦਾ ਹੈ। ਉਸ 3 ਕਰੋੜ ਰੁਪਏ ਦਾ ਵੇਰਵਾ ਨਹੀਂ ਦਿਤਾ ਕਿ ਉਹ ਰੁਪਿਆ ਕਿਥੋਂ ਆਏਗਾ ਸੋ 3 ਕਰੋੜ ਰੁਪਏ ਨਾ ਮਿਲਣ ਦੀ ਸੂਰਤ ਵਿਚ ਇਸ ਕੰਮ ਦੇ ਪੂਰੇ ਹੋਣ ਵਿਚ ਮੈਨੂੰ ਬੜਾ ਭਾਰੀ ਸ਼ਕ ਹੈ। ਜਿਸ ਤਰ੍ਹਾਂ ਪਿਛਲੇ ਸਾਲ ਟਾਰਗਟ ਪੂਰਾ ਨਹੀਂ ਹੋਇਆ ਉਸੇ ਤਰੀਕੇ ਨਾਲ ਹੁਣ ਵੀ ਹੋਣਾ ਹੈ ਇਹ 3 ਕਰੋੜ ਰੁਪਿਆ ਨਾ ਮਿਲਣਾ ਹੈ ਅਤੇ ਨਾ ਹੀ ਇਸ ਦਾ ਕੋਈ ਢੰਗ ਦਸਿਆ ਗਿਆ ਹੈ। ਇਸ ਕਰਕੇ ਇਹ ਮੈਕਸੀਮਮ ਟਾਰਗੇਟਤਾਂ ਜ਼ਰੂਰ ਦਿਖਾਇਆ ਗਿਆ ਹੈ ਪਰ ਇਹ ਅੱਧਾ ਵੀ ਪੂਰਾ ਨਹੀਂ ਹੋਣਾ। ਇਸ ਨਾਲ ਸੂਬੇ ਦੀ ਤੱਰਕੀ ਰੁਕ (ਵਿਘਨ) ਜਾਵੇਗੀ। ਇਸ ਲਈ ਮੈਂ ਗੌਰਮਿੰਟ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ। (ਵਿਘਨ) ਮੇਰੀ ਸ਼ੰਕਾ ਇਸ ਕਰਕੇ ਵੱਧਿਆ ਹੈ ਕਿ ਇਕ ਤਾਂ ਇਨ੍ਹਾਂ ਪਾਸ ਪੈਸਾ ਨਹੀਂ ਅਤੇ ਦੂਸਰਾ ਹੋਰ ਐਨਰਜੀ ਕਿਥੋਂ ਲਿਆਉਣੀ ਹੈ। ਬਠਿੰਡੇ ਦੇ ਥਰਮਲ ਪਲਾਂਟ ਦਾ ਜ਼ਿਕਰ ਆ ਰਿਹਾ ਹੈ। ਮੈਂ ਸਮਝਦਾ ਹਾਂ ਕਿ ਉਸ ਦੇ ਵਿਚ ਜਾ ਕੇ ਦੇਖੀਏ ਤਾਂ ਉਹ ਜਿਹੜਾ ਥਰਮਲ ਪਲਾਂਟ ਹੈ ਉਸ ਦੇ ਵਿਚ ਕੋਈ ਐਸੀ ਗਲ ਨਹੀਂ ਪਿਛਲੇ ਸਾਲ 25 ਕਰੋੜ ਰੁਪਿਆ ਉਸ ਦੇ ਲਈ ਰਖਿਆ ਗਿਆ ਸੀ। ਜਿਹੜਾ ਪੈਸਾ ਰਖਿਆ ਹੈ ਉਹ ਥੋੜਾ ਹੈ ਉਸ ਨਾਲ ਥਰਮਲ ਪਲਾਂਟ ਲਈ ਜ਼ਮੀਨ ਵੀ ਨਹੀਂ ਖਰੀਦੀ ਜਾਣੀ। ਇਸ ਤੋਂ ਇਲਾਵਾ ਚੇਅਰਮੈਨ ਸਾਹਿਬ, ਇਸ ਥਰਮਲ ਪਲਾਂਟ ਦਾ 36 ਕਰੋੜ ਰੁਪਏ ਦਾ ਅੰਦਾਜ਼ਾ ਹੈ, ਉਹ ਕਿਸ ਤਰ੍ਹਾਂ ਪੂਰਾ ਹੋਣਾ ਹੈ। ਉਸ ਦੀ ਹਾਲੀ ਸੈਂਟਰ ਵਲੋਂ ਕੋਈ ਮਨਜ਼ੂਰੀ ਨਹੀਂ ਔਰ ਇਸ ਲਈ ਸੈਂਟਰ ਨੇ ਕਝ ਦੇਣਾ ਨਹੀਂ ਔਰ ਨਾ ਹੀ ਇਸ ਸਰਕਾਰ ਨੇ ਬਜਟ ਵਿਚ ਔਰ ਨਾਂ ਹੀ ਫਾਇਨੈਂਸ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਦਸਿਆ ਹੈ ਕਿ ਇਹ ਤਾਂ ਕਰੋੜ ਰੁਪਿਆ ਕਿਥੋਂ ਪੂਰਾ ਕਰਨਾ ਹੈ। ਅਗੇ ਹੀ 11 ਕਰੋੜ ਰੁਪਏ ਦਾ ਡਿਫਿਸਿਟ ਹੈ। ਇਹ ਥਰਮਲ ਪਲਾਂਟ 1972-73 ਵਿਚ ਚਾਲੂ ਕਰਨ ਦੀ ਤਜਵੀਜ਼ ਹੈ ਜਿਸ ਨਾਲ 120 ਮੈਗਾ ਵਾਟ ਬਿਜਲੀ ਬਣਨੀ ਹੈ। ਹੁਣ, ਚੇਅਰਮੈਨ ਸਾਹਿਬ, 1969-70 ਜਾ ਰਿਹਾ ਹੈ ਔਰ ਇਕ ਸਾਲ ਹੀ 1971-72

[ਸਰਦਾਰ ਉਮਰਾਓ ਸਿੰਘ]

ਰਹਿੰਦਾ ਹੈ। ਇਹ 36 ਕਰੋੜ ਰੁਪਿਆ ਕਿਥੋਂ ਪਰਾ ਕਰਨਗੇ ? (ਵਿਘਨ) ਮੇਰੀ ਅਰਜ਼ ਹੈ ਕਿ ਮਨਿਸਟਰ ਸਾਹਿਬ ਨੇ ਇਸ ਹਾਊਸ ਨੂੰ ਦਸਿਆ ਨਹੀਂ ਔਰ ਸੈਂਟਰ ਤੋਂ ਇਹ ਰਕਮ ਮਿਲਣੀ ਨਹੀਂ ਕਿਉਂਕਿ ਉਨ੍ਹਾਂ ਨੇ ਐਪਰੂਵਲ ਨਹੀਂ ਦਿਤੀ (ਵਿਘਨ) ਇਨ੍ਹਾਂ ਨੇ ਕਈ ਪਾਸੇ ਲੱਤਾਂ ਫਸਾਈਆਂ ਹੋਈਆਂ ਹਨ। ਇਕ ਪਾਸੇ ਅਪਰਬਾਰੀ ਦੁਆਬ ਪ੍ਰੋਜੈਕਟ ਹੈ, ਬਿਆਸ ਪ੍ਰੋਜੈਕਟ ਹੈ, ਦਰਿਆ ਰਾਵੀ ਪ੍ਰੋਜੈਕਟ ਹੈ (ਵਿਘਨ) ਮੈਨੂੰ ਤਾਂ ਇਨ੍ਹਾਂ ਦੇ ਟਾਰਗਟ ਮੁਤਲਕ ਕੁਝ ਨਜ਼ਰ ਨਹੀਂ ਆਉਂਦਾ।

ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੋਕਾਂ ਨੂੰ ਗਲਤ ਲਾਰੇ ਦਿਤੇ ਜਾਂਦੇ ਹਨ। ਇਸ ਦਾ ਕੋਈ ਫਾਇਦਾ ਨਹੀਂ। ਸੂਬੇ ਨੂੰ ਕਿੰਨੀ ਬਿਜਲੀ ਦਿਤੀ ਜਾਏਗੀ ਔਰ ਕਦੋਂ ਦਿਤੀ ਜਾਏਗੀ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਦੀਆਂ ਦੋ ਦੋ ਸਾਲਾਂ ਤੋਂ ਨਹੀਂ ਬਲਕਿ ਚਾਰ ਚਾਰ ਪੰਜ ਪੰਜ ਸਾਲਾਂ ਤੋਂ ਐਪਲੀਕੇਸ਼ਨਾਂ ਦਿਤੀਆਂ ਹੋਈਆਂ ਹਨ ਜਿਹੜੀਆਂ ਇਲੈਕਟਰੀਸਿਟੀ ਦੇ ਦਫਤਰ ਵਿਚ ਪਈਆਂ ਹਨ। ਇਲੈਕਟਰੀਸਿਟੀ ਵਾਲੇ ਉਨ੍ਹਾਂ ਨਾਲ ਗੱਲ ਤਕ ਨਹੀਂ ਕਰਦੇ ਉਹ ਲੋਕ ਪੈਸੇ ਦੇ ਚੁਕੇ ਹਨ, ਉਨ੍ਹਾਂ ਦਾ ਕੋਈ ਕਸੂਰ ਨਹੀਂ ਹੁੰਦਾ, ਪਤਾ ਨਹੀਂ ਉਨ੍ਹਾਂ ਨੂੰ ਬਿਜਲੀ ਮਿਲਣੀ ਹੈ ਜਾਂ ਨਹੀਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜ਼ਿਮੀਂਦਾਰਾਂ ਨੂੰ ਐਨਕਰੇਜ ਕਰਨਾ ਚਾਹੀਦਾ ਹੈ। ਜ਼ਿਮੀਦਾਰਾਂ ਨੂੰ ਕਿਹਾ ਜਾਂਦਾ ਹੈ ਕਿ ਸਿਕਿਉਰਟੀਆਂ ਜਮ੍ਹਾਂ ਕਰ ਜਾਉ। ਸਿਕਿਉ-ਰਟੀਆਂ ਜਮ੍ਹਾਂ ਕਰਾ ਲੈਂਦੇ ਹਨ, ਉਸਦੇ ਬਾਅਦ 6 ਮਹੀਨੇ, 3 ਮਹੀਨੇ ਵਿਚ, ਸਾਲ ਵਿਚ ਜਾਂ ਦੋ ਸਾਲਾਂ ਵਿਚ ਕੁਨੈਕਸ਼ਨ ਮਿਲ ਜਾਣਗੇ। ਇਸ ਤਰ੍ਹਾਂ ਕਹਿ ਦੇਣਾ ਠੀਕ ਨਹੀਂ। ਕੋਈ ਸਮਾਂ ਮੁਕਰੱਰ ਕਰਨਾ ਚਾਹੀਦਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤਹਿਸੀਲ ਫਿਲੌਰ, ਜ਼ਿਲਾ ਜਲੰਧਰ, ਦੇ ਲੋਕਾਂ ਦੀਆਂ ਹਜ਼ਾਰਾਂ ਐਪਲੀਕੇਸ਼ਨਜ਼ ਪਈਆਂ ਹਨ, ਜਿਨ੍ਹਾਂ ਦੀਆਂ ਸਿਕਿਉਰਟੀਆਂ ਜਮਾਂ ਹਨ, ਤੁਸੀਂ ਆਪ ਅੰਦਾਜ਼ਾ ਲਗਾਉ ਕਿ ਹਜ਼ਾਰਾਂ ਜ਼ਿਮੀਂਦਾਰ ਨੇ ਜਿਨ੍ਹਾਂ ਦੀਆਂ ਸਿਕਿਉਰਟੀਆਂ ਜਮ੍ਹਾ ਹਨ, ਉਨ੍ਹਾਂ ਦਾ ਕਿੰਨੇ ਲਖ ਰੁਪਇਆ ਬਣ ਜਾਂਦਾ ਹੈ ਅਤੇ ਇਹ ਬਿਜਲੀ ਬੋਰਡ ਧੋਖੇ ਨਾਲ ਉਹ ਰੁਪਇਆ ਵਰਤ ਰਿਹਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਗਲ ਦੀ ਬੜੀ ਭਾਰੀ ਮੰਗ ਹੈ ਕਿ ਬਿਜਲੀ ਵਿਚ ਫਲੈਟ ਰੇਟ ਹੋਣ, ਬਿਜਲੀ ਦੀ ਸਪਲਾਈ ਹੋਣੀ ਚਾਹੀਦੀ ਹੈ ਲੋਕਾਂ ਨੂੰ ਬਿਜਲੀ ਮਿਲਣੀ ਚਾਹੀਦੀ ਹੈ। ਜੋ ਲੋਕਾਂ ਨਾਲ ਬਿਜਲੀ ਦੇ ਵਾਇਦੇ ਕੀਤੇ ਹਨ ਉਹ ਪੂਰੇ ਵੀ ਕਰਨੇ ਚਾਹੀਦੇ ਹਨ। ਚੇਅਰਮੈਨ ਸਾਹਿਬ, ਮੈਂ ਤੁਹਾਡਾ ਖਾਸ ਤੌਰ ਤੇ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਬਜਟ ਵਿਚ ਲਿਖਿਆ ਹੈ ਬਿਆਸ ਪ੍ਰੋਜੈਕਟ ਦੇ ਮੁਤੱਅਲਕ :

"The Project provides for installation of 4 units of 165 M. W. each in the Dehar Power House. The first unit is expected to be commissioned in the month of June, 1973 and the other units will follow at the interval of three months each provided adequate funds for the purpose are made available."

ਇਹ ਕਲੀਅਰਲੀ ਇਨ੍ਹਾਂ ਨੇ ਲਿਖਿਆ ਹੋਇਆ ਹੈ ਕਿ ਫੰਡ ਦਿਤੇ ਜਾਣਗੇ। ਇਸ ਤਰੀਕੇ ਨਾਲ ਦੂਸਰੇ ਯੂਨਿਟ ਦੇ ਮੁਤਅਲਕ ਲਿਖਿਆ ਹੈ :

"The above schedule is subject to the availability of funds."

ਔਰ ਇਸ ਤਰੀਕੇ ਨਾਲ ਜਿਹੜਾ ਥਰਮਲ ਪਲਾਂਟ ਬਠਿੰਡੇ ਦਾ ਹੈ ਉਸ ਵਿਚ ਵੀ ਕਲੀਅਰਲੀ ਲਿਖਿਆ ਗਿਆ ਹੈ ਕਿ ਜਿੰਨੀ ਦੇਰ ਤਕ ਫੰਡਸ ਅਵੇਲੇਬਲ ਨਹੀਂ ਹੁੰਦੇ। ਫੰਡਜ਼ ਦੀ ਪੋਜ਼ੀਸ਼ਨ ਜਿਹੜੀ ਹੈ ਉਹ ਤੁਹਾਨੂੰ ਪਤਾ ਹੈ ਕਿ ਕਿਸ ਤਰੀਕੇ ਨਾਲ ਇਨ੍ਹਾਂ ਦੋ ਸਾਲਾਂ ਵਿੱਚ ਸਾਡੇ

ਫਿਨਾਂਨਸਿਜ਼ ਨੂੰ ਇਧਰ ਉਧਰ ਕਰਨ ਦੇ ਜਤਨ ਕੀਤੇ ਗਏ। ਇਸ ਵਾਸਤੇ ਮੈ ਆਸ ਰਖਾਂ ਇਸ ਸਰਕਾਰ ਵਲੋਂ ਕਿ ਇਹ ਜ਼ਿਮੀਂਦਾਰਾਂ ਦਾ ਅਤੇ ਕ੍ਰਿਸਾਨਾਂ ਦਾ ਕੁਝ ਸੰਵਾਰ ਦੇਵੇਗੀ, ਇਹ ਗਲਤ ਗਲ ਹੈ। (ਵਿਘਨ) ਇਸ ਵਾਸਤੇ, ਚੇਅਰਮੈਨ ਸਾਹਿਬ, ਮੈ ਬਾਜਵਾ ਸਾਹਿਬ ਨੂੰ ਤੁਹਾਡੇ ਰਾਹੀਂ ਅਰਜ਼ ਕਰ ਨੀ ਚਾਹੁੰਦਾ ਹਾਂ ਕਿ ਇਹ ਅੰਕੜਿਆਂ ਨਾਲ ਭਾਵੇਂ ਬਿਜਲੀ ਪੂਰੀ ਕਰ ਦੇਣ ਜਾਂ ਕੋਈ ਪੇਟ ਵਿਚ ਜਨਰੇਟਰ ਲੱਗਾ ਹੋਵੇਗਾ ਜਿਸ ਨਾਲ ਬਿਜਲੀ ਦੇ ਦੇਣਗੇ ਬਿਜਲੀ ਤਾਂ ਪਾਵਰ ਹਾਊਸ ਨਾਲ ਬਣਨੀ ਹੈ, ਪੈਸਿਆਂ ਨਾਲ ਬਣਨੀ ਹੈ। ਪਰ ਪੈਸੇ ਤਾਂ ਨਜ਼ਰ ਨਹੀ ਆਉਂਦੇ। (ਵਿਘਨ) ਮੈ ਅਰਜ਼ ਕਰਾਂਗਾ ਕਿ ਇੰਟਰਪਸ਼ਨ ਨਾ ਕਰਨ। ਮੈਨੂੰ ਮੌਕਾ ਦੇਣ ਮੈਂ ਲੋਕਾਂ ਦੀਆਂ ਤਕਲੀਫ਼ਾਂ ਦਸ ਸਕਾਂ। ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਗੌਰਮੈਂਟ ਦਾ ਧਿਆਨ ਕੁਝ ਅਜਿਹੀਆਂ ਗਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਹੜੀਆਂ ਬੋਰਡ ਵਿਚ ਹੁੰਦੀਆਂ ਹਨ। ਇਹ ਠੀਕ ਹੈ ਸਾਨੂੰ ਕੋਈ ਅਖਤਿਆਰ ਨਹੀਂ, ਅਸੀਂ ਬੋਰਡ ਨੂੰ ਤੋੜ ਨਹੀਂ ਸਕਦੇ ਅਤੇ ਇਹ ਜੋ ਬਜਟ ਬਣਿਆ ਹੈ ਇਸ ਤੇ ਵੋਟ ਪਾ ਨਹੀਂ ਸਕਦੇ। ਮੈਂ ਸਮਝਦਾ ਹਾਂ ਇਸਦੇ ਬਾਵਜੂਦ ਸਾਨੂੰ ਪੂਰਾ ਹੱਕ ਹੈ ਕਿ ਅਸੀਂ ਆਪਣੇ ਵਿਚਾਰ ਰਖੀਏ। ਗੌਰਮੈਂਟ ਡਾਇਰੈਕਸ਼ਨਜ਼ ਦੇ ਸਕਦੀ ਹੈ। ਇਹ ਮੇਰੇ ਨੋਟਿਸ ਵਿਚ ਆਇਆ ਹੈ ਕਿ ਲੱਖਾਂ ਰੁਪਏ ਦੇ ਸਟੋਰ ਜਿਹੜੇ ਹਨ ਉਹ ਐਸੇ ਢੰਗ ਨਾਲ ਖਰੀਦੇ ਹਨ ਜਿਨ੍ਹਾਂ ਦੀ ਲੋੜ ਨਹੀਂ ਸੀ। ਲੱਖਾਂ ਰੁਪਏ ਦਾ ਮਾਲ ਪਿਆ ਹੁੰਦਾ ਹੈ ਦੂਜਾ ਆਰਡਰ ਦੇ ਦਿਤਾ ਜਾਂਦਾ ਹੈ ਉਨ੍ਹਾਂ ਫਰਮਾਂ ਨੂੰ ਜਿਨ੍ਹਾਂ ਨਾਲ ਕਰਮਚਾਰੀਆਂ ਦੇ ਤਅੱਲੁਕਾਤ ਹਨ। ਮੈਂ ਮਨਿਸਟਰ ਸਾਹਿਬ ਦਾ ਧਿਆਨ ਖਾਸ ਤੌਰ ਤੇ ਇਨ੍ਹਾਂ ਗਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਲੋ ਐਟੈਨਸ਼ਨ ਬਰੇਕਰ ਕੋਈ 60 ਲੱਖ ਰੁਪਏ ਦੇ ਕਰੀਬ ਖਰੀਦੇ ਗਏ। ਉਹ ਸਾਡੀ ਜ਼ਰੂਰਤ ਦੇ ਮੁਤਾਬਕ ਨਹੀਂ ਖ਼ਰੀਦੇ ਗਏ। ਪਿਛਲਾ ਸਟਾਕ ਪਿਆ ਹੈ। ਹੋਰ ਲੱਖਾਂ ਰੁਪਏ ਦੇ ਖਰੀਦ ਲਏ ਗਏ। ਪਾਵਰ ਟਰਾਂਸਫਾਰਮਰ 17 ਖਰੀਦੇ ਗਏ। ਉਹ 33 ਕਿਲੋ ਵਾਟ ਦੇ ਹਨ। ਉਨ੍ਹਾਂ ਵਿਚੋਂ ਇਕ ਲੁਧਿਆਣੇ ਲਗਿਆ, ਇਕ ਜਲੰਧਰ ਅਤੇ ਇਕ ਅੰਮ੍ਰਿਤਸਰ ਲਗਣਾ ਹੈ। ਉਸਤੋਂ ਬਾਅਦ ਜਿਹੜੀ ਨਵੀਂ ਸਕੀਮ ਹੈ ਉਸਦੇ ਮੁਤਾਬਕ 66 ਕਿਲੋ ਵਾਟ ਦੇ ਟਰਾਂਸਫ਼ਾਰਮਰ ਲਗਣੇ ਹਨ। ਇਥੇ ਇਸ ਕਿਸਮ ਦਾ ਸਬੂਤ ਹੈ ਕਿ ਕੰਨਵਰਟੇਬਲ ਟਾਈਪ ਦੇ ਟਰਾਸਫਾਰਮਰ ਪਏ ਹੋਣ ਜਿਹੜੇ 33 ਤੋਂ 66 ਕੀਤੇ ਜਾ ਸਕਦੇ ਸਨ ਉਹ ਨਹੀਂ ਖਰੀਦੇ ਗਏ ਇਹ ਜਾਣ ਬੁਝ ਕੇ ਕਿ ਤਿੰਨ ਚਾਰ ਸ਼ਹਿਰਾਂ ਵਿਚ 33 ਤੋਂ 66 ਦੇ ਟਰਾਂਸਫ਼ਾਰਮਰ ਲਗਣੇ ਹਨ। ਹੁਣ 66 ਕਿਲੋ ਵਾਟ ਦੇ ਟਰਾਂਸਫਾਰਮਰ ਲਏ ਜਾ ਰਹੇ ਹਨ। 33 ਕਿਲੋਵਾਟ ਦੇ ਟਰਾਂਸਫਾਰਮਰ ਇਥੇ ਬਿਲਕੁਲ ਕੰਮ ਨਹੀਂ ਆਉਂਦੇ। ਮੈਨੂੰ ਸਮਝ ਨਹੀ ਆਉਂਦੀ ਮਹਿਕਮੇ ਵਾਲੇ ਉਨ੍ਹਾਂ ਦਾ ਹੁਣ ਕੀ ਕਰਨਗੇ ਇਸਤੋਂ ਇਲਾਵਾ 132 K.J. ਸਟੇਸ਼ਨ ਬਣਨੇ ਸੀ। ਸਾਡੇ ਸੂਬੇ ਵਿੱਚ ਜਿਹੜਾ 7 ਦਾ ਟਾਰਗਟ ਸੀ ਉਹ ਕੰਪਲੀਟ ਹੋਣਾ ਹੈ। ਉਨਾਂ ਲਈ ਕਿ ਇਕ ਇਧਮੈਂਟ ਹੁੰਦਾ ਹੈ। ਉਨ੍ਹਾਂ ਲਈ ਚਾਰ ਚੀਜਾਂ ਦੀ ਜਰੂਰਤ ਸੀ ਟਰਾਂਸਫ਼ਾਰਮਰ ਸਰਕਟ ਬਰੇਕਰ ਸੈਂਟਰਲ ਪੀਨਜ਼ ਅਤੇ ਸਰਕਟ ਟਰਾਂਸਫ਼ਾਰਮਰਜ਼। ਜਿਥੋਂ ਤੱਕ ਟਰਾਂਸਫ਼ਾਰਮਰਜ਼ ਦਾ ਤਅੱਲੁਕ ਹੈ ਉਨ੍ਹਾਂ ਦਾ ਇਸ ਸਾਲ ਆਰਡਰ ਦੇ ਦਿੱਤਾ ਗਿਆ ਹੈ। ਉਨ੍ਹਾਂ ਦੀ ਡਿਲਿਵਰੀ ਵੀ ਆਉਣ ਵਾਲੀ ਹੈ ਬਾਕੀ ਤਿਨਾਂ ਦਾ ਜਿਥੋਂ ਤਕ ਤਅੱਲੁਕ ਹੈ ਉਨ੍ਹਾਂ ਲਈ ਪਹਿਲਾ ਟੈਂਡਰ ਕਾਲ ਕੀਤੇ ਦੂਜੀ ਵਾਰੀ ਟੈਂਡਰ ਕਾਲ ਕੀਤੇ ਪਰ ਨਾ ਮਨਜ਼ੂਰ ਕੀਤੇ ਗਏ। ਅਜੇ ਤਕ ਉਨ੍ਹਾਂ ਦੇ ਟੈਂਡਰ ਮਨਜ਼ੂਰ ਨਹੀਂ ਹੋਏ ਮੈਨੂੰ ਸਮਝ ਨਹੀਂ ਆਉਂਦੀ ਇਸ ਤਰ੍ਹਾਂ ਇਸ ਸਾਲ ਉਹ ਸੱਬ ਸਟੇਸ਼ਨ ਕਿਸ ਤਰ੍ਹਾਂ ਖੁਲ ਜਾਣਗੇ। ਇਸ ਵਾਸਤੇ ਪਤਾ ਨਹੀਂ ਕਦ ਟੈਂਡਰ ਮਨਜ਼ੂਰ ਹੋਣਗੇ ਕਦ ਆਰਡਰ ਦਿਤੇ ਜਾਣਗੇ ਅਤੇ ਕਦ ਡਿਲਿਵਰੀ ਆਏਗੀ। ਇਸ ਸਾਲ ਵਿੱਚ ਜਿਹੜੇ ਸੱਬ ਸਟੇਸ਼ਨ ਕੰਪਲੀਟ

(ਸਰਦਾਰ ਉਮਰਾਓ ਸਿੰਘ)

ਹੋਣੇ ਹਨ ਸਾਡੇ ਪਲਾਨ ਵਿੱਚ ਮਨਿਸਟਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਸ ਢੰਗ ਨਾਲ ਸਟੋਰ ਖਰੀਦੇ ਜਾ ਰਹੇ ਹਨ। ਉਸ ਵਿੱਚ ਕੋਈ ਜਨਤਾ ਦਾ ਖਿਆਲ ਨਹੀਂ; ਟਾਰਗੇਟ ਦਾ ਖਿਆਲ ਨਹੀਂ ਜਦ ਕਿ ਬਿਜਲੀ ਦੀ ਸਖਤ ਜ਼ਰੂਰਤ ਹੈ। ਮੈਂ ਚਾਹਵਾਂਗਾ ਵਜ਼ੀਰ ਸਾਹਿਬ ਇਸ ਵਲ ਧਿਆਨ ਦੇਣ ਅਤੇ ਇਸ ਚੀਜ਼ ਦੀ ਇਨਕੁਆਰੀ ਕਰਨੀ ਚਾਹੀਦੀ ਹੈ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਇਸ ਗਲ ਵਲ ਜ਼ਰੂਰ ਦਿਵਾਉਣਾ ਚਾਹੁੰਦਾ ਹਾਂ ਜੋ ਰੈਜ਼ੋਲਿਊਸ਼ਨ ਸਾਡੇ ਸਾਹਮਣੇ ਹੈ ਉਸਤੇ ਅਸੀਂ ਮੰਗ ਕੀਤੀ ਹੈ ਕਿ ਫ਼ਲੈਟ ਰੇਟ ਉੜਾਣਾ ਚਾਹੀਦਾ ਹੈ। ਮੈਨੂੰ ਇਸਦੇ ਮੁਤਅੱਲਕ ਬੜੀ ਭਾਰੀ ਸ਼ਿਕਾਇਤ ਹੈ ਕਿ ਇਹ ਰੈਜ਼ੋਲਿਊਸ਼ਨ ਆਪ੍ਰਿਟ ਹੋ ਸਕਦਾ ਹੈ ਕਿਉਂਕਿ ਇਸ ਅਸੈਂਬਲੀ ਨੂੰ, ਜੋ ਬਜਟ ਹੈ ਇਲੈਕਟਰਿਸਿਟੀ ਬੋਰਡ ਦਾ ਇਲੈਕਟਰਿਸਿਟੀ ਬੋਰਡ ਦੇ ਐਕਟ ਦੇ ਮੁਤਾਬਕ, ਵੋਟ ਕਰਨ ਦਾ ਹੱਕ ਨਹੀਂ। ਜੋ ਟੈਰਿਫ਼ ਹੈ ਉਸਨੂੰ ਅਸੀਂ ਤਬਦੀਲ ਨਹੀਂ ਕਰ ਸਕਦੇ। ਮੈਂ ਸਮਝਦਾ ਹਾਂ ਕਿ ਅਗੇ ਜੋ ਟੈਰਿਫ਼ ਹੈ ਉਸਦੇ ਉਤੇ ਹਾਊਸ ਦੇ ਮੈਂਬਰਾਂ ਨੂੰ ਬੜੀ ਭਾਰੀ ਸ਼ਿਕਾਇਤ ਹੈ ਅਤੇ ਜਿਹੜਾ ਬਜਟ ਹੁਣ ਬਣਿਆ ਹੈ ਉਸ ਦੇ ਵਿਚ ਕਲੀਅਰਲੀ ਲਿਖਿਆ ਹੋਇਆ ਹੈ ਕਿ :

'The Budget Estimates for the year 1969-70 show a deficit of Rs. 41.38 lacs against a surplus of 46.69 lacs in the year 1968-69. The deficit of Rs. 41.38 lacs is proposed to be kept uncovered as it is expected to be wiped out as soon as the rates of teriff are revised. The proposal to revise teriff rate is under active consideration of the Board.'

ਇਹ ਕਲੀਅਰਲੀ ਇਸ ਵਿੱਚ ਲਿਖਿਆ ਗਿਆ ਹੈ ਕਿ ਜਿਸ ਦਾ ਮਤਲਬ ਇਹ ਹੈ ਕਿ ਬੋਰਡ ਨੇ ਟੈਰਿਫ਼ ਵਿੱਚ ਇਸ ਫ਼ਲੈਟ ਰੇਟ ਨੇ ਵੀ ਰਿਵਾਈਜ਼ ਹੋਣਾ ਹੈ। ਇਸ ਵਾਸਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਮਨਿਸਟਰ ਸਾਹਿਬ, ਸਾਡੀ ਗੌਰਮੈਂਟ ਇਸ ਗ਼ਲ ਬਾਰੇ ਜ਼ਰੂਰ ਬੋਰਡ ਨੂੰ ਡਾਇਰੈਕਸ਼ਨ ਦੇਣਗੇ ਕਿ ਅਗੇ ਜਿਹੜੇ ਮੈਂਬਰ ਹਨ ਇਸ ਗਲ ਲਈ ਯੂਨਾਨਿਸਮ ਹਨ ਕਿ ਜਿਥੋਂ ਤਕ ਟਿਊਬਵੈਲਾਂ ਦੇ ਰੇਟ ਦਾ ਤਅੱਲੁਕ ਹੈ, ਛੋਟੇ ਕਿਸਾਨ ਦਾ ਤੁਅੱਲਕ ਹੈ, ਰੇਟ ਜ਼ਿਆਦਾ ਹੈ।

ਪਹਿਲਾਂ ਹੀ ਕਿਸਾਨਾਂ ਤੇ ਦੂਜਿਆਂ ਨਾਲੋਂ ਵਧ ਹੈ। ਫਿਰ ਕਿਸਾਨ ਨੂੰ ਹਫਤਾ ਭਰ ਲਗਾਤਾਰ ਬਿਜਲੀ ਨਹੀਂ ਦਿਤੀ ਜਾਂਦੀ। ਇਸ ਤਰ੍ਹਾਂ ਦੇ ਹਾਲਾਤ ਵਿਚ ਟੈਰਿਫ ਵਧਾਉਣ ਲਈ ਗਲ ਕਿਸਾਨ ਦੀ ਕਮਰ ਤੋੜਨ ਵਾਲੀ ਗਲ ਹੈ। ਇਸ ਨਾਲ ਪੰਜਾਬ ਉਨੱਤੀ ਨੂੰ ਧੱਕਾ ਵਜੇਗਾ। ਟੈਰਿਫ ਚੇਂਜ ਕਰਨ ਦੀ ਕੋਈ ਗ੍ਰਾਊਂਡ ਇਸ ਵੇਲੇ ਨਹੀਂ ਹੈ। ਇਕ ਗ਼ਲ ਮੈਂ ਬਿਜਲੀ ਦੀਆਂ ਲਾਈਨਾਂ ਬਾਰੇ ਕਹਿਣੀ ਹੈ। ਇਨ੍ਹਾਂ ਦੇ ਰੂਲ ਮੁਤਾਬਕ ਇਨ੍ਹਾਂ ਲਾਈਨਾਂ ਦੀ ਉਮਰ 11–12 ਸਾਲ ਹੁੰਦੀ ਹੈ। ਮਗਰ ਇਸ 18–20 ਸਾਲ ਤੋਂ ਲਗੀਆਂ ਹੋਇਆਂ ਹਨ। ਇਹ ਰੀਪਲੇਸ ਨਹੀਂ ਹੋਇਆਂ ਜਿਸ ਦਾ ਰੀਜ਼ਲਟ ਇਹ ਹੈ ਕਿ ਰੋਜ਼ ਬ੍ਰੇਕਡਾਊਨ ਹੁੰਦੇ ਹਨ। ਖਾਸ ਕਰਕੇ ਪਿੰਡਾਂ ਦੀਆਂ ਲਾਈਨਾਂ ਵਿਚ ਤਾਂ ਬਹੁਤ ਹੀ ਬ੍ਰੇਕਡਾਉਨ ਹੋਣ ਲਗ ਪਏ ਹਨ। ਮਾੜੀ ਜਿਹੀ ਹਨੇਰੀ ਆ ਜਾਏ ਤਾਂ ਬਿਜਲੀ ਝਟ ਬੁਝ ਜਾਂਦੀ ਹੈ। ਇਹ ਲਾਈਨਾਂ ਰੀਪਲੇਸ ਹੋਣੀਆਂ ਚਾਹਦੀਆਂ ਹਨ। ਅਗਰ ਇਨ੍ਹਾਂ ਪੁਰਾਣੀਆਂ ਲਾਈਨਾਂ ਨੂੰ ਰੀਪਲੇਸ ਨਹੀਂ ਕਰ ਸਕਦੇ ਤਾਂ ਜਿਸ ਰੇਟ ਤੇ ਕਿਸਾਨਾਂ ਪਾਸੋਂ ਇਹ ਪੈਸਾ ਲੈ ਰਹੇ ਹਨ ਉਹ ਲੈਣ ਦਾ ਵੀ ਇਨ੍ਹਾਂ ਨੂੰ ਹਕ ਨਹੀਂ ਹੈ। ਬਸ ਇਹੀ ਮੈਂ ਅਰਜ਼ ਕਰਨੀ ਸੀ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** (ਪੱਟੀ) ਮਾਨਯੋਗ ਚੇਅਰਮੈਨ ਸਾਹਿਬ, ਇਹ ਜੋ ਫਲੈਟ ਰੇਟ ਬਾਰੇ ਰੇਜ਼ੋਲਿਊਸ਼ਨ ਹੈ ਇਸ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਅੱਜ ਤੋਂ 4-5 ਸਾਲ ਪਹਿਲਾਂ ਅਖਬਾਰਾਂ ਵਿਚ ਬੜੀਆਂ ਗਲਾਂ ਆਇਆ ਕਰਦੀਆਂ ਸਨ ਕਿ ਬਿਜਲੀ ਦੀ ਬੜੀ ਚੋਰੀ ਹੋ ਰਹੀ ਹੈ, ਛਾਪੇ ਪੈਂਦੇ ਸਨ ਅਤੇ ਪਤਾ ਚਲਦਾ ਸੀ ਕਿ ਲੋਕੀ ਮਹਿਕਮੇ ਦੇ ਕਰਮਚਾਰੀਆਂ ਨਾਲ ਮਿਲਕੇ ਬਹੁਤ ਜ਼ਿਆਦਾ ਬਿਜਲੀ ਦੀ ਚੋਰੀ ਕਰਦੇ ਹਨ। ਸਾਰੇ ਸੂਬੇ ਵਿਚ ਇਸ ਬਾਰੇ ਬਾਵੇਲਾ ਉਠਿਆ ਕਿ ਕੋਈ ਅਜਿਹਾ ਪਰਬੰਧ ਹੋਣਾ ਚਾਹੀਦਾ ਹੈ ਕਿ ਜਿਸ ਨਾਲ ਇਹ ਚੋਰੀ ਬੰਦ ਹੋਵੇ। ਇਸ ਤੇ ਫ਼ਲੈਟ ਰੇਟ ਦਾ ਸਿਸਟਮ ਇੰਟ੍ਰੋਡਿਊਸ ਹੋਇਆ। ਇਸ ਲਈ ਅਗਰ ਇਸ ਨੂੰ ਹੁਣ ਖਤਮ ਕਰ ਦਿੱਤਾ ਤਾਂ ਅਸੀਂ ਦੋਬਾਰਾ ਬਿਜਲੀ ਦੀ ਚੋਰੀ ਨੂੰ ਇਨਵਾਈਟ ਕਰਾਂਗੇ। ਹੋਣਾ ਇਹ ਚਾਹੀਦਾ ਹੈ ਕਿ ਫਲੈਟ ਰੇਟ ਦੀਆਂ ਜੋ ਖਾਮੀਆਂ ਹਨ ਉਹ ਦੂਰ ਕੀਤੀਆਂ ਜਾਣ। (ਤਾੜੀਆਂ)

ਫਲੈਟ ਰੇਟ ਦੇ ਸਿਸਟਮ ਖਿਲਾਫ ਇਸ ਗਲ ਤੇ ਬੜਾ ਜ਼ੋਰ ਦਿਤਾ ਗਿਆ ਕਿ ਬਿਜਲੀ ਦੀ ਸਪਲਾਈ ਬੰਦ ਹੋ ਜਾਂਦੀ ਹੈ, ਇਸ ਨਾਲ ਕਿਸਾਨਾਂ ਨੂੰ ਬੜਾ ਨੁਕਸਾਨ ਹੁੰਦਾ ਹੈ। ਇਸ ਵਿਚ ਅਮੈਂਡਮੈਂਟ ਹੋਣੀ ਚਾਹੀਦੀ ਹੈ ਅਤੇ ਇਹ ਪਰਬੰਧ ਹੋਣਾ ਚਾਹੀਦਾ ਹੈ ਕਿ ਜਿੰਨੇ ਦਿਨ ਬਿਜਲੀ ਬੰਦ ਰਹੇ ਉਨੇਂ ਦਿਨ ਦਾ ਬਿਲ ਕਨਜ਼ਿਊਮਰ ਨੂੰ ਹੀ ਰਿਮਬਰਸ ਕੀਤਾ ਜਾਵੇ।

ਦੂਜੀ ਗਲ ਇਹ ਕਹੀ ਜਾਂਦੀ ਹੈ ਕਿ ਫ਼ਲੈਟ ਰੇਟ ਦਾ ਛੋਟੇ ਕਿਸਾਨ ਨੂੰ ਬੜਾ ਨੁਕਸਾਨ ਹੈ। ਉਸ ਨੂੰ ਇਸ ਦਾ ਫਾਇਦਾ ਨਹੀਂ ਹੁੰਦਾ। ਇਸ ਬਾਰੇ ਮੈਂ ਸਮਝਦਾ ਹਾਂ ਕਿ ਉਹ ਕਿਸਾਨ ਜਿਨ੍ਹਾਂ ਨੇ 5-7½ ਹਾਰਸ ਪਾਵਰ ਦੀ ਮੋਟਰ ਲਾਈ ਹੋਈ ਹੈ ਉਨ੍ਹਾਂ ਨੂੰ ਇਸ ਸਿਸਟਮ ਨਾਲ ਬੜਾ ਫਾਇਦਾ ਪਹੁੰਚਿਆ ਹੈ ਅਤੇ ਇਸ ਤਰ੍ਹਾਂ ਦੀਆਂ ਮੋਟਰਾਂ ਵਾਲੇ ਕਿਸਾਨਾਂ ਦੀ ਗਿਣਤੀ 77% ਹੈ ਅਤੇ ਬਾਕੀ ਦੇ 23% ਕਿਸਾਨ ਹਨ ਉਨ੍ਹਾਂ ਨੂੰ ਵੀ ਇਸ ਸਿਸਟਮ ਤੋਂ ਫਾਇਦਾ ਹੋ ਸਕਦਾ ਹੈ ਅਗਰ ਇਸ ਸਿਸਟਮ ਨੂੰ ਅਮੈਂਡ ਕਰ ਦਿਤਾ ਜਾਵੇ। ਉਨ੍ਹਾਂ ਕਿਸਾਨਾਂ ਨੂੰ ਜਿਨ੍ਹਾਂ ਪਾਸ 5-7½ ਹਾਰਸ ਪਾਵਰ ਦੀ ਮੋਟਰ ਹੈ, ਪਾਣੀ ਵੇਚਣ ਦੀ ਇਜਾਜ਼ਤ ਦੇ ਦੇਣੀ ਚਾਹੀਦੀ ਹੈ ਅਤੇ ਜੋ ਛੋਟੇ ਕਿਸਾਨ ਹਨ ਜੇ ਉਹ ਚਾਹਣ ਤਾਂ ਉਨ੍ਹਾਂ ਨੂੰ ਆਪਣੀ ਪਹਿਲੀ ਲਾਈ ਹੋਈ ਮੋਟਰ ਤੋਂ ਛੋਟੀ ਮੋਟਰ ਲਾਉਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ। (ਵਿਘਨ) ਚੰਗੀ ਗਲ ਸੁਣਨ ਦੀ ਸ਼ਕਤੀ ਰਖੋ।

ਇਸ ਤੋਂ ਅਲਾਵਾ ਫ਼ਲੈਟ ਰੇਟ ਸਿਸਟਮ ਦੇ ਤਹਿਤ ਹੀ ਕਿਸਾਨਾਂ ਨੂੰ ਥ੍ਰੈਸ਼ਰ ਕਲ੍ਹਾੜੀ ਜਾਂ ਟੋਕਾ ਲਾਉਣ ਦੀ ਇਜਾਜ਼ਤ ਵੀ ਹੋਣੀ ਚਾਹੀਦੀ ਹੈ। ਇਨ੍ਹਾਂ ਤਰੀਕਿਆਂ ਨਾਲ ਫ਼ਲੈਟ ਰੇਟ ਦੀਆਂ ਖਾਮੀਆਂ ਦੂਰ ਕੀਤੀਆਂ ਜਾ ਸਕਦੀਆਂ ਹਨ ਅਤੇ ਬਿਜਲੀ ਦੀ ਚੋਰੀ ਵੀ ਨਹੀਂ ਹੋਵੇਗੀ। ਮੈਂ ਤਾਂ ਆਪਣੇ ਪਾਵਰ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਬਿਜਲੀ ਬੋਰਡ ਨੂੰ ਕਹਿਣ ਕਿ ਅਗਰ ਇਹ ਇੰਡਸਟਰੀ ਵਿਚੋਂ ਵੀ ਬਿਜਲੀ ਦੀ ਚੋਰੀ ਦੂਰ ਕਰਨਾ ਚਾਹੁੰਦੇ ਹਨ ਤਾਂ ਇੰਡਸਟਰੀ ਦੇ ਕੇਸ ਵਿਚ ਵੀ ਫਲੈਟ ਰੇਟ ਇਨਟ੍ਰੋਡਿਊਸ ਕਰਨੀ ਚਾਹੀਦੀ ਹੈ। ਇੰਡਸਟਰੀ ਨੂੰ ਵੀ ਫਲੈਟ ਰੇਟ ਤੇ ਬਿਜਲੀ ਦਿੱਤੀ ਜਾਵੇ। ਮੈਂ ਆਪਣੇ ਦੋਸਤਾਂ ਤੋਂ ਪੁਛਦਾ ਹਾਂ ਕਿ ਕੀ ਇਨ੍ਹਾਂ ਨੂੰ ਪਤਾ ਹੈ ਕਿ ਬਿਜਲੀ ਬੋਰਡ ਨੇ ਫਲੈਟ ਰੇਟ ਕਿਸ ਰੇਟ ਤੇ ਕੈਲਕੂਲੇਟ ਕੀਤਾ ਹੈ? ਇਹ ਰੇਟ 9 ਪੈਸ ਦੀ ਰੇਟ ਤੇ ਕੈਲਕੂਲੇਟ ਕੀਤਾ ਗਿਆ ਹੈ ਜਦ ਕਿ ਹਰਿਆਣੇ ਵਿਚ ਇਹ ਰੇਟ 15 ਪੈਸੇ ਹੈ। ਸਾਨੂੰ ਉਨ੍ਹਾਂ ਦੇ ਮੁਕਾਬਲੇ ਵਿਚ ਸਸਤੇ ਰੇਟ ਤੇ ਬਿਜਲੀ ਸਪਲਾਈ ਕੀਤੀ ਜਾ ਰਹੀ ਹੈ। ਇਸ ਲਈ ਮੈਂ ਕਹਾਂਗਾ ਕਿ ਬਜਾਏ ਇਸ ਦੇ ਕਿ ਫਲੈਟ ਰੇਟ ਖਤਮ ਕਰਕੇ ਸਾਨੂੰ 15 ਪੈਸੇ ਦੇ ਰੇਟ ਤੇ ਬਿਜਲੀ ਮਿਲੇ ਸਾਨੂੰ ਇਹ 9 ਪੈਸੇ ਵਾਲਾ ਰੇਟ ਹੀ ਠੀਕ ਹੈ। ਇਸੇ ਨਾਲ ਕਿਸਾਨ ਨੂੰ ਫਾਇਦਾ ਪਹੁੰਚ ਸਕਦਾ ਹੈ।

ਸ਼ਰਦਾਰ ਸੁਰਿੰਦਰ ਸਿੰਘ ਕੈਰੋਂ

ਫਿਰ ਚੇਅਰਮੈਨ ਸਾਹਿਬ, ਜਦੋਂ ਅਸੀਂ ਕੋਈ ਗਲ ਕਰਦੇ ਹਾਂ ਕਿ ਅਸੀਂ ਕੋਈ ਪ੍ਰਾਜੈਕਟ ਖੋਲ੍ਹਣਾ ਹੈ ਅਤੇ ਇਸ ਲਈ ਸੈਂਟਰ ਤੋਂ ਪੈਸਾ ਲੈਣਾ ਹੈ ਤਾਂ ਸਾਡੇ ਸਾਹਮਣੇ ਬੈਠੇ ਦੋਸਤਾਂ ਨੂੰ ਬੜੀ ਤਕਲੀਫ ਹੁੰਦੀ ਹੈ। (ਵਿਘਨ) ਜਿਵੇਂ ਕਿਤੇ ਪੈਸਾ ਇਨ੍ਹਾਂ ਦੀ ਆਪਣੀ ਜੇਬ ਵਿਚੋਂ ਜਾਣਾ ਹੁੰਦਾ ਹੈ। ਅਗਰ ਇਹ ਇਧਰ ਬੈਠੇ ਹੋਣ ਅਤੇ ਸੈਂਟਰ ਤੋਂ ਪੈਸਾ ਲੈਣ ਫਿਰ ਤਾਂ ਠੀਕ ਹੈ ਮਗਰ ਜੇ ਇਹ ਉਧਰ ਹੋਣ ਅਤੇ ਫਿਰ ਸੈਂਟਰ ਤੋਂ ਕਿਸੇ ਚੰਗੇ ਕੰਮ ਲਈ ਪੈਸਾ ਆਵੇ ਤਾਂ ਇਨ੍ਹਾਂ ਨੂੰ ਤਕਲੀਫ ਹੁੰਦੀ ਹੈ ਅਤੇ ਕਹਿੰਦੇ ਹਨ ਕਿ ਬੜੀ ਮਾੜੀ ਗਲ ਹੋ ਰਹੀ ਹੈ। (ਵਿਘਨ) ਹੁਣ ਜ਼ਰਾ ਆਪੋਜ਼ੀਸ਼ਨ ਵਿਚ ਵੀ ਬੈਠ ਕੇ ਦੇਖੋ ਕਿ ਕਿੰਨੇ ਚੰਗੇ ਕੰਮ ਹੋ ਰਹੇ ਹਨ। ਹਾਲੇ ਤਾਂ ਇਸ ਸਰਕਾਰ ਨੂੰ ਬਣੇ ਡੇਢ ਮਹੀਨਾ ਹੀ ਹੋਇਆ ਹੈ। ਜੇ ਤੁਸੀਂ ਇਸੇ ਤਰ੍ਹਾਂ ਦੀਆਂ ਗਲਾਂ ਕਰਦੇ ਰਹੇ ਤਾਂ ਤੁਸੀਂ ਦੇਖੋਗੇ ਕਿ ਤੁਹਾਡੀ ਗਿਣਤੀ 15–20 ਹੋਰ ਘੱਟ ਹੋ ਜਾਵੇਗੀ। (ਵਿਘਨ) ਇਹ ਚੰਗੇ ਕੰਮ ਨੂੰ ਮਾੜਾ ਕਹਿ ਕੇ ਗਰੀਬਾਂ ਨੂੰ ਹੀ ਨੁਕਸਾਨ ਪਹੁੰਚਾਉਂਦੇ ਹਨ, ਅਸੀਂ ਗਰੀਬਾਂ ਨੂੰ ਫਾਇਦਾ ਪਹੁੰਚਾਉਣਾ ਹੈ, ਕਿਸਾਨਾਂ ਨੂੰ ਫਾਇਦਾ ਪਹੁੰਚਾਉਣਾ ਹੈ, ਪੰਜਾਬ ਨੂੰ ਫ਼ਾਇਦਾ ਪਹੁੰਚਾਣਾ ਹੈ, ਬਿਜਲੀ ਦੀ ਚੋਰੀ ਰੋਕਣੀ ਹੈ।

ਸਰਦਾਰ ਉਮਰਾਓ ਸਿੰਘ ਹੋਰਾਂ ਨੇ ਕਿਹਾ ਕਿ ਬਿਜਲੀ ਦੀਆਂ ਲਾਈਨਾਂ ਦੀ ਲਾਈਫ 11 ਸਾਲ ਹੁੰਦੀ ਹੈ। ਇਨ੍ਹਾਂ ਨੇ ਇੰਜੀਨੀਰਿੰਗ ਤਾਂ ਪੜ੍ਹੀ ਨਹੀਂ, ਸਾਰੀ ਉਮਰ ਲਾ ਪੜ੍ਹਦੇ ਰਹੇ ਹਨ। ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਬਿਜਲੀ ਦੀ ਲਾਈਨ ਦੀ ਲਾਈਫ 40 ਸਾਲ ਹੈ, ਇਸ ਨੂੰ ਬਦਲਣ ਦੀ ਲੋੜ ਨਹੀਂ, ਸਿਰਫ਼ ਮੇਨਟੇਨੈਂਸ ਦੀ ਲੋੜ ਹੁੰਦੀ ਹੈ। ਮੈਂ ਆਪਣੇ ਸਾਹਮਣੇ ਬੈਠੇ ਸਾਥੀਆਂ ਨੂੰ ਬੇਨਤੀ ਕਰਾਂਗਾ ਕਿ ਇਹ ਸਾਡੇ ਨਾਲ ਮਿਲਕੇ ਸੈਂਟਰ ਤੇ ਜੋਰ ਪਾਉਣ, ਸਾਡਾ ਇਸ ਕੰਮ ਵਿਚ ਸਾਥ ਦੇਣ ਤਾਂ ਜੋ ਅਸੀਂ ਸੈਂਟਰ ਤੋਂ ਪੈਸਾ ਲੈਕੇ ਪੰਜਾਬ ਦੇ ਗਰੀਬ ਅਤੇ ਕਿਸਾਨ ਦਾ ਭਲਾ ਕਰ ਸਕੀਏ। ਸੈਂਟਰ ਵਿਚ ਕਾਂਗਰਸ ਤਾਕਤ ਵਿਚ ਹੈ, ਉਹ ਸਾਨੂੰ ਪੈਸਾ ਨਹੀਂ ਦਿੰਦੀ। ਇਥੇ ਕਾਂਗਰਸ ਪਾਵਰ ਵਿਚ ਨਹੀਂ ਆਈ ਤਾਂ ਫਿਰ ਕੀ ਹੈ, ਅਸੀਂ ਪੰਜਾਬ ਨੂੰ ਬਣਾਉਣਾ ਹੈ ਜਿਸ ਨਾਲ ਇਥੇ ਦੇ ਗਰੀਬ ਅਤੇ ਛੋਟੇ ਕਿਸਾਨ ਦਾ ਭਲਾ ਵੀ ਹੋਵੇ। ਇੰਨਾ ਕਹਿਕੇ ਮੈਂ ਛੁੱਟੀ ਕਰਦਾ ਹਾਂ ਅਤੇ ਆਪ ਦੇ ਜ਼ਰੀਏ ਪਾਵਰ ਮਨਿਸਟਰ ਨੂੰ ਕਹਿੰਦਾ ਹਾਂ ਕਿ ਇੰਡਸਟਰੀ ਵਿਚ ਵੀ ਫਲੈਟ ਰੇਟ ਇੰਟਰੋਡਿਊਸ ਕੀਤਾ ਜਾਵੇ। ਆਪ ਦਾ ਧੰਨਵਾਦ।

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ ਮੈਂ ਸਰਦਾਰ ਸੁਰਿੰਦਰ ਸਿੰਘ ਹੋਰਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਬਿਜਲੀ ਦੀਆਂ ਲਾਈਨਾਂ ਦੀ ਲਾਈਫ 40 ਸਾਲ ਹੁੰਦੀ ਹੈ ਉਹ ਇਨ੍ਹਾਂ ਨੇ ਕਿਥੋਂ ਪੜ੍ਹਿਆ ਹੈ ਸਾਨੂੰ ਵੀ ਦਸ ਦੇਣ।

(ਵਿਘਨ)

**ਸ੍ਰੀ ਸਭਾਪਤੀ** : ਇਨ੍ਹਾਂ ਦੀ ਕੋਠੀ ਜਾਕੇ ਪੁਛ ਲੈਣਾ। **(The hon. Member may enquire about it at his residence)**

**ਡਾ: ਭਗਤ ਸਿੰਘ** (ਫਰੀਦਕੋਟ, ਐਸ.ਸੀ.) : ਚੇਅਰਮੈਨ ਸਾਹਿਬ, ਇਹ ਜੋ ਰੈਜ਼ੋਲਿਊਸ਼ਨ ਇਸ ਵੇਲੇ ਹਾਊਸ ਵਿਚ ਫਲੈਟ ਰੇਟ ਦੇ ਖਿਲਾਫ ਆਇਆ ਹੈ, ਮੈਂ ਹਕੀਕਤ ਵਿਚ ਇਸ ਸਿਸਟਮ ਦੇ ਕਾਇਮ ਰਖਣ ਦੀ ਸਪੋਰਟ ਵਿਚ ਖੜ੍ਹਾ ਹੋਇਆ ਹਾਂ।

ਚੇਅਰਮੈਨ ਸਾਹਿਬ, ਆਪ ਨੂੰ ਪਤਾ ਹੈ ਕਿ ਜਿਸ ਵੇਲੇ ਫ਼ਲੈਟ ਰੇਟ ਦਾ ਸਿਸਟਮ ਹਾਲੇ ਇੰਟਰੋਡਿਊਸ ਨਹੀਂ ਸੀ ਹੋਇਆ ਤਾਂ ਲੋਕਾਂ ਨੂੰ ਅਤੇ ਬਿਜਲੀ ਬੋਰਡ ਨੂੰ ਵੀ ਬਹੁਤ ਸ਼ਿਕਾਇਤਾਂ ਸਨ ਕਿ ਬਿਜਲੀ ਦੀ ਇੰਟਰਪਸ਼ਨ ਬਹੁਤ ਹੁੰਦੀ ਹੈ ਅਤੇ ਬਿਜਲੀ ਦੀ ਚੋਰੀ ਵੀ ਬਹੁਤ ਹੁੰਦੀ ਹੈ। ਇਹ

ਸ਼ਿਕਾਇਤਾਂ ਆਮ ਸੀ ਕਿ ਕੁਝ ਬੇਈਮਾਨ , ਚਾਲਾਕ ਆਦਮੀ ਪੇਮੈਂਟ ਈਵੇਡ ਕਰ ਰਹੇ ਹਨ ਜਦ ਕਿ ਇਹ ਭਾਰ ਵੀ ਦੂਜਿਆਂ ਤੇ ਪੈ ਰਿਹਾ ਸੀ ਅਤੇ ਉਨ੍ਹਾਂ ਨੂੰ ਪੇ ਕਰਨਾ ਪੈ ਰਿਹਾ ਸੀ। ਇਸ ਤੇ ਫਿਰ ਇਹ ਫਲੈਟ ਰੇਟ ਫਾਰਮੂਲਾ ਬਣਿਆ। ਮੈਂ ਇਹ ਮੰਨਦਾਂ ਹਾਂ ਕਿ ਇਹ ਆਈਡੀਅਲ ਫਾਰਮੂਲਾ ਨਹੀਂ ਹੈ। ਪਰ ਇਸ ਤੋਂ ਬੈਟਰ ਆਲਟਰਨੇਟਿਵ ਹਾਲੇ ਕਿਸੇ ਨੇ ਸਜੈਸਟ ਨਹੀਂ ਕਿਤਾ । ਵੈਸੇ ਇਸ ਵਿਚ ਸ਼ੱਕ ਨਹੀਂ ਕਿ ਇਸ ਵਿਚ ਤਰਮੀਮ ਦੀ ਲੋੜ ਹੈ ਅਤੇ ਇਸ ਨੂੰ ਇੰਪਰੂਵ ਕੀਤਾ ਜਾ ਸਕਦਾ ਹੈ।

ਇਸ ਬਾਰੇ ਪਹਿਲੀ ਸਜੈਸ਼ਨ ਤਾਂ ਇਹ ਹੈ ਕਿ ਜੋ ਛੋਟਾ ਕਿਸਾਨ ਹੈ ਅਤੇ ਉਸ ਨੇ ਮੋਟਰ ਲਾਈ ਹੋਈ ਹੈ ਉਸ ਨੂੰ ਇਜਾਜ਼ਤ ਹੋਣੀ ਚਾਹੀਦੀ ਹੈ ਕਿ ਉਹ ਆਪਣੇ ਪੜੌਸੀ ਨੂੰ ਪਾਣੀ ਵੇਚ ਸਕੇ । ਜਦ ਉਸ ਨੇ ਪੂਰਾ ਪੈਸਾ ਦੇਣਾ ਹੈ ... (ਵਿਘਨ) ਤਹੰਮਲ ਨਾਲ ਸੁਣੋ, ਆਪਣੀ ਵਾਰੀ ਵਿਚ ਆਪ ਵੀ ਆਪਣੀ ਗਲ ਕਹਿ ਦੇਣਾ। ਜੋ ਛੋਟਾ ਕਿਸਾਨ ਹੈ ਜਿਸਨੇ ਇਕ ਹਾਰਸ ਪਾਵਰ ਦੀ ਮੋਟਰ ਲਾਈ ਹੋਈ ਹੈ , ਉਸ ਨੂੰ ਜ਼ਰੂਰ ਨੁਕਸਾਨ ਹੈ। ਆਪ ਨੂੰ ਪਤਾ ਹੈ ਕਿ ਸ਼ਹਿਰ ਦੇ ਪਾਸ ਜੋ ਕਿਸਾਨ ਹਨ ਉਹ ਸਬਜ਼ੀਆਂ ਬੀਜ ਕੇ ਕਾਫ਼ੀ ਪੈਸਾ ਕਮਾ ਲੈਂਦੇ ਹਨ ਪਰ ਜੋ ਸਾਧਾਰਨ ਕਿਸਾਨ ਹੈ, ਜੋ ਸਬਜ਼ੀਆਂ ਨਹੀਂ ਬੀਜਦਾ ਉਹ ਆਪਣਾ ਲਾਭ ਪੂਰਾ ਨਹੀਂ ਕਰ ਸਕਦਾ , ਉਸ ਨੂੰ ਕੰਮਪੈਨਸੇਟ ਕਰਨ ਲਈ ਇਖਤਿਆਰ ਦਿਤਾ ਜਾਵੇ ਕਿ ਉਹ ਚਾਹੇ ਤਾਂ ਪਾਣੀ ਵੇਚ ਲਵੇ ।

ਇਸ ਤੋਂ ਅਲਾਵਾ ਆਪ ਨੂੰ ਪਤਾ ਹੈ ਕਿ ਜਿਸ ਕਿਸਾਨ ਦੇ ਪਾਸ 5-7 ਹਾਰਸ ਪਾਵਰ ਦੀ ਮੋਟਰ ਹੈ ਉਸ ਤੋਂ ਬਿਜਲੀ ਬੋਰਡ ਫਲੈਟ ਰੇਟ ਤੇ ਪੈਸਾ ਲੈ ਲੈਂਦਾ ਹੈ , ਇਹ ਕੈਲਕੂਲੇਸ਼ਨ ਮੋਟਰ ਘੰਟੇ ਦੀ ਐਵਰੇਜ ਵਰਕਿੰਗ ਦੇ ਹਿਸਾਬ ਨਾਲ ਰਖੀ ਹੋਈ ਹੈ ਅਤੇ ਇਸ ਤਰ੍ਹਾਂ ਕਾਫ਼ੀ ਕਨਸੈਸ਼ਨ ਕਿਸਾਨ ਨੂੰ ਦਿੱਤੀ ਗਈ ਹੈ। ਮਗਰ ਇਸ ਤੋਂ ਅਗਰ ਕਿਸਾਨ ਨੂੰ ਵਿਹਲ ਹੋਵੇ ਤਾਂ ਉਸ ਨੂੰ ਇਜਾਜ਼ਤ ਹੋਣੀ ਚਾਹੀਦੀ ਹੈ ਕਿ ਉਹ ਚੈਫ ਕਟਰ , ਚਾਰਾ ਕਟਣ ਲਈ ਹਤੇ ਥ੍ਰੈਸ਼ਰ ਚਲਾ ਸਕੇ। ਜਦ ਉਸ ਪਾਸੋਂ ਫਲੈਟ ਰੇਟ ਤੇ ਪੈਸਾ ਲੈ ਲੈਣਾ ਹੈ ਤਾਂ ਇਨ੍ਹਾਂ ਚੀਜ਼ਾਂ ਤੇ ਰੋਕ ਨਹੀਂ ਹੋਣੀ ਚਾਹੀਦੀ, ਇਹ ਚੀਜ਼ਾਂ ਲਾਉਣ ਦੀ ਵੀ ਉਸ ਨੂੰ ਇਜਾਜ਼ਤ ਦੇਣੀ ਚਾਹੀਦੀ ਹੈ।

ਦੂਜੀ ਗਲ ਇਹ ਹੈ ਕਿ ਇਹ ਕਿਹਾ ਜਾਂਦਾ ਹੈ ਕਿ ਕਿਸਾਨ ਬਿਜਲੀ ਦੀ ਚੋਰੀ ਕਰਦਾ ਹੈ ਅਤੇ ਜੇਕਰ ਫਲੈਟ ਰੇਟ ਰਹਿਣ ਦਿਤਾ ਜਾਵੇ ਤਾਂ ਇਹ ਚੋਰੀ ਚੈਕ ਕੀਤੀ ਜਾ ਸਕਦੀ ਹੈ । ਇਸ ਦੇ ਸੰਬਧ ਵਿਚ ਮੈਂ ਇਹ ਆਵਾਜ਼ ਕਰਨੀ ਚਾਹੁੰਦਾ ਹਾਂ ਕਿ ਇਹ ਗਲ ਸਹੀ ਹੈ ਕਈਂ ਥਾਵਾਂ ਤੇ ਹੁਣ ਫਲੈਟ ਰੇਟ ਵਿਚ ਭੀ ਹੇਰਾ ਫੇਰੀ ਕੀਤੀ ਜਾਂਦੀ ਹੈ। 15 ਹਾਰਸ ਪਾਵਰ ਦੀ ਮੋਟਰ ਦੀ ਪਲੇਟ ਲਾਹ ਕੇ 10 ਜਾਂ 7 ਹਾਰਸ ਪਾਵਰ ਦੀ ਪਲੇਟ ਲਾ ਦਿਤੀ ਗਈ ਅਤੇ ਇਸ ਤਰਾਂ ਰੇਟ ਵਿਚ ਕਮੀ ਕਰਵਾ ਲਈ ਜਾਂਦੀ ਹੈ। ਮੈਨੂੰ ਇਸ ਗਲ ਦਾ ਵੀ ਪਤਾ ਲੱਗਾ ਹੈ ਕਿ ਇਲੈਕਟ੍ਰਿਸਿਟੀ ਡੀਪਾਰਟਮੈਂਟ ਪਾਸ ਕੋਈ ਇਸ ਕਿਸਮ ਦੀ ਡੀਵਾਇਸ ਨਹੀਂ ਕਿ ਉਹ ਮੋਟਰ ਦੀ ਸਟ੍ਰੈਂਥ ਨੂੰ ਚੈਕ ਕਰ ਸਕਣ। ਇਸ ਲਈ ਮੈਂ ਬੋਰਡ ਨੂੰ ਆਪ ਦੀ ਰਾਹੀਂ ਇਹ ਕਹਾਂਗਾ ਕਿ ਇਸ ਤਰ੍ਹਾਂ ਦੀ ਡੀਵਾਇਸ ਤਿਆਰ ਕਰ ਲੈਣ ਕਿ ਜਿਥੇ ਗਲਤ ਪਲੇਟ ਲਗੀ ਹੋਵੇ ਉਸ ਨੂੰ ਲਾਹ ਕੇ ਮੋਟਰ ਦੀ ਸਟ੍ਰੈਥ ਜਜ ਕਰ ਲੈਣ ਅਤੇ ਉਸ ਅਨੁਸਾਰ ਚੋਰੀ ਕਰਨ ਵਾਲੇ ਨੂੰ ਜੁਰਮਾਨਾ ਕਿਤਾ ਜਾਵੇ ਅਤੇ ਇਸ ਦੇ ਨਾਲ ਹੀ ਰੇਟ ਪੂਰਾ ਵਸੂਲ ਕਿਤਾ ਜਾਵੇ ।

ਇਕ ਗਲ ਹੋਰ ਮੈਂ ਫਲੈਟ ਰੇਟ ਦੇ ਹੀ ਸੰਬਧ ਵਿਚ ਕਹਿਣਾ ਚਾਹੁਦਾ ਹਾਂ ਕਿ ਜਦ ਫਲੈਟ ਰੇਟ ਵਸੂਲ ਕੀਤਾ ਜਾਂਦਾ ਹੈ ਤਾਂ ਜਦ ਬਿਜਲੀ ਦੀ ਸਪਲਾਈ ਦੀ ਇੰਟਰਪਸ਼ਨ ਹੁੰਦੀ ਹੈ ਤੇ ਉਸ ਸਮੇਂ ਲਈ ਕੋਈ ਮੁਜਰਾਈ ਪੈਸੇ ਨਹੀਂ ਦਿਤੇ ਜਾਂਦੇ। ਜੇਕਰ ਪੂਰੀ ਸਪਲਾਈ ਦੇ ਲਈ ਫਲੈਟ ਰੇਟ

[ਡਾ: ਭਗਤ ਸਿੰਘ]

ਵਸੂਲ ਕੀਤਾ ਜਾਂਦਾ ਹੈ ਤਾਂ ਇੰਟਰਪਸ਼ਨ ਲਈ ਮੁਜਰਾਈ ਰਕਮ ਦਿਤੀ ਜਾਣੀ ਚਾਹੀਦੀ ਹੈ। ਇਹ ਕਿਉਂ ਨਾ ਮਿਲੇ ? ਜਦ ਬਿਜਲੀ ਖਰਾਬ ਹੋ ਜਾਂਦੀ ਹੈ ਜਾਂ ਮਹਿਕਮੇ ਵਾਲੇ ਆਪ ਬੰਦ ਕਰ ਦਿੰਦੇ ਹਨ ਤਾਂ ਜਿਨ੍ਹਾਂ ਨੇ ਮੋਟਰਾਂ ਲਗਾਈਆਂ ਹੋਈਆਂ ਹਨ ਉਨ੍ਹਾਂ ਨੂੰ ਵਕਤ ਸਿਰ ਇਤਲਾਹ ਨਹੀ ਦਿਤੀ ਜਾਂਦੀ। ਇਸ ਗਲ ਦੀ ਇਨਫਾਰਮੇਸ਼ਨ ਉਨ੍ਹਾਂ ਪਾਸ ਹੋਣੀ ਚਾਹੀਦੀ ਹੈ। ਬਿਜਲੀ ਕਈ ਦਿਨ ਖਰਾਬ ਰਹਿੰਦੀ ਹੈ ਪਰ ਕਿਸਾਨਾਂ ਨੂੰ ਇਸ ਗਲ ਦਾ ਪਤਾ ਨਹੀਂ, ਕੋਈ ਇਤਲਾਹ ਨਹੀਂ ਇਸ ਦਾ ਯੋਗ ਹਲ ਕਰਨਾ ਚਾਹੀਦਾ ਹੈ। ਕਈ ਥਾਵਾਂ ਤੇ ਜਿਥੇ ਐਡਹਾਕ ਬੇਸਿਜ਼ ਤੇ ਰੇਟ ਲਗਾਇਆ ਜਾਂਦਾ ਹੈ ਉਥੇ ਛੋਟੇ ਲੈਵਲ ਦੇ ਕਰਮਚਾਰੀ ਅਤੇ ਆਫ਼ੀਸਰ ਤੰਗ ਕਰਦੇ ਹਨ। ਇਸ ਗਲ ਦਾ ਇਲਾਜ ਕੀਤਾ ਜਾਣਾ ਚਾਹੀਦਾ ਹੈ। ਅਤੇ ਇਹ ਗਲ ਮੈਂ ਪਿਛਲੀ ਵਾਰੀ ਵੀ ਕਹੀ ਸੀ ਕਿ ਇਨ੍ਹਾਂ ਕਰਮਚਾਰੀਆਂ ਦੀ ਕੁਨਾਇਵੈਂਸ ਨਾਲ ਬਿਜਲੀ ਦੀ ਚੋਰੀ ਹੁੰਦੀ ਹੈ ਪਰ ਫ਼ਲੈਟ ਰੇਟ ਲਗਾਉਣ ਨਾਲ ਇਹ ਬਹੁਤ ਘਟ ਗਈ ਹੈ। ਇਸ ਲਈ ਮੈਂ ਕਹਾਂਗਾ ਕਿ ਇਹ ਰੇਟ ਰਹਿਣਾ ਚਾਹੀਦਾ ਹੈ।

ਮੈਂ ਇਕ ਅਰਜ ਇਹ ਕਰਨੀ ਚਾਹੁੰਦਾ ਹਾਂ ਕਿ ਫਰੰਟ ਦੀ ਸਰਕਾਰ ਨੇ ਇਸ ਗਲ ਦਾ ਇਲਾਨ ਕੀਤਾ ਕਿ ਅਸੀਂ ਥਰਮਲ ਪਲਾਂਟ ਬਠਿੰਡੇ ਵਿਚ ਲਗਾ ਰਹੇ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਪਲਾਂਟ ਲਈ ਸਾਰਾ ਸਮਾਨ ਯੂ ਐਸ. ਏ. ਤੋਂ ਮੰਗਵਾਇਆ ਜਾ ਰਿਹਾ ਹੈ। ਇਸ ਗਲ ਵਿਚ ਮੈਂ ਇਹ ਕਹਾਂਗਾ ਕਿ ਇਸ ਕੰਮ ਵਾਸਤੇ ਰਾ ਮੈਟੀਰੀਅਲ ਬਾਹਰ ਤੋਂ ਮੰਗਵਾਇਆ ਜਾ ਰਿਹਾ ਹੈ ਰਿਹਾ ਹੈ ਇਹ ਰਕਮ ਇਸ ਤਰ੍ਹਾਂ ਇਨਵੈਸਟ ਕੀਤੀ ਜਾ ਰਹੀ ਹੈ, ਇਹ ਠੀਕ ਨਹੀਂ। ਇਸ ਗਲ ਤੇ ਹੀ ਸਾਡੇ ਸੂਬੇ ਦੀ ਇਕਾਨੋਮੀ ਡਿਪੈਂਡ ਕਰਦੀ ਹੈ ਕਿਉਂਕਿ ਜਿਹੜਾ ਰਾਮੈਟੀਰੀਅਲ ਇਥੇ ਸੂਬੇ ਵਿਚ ਮਿਲ ਸਕਦਾ ਹੈ ਉਸ ਨੂੰ ਕਿਉਂ ਨਾ ਐਕਸਪਲਾਇਟ ਕੀਤਾ ਜਾਵੇ ਅਤੇ ਕਿਉਂ ਅਜਿਹਾ ਪਲਾਂਟ ਲਗਾਣ ਵਲ ਧਿਆਨ ਦਿਤਾ ਜਾਵੇ ਕਿ ਜਿਸ ਵਿਚ ਫ਼ਾਰਨ ਐਕਸਚੇਂਜ ਖਰਚ ਹੋਵੇ ਅਤੇ ਰਾਮੈਟੀਰੀਅਲ ਬਾਹਰ ਤੋਂ ਆਵੇ। ਸਾਨੂੰ ਵਧੇਰੇ ਧਿਆਨ ਅਜਿਹੇ ਪਲਾਂਟਾਂ ਦੇ ਕਾਇਮ ਕਰਨ ਲਈ ਦੇਣਾ ਚਾਹੀਦਾ ਹੈ ਜਿਸ ਵਿਚ ਰਾ ਮੈਟੀਰੀਅਲ ਆਪਣੇ ਸੂਬੇ ਵਿਚੋਂ ਲਿਆ ਜਾਵੇ ਅਤੇ ਸੈਂਟਰ ਤੋਂ ਸਹਾਇਤਾ ਮਿਲ ਸਕੇ। ਮੈਂ ਇਸ ਸੰਬਧ ਵਿਚ ਸਰਕਾਰ ਨੂੰ ਇਹ ਸੁਝਾਵ ਦੇਵਾਂਗਾ ਕਿ ਫੂਡ ਪਰਾਸੈਸਿੰਗ ਪਲਾਂਟ ਲਗਾਣੇ ਚਾਹੀਦੇ ਹਨ ਇਸ ਲਈ ਸਾਡੇ ਸੂਬੇ ਵਿਚ ਰਾਮੈਟੀਰੀਅਲ ਬਹੁਤ ਹੈ, ਅਨਾਜ ਦਾ ਘਰ ਹੈ ਪੰਜਾਬ। ਪਰ ਸੈਂਟਰ ਵਲੋਂ ਗਲਤ ਅੰਕੜੇ ਦੇ ਕੇ ਸਾਡੇ ਰਾਮੈਟੀਰੀਅਲ ਦੇ ਭਾ ਡਾਉਨ ਰਖਣ ਦੀ ਕੋਸ਼ਿਸ਼ ਕਰਦੇ ਹਨ ਇਹ ਕਿਹਾ ਜਾਂਦਾ ਹੈ ਕਿ ਯੂ. ਪੀ. ਅਨਾਜ ਵਿਚ ਸਰਪਲਸ ਹੈ ਅਤੇ ਰਾਜਸਥਾਨ ਸਰਪਲਸ ਹੈ ਪਰ ਹੈ ਕੱਖ ਵੀ ਨਹੀਂ। ਇਸ ਤਰ੍ਹਾਂ ਦੇ ਗਲਤ ਅੰਕੜੇ ਸੈਂਟਰ ਵਿਚ ਤਿਆਰ ਕਰਕੇ ਪੰਜਾਬ ਦੇ ਅਨਾਜ ਦਾ ਭਾ ਡਾਊਨ ਰਖਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸ ਤਰ੍ਹਾਂ ਦੀ ਸਾਡੀ ਐਕਸਪਲਾਇਟੇਸ਼ਨ ਨੂੰ ਰੋਕਣ ਲਈ ਇਹ ਮੇਰਾ ਸੁਝਾਉ ਮੰਨ ਲੈਣਾ ਚਾਹੀਦਾ ਹੈ ਕਿ ਫੂਡ ਪਰਾਸੈਸਿੰਗ ਪਲਾਂਟ ਇਥੇ ਲਗਾਏ ਜਾਣ ਡੇਅਰਿੰਗ ਦਾ ਕੰਮ ਕੀਤਾ ਜਾਵੇ ਤਾਂ ਕਿ ਆਪਣੀ ਸਟੇਟ ਦੀ ਇਕਾਨੋਮੀ ਨੂੰ ਫਾਇਦਾ ਪਹੁੰਚ ਸਕੇ। ਮੈਂ ਇਸ ਹੱਕ ਵਿਚ ਨਹੀਂ ਕਿ ਥਰਮਲ ਪਲਾਂਟ ਲਗਣ ਲਈ ਮਾਲ ਬਾਹਰ ਤੋਂ ਮੰਗਵਾਇਆ ਜਾਵੇ ਅਤੇ ਆਪਣੇ ਰਾ ਮੈਟੀਰੀਅਲ ਨੂੰ ਦੂਜੇ ਸੂਬਿਆਂ ਵਾਲੇ ਐਕਸਪਲਾਇਟ ਕਰਨ ਅਤੇ ਸਾਨੂੰ ਆਪਣੇ ਹੀ ਮਾਲ ਦਾ ਕੋਈ ਫ਼ਾਇਦਾ ਨਾ ਹੋਵੇ। ਸਾਡੀ ਸਟੇਟ ਵਿਚ ਬਿਜਲੀ ਬਹੁਤ ਪੈਦਾ ਕੀਤੀ ਜਾਂਦੀ ਹੈ ਅਤੇ ਇਸ ਨੂੰ ਬਿਜਲੀ ਦਾ ਘਰ ਕਿਹਾ ਜਾ ਸਕਦਾ ਹੈ। ਪਰ ਇਹ ਸਾਰੀ ਬਿਜਲੀ ਬਾਹਰਲੇ ਸੂਬਿਆਂ ਨੂੰ ਦਿਤੀ ਜਾਂਦੀ ਹੈ। ਇਹ ਬਿਜਲੀ ਆਪਣੀ ਸਟੇਟ ਦੀ ਡਿਵੈਲਪਮੈਂਟ ਲਈ ਖਰਚ ਕੀਤੀ ਜਾਣੀ ਚਾਹੀਦੀ ਹੈ। ਪਹਿਲਾਂ ਆਪਣੀ ਸਟੇਟ ਨੂੰ ਮਿਲਣੀ ਚਾਹੀਦੀ ਹੈ ਇਸ ਲਈ ਮੈਂ ਬੇਨਤੀ ਕਰਾਂਗਾਂ ਕਿ ਥਰਮਲ ਪਲਾਂਟ ਦੀ ਮਦ ਦੀ ਰਕਮ ਨੂੰ ਡਾਇਵਰਟ ਕਰਕੇ ਫੂਡ ਪਰਾਸੈਸਿੰਗ ਪ੍ਰਾਜੈਕਟਾਂ ਤੇ ਲਗਾਣੀ ਚਾਹੀਦੀ ਹੈ ਤਾਕਿ

ਪੰਜਾਬ ਦੀ ਇਕਾਨੋਮੀ ਨੂੰ ਤਰੱਕੀ ਮਿਲ ਸਕੇ । ਮੈਂ ਆਸ ਕਰਦਾ ਹਾਂ ਕਿ ਸਰਕਾਰ ਇਸ ਵਲ ਖਾਸ ਧਿਆਨ ਦੇਵੇਗੀ । (ਵਿਘਨ)

ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ : ਅਜ ਫ਼ਲੈਟ ਰੇਟ ਦੇ ਮਤੇ ਤੇ ਬਹਿਸ ਕੀਤੀ ਜਾ ਰਹੀ ਹੈ । ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆਂ ਹਾਂ ਕਿ ਫ਼ਲੈਟ ਰੇਟ ਨਹੀ ਰਹਿਣਾ ਚਾਹੀਦਾ ਜਿਹੜਾ ਮਤਾ ਸਰਦਾਰ ਕੁਲਵੰਤ ਸਿੰਘ ਵਲੋਂ ਪੇਸ਼ ਕੀਤਾ ਗਿਆ ਹੈ ਇਸ ਨੂੰ ਮੰਨ ਲੈਣਾ ਚਾਹੀਦਾ ਹੈ । ਜੇਕਰ ਤੁਸੀਂ ਫ਼ਲੈਟ ਰੇਟ ਦੇ ਮਿਸਯੂਜ ਨੂੰ ਦੇਖਣਾ ਚਾਹੁੰਦੇ ਹੋ ਤਾਂ ਕਿਸੇ ਵੇਲੇ ਹਵਾਈ ਜ਼ਹਾਜ਼ ਤੇ ਰਾਤ ਨੂੰ ਪੰਜਾਬ ਦੇ ਖੇਤਾਂ ਨੂੰ ਦੇਖੋ ਤਾਂ ਪਤਾ ਲਗ ਜਾਵੇਗਾ ਕਿ ਟਯੂਬਵੈਲਾਂ ਤੇ 150 ਜਾਂ 200 ਦੇ ਬਲਬ ਜਗਦੇ ਰਹਿੰਦੇ ਹਨ । ਕਿਉਂਕੀ ਇਨ੍ਹਾਂ ਨੂੰ ਪਤਾ ਹੈ ਕਿ ਫ਼ਲੈਟ ਰੇਟ ਤਾਂ ਦੇਣਾ ਹੈ ਇਸ ਲਈ ਇਹ ਉਨ੍ਹਾਂ ਦੀ ਆਦਤ ਬਣ ਗਈ ਹੈ ਕਿ ਇਸ ਨੂੰ ਵੇਸਟ ਕੀਤਾ ਜਾਵੇ ਹਾਲਾਂ ਕਿ ਸਾਰੇ ਜਾਣਦੇ ਹਨ ਕਿ ਬਿਜਲੀ ਦੀ ਸਪਲਾਈ ਪੰਜਾਬ ਵਿਚ ਲਿਮਿਟਿਡ ਹੈ । ਪਰ ਇਹ ਵੇਸਟ ਕੀਤੀ ਜਾ ਰਹੀ ਹੈ ਇਸ ਤੇ ਕਿਸੇ ਕਿਸਮ ਦਾ ਚੈਕ ਨਹੀਂ

ਚੇਅਰਮੈਨ ਸਾਹਿਬ, ਮੈਂ ਫ਼ਲੈਟ ਰੇਟ ਦੀ ਵਿਰੋਧਤਾ ਕਰਦਾ ਹਾਂ । ਮੈਨੂੰ ਇਹ ਪਤਾ ਹੈ ਕਿ ਦੂਸਰੀ ਬੈਂਚਾਂ ਤੋ ਵਡੇ ਵਡੇ ਜ਼ਿਮੀਦਾਰ ਬੈਠੇ ਹਨ ਅਤੇ ਉਨ੍ਹਾਂ ਨੂੰ ਇਸ ਗਲ ਵਿਚ ਫਾਇਦਾ ਹੈ ਮੈਂ ਆਪ ਵੀ ਇਕ ਚੰਗਾ ਜ਼ਿਮੀਦਾਰ ਹਾਂ ਪਰ ਜਿਨ੍ਹਾਂ ਲੋਕਾਂ ਦੀ ਨੁਮਾਇੰਦਗੀ ਮੈਂ ਇਥੇ ਕਰ ਰਿਹਾ ਹਾਂ ਉਨ੍ਹਾਂ ਲੋਕਾਂ ਨਾਲ ਮੈਂ ਧ੍ਰੋਹ ਨਹੀਂ ਕਰਨਾ ਚਾਹੁੰਦਾ । ਤੁਸੀਂ ਤਾਂ ਆਪ ਚੇਅਰਮੈਨ ਸਾਹਿਬ, ਦੁਆਬੇ ਦੇ ਵਾਕਫ ਹੋ ਅਤੇ ਜਾਣਦੇ ਹੋ ਕਿ ਕਿਸ ਤਰ੍ਹਾਂ ਇਹ ਇਕ ਰੈਜ਼ੋਲਿਊਸ਼ਨ ਤੇ ਬੋਲਦੇ ਹਨ, ਇਹ ਸਾਰੇ ਪਰਸਨਲ ਇੰਟ੍ਰੈਸਟ ਦੀਆਂ ਗਲਾਂ ਕਰਦੇ ਹਨ । ਪਰ ਫਲੈਟ ਰੇਟ ਨਾਲ ਜਿਹੜੇ ਪੰਜ ਪੰਜ ਏਕੜ ਦੇ ਮਾਲਕ ਹਨ ਉਨ੍ਹਾਂ ਨਾਲ ਜ਼ੁਲਮ ਹੈ । ਪੰਜਾਬ ਵਿਚ ਰੇਨਫ਼ਾਲ ਦੀ ਕੁਝ ਪਰਸ਼ੈਂਟੇਜ ਹੈ । ਰੇਨਫਾਲ ਹੁੰਦੀ ਹੈ ਪਰ ਛੋਟੇ ਕਿਸਾਨ ਨੂੰ ਫਲੈਟ ਰੇਟ ਦੇਣਾ ਪੈਂਦਾਂ ਹੈ ਇਹ ਉਨ੍ਹਾਂ ਛੋਟੇ ਕਿਸਾਨਾਂ ਨਾਲ ਜ਼ਿਆਦਤੀ ਹੈ । ਇਸ ਲਈ ਇਹ ਨਹੀਂ ਹੋਣਾ ਚਾਹੀਦਾ ।

ਇਥੇ ਇਹ ਰੀਜ਼ਨ ਦਿੱਤਾ ਗਿਆ ਹੈ ਕਿ ਬਿਜਲੀ ਦੀ ਚੋਰੀ ਹੁੰਦੀ ਹੈ , ਜੇਕਰ ਫਲੈਟ ਰੇਟ ਨਾ ਲਗਾਇਆ ਜਾਏ ਤਾ ਇਸ ਵਿਚ ਵੀ ਤੁਸੀਂ ਵੇਖੋ ਕਿ ਵਡੀਆ ਮੋਟਰਾਂ ਵਾਲਿਆਂ ਨੂੰ ਹੀ ਫਾਇਦਾ ਹੁੰਦਾ ਹੈ ਅਤੇ ਓਹ ਵੀ ਚੋਰੀ ਕਰਦੇ ਹਨ । ਕਰੰਟ ਜ਼ਿਆਦਾ ਯੂਜ਼ ਕਰਦੇ ਹਨ ਚੇਅਰਮੈਨ ਸਾਹਿਬ ਤੁਹਾਨੂੰ ਪਤਾ ਹੈ ਕਿ ਸਰਕਾਰੀ ਕਰਮਚਾਰੀਆਂ ਰਾਹੀਂ ਕਿ ਕੀਤਾ ਜਾਂਦਾ ਹੈ । ਫਿਰ ਕਈ ਵਾਰੀ ਅਖ਼ਬਾਰਾਂ ਵਿਚ ਵੀ ਇਹ ਗਲ ਆਈ ਹੈ ਕਿ ਪਾਵਰ ਇੰਟਰਪਸ਼ਨ ਹੁੰਦੀ ਹੈ ਅਤੇ ਮੰਹ ਦਹਾਨੇ ਤੇ ਬੈਠੇ ਪਾਸ ਕਰੰਟ ਘਟ ਹੋ ਜਾਂਦੀ ਹੈ । ਅਤੇ ਕਈ ਵਾਰੀ ਲੋਡ ਨਾਲ ਜੈਨਰੇਟਰ ਸੜ ਜਾਂਦੇ ਹਨ ਅਤੇ ਹੋਰ ਨਕਸਾਨ ਹੁੰਦਾ ਹੈ । ਇਸ ਦੇ ਨਾਲ ਮੈਂ ਇਹ ਕਹਾਂਗਾ ਕਿ ਵਾਰ ਵਾਰ ਜਿਹੜਾ ਇੰਟ੍ਰਪਸ਼ਨ ਬਿਜਲੀ ਦਾ ਹੋਣਾ ਹੈ ਇਹ ਠੀਕ ਨਹੀਂ । ਇਸ ਨਾਲ ਬਹੁਤ ਨੁਕਸਾਨ ਹੁੰਦਾ ਹੈ , ਇਕ ਵੇਰ ਨਹੀਂ ਕਈਂ ਵੇਰ । ਇਕ ਦਿਨ ਵਿਚ ਹੀ ਕਈ ਵੇਰ ਬਰੇਕਡਾਊਨ ਹੁੰਦਾ ਹੈ ਅਤੇ ਇੰਟ੍ਰਪਸ਼ਨ ਹੁੰਦੀ ਹੈ । ਅਤੇ ਜਦ ਬਿਜਲੀ ਲਗ ਜਾਂਦੀ ਹੈ ਤਾਂ ਲੋਕਾਂ ਨੇ ਕੈਰੋਸੀਨ ਦਾ ਇੰਤਜ਼ਾਮ ਵੀ ਛਡ ਦਿਤਾ ਹੁੰਦਾ ਹੈ ਜਿਸ ਲਈ ਜਦ ਇੰਟ੍ਰਪਸ਼ਨ ਹੋਵੇ ਤਾਂ ਹੋਰ ਵੀ ਤਕਲੀਫ਼ ਹੁੰਦੀ ਹੈ ਅਤੇ ਇਸ ਤੇ ਡੀਪੈਂਡ ਨਹੀਂ ਕੀਤਾ ਜਾ ਸਕਦਾ । ਇਹ ਇੰਟ੍ਰਪਸ਼ਨ ਮਿਸਯੂਜ਼ ਆਫ਼ ਇਲੈਕਟ੍ਰਿਸਿਟੀ ਨਾਲ ਵੀ ਹੁੰਦੀ ਹੈ । ਜੇਕਰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦਿਤਾ ਜਾਵੇ ਤਾਂ ਬਿਜਲੀ ਦੀ ਸਪਲਾਈ ਵਿਚ ਸੁਧਾਰ ਹੋ ਸਕਦਾ ਹੈ ਅਤੇ ਸ਼ਾਰਟੇਜ ਵੀ ਦੂਰ ਕੀਤੀ ਜਾ ਸਕਦੀ ਹੈ ।

[ਡਾ : ਅਮੀਰ ਸਿੰਘ ਕਲਕਟ]

ਇਲੈਕਟ੍ਰਿਸਿਟੀ ਬੋਰਡ ਇਕ ਅਟਾਨੋਮਸ ਬੋਰਡ ਹੈ ਇਸ ਲਈ ਹੋ ਸਕਦਾ ਹੈ ਕਿ ਇਸ ਰੈਜ਼ੋਲਿਊਸ਼ਨ ਨੂੰ ਉਹ ਨਾ ਮੰਨੇ। ਇਸ ਲਈ ਮੈਂ ਸਰਕਾਰ ਪਾਸ ਕਹਾਂਗਾ ਕਿ ਇਹ ਉਸ ਬੋਰਡ ਤੇ ਇਸ ਗਲ ਲਈ ਜ਼ੋਰ ਪਾਵੇ ਕਿ ਫ਼ਲੈਟ ਰੇਟ ਛੇਤੀ ਹੀ ਹਟਾ ਦੇਣਾ ਚਾਹੀਦਾ ਹੈ ਤਾਕਿ ਇਸ ਨਾਲ ਜਿਹੜੀਆਂ ਖਰਾਬੀਆਂ ਆ ਗਈਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾ ਸਕੇ। ਮੀਟਰ ਸਿਸਟਮ ਲਾਗੂ ਕਰ ਦੀਤਾ ਜਾਵੇ ਤਾ ਕਿ ਧਿਆਨ ਨਾਲ ਬਿਜਲੀ ਖਰਚ ਕੀਤੀ ਜਾਵੇ ਅਤੇ ਪਾਵਰ ਸ਼ਾਰਟੇਜ ਨੂੰ ਅਸੀਂ ਉਵਰਕਮ ਕਰ ਸਕੀਏ। ਘਰਾਂ ਵਿਚ ਜਿਥੇ ਰਿਹਾਇਸ਼ੀ ਬਿਜਲੀ ਦੇ ਮੀਟਰ ਸਿਸਟਮ ਹਨ, ਉਥੇ ਤਾਂ ਜ਼ੀਰੋ ਦਾ ਬਲਬ ਜਗਾਇਆ ਜਾਂਦਾ ਹੈ ਪਰ ਟਿਊਬਵੈਲਾਂ ਤੇ ਜਿਥੇ ਫ਼ਲੈਟ ਰੇਟ ਹੈ 150 ਜਾਂ 200 ਵਾਟ ਦਾ ਬਲਬ ਬਾਲਦੇ ਹਨ। ਇਹ ਦੂਰ ਹੋ ਜਾਵੇਗਾ।

ਜਿਹੜੀ ਗਲ ਡਾਕਟਰ ਭਗਤ ਸਿੰਘ ਹੋਰਾਂ ਨੇ ਕਹੀ ਹੈ ਕਿ ਟਿਊਬਵੈਲਾਂ ਤੇ ਥੈ੍ਸ਼ਰ ਲਗਾਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ਮੈਂ ਇਸ ਨਾਲ ਸਹਿਮਤ ਨਹੀਂ ਕਿਉਂਕਿ ਜਦ ਤੋਂ ਫਲੈਟ ਰੇਟ ਲਗਾਇਆ ਗਿਆ ਹੈ ਪਾਵਰ ਦਾ ਮਿਸਯੂਜ਼ ਕੀਤਾ ਜਾ ਰਿਹਾ ਹੈ ਅਤੇ ਪਾਵਰ ਇੰਨੀ ਵੇਸਟ ਕੀਤੀ ਜਾਂਦੀ ਹੈ ਕਿ ਕਈ ਥਾਂਵਾਂ ਤੇ ਤਾਂ 5 ਜਾਂ 7 ਹਾਰਸ ਪਾਵਰ ਦੀ ਮੋਟਰ ਦਾ ਪੰਪ ਨਹੀਂ ਖਿਚਿਆ ਜਾ ਸਕਦਾ। ਥ੍ਰੈਸ਼ਰ ਕੋਈ ਕਿਥੇ ਚਲਾ ਲਵੇਗਾ।

ਇਥੇ ਇਹ ਵਾਰ ਵਾਰ ਕਿਹਾ ਗਿਆ ਹੈ ਅਤੇ ਮੈਂ ਵੀ ਇਸ ਗਲ ਨਾਲ ਸਹਿਮਤ ਹਾਂ ਕਿ ਇਲੈਕਟ੍ਰਿਸਿਟੀ ਬੋਰਡ ਵਿਚ ਧਾਂਦਲੀ ਹੈ ਅਤੇ ਇਹ ਕੁਰਪਸ਼ਨ ਦਾ ਅਖਾੜਾ ਬਣ ਗਿਆ ਹੋਇਆ ਹੈ। ਇਸ ਵਿਚ ਇਨਟਰੀਗਜ਼ ਹਨ ਅਤੇ ਇਸ ਨੂੰ ਸਰਕਾਰ ਤਾਂਹੀ ਦੂਰ ਕਰ ਸਕਦੀ ਹੈ ਕਿ ਜੇਕਰ ਉਹ ਇਸ ਬੋਰਡ ਦਾ ਇੰਤਜ਼ਾਮ ਆਪਣੇ ਹਥ ਵਿਚ ਲੈ ਲਵੇ ਅਤੇ ਇਸ ਬੋਰਡ ਨੂੰ ਤੋੜ ਦੇਵੇ ਤਾਕਿ ਲੋਕ ਸੇਵਾ ਅਤੇ ਐਫ਼ੀਸ਼ੰਸੀ ਦਾ ਭਾਵ ਇਸ ਵਿਚ ਭਰਿਆ ਜਾ ਸਕੇ। ਸਰਕਾਰ ਨੂੰ ਆਪ ਮਹਿਕਮੇ ਰਾਹੀਂ ਇਸ ਸਾਰੇ ਕੰਮ ਨੂੰ ਚਲਾਣਾ ਚਾਹੀਦਾ ਹੈ।

ਗਵਰਨਰ ਸਾਹਿਬ ਦੇ ਭਾਸ਼ਨ ਵਿਚ ਅਤੇ ਬਾਅਦ ਵਿਚ ਵੀ ਇਸ ਗਲ਼ ਦਾ ਜ਼ਿਕਰ ਕੀਤਾ ਗਿਆ ਹੈ ਕਿ ਗੌਰਮੈਂਟ ਟ੍ਰੈਕਟਰਾਂ ਦੀ ਰੀਪੇਅਰ ਬਾਰੇ ਕੋਈ ਵਰਕਸ਼ਾਪ ਬਲਾਕ ਲੈਵਲ ਤੇ ਕਾਇਮ ਕਰ ਰਹੀ ਹੈ। ਇਸੇ ਤਰ੍ਹਾਂ ਇਸ ਗਲ ਦਾ ਪ੍ਰਬੰਧ ਵੀ ਸਰਕਾਰ ਨੂੰ ਕਰਨਾ ਚਾਹੀਦਾ ਹੈ ਕਿ ਫ਼ਿਕਸਡ ਰੇਟ ਤੇ ਜਿਹੜੀਆਂ ਮੋਟਰਾਂ ਜਲ ਜਾਂਦੀਆਂ ਹਨ ਜਾਂ ਖਰਾਬ ਹੋ ਜਾਂਦੀਆਂ ਹਨ ਉਨ੍ਹਾਂ ਦੀ ਰੀਪੇਅਰ ਕੀਤੀ ਜਾ ਸਕੇ। ਇਸ ਲਈ ਰੀਪੇਅਰ ਸੈਲ ਬਣਾਣੇ ਚਾਹੀਦੇ ਹਨ ਤਾਕਿ ਕਿਸਾਨ ਨੂੰ ਫਾਇਦਾ ਮਿਲ ਸਕੇ। ਇਸ ਦਾ ਪ੍ਰਬੰਧ ਮਹਿਕਮੇ ਵਲੋਂ ਕੀਤਾ ਜਾਣਾ ਚਾਹੀਦਾ ਹੈ ਤਾਕਿ ਕਿਸਾਨ ਨੂੰ ਫਾਇਦਾ ਮਿਲ ਸਕੇ, ਅਤੇ ਉਹ ਪਰੇਸ਼ਾਨੀ ਤੋਂ ਬਚ ਜਾਵੇ।

ਚੇਅਰਮੈਨ ਸਾਹਿਬ ਇਕ ਗਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਅਵਾਜ਼ ਹੈ ਕਿ ਜ਼ਿਮੀਦਾਰ ਅਮੀਰ ਹਨ ਅਤੇ ਉਨ੍ਹਾਂ ਪਾਸ ਰੁਪਿਆ ਬਹੁਤ ਹੈ ਇਹ ਉਨ੍ਹਾਂ ਲੋਕਾਂ ਦੀ ਐਗਜ਼ੈਜ਼ਰੇਸ਼ਨ ਹੈ ਜਿਨ੍ਹਾਂ ਪਾਸ ਬਲੈਕ ਮਾਰਕਿਟ ਦਾ ਰੁਪਿਆ ਹੈ ਅਤੇ ਜਿਹੜੇ ਇਸ ਤਰ੍ਹਾਂ ਜ਼ਮੀਨ ਤੇ ਲਗਾ ਕੇ ਆਪਣਾ ਰੁਪਿਆ ਵ੍ਹਾਇਟ ਮਨੀ ਵਿਚ ਤਬਦੀਲ ਕਰਦੇ ਹਨ। ਮੈਂ ਇਕ ਅਜਿਹੇ ਬੰਦੇ ਦੀ ਮਿਸਾਲ ਦਿੰਦਾ ਹਾਂ ਜਿਸਨੇ ਕਿ ਆਪਣੀ ਇਨਕਮ ਟੈਕਸ ਦੀ ਰਿਟਰਨ ਵਿਚ ਇਹ ਲਿਖਿਆ ਹੈ ਕਿ ਉਹ ਅੰਗੂਰ ਦੀ ਬੇਲ ਤੋਂ ਉਸਨੇ 75 ਹਜ਼ਾਰ ਦਾ ਅੰਗੂਰ ਵੇਚਿਆ ਹੈ। ਚੇਅਰਮੈਨ ਸਾਹਿਬ, ਇਹੀ ਚੀਜ਼ ਹੈ ਜਿਸ ਨੇ ਕਿ ਜ਼ਿਮੀਦਾਰ ਨੂੰ ਬਹੁਤ ਖਰਾਬ ਕੀਤਾ ਹੈ ਅਤੇ ਸੈਂਟਰਲ ਗੌਰਮਿੰਟ ਨੂੰ ਮਜਬੂਰ ਕੀਤਾ ਹੈ ਕਿ ਉਹ ਹੋਰ ਟੈਕਸ ਜਿਮੀਦਾਰ ਤੇ ਲਾਵੇ।

ਚੇਅਰਮੈਨ ਸਾਹਿਬ, ਮੈਂ ਹੁਣ ਹੋਰ ਕੁਝ ਨਹੀਂ ਕਹਿੰਦਾ। ਮੈਂ ਤੁਹਾਨੂੰ ਰਿਕੁਐਸਟ ਦਾ ਹਾਂ ਕਿ ਜੇ ਤੁਸੀਂ ਕਦੇ ਦੁਆਬੇ ਵਿਚ ਆਵੋ ਤਾਂ ਤੁਹਾਨੂੰ ਪਤਾ ਲਗੇ ਕਿ ਜ਼ਿਮੀਂਦਾਰਾਂ ਮੰਗ ਕੀ ਹੈ। ਮੈਨੂੰ ਇਹ ਉਮੀਦ ਨਹੀਂ ਸੀ ਕਿ ਕੈਰੋਂ ਸਾਹਿਬ ਵੀ ਇਸ ਦੀ ਵਿਰੋਧਤਾ ਨਗੇ। ਅਖੀਰ ਵਿਚ ਮੈਂ ਇਹ ਅਰਜ਼ ਕਰਦਾ ਹਾਂ ਕਿ ਆਉ ਯੂਨੈਨੀਮਸਲੀ ਫੈਸਲਾ ਕਰਕੇ । ਫ਼ਲੈਟ ਰੇਟ ਦੀ ਲਾਹਨਤ ਨੂੰ ਖਤਮ ਕਰ ਦਈਏ।

**ਸ਼੍ਰੀ ਮਨਮੋਹਨ ਕਾਲੀਆ** (ਜਲੰਧਰ ਦਖਣੀ) : ਚੇਅਰਮੈਨ ਸਾਹਿਬ, ਹਾਊਸ ਵਿਚ ਪੁਆਇੰਟ ... (ਵਿਘਨ)

**ਡਾਕਟਰ ਸਾਧੂ ਰਾਮ** : ਤੁਹਾਡੀ ਕਿਹੜੀ ਜ਼ਮੀਨ ਹੈ ? ਤੁਸੀਂ ਬੋਲ ਕੇ ਕੀ ਾ ਹੈ ?

**ਸ਼੍ਰੀ ਮਨਮੋਹਨ ਕਾਲੀਆ** : ਗਲ ਤਾਂ ਅਕਲ ਦੀ ਹੈ। ਜੇ ਆਖੋ ਤਾਂ ਬੈਠ ਜਾਵਾਂ। ਸੋ ਰਮੈਨ ਸਾਹਿਬ, ਹਾਊਸ ਵਿਚ ਦੋ ਪੁਆਇੰਟ ਆਏ ਹਨ ਕਿ ਫ਼ਲੈਟ ਰੇਟ ਰਹਿਣਾ ਚਾਹੀਦਾ ਹੈ ਮੀਟਰ ਸਿਸਟਮ ਰਹਿਣਾ ਚਾਹੀਦਾ ਹੈ। ਕਈਆਂ ਨੇ ਮੀਟਰ ਸਿਸਟਮ ਦੇ ਹਕ ਵਿਚ ਲਾਂ ਦਿਤੀਆਂ ਹਨ ਅਤੇ ਕਈਆਂ ਨੇ ਖਿਲਾਫ। ਮੀਟਰ ਸਿਸਟਮ ਦੇ ਹਕ ਵਿਚ ਸਭ ਤੋਂ ਗੱਲ ਇਹ ਆਖੀ ਜਾਂਦੀ ਹੈ ਕਿ ਇਸ ਨਾਲ ਜਿਤਨੀ ਵੀ ਕੋਈ ਜ਼ਿਮੀਦਾਰ ਬਿਜਲੀ ਵਰਤਦਾ ਤਨਾ ਹੀ ਉਸ ਨੂੰ ਖਰਚ ਦੇਣਾ ਪੈਂਦਾ ਹੈ। ਪਰ ਇਸ ਦਾ ਨੁਕਸਾਨ ਵੀ ਹੁੰਦਾ ਹੈ ਕਿ ਕਈ ਜ਼ਿਮੀਂਦਾਰ ਨੂੰ ਬਿਜਲੀ ਦੀ ਜ਼ਿਆਦਾ ਲੋੜ ਹੁੰਦੀ ਹੈ ਪਰ ਉਸ ਨੂੰ ਘਟ ਦਿਤੀ ਜਾਂਦੀ ਹੈ। ਤਰ੍ਹਾਂ ਕਈ ਵਾਰ ਮੀਟਰ ਖਰਾਬ ਹੋ ਜਾਂਦੇ ਹਨ ਅਤੇ ਬਿਜਲੀ ਘਟ ਬਾਲੀ ਜਾਂਦੀ ਹੈ ਪਰ ਖਰਚ ਦਿਖਾ ਦਿਤਾ ਜਾਂਦਾ ਹੈ ਇਸ ਤਰ੍ਹਾਂ ਮੀਟਰ ਸਿਸਟਮ ਇਕ ਜ਼ਹਿਮਤ ਜਿਹੀ ਬਣ ਜਾਂਦੀ ਹੈ। ਸਿਸਟਮ ਇਕ ਚੰਗਾ ਸਿਸਟਮ ਹੋ ਸਕਦਾ ਹੈ ਜੇ ਇਸ ਨੂੰ ਐਫੀਸ਼ੇਂਟਲੀ ਕੀਤਾ ਜਾਵੇ। ਇਸ ਦੇ ਖਿਲਾਫ਼ ਇਹ ਗਲ ਆਖੀ ਜਾਂਦੀ ਹੈ ਕਿ ਜਿਸ ਤਰ੍ਹਾਂ ਕਾਂਗਰਸ ਦੇ ਵਾਲਿਆਂ ਦੇ ਰਾਜ ਵਿਚ ਕੁਰਪਸ਼ਨ ਹਰ ਥਾਂ ਤੇ ਵਧੀ ਹੈ ਉਸੇ ਤਰ੍ਹਾਂ ਬਿਜਲੀ ਬੋਰਡ ਦੇ ਕਾਰੀਆਂ ਵਿਚ ਵੀ ਬੇਈਮਾਨੀ ਵਧ ਗਈ ਹੈ। ਇਸ ਵਿਚ ਵੀ ਖਾਮੀਆਂ ਆ ਗਈਆਂ ਹਨ। ਦਾ ਨਤੀਜਾ ਇਹ ਹੋਇਆ ਹੈ ਕਿ ਇਸ ਦੇ ਕਰਮਚਾਰੀ ਵੀ ਕਿਸਾਨਾਂ ਕੋਲੋਂ ਪੈਸੇ ਲੈ ਕੇ ਗਲਤ ਗ ਕਰਦੇ ਹਨ। ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਅਜ ਸਾਰੇ ਲੋਕ ਇੰਸਪੈਕਟਰੀ ਤੋਂ ਤੰਗ ਹਨ। (ਵਿਘਨ) ਮੈਂ ਮੀਟਰ ਇੰਸਪੈਕਟਰਜ਼ ਦਾ ਅਤੇ ਰੀਡਿੰਗ ਕਰਨ ਵਾਲਿਆਂ ਜ਼ਿਕਰ ਕਰਨ ਲਗਾ ਹਾਂ। ਸਰਕਾਰ ਨੇ ਆਪਣੀ ਸਹੂਲੀਅਤ ਅਤੇ ਲੋਕਾਂ ਦੀ ਸਹੂਲੀਅਤ ਇਹ ਇੰਸਪੈਕਟਰ ਲਾਏ ਸਨ ਪਰ ਜਿਹੜਾ ਵੀ ਬੰਦਾ ਇਸ ਤਰ੍ਹਾਂ ਲੋਕਾਂ ਅਤੇ ਸਰਕਾਰ ਚਕਾਰ ਆਇਆ ਉਹ ਕੁਰਪਸ਼ਨ ਵਿਚ ਹਾਇਲ ਹੋ ਗਿਆ। ਇਹ ਸਿਰਫ ਪੰਜਾਬ ਦੀ ਗਲ ਨਹੀਂ ਹੈ ਸਗੋਂ ਹਿੰਦ ਦੀ ਸਰਕਾਰ ਵੀ ਹੁਣ ਇੰਸਪੈਕਟਰੀ ਰਾਜ ਤੋਂ ਤੰਗ ਹੈ ਅਤੇ ਦੀ ਨੂੰ ਹਟਾਉਣ ਦੀ ਕੋਸ਼ਸ਼ ਕਰ ਰਹੀ ਹੈ।

ਫਿਰ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੀਟਰਜ਼ ਦੀ ਬੜੀ ਸ਼ਾਰਟੇਜ ਹੈ। ਵਾਰੀ ਕੁਨੈਕਸ਼ਨ ਮਿਲ ਜਾਂਦੇ ਹਨ ਪਰ ਮਹਿਕਮੇ ਵਲੋਂ ਕਹਿ ਦੇਂਦੇ ਹਨ ਕਿ ਮੀਟਰ ਨਹੀਂ ਹਨ। ਕੋਲ ਕਈਆਂ ਨੇ ਇਹ ਸ਼ਿਕਾਇਤ ਕੀਤੀ ਹੈ। ਕੁਨੈਕਸ਼ਨ ਵਾਸਤੇ ਦਰਖਾਸਤ ਮੰਗੀ ਜਾਂਦੀ ਹੈ ਫਾਰਮੈਲੇਟੀਜ਼ ਪੂਰੀਆਂ ਕੀਤੀਆਂ ਜਾਂਦੀਆਂ ਹਨ ਪਰ ਅਖੀਰ ਵਿਚ ਕਹਿ ਦਿਤਾ ਜਾਂਦਾ ਹੈ ਕਿ

[ਸ੍ਰੀ ਮਨਮੋਹਨ ਕਾਲੀਆ]

ਮੀਟਰ ਨਹੀਂ ਹਨ। ਇਸ ਤਰ੍ਹਾਂ ਜ਼ਿਮੀਂਦਾਰ ਨੂੰ ਮੀਟਰ ਨਾ ਮਿਲਣ ਕਰਕੇ ਬਿਜਲੀ ਤੋਂ ਬਿਨਾਂ ਰਹਿਣਾ ਪੈਂਦਾ ਹੈ। ਫਿਰ, ਚੇਅਰਮੈਨ ਸਾਹਿਬ, ਮੀਟਰ ਖਰਾਬ ਹੋ ਜਾਂਦੇ ਹਨ। ਬਿਜਲੀ ਘਟ ਖਰਚ ਹੋਈ ਹੁੰਦੀ ਹੈ ਅਤੇ ਬਿਲ ਵਧੇਰੇ ਆ ਜਾਂਦਾ ਹੈ। ਅਸੀਂ ਘਰਾਂ ਵਿਚ ਵੀ ਰੋਜ਼ ਵੇਖਦੇ ਹਾਂ ਕਿ ਕਿਸੇ ਮਹੀਨੇ 22 ਰੁਪਏ ਹੁੰਦਾ ਹੈ ਪਰ ਅਗਲੇ ਮਹੀਨੇ 45 ਰੁਪਏ ਹੋ ਜਾਂਦਾ ਹੈ ਜਦੋਂ ਕਿ ਕੋਈ ਵਾਧੂ ਪੱਖਾ ਨਹੀਂ ਚਲਾਇਆ ਹੋਇਆ ਹੁੰਦਾ, ਨਾ ਹੀ ਕੋਈ ਹੋਰ ਖਰਚ ਕੀਤਾ ਹੋਇਆ ਹੁੰਦਾ ਹੈ। ਪਰ ਜਦੋਂ ਇਹ ਸ਼ਿਕਾਇਤ ਕੀਤੀ ਜਾਵੇ ਤਾਂ ਬਿਜਲੀ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਹੋਰ ਕੋਈ ਮੀਟਰ ਨਹੀਂ ਹਨ ਕਿ ਨਵੇਂ ਮੀਟਰ ਲਾਕੇ ਪੁਰਾਣੇ ਚੈਕ ਕਰ ਸਕੀਏ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਪੈਸੇ ਵਧੇਰੇ ਦੇਣੇ ਪੈਂਦੇ ਹਨ ਪਰ ਇਸ ਗਲ ਦਾ ਕੋਈ ਹਲ ਨਹੀਂ ਹੈ, ਮੀਟਰਜ਼ ਦੀ ਸ਼ਾਰਟੇਜ ਹੈ ਇਨ੍ਹਾਂ ਦੀ ਕੁਆਲਟੀ ਵੀ ਚੰਗੀ ਨਹੀਂ ਹੁੰਦੀ। ਜਿਸ ਤਰ੍ਹਾਂ ਸਾਡੀ ਜ਼ਿੰਦਗੀ ਦੇ ਹੋਰ ਹਰ ਸੂਬੇ ਵਿਚ ਇਨਫੀਰੀਆਰਿਟੀ ਆ ਰਹੀ ਹੈ ਇਸ ਥਾਂ ਤੇ ਵੀ ਇਹੀ ਹਾਲ ਹੈ। ਬਿਜਲੀ ਦੀ ਸਪਲਾਈ ਜਾਂ ਕੰਜ਼ਪਸ਼ਨ ਹੋਰ ਹੋਈ ਹੁੰਦੀ ਹੈ, ਥਿਉਰੀ ਦੇ ਮੁਤਾਬਕ ਬਿਜਲੀ ਘਟ ਖਰਚ ਹੋਈ ਹੁੰਦੀ ਹੈ। ਮੈਥੇਮੈਟਿਕ ਦੇ ਹਿਸਾਬ ਨਾਲ ਹੀ ਬਿਜਲੀ ਘਟ ਖਰਚ ਹੋਣੀ ਚਾਹੀਦੀ ਹੈ ਪਰ ਮੀਟਰ ਹੋਰ ਰੀਡਿੰਗ ਸ਼ੋ ਕਰਦਾ ਹੈ। ਪਰ ਇਹ ਮੀਟਰ ਚੈਕ ਨਹੀਂ ਹੋ ਸਕਦੇ। ਇਥੇ ਸਰਦਾਰ ਉਮਰਾਓ ਸਿੰਘ ਨੇ ਬੋਲਦੇ ਹੋਏ ਕਿਹਾ ਸੀ ਕਿ ਤਾਰਾਂ ਦੀ ਉਮਰ 11 ਸਾਲ ਹੁੰਦੀ ਹੈ। ਮੈਂ ਨਹੀਂ ਜਾਣਦਾ ਕਿ ਉਨ੍ਹਾਂ ਨੇ ਇਹ ਕਿਥੋਂ ਪਤਾ ਕੀਤਾ ਹੈ। ਬਕਰੀ ਦੀ ਉਮਰ 11 ਸਾਲ ਹੁੰਦੀ ਹੈ ਸ਼ਾਇਦ ਇਨ੍ਹਾਂ ਨੂੰ ਇਥੋਂ ਅੰਦਾਜ਼ਾ ਹੋਇਆ ਹੋਵੇ। (ਹਾਸਾ) ਇਹ ਤਾਂ ਮਾਲ ਦੀ ਕੁਆਲਟੀ ਤੇ ਹੀ ਨਿਰਭਰ ਕਰਦਾ ਹੈ ਕਿ ਉਹ ਕਿਤਨੀ ਦੇਰ ਚਲੇਗਾ। ਇਸ ਤੋਂ ਅਗੇ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਰੀਡਿੰਗ ਕਰਨ ਵਾਲਿਆਂ ਦੇ ਬਾਰੇ। ਇਹ ਤਾਂ ਪਿੰਡਾਂ ਦੇ ਪਟਵਾਰੀਆਂ ਅਤੇ ਨਹਿਰ ਦੇ ਮਹਿਕਮੇ ਵਾਲਿਆਂ ਵਾਂਗ ਹੋ ਗਏ ਹਨ। ਇਹ ਵੀ ਉਨ੍ਹਾਂ ਵਾਂਗ ਹੀ ਸਬਜ਼ੀਆਂ ਲੈਂਦੇ ਹਨ, ਗੰਨੇ ਅਤੇ ਗੁੜ ਲੈਂਦੇ ਹਨ ਅਤੇ ਫਸਲਾਂ ਵਿਚ ਹਿੱਸਾ ਲੈਣਾ ਆਪਣਾ ਹਕ ਸਮਝਦੇ ਹਨ। ਅੱਜ ਐਗਰੀਕਲਚਰ ਵੀ ਇਕ ਇੰਡਸਟਰੀ ਬਣ ਰਹੀ ਹੈ। ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਹੋਰ ਥਾਵਾਂ ਤੇ ਇੰਸਪੈਕਟਰੀ ਰਾਜ ਤੋਂ ਲੋਕ ਤੰਗ ਆ ਗਏ ਹਨ ਉਸੇ ਤਰ੍ਹਾਂ ਇਥੇ ਵੀ ਲੋਕ ਇਨ੍ਹਾਂ ਮੀਟਰ ਇੰਸਪੈਕਟਰਾਂ ਅਤੇ ਰੀਡਿੰਗ ਕਰਨ ਵਾਲਿਆਂ ਤੋਂ ਤੰਗ ਆਏ ਹੋਏ ਹਨ। ਹੁਣ ਤਾਂ ਸੈਂਟਰ ਦੀ ਸਰਕਾਰ ਵੀ ਇੰਸਪੈਕਟਰੀ ਰਾਜ ਨੂੰ ਖਤਮ ਕਰਨਾ ਚਾਹੁੰਦੀ ਹੈ। ਉਸ ਨੇ ਜਿਤਨੇ ਵੀ ਸੂਬਿਆਂ ਵਿਚ ਜਿਵੇਂ ਕਿ ਐਕਸਾਈਜ਼ ਡਿਊਟੀ ਅਤੇ ਰੈਵੇਨਿਊ ਇਕਠਾ ਕਰਨ ਵਾਲੇ ਇੰਸਪੈਕਟਰ ਰਖੇ ਸਨ ਉਹ ਉਨ੍ਹਾਂ ਨੂੰ ਖਤਮ ਕਰਨ ਦੀ ਸੋਚਦੀ ਪਈ ਹੈ। ਵਪਾਰੀ ਵੀ ਉਨ੍ਹਾਂ ਇੰਸਪੈਕਟਰਾਂ ਤੋਂ ਬੜੇ ਤੰਗ ਹਨ। ਭਾਵੇਂ ਰੇਡੀਓ ਦੀ ਫੈਕਟਰੀ ਹੋਵੇ, ਭਾਵੇਂ ਆਇਲ ਦਾ ਕਾਰਖਾਨਾ। ਜਦੋਂ ਤਕ ਇਨ੍ਹਾਂ ਇੰਸਪੈਕਟਰਾਂ ਦੀ ਇਜ਼ਾਜ਼ਤ ਨਾ ਹੋਵੇ ਤਿਆਰ ਮਾਲ ਵੀ ਗੁਦਾਮ ਵਿਚੋਂ ਨਹੀਂ ਨਿਕਲ ਸਕਦਾ। ਇਸ ਤਰ੍ਹਾਂ ਇਹ ਕੁਰਪਸ਼ਨ ਦੇ ਅਦਾਰੇ ਬਣ ਕੇ ਰਹਿ ਗਏ ਹਨ। ਇਸ ਤਰ੍ਹਾਂ ਹੀ ਮੀਟਰ ਦੀ ਰੀਡਿੰਗ ਕਰਨ ਵਾਲੇ ਹਨ। ਜਦੋਂ ਤਕ ਉਹ ਗੰਨੇ, ਗੁੜ ਜਾਂ ਫਸਲ ਵਿਚੋਂ ਹਿੱਸਾ ਨਾ ਲੈ ਲੈਣ ਉਤਨੇ ਚਿਰ ਤਕ ਉਹ ਠੀਕ ਰੀਡਿੰਗ ਨਹੀਂ ਕਰਦੇ। ਇਸ ਲਈ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕੀ ਜੇ ਫਲੈਟ ਰੇਟ ਖ਼ਤਮ ਕਰਨਾ ਚਾਹੁੰਦੇ ਹੋ ਤਾਂ ਆਈਡੀਅਲ ਮੀਟਰ ਲਾਏ, ਥਾਰੋ ਆਨਿਸਟ ਰੀਡਿੰਗ ਹੋਵੇ ਤਾਂ ਹੀ ਇਹ ਮੀਟਰ ਸਿਸਟਮ ਕਾਮਯਾਬ ਹੋ ਸਕਦਾ ਹੈ ਨਹੀਂ ਤਾਂ ਇਹ ਜ਼ਿਮੀਦਾਰਾਂ ਲਈ ਜ਼ਹਿਮਤ ਬਣ ਜਾਵੇਗਾ। ਮੀਟਰ ਦੀ ਰੀਡਿੰਗ ਕੋਈ ਆਰਟ ਦਾ ਤਾਂ ਕੀ ਸਾਇੰਸ ਦਾ ਗ੍ਰੈਜੂਏਟ ਵੀ ਠੀਕ ਤਰ੍ਹਾਂ ਨਹੀਂ ਕਰ ਸਕਦਾ ਉਸ ਦੀ ਕੈਲਕੂਲੇਸ਼ਨ ਠੀਕ ਨਹੀਂ ਹੁੰਦੀ ਕਿਉਂਕਿ ਮੀਟਰ ਖਰਾਬ ਹੁੰਦਾ ਹੈ। ਇਹ ਪਤਾ

ਨਹੀਂ ਲਗ ਸਕਦਾ ਕਿ ਇਕ ਮਹੀਨੇ ਅਤੇ ਦੂਜੇ ਮਹੀਨੇ ਵਿਚ ਕਿਤਨੇ ਯੂਨਿਟਾਂ ਦਾ ਫਰਕ ਕਿਸ ਤਰ੍ਹਾਂ ਪੈ ਗਿਆ ਹੈ। ਬੇਈਮਾਨ ਆਦਮੀ ਰੀਡਿੰਗ ਕਰਨ ਵਾਲਿਆਂ ਨਾਲ ਰਲ ਕੇ ਫਾਇਦਾ ਉਠਾਉਂਦੇ ਹਨ ਅਤੇ ਇਮਾਨਦਾਰ ਆਦਮੀ ਨੁਕਸਾਨ ਵਿਚ ਰਹਿੰਦੇ ਹਨ। ਜੇ ਅਫਸਰ ਇਮਾਨਦਾਰ ਹੋਣ ਤਾਂ ਇਹ ਗਲ ਫੜ ਸਕਦੇ ਹਨ।

ਇਹ ਇਕ ਇਮਾਨਦਾਰ ਜ਼ਿਮੀਂਦਾਰ ਵਾਸਤੇ ਹੈ। ਇਹ ਮੀਟਰ ਸਿਸਟਮ ਕਾਮਯਾਬ ਸਾਬਤ ਨਹੀਂ ਹੋਇਆ। ਫਲੈਟ ਰੇਟ ਬਾਰੇ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਰਾਤ ਨੂੰ ਫਸਲਾਂ ਉਤੇ 100,100 ਵਾਟ ਦੇ ਬਲਬ ਜਲਦੇ ਰਹਿੰਦੇ ਹਨ। ਇਹ ਇਕ ਬੜੀ ਨਿਰਾਲੀ ਚੀਜ਼ ਹੈ। 10 ਘੰਟੇ ਬਲਬ ਜਲਣ ਨਾਲ ਇਕ ਯੂਨਿਟ ਬਿਜਲੀ ਦਾ ਖ਼ਰਚ ਹੁੰਦਾ ਹੈ ਜਿਸਦਾ ਕਿ ਮੁਲ ਸਿਰਫ ਨੌ ਪੈਸੇ ਹੈ। ਕਈ ਦਫ਼ਾ ਇਕ ਜ਼ਿਮੀਂਦਾਰ ਨੌਂ ਜਾਂ ਦਸ ਪੈਸੇ ਬਚਾਉਣ ਦੀ ਖ਼ਾਤਰ ਉਹ ਆਪਣੀ ਫ਼ਸਲ ਨੂੰ ਬਰਬਾਦ ਕਰਨ ਦੀ ਕੋਸ਼ਿਸ਼ ਕਰਦਾ ਹੈ। ਜਿਹੜੇ ਜ਼ਿਮੀਦਾਰ ਭਰਾ ਰਾਤ ਨੂੰ ਬਲਬ ਜਲਾਉਂਦੇ ਹਨ ਉਹ ਨਾ ਸਿਰਫ਼ ਆਪਣੀ ਫਸਲ ਬਚਾਉਂਦੇ ਹਨ ਬਲਕਿ ਫਸਲ ਵਿਚ ਵਾਧਾ ਕਰਕੇ ਨੈਸ਼ਨਲ ਲਾਸ ਹੋਣ ਤੋਂ ਵੀ ਬਚਾ ਕਰਦੇ ਹਨ। ਇਸ ਨਾਲ ਨੈਸ਼ਨਲ ਗੇਨ ਹੁੰਦਾ ਹੈ ਅਤੇ ਕਣਕ ਵਿਚ ਵਾਧਾ ਹੁੰਦਾ ਹੈ, ਅਤੇ ਇਸ ਦੇ ਵਾਧੇ ਹੋਣ ਨਾਲ ਦੇਸ਼ ਦੀ ਭੁਖ ਦੀ ਸਮਸਿਆ ਦੂਰ ਹੁੰਦੀ ਹੈ। ਇਸ ਲਈ ਇਨ੍ਹਾਂ ਦਾ ਫਰਜ਼ ਹੈ ਕਿ ਰਾਤ ਨੂੰ ਬਿਜਲੀ ਦੇ ਬਲਬ ਜਲਾਏ ਜਾਣ ਜਿਸ ਨਾਲ ਫਸਲ ਜ਼ਾਇਆ ਹੋਣ ਤੋਂ ਰੁਕ ਜਾਂਦੀ ਹੈ। ਅਤੇ ਲਖਾਂ ਰੁਪਏ ਦਾ ਨੁਕਸਾਨ ਹੋਣ ਤੋਂ ਬਚ ਜਾਂਦਾ ਹੈ। ਬਿਜਲੀ ਦੇ ਬਲਬ ਜਿਹੜੇ ਨਹੀਂ ਲਗੇ ਉਹ ਲਗਾਉਣੇ ਚਾਹੀਦੇ ਹਨ।

ਦੂਸਰੀ ਗਲ ਇਹ ਹੈ ਕਿ ਇਸ ਸਿਲਸਲੇ ਵਿਚ ਕਿਹਾ ਗਿਆ ਹੈ ਕਿ ਜ਼ਿਮੀਂਦਾਰ ਪਾਣੀ ਆਪਣੀ ਲੋੜ ਤੋਂ ਵਧ ਵਰਤਣ ਲਗ ਪਏ ਹਨ। ਇਹ ਗ਼ਲਤ ਹੈ। ਕੋਈ ਵੀ ਜ਼ਿਮੀਂਦਾਰ ਲੋੜ ਤੋਂ ਵਧ ਪਾਣੀ ਆਪਣੇ ਖੇਤ ਨੂੰ ਨਹੀਂ ਦੇਵੇਗਾ ਕਿਉਂਕਿ ਉਸ ਨੂੰ ਪਤਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਉਹਦੀ ਫਸਲ ਖਰਾਬ ਹੋ ਜਾਵੇਗੀ। ਤੁਸੀਂ ਸੁਣਿਆ ਹੋਣਾ ਹੈ ਕਿ ਮੀਂਹ ਦੇ ਦਿਨਾਂ ਵਿਚ ਜਦ ਮੀਂਹ ਜ਼ਿਆਦਾ ਪੈ ਜਾਂਦਾ ਹੈ ਤਾਂ ਕਿਸਾਨ ਰਬ ਨੂੰ ਵੀ ਗਾਲ੍ਹਾਂ ਕਢਣ ਲਗ ਜਾਂਦੇ ਹਨ ਕਿ ਐਨਾ ਮੀਂਹ ਨਾ ਪਾਵੇ। ਔਰ, ਚੇਅਰਮੈਨ ਸਾਹਿਬ ਮੈਂ ਅਰਜ਼ ਕਰਾਂਗਾ ਕਿ ਨਏ ਫਰਟੇਲਾਈਜ਼ਰ ਦੇ ਆਉਣ ਨਾਲ, ਇਸ ਦੇ ਹਿਸਾਬ ਨਾਲ ਜਿੰਨਾ ਪਾਣੀ ਪਹਿਲੋਂ ਲੋੜ ਸੀ ਹੁਣ ਉਸ ਤੋਂ ਕਈ ਗੁਣਾ ਜ਼ਿਆਦਾ ਪਾਣੀ ਲਗਦਾ ਸੀ ਤਾਂ ਹੁਣ ਅਠ ਅਠ ਵਾਰੀ ਪਾਣੀ ਲਗੇਗਾ। ਜੇ ਮੀਟਰ ਸਿਸਟਮ ਹੋਏਗਾ ਤਾਂ ਕਿਸਾਨ ਬਜਾਏ ਅੱਠ ਵਾਰੀ ਪਾਣੀ ਦੇਣ ਦੇ ਉਹ ਸਤ ਵਾਰੀ ਹੀ ਪਾਣੀ ਦੇਵੇਗਾ ਤਾਂ ਕਿ ਕੁਝ ਬਚਤ ਹੋ ਸਕੇ। ਲੇਕਿਨ ਇਸ ਨਾਲ ਫਸਲ ਦਾ ਕਿੰਨਾ ਨੁਕਸਾਨ ਹੋਵੇਗਾ। ਐਗਰੀਕਲਚਰ ਸੈਂਟੇਫਿਕਲੀ ਕਰਨ ਵਾਸਤੇ ਪਾਣੀ ਦੀ ਅਠ ਵਾਰੀ ਦੇਣ ਦੀ ਲੋੜ ਹੈ। ਵਕਤੀ ਤੌਰ ਤੇ ਤਾਂ ਪਾਣੀ ਘਟ ਦੇ ਕੇ ਉਹ 50 ਜਾਂ 60 ਪੈਸੇ ਬਚਾ ਲੈਂਦੇ ਹਨ ਪਰ ਅੰਤ ਵਿਚ ਦੋ ਚਾਰ ਹਜ਼ਾਰ ਦਾ ਘਾਟਾ ਫਸਲ ਘਟ ਹੋਣ ਨਾਲ ਉਹਨੂੰ ਉਠਾਣਾ ਪੈਂਦਾ ਹੈ। ਇਸ ਲਈ ਫਰਟੇਲਾਈਜ਼ਰ ਆਉਣ ਨਾਲ ਪਾਣੀ ਖੇਤਾਂ ਨੂੰ ਬਹਤ ਦੇਣਾ ਪੈਂਦਾ ਹੈ। ਇਸ ਲਈ ਸਰਕਾਰ ਵਲੋਂ ਇਹ ਖੁਲ੍ਹ ਹੋਣੀ ਚਾਹੀਦੀ ਹੈ ਕਿ ਉਹ ਆਪਣੀ ਫਸਲ ਨੂੰ ਜਿੰਨਾ ਮਰਜ਼ੀ ਪਾਣੀ ਦੇਵੇ ਜਿੰਨੀ ਕਿ ਉਹਦੀ ਫਸਲ ਪਾਣੀ ਪੀਂਦੀ ਹੈ, ਉਨਾਂ ਹੀ ਪਾਣੀ ਪਿਲਾਇਆ ਜਾਏ। ਅਤੇ ਇਹ ਵੀ ਹੋਣਾ ਚਾਹੀਦਾ ਹੈ ਕਿ ਜਿਹੜਾ ਜ਼ਿਮੀਦਾਰ ਘਟ ਪਾਣੀ ਦੇਵੇ ਜਾਂ ਜ਼ਿਆਦਾ ਪਾਣੀ ਦੇਵੇ ਉਨ੍ਹਾਂ ਦੋਵਾਂ ਤੋਂ ਇਕੋ ਜਿੰਨੇ ਪੈਸੇ ਲੈਣੇ ਚਾਹੀਦੇ ਹਨ ਆਨਰੇਬਲ ਮਨਿਸਟਰ

[ਸ੍ਰੀ ਮਨਮੋਹਨ ਕਾਲੀਆ]
ਸਾਹਿਬ ਨੇ ਦਸਿਆ ਹੈ ਕਿ ਹੁਣ ਦੋ ਫਸਲਾਂ ਦੀ ਬਜਾਏ ਤਿੰਨ ਫਸਲਾਂ ਉਗਾਈਆਂ ਜਾ ਸਕਦੀਆਂ ਹਨ। ਉਸ ਵਕਤ ਫਲੈਟ ਰੇਟ ਸਿਸਟਮ ਬੜਾ ਫਾਇਦੇਮੰਦ ਸਾਬਤ ਹੋਏਗਾ। ਜਿਸ ਵੇਲੇ ਨਵਾਂ ਫਰਟਲਾਈਜ਼ਰ ਦਿਤਾ ਜਾਏਗਾ, ਹੋਰ ਸਾਇੰਟਿਫਿਕ ਇੰਸਟਰੂਮੈਂਟਸ ਦਿਤੇ ਜਾਣਗੇ ਤਾਂ ਉਸ ਵੇਲੇ ਪਾਣੀ ਦੀ ਲੋੜ ਹੋਰ ਵੀ ਵਧ ਜਾਵੇਗੀ। ਇਨ੍ਹਾਂ ਹਾਲਾਤ ਵਿਚ ਵੀ ਫਲੈਟ ਰੇਟ ਸਿਸਟਮ ਅਛਾ ਰਹੇਗਾ। ਪਰੋਡਕਟਿਵ ਪੁਆਇੰਟ ਔਫ ਵਿਊ ਨਾਲ ਜਿੰਨਾਂ ਪਾਣੀ ਜ਼ਿਆਦਾ ਫਸਲ ਨੂੰ ਦੇਵਾਂਗੇ ਉਨ੍ਹਾਂ ਹੀ ਫਸਲ ਨੂੰ ਫ਼ਾਇਦਾ ਹੈ।

ਡਾਕਟਰ ਭਗਤ ਸਿੰਘ ਹੋਰਾਂ ਨੇ ਜੋ ਕਿਹਾ ਮੈਂ ਉਨ੍ਹਾਂ ਨਾਲ ਸਹਿਮਤ ਨਹੀਂ। ਜਿਹੜੀਆਂ ਹਾਰਸ ਪਾਵਰ ਮੋਟਰਾਂ ਲਗਾਈਆਂ ਜਾਂਦੀਆਂ ਹਨ ਉਹਦੇ ਵਿਚ ਵੀ ਚੋਰੀ ਹੋ ਜਾਂਦੀ ਹੈ। ਸਾਢੇ ਸਤ ਹਾਰਸ ਪਾਵਰ ਦੀ ਬਜਾਏ ਪੰਜ ਹਾਰਸ ਪਾਵਰ ਦੀ ਪਲੇਟ ਲਗਾ ਦਿੰਦੇ ਹਨ। ਹੁਣ ਤਾਂ ਇਹੋ ਜਿਹੀਆਂ ਚੀਜ਼ਾਂ ਹਨ ਕਿ ਮੀਟਰਜ਼ ਫੌਰਨ ਦਸ ਦਿੰਦੇ ਹਨ ਕਿ ਕਿੰਨੇ ਹਾਰਸ ਪਾਵਰ ਦੀ ਮੋਟਰ ਹੈ ਫਲੈਟ ਰੇਟ ਬਾਰੇ ਇਨਸਪੈਕਟਰੀ ਰਾਜ ਵਿਚ ਜਿਹੜੇ ਮੀਟਰ ਰੀਡਰ ਹਨ ਇਹ ਅਨਪੜ੍ਹ ਜ਼ਿਮੀਂਦਾਰ ਨੂੰ ਤੰਗ ਕਰਦੇ ਹਨ। ਇਸ ਖਾਮੀ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਦਾ ਨਾਜਾਇਜ਼ ਹੋਲਡ ਨਾ ਰਹੇ। ਮੀਟਰ ਸਿਸਟਮ ਨਾਲ ਇਹ ਜਿਹੜੀ ਮਿਡਲ ਏਜੰਸੀ ਹੈ ਇਹ ਜ਼ਿਮੀਂਦਾਰਾਂ ਨੂੰ ਬਹੁਤ ਤੰਗ ਕਰਦੀ ਹੈ। ਕੁਛ ਦਿਨ ਬਰੇਸ਼ਰ ਚਲਣੇ ਹੁੰਦੇ ਹਨ, ਇਸ ਦਾ ਹਿਸਾਬ ਵੀ ਫਲੈਟ ਰੇਟ ਵਿਚ ਹੀ ਆਉਣਾ ਚਾਹੀਦਾ ਹੈ। ਇਹ ਫਲੈਟ ਰੇਟ ਦਾ ਸਿਸਟਮ ਇਕ ਬੇਹਤਰੀਨ ਸਿਸਟਮ ਹੈ।

ਮੈਂ ਅਰਜ਼ ਕਰਦਾ ਹਾਂ ਕਿ ਕੋਈ ਕਰੱਪਟ ਆਦਮੀ ਹੋਵੇ, ਚਾਹੇ ਉਹ ਕਲਟੀਵੇਟਰ ਹੈ, ਜਾਂ ਇਨਸਪੈਕਟਰ ਹੈ, ਉਸ ਦੇ ਖਿਲਾਫ਼ ਐਕਸ਼ਨ ਲੈਣਾ ਚਾਹੀਦਾ ਹੈ। ਸਾਡੀ ਇਹ ਬਦਕਿਸਮਤੀ ਹੈ ਕਿ ਹਿੰਦੁਸਤਾਨ ਵਿਚ ਐਸੇ ਨੇਰੇ ਮਾਈਂਡਿਡ ਲੋਕ ਵੀ ਹਨ, ਜੋ ਕਿ ਬਾਹਿਰ ਕਿਸੇ ਵੀ ਮੁਲਕ ਵਿਚ ਨਹੀਂ ਮਿਲਦੇ। ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੂੰ ਬਿਜਲੀ ਬੋਰਡ ਵੱਲ ਧਿਆਨ ਦੇਣਾ ਚਾਹੀਦਾ ਹੈ। ਉਸ ਦੇ ਵਿਚ ਐਸੇ ਰੂਲਜ਼ ਲਾਗੂ ਕੀਤੇ ਜਾਣ ਜਿਸ ਨਾਲ ਇਹ ਜਿਹੜੀ ਬਿਜਲੀ ਦੀ ਸਪਲਾਈ ਹੁੰਦੀ ਹੈ, ਜਿਥੇ ਕਿ ਜੇ ਕਰ ਕੋਈ ਮੋਟਰ ਹਫਤੇ ਵਿਚ ਚਾਰ ਦਿਨ ਚਲਾਉਂਦਾ ਹੈ ਤਾਂ ਉਸ ਨੂੰ ਚਾਰ ਦਿਨ ਦਾ ਹੀ ਬਿਲ ਆਉਣਾ ਚਾਹੀਦਾ ਹੈ। ਇਸੇ ਤਰ੍ਹਾਂ ਅਗਰ ਉਹ ਪੰਜ ਦਿਨ ਹਫ਼ਤੇ ਵਿਚ ਚਲਾਉਂਦਾ ਹੈ ਤਾਂ ਉਸ ਨੂੰ ਪੰਜ ਦਿਨ ਹੀ ਬਿਲ ਆਉਣਾ ਚਾਹੀਦਾ ਹੈ ਨਾ ਕਿ ਇਕ ਹਫਤੇ ਦਾ। ਲੇਕਿਨ ਇਥੇ ਕੀ ਹੁੰਦਾ ਹੈ ਕਿ ਸਰਕਾਰੀ ਅਫਸਰ ਪਰਦਾ ਪੋਸ਼ੀ ਦੀ ਖਾਤਰ ਕਹਿ ਦਿੰਦੇ ਹਨ ਕਿ ਬਿਜਲੀ ਨਹੀਂ ਆਈ। ਮੈਂ ਕਹਿੰਦਾ ਹਾਂ ਕਿ ਇਹ ਫ਼ਲੈਟ ਰੇਟ ਰਹਿਣਾ ਚਾਹੀਦਾ ਹੈ। ਫਰਜ਼ ਕਰੋ ਇਕ ਥਾਂ 10–15 ਮੋਟਰਾਂ ਲੱਗੀਆਂ ਹਨ, ਜਿੰਨਾਂ ਚਿਰ ਉਨ੍ਹਾਂ ਨੇ ਮੋਟਰਾਂ ਚਲਾਈਆਂ ਹਨ ਉਸ ਦੇ ਹਿਸਾਬ ਨਾਲ ਬਿਲ ਆਉਣਾ ਚਾਹੀਦਾ ਹੈ ਤਾਕਿ ਇਹ ਪਤਾ ਲੱਗ ਸਕੇ ਕਿ ਬਿਜਲੀ ਕਿੰਨੀ ਸਪਲਾਈ ਹੋਈ ਹੈ। ਉਸ ਦਾ ਬਕਾਇਦਾ ਰੀਕਾਰਡ ਰੱਖਣਾ ਚਾਹੀਦਾ ਹੈ। ਉਸ ਵਾਸਤੇ ਇਕ ਲਾਗ ਬੁੱਕ ਬਣੀ ਹੋਣੀ ਚਾਹੀਦੀ ਹੈ, ਜਿਸ ਵਿਚ ਇਹ ਹਿਸਾਬ ਰੱਖਿਆ ਜਾਵੇ ਤਾਕਿ ਜਿਸ ਵਕਤ ਲੋੜ ਪਵੇ ਚੈਕ ਕੀਤਾ ਜਾ ਸਕੇ। ਜਿਸ ਵਕਤ ਬਿਜਲੀ ਫੇਲ੍ਹ ਹੋ ਜਾਂਦੀ ਹੈ, ਇਹ ਵੀ ਵਿਚ ਹੋਣਾ ਚਾਹੀਦਾ ਹੈ। ਸੋ ਮੈਂ ਇਹ ਜਿਹੜੀਆਂ ਖਾਮੀਆਂ ਦੱਸੀਆਂ ਹਨ, ਇਹ ਦੂਰ ਹੋਣੀਆਂ ਚਾਹੀਦੀਆਂ ਹਨ। ਕਿਉਂਕਿ ਅੱਜ ਕੱਲ ਐਗਰੀਕਲਚਰ ਔਰ ਇੰਡਸਟਰੀਜ਼ ਨੇ ਤਰੱਕੀ ਕਰਨੀ ਹੈ, ਇਸ ਲਈ ਪਾਵਰ ਦੀ ਬੜੀ ਲੋੜ ਹੈ। ਇਸ ਵਾਸਤੇ ਛੋਟੇ ਜ਼ਿਮੀਂਦਾਰ ਨੂੰ ਹੋਣੀ ਚਾਹੀਦੀ ਹੈ। ਮੇਰੀ ਰਾਏ

ਦੇ ਮੁਤਾਬਿਕ ਫ਼ਲੈਟ ਰੇਟ ਰਹਿਣਾ ਚਾਹੀਦਾ ਹੈ। ਅਗਰ ਇਹ ਚੀਜ਼ਾਂ ਜਿਹੜੀਆਂ ਮੈਂ ਕਹੀਆਂ ਹਨ, ਇਸ ਵਿਚ ਅਮੈਂਡ ਕੀਤੀਆਂ ਜਾਣ ਤਾਂ ਬਹੁਤ ਅੱਛਾ ਹੋਵੇਗਾ।

**ਸਰਦਾਰ ਸੰਤੋਖ ਸਿੰਘ ਰੰਧਾਵਾ :** (ਫ਼ਤਿਹਗੜ੍ਹ) ਚੇਅਰਮੈਨ ਸਾਹਿਬ, ਇਹ ਜਿਹੜੀ ਫ਼ਲੈਟ ਰੇਟ ਦੇ ਉਤੇ ਡਿਸਕਸ਼ਨ ਹੋ ਰਹੀ ਹੈ, ਮੈਂ ਉਸ ਦੇ ਵਿਰੁਧ ਬੋਲਣ ਲਈ ਖੜਾ ਹੋਇਆ ਹਾਂ ਕਿ ਇਹ ਖਤਮ ਹੋਣਾ ਚਾਹੀਦਾ ਹੈ। ਇਹ ਇਸ ਲਈ ਕਿ ਫਲੈਟ ਰੇਟ ਜਦ ਦਾ ਲਾਗੂ ਹੋਇਆ ਹੈ ਉਦੋਂ ਤੋਂ ਜ਼ਿਮੀਂਦਾਰ ਨੂੰ ਬਿਜਲੀ ਰੈਗੂਲਰਲੀ ਨਹੀਂ ਮਿਲ ਰਹੀ। ਫ਼ਲਟ ਰੇਟ ਲਾਗੂ ਹੋਣ ਤੋਂ ਪਹਿਲਾਂ ਜ਼ਿਮੀਂਦਾਰ ਆਪਣੀ ਮਰਜ਼ੀ ਦੇ ਨਾਲ ਜਦ ਚਾਹੁੰਦਾ ਸੀ, ਬਿਜਲੀ ਲੈ ਕੇ ਆਪਣੇ ਖੇਤਾਂ ਨੂੰ ਪਾਣੀ ਲਾ ਲੈਂਦਾ ਸੀ। ਲੇਕਿਨ ਜਦ ਦਾ ਫਲੈਟ ਰੇਟ ਲਾਗੂ ਹੋਇਆ ਹੈ ਉਦੋਂ ਤੋਂ ਬਿਜਲੀ ਦੇ ਮਹਿਕਮੇ ਨੇ ਐਨੀ ਲਾਪਰਵਾਹੀ ਕੀਤੀ ਹੈ ਕਿ ਹੱਦ ਹੀ ਹੋ ਗਈ ਹੈ। ਉਨ੍ਹਾਂ ਨੇ ਸੋਚਿਆ ਕਿ ਫਲੈਟ ਰੇਟ ਜੋ ਫਿਕਸ ਕੀਤਾ ਗਿਆ ਹੈ ਇਹ ਤਾਂ ਸਾਨੂੰ ਮਿਲ ਹੀ ਜਾਣਾ ਹੈ ਉਨ੍ਹਾਂ ਨੇ ਸਗੋਂ ਜ਼ਿਮੀਦਾਰਾਂ ਨੂੰ ਬਿਜਲੀ ਦੇਣ ਦੀ ਬਜਾਏ ਵੱਡੇ ਵੱਡੇ ਆਦਮੀਆਂ ਨੂੰ ਦੇਣੀ ਸ਼ੁਰੂ ਕਰ ਦਿੱਤੀ, ਉਨ੍ਹਾਂ ਸੋਚਿਆ ਕਿ ਇਧਰੋਂ ਸਾਨੂੰ ਆਮਦਨ ਜ਼ਿਆਦਾ ਹੈ। ਜਿਸ ਤਰ੍ਹਾਂ ਕਾਲੀਆ ਸਾਹਿਬ ਨੇ ਦੱਸਿਆ ਹੈ ਉਨ੍ਹਾਂ ਨੇ ਸ਼ਹਿਰੀ ਪੁਆਇੰਟ ਆਫ਼ ਵਿਊ ਨਾਲ ਦੱਸਿਆ ਹੈ ਕਿ ਮੀਟਰ ਸਿਸਟਮ ਹੋਣਾ ਚਾਹੀਦਾ ਹੈ। ਫ਼ਲੈਟ ਰੇਟ ਦੇ ਵਿਚ ਵੀ ਕਈ ਕਮੀਆਂ ਹਨ। ਇਸ ਡੀਪਾਰਟਮੈਂਟ ਨੇ ਸ਼ਹਿਰਾਂ ਦੇ ਵਿਚ ਜ਼ਿਆਦਾ ਧਿਆਨ ਦਿੱਤਾ ਹੈ ਜਿਥੇ ਕਿ ਸੌ ਸੌ ਹਾਰਸ ਪਾਵਰ ਦੀਆਂ ਮੋਟਰਾਂ ਲੱਗੀਆਂ ਹੋਈਆਂ ਹਨ। ਔਰ ਜਿਥੇ ਫ਼ਲੈਟ ਰੇਟ ਲਾਗੂ ਹੋ ਗਿਆ ਹੈ ਉਥੇ ਉਨ੍ਹਾਂ ਸੋਚਿਆ ਕਿ ਇਥੋਂ ਤਾਂ ਸਾਨੂੰ ਸਿਰਫ਼ 8 ਰੁਪਏ ਪਰ ਹਾਰਸ ਪਾਵਰ ਦੇ ਹਿਸਾਬ ਨਾਲ ਪੈਸੇ ਮਿਲਣੇ ਹਨ ਨਾਲੇ ਇਹ ਤਾਂ ਮਿਲ ਹੀ ਜਾਣੇ ਹਨ। ਅਗਰ ਜ਼ਿਮੀਂਦਾਰ ਨਾ ਦੇਵੇਗਾ ਤਾਂ ਉਸ ਦਾ ਕੁਨੈਕਸ਼ਨ ਕੱਟ ਦਿਤਾ ਜਾਵੇਗਾ। ਉਹ ਵਿਚਾਰੇ ਟਾਈਮ ਤੇ ਆਕੇ ਪੈਸੇ ਅਦਾ ਕਰਦੇ ਹਨ। ਸੋ, ਚੇਅਰਮੈਨ ਸਾਹਿਬ, ਇਸ ਚੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਤੁਸੀਂ ਦੇਖ ਲਵੋ ਕਿ ਜਦ ਤੋਂ ਇਹ ਫਲੈਟ ਰੇਟ ਲਾਗੂ ਹੋਇਆ (ਇਹ ਗਵਰਨਰ ਸਾਹਿਬ ਦੇ ਰਾਜ, ਜਿਸ ਵੇਲੇ ਨੌਕਰਸ਼ਾਹੀ ਦਾ ਰਾਜ ਸੀ, ਉਸ ਵੇਲੇ ਦੇ ਬਾਅਦ ਅਤੇ ਉਸ ਤੋਂ ਪਹਿਲਾਂ ਦੀ ਜਿਹੜੀ ਫ਼ਸਲ ਸੀ ਉਸ ਦੇ ਤੁਸੀਂ ਅੰਕੜੇ ਦੇਖੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਕਿੰਨਾ ਫ਼ਰਕ ਹੈ। ਜਿਹੜੀ ਸੌਣੀ ਦੀ ਫ਼ਸਲ ਜ਼ਿਮੀਂਦਾਰਾਂ ਨੇ ਬੀਜੀ, ਔਰ ਧਾਨ ਦਾ ਤਾਂ ਕਹਿਣਾ ਹੀ ਕੀ ਹੈ, ਜਿਹੜੀ ਜਵਾਰ ਸੀ ਉਹ ਭੀ ਬਿਲਕੁਲ ਹੀ ਸੁੱਕ ਗਈ। ਇਸ ਦਾ ਕਾਰਨ ਫਲੈਟ ਰੇਟ ਦਾ ਲਾਗੂ ਕਰਨਾ ਹੈ। ਬਿਜਲੀ ਅੱਠ ਅੱਠ ਦਿਨ ਨਹੀਂ ਆਈ ਅਤੇ ਜਦ ਆਉਂਦੀ ਸੀ ਤਾਂ ਜਦੋਂ ਨਗਾਲ ਖੇਤ ਨੂੰ ਲੱਗਦਾ ਸੀ ਉਸੇ ਵੇਲੇ ਹੀ ਬਿਜਲੀ ਬੰਦ ਹੋ ਜਾਂਦੀ ਸੀ। ਸੋ ਇਸ ਤਰ੍ਹਾਂ ਇਹ ਜੱਟ ਦੀ ਖੇਤੀ ਸੈਰਾਬ ਨਹੀਂ ਹੋ ਸਕਦੀ। ਮੈਂ ਅਰਜ਼ ਕਰਦਾ ਹਾਂ ਕਿ ਹਜ਼ਾਰਾਂ ਏਕੜ ਝੋਨੇ ਦੀ ਫਸਲ ਇਸ ਤਰ੍ਹਾਂ ਖਰਾਬ ਹੋ ਗਈ। ਇਹ ਜਿਹੜਾ ਗੌਰਮਿੰਟ ਪਾਕਿਸਤਾਨ ਨੂੰ ਪਾਣੀ ਦਿੰਦੀ ਹੈ ਅਗਰ ਇਸ ਦੇ ਵਿਚ ਕੁਝ ਕਟੌਤੀ ਕਰ ਦਿਤੀ ਜਾਂਦੀ ਤਾਂ ਸ਼ਾਇਦ ਇਨ੍ਹਾਂ ਦਾ ਕੁਝ ਸੁਧਾਰ ਹੋ ਸਕਦਾ। ਜ਼ਿਮੀਂਦਾਰਾਂ ਦੀ ਸੌਣੀ ਦੀ ਸਾਰੀ ਫਸਲ ਮਾਰੀ ਗਈ। ਇਸ ਤੋਂ ਪਤਾ ਲੱਗਦਾ ਹੈ ਕਿ ਇਹ ਜਿਹੜਾ ਫਲੈਟ ਰੇਟ ਹੈ ਇਹ ਜ਼ਿਮੀਂਦਾਰ ਵਾਸਤੇ ਰਹਿਮਤ ਸਾਬਤ ਨਹੀਂ ਹੋਇਆ ਸਗੋਂ ਜ਼ਹਿਮਤ ਸਾਬਤ ਹੋਇਆ ਹੈ। ਇਥੇ ਕਾਲੀਆ ਸਾਹਿਬ ਨੇ ਕਿਹਾ ਹੈ ਕਿ ਮੀਟਰ ਸਿਸਟਮ ਕਰਕੇ ਚੋਰੀ ਹੁੰਦੀ ਸੀ। ਮੈਂ ਅਰਜ਼ ਕਰਦਾ ਹਾਂ ਕਿ ਛੋਟਾ ਜ਼ਿਮੀਂਦਾਰ, ਜਿਸ ਦੀ 5 ਹਾਰਸ ਪਾਵਰ ਦੀ ਮੋਟਰ ਹੈ। ਉਸ ਵਿਚਾਰੇ ਨੇ ਕੀ ਚੋਰੀ ਕਰਨੀ ਹੈ। ਇਸ ਤੋਂ ਬੱਡੇ ਦੀ ਪਾਵਰ ਦੀ ਮੋਟਰ ਤਾਂ ਨਹੀਂ ਹੁੰਦੀ, ਉਸ ਵਿਚਾਰੇ ਨੇ ਚੋਰੀ ਕਦੋਂ ਕਰਨੀ ਹੈ ?

[ਸਰਦਾਰ ਸੰਤੋਖ ਸਿੰਘ ਰੰਧਾਵਾ]

ਇਹ ਜਿਹੜਾ 5 ਹਾਰਸ ਪਾਵਰ ਸਾਢੇ ਸੱਤ ਹਾਰਸ ਪਾਵਰ ਆਦਿ ਤੇ ਫਲੈਟ ਰੇਟ ਲਾਇਆ ਗਿਆ ਹੈ ਇਹ ਸਾਰੇ ਛੋਟੇ ਜ਼ਿਮੀਂਦਾਰਾਂ ਜੋ 90 % ਹਨ ਤੇ ਲਗਦਾ ਹੈ, ਮੈਂ ਕਹਿੰਦਾ ਹਾਂ ਕਿ ਜਦ ਤੱਕ ਪੂਰਾ ਪਾਣੀ ਦੇਣ ਦਾ ਇੰਤਜ਼ਾਮ ਨਹੀਂ ਕੀਤਾ ਜਾਂਦਾ ਉਦੋਂ ਤੱਕ ਖੇਤੀ ਅੱਛੀ ਨਹੀਂ ਹੋ ਸਕਦੀ। ਜਿਸ ਤਰ੍ਹਾਂ ਜ਼ਿਮੀਂਦਾਰ ਚੰਗੀਆਂ ਖਾਦਾਂ ਪਾ ਰਹੇ ਹਨ, ਮਹਿੰਗੇ ਬੀਜ ਲੈ ਕੇ ਪਾ ਰਹੇ ਹਨ। ਜ਼ਿਮੀਂਦਾਰ ਇਤਨਾ ਪਾਣੀ ਖੂਹ ਦੇ ਨਾਲ ਨਹੀਂ ਦੇ ਸਕਦਾ। ਫਿਰ ਉਹ ਬਿਜਲੀ ਲਾਉਂਦਾ ਹੈ। ਉਧਰੋਂ ਤੁਸੀਂ ਫਲੈਟ ਰੇਟ ਲਾ ਦਿੰਦੇ ਹੋ। ਇਸ ਨਾਲ ਉਸ ਵਿਚਾਰੇ ਨੇ ਤਰੱਕੀ ਤਾਂ ਕੀ ਕਰਨੀ ਹੈ, ਹੇਠਾਂ ਹੀ ਜਾ ਰਿਹਾ ਹੈ। ਉਨ੍ਹਾਂ ਵਿਚਾਰਿਆਂ ਪਾਸ ਤਾਂ ਪਹਿਲੇ ਹੀ ਬਹੁਤ ਥੋੜ੍ਹੀ ਜ਼ਮੀਨ ਹੁੰਦੀ ਹੈ। ਉਹ ਬੜੀ ਮੁਸ਼ਕਲ ਨਾਲ 5 ਹਾਰਸ ਪਾਵਰ ਦੀ ਮੋਟਰ ਲੁਆਉਂਦੇ ਹਨ। ਮੈਂ ਜ਼ਿਕਰ ਕਰਦਾ ਹਾਂ ਕਿ ਪਲੇਟਾਂ ਕੌਣ ਚੇਂਜ ਕਰਦਾ ਹੈ। ਇਹ ਪਲੇਟਾਂ ਉਹ ਚੇਂਜ ਕਰਦੇ ਹਨ ਜਿਨ੍ਹਾਂ ਦੀਆਂ 12, 20 ਜਾਂ ਇਸ ਤੋਂ ਵੱਧ ਹਾਰਸ ਪਾਵਰ ਦੀਆਂ ਮੋਟਰਾਂ ਹੁੰਦੀਆਂ ਹਨ। ਛੋਟੇ ਜ਼ਿਮੀਂਦਾਰ ਨੇ ਕੀ ਪਲੇਟਾਂ ਚੇਂਜ ਕਰਨੀਆਂ ਹਨ? ਮੈਂ ਇਕ ਛੋਟਾ ਜ਼ਿਮੀਂਦਾਰ ਹੋਣ ਦੇ ਨਾਤੇ ਆਪ ਜੀ ਨੂੰ ਦੱਸ ਰਿਹਾ ਹਾਂ। ਚੇਅਰਮੈਨ ਸਾਹਿਬ, ਫਲੈਟ ਰੇਟ ਨਾਲ ਸਾਨੂੰ ਬਹੁਤ ਤਕਲੀਫ਼ ਹੈ, ਤੁਹਾਨੂੰ ਵੀ ਪਤਾ ਹੋਣਾ ਹੈ, ਤੁਸੀਂ ਵੀ ਪਿੰਡਾਂ ਵਿਚ ਵਸਣ ਵਾਲੇ ਹੋ। ਮੈਂ ਤੁਹਾਡੇ ਰਾਹੀਂ ਇਰੀਗੇਸ਼ਨ ਐਂਡ ਪਾਵਰ ਮਨਿਸਟਰ ਸਾਹਿਬ ਨੂੰ ਇਹ ਅਰਜ਼ ਕਰਾਂਗਾ ਕਿ ਇਹ ਜਿਹੜਾ ਫਲੈਟ ਰੇਟ ਨੌਕਰਸ਼ਾਹੀ ਵੇਲੇ ਲਾਗੂ ਹੋਇਆ, ਇਹ ਖਤਮ ਕਰਨਾ ਚਾਹੀਦਾ ਹੈ। ਇਹ ਇਸ ਵਾਸਤੇ ਲਾਗੂ ਹੋਇਆ ਕਿ ਇਨ੍ਹਾਂ ਨੂੰ ਪਿੰਡਾਂ ਦੇ ਨਾਲ ਕੋਈ ਹਿਤ ਨਹੀਂ। ਇਨ੍ਹਾਂ ਨੇ ਜ਼ਿਆਦਾ ਤੋਂ ਜ਼ਿਆਦਾ ਸਹੂਲਤਾਂ, ਜਿਸ ਤਰ੍ਹਾਂ ਅੰਗ੍ਰੇਜ਼ ਸ਼ਹਿਰਾਂ ਨੂੰ ਦਿੰਦੇ ਹੁੰਦੇ ਸਨ ਉਸੇ ਤਰ੍ਹਾਂ ਇਹ ਵੀ ਸ਼ਹਿਰਾਂ ਨੂੰ ਹੀ ਦੇ ਰਹੇ ਹਨ। ਮੈਂ ਕਾਲੀਆ ਸਾਹਿਬ ਨੂੰ ਕਹਿੰਦਾ ਹਾਂ ਕਿ ਇਹ ਫਲੈਟ ਰੇਟ ਸ਼ਹਿਰਾਂ ਵਿਚ ਅਗਰ ਲਾਗੂ ਹੋਵੇ ਤਾਂ ਬਹੁਤ ਅੱਛਾ ਹੈ। ਸ਼ਹਿਰਾਂ ਵਿਚ ਤਾਂ ਮੀਟਰ ਸਿਸਟਮ ਹੈ ਅਤੇ ਪਿੰਡਾਂ ਵਿਚ ਫਲੈਟ ਰੇਟ ਲਾਇਆ ਹੋਇਆ ਹੈ। ਇਸ ਦਾ ਮਤਲਬ ਇਹ ਹੈ ਕਿ ਸ਼ਹਿਰਾਂ ਦੇ ਲੋਕ ਇਕੱਠੇ ਹੋ ਜਾਂਦੇ ਹਨ ਅਤੇ ਇਕੱਠੇ ਹੋ ਕੇ ਆਪਣੀ ਯੂਨੀਅਨ ਬਣਾ ਲੈਂਦੇ ਹਨ ਅਤੇ ਫਿਰ ਰੌਲਾ ਪਾਉਂਦੇ ਹਨ। ਇਸ ਤਰ੍ਹਾਂ ਉਹ ਬੋਰਡ ਕੋਲ ਜਲਦੀ ਐਪਰੋਚ ਕਰ ਸਕਦੇ ਹਨ। ਇਸ ਦੇ ਉਲਟ ਜ਼ਿਮੀਂਦਾਰ ਇਕੱਠੇ ਨਹੀਂ ਹੋ ਸਕਦੇ। ਇੰਨ੍ਹਾਂ ਦੀ ਕੋਈ ਯੂਨੀਅਨ ਨਹੀਂ। ਜ਼ਿਮੀਂਦਾਰ ਰੌਲਾ ਨਹੀਂ ਪਾ ਸਕਦੇ ਅਤੇ ਨਾ ਹੀ ਬਿਜਲੀ ਬੋਰਡ ਨੂੰ ਕੋਈ ਐਪਰੋਚ ਕਰ ਸਕਦੇ ਹਨ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਹ ਜੋ ਫਲੈਟ ਰੇਟ ਹੈ, ਇਹ ਜ਼ਰੂਰ ਦੂਰ ਹੋਣਾ ਚਾਹੀਦਾ ਹੈ ਅਤੇ ਮੀਟਰ ਸਿਸਟਮ ਲਾਗੂ ਹੋਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਤਿੰਨ ਦਿਨ ਬਿਜਲੀ ਆਉਂਦੀ ਹੈ, ਰੋਜ਼ਾਨਾ ਬਿਜਲੀ ਨਹੀਂ ਮਿਲਦੀ। ਜੇ ਜ਼ਿਮੀਂਦਾਰਾਂ ਤੇ ਫ਼ਲੈਟ ਰੇਟ ਲਾਗੂ ਹੋਣਾ ਹੈ ਤਾਂ, ਚੇਅਰਮੈਨ ਸਾਹਿਬ, ਬਿਜਲੀ ਵੀ ਉਨ੍ਹਾਂ ਨੂੰ 24 ਘੰਟੇ ਮਿਲਣੀ ਚਾਹੀਦੀ ਹੈ। ਜੇ ਜਿਮੀਦਾਰ ਨੂੰ 24 ਘੰਟੇ ਬਿਜਲੀ ਮਿਲੇ ਤਾਂ ਮੈਂ ਕਹਿ ਸਕਦਾ ਹਾਂ ਕਿ ਕੋਈ ਸੈਂਸ ਹੋ ਸਕਦੀ ਹੈ। (ਵਿਘਨ) ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇੰਡਸਟਰੀ ਵਾਲਿਆਂ ਦੀ ਕੋਈ ਚੈਕਿੰਗ ਹੋਣੀ ਚਾਹੀਦੀ ਹੈ। ਜੇ ਇਨ੍ਹਾਂ ਨੂੰ ਚੈਕ ਕੀਤਾ ਜਾਵੇ ਤਾਂ ਪਤਾ ਲਗੇਗਾ ਕਿ ਮੋਟਰਾਂ ਕਿੰਨੇ ਪਾਵਰ ਦੀਆਂ ਹਨ ਔਰ ਉਨ੍ਹਾਂ ਤੇ ਪਲੇਟਾਂ ਕਿੰਨੇ ਹਾਰਸ ਪਾਵਰ ਦੀਆਂ ਲਗੀਆਂ ਹੁੰਦੀਆਂ ਹਨ। ਮੇਰੀ ਅਰਜ਼ ਹੈ ਕਿ ਇਨ੍ਹਾਂ ਕੋਲ ਕੋਈ ਐਸੇ ਇਨਸਟਰੂਮੈਂਟ ਹੋਣੇ ਹਨ, ਉਨ੍ਹਾਂ ਨਾਲ ਇਹ ਚੈਕ ਕਰਨ ਕਿ ਬਿਜਲੀ ਦੀ ਕਿੰਨੀ ਚੋਰੀ ਹੁੰਦੀ ਹੈ। (ਵਿਘਨ) ਜਦੋਂ ਤਕ 24 ਘੰਟੇ ਜ਼ਿਮੀਂਦਾਰ ਨੂੰ ਬਿਜਲੀ ਨਹੀਂ ਮਿਲਣੀ ਤਾਂ ਉਸ ਨੂੰ ਕੋਈ ਫਾਇਦਾ ਨਹੀਂ। ਮੈਂ ਸਮਝਦਾ ਹਾਂ ਕਿ ਜਿਹੜਾ ਜ਼ਿਮੀਦਾਰ ਤਿੰਨ ਏਕੜ ਦਾ ਮਾਲਕ ਹੈ ਉਸ ਨੂੰ

ਕਿਸੇ ਵੇਲੇ ਪਾਣੀ ਦੀ ਲੋੜ ਪੈਂਦੀ ਹੈ ਕਿਸੇ ਵੇਲੇ ਨਹੀਂ ਲੋੜ ਪੈਂਦੀ। ਉਸ ਨੂੰ ਕਿਉਂ ਪਾਬੰਧ ਰਹਿਣਾ ਪੈਂਦਾ ਹੈ। ਪਾਣੀ ਭਾਵੇਂ ਉਹ ਲੈਂਦਾ ਹੈ ਜਾਂ ਨਹੀਂ ਪਰ ਫਲੈਟ ਰੇਟ ਫਿਰ ਵੀ ਉਸ ਨੂੰ ਦੇਣਾ ਪੈਂਦਾ ਹੈ। ਚੇਅਰਮੈਨ ਸਾਹਿਬ, ਫਲੈਟ ਰੇਟ ਦੇ ਨਾਲ ਜੋ ਤਕਲੀਫ ਹੁੰਦੀ ਹੈ ਉਹ ਸਾਨੂੰ ਪਤਾ ਹੈ, ਉਸ ਨਾਲ ਜੋ ਫਸਲਾਂ ਦਾ ਨੁਕਸਾਨ ਹੁੰਦਾ ਹੈ ਉਸ ਦਾ ਸਾਨੂੰ ਪਤਾ ਹੈ। ਉਨ੍ਹਾਂ ਨੂੰ ਇਨ੍ਹਾਂ ਗਲਾਂ ਦਾ ਕੀ ਪਤਾ ਹੈ। ਉਨ੍ਹਾਂ ਨੂੰ ਤਾਂ ਪੈਸੇ ਪੂਰੇ ਮਿਲ ਜਾਣੇ ਹਨ। ਉਨ੍ਹਾਂ ਦਾ ਧਿਆਨ ਤਾਂ ਸ਼ਹਿਰ ਵਲ ਹੀ ਹੈ, ਇੰਡਸਟਰੀ ਵਲ ਹੈ। ਕਦੇ ਉਨ੍ਹਾਂ ਨੇ ਪਿੰਡਾਂ ਵਾਲਿਆਂ ਦਾ ਨਹੀਂ ਸੋਚਿਆ। ਚੇਅਰਮੈਨ ਸਾਹਿਬ, ਆਪ ਨੂੰ ਪਤਾ ਹੈ ਪਿਛੇ ਜਿਹੇ ਇਮਤਿਹਾਨ ਸਨ। ਜ਼ਿਮੀਦਾਰਾਂ ਦੇ ਬਚਿਆਂ ਨੇ ਆਪਣੇ ਸਰ੍ਹਾਣੇ ਮੋਮਬਤੀਆਂ ਰਖੀਆਂ। 15 ਮਿੰਟ ਬਿਜਲੀ ਆਉਣੀ ਫਿਰ ਚਲੀ ਜਾਣੀ। ਉਨ੍ਹਾਂ ਵਿਚਾਰਿਆਂ ਨੇ ਫਿਰ ਤੀਲੀਆਂ ਬਾਲ ਬਾਲ ਕੇ ਮੋਮਬਤੀਆਂ ਜਗਾਣੀਆਂ ਔਰ ਉਸ ਮੋਮਬਤੀ ਦੀ ਰੋਸ਼ਨੀ ਵਿਚ ਪੜ੍ਹਨਾ। ਪਰ, ਚੇਅਰਮੈਨ ਸਾਹਿਬ, ਸ਼ਹਿਰਾਂ ਵਿਚ ਬਿਜਲੀ 24 ਘੰਟੇ ਰਹਿੰਦੀ ਹੈ ਕਿਉਂਕਿ ਉਥੇ ਫਲੈਟ ਰੇਟ ਨਹੀਂ (ਵਿਘਨ) ਮੈਂ ਤਾਂ ਕਹਿੰਦਾ ਹਾਂ, ਚੇਅਰਮੈਨ ਸਾਹਿਬ, ਕਿ ਇਹ ਫਲੈਟ ਰੇਟ ਇੰਡਸਟਰੀਜ਼ ਤੇ ਲਗਾਇਆ ਜਾਵੇ ਜਿਥੇ 100 ਹਾਰਸ ਪਾਵਰ ਦੀਆਂ ਮੋਟਰਾਂ ਹਨ। ਉਨ੍ਹਾਂ ਨਾਲ ਇਨ੍ਹਾਂ ਨੂੰ ਕੋਈ ਫਾਇਦਾ ਹੋ ਸਕਦਾ ਹੈ। ਜੇ ਇਹ ਫਲੈਟ ਰੇਟ ਸਿਰਫ ਜ਼ਿਮੀਦਾਰ ਤੇ ਹੀ ਲਗਣਾ ਹੈ ਤਾਂ, ਚੇਅਰਮੈਨ ਸਾਹਿਬ ਇਸ ਤੋਂ ਜ਼ਿਆਦਾ ਹੋਰ ਜ਼ਿਮੀਦਾਰਾਂ ਨਾਲ ਕੀ ਬੇਇਨਸਾਫੀ ਹੋ ਸਕਦੀ ਹੈ। ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਫਲੈਟ ਰੇਟ ਜਿੰਨੀ ਜਲਦੀ ਹੋ ਸਕੇ ਖਤਮ ਕੀਤਾ ਜਾਵੇ ਤਾਂ ਹੀ ਜਿਮੀਦਾਰਾਂ ਦਾ ਭਲਾ ਹੋ ਸਕਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ ; ਐਸ ਸੀ.) : ਚੇਅਰਮੈਨ ਸਾਹਿਬ, ਫਲੈਟ ਰੇਟ ਦੀ ਗਲ ਚਲ ਰਹੀ ਹੈ। ਇਸ ਦਾ ਵੈਸੇ ਬਿਜਲੀ ਬੋਰਡ ਵਾਲਿਆਂ ਨੂੰ ਜ਼ਿਆਦਾ ਪਤਾ ਹੋਣਾ ਹੈ ਕਿਉਂਕਿ ਉਹ ਬਹੁਤ ਲੰਮੀਆਂ ਚੌੜੀਆਂ ਤਨਖਾਹਾਂ ਲੈਂਦੇ ਹਨ ਸਾਨੂੰ ਤਾਂ ਇਹ ਪਤਾ ਹੈ ਕਿ ਪੰਜਾਬ ਦੇ ਲੋਕ, ਪੰਜਾਬ ਦੇ ਕਿਸਾਨ ਇਸ ਬਿਜਲੀ ਦੇ ਪ੍ਰਬੰਧ ਤੋਂ ਕਿੰਨੇ ਦੁਖੀ ਹਨ ਔਰ ਇਹ ਪ੍ਰਬੰਧ ਕਿਤਨਾ ਨਿਕੰਮਾ ਹੈ। ਜੇ ਕੋਈ ਸ਼ਿਕਾਇਤ ਕਰੇ ਤਾਂ ਉਸ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ। ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ 1968 ਦੇ ਵਿਚ ਇਹ ਫਲੈਟ ਰੇਟ ਦੀ ਬਿਮਾਰੀ ਬਿਜਲੀ ਬੋਰਡ ਨੇ ਲਗਾਈ ਹੈ ਔਰ ਇਹ ਬੀਮਾਰੀ ਪੰਜਾਬ ਦੇ ਕਿਸਾਨਾਂ ਤੇ ਲਗਾਈ ਹੈ। ਮੈਨੂੰ ਪਤਾ ਲਗਾ ਹੈ ਕਿ ਜਿਹੜੇ ਇੰਡਸਟਰੀਅਲ ਯੂਨਿਟ ਹਨ ਉਨ੍ਹਾਂ ਤੇ ਕੋਈ ਫਲੈਟ ਰੇਟ ਨਹੀਂ ਲਗਦਾ। (ਵਿਘਨ) ਇਹ ਕਹਿੰਦੇ ਹਨ ਉਨ੍ਹਾਂ ਦੇ ਮੀਟਰਾਂ ਦੀ ਚੈਕਿੰਗ ਕਰਨਾ, ਰੀਡਿੰਗ ਕਰਨਾ, ਉਸ ਵਾਸਤੇ ਜਿਹੜੇ ਬਿਜਲੀ ਬੋਰਡ ਦੇ ਕਰਮਚਾਰੀ ਨੇ ਉਨ੍ਹਾਂ ਲਈ ਇਹ ਕੰਮ ਮਹਿੰਗਾ ਪੈਂਦਾ ਹੈ। ਇਸ ਲਈ ਕਿ ਉਨ੍ਹਾਂ ਨੂੰ ਉਥੇ ਜਾਣਾ ਪੈਂਦਾ ਹੈ। ਮੈਂ ਕਹਿੰਦਾ ਹਾਂ ਕਿ ਇਹ ਜੇ ਪ੍ਰਬੰਧ ਮਹਿੰਗਾ ਪੈਂਦਾ ਹੈ ਤਾਂ ਬਿਜਲੀ ਵੀ ਕਿਉਂ ਦਿੰਦੇ ਹੋ। ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਪਿੰਡਾਂ ਵਿਚ ਕਿੰਨੀ ਬੇਇਨਸਾਫੀ ਹੁੰਦੀ ਹੈ (ਵਿਘਨ) ਤੁਸੀਂ ਵੇਖੋ ਚੰਡੀਗੜ੍ਹ ਵਿਚ ਅਸੀਂ ਰਹਿੰਦੇ ਹਾਂ ਇਕ ਮਿੰਟ ਵੀ ਬਿਜਲੀ ਨਹੀਂ ਜਾਂਦੀ, ਸ਼ਹਿਰਾਂ ਵਿਚ ਇਕ ਮਿੰਟ ਨਹੀਂ ਬਿਜਲੀ ਜਾਂਦੀ। ਟੈਲੀਫੋਨ ਤੇ ਟੈਲੀਫੋਨ ਖੜਕਦੇ ਹਨ। ਲੇਕਿਨ ਬਦਕਿਸਮਤੀ ਪਿੰਡਾਂ ਦੇ ਲੋਕਾਂ ਦੀ ਕਿ ਬਿਜਲੀ ਨਹੀਂ ਮਿਲਦੀ, ਜੇ ਮਿਲਦੀ ਹੈ ਤਾਂ ਉਸ ਦੇ ਵਿਚ ਬੜੀਆਂ ਇਨਟਰਪਸ਼ਨਜ਼ ਹੁੰਦੀਆਂ ਹਨ। ਇਨ੍ਹਾਂ ਨੂੰ ਪਤਾ ਹੈ ਕਿ ਪੈਸੇ ਤਾਂ ਪੂਰੇ ਮਿਲਣੇ ਹਨ ਬਿਜਲੀ ਭਾਵੇਂ ਜਾਵੇ ਨਾ ਜਾਵੇ। (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਕੇਂਦਰ ਦੀ ਸਰਕਾਰ

[ਸਰਦਾਰ ਦਲੀਪ ਸਿੰਘ ਪਾਂਧੀ]

ਨੇ ਪੰਜਾਬ ਦੇ ਲੋਕਾਂ ਤੇ ਇਹ ਬੋਰਡ ਮੜ੍ਹ ਦਿਤਾ ਹੈ। ਅਸੀਂ ਇਸ ਵਿਚ ਦਖਲ-ਅੰਦਾਜ਼ੀ ਨਹੀਂ ਕਰ ਸਕਦੇ। ਮੈਂ ਆਪਣੀ ਬਜਟ ਸਪੀਚ ਵਿਚ ਵੀ ਕਿਹਾ ਸੀ ਇਸ ਸਰਕਾਰ ਨੂੰ, ਜਿਹੜੀ ਕਿ ਲੋਕਾਂ ਦੀ ਸਰਕਾਰ ਹੈ ਔਰ ਇਸ ਨੇ ਫੈਸਲਾ ਕੀਤਾ ਹੈ ਕਿ ਲੋਕਾਂ ਨੂੰ ਇਨਸਾਫ ਦੇਣਾ ਹੈ, ਇਸ ਨੂੰ ਸੈਂਟਰ ਦੀ ਸਰਕਾਰ ਤੇ ਜ਼ੋਰ ਦੇਣਾ ਚਾਹੀਦਾ ਹੈ ਕਿ ਬੋਰਡ ਨੂੰ ਸਾਡੇ ਕਬਜ਼ੇ ਵਿਚ ਦੇ ਦਿਉ ਨਹੀਂ ਤਾਂ ਇਸ ਦਾ ਕੋਈ ਹੋਰ ਹੱਲ ਸੋਚਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਹੀ ਕਾਰਨ ਹੈ ਕਿ ਬਿਜਲੀ ਪਿੰਡਾਂ ਦੇ ਲੋਕਾਂ ਨੂੰ ਨਹੀਂ ਮਿਲਦੀ ਕਿਉਂਕਿ ਬਿਜਲੀ ਬੋਰਡ ਨੂੰ ਪਤਾ ਹੈ ਕਿ ਬਿਜਲੀ ਭਾਵੇਂ ਜਾਵੇ ਜਾਂ ਨਾ ਜਾਵੇ ਫ਼ਲੈਟ ਰੇਟ ਦੇ ਪੈਸੇ ਤਾਂ ਮਿਲ ਜਾਣੇ ਹਨ। (ਵਿਘਨ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਵਡੇ ਵਡੇ ਲੈਂਡ ਲਾਰਡ ਜਿਹੜੇ ਸੀ, ਜਿਹੜੇ ਕਾਂਗਰਸ ਨੂੰ ਵੋਟਾਂ ਪਾਉਂਦੇ ਸੀ ਉਨ੍ਹਾਂ ਨੇ ਕਾਂਗਰਸ ਦੀ ਮਸ਼ੀਨਰੀ ਨੂੰ ਕੁਰੱਪਟ ਬਣਾਇਆ ਔਰ ਉਨ੍ਹਾਂ ਤੋਂ ਨਜਾਇਜ਼ ਕੰਮ ਕਰਵਾਏ। ਉਹ ਬਿਜਲੀ ਦੀ ਚੋਰੀ ਕਰਦੇ ਰਹੇ ਔਰ ਸਬੰਧਤ ਵਜ਼ੀਰਾਂ, ਐਕਸੀਅਨ, ਐਸ.ਡੀ.ਓ. ਅਤੇ ਹੋਰ ਅਫਸਰਾਂ ਨੂੰ ਸ਼ਰਾਬਾਂ ਪਿਲਾਉਂਦੇ ਰਹੇ ਔਰ ਆਪਣੀ ਮਨ-ਮਰਜ਼ੀ ਨਾਲ ਬਿਜਲੀ ਫੂਕਦੇ ਰਹੇ। ਲੇਕਿਨ ਸ਼ੱਕ ਛੋਟੇ ਕਿਸਾਨਾਂ ਦੀ ਇਨਟੈਗਰਿਟੀ ਤੇ ਕੀਤਾ ਜਾਂਦਾ ਹੈ। (ਵਿਘਨ) ਸੋ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਹ ਪ੍ਰਬੰਧ ਬੜਾ ਨਿਕੰਮਾ ਹੋ ਗਿਆ ਹੈ; ਇਸ ਵਲ ਧਿਆਨ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਸਾਨ ਜਿੰਨੀ ਬਿਜਲੀ ਫੂਕਦਾ ਹੈ ਉਤਨੇ ਹੀ ਪੈਸੇ ਉਸ ਕੋਲੋਂ ਲੈਣੇ ਚਾਹੀਦੇ ਹਨ। ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਘਰਾਂ ਵਿਚ ਅਗਰ ਦੋ ਮਿੰਟ ਬਿਜਲੀ ਜਲਣੀ ਹੈ ਤਾਂ ਉਸ ਦੋ ਮਿੰਟ ਦੇ ਪੈਸੇ ਲਏ ਜਾਂਦੇ ਹਨ ਔਰ ਜੇ ਕਿਸੇ ਨੇ ਹੀਟਰ ਲਾਉਣਾ ਹੁੰਦਾ ਹੈ ਤਾਂ ਉਸ ਕੋਲੋਂ ਉਸ ਮੁਤਾਬਕ ਖਰਚੇ ਦੇ ਪੈਸੇ ਲਏ ਜਾਂਦੇ ਹਨ। ਮੇਰੀ ਅਰਜ਼ ਹੈ ਕਿ ਪਤਾ ਨਹੀਂ ਕਿਸਾਨਾਂ ਨੂੰ ਕਿਉਂ ਦਬਾਇਆ ਜਾ ਰਿਹਾ ਹੈ।

ਚੇਅਰਮੈਨ ਸਾਹਿਬ, ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਇਹ ਨਿਯੁਕਤੀਆਂ ਪਤਾ ਨਹੀਂ ਕਿਸ ਤਰ੍ਹਾਂ ਹੁੰਦੀਆਂ ਹਨ। ਚੇਅਰਮੈਨ ਸਾਹਿਬ, ਇਨ੍ਹਾਂ ਦੇ ਜਿਹੜੇ ਪਬਲੀਸਿਟੀ ਅਫਸਰ ਅਤੇ ਲੇਬਰ ਅਫ਼ਸਰ ਹਨ ਉਨ੍ਹਾਂ ਦਾ ਕੰਮ ਸ਼ਰਾਬਾਂ ਪੀਣੀਆਂ ਔਰ ਕਬਾਬ ਖਾਣਾ ਹੀ ਹੈ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕੋਈ ਪਰਚਾਰ ਕਰਨਾ ਚਾਹੀਦਾ ਹੈ। ਉਹ ਲੋਕਾਂ ਨੂੰ ਦਸਣ, ਕੋਈ ਤਕਰੀਰ ਕਰਨ ਕਿ ਇਸ ਦੇ ਕੀ ਨੁਕਸਾਨ ਹਨ, ਇਸ ਦੇ ਕੀ ਲਾਭ ਹਨ ਔਰ ਇਸ ਨਾਲ ਕੀ ਫਾਇਦਾ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਉਨ੍ਹਾਂ ਉਤੇ ਕੇਸ ਚਲਾਉਣਾ ਚਾਹੀਦਾ ਹੈ। ਇਹ ਫ਼ਲੈਟ ਰੇਟ ਲੋਕਾਂ ਤੇ ਠੋਸਿਆ ਜਾ ਰਿਹਾ ਹੈ। ਇਹ ਸਰਕਾਰ ਦੀ ਜ਼ਿੰਮੇਵਾਰੀ ਹੈ ਲੋਕਾਂ ਦੇ ਦੁਖਾਂ ਨੂੰ ਦੂਰ ਕਰੇ। ਇਸਦੇ ਨਾਲ ਹੀ ਮੈਂ ਅਰਜ਼ ਕਰਾਂ ਕਿ ਬਿਜਲੀ ਬੋਰਡ ਦੇ ਕਰਮਚਾਰੀਆਂ ਦੀਆਂ ਕਾਲੋਨੀਆਂ ਬਣੀਆਂ ਹੋਈਆਂ ਹਨ, ਪਰ ਸਰਦਾਰ ਸਾਹਿਬ ਨੂੰ ਸਰਕਾਰ ਵਲੋਂ ਇਕ ਕੋਠੀ ਦਿਤੀ ਹੁੰਦੀ ਹੈ, ਉਸਦੇ ਅਗੇ ਬੜਾ ਲੰਮਾ ਚੌੜਾ ਲਾਨ ਹੁੰਦਾ ਹੈ, ਬਿਜਲੀ ਸਜੀ ਹੋਈ ਹੁੰਦੀ ਹੈ ਔਰ ਉਹ ਆਰਾਮ ਫ਼ਰਮਾ ਰਹੇ ਹੁੰਦੇ ਹਨ। ਬਿਜਲੀ ਉਸਨੂੰ ਮੁਫ਼ਤ ਹੈ, ਉਸਨੂੰ ਕੀ ਲੋੜ ਪਈ ਹੈ ਗਰੀਬ ਕਿਸਾਨ ਦੇ ਦੁਖ ਵਿਚ ਸ਼ਰੀਕ ਹੋਣ ਦੀ। ਇਹ ਬਿਜਲੀ ਬੋਰਡ ਵਾਲਿਆਂ ਦੀ ਬੜੀ ਬੇਇਨਸਾਫ਼ੀ ਹੈ। ਬੋਰਡ ਵਾਲੇ ਲੋਕਾਂ ਨੂੰ ਇਤਨਾ ਹੀ ਨਹੀਂ ਦਸ ਸਕਦੇ ਕਿ ਇਸ ਫਲੈਟ ਰੇਟ ਦੇ ਕੀ ਲਾਭ ਅਤੇ ਕੀ ਨੁਕਸਾਨ ਹਨ। ਦਫ਼ਤਰਾਂ ਵਿਚ ਟੈਲੀਫ਼ੋਨ ਕਰੋ ਤਾਂ ਕੋਈ ਜਵਾਬ ਹੀ ਨਹੀਂ ਦਿੰਦਾ।

ਸਬੰਧਤ ਵਜ਼ੀਰ ਸਾਹਿਬ ਬੈਠੇ ਹਨ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਦਫ਼ਤਰਾਂ ਵਿਚ ਜਾ ਕੇ ਵੇਖਣ, ਉਸਦੀ ਵਰਕਿੰਗ ਕੀ ਹੈ ? ਮੈਂ ਉਨ੍ਹਾਂ ਨੂੰ ਯਕੀਨ ਦਿਲਾਉਂਦਾ ਹਾਂ ਕਿ ਉਹ ਬਿਜਲੀ ਬੋਰਡ ਦੇ ਕਰਮਚਾਰੀਆਂ ਨੂੰ ਚਾਹਾਂ ਪੀਂਦੇ ਫੜਨਗੇ। ਅੱਧੇ ਆਪਣੀਆਂ ਸੀਟਾਂ ਤੇ ਨਹੀਂ ਮਿਲਣਗੇ ਜਿਹੜੇ ਬੈਠੇ ਹੋਣਗੇ ਉਹ ਕੰਮ ਨਹੀਂ ਕਰਦੇ ਹੋਣਗੇ, ਗੱਪਾਂ ਮਾਰਦੇ ਮਿਲਣਗੇ। ਇਹ ਠੀਕ ਨਹੀਂ ਹੈ। ਅਸੀਂ ਪੰਜਾਬ ਦੇ ਲੋਕਾਂ ਨੂੰ ਇਨਸਾਫ਼ ਦੇਣਾ ਹੈ। ਸਾਨੂੰ ਉਹ ਗਲ ਨਹੀਂ ਕਰਨੀ ਚਾਹੀਦੀ ਜਿਹੜੀ ਅਜ ਤੋਂ ਪਹਿਲਾਂ 20 ਸਾਲ ਸਾਡੇ ਕਾਂਗਰਸੀ ਭਰਾਵਾਂ ਨੇ ਕੀਤੀ। ਅੱਜ ਮੈਜਾਰਿਟੀ ਦੀ ਮੰਗ ਹੈ ਕਿ ਫਲੈਟ ਰੇਟ ਨੂੰ ਉਡਾਉਣਾ ਚਾਹੀਦਾ ਹੈ। ਉਥੇ ਕਿੰਨਾ ਕਿੰਨਾ ਚਿਰ ਬਿਜਲੀ ਬੰਦ ਰਹਿੰਦੀ ਹੈ। ਉਨ੍ਹਾਂ ਨੂੰ ਦਿਨ ਨੂੰ ਬਿਜਲੀ ਨਹੀਂ ਮਿਲਦੀ। ਪਰ ਇਹ ਸ਼ਹਿਰਾਂ ਲਈ ਨਹੀਂ ਹੈ। ਸ਼ਹਿਰਾਂ ਵਿੱਚ ਕਾਰਖਾਨੇ ਚਲਦੇ ਹਨ। ਇਕ ਮਿੰਟ ਲਈ ਜੇ ਬਿਜਲੀ ਚਲੀ ਜਾਏ ਤਾਂ ਉਥੇ ਹਾਹਾਕਾਰ ਮਚ ਜਾਂਦੀ ਹੈ ਕਿ ਕੰਮ ਬੰਦ ਹੋ ਗਿਆ, ਮਜ਼ਦੂਰ ਵਿਹਲੇ ਬੈਠੇ ਹਨ। ਉਥੇ ਬਿਜਲੀ 24 ਘੰਟੇ ਰਹਿੰਦੀ ਹੈ ਅਤੇ ਮਿਲਾਂ 24 ਘੰਟੇ ਚਲਦੀਆਂ ਰਹਿੰਦੀਆਂ ਹਨ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜੇ ਉਨ੍ਹਾਂ ਨੇ ਇਥੇ ਫਲੈਟ ਰੇਟ ਦੀ ਬਿਮਾਰੀ ਲਾਉਣੀ ਹੈ ਤਾਂ ਕਾਰਖਾਨਿਆਂ ਤੇ, ਸਿਨੇਮਿਆਂ ਤੇ, ਮਿਲਾਂ ਤੇ ਵੀ ਲਾਉਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਐਗਰੀਕਲਚਰ ਖੇਤੀ ਬਾੜੀ ਦਾ ਮਸਲਾ ਹੈ ਜਿਸਦੇ ਉਤੇ ਹਿੰਦੁਸਤਾਨ ਜੀਉਂਦਾ ਹੈ। ਪੰਜਾਬ ਅੰਨ ਦਾ ਭੰਡਾਰ ਕਿਹਾ ਜਾ ਸਕਦਾ ਹੈ। ਜੇਕਰ ਕਿਸਾਨ ਨੂੰ ਬਿਜਲੀ ਨਹੀਂ ਮਿਲ ਸਕਦੀ ਤਾਂ ਮੈਂ ਕਹਾਂਗਾ ਇਹ ਉਸਦੇ ਨਾਲ ਧੱਕਾ ਹੈ, ਉਸਦੇ ਨਾਲ ਮਖੌਲ ਕੀਤਾ ਜਾ ਰਿਹਾ ਹੈ। ਜੇ ਅਸੀਂ ਪੰਜਾਬ ਨੂੰ ਉਚਾ ਚੁਕਣਾ ਚਾਹੁੰਦੇ ਹਾਂ ਤਾਂ ਸਾਨੂੰ ਕਿਸਾਨ ਨੂੰ ਪੂਰੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਕਿਸਾਨ ਨੂੰ ਫਰਟੇਲਾਈਜ਼ਰ ਨਹੀਂ ਮਿਲਦੀ, ਟਰੈਕਟਰ ਨਹੀਂ ਮਿਲਦੇ, ਬੀਜ ਨਹੀਂ ਮਿਲਦੇ ਅਤੇ ਬਿਜਲੀ ਨਹੀਂ ਮਿਲਦੀ। ਮੈਂ ਕਹਾਂਗਾ ਬਹੁਤ ਵਡੀ ਬੇ-ਇਨਸਾਫ਼ੀ ਹੈ ਪੰਜਾਬ ਦੇ ਕਿਰਸਾਨ ਨਾਲ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਉਸਨੇ ਪੰਜਾਬ ਦੇ ਕਿਸਾਨ ਨੂੰ ਸੌਖਾ ਕਰਨਾ ਹੈ ਤਾਂ ਬਿਜਲੀ ਵਲ ਖ਼ਾਸ ਧਿਆਨ ਦਿਤਾ ਜਾਏ। ਉਨ੍ਹਾਂ ਨੂੰ ਹਰ ਸਮੇਂ ਤੇ ਬਿਜਲੀ ਮਿਲੇ, ਉਨ੍ਹਾਂ ਨੂੰ ਜੋ ਇੰਟਰਪਸ਼ਨਜ਼ ਆਉਂਦੀਆਂ ਹਨ ਉਹ ਦੂਰ ਹੋਣ। ਫਲੈਟ ਰੇਟ ਦੇ ਕੁਝ ਹੋਰ ਨੁਕਸ ਹਨ। ਬਿਜਲੀ ਬੋਰਡ ਦੇ ਕਰਮਚਾਰੀ ਸਮੇਂ ਤੇ ਜਾ ਕੇ ਚੈਕਿੰਗ ਨਹੀਂ ਕਰ ਸਕਦੇ। ਚੀਫ਼ ਇਨਜੀਨੀਅਰ ਬੜੀਆਂ ਬੜੀਆਂ ਕੁਰਸੀਆਂ ਸੰਭਾਲੀ ਬੈਠੇ ਹਨ। ਕੰਮ ਕੋਈ ਨਹੀਂ ਕਰਦੇ। ਬੜੀਆਂ ਬੜੀਆਂ ਫ਼ਰਮਾਂ ਨਾਲ ਮਿਲਕੇ ਮਾਲ ਖਰੀਦਦੇ ਹਨ ਤੇ ਇਸ ਤਰ੍ਹਾਂ ਬਿਜਲੀ ਬੋਰਡ ਦਾ ਪੈਸਾ ਖ਼ੁਰਦਬੁਰਦ ਕਰੀ ਜਾਂਦੇ ਹਨ।

ਚੇਅਰਮੈਨ ਸਾਹਿਬ, ਮੈਂ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੀਆਂ ਸ਼ਿਕਾਇਤਾਂ ਸਨ, ਉਨ੍ਹਾਂ ਨੂੰ ਬਿਜਲੀ ਨਹੀਂ ਮਿਲੀ। ਤਾਂ ਕਿਹਾ ਇਹ ਗਿਆ ਕਿ ਪਿੰਡਾਂ ਵਿਚ ਟਰਾਂਸਫਾਰਮਰ ਖਰਾਬ ਸੀ। 20 ਦਿਨਾਂ ਵਿਚ ਟਰਾਂਸਫਾਰਮਰ ਠੀਕ ਹੋਣ ਦੇ ਦਸਤਖ਼ਤ ਨਾ ਹੋ ਸਕੇ। ਇਹ ਹੈ ਢਿਲਾ ਪ੍ਰਬੰਧ ਬਿਜਲੀ ਬੋਰਡ ਦਾ। ਮੈਂ ਸਰਕਾਰ ਨੂੰ ਕਹਾਂਗਾ ਕਿ ਫਲੈਟ ਰੇਟ ਵਲ ਕੋਈ ਠੋਸ ਕਦਮ ਚੁਕਣੇ ਚਾਹੀਦੇ ਹਨ। ਜੇ ਕੋਈ ਫ਼ਲੈਟ ਰੇਟ ਵਿਚ ਚੰਗੀ ਗਲ ਹੈ, ਜਿਸਦਾ ਲੋਕਾਂ ਨੂੰ ਪਤਾ ਨਾ ਹੋਵੇ ਸ਼ਾਇਦ ਮੈਨੂੰ ਵੀ ਪਤਾ ਨਾ ਹੋਵੇ ਉਹ ਦਸੱਣ। ਕਿਸਾਨ ਮੋਟਰ ਚਲਾ ਸਕਦਾ ਹੈ, ਪਰ ਜੇ ਉਹ ਗੰਨਾ ਪੀੜਨ ਲਈ ਕਰਸ਼ਰ ਲਾਉਂਦਾ ਹੈ, ਕਣਕ ਕੱਢਣ ਲਈ ਥਰੇਸ਼ਰ ਲਾਉਂਦਾ ਹੈ ਜਾਂ ਟੋਕਾ ਕਰਨ ਦੀ ਮਸ਼ੀਨ ਲਾਉਂਦਾ ਹੈ ਤਾਂ ਲਾਣ ਨਹੀਂ ਦਿਤੇ ਜਾਂਦੇ। ਮੈਂ ਸਰਕਾਰ ਨੂੰ ਕਹਾਂਗਾ ਜੇ ਫਲੈਟ ਰੇਟ ਰਖਣਾ ਹੈ ਤਾਂ ਕਿਸਾਨ ਨੂੰ ਅਧਿਕਾਰ ਹੋਣਾ

[ਸਰਦਾਰ ਦਲੀਪ ਸਿੰਘ ਪਾਂਧੀ]

ਚਾਹੀਦਾ ਹੈ ਕਿ ਉਸ ਮੋਟਰ ਤੇ ਜੋ ਵੀ ਮਸ਼ੀਨ ਚਲਾਉਣਾ ਚਾਹੇ ਉਹ ਚਲਾ ਸਕੇ। ਇਸਦੇ ਨਾਲ ਇਕ ਹੋਰ ਗਲ ਵੇਖੋ ਕਿ ਜਿਹੜਾ ਬਲਬ ਮੋਟਰ ਦੇ ਉਤੇ ਲਗਾ ਹੋਇਆ ਹੈ ਉਸਦਾ ਵਖਰਾ ਮੀਟਰ ਲਗਿਆ ਹੈ। ਉਸਦੇ ਉਤੇ ਕੋਈ ਫਲੈਟ ਰੇਟ ਨਹੀਂ ਹੈ। ਜਿੰਨੀ ਬਿਜਲੀ ਫੂਕੇਗੀ ਉਸਦੇ ਮੁਤਾਬਕ ਪੈਸੇ ਲਏ ਜਾਣਗੇ। ਇਹ ਬੜੀ ਭੈੜੀ ਗੱਲ ਹੈ। ਖੇਤ ਦੀ ਰਾਖੀ ਉਸਨੇ ਕਰਨੀ ਹੈ, ਉਹ ਫਲੈਟ ਰੇਟ ਵਿਚ ਕਿਉਂ ਨਹੀਂ ਆ ਸਕਦਾ ਹੈ? ਉਸਦਾ ਮੀਟਰ ਵਖਰਾ, ਇਸਦਾ ਮੀਟਰ ਵਖਰਾ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਲੋਕਾਂ ਦੀ ਪੁਰ ਜ਼ੋਰ ਮੰਗ ਹੈ ਕਿ ਫਲੈਟ ਰੇਟ ਖਤਮ ਹੋਣਾ ਚਾਹੀਦਾ ਹੈ, ਪਤਾ ਨਹੀਂ ਹੁਣ ਉਸਦਾ ਕੀ ਫੈਸਲਾ ਕਰਨਾ ਹੈ। ਉਹ ਸਰਕਾਰੀ ਮਸ਼ੀਨਰੀ ਹੈ ਸਰਕਾਰ ਦਾ ਨਾਂ ਤਾਂ ਐਵੇਂ ਠੋਸਿਆ ਜਾਂਦਾ ਹੈ, ਇਹ ਬੋਰਡ ਦੀ ਮਸ਼ੀਨਰੀ ਹੈ ਅੋਰ ਬੋਰਡ ਦਾ ਇਕ ਅਲਹਿਦਾ ਡਿਪਾਰਟਮੈਂਟ ਹੈ। ਉਹ ਆਪ ਹੀ ਐਪੁਆਇੰਟਮੈਂਟ ਕਰਦੇ ਹਨ। ਅਨ੍ਹਾਂ ਰਖਣ ਕਾਣਾ ਰਖਣ, ਇਹ ਉਨ੍ਹਾਂ ਦੀ ਮਰਜ਼ੀ ਹੈ। ਕੋਈ ਓਵਰਸੀਅਰ ਹੈ, ਕੋਈ ਲਾਈਨ ਸੁਪਰਡੈਂਟ ਹੈ, ਉਨ੍ਹਾਂ ਨੂੰ ਬਿਜਲੀ ਮੁਫਤ ਮਿਲ ਜਾਂਦੀ ਹੈ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਕਿਹੜੀ ਤਾਰ ਕਿਧਰ ਜਾਂਦੀ ਹੈ। ਜ਼ਰਾ ਮੀਂਹ ਆਏ ਜਾਂ ਅਨ੍ਹੇਰੀ ਆਏ ਬਿਜਲੀ ਹੈ ਨਹੀਂ। ਇਹ ਹੈ ਪ੍ਰਬੰਧ ਇਨ੍ਹਾਂ ਦਾ। ਉਨ੍ਹਾਂ ਅਫਸਰਾਂ ਨੂੰ ਕੋਈ ਪਤਾ ਨਹੀਂ ਉਹ ਅਪਣੇ ਘਰਾਂ ਵਿੱਚ ਆਰਾਮ ਫਰਮਾਉਂਦੇ ਹਨ। ਲੋਕਾਂ ਨੂੰ ਬਿਜਲੀ ਮਿਲਦੀ ਨਹੀਂ ਲੇਕਨ ਉਨ੍ਹਾਂ ਦੇ ਚਪੜਾਸੀ ਤੋਂ ਲੈ ਕੇ ਅਫਸਰਾਂ ਤਕ ਲਈ ਬਿਜਲੀ ਮੁਫਤ ਹੈ। ਉਨ੍ਹਾਂ ਨੂੰ ਕਿਸੇ ਦੀ ਕੋਈ ਪ੍ਰਵਾਹ ਨਹੀਂ। ਮੈਂ ਦਸਦਾ ਹਾਂ ਤੁਸੀਂ ਉਨ੍ਹਾਂ ਨੂੰ ਲਿਖੋ, ਸ਼ਿਕਾਇਤ ਕਰੋ, ਬਿਜਲੀ ਲਈ ਐਪਲੀਕੇਸ਼ਨ ਦਿਉ, ਕੋਈ ਪਰਵਾਹ ਨਹੀਂ ਕਰਦਾ। ਪਤਾ ਨਹੀਂ ਕੀ ਸਿਲਸਿਲਾ ਬਣਿਆ ਹੋਇਆ ਹੈ? ਚੇਅਰਮੈਨ ਸਾਹਿਬ, ਨੂੰ ਪਤਾ ਨਹੀਂ ਕਿਹੜਾ ਬੰਦਾ ਪਸੰਦ ਹੈ? ਕਿਸੇ ਕਿਸਮ ਦੀ ਕਿਸੇ ਦੇ ਖਿਲਾਫ਼ ਗਲ ਕਰੋ ਕੋਈ ਗੌਰ ਨਹੀਂ ਕਰਦਾ, ਕੋਈ ਪਰਵਾਹ ਨਹੀਂ ਕਰਦਾ। ਓਹ ਸਗੋਂ ਉਸਨੂੰ ਸਰਾਹੁੰਦੇ ਹਨ। ਲੇਕਿਨ ਲੋਕ ਉਸਨੂੰ ਬਿਲਕੁਲ ਪਸੰਧ ਨਹੀਂ ਕਰਦੇ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾਹੈ ਅਤੇ ਲੋਕਾਂ ਦੀਆਂ ਤਕਲੀਫਾਂ ਦੂਰ ਕਰਨ ਆਂ ਚਾਹੀਦੀਆਂ ਹਨ। ਜੇ ਚੇਅਰਮੈਨ ਨਾਲ ਗਲ ਕਰੋ ਤਾਂ ਉਹ ਕਹਿੰਦੇ ਹਨ ਤੁਸੀਂ ਤਾਂ ਪ੍ਰੈਜੂਡਿਸ ਹੋ ਕੇ ਆਏ ਹੋ। ਗਲ ਨਹੀਂ ਕਰਨ ਦਿੰਦੇ। ਛੋਟਾ ਮੋਟਾ ਆਦਮੀ ਉਸਦੇ ਦਫ਼ਤਰ ਦੇ ਅੰਦਰ ਵੜ ਨਹੀਂ ਸਕਦਾ। ਪਿਛੇ ਇੰਜਨੀਅਰਜ਼ ਨੇ ਸਟਰਾਈਕ ਕੀਤੀ। ਦਰਵਾਜ਼ੇ ਬੰਦ ਕਰ ਦਿੱਤੇ। ਮੈਂ ਸਰਕਾਰ ਨੂੰ ਕਹਾਂਗਾ ਇਸ ਤਰ੍ਹਾਂ ਦਾ ਵਤੀਰਾ ਨਹੀਂ ਹੋਣਾ ਚਾਹੀਦਾ। ਜਿਹੜੇ ਲੋਕਾਂ ਦੇ ਵਫਾਦਾਰ ਨੇ, ਜਿਹੜੇ ਲੋਕਾਂ ਦੇ ਸੇਵਾਦਾਰ ਨੇ ਉਨ੍ਹਾਂ ਨੂੰ ਮਿਲਣ ਦਾ ਅਧਿਕਾਰ ਹੋਣਾ ਚਾਹੀਦਾ ਹੈ। ਸ਼ਿਕਾਇਤ ਕਰਨ ਦਾ ਹੱਕ ਹੋਣਾ ਚਾਹੀਦਾ ਹੈ। ਇਹ ਨਹੀਂ ਹੋਣਾ ਚਾਹੀਦਾ ਉਹ ਮਜ਼ੇ ਨਾਲ ਅੰਦਰ ਬੈਠੇ ਹਨ ਅਤੇ ਕਿਸੇ ਨੂੰ ਅੰਦਰ ਜਾਣ ਦਾ ਹੱਕ ਨਹੀਂ। ਕੁਝ ਕਰਮਚਾਰੀ ਉਨ੍ਹਾਂ ਦੇ ਟਾਊਟ ਨੇ, ਉਹ ਉਨ੍ਹਾਂ ਦਾ ਨਾਜਾਇਜ਼ ਫਾਇਦਾ ਉਠਾਉਂਦੇ ਹਨ। ਇਹ ਸਾਰੀ ਬੀਮਾਰੀ ਆਉਂਦੀ ਹੈ ਕਿਸਾਨ ਤੇ ਫਲੈਟ ਰੇਟ ਦੀ। ਇਹ ਅਫ਼ਸਰਾਂ ਵਲੋਂ ਆਉਂਦੀ ਹੈ। ਪਿੰਡਾਂ ਵਿਚ ਬਿਜਲੀ ਦੀ ਬੜੀ ਲੋੜ ਹੈ। ਮੈਂ ਕਹਾਂਗਾ ਕਿ ਜੇ ਬਿਜਲੀ ਬੋਰਡ ਬਿਜਲੀ ਨਹੀਂ ਦੇ ਸਕਦਾ ਤਾਂ ਇਸਦੀ ਕੀ ਲੋੜ ਹੈ? ਅਸੀਂ ਆਪਣੇ ਸਮੇਂ ਦੀਵਿਆਂ ਤੋਂ ਮਿਟੀ ਦੇ ਤੇਲ ਨਾਲ ਬੜੇ ਆਰਾਮ ਨਾਲ ਪੜ੍ਹੇ। ਅਜ ਦੇ ਬਚੇ ਨੂੰ ਬਿਜਲੀ ਨਹੀਂ ਮਿਲਦੀ ਹੈ। ਉਸ ਨੂੰ ਪੜ੍ਹਨ ਵੇਲੇ ਨਾਲ ਲਾਲਟੈਨ ਜਗਾ ਕੇ ਰਖਣੀ ਪੈਂਦੀ ਹੈ, ਪਤਾ ਨਹੀਂ ਕਿਸ ਵੇਲੇ ਬਿਜਲੀ ਬੰਦ ਹੋ ਜਾਏ। 20, 20 ਵਾਰੀ ਬਿਜਲੀ ਚਲੀ ਜਾਂਦੀ ਹੈ। ਸ਼ਿਕਾਇਤ ਕਰੋ ਨੰਬਰ 12 ਤੇ ਕੋਈ ਅਟੈਂਡ ਹੀ ਨਹੀਂ ਕਰਦਾ। ਵਿਜੀਲੈਂਸ ਨੇ ਛਾਪੇ ਮਾਰੇ ਕੋਈ ਤਵਜੋ ਹੀ ਨਹੀਂ ਦਿਤੀ ਜਾਂਦੀ। ਜਿਥੋਂ ਤਕ ਕੁਰਪਸ਼ਨ ਦੀ ਗਲ ਹੈ; ਮਾਲ ਦਾ ਮਹਿਕਮਾ

ਅਤੇ ਪੁਲੀਸ ਦਾ ਮਹਿਕਮਾ ਬੜੇ ਬਦਨਾਮ ਸਨ, ਹੁਣ ਵੀ ਹਨ, ਪਰ ਬਿਜਲੀ ਦਾ ਮਹਿਕਮਾ ਉਨ੍ਹਾਂ ਤੋਂ ਵੀ ਇਕ ਨੰਬਰ ਅਗੇ ਹੋ ਗਿਆ ਹੈ। ਬਿਜਲੀ ਵਾਲਿਆਂ ਨੂੰ ਕਣਕ ਮੁਲ ਲੈਣ ਦੀ ਲੋੜ ਨਹੀਂ, ਦੁਧ ਮੁਲ ਲੈਣ ਦੀ ਲੋੜ ਨਹੀਂ। ਸਭ ਕੁਝ ਕਿਸਾਨ ਵਲੋਂ ਉਸਨੂੰ ਮੁਫਤ ਰਿਸ਼ਵਤ ਵਿੱਚ ਆ ਜਾਂਦਾ ਹੈ।

12.00 Noon. ਸਭ ਚੀਜ਼ਾਂ ਉਨ੍ਹਾਂ ਨੂੰ ਫਰੀ ਪਹੁੰਚ ਜਾਂਦੀਆਂ ਹਨ। ਮੈਂ ਕਹਾਂਗਾ ਕਿ ਸਰਕਾਰ ਨੂੰ ਇਸ ਗਲ ਨੂੰ ਸੋਚਣਾ ਚਾਹੀਦਾ ਹੈ ਅਤੇ ਜੋ ਬਿਜਲੀ ਬੋਰਡ ਹੈ ਉਸ ਦਾ ਚੰਗਾ ਪਰਬੰਧ ਕਰਨਾ ਚਾਹੀਦਾ ਹੈ। ਇਸ ਬੋਰਡ ਦੇ ਮੈਂਬਰਾਂ ਨੂੰ ਹਟਾ ਕੇ ਇਸ ਦੀ ਥਾਂ ਇਕ ਨਾਨ-ਆਫੀਸ਼ਲ ਕਮੇਟੀ ਬਣਾਉਣੀ ਚਾਹੀਦੀ ਹੈ, ਇਹ ਕਮੇਟੀ, ਇਸ ਬੋਰਡ ਨੂੰ ਜਦ ਦਾ ਇਹ ਬਣਿਆ ਜੋ ਕੁਝ ਕੀਤਾ ਹੈ, ਉਸ ਸਾਰੇ ਨੂੰ ਦੇਖੇ। ਇਹ ਦੇਖੇ ਇਸ ਨੇ ਕੀ ਚੰਗਾ ਕੰਮ ਕੀਤਾ ਹੈ ਅਤੇ ਕੀ ਕੁਝ ਗਬਨ ਕੀਤਾ ਹੈ। ਮੈਨੂੰ ਪਤਾ ਲਗਿਆ ਹੈ ਕਿ ਇਹ ਜੋ ਮਾਲ ਖਰੀਦਦੇ ਰਹੇ ਹਨ ਉਹ ਘਟੀਆ ਅਤੇ ਨਿਕੰਮਾ ਖਰੀਦਦੇ ਰਹੇ ਹਨ। ਜਿਸ ਫਰਮ ਦਾ ਮੀਟਰ ਵੀ ਅਤੇ ਫਰਮ ਵੀ ਨਿਕੰਮੀ ਹੈ। ਇਹ ਮੀਟਰ ਗਲਤ ਇਨਫਾਰਮੇਸ਼ਨ ਦਿੰਦੇ ਹਨ, ਇਹ ਪਤਾ ਲਗਣਾ ਚਾਹੀਦਾ ਹੈ ਕਿ ਅਜਿਹਾ ਮਾਲ ਕਿਉਂ ਖਰੀਦਿਆ ਗਿਆ। ਜੋ ਮੀਟਰ ਜਾਂ ਘੜੀ ਠੀਕ ਨਹੀਂ ਚਲਦੀ ਉਸ ਨੂੰ ਅਤੇ ਉਸ ਨੂੰ ਬਣਾਉਣ ਵਾਲੀ ਫਰਮ ਨੂੰ ਫੂਕ ਦੇਣਾ ਚਾਹੀਦਾ ਹੈ। ਭਾਰਤ ਵਿਚ ਮੀਟਰ ਬਣਾਉਣ ਦੇ ਚੰਗੇ ਚੰਗੇ ਕਾਰਖਾਨੇ ਹਨ, ਉਨ੍ਹਾਂ ਪਾਸੋਂ ਇਹ ਕਿਉਂ ਨਹੀਂ ਲਏ ਜਾਂਦੇ? ਜੋ ਫਲੈਟ ਰੇਟ ਦਾ ਸਿਸਟਮ ਹੈ ਅਗਰ ਇਹ ਰਖਣਾ ਹੈ ਤਾਂ ਇਹ ਸਿਰਫ ਕਿਸਾਨਾਂ ਤੇ ਹੀ ਕਿਉਂ ਲਾਗੂ ਹੋਣਾ, ਸ਼ਹਿਰ ਵਾਲਿਆਂ ਤੇ ਵੀ ਲਾਗੂ ਹੋਣਾ ਚਾਹੀਦਾ ਹੈ, ਪੇਂਡੂ ਅਤੇ ਸ਼ਹਿਰੀ ਲੋਕਾਂ ਵਿਚ ਫਰਕ ਨਹੀਂ ਹੋਣਾ ਚਾਹੀਦਾ। ਕਿਸਾਨਾਂ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ। ਸ਼ਹਿਰਾਂ ਵਿਚ ਬਿਨਾਂ ਲੋੜ ਹੀ ਬਿਜਲੀ ਫੂਕੀ ਜਾਂਦੀ ਹੈ। ਆਪ ਤਾਂ ਚੇਅਰਮੈਨ ਸਾਹਿਬ, ਪੰਜਾਬੀ ਯੂਨੀਵਰਸਿਟੀ ਦੇ ਪਾਸ ਹੀ ਰਹਿੰਦੇ ਹੋ, ਆਪ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਟਿਊਬਾਂ ਫੂਕੀਆਂ ਜਾਂਦੀਆਂ ਹਨ। ਪਿੰਡਾਂ ਵਿਚ 7 ਵਜੇ ਹਨੇਰਾ ਹੋ ਜਾਂਦਾ ਹੈ, ਉਸ ਤੋਂ ਮਗਰੋਂ ਕੁਝ ਨਹੀਂ ਹੋ ਸਕਦਾ। ਲੋਕਾਂ ਨੇ ਬਾਰ ਬਾਰ ਅਰਜ਼ੀਆਂ ਦਿਤੀਆਂ ਹਨ ਕਿ ਸਾਨੂੰ ਵੀ ਬਿਜਲੀ ਦਿਉ ਅਸੀਂ ਬਿਜਲੀ ਦਾ ਸਾਮਾਨ, ਪੋਲ ਆਦਿ ਗਡਿਆਂ ਤੇ ਲਦ ਕੇ ਲਿਜਾਣ ਨੂੰ ਤਿਆਰ ਹਾਂ, ਟ੍ਰੈਕਟਰਾਂ ਤੇ ਲਿਜਾਣ ਨੂੰ ਤਿਆਰ ਹਾਂ, ਮਗਰ ਉਨ੍ਹਾਂ ਨੂੰ ਬਿਜਲੀ ਨਹੀਂ ਦਿਤੀ ਜਾਂਦੀ। ਅੜਿਕਾ ਇਹ ਹੈ ਕਿ ਮਹਿਕਮੇ ਦੇ ਸੁਹਲ ਅਫਸਰਾਂ ਲਈ ਜੀਪਾਂ ਵਿਚ ਵੀ ਉਥੇ ਪਹੁੰਚਣਾ ਮੁਸ਼ਕਲ ਹੈ। ਉਨ੍ਹਾਂ ਦੇ ਚਿਟਿਆ ਕਪੜਿਆਂ ਤੇ ਗਰਦ ਪੈਂਦੀ ਹੈ, ਉਨ੍ਹਾਂ ਦੀ ਨੇਕਟਾਈ ਖਰਾਬ ਹੁੰਦੀ ਹੈ, ਉਹ ਤਾਂ ਚਾਹੁੰਦੇ ਹਨ ਕਿ ਬਿਜਲੀ ਉਨ੍ਹਾਂ ਦੀਆਂ ਚੰਡੀਗੜ੍ਹ ਅਤੇ ਪਟਿਆਲੇ ਦੀਆਂ ਕੋਠੀਆਂ ਵਿਚ ਹੀ ਲਗੇ। ਸਾਨੂੰ ਇਸ ਗਲ ਦੀ ਖੁਸ਼ੀ ਹੈ ਕਿ ਵਜ਼ੀਰ ਸਾਹਿਬ ਕੁਰਪਸ਼ਨ ਦੇ ਖਿਲਾਫ ਹਨ। ਪਰ ਮੈਂ ਬੇਨਤੀ ਕਰਾਂ ਕਿ ਅਫਸਰਾਂ ਦਾ ਐਟਮਾਸਫੀਅਰ ਅਜਿਹਾ ਬਣਿਆ ਹੋਇਆ ਹੈ ਕਿ ਉਹ ਲਿਹਾਜ਼ ਪਾਲਦੇ ਹਨ, , ਕਾਫੀ ਗੜਬੜ ਕਰਦੇ ਹਨ। ਮੈਨੂੰ ਭਰੋਸਾ ਹੈ ਕਿ ਮੰਤਰੀ ਸਾਹਿਬ ਇਸ ਪਾਸੇ ਧਿਆਨ ਦੇਣਗੇ ਅਤੇ ਬਿਜਲੀ ਬੋਰਡ ਦੀ ਇਸ ਬੀਮਾਰੀ ਨੂੰ ਖਤਮ ਕਰਨਗੇ। ਬਾਕੀ ਇਹ ਜੋ ਮਤਾ ਹੈ ਇਹ ਸਾਨੂੰ ਫੌਰੀ ਤੌਰ ਤੇ ਪਾਸ ਨਹੀਂ ਕਰ ਦੇਣਾ ਚਾਹੀਦਾ। ਇਹ ਇਕ ਅਜ ਦਾ ਬਰਨਿੰਗ ਕੁਐਸਚਨ ਹੈ, ਇਸ ਤੇ ਪਬਲਿਕ ਓਪੀਨੀਅਨ ਲੈਣੀ ਚਾਹੀਦੀ ਹੈ। ਪਿੰਡਾਂ ਦੇ ਲੋਕਾਂ ਦਾ ਮੈਨੂੰ ਪਤਾ ਹੈ ਕਿ ਉਹ ਲੋਕ ਫਲੈਟ ਰੇਟ ਦੇ ਖਿਲਾਫ ਆਵਾਜ਼ ਉਠਾਉਂਦੇ ਹਨ। ਪਰ ਇਹ ਗਲ ਸੋਚਣ ਵਾਲੀ ਹੈ ਕਿਉਂ ਕਿ ਹੋ ਸਕਦਾ ਹੈ ਕਿ ਇਸ ਸਿਸਟਮ ਵਿਚ ਚੰਗੀਆਂ ਗਲਾਂ ਵੀ ਹੋਣ। ਆਪ ਨੂੰ ਪਤਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ ਇਸ ਬਾਰੇ

[ਸਰਦਾਰ ਦਲੀਪ ਸਿੰਘ ਪਾਂਧੀ]

ਮਤਾ ਪਾਸ ਕੀਤਾ ਸੀ ਕਿ ਇਸ ਨੂੰ ਹਟਾ ਦੇਣਾ ਚਾਹੀਦਾ ਹੈ ਅਤੇ ਕਿਸਾਨਾਂ ਦੀ ਮੈਜਾਰਿਟੀ ਨੇ ਵੀ ਇਹੀ ਗਲ ਕਹੀ ਹੈ। ਜਾਂ ਤਾਂ ਇਹ ਗਲ ਹੈ ਕਿ ਲੋਕਾਂ ਨੂੰ ਪਤਾ ਨਹੀਂ ਹੈ ਕਿ ਇਸ ਦਾ ਕੀ ਫਾਇਦਾ ਹੈ ਅਤੇ ਕੀ ਨੁਕਸਾਨ ਹੈ, ਇਸ ਕਰਕੇ ਇਹ ਗਲ ਕਹਿਦੇ ਹਨ ਜਾਂ ਸ਼ਾਇਦ ਉਹ ਇਸ ਬੋਰਡ ਦੀ ਨਾਅਹਲੀਅਤ ਕਰਕੇ ਕਹਿੰਦੇ ਹੋਣ ਕਿ ਇਸ ਦੇ ਮੈਂਬਰ ਖਾਹਮਖਾਹ ਤਨਖਾਹਾਂ ਲਈ ਜਾਂਦੇ ਹਨ। ਇਨ੍ਹਾਂ ਤੇ ਇਕ ਕਮਿਸ਼ਨ ਬਿਠਾਣਾ ਚਾਹੀਦਾ ਹੈ ਜੋ ਇਹ ਦੇਖੇ ਕਿ ਇਹ ਮੈਂਬਰ ਕੀ ਕੰਮ ਕਰਦੇ ਹਨ। ਸਟੈਂਡਰਡ ਹੋਟਲ ਇਨ੍ਹਾਂ ਦੇ ਪਾਸ ਹੈ। ਕਾਫੀ ਮੰਗਾ ਕੇ ਪੀਂਦੇ ਰਹਿੰਦੇ ਹਨ। ਚਪੜਾਸੀ ਕਿਸੇ ਨੂੰ ਅੰਦਰ ਨਹੀਂ ਵੜਨ ਦਿੰਦੇ। ਇਸ ਬਿਜਲੀ ਬੋਰਡ ਦੀ ਵਰਕਿੰਗ ਨੂੰ ਦੇਖਣ ਲਈ ਇਕ ਬੋਰਡ ਬਿਠਾਇਆ ਜਾਵੇ ਜਾਂ ਇਕ ਜੱਜ ਨੂੰ ਇਹ ਕੰਮ ਦਿਤਾ ਜਾਵੇ। ਬਾਕੀ ਇਹ ਜੋ ਮਤਾ ਹੈ ਇਸ ਨੂੰ ਫੌਰੀ ਤੌਰ ਤੇ ਪਾਸ ਨਹੀਂ ਕਰਨਾ ਚਾਹੀਦਾ ਇਸ ਤੇ ਪਬਲਿਕ ਓਪੀਨੀਅਨ ਲਈ ਜਾਵੇ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। (ਤਾੜੀਆਂ)

**ਕਾਮਰੇਡ ਕੁਲਵੰਤ ਸਿੰਘ (ਆਦਮਪੁਰ) :** ਮਾਨਯੋਗ ਚੇਅਰਮੈਨ ਸਾਹਿਬ, ਇਹ ਮਤਾ ਮੇਰੇ ਵਲੋਂ ਹਾਊਸ ਵਿਚ ਪੇਸ਼ ਹੋਇਆ ਸੀ ਪਰ ਉਸ ਦਿਨ ਮੇਰੀ ਗੈਰ ਹਾਜ਼ਰੀ ਵਿਚ ਕਾਮਰੇਡ ਬਾਬੂ ਸਿੰਘ ਹੋਰਾਂ ਨੇ ਇਸ ਨੂੰ ਇਥੇ ਪੇਸ਼ ਕੀਤਾ ਸੀ। ਮੈਂ ਮਨਿਸਟਰ ਸਾਹਿਬ ਅਤੇ ਟ੍ਰੈਯਰੀ ਬੈਂਚਾਂ ਪਾਸ ਆਪ ਦੇ ਰਾਹੀਂ ਰਿਕੁਐਸਟ ਕਰਨੀ ਹੈ ਕਿ ਉਹ ਇਸ ਨੇ ਇਕ ਵਕਾਰ ਦਾ ਸਵਾਲ ਨਾ ਬਣਾਉਣ ਕਿ ਫਲੈਟ ਰੇਟ ਨਹੀਂ ਖਤਮ ਹੋਣੀ ਚਾਹੀਦੀ। ਮੇਰੇ ਤੋਂ ਪਹਿਲਾਂ ਪਾਂਧੀ ਸਾਹਿਬ ਨੇ ਵੀ ਕੁਝ ਗਲਾਂ ਕਹੀਆਂ ਹਨ ਮੈਂ ਹਾਊਸ ਨੂੰ ਕਹਾਂਗਾ ਕਿ ਇਸ ਸਵਾਲ ਤੇ ਚੰਗੀ ਤਰ੍ਹਾਂ ਗੌਰ ਕਰ ਲਓ। ਇਹ ਦੇਖਣ ਵਾਲੀ ਗਲ ਹੈ ਕਿ ਫਲੈਟ ਰੇਟ ਦਾ ਖੇਤੀ ਨੂੰ ਕਿੰਨਾ ਕੁ ਲਾਭ ਹੈ। ਆਪ ਨੂੰ ਪਤਾ ਹੈ ਕਿ ਜਿੰਨੀਆਂ ਮੋਟਰਾਂ ਖੇਤਾਂ ਵਿਚ ਚਲਦੀਆਂ ਹਨ ਉਹ ਦਿਨੇ ਨਹੀਂ ਚਲਦੀਆਂ। ਮੈਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਗਲ ਲਿਆਉਣੀ ਚਾਹੁੰਦਾ ਹਾਂ ਕਿ ਜੋ ਨਵੇਂ ਕੁਨੈਕਸ਼ਨ ਦਿਤੇ ਗਏ ਹਨ ਉਨ੍ਹਾਂ ਲਈ ਲਾਈਨਾਂ ਵਿਚ ਜੋ ਤਾਰ ਪਾਏ ਗਏ ਹਨ ਉਹ ਹਲਕੇ ਹਨ, ਉਨ੍ਹਾਂ ਦਾ ਫਿਊਜ਼ ਬੜੀ ਛੇਤੀ ਉੜਦਾ ਹੈ। ਮੋਟਰ ਲਾਉਣ ਵਾਲੇ ਨੂੰ ਦੋ ਆਦਮੀ ਲਾਉਣੇ ਪੈਂਦੇ ਹਨ ਇਕ ਬਟਨ ਕੋਲ ਤੇ ਇਕ ਨਕੇ ਮੋੜੇ। ਮੋਟਰ ਚਲਦੀ ਹੈ ਤਾਂ ਕਦੀ ਬਿਜਲੀ ਹੀ ਚਲੀ ਜਾਂਦੀ ਹੈ ਜਾਂ ਫਿਊਜ਼ ਉੜ ਜਾਂਦਾ ਹੈ ਜਾਂ ਕੋਈ ਨੁਕਸ ਪੈ ਜਾਂਦਾ ਹੈ। ਮਹਿਕਮੇ ਦੇ ਆਦਮੀ ਪਾਸ ਦੋ ਦੋ ਮੀਲ ਅੰਦਰ ਸਾਰੀਆਂ ਮੋਟਰਾਂ ਹੁੰਦੀਆਂ ਹਨ, ਉਹ ਲਭਦਾ ਨਹੀਂ ਕਿਉਂਕਿ ਉਹ ਤੁਰਿਆ ਹੀ ਰਹਿੰਦਾ ਹੈ। ਰਾਤ ਨੂੰ ਅਗਰ ਫਿਊਜ਼ ਉੜ ਜਾਵੇ ਤਾਂ ਡਿਯੂਟੀ ਤੇ ਨਹੀਂ ਹੁੰਦਾ। ਇਸ ਤਰ੍ਹਾਂ ਦੇ ਖਰਾਬ ਪਰਬੰਧ ਹਨ। ਇਹ ਕਿਹਾ ਗਿਆ ਕਿ ਬਿਜਲੀ ਬੋਰਡ ਦੇ ਕਰਮਚਾਰੀ ਚਾਹੁੰਦੇ ਹਨ ਕਿ ਫ਼ਲੈਟ ਰੇਟ ਖਤਮ ਕੀਤਾ ਜਾਵੇ। ਇਹ ਗਲਤ ਹੈ, ਉਨ੍ਹਾਂ ਦਾ ਤਾਂ ਮਸਲਾ ਹਲ ਹੋ ਗਿਆ ਹੈ। ਉਨ੍ਹਾਂ ਨੂੰ ਤਾਂ ਪੈਸੇ ਮਿਲ ਹੀ ਜਾਂਦੇ ਹਨ, ਬਿਜਲੀ ਜਾਵੇ ਜਾਂ ਨਾ ਜਾਵੇ। ਇਸ ਨੂੰ ਵਕਾਰ ਦਾ ਸਵਾਲ ਨਾ ਬਣਾਕੇ ਇਸ ਸਿਸ਼ਟਮ ਦਾ ਫਾਇਦਾ ਨੁਕਸਾਨ ਦੇਖਣਾ ਚਾਹੀਦਾ ਹੈ। ਇਕ ਮੈਂਬਰ ਨੇ ਸੌਣੀ ਦੀ ਫ਼ਸਲ ਦਾ ਹਾਲ ਦਸਿਆ। ਖ਼ਾਦ ਦਾ ਬੋਰਾ 28 ਰੁਪਏ ਨੂੰ ਆਉਂਦਾ ਹੈ। ਕਿਸਾਨ ਦਾ ਬੜਾ ਨੁਕਸਾਨ ਹੁੰਦਾ ਹੈ ਜਦੋਂ 3-3 ਦਿਨ ਬਿਜਲੀ ਹੀ ਨਹੀਂ ਆਉਂਦੀ ਤੁਹਾਡਾ ਕੀ ਖਿਆਲ ਹੈ ਕਿ ਬਿਜਲੀ ਕਿਉਂ ਨਹੀਂ ਸਪਲਾਈ ਕੀਤੀ ਜਾਂਦੀ ਮੀਟਰ ਸਿਸਟਮ ਨਾਲ ? ਸਿਰਫ ਇਸ ਲਈ ਕਿ ਫਿਰ ਇਨ੍ਹਾਂ ਨੂੰ ਧਿਆਨ ਕਰਨਾ ਪਿਆ ਕਰੇਗਾ, ਬਿਜਲੀ ਲਾਜ਼ਮੀ ਸਪਲਾਈ ਕਰਨੀ ਪਿਆ ਕਰੇਗੀ, ਹੁਣ ਇਹ ਹਾਲ ਹੈ ਕਿ ਬਿਜਲੀ ਰਾਤ ਨੂੰ ਹੀ ਆਉਂਦੀ ਹੈ ਦਿਨੇ ਨਹੀਂ

ਸਪਲਾਈ ਹੁੰਦੀ। ਫਲੈਟ ਰੇਟ ਹਟਾਕੇ ਹੀ ਤਾਂ ਇਨ੍ਹਾਂ ਨੂੰ ਕਾਬੂ ਕੀਤਾ ਜਾ ਸਕਦਾ ਹੈ। ਕਹਿੰਦੇ ਹਨ ਕਿ ਫਲੈਟ ਰੇਟ ਨਾ ਹੋਵੇ ਤਾਂ ਬਿਜਲੀ ਦੀ ਚੋਰੀ ਹੁੰਦੀ ਹੈ, ਫਿਰ ਇਹ ਤਾਂ ਨਾ ਕਹੋ ਕਿ ਖੇਤੀ ਦੇ ਪਰਬੰਧ ਨੂੰ ਚੰਗਾ ਕਰਨ ਲਈ ਫਲੈਟ ਰੇਟ ਲਾਗੂ ਕੀਤਾ ਹੈ। ਅਸਲ ਵਿਚ ਤਾਂ ਇਹ ਹਾਲਤ ਹੈ ਕਿ ਹਫਤੇ ਵਿਚ 2–3 ਦਿਨ ਬਿਜਲੀ ਨਹੀਂ ਮਿਲਦੀ ਅਤੇ ਜੇ ਮਿਲਦੀ ਹੈ ਤਾਂ ਰਾਤ ਨੂੰ। ਜੇ ਰਾਤ ਨੂੰ ਫਿਊਜ਼ ਉੜ ਜਾਵੇ ਤਾਂ ਕੰਮ ਠਪ ਹੋ ਜਾਂਦਾ ਹੈ। ਕਹਿੰਦੇ ਹਨ ਕਿ ਚੋਰੀ ਬੰਦ ਕੀਤੀ ਹੈ। ਮੈਂ ਕਹਿੰਦਾ ਹਾਂ ਮਨਿਸਟਰ ਸਾਹਿਬ ਸਰਵੇ ਕਰਨ ਕਿ ਕਿਸ ਤਰ੍ਹਾਂ ਮੋਟਰਾਂ ਨਾਲ ਪਲੇਟਾਂ ਲਗਦੀਆਂ ਹਨ। ਫਲੈਟ ਰੇਟ ਸਿਸਟਮ ਦੀਆਂ ਔਕੜਾਂ ਕਰਕੇ ਲੋਕਾਂ ਨੂੰ ਰਾਤ ਨੂੰ ਦੂਣੀ ਮਿਹਨਤ ਕਰਨੀ ਪੈਂਦੀ ਹੈ। ਕਈਆਂ ਨੇ ਇੰਜਨ ਵੀ ਲਾਏ ਹਨ। ਫਿਰ ਕਹਿੰਦੇ ਹਨ ਕਿ ਮੀਟਰ ਕੀ ਲਾਈਏ ਜੱਟ ਨੂੰ ਪੜ੍ਹਨਾ ਨਹੀਂ ਆਉਂਦਾ। ਮੈਂ ਕਹਿੰਦਾ ਹਾਂ ਜਟ ਤਾਂ ਨੌਹਾਂ ਨਾਲ ਪੜ੍ਹ ਲੈਂਦੇ ਹਨ। ਦਰਅਸਲ ਗਲ ਇਹ ਨਹੀਂ ਹੈ, ਦਰਅਸਲ ਗਲ ਇਹ ਹੈ ਕਿ ਅਗਰ ਮੀਟਰ ਸਿਸਟਮ ਹੋਵੇ ਤਾਂ ਉਹ ਇਸ ਮਹਿਕਮੇ ਦੀ ਨਾਅਹਿਲੀਅਤ ਸਾਬਤ ਕਰ ਦਿੰਦਾ ਹੈ। ਅਜ ਅਗਰ ਮੀਟਰ ਸਿਸਟਮ ਲਾਗੂ ਹੋ ਜਾਵੇ ਤਾਂ ਮਹਿਕਮੇ ਦੀ ਆਮਦਨ ਘਟ ਹੋ ਜਾਵੇਗੀ ਇਸ ਲਈ ਕਿ ਬਿਜਲੀ ਦੀ ਸਪਲਾਈ ਤਾਂ ਠੀਕ ਹੈ ਹੀ ਨਹੀਂ। ਇਸ ਲਈ ਬਿਜਲੀ ਦੀ ਸਪਲਾਈ ਨੂੰ ਠੀਕ ਕਰਾਉਣ ਲਈ ਅਤੇ ਖੇਤੀ ਦੇ ਫਾਇਦੇ ਲਈ ਇਹ ਜ਼ਰੂਰੀ ਹੈ ਕਿ ਮੀਟਰ ਸਿਸਟਮ ਲਾਗੂ ਕੀਤਾ ਜਾਵੇ। ਸਰਦਾਰ ਸੁਰਿੰਦਰ ਸਿੰਘ ਕੈਰੋਂ ਨੇ ਕਿਹਾ ਕਿ ਫਲੈਟ ਰੇਟ ਇੰਡਸਟਰੀ ਵਿਚ ਵੀ ਲਾਗੂ ਕੀਤਾ ਜਾਵੇ। ਇਨ੍ਹਾਂ ਨੇ ਜੋ ਰਿਪੋਰਟ ਅਖਬਾਰਾਂ ਵਿਚ ਆਈ ਹੈ ਉਹ ਦੇਖੀ ਨਹੀਂ। ਇੰਡਸਟਰੀ ਵਾਲਿਆਂ ਦੀ ਤਾਂ ਬਿਜਲੀ ਕਟੀ ਗਈ ਹੈ ਕਿਉਂਕਿ ਉਨ੍ਹਾਂ ਦੀ ਬਿਜਲੀ ਜਿੰਨੀ ਉਨ੍ਹਾਂ ਨੂੰ ਮਿਲੀ ਹੋਈ ਸੀ ਖਤਮ ਹੋ ਗਈ ਹੈ। ਅਗਰ ਮੀਟਰ ਸਿਸਟਮ ਲਾਗੂ ਹੋਵੇ ਤਾਂ ਜੋ ਜ਼ਿਆਦਾ ਖਰਚ ਕਰੇਗਾ ਜ਼ਿਆਦਾ ਰੁਪਿਆ ਦੇਵੇਗਾ।

ਫਿਰ ਜੋ ਛੋਟੇ ਕਿਸਾਨ ਹਨ ਜਿਨ੍ਹਾਂ ਦੀ ਥੋੜ੍ਹੀ ਜ਼ਮੀਨ ਹੈ, ਉਹ 3–4 ਘਰ ਮਿਲਕੇ ਪਾਣੀ ਲੈਂਦੇ ਸੀ। ਟਿਊਬਵੈੱਲ ਲਗ ਜਾਂਦਾ ਸੀ। ਕਿਉਂਕਿ ਫਲੈਟ ਰੇਟ ਵਿਚ ਇਸ ਗਲ ਦਾ ਯਕੀਨ ਨਹੀਂ ਹੁੰਦਾ ਕਿ ਪਾਣੀ ਕਦੋਂ ਆਉਣਾ ਹੈ ਇਸ ਲਈ ਜਿਹੜੇ ਰਲ ਕੇ ਟਿਊਬਵੈੱਲ ਲਗਦੇ ਸੀ ਉਹ ਵੀ ਬੰਦ ਹੋ ਗਏ ਹਨ। ਇਸ ਲਈ ਮੈਂ ਇਸ ਗਲ ਤੇ ਜ਼ੋਰ ਦਿਆਂਗਾ ਕਿ ਮੀਟਰ ਸਿਸਟਮ ਲਗਾਣਾ ਚਾਹੀਦਾ ਹੈ ਅਤੇ ਉਹੀ ਚੰਗਾ ਹੈ ਇਸ ਨਾਲ ਆਮਦਨ ਵੀ ਵਧੇਗੀ।

ਦੂਜੀ ਗਲ ਹੈ ਕਿ ਮੀਟਰ ਸਿਸਟਮ ਨਾਲ ਸਪਲਾਈ ਚੰਗੀ ਹੋਵੇਗੀ ਅਤੇ ਕਿਸਾਨ ਨੂੰ ਫਾਇਦਾ ਹੋਵੇਗਾ। ਤੀਜੀ ਗਲ ਇਹ ਹੈ ਕਿ ਕਿਸਾਨ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਅਤੇ ਇਸ ਗਲ ਦੀ ਪੜਤਾਲ ਕਰ ਲੈਣੀ ਚਾਹੀਦੀ ਹੈ ਕਿ ਜਿੰਨਾਂ ਪ੍ਰਤੀ ਯੂਨਿਟ ਖਰਚ ਆਉਂਦਾ ਹੈ ਉਸ ਅਨਸਾਰ ਹੀ ਕਿਸਾਨ ਪਾਸੋਂ ਰੇਟ ਲਿਆ ਜਾਵੇ। ਇਸ ਪਖ ਵਿਚ ਸਰਕਾਰ ਨੂੰ ਜ਼ਰੂਰ ਸੋਚਣਾ ਚਾਹੀਦਾ ਹੈ। ਕਿੰਨੇ ਅਫ਼ਸੋਸ ਦੀ ਗਲ ਹੈ ਕਿ ਬਿਜਲੀ ਪੰਜਾਬ ਪੈਦਾ ਕਰੇ ਪਰ ਪੰਜਾਬ ਨੂੰ ਇਸ ਦੀ ਸਪਲਾਈ 11 ਪੈਸੇ ਯੂਨਿਟ ਅਤੇ ਦਿਲੀ ਨੂੰ ਸਾਢੇ ਚਾਰ ਪੈਸੇ ਅਤੇ ਯੂ. ਪੀ. ਨੂੰ 10 ਪੈਸੇ ਯੂਨਿਟ ਸਪਲਾਈ ਕੀਤੀ ਜਾਂਦੀ ਹੈ। ਇਸ ਪਖ ਵਿਚ ਸੋਚਣਾ ਚਾਹੀਦਾ ਹੈ ਤਾਂ ਕਿ ਬਿਜਲੀ ਦਾ ਵਾਜਬ ਰੇਟ ਪੰਜਾਬ ਵਿਚ ਲਗਾਇਆ ਜਾਵੇ। ਇਸ ਦੇ ਨਾਲ ਹੀ ਮੈਂ ਇਹ ਗਲ ਵੀ ਸਰਕਾਰ ਪਾਸ ਕਹਾਂਗਾ ਕਿ ਫਾਇਦਾ ਤਦ ਹੁੰਦਾ ਹੈ ਜੇਕਰ ਵਕਤ ਸਿਰ ਪਾਣੀ ਦਿਤਾ ਜਾਵੇ ਨਹੀਂ ਤਾਂ ਕੋਈ ਕਿਸਾਨ ਨੂੰ ਲਾਭ ਨਹੀਂ। ਸਾਉਣੀ ਸੜਦੀ ਰਹੀ, ਹੁਣ ਹਾੜ੍ਹੀ ਲਈ ਪਾਣੀ ਦੀ ਲੋੜ ਹੈ ਪਰ ਬਿਜਲੀ ਬੋਰਡ ਦੀ ਅਣਗਹਿਲੀ ਕਾਰਨ ਟਿਊਬਵੈੱਲ ਵਕਤ ਸਿਰ ਨਹੀਂ ਚਲਦੇ।

[ਕਾਮਰੇਡ ਕੁਲਵੰਤ ਸਿੰਘ]

ਸਰਕਾਰ ਦਾ ਧਿਆਨ ਮੈਂ ਇਸ ਗਲ ਵਲ ਦਿਵਾਉਂਦਾ ਹਾਂ ਕਿ 5 ਹਾਰਸ ਪਾਵਰ ਦੀ ਮੋਟਰ ਤੇ 300 ਰੁਪਏ ਦੀ ਗਰੰਟੀ ਹੈ, 450 ਕਿਉਂ ਨਹੀਂ ? ਇਹ ਇਸ ਕਰਕੇ ਹੈ ਕਿ ਆਮਦਨ ਵਧਣੀ ਹੈ । ਇਸ ਲਈ ਮੈਂ ਕਹਾਂਗਾ ਕਿ ਇਹ ਗਲ ਸੋਚਣ ਕਿ ਕਿਸਾਨ ਨੂੰ ਕਿਸ ਤਰ੍ਹਾਂ ਫ਼ਾਇਦਾ ਹੈ । ਕਿਸਾਨ ਨੂੰ ਫਾਇਦਾ ਤਾਂ ਹੀ ਹੋ ਸਕਦਾ ਹੈ ਕਿ ਯੂਨਿਟ ਦਾ ਰੇਟ ਘਟਾ ਲਉ ।

ਬਿਜਲੀ ਸਪਲਾਈ ਦੀ ਜਿਹੜੀ ਇਨਟ੍ਰਪਸ਼ਨ ਹੈ ਉਸਦੇ ਕਾਰਨ ਇਹ ਹਨ ਕਿ ਟਿਊਬ-ਵੈਲ ਦੇ ਕੁਨੈਕਸ਼ਨ ਵਧਾ ਦਿਤੇ ਗਏ ਹਨ ਅਤੇ ਤਾਰਾਂ ਘਟੀਆ ਪਾਈਆਂ ਹਨ । ਆਏ ਦਿਨ ਫਿਊਜ਼ ਉਡਦੇ ਰਹਿੰਦੇ ਹਨ ਅਤੇ ਅਜ ਕਲ੍ਹ ਜੋ ਹਾਲਤ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ । ਮੈਂ ਇਥੇ ਟ੍ਰੇਯਰੀ ਬੈਂਚਾਂ ਪਾਸ ਬੇਨਤੀ ਕਰਾਂਗਾ ਕਿ ਇਸ ਨੂੰ ਕੋਈ ਵਕਾਰ ਦਾ ਸਵਾਲ ਨਹੀਂ ਬਣਾ ਲੈਣਾ ਚਾਹੀਦਾ ਕਿਉਂਕਿ ਕਿਸਾਨੀ ਦੀ ਹਾਲਤ ਅਜ ਬਹੁਤ ਖਰਾਬ ਹੈ । ਕਿਸਾਨੀ ਕੁਚਲੀ ਜਾ ਰਹੀ ਹੈ । ਇਸ ਤਰ੍ਹਾਂ ਜਿਹੜੀਆਂ ਖਰਾਬੀਆਂ ਇਸ ਫਲੈਟ ਰੇਟ ਨਾਲ ਆ ਗਈਆਂ ਹਨ ਇਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਇਸ ਫਲੈਟ ਰੇਟ ਦੀ ਲਾਹਨਤ ਨੂੰ ਸਾਡੇ ਮਗਰੋਂ ਲਾਹ ਦੇਣਾ ਚਾਹੀਦਾ ਹੈ । ਇਸ ਲਈ ਜਿਹੜੇ ਕਦਮ ਜ਼ਰੂਰੀ ਹਨ ਉਹ ਉਠਾਣੇ ਚਾਹੀਦੇ ਹਨ । ਫ਼ਲੈਟ ਰੇਟ ਨੂੰ ਹਟਾ ਦੇਣ ਨਾਲ ਕਿਸਾਨੀ ਨੂੰ ਫਾਇਦਾ ਪਹੁੰਚ ਸਕਦਾ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ) : ਚੇਅਰਮੈਨ ਸਾਹਿਬ, ਤੁਹਾਡੇ ਸਾਹਮਣੇ ਦੋਹਾਂ ਪਾਸਿਆਂ ਦੀਆਂ ਦਲੀਲਾਂ ਆਈਆਂ ਹਨ ਕਿ ਫਲੈਟ ਰੇਟ ਬੰਦ ਕੀਤਾ ਜਾਣਾ ਚਾਹੀਦਾ ਹੈ । ਇਥੇ ਇਹ ਦਲੀਲ ਦਿਤੀ ਗਈ ਹੈ ਕਿ ਇਸ ਫ਼ਲੈਟ ਰੇਟ ਨਾਲ ਜ਼ਿਮੀਂਦਾਰ ਨੂੰ ਕੋਈ ਨੁਕਸਾਨ ਨਹੀਂ ਪਰ ਅਸਲ ਵਿਚ ਇਹ ਗਲ ਗਲਤ ਹੈ ਕਿਉਂਕਿ ਵਡੇ ਜ਼ਿਮੀਂਦਾਰ ਨੂੰ ਤਾਂ ਇਸ ਨਾਲ ਫਾਇਦਾ ਹੈ ਪਰ ਛੋਟੇ ਜ਼ਿਮੀਦਾਰ ਨੂੰ ਇਸ ਨਾਲ ਨੁਕਸਾਨ ਹੈ । ਫਿਰ ਇਹ ਦਲੀਲ ਦਿਤੀ ਗਈ ਕਿ ਸ਼ਹਿਰਾਂ ਵਿਚ ਜਿਹੜੀ ਇੰਡਸਟਰੀ ਕਾਇਮ ਕੀਤੀ ਗਈ ਹੈ ਉਸ ਤੇ ਫਲੈਟ ਰੇਟ ਲਗਾ ਦਿਤਾ ਜਾਵੇ ਤਾਂ ਫਾਇਦਾ ਹੋਵੇਗਾ । ਪਰ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਜਿਥੇ 100 ਹਾਰਸ ਪਾਵਰ ਦੀ ਮੋਟਰ ਹੈ ਉਥੇ ਤਾਂ ਉਸ ਨੂੰ ਫਲੈਟ ਰੇਟ ਨਾਲ ਫਾਇਦਾ ਹੋ ਜਾਵੇਗਾ ਅਤੇ ਬਚਤ ਹੋ ਜਾਵੇਗੀ । ਅਜ ਕਲ੍ਹ ਕੋਈ ਵੀ ਇੰਡਸਟਰੀ ਵਾਲੇ ਦਾ ਬਿਲ ਬਿਜਲੀ ਦਾ 2000 ਜਾਂ 4000 ਰੁਪਏ ਹਜ਼ਾਰ ਤੋਂ ਘਟ ਨਹੀਂ ਪਰ ਇਨ੍ਹਾਂ ਦੀ ਦਲੀਲ ਮੰਨ ਲਈ ਜਾਵੇ ਤਾਂ ਉਸ ਨੂੰ ਸਿਰਫ 800 ਰੁਪਏ ਦੇਣੇ ਪੈਣਗੇ । ਇਸ ਤਰ੍ਹਾਂ ਉਸ ਨੂੰ ਤਾ ਭਾਰੀ ਬਚਤ ਹਰ ਮਹੀਨੇ ਹੋ ਜਾਵੇਗੀ । ਇਸੇ ਤਰ੍ਹਾਂ ਪਿੰਡਾਂ ਵਿਚ ਜਿਹੜਾ ਵਡਾ ਜ਼ਿਮੀਦਾਰ ਹੈ, ਜਿਸ ਪਾਸ ਵਡੀ ਮੋਟਰ ਹੈ ਉਸ ਤੇ ਫਲੈਟ ਰੇਟ ਲਗਾ ਹੋਇਆ ਹੈ ਤਾਂ ਲਾਜ਼ਮੀ ਤੌਰ ਤੇ ਉਸ ਨੂੰ ਫਾਇਦਾ ਹੈ ਅਤੇ ਛੋਟੇ ਕਿਸਾਨ ਨੂੰ ਜਿਸ ਪਾਸ 5 ਜਾਂ $7\frac{1}{2}$ ਹਾਰਸ ਪਾਵਰ ਦੀ ਮੋਟਰ ਹੈ ਉਸ ਨੂੰ ਫਲੈਟ ਰੇਟ ਨਾਲ ਨੁਕਸਾਨ ਹੁੰਦਾ ਹੈ । ਇਸ ਲਈ ਫਲੈਟ ਰੇਟ ਨਹੀਂ ਰਹਿਣਾ ਚਾਹੀਦਾ ।

ਇਕ ਗਲ, ਚੇਅਰਮੈਨ ਸਾਹਿਬ, ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਅਗਰ ਕੋਈ ਮਹਿਕਮਾ ਸਿਰੇ ਤੋਂ ਸਿਰੇ ਤਕ ਕੁਰਪਟ ਹੋ ਸਕਦਾ ਹੈ ਤਾਂ ਉਹ ਬਿਜਲੀ ਬੋਰਡ ਹੈ । ਜਿਸ ਵੇਲੇ ਵੀ ਕੋਈ ਆਦਮੀ ਦਰਖਾਸਤ ਦਿੰਦਾ ਹੈ ਉਸ ਨੂੰ ਉਸ ਦਰਖਾਸਤ ਦੇ ਆਖਰ ਤਕ ਪਹੁੰਚਣ ਤਕ ਪੈਸੇ ਦੇਣੇ ਪੈਂਦੇ ਹਨ । ਜਦ ਤਕ ਉਸ ਨੂੰ ਕੁਨੈਕਸ਼ਨ ਨਹੀਂ ਮਿਲ ਜਾਂਦਾ ਉਸ ਦਾ ਇਹੀ ਹਾਲ ਕੀਤਾ ਜਾਂਦਾ ਹੈ । ਜੇਕਰ ਕੋਈ ਕੁਨੈਕਸ਼ਨ ਲਈ ਐਪਲਾਈ ਕਰਦਾ ਹੈ ਤਾਂ ਪੈਸੇ ਨਾਲ ਨਾਲ ਦੇਣੇ ਪੈਂਦੇ

ਹਨ,ਅਤੇ ਫਿਰ ਲਾਈਨ ਸੁਪਰਡੈਂਟ ਮੁਸ਼ਕਲ ਨਾਲ ਉਥੇ ਜਾਂਦਾ ਹੈ। ਇਸ ਲਈ ਤੁਸੀਂ ਆਪ ਹੀ ਅੰਦਾਜ਼ਾ ਲਗਾਓ ਕਿ ਕਿਸਾਨ ਤੇ ਕੁਰਪਸ਼ਨ ਦਾ ਬੋਝ ਫਲੈਟ ਰੇਟ ਦਾ ਬੋਝ। ਅਤੇ ਮੀਂਹ ਨਾ ਪਏ ਤਾਂ ਉਸ ਨੂੰ ਕਿਸੇ ਤਰ੍ਹਾਂ ਦਾ ਵੀ ਆਰਾਮ ਨਹੀਂ। ਇਸ ਲਈ ਇਸ ਫਲੈਟ ਰੇਟ ਦੇ ਬੋਝ ਤੋਂ ਉਸ ਨੂੰ ਮੁਕਤ ਕਰ ਦੇਣਾ ਚਾਹੀਦਾ ਹੈ, ਫਲੈਟ ਰੇਟ ਬੰਦ ਕਰ ਦੇਣਾ ਚਾਹੀਦਾ ਹੈ।

ਇਥੇ ਮੈਂ ਇਕ ਗਲ ਹੋਰ ਕਰਨੀ ਜ਼ਰੂਰੀ ਸਮਝਦਾ ਹਾਂ ਕਿ ਜਿਥੇ ਇੰਡਸਟਰੀ ਚਲਦੀ ਹੈ ਉਥੇ ਨਾਈਟ ਕੁਨੈਕਸ਼ਨ ਦਿਤੇ ਹੋਏ ਹਨ ਪਰ ਇਸ ਦੇ ਬਾਵਜੂਦ ਵਕਤ ਦੀ ਹਦ ਤੋਂ ਬਾਹਰ ਹੀ ਫੈਕਟਰੀਆਂ ਚਲਾਈਆਂ ਜਾਂਦੀਆਂ ਹਨ, ਬਿਜਲੀ ਦਾ ਲੋਡ ਘਟ ਹੁੰਦਾ ਹੈ ਅਤੇ ਵਕਤ ਤੋਂ ਬਾਹਰ ਜਦ ਫੈਕਟਰੀਆਂ ਚਲਾਈਆਂ ਜਾਂਦੀਆਂ ਹਨ ਤਾਂ ਟ੍ਰਾਂਸਫਾਰਮਰ ਜਲ ਜਾਂਦੇ ਹਨ ਅਤੇ ਇਸ ਤਰ੍ਹਾਂ ਜਿਥੇ ਬਾਕੀ ਦੀ ਇੰਡਸਟਰੀ ਨੂੰ ਨੁਕਸਾਨ ਹੁੰਦਾ ਹੈ। ਸਟੇਟ ਨੂੰ ਵੀ ਨੁਕਸਾਨ ਹੁੰਦਾ ਹੈ। ਕੀਤਾ ਇਹ ਜਾਂਦਾ ਹੈ ਕਿ ਲਾਈਨ ਸੁਪਰਡੈਂਟ ਨਾਲ ਮਿਲ ਕੇ ਅਤੇ ਪੈਸੇ ਖਾ ਕੇ ਦਿਨ ਰਾਤ ਫੈਕਟਰੀਆਂ ਚਲਾ ਲੈਂਦੇ ਹਨ ਹਾਲਾਂਕਿ ਨਾਈਟ ਕੁਨੈਕਸ਼ਨ ਵਾਲਿਆਂ ਨੂੰ ਦਿਨੇ ਫੈਕਟਰੀ ਚਲਾਉਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਛੋਟੇ ਕਿਸਾਨ ਨੂੰ ਜਿੰਨਾਂ ਨੁਕਸਾਨ ਫਲੈਟ ਰੇਟ ਨਾਲ ਹੈ ਇੰਨਾਂ ਵਡੇ ਕਿਸਾਨ ਨੂੰ ਨਹੀਂ। ਇਸ ਲਈ ਫਲੈਟ ਰੇਟ ਬੰਦ ਕਰਕੇ ਮੀਟਰ ਸਿਸਟਮ ਲਾਗੂ ਕੀਤਾ ਜਾਣਾ ਚਾਹੀਦਾ ਹੈ।

ਇਕ ਗਲ ਮੈਂ ਮਨਿਸਟਰ ਸਾਹਿਬ ਪਾਸ ਕਰਾਂਗਾ ਕਿ ਬਿਜਲੀ ਦੇ ਮਹਿਕਮੇ ਦੇ ਬਾਰੇ ਵਿਚ ਇਨਕੁਆਇਰੀ ਕਰਾਣ ਦੀ ਲੋੜ ਹੈ। ਇਹ ਇਕ ਸਫੈਦ ਹਾਥੀ ਪੰਜਾਬ ਦੇ ਪਾਸ ਬਣਿਆ ਹੋਇਆ ਹੈ ਤਾਂ ਹੀ ਮਨਿਸਟਰ ਸਾਹਿਬ ਨੂੰ ਪਤਾ ਲਗੇਗਾ ਕਿ ਕਿਸ ਤਰੀਕੇ ਨਾਲ ਇਸ ਮਹਿਕਮੇ ਵਾਲੇ ਪੈਸੇ ਖਾਂਦੇ ਹਨ ਅਤੇ ਕਿਸ ਤਰ੍ਹਾਂ ਦੀ ਹਦ ਦੀ ਕੁਰਪਸ਼ਨ ਇਸ ਮਹਿਕਮੇ ਵਿਚ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਫਿਰ ਇਹ ਕਹਾਂਗਾ ਕਿ ਫਲੈਟ ਰੇਟ ਬੰਦ ਕਰ ਦੇਣਾ ਚਾਹੀਦਾ ਹੈ ਅਤੇ ਮੀਟਰ ਸਿਸਟਮ ਜਾਰੀ ਕਰਨਾ ਚਾਹੀਦਾ ਹੈ ਅਤੇ ਬੋਰਡ ਵਿਚ ਜਿਹੜੀ ਕੁਰਪਸ਼ਨ ਹੈ ਉਸ ਨੂੰ ਦੂਰ ਕਰਨਾ ਚਾਹੀਦਾ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਾਨੂੰ ਗੌਰਮਿੰਟ ਦੀ ਇਨਟੈਨਸ਼ਨ ਦਾ ਪਤਾ ਕਲੀਅਰਲੀ ਲਗਣਾ ਚਾਹੀਦਾ ਹੈ ਕਿ ਉਹ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਵਾਉਣਾ ਚਾਹੁੰਦੀ ਹੈ ਕਿ ਨਹੀਂ ਕਿਉਂਕਿ ਇਸ ਤੇ ਬਹੁਤ ਬਹਿਸ ਹੋ ਚੁਕੀ ਹੈ ਅਤੇ ਹੁਣ ਹਾਊਸ ਦਾ ਕੀਮਤੀ ਵਕਤ ਜ਼ਾਇਆ ਹੋ ਰਿਹਾ ਹੈ।

**ਸ੍ਰੀ ਚੇਅਰਮੈਨ :** ਇਹ ਬਹੁਤ ਜ਼ਰੂਰੀ ਮਸਲਾ ਹੈ। ਜਦੋਂ ਤਕ ਮੈਂਬਰ ਸਾਹਿਬਾਨ ਇਸ ਤੇ ਬੋਲਦੇ ਰਹਿਣਗੇ ਉਤਨੀ ਦੇਰ ਤਕ ਇਹ ਬਹਿਸ ਚਲੇਗੀ। ਜਦੋਂ ਕੋਈ ਮੈਂਬਰ ਬੋਲਣ ਵਾਸਤੇ ਨਾ ਉਠਿਆ ਉਸ ਵੇਲੇ ਗੌਰਮਿੰਟ ਨੂੰ ਕਾਲ ਅਪਾਨ ਕੀਤਾ ਜਾਵੇਗਾ। (It is a very important matter. The discussion will continue so long as the hon. Members would like to speak on this matter. When no hon. Member rises to speak, the Govt. will be called upon to give reply.)

**ਸ੍ਰੀ ਗਿਆਨ ਚੰਦ ਖਰਬੰਦਾ** (ਅੰਮ੍ਰਿਤਸਰ ਪੂਰਬ) : ਚੇਅਰਮੈਨ ਸਾਹਿਬ, ਮੈਂ ਵੀ ਬਿਜਲੀ ਬੋਰਡ ਦੇ ਬਾਰੇ ਵਿਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਇਹ ਖਿਆਲ ਗਲਤ ਹੈ ਕਿ ਬਿਜਲੀ ਬੋਰਡ ਵਾਲਿਆਂ ਤੋਂ ਤਕਲੀਫ ਸਿਰਫ਼ ਪਿੰਡਾਂ ਵਿਚ ਹੀ ਹੈ, ਸ਼ਹਿਰਾਂ ਵਿਚ ਨਹੀਂ, ਸ਼ਹਿਰਾਂ ਵਿਚ ਵੀ ਇਸ ਨੂੰ ਬਹੁਤ ਮਹਿਸੂਸ ਕੀਤਾ ਜਾ ਰਿਹਾ ਹੈ। ਜਦੋਂ ਕਾਰਖਾਨੇ ਵਿਚ ਮਸ਼ੀਨਾਂ ਚਲ ਰਹੀਆਂ ਹੋਣ ਤਾਂ ਇਕਦਮ ਬਿਜਲੀ ਬੰਦ ਹੋ ਜਾਂਦੀ ਹੈ ਅਤੇ ਕਈ ਵਾਰ ਇਹ ਵੀ ਡਰ ਰਹਿੰਦਾ ਹੈ ਕਿ ਕਿਤੇ ਮਜ਼ਦੂਰ ਦਾ ਹਥ ਮਸ਼ੀਨ ਦੇ ਵਿਚ ਹੀ ਨਾ ਆ ਜਾਵੇ। ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਪੈਦਾਵਾਰ ਘਟ ਹੁੰਦੀ ਹੈ। ਜਿਹੜੇ ਮੇਰੇ ਦੋਸਤ ਇਹ ਕਹਿੰਦੇ ਹਨ ਕਿ ਸ਼ਹਿਰਾਂ ਵਿਚ ਕੋਈ ਤਕਲੀਫ਼ ਨਹੀਂ ਹੈ ਉਹ ਗਲਤੀ ਤੇ ਹਨ। ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਉਹ ਛੇਤੀ ਹੀ ਮੁਦਾਖਲਤ ਕਰਕੇ ਇਸ ਦੇ ਕੰਮ ਵਿਚ ਇੰਪਰੂਵਮੈਂਟ ਕਰੇ ਅਤੇ ਇਸ ਦੀਆਂ ਖਾਮੀਆਂ ਵੀ ਦੂਰ ਕਰਨੀਆਂ ਚਾਹੀਦੀਆਂ ਹਨ। ਮੈਂ ਇਹ ਜਾਣਦਾ ਹਾਂ ਇਹ ਬੋਰਡ ਸੈਂਟਰ ਦੀ ਸਰਕਾਰ ਦੇ ਐਕਟ ਦੇ ਨਾਲ ਬਣਾਇਆ ਗਿਆ ਹੈ ਅਤੇ ਇਸ ਨੂੰ ਪੰਜਾਬ ਸਰਕਾਰ ਤੋੜ ਨਹੀਂ ਸਕਦੀ। ਪਰ ਇਸ ਦੇ ਕੰਮ ਨੂੰ ਠੀਕ ਤਰ੍ਹਾਂ ਚਲਾਣ ਲਈ ਕੋਸ਼ਿਸ਼ ਜ਼ਰੂਰ ਕਰ ਸਕਦੀ ਹੈ। ਐਸੇ ਕਦਮ ਜ਼ਰੂਰ ਉਠਾ ਸਕਦੀ ਹੈ ਜਿਸ ਨਾਲ ਬਿਜਲੀ ਦੀ ਸਪਲਾਈ ਠੀਕ ਤਰੀਕੇ ਨਾਲ ਹੋ ਸਕੇ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਦਾ ਹਾਂ ਕਿ ਬਿਜਲੀ ਦੀ ਸਪਲਾਈ ਤੇ ਜੋ ਪਾਬੰਦੀਆਂ ਲਗਾਈਆਂ ਗਈਆਂ ਹਨ ਉਨ੍ਹਾਂ ਨੂੰ ਹਟਾ ਦਿਤਾ ਜਾਵੇ ਕਿਉਂਕਿ ਉਨ੍ਹਾਂ ਤੋਂ ਬੇਈਮਾਨ ਲੋਕ ਤਾਂ ਫ਼ਾਇਦਾ ਉਠਾ ਲੈਂਦੇ ਹਨ ਅਤੇ ਈਮਾਨਦਾਰ ਆਦਮੀ ਘਾਟੇ ਵਿਚ ਹੀ ਰਹਿੰਦੇ ਹਨ।

ਫਿਰ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੈਂ ਇਸ ਬੋਰਡ ਦੀ ਫਾਈਨੈਂਸ ਦੀ ਸਟੇਟਮੈਂਟ ਪੜ੍ਹੀ ਹੈ। ਇਸ ਦੀ ਅਸਟੈਬਲਖਮੈਂਟ ਤੇ ਬਹੁਤ ਖਰਚ ਕੀਤਾ ਜਾਂਦਾ ਹੈ। ਲਗਭਗ 23% ਇਸ ਤੇ ਖਰਚ ਕੀਤਾ ਜਾਂਦਾ ਹੈ ਜਦੋਂ ਕਿ ਹੋਰ ਅਜਿਹੇ ਅਦਾਰਿਆਂ ਦੀ ਅਸਟੈਬਲਿਸ਼ਮੈਂਟ ਤੇ ਲਗਭਗ 14% ਤੋਂ 16% ਤਕ ਖਰਚ ਹੁੰਦਾ ਹੈ। ਇਸ ਪਹਿਲੂ ਵਲ ਵੀ ਗੌਰਮਿੰਟ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਥੋਂ ਤਕ ਮੈਂ ਜਾਣਦਾ ਹਾਂ ਕਿ ਇਸ ਬੋਰਡ ਕੋਲ ਕੋਈ ਕੁਆਲੀਫਾਈਡ ਕਾਸਟ ਅਕਾਊਂਟੈਂਟ ਨਹੀਂ ਹੈ ਜੋ ਸਹੀ ਅੰਦਾਜ਼ਾ ਲਗਾ ਸਕੇ ਕਿ ਕਿਤਨਾ ਖਰਚ ਹੋਇਆ ਹੈ।

ਇਸ ਤੋਂ ਅਗੇ, ਚੇਅਰਮੈਨ ਸਾਹਿਬ ਮੈਂ, ਅਰਜ਼ ਕਰਦਾ ਹਾਂ ਕਿ ਅੰਮ੍ਰਿਤਸਰ ਦੇ ਲੋਕ ਬਿਜਲੀ ਦਾ ਬਹੁਤ ਬੋਝ ਮਹਿਸੂਸ ਕਰਦੇ ਹਨ। ਜਿਤਨੀ ਉਨ੍ਹਾਂ ਦੀ ਡਿਮਾਂਡ ਹੈ ਉਸ ਤੋਂ ਬਹੁਤ ਘਟ ਬਿਜਲੀ ਉਨ੍ਹਾਂ ਨੂੰ ਦਿਤੀ ਜਾਂਦੀ ਹੈ। ਫਿਰ ਵੇਰਕਾ ਤੋਂ ਅੰਮ੍ਰਿਤਸਰ ਦੀ ਲਾਈਨ ਦਾ ਸਪਲਾਈ ਸਿਸਟਮ ਬਿਹਤਰ ਬਣਾਉਣਾ ਚਾਹੀਦਾ ਹੈ। ਫਿਰ ਬਿਜਲੀ ਬੋਰਡ ਦੇ ਸੈਂਟਰਜ਼ ਵਿਚ ਵੀ ਬਿਜਲੀ ਦੇ ਮੀਟਰ ਹੋਣੇ ਚਾਹੀਦੇ ਹਨ। ਉਥੇ ਮੀਟਰ ਨਾ ਲਗੇ ਹੋਣ ਕਰਕੇ ਬਿਜਲੀ ਦੀ ਵੇਸਟੇਜ ਬਹੁਤ ਹੁੰਦੀ ਹੈ। ਮੀਟਰ ਲਾਕੇ ਉਸ ਵੇਸਟੇਜ ਨੂੰ ਰੋਕਿਆ ਜਾਵੇ ਤਾਂ ਕਿ ਜਿਨ੍ਹਾਂ ਲੋਕਾਂ ਨੂੰ ਬਿਜਲੀ ਦੀ ਲੋੜ ਹੈ ਉਨ੍ਹਾਂ ਨੂੰ ਬਿਜਲੀ ਮਿਲ ਸਕੇ। ਫਿਰ ਪੁਰਾਣੀਆਂ ਤਾਰਾਂ ਨੂੰ ਬਦਲ ਕੇ ਨਵੀਆਂ ਤਾਰਾਂ ਲਗਾਈਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਜੋ ਲੀਕੇਜ ਪੁਰਾਣੀਆਂ ਤਾਰਾਂ ਨਾਲ ਹੁੰਦੀ ਹੈ ਉਹ ਰੋਕੀ ਜਾ ਸਕੇ ਅਤੇ ਉਹੀ ਬਿਜਲੀ ਖੇਤੀ ਬਾੜੀ ਜਾਂ ਇੰਡਸਟਰੀ ਨੂੰ ਦਿਤੀ ਜਾ ਸਕੇ। ਇਸ ਦੇ ਨਾਲ ਹੀ ਮੈਂ ਅਖੀਰ ਵਿਚ ਫ਼ਲੈਟ ਰੇਟ ਦੀ ਮੁਖ਼ਾਲਫ਼ਤ ਕਰਕੇ ਬੈਠ ਜਾਂਦਾ ਹਾਂ।

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਇਸ ਵੇਲੇ 12-30 ਹੋਣ ਵਾਲੇ ਹਨ, ਮਤੇ ਤੇ ਕਾਫ਼ੀ ਡਿਸਕਸ਼ਨ ਹੋ ਗਈ ਹੈ। ਹੁਣ

ਤਾਂ ਰੈਪੀਟੀਸ਼ਨ ਹੀ ਹੋ ਰਹੀ ਹੈ ਇਸ ਲਈ ਹੁਣ ਇਸ ਤੇ ਵੋਟਾਂ ਲਈਆਂ ਜਾਣੀਆਂ ਚਾਹੀਦੀਆਂ ਹਨ ।

**ਸ਼੍ਰੀ ਚੇਅਰਮੈਨ :** ਜਦੋਂ ਤਕ ਮੈਂਬਰ ਬੋਲਣਾ ਚਾਹੁੰਦੇ ਹਨ । ਉਦੋਂ ਤਕ ਇਹ ਬਹਿਸ ਜਾਰੀ ਰਹੇਗੀ । (The discussion will continue so long as the Members like to speak.)

**ਡਾਕਟਰ ਅਮੀਰ ਸਿੰਘ** ਕਲਕਟ : ਚੇਅਰਮੈ ਸਾਹਿਬ, ਇਹ ਤਾਂ ਰੈਪੀਟੀਸ਼ਨ ਹੋ ਰਹੀ ਹੈ । ਇਹ ਬਹੁਤ ਜ਼ਰੂਰੀ ਮਸਲਾ ਹੈ । ਕਾਂਗਰਸ ਅਤੇ ਅਕਾਲੀ ਪਾਰਟੀ ਨੇ ਆਪਣੇ ਮੈਨੀਫੈਸਟੋ ਵਿਚ ਇਸ ਨੂੰ ਸ਼ਾਮਲ ਕੀਤਾ ਹੋਇਆ ਸੀ । ਇਸ ਨੂੰ ਅਜ ਜ਼ਰੂਰ ਪਾਸ ਕੀਤਾ ਜਾਣਾ ਚਾਹੀਦਾ ਹੈ । ਹੁਣ ਤਾਂ ਰੈਪੀਟੀਸ਼ਨ ਹੀ ਹੋ ਰਹੀ ਹੈ ।

**ਸ਼੍ਰੀ ਚੇਅਰਮੈਨ :** ਜਦੋਂ ਰੈਪੀਟੀਸ਼ਨ ਹੋਈ ਮੈਂ ਰੋਕ ਦਿਆਂਗਾ । (I will check whenever there is repetition.)

**ਸਰਦਾਰ ਬਲਵੰਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਚੇਅਰਮੈਨ ਸਾਹਿਬ, ਕੀ ਕੋਈ ਮੈਂਬਰ ਹਾਊਸ ਵਿਚ ਗਲਤ ਸਟੇਟਮੈਂਟ ਦੇ ਸਕਦਾ ਹੈ ? ਹੁਣੇ ਸਰਦਾਰ ਅਮੀਰ ਸਿੰਘ ਨੇ ਕਿਹਾ ਹੈ ਕਿ ਇਹ ਮਸਲਾ ਅਕਾਲੀਆਂ ਅਤੇ ਕਾਂਗਰਸੀਆਂ ਨੇ ਆਪਣੇ ਇਲੈਕਸ਼ਨ ਮੈਨੀਫ਼ੈਸਟੋ ਵਿਚ ਰਖਿਆ ਸੀ । ਇਹ ਬਿਲਕੁਲ ਗ਼ਲਤ ਹੈ । ਅਕਾਲੀਆਂ ਨੇ ਇਹ ਬਿਲਕੁਲ ਨਹੀਂ ਸੀ ਰਖਿਆ । ਸਗੋਂ ਕਾਂਗਰਸ ਵਾਲਿਆ ਨੇ ਵੀ ਸ਼ਾਇਦ ਨਹੀਂ ਸੀ ਰਖਿਆ ।

**ਸ਼੍ਰੀ ਚੇਅਰਮੈਨ :** ਆਮ ਤੌਰ ਤੇ ਗਲਤ ਸਟੇਟਮੈਂਟ ਹਾਊਸ ਵਿਚ ਨਹੀਂ ਦਿਤੀ ਜਾਣੀ ਚਾਹੀਦੀ । ਵੈਸੇ ਮੈਂਬਰਾਂ ਦੀ ਮਰਜ਼ੀ ਹੈ ਕਿ ਉਹ ਜੋ ਮਰਜ਼ੀ ਹੈ ਕਹਿਣ । (Generally no wrong statement should be made in the House. However, the hon. Members are at liberty to say anything they like.)

**ਸਰਦਾਰ ਸਰੂਪ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਤੇ ਬਹੁਤ ਬਹਿਸ ਹੋ ਚੁਕੀ ਹੈ । ਹੁਣ ਤਾਂ ਰੈਪੀਟੀਸ਼ਨ ਹੀ ਹੋ ਰਹੀ ਹੈ । (ਵਿਘਨ) ਆਖਿਰ ਗੌਰਮਿੰਟ ਇਸ ਨੂੰ ਪਾਸ ਕਰਾਉਣ ਤੋਂ ਕਿਉਂ ਝਿਜਕਦੀ ਹੈ ? ਕੀ ਅਗਲੇ ਵੀਰਵਾਰ ਵੀ ਇਹ ਇਸੇ ਤਰ੍ਹਾਂ ਲੰਘਾਉਣਾ ਚਾਹੁੰਦੀ ਹੈ ? ਹੁਣ ਵੋਟਾਂ ਲਈਆਂ ਜਾਣੀਆਂ ਚਾਹੀਦੀਆਂ ਹਨ ।

**ਸ਼੍ਰੀ ਚੇਅਰਮੈਨ :** ਅਜੇ ਬਹੁਤ ਸਾਰੇ ਮੈਂਬਰ ਬੋਲਣਾ ਚਾਹੁੰਦੇ ਹਨ । ਇਸ ਲਈ ਇਹ ਬਹਿਸ ਖਤਮ ਨਹੀਂ ਕੀਤੀ ਜਾ ਸਕਦੀ । ਹਾਂ ਜੇ ਰੈਪੀਟੀਸ਼ਨ ਹੋਈ ਤਾਂ ਮੈਂ ਰੋਕ ਦਿਆਂਗਾ । (Quite a number of hon. Members still want to speak on it. So the discussion cannot be stopped. If there is repetition, I will check it.)

**ਗਿਆਨੀ ਕੁੰਦਨ ਸਿੰਘ ਪਤੰਗ** (ਸ਼ੇਰਪੁਰ, ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਬਿਜਲੀ ਬੋਰਡ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਪਿੰਡਾਂ ਵਿਚ ਜਾ ਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਲੋਕ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਵਧ ਤੋਂ ਵਧ ਬਿਜਲੀ ਮਿਲੇ। ਇਸ ਲਈ ਉਹ ਫ਼ਲੈਟ ਰੇਟ ਵਿਚ ਖੁਸ਼ ਹਨ। (ਸ਼ੋਰ) ਕਿਉਂਕਿ ਜਿਹੜੀ ਬਿਜਲੀ ਪਿੰਡਾਂ ਵਿਚ ਜਾਂਦੀ ਹੈ ਉਹ ਉਸ ਨੂੰ ਪੂਰੀ ਤਰ੍ਹਾਂ ਵਰਤ ਸਕਦੇ ਹਨ। ਇਸ ਤੋਂ ਪਹਿਲਾਂ ਮੀਟਰ ਸਿਸਟਮ ਜਾਰੀ ਸੀ। ਲੋਕ ਉਸ ਤੋਂ ਬਹੁਤ ਤੰਗ ਹੋ ਗਏ ਸੀ। ਇਸ ਤਰ੍ਹਾਂ ਬੋਰਡ ਦੇ ਕਰਮਚਾਰੀ ਲੋਕਾਂ ਨੂੰ ਤੰਗ ਕਰ ਸਕਦੇ ਸੀ। ਫਿਰ ਲੋਕ ਸਾਡੇ ਕੋਲ, ਤੁਹਾਡੇ ਕੋਲ ਜਾਂ ਗੌਰਮਿੰਟ ਕੋਲ ਸ਼ਿਕਾਇਤ ਕਰਦੇ ਸਨ। ਹੁਣ ਉਹ ਸ਼ਿਕਾਇਤਾਂ ਹਟ ਗਈਆਂ ਹਨ। ਇਸ ਲਈ ਇਸ ਫ਼ਲੈਟ ਰੇਟ ਸਿਸਟਮ ਨੂੰ ਖਤਮ ਨਹੀਂ ਕਰਨਾ ਚਾਹੀਦਾ। ਹਾਂ ਇਸ ਵਿਚ ਜੋ ਘਾਟਾਂ ਹਨ ਉਹ ਦੂਰ ਕਰ ਦੇਣੀਆਂ ਚਾਹੀਦੀਆਂ ਹਨ। ਜਿਹੜਾ ਪਾਣੀ ਫਲੈਟ ਰੇਟ ਨਾਲ ਕਿਸਾਨ ਆਪਣੇ ਖੇਤਾਂ ਨੂੰ ਦੇ ਸਕਦਾ ਹੈ ਉਹ ਮੀਟਰ ਸਿਸਟਮ ਨਾਲ ਨਹੀਂ ਦੇ ਸਕਦਾ। (ਸ਼ੋਰ) (ਵਿਘਨ) ਮੈਂ ਤੁਹਾਡੇ ਕੋਲੋਂ ਨਹੀਂ ਪਿੰਡਾਂ ਵਿਚ ਜਾ ਕੇ ਪਤਾ ਕਰੋਦਾ ਹਾਂ। (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ** : ਆਨ ਏ ਪੁਆਇੰਟ ਆਫ਼ ਆਰਡਰ ਸਰ। ਚੇਅਰਮੈਨ ਸਾਹਿਬ, ਮੈਂ ਇਹ ਪੁਆਇੰਟ ਆਫ਼ ਆਰਡਰ ਕਰਨਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਨੇ ਹੁਣੇ ਹੀ ਬੋਲਦੇ ਹੋਏ ਕਿਹਾ ਹੈ ਕਿ ਮੀਟਰ ਸਿਸਟਮ ਨਾਲ ਬਿਜਲੀ ਬੋਰਡ ਦੇ ਕਰਮਚਾਰੀ ਕਿਸਾਨਾਂ ਨੂੰ ਤੰਗ ਕਰਦੇ ਹਨ ਇਸ ਲਈ ਫਲੈਟ ਰੇਟ ਰਹਿਣ ਦੇਣਾ ਚਾਹੀਦਾ ਹੈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਫਲੈਟ ਰੇਟ ਰਹਿਣ ਨਾਲ ਉਹ ਕਿਸਾਨਾਂ ਨੂੰ ਤੰਗ ਕਰਨਾ ਛੱਡ ਦੇਣਗੇ ?

**ਸ੍ਰੀ ਚੇਅਰਮੈਨ** : ਉਨ੍ਹਾਂ ਦੇ ਵਿਚਾਰ ਅਨੁਸਾਰ ਕੁਝ ਨਾ ਕੁਝ ਫ਼ਰਕ ਪੈ ਜਾਵੇਗਾ (According to the views of the hon. Member, the harassment will lessen to some extent.)

(ਡਾਕਟਰ ਸਾਧੂ ਰਾਮ ਵਲੋਂ ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ** : ਡਾਕਟਰ ਸਾਧੂ ਰਾਮ ਵੀ ਮੇਰੇ ਵਰਗੇ ਹੀ ਹਨ ਮੈਂ ਵੀ ਬੇਜ਼ਮੀਨਾ ਅਤੇ ਉਹ ਵੀ ਬੇਜ਼ਮੀਨੇ (ਹਾਸਾ) (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਚੇਅਰਮੈਨ ਸਾਹਿਬ, ਮੈਂ ਦੂਜੀ ਗਲ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਥੇ ਜਿਥੇ ਬਿਜਲੀ ਨਹੀਂ ਗਈ ਉਥੇ ਜਲਦੀ ਤੋਂ ਜਲਦੀ ਬਿਜਲੀ ਪਹੁੰਚਾਉਣੀ ਚਾਹੀਦੀ ਹੈ। ਅਜਿਹੇ ਪਿੰਡ ਬਹੁਤ ਹਨ ਜਿਥੇ ਬਿਜਲੀ ਨਹੀਂ ਗਈ। ਜਿਵੇਂ ਬਰਨਾਲੇ ਤੋਂ ਰਾਏਕੋਟ ਜਾਈਏ ਤਾਂ ਰਸਤੇ ਵਿਚ ਕਿਧਰੇ ਵੀ ਬਿਜਲੀ ਨਹੀਂ ਹੈ। ਇਸੇ ਤਰ੍ਹਾਂ ਰਾਏਕੋਟ ਤੋਂ ਮਲੇਰਕੋਟਲਾ ਜਾਈਏ ਤਾਂ ਮਲੇਰਕੋਟਲੇ ਦੇ ਨੇੜੇ ਤਾਂ ਬੇਸ਼ਕ ਬਿਜਲੀ ਦਿਸੇ ਪਰ ਰਸਤੇ ਵਿਚ ਕਿਸੇ ਪਿੰਡ ਵਿਚ ਵੀ ਬਿਜਲੀ ਨਹੀਂ ਹੈ।

**ਡਾਕਟਰ ਸਾਧੂ ਰਾਮ** : ਛੈਣੇ ਖੜਕਾਉ ਫਿਰ।

**ਗਿਆਨੀ ਕੁੰਦਨ ਸਿੰਘ ਪਤੰਗ** : ਜੇ ਕਿਤੇ ਉਹ ਛੈਣੇ ਤੁਹਾਡੇ ਸਿਰ ਵਿਚ ਵਜ ਗਏ ਤਾਂ ਮੁਸ਼ਕਲ ਹੋਵੇਗੀ ਕਿਉਂਕਿ ਸਾਡੇ ਕੋਲ ਤਾਂ ਪੱਗ ਵੀ ਹੈ ਪਰ ਤੁਹਾਡੇ ਕੋਲ ਕੋਈ ਢਲ ਨਹੀਂ ਹੈ। (ਹਾਸਾ) (ਸਰਕਰੀ ਬੈਂਚਾਂ ਵਲੋਂ ਵਿਘਨ) ਸੋ ਬਿਜਲੀ ਉਥੇ ਜ਼ਰੂਰ ਦੇਣੀ ਚਾਹੀਦੀ ਹੈ। ਮੈਂ ਇਕ

ਵਾਰ ਫਿਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਫਲੈਟ ਰੇਟ ਨਾਲ ਕਿਸਾਨ ਚੰਗੇ ਰਹਿੰਦੇ ਹਨ। ਉਹ ਆਪਣੀ ਫਸਲ ਨੂੰ ਚੰਗੀ ਤਰ੍ਹਾਂ ਪਾਣੀ ਦੇ ਸਕਦੇ ਹਨ ਅਤੇ ਪੈਦਾਵਾਰ ਵਧਾ ਕੇ ਖੁਸ਼ਹਾਲੀ ਲਿਆ ਸਕਦੇ ਹਨ ਜੇ ਮੀਟਰ ਸਿਸਟਮ ਫਿਰ ਚਾਲੂ ਕੀਤਾ ਗਿਆ ਤਾਂ ਫਿਰ ਰੌਲਾ ਪਏਗਾ ਅਤੇ ਕਿਸਾਨ ਆਪਣੀ ਜ਼ਮੀਨ ਨੂੰ ਠੀਕ ਤਰ੍ਹਾਂ ਪਾਣੀ ਨਹੀਂ ਦੇ ਸਕੇਗਾ।

**ਸਰਦਾਰ ਮਹਿੰਦਰ ਸਿੰਘ** (ਸਾਈਆਂਵਾਲਾ) ਫਲੈਟ ਰੇਟ ਕਿਸਾਨਾਂ ਲਈ...

**चौधरी बलबीर सिंह :** बहस बन्द होनी चाहिए (शोर)

**ਸ਼੍ਰੀ ਚੇਅਰਮੈਨ :** ਸਰਦਾਰ ਮਹਿੰਦਰ ਸਿੰਘ ਨੂੰ ਕਾਲ ਅਪਾਉਨ ਕੀਤਾ ਹੋਇਆ ਹੈ ਅਤੇ ਉਹ ਬੋਲ ਰਹੇ ਹਨ। (The hon. Member Sardar Mohinder Singh has already been called upon and he is speaking.)

**ਸਰਦਾਰ ਮਹਿੰਦਰ ਸਿੰਘ :** ਫਲੈਟ ਰੇਟ ਛੋਟੇ ਜ਼ਿਮੀਂਦਾਰਾਂ ਲਈ ਖਾਸ ਤੌਰ ਤੇ ਫਾਇਦੇ ਮੰਦ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ :** ਜਾਂ ਤਾਂ ਕੋਈ ਟਾਈਮ ਫਿਕਸ ਕਰ ਲਉ। ਆਖਿਰ ਵੋਟਿੰਗ ਲੈਣੀ ਹੈ। ਇਸ ਤੇ ਰੂਲਿੰਗ ਦਿਉ ਕਿ ਇਤਨੇ ਵਜੇ ਇਹ ਬੰਦ ਕਰਨਾ ਹੈ।

Sardar Balwant Singh : Sir, every hon. Member has a right to speak.

**ਸ਼੍ਰੀ ਚੇਅਰਮੈਨ :** ਕੋਈ ਟਾਈਮ ਲਿਮਿਟ ਮੁਕਰਰ ਨਹੀਂ ਕੀਤੀ ਜਾ ਸਕਦੀ ਸਵਾਏ ਫਾਈਨੈਂਸ਼ਲ ਬਿਜ਼ਨੈਸ ਦੇ। ਕਿਸੇ ਮਤੇ ਤੇ ਟਾਈਮ ਮੁਕਰਰ ਨਹੀਂ ਹੋ ਸਕਦਾ। ਜਦ ਤਕ ਮੈਂਬਰ ਬੋਲਣਾ ਚਾਹੁੰਣ ਉਦੋਂ ਤਕ ਉਨ੍ਹਾਂ ਨੂੰ ਪੂਰੀ ਖੁਲ੍ਹ ਹੈ। (No time limit can be fixed for business other than Financial Business. No time limit can be fixed for a resolution. So long as the hon. Members want to speak, discussion will continue.)

**ਚੌਧਰੀ ਕੇਵਲ ਕ੍ਰਿਸ਼ਨ :** ਕਰੋੜਾਂ ਰੁਪਏ ਦਾ ਬਜਟ ......

**ਸ਼੍ਰੀ ਚੇਅਰਮੈਨ :** ਡਾਕਟਰ ਸਾਹਿਬ ਮੈਂ ਤੁਹਾਨੂੰ ਕਾਲ ਅਪਾਨ ਨਹੀਂ ਕੀਤਾ। ਤੁਸੀਂ ਕਿਸ ਤਰ੍ਹਾਂ ਬੋਲ ਰਹੇ ਹੋ। (I have not called upon the hon. Member Chaudhri Kewal Krishan. How is he speaking ?)

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਪੁਆਇੰਟ ਆਫ ਆਰਡਰ ਤੇ ਖੜ੍ਹਾ ਹਾਂ। ਕੋਈ ਸਮਾਂ ਨਿਸ਼ਚਿਤ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਤਾਂ ਕਾਫੀ ਸਮਾਂ ਜ਼ਾਇਆ ਹੁੰਦਾ ਹੈ।

**ਸ਼੍ਰੀ ਚੇਅਰਮੈਨ :** ਮੈਨੂੰ ਬੜਾ ਅਫਸੋਸ ਹੈ ਕਿ ਆਨਰੇਬਲ ਮੈਂਬਰਜ਼ ਦੇ ਖਿਆਲਾਤ ਜ਼ਾਹਰ ਕਰਨ ਦੇ ਸਮੇਂ ਨੂੰ ਤੁਸੀਂ ਸਮਾਂ ਜ਼ਾਇਆ ਹੁੰਦਾ ਆਖਿਆ ਹੈ। ਜਿੰਨਾਂ ਚਿਰ ਮੈਂਬਰ

[ਸ਼੍ਰੀ ਚੇਅਰਮੈਨ]

ਸਾਹਿਬਾਨ ਬੋਲਣਾ ਚਾਹੁੰਣਗੇ ਉਨ੍ਹਾ ਚਿਰ ਇਸ ਤੇ ਬਹਿਸ ਹੁੰਦੀ ਰਹੇਗੀ। ਤੁਹਾਡਾ ਪੁਆਇੰਟ ਆਫ ਆਰਡਰ ਠੀਕ ਨਹੀਂ ਹੈ। (It is regretted that the hon. Member has described the expression of views by the hon. Members as waste of time. So long as the hon. Members want to speak on this point, discussion will continue. His point of order is not valid.)

**चौधरी बलबीर सिंह** : प्वायंट आफ आर्डर। आप ने कहा टाईम मुकर्रर नहीं हो सकता। बार २ एक ही चीज को कहने से टाईम जाया होता है। इस पर छोटी से छोटी पार्टियों के नुमायंदे भी बोल चुके हैं। जितना समय इस पर लगाया जा रहा है उस को बचा कर किसी अच्छे रेजोल्यूशन पर लगाना चाहिए।

**ਸ਼੍ਰੀ ਚੇਅਰਮੈਨ** : ਆਪ ਦੀ ਸਪੀਚ ਹੈ ਜਾਂ ਪੁਆਇੰਟ ਆਫ ਆਰਡਰ ਹੈ। (Is the hon. Member making a speech or he is on a point of order.)

**चौधरी बलबीर सिंह** : आप ने कहा टाईम फिक्स नहीं हो सकता। (शोर) (विघ्न)

**ਸਰਦਾਰ ਬਲਵੰਤ ਸਿੰਘ** : ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਐਨਾਂ ਅਹਿਮ ਮਾਮਲਾ ਹੈ, ਫਲੈਟ ਰੇਟ ਰਹਿਣਾ ਚਾਹੀਦਾ ਹੈ ਕਿ ਨਹੀਂ ਰਹਿਣਾ ਚਾਹੀਦਾ। ਇਸ ਦਾ ਪੰਜਾਬ ਦੀ 70% ਆਬਾਦੀ ਤੇ ਅਸਰ ਪੈਣਾ ਹੈ। ਇਸ ਨੂੰ ਇਹ ਕਹਿ ਦੇਣਾ ਕੀ ਇਹ ਅਹਿਮ ਮਾਮਲਾ ਨਹੀਂ ਹੈ, ਇਹ ਠੀਕ ਨਹੀਂ। ਜਿਨਾਂ ਚਿਰ ਕੋਈ ਮੈਂਬਰ ਇਸ ਤੇ ਬੋਲਣਾ ਚਾਹੁੰਦਾ ਹੈ ਉਨਾ ਚਿਰ ਉਸ ਨੂੰ ਬੋਲ ਲੈਣਾ ਚਾਹੀਦਾ ਹੈ।

**ਚੌਧਰੀ ਸੁੰਦਰ ਸਿੰਘ** : ਪੁਆਇੰਟ ਆਫ ਆਰਡਰ, ਸਰ। ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਫਲੈਟ ਰੇਟ ਹਟਾਏ ਜਾਣ ਨਾਲ ਬੜਾ ਨੁਕਸਾਨ ਹੋਏਗਾ ਦੁਨੀਆਂ ਦਾ ਬੜਾ ਨੁਕਸਾਨ ਹੋਏਗਾ. ਗੌਰਮੈਂਟ ਦਾ ਬੜਾ ਨੁਕਸਾਨ ਹੋਏਗਾ, ਜ਼ਿਮੀਂਦਾਰਾਂ ਦਾ। ਜਿਹੜੇ ਸਾਹਮਣੇ ਗੈਲਰੀ ਵਿਚ ਲੋਕ ਬੈਠੇ ਹਨ, ਦੋ ਦਿਨ ਹੋ ਗਏ ਹਨ ਇਸ ਤੇ ਬਹਿਸ ਹੁੰਦੇ ਹੋਏ ਕਿ ਫਲੈਟ ਰੇਟ ਹੋਣਾ ਚਾਹੀਦਾ, ਹੈ ਜਾਂ ਨਹੀਂ ਹੋਣਾ ਚਾਹੀਦਾ ? ਕੀ ਉਹ ਲੋਕ ਮਖੌਲ ਨਹੀਂ ਕਰਨਗੇ। ਇਕੋ ਗਲ ਲਈ ਕਿ ਫਲੈਟ ਰੇਟ ਰਖੋ ਜਾਂ ਨਾਂ ਰਖੋ ਜੋ ਮਰਜ਼ੀ ਫੈਸਲਾ ਕਰੋ ਲੇਕਿਨ ਹਾਊਸ ਦਾ ਵਕਤ ਜ਼ਾਇਆ ਨਾ ਕਰੋ। ਇਸ ਗਲ ਨੂੰ ਮੰਨ ਲੈਣਾ ਚਾਹੀਦਾ ਹੈ।

**ਸ਼੍ਰੀ ਚੇਅਰਮੈਨ** : ਰੇਪੀਟੀਸ਼ਨ ਜਿਹੜੀ ਹੋਣੀ ਹੈ ਉਸ ਨੂੰ ਚੈਕ ਕਰਨਾ ਮੇਰਾ ਕੰਮ ਹੈ। ਜਿੰਨੇ ਪੁਆਇੰਟ ਆਫ ਆਰਡਰ ਹੋਏ ਹਨ ਉਨ੍ਹਾਂ ਤੇ ਜ਼ਰੂਰ ਵਕਤ ਜ਼ਾਇਆ ਹੋਇਆ ਹੈ। ਜਿਹੜਾ ਆਨਰੇਬਲ ਮੈਂਬਰ ਰੇਪੀਟੀਸ਼ਨ ਕਰੇਗਾ ਉਸ ਨੂੰ ਮੈਂ ਜ਼ਰੂਰ ਚੈਕ ਕਰਾਂਗਾ। (It is my duty

to check repetition. Time has been wasted on these points of order I will check the hon. Members, who make repetition.)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੇਰੀ ਬੇਨਤੀ ਹੈ ਕਿ ਹਾਊਸ ਨੂੰ ਐਕਸਟੈਂਡ ਕਰ ਲਉ।

**ਸ਼੍ਰੀ ਚੇਅਰਮੈਨ** : ਹਾਊਸ ਐਕਸਟੈਂਡ ਨਹੀਂ ਹੋ ਸਕਦਾ। (The sitting of the House cannot be extended.)

**ਸਰਦਾਰ ਮਹਿੰਦਰ ਸਿੰਘ** (ਸਾਈਆਂਵਾਲਾ) : ਜਿਹੜਾ ਫਲੈਟ ਰੇਟ ਹੈ ਇਹ ਛੋਟੇ ਜ਼ਿਮੀਂਦਾਰਾਂ ਵਾਸਤੇ ਬਹੁਤ ਫਾਇਦੇਮੰਦ ਹੈ। ਤਿੰਨ ਹਾਰਸ ਪਾਵਰ ਮੋਟਰਾਂ ਵਾਸਤੇ ਪੰਜ ਹਾਰਸ ਪਾਵਰ ਸਤ ਹਾਰਸ ਪਾਵਰ ਅਤੇ ਦਸ ਹਾਰਸ ਪਾਵਰ ਮੋਟਰਾਂ ਵਾਸਤੇ ਵੀ ਇਹ ਬਹੁਤ ਫ਼ਾਇਦੇ ਮੰਦ ਹੈ। ਪੰਜ ਹਾਰਸ ਪਾਵਰ ਮੋਟਰਾਂ ਵਾਲਿਆਂ ਨੂੰ ਸਾਲ ਦਾ ਤਕਰੀਬਨ ਦੋ ਢਾਈ ਸੌ ਰੁਪਿਆਂ ਦਾ ਫਾਇਦਾ ਹੈ। ਜੋ ਨਵੇਂ ਕਿਸਮ ਦੇ ਬੀਜ ਨਿਕਲੇ ਹਨ, ਇਸ ਦੀ ਜ਼ਿਮੀਂਦਾਰਾਂ ਨੂੰ ਬਹੁਤ ਜ਼ਿਆਦਾ ਲੋੜ ਹੈ। ਫ਼ਲੈਟ ਰੇਟ ਰਾਹੀਂ ਪੂਰਾ ਪਾਣੀ ਦਿਤਾ ਜਾ ਸਕਦਾ ਹੈ। ਇਸ ਵਿਚ ਜੇ ਕੋਈ ਖ਼ਾਮੀ ਹੈ ਤਾਂ ਉਸਨੂੰ ਦੂਰ ਕਰਨਾ ਚਾਹੀਦਾ ਹੈ। ਵਡੀਆਂ ਮੋਟਰਾਂ ਵਾਲੇ ਜਿਹੜੇ ਵੀਹ ਹਾਰਸ ਪਾਵਰ ਦੀਆਂ ਮੋਟਰਾਂ ਲਾਈ ਬੈਠੇ ਹਨ ਉਨ੍ਹਾਂ ਜ਼ਿਮੀਂਦਾਰਾਂ ਨੂੰ ਖੁਲ੍ਹ ਹੋਣੀ ਚਾਹੀਦੀ ਹੈ ਕਿ ਉਹ ਛੋਟੀਆਂ ਮੋਟਰਾਂ ਲਾ ਸਕਣ। ਵਡੀਆਂ ਮੋਟਰਾਂ ਵਾਲਿਆਂ ਨੂੰ ਥਰੈਸ਼ਰ ਅਤੇ ਟੋਕੇ ਲਾਉਣੇ ਚਾਹੀਦੇ ਹਨ। (ਸ਼ੋਰ) ਅਨਪੜ੍ਹ ਜ਼ਿਮੀਂਦਾਰਾਂ ਨੂੰ ਤੰਗ ਨਹੀਂ ਕਰਨਾ ਚਾਹੀਦਾ। ਜਿਹੜੇ ਛੋਟੇ ਜ਼ਿਮੀਂਦਾਰ ਨੇ ਉਹ ਰਲ ਕੇ ਮੋਟਰਾਂ ਲਾਉਣ ਉਨ੍ਹਾਂ ਨੂੰ ਫਾਇਦੇਮੰਦ ਸਾਬਤ ਹੋਵੇਗਾ। ਰੋਜ਼ ਰੋਜ਼ ਦਾ ਮੀਟਰ ਵੇਖਣਾ ਬਹੁਤ ਔਖਾ ਹੈ। ਇਹ ਸਾਡੇ ਸਾਰਿਆਂ ਵਾਸਤੇ ਫ਼ਲੈਟ ਰੇਟ ਬਹੁਤ ਜ਼ਰੂਰੀ ਹੈ। ਕਈ ਮੈਂਬਰ ਸਾਹਿਬਾਨ ਨੇ ਜਜ਼ਬਾਤ ਵਿਚ ਆਕੇ ਕਹਿ ਦਿਤਾ ਹੈ ਕਿ ਫਲੈਟ ਰੇਟ ਨਹੀਂ ਰਹਿਣਾ ਚਾਹੀਦਾ ਲੇਕਿਨ ਜਿਥੋਂ ਤਕ ਪਬਲਿਕ ਦਾ ਤਾਲੁਕ ਹੈ ਜ਼ਿਮੀਂਦਾਰਾਂ ਦਾ ਤਅੱਲੁਕ ਹੈ, ਪਿੰਡਾਂ ਦੇ ਰਹਿਣ ਵਾਲਿਆਂ ਦਾ ਤਾਲੁਕ ਹੈ ਫ਼ਲੈਟ ਰੇਟ ਨਾਲ ਜ਼ਿਮੀਂਦਾਰਾਂ ਨੂੰ ਫਾਇਦਾ ਹੀ ਹੋਇਆ ਹੈ ਅਤੇ ਅਗਾਂਹ ਨੂੰ ਵੀ ਫਾਇਦਾ ਹੋਵੇਗਾ। ਇਸ ਬਾਰੇ ਮੈਂ ਦਸਦਾ ਹਾਂ ਕਿ ਵਡੇ ਜ਼ਿਮੀਂਦਾਰਾਂ ਨੂੰ ਜਿਨ੍ਹਾਂ ਦੀਆਂ ਪੰਦਰਾਂ ਜਾਂ ਵੀਹ ਹਾਰਸ ਪਾਵਰ ਦੀਆਂ ਮੋਟਰਾਂ ਹਨ ਜਿਥੇ ਪਹਿਲਾਂ ਉਨ੍ਹਾਂ ਦਾ ਪੰਜ ਪੰਜ, ਛੇ ਛੇ ਸੌ ਰੁਪਏ ਦਾ ਬਿਲ ਆਉਂਦਾ ਸੀ ਹੁਣ ਫਲੈਟ ਰੇਟ ਸਿਸਟਮ ਨਾਲ ਉਨ੍ਹਾਂ ਦਾ ਬਿਲ ਸਿਰਫ਼ ਡੇਢ ਸੌ ਰੁਪਿਆ ਆਉਂਦਾ ਹੈ। ਫਲੈਟ ਰੇਟ ਨਾਲ ਹੋਰ ਚੀਜ਼ਾਂ ਵੀ ਚਲਾਉਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਫ਼ਲੈਟ ਰੇਟ ਖ਼ਾਸ ਕਰਕੇ ਪਿੰਡਾਂ ਵਿਚ ਜਿਥੇ ਹਾਲੇ ਵੀ ਅਨਪੜ੍ਹ ਵੀਰ ਵਸਦੇ ਹਨ ਉਨ੍ਹਾਂ ਵਾਸਤੇ ਫਾਇਦੇਮੰਦ ਹੈ।

ਫ਼ਲੈਟ ਰੇਟ ਇਕ ਐਸੀ ਚੀਜ਼ ਹੈ ਜਿਸ ਦੇ ਨਾਲ ਕਿਸੇ ਨੂੰ ਵੀ ਨੁਕਸਾਨ ਨਹੀਂ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਇਲਾਕੇ ਵਿਚ ਦੋ ਮਹੀਨੇ ਮੋਟਰ ਬੰਦ ਰਹੀ। ਬਿਜਲੀ ਵਾਲਿਆਂ ਦਾ ਕਰਮਚਾਰੀ ਮੋਟਰ ਤੇ ਗਿਆ ਅਤੇ ਉਸ ਨੇ ਵੇਖਿਆ ਕਿ ਮੋਟਰ ਦਾ ਨੁਕਸਾਨ ਹੋਇਆ ਹੈ ਫਿਰ ਵੀ ਉਸ ਨੂੰ 65 ਰੁਪਏ ਦਾ ਬਿਲ ਪਾ ਦਿਤਾ ਗਿਆ। ਇਹ ਸਾਰਾ ਇਸ ਕਰਕੇ ਹੋਇਆ ਕਿ ਮੀਟਰ ਸਿਸਟਮ ਫੇਲ੍ਹ ਹੋ ਗਿਆ। ਮੀਟਰ ਸਿਸਟਮ ਅੱਜ ਉਹੀ ਲੋਕ ਚਾਹੁੰਦੇ ਹਨ ਜਿਹੜੇ ਬਿਜਲੀ ਦੀ ਚੋਰੀ ਕਰਕੇ ਬਾਲਦੇ ਹਨ। ਮੈਂ ਫਿਰ ਬੇਨਤੀ ਕਰਦਾ ਹਾਂ ਕਿ ਫਲੈਟ ਰੇਟ ਨਾਲ ਵੱਡੇ ਜ਼ਿਮੀਂਦਾਰਾਂ ਅਤੇ ਛੋਟਿਆਂ ਨੂੰ ਵੀ ਫਾਇਦਾ ਹੈ। ਜੇ ਫਲੈਟ ਰੇਟ ਸਿਸਟਮ ਹੋਵੇਗਾ ਤਾਂ ਹੀ ਉਹ ਵੱਧ ਤੋਂ

[ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ]

ਵੱਧ ਪਾਣੀ ਲੈ ਸਕਣਗੇ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਪੈਸੇ ਤਾਂ ਉਤਨੇ ਹੀ ਦੇਣੇ ਪੈਣੇ ਹਨ। ਪਹਿਲੇ ਜ਼ਮਾਨੇ ਵਿਚ ਕਣਕ ਨੂੰ ਤਿੰਨ ਚਾਰ ਪਾਣੀ ਦੇਂਦੇ ਸਨ ਪਰ ਹੁਣ ਕਿਉਂਕਿ ਨਵੀਂ ਕਿਸਮ ਦੇ ਬੀਜ ਆ ਗਏ ਹਨ ਜਿਨ੍ਹਾਂ ਨੂੰ 10–10 ਪਾਣੀ ਦੇਣੇ ਪੈਂਦੇ ਹਨ। ਇਸ ਲਈ ਜਿੰਨ੍ਹਾਂ ਜ਼ਿਆਦਾ ਪਾਣੀ ਦੇਣਗੇ ਉਤਨਾ ਹੀ ਜ਼ਿਆਦਾ ਫਾਇਦਾ ਹੋਵੇਗਾ। ਇਸ ਵੇਲੇ ਪੰਜਾਬ ਦਾ ਜ਼ਿਮੀਂਦਾਰ ਮੈਕਸੀਕਨ ਕਲਿਆਨ ਅਤੇ ਪੀ. ਐਲ. 18 ਆਦਿ ਕਣਕ ਦਾ ਬੀਜ ਬੀਜਦਾ ਹੈ ਇਸ ਨੂੰ ਪਾਣੀ ਵੀ ਜ਼ਿਆਦਾ ਹੀ ਦੇਣੇ ਪੈਂਦੇ ਹਨ। ਜ਼ਿਮੀਦਾਰ ਨੂੰ ਪਤਾ ਹੈ ਕਿ ਪੈਸੇ ਤਾਂ ਉਤਨੇ ਹੀ ਦੇਣੇ ਪੈਂਣੇ ਹਨ। ਇਸ ਲਈ ਉਹ ਜ਼ਿਆਦਾ ਪਾਣੀ ਲਾਉਂਦਾ ਹੈ। ਇਹ ਸਾਰਾ ਫਲੈਟ ਰੇਟ ਦੀ ਵਜ੍ਹਾ ਕਰਕੇ ਹੀ ਹੈ। ਜਿਹੜੇ ਸ਼ਹਿਰਾਂ ਨਾਲ ਤਅੱਲਕ ਰਖਦੇ ਹਨ ਉਹ ਜ਼ਰੂਰ ਰੌਲਾ ਪਾਉਂਦੇ ਹਨ ਕਿ ਸਾਡੇ ਫਲੈਟ ਰੇਟ ਨਹੀਂ ਹੋਣਾ ਚਾਹੀਦਾ। ਮੈਂ ਕਹਿੰਦਾ ਹਾਂ ਕਿ ਸ਼ਹਿਰਾਂ ਵਿਚ ਵੀ ਫਲੈਟ ਰੇਟ ਹੋਣਾ ਚਾਹੀਦਾ ਹੈ। ਲੇਕਿਨ ਜਿਹੜੀਆਂ ਖਾਮੀਆਂ ਹਨ ਉਹ ਦੂਰ ਕਰਨੀਆਂ ਚਾਹੀਦੀਆਂ ਹਨ ਬਿਜਲੀ ਦੀ ਪਿੱਛੇ ਜਿਹੇ ਜਿਹੜੀ ਕਮੀ ਰਹੀ ਹੈ ਉਹ ਦੂਰ ਕਰਨੀ ਚਾਹੀਦੀ ਹੈ। ਬਿਜਲੀ ਬੋਰਡ ਨੂੰ ਸੁਧਾਰਿਆ ਜਾ ਸਕਦਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਸਾਡੇ ਬਿਜਲੀ ਦੇ ਟਾਇਮ ਮੁਕੱਰਰ ਹੋਣੇ ਚਾਹੀਦੇ ਹਨ ਕਿ ਹਫਤੇ ਵਿਚ ਐਨੇ ਦਿਨ ਫਲਾਣੇ ਪਾਸੇ ਬਿਜਲੀ ਮਿਲੇਗੀ ਅਤੇ ਐਨੇ ਦਿਨ ਫਲਾਣੇ ਪਾਸੇ ਮਿਲੇਗੀ ਅਤੇ ਜਦੋਂ ਇਕ ਪਾਸੇ ਬਿਜਲੀ ਜਾਵੇ ਤਾਂ ਦੂਜੇ ਪਾਸੇ ਬੰਦ ਕਰ ਦਿਤੀ ਜਾਵੇ। ਇਸ ਤਰ੍ਹਾਂ ਜਿਮੀਂਦਾਰ ਨੂੰ ਜਿਹੜਾ ਨੁਕਸਾਨ ਹੁੰਦਾ ਹੈ ਉਹ ਦੂਰ ਹੋ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਜ਼ਿਮੀਂਦਾਰਾਂ ਨੂੰ ਖਰਾਬ ਨਾ ਕੀਤਾ ਜਾਵੇ, ਉਨ੍ਹਾਂ ਨਾਲ ਧੋਖਾ ਨਾ ਕੀਤਾ ਜਾਵੇ। ਜਨਾਬ ਇਸ ਨਾਲ ਛੋਟੇ ਕਿਸਾਨ ਨੂੰ ਵੀ ਬਹੁਤ ਫਾਇਦਾ ਹੈ। ਛੋਟੇ ਕਿਸਾਨ ਜਿਨ੍ਹਾਂ ਦੀ ਥੋੜ੍ਹੀ ਜ਼ਮੀਨ ਹੈ ਉਹ ਰਲਕੇ ਅਗਰ ਮੋਟਰ ਲਾ ਲੈਣ ਤਾਂ ਉਨ੍ਹਾਂ ਨੂੰ ਬਹੁਤ ਫਾਇਦਾ ਹੋ ਸਕਦਾ ਹੈ। ਅੱਜ ਕੱਲ੍ਹ ਤਾਂ ਪੰਜ ਪੰਜ ਕਿਲਿਆਂ ਵਾਲੇ ਵੀ ਤਿੰਨ ਤਿੰਨ ਫਸਲਾਂ ਪੈਦਾ ਕਰ ਲੈਂਦੇ ਹਨ। ਇਸ ਲਈ ਫ਼ਲੈਟ ਰੇਟ ਦਾ ਬਹੁਤ ਫਾਇਦਾ ਹੈ।

ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਫਲੈਟ ਰੇਟ ਲਗਾਇਆ ਗਿਆ ਹੈ ਇਹ 9 ਪੈਸੇ ਯੂਨਿਟ ਦੇ ਹਿਸਾਬ ਨਾਲ ਗਿਣਕੇ ਲਗਾਇਆ ਹੈ। ਇਸ ਫਲੈਟ ਰੇਟ ਨਾਲ ਛੋਟੇ ਅਤੇ ਵੱਡੇ ਜ਼ਿਮੀਂਦਾਰ ਸਾਰਿਆਂ ਨੂੰ ਫਾਇਦਾ ਹੈ। (ਵਿਘਨ) (ਸ਼ੋਰ) ਇਹ ਜਿਹੜੇ ਰੌਲਾ ਪਾਉਂਦੇ ਹਨ ਕਿ ਇਸ ਨਾਲ ਛੋਟੇ ਕਿਸਾਨ ਨੂੰ ਨੁਕਸਾਨ ਹੈ (ਵਿਘਨ) ਜਿਨ੍ਹਾਂ ਦੀਆਂ ਮੋਟਰਾਂ 5 ਹਾਰਸ ਪਾਵਰ, 7 ਹਾਰਸ ਪਾਵਰ ਜਾਂ 10 ਹਾਰਸ ਪਾਵਰ ਦੀਆਂ ਹਨ ਉਹ ਫਾਇਦੇ ਵਿਚ ਹਨ ਹਾਲਾਂਕਿ ਵਡੀ ਹਾਰਸ ਪਾਵਰ ਵਾਲੇ ਨੁਕਸਾਨ ਵਿਚ ਹੋ ਸਕਦੇ ਹਨ। ਛੋਟੇ ਜ਼ਿਮੀਂਦਾਰ ਨੂੰ ਕੋਈ ਨੁਕਸਾਨ ਨਹੀਂ ਹੈ ਮੈਂ ਤਾਂ ਕਹਿੰਦਾ ਹਾਂ ਕਿ ਜਿਹੜਾ ਵੱਡੀ ਮੋਟਰ ਵਾਲਾ ਹੈ ਉਸ ਨੂੰ ਵੀ ਇਸ ਵਿਚ ਫਾਇਦਾ ਹੈ (ਵਿਘਨ) ਇਹ ਜਿਹੜੇ ਰੌਲਾ ਪਾਈ ਜਾ ਰਹੇ ਹਨ ਇਹ ਧੜੇਬੰਦੀ ਦੇ ਤੌਰ ਤੇ ਅਤੇ ਪਾਰਟੀ ਦੇ ਤੌਰ ਤੇ ਪਾਈ ਜਾ ਰਹੇ ਹਨ। ਇਹ ਜ਼ਿਮੀਂਦਾਰ ਦੇ ਫਾਇਦੇ ਨੂੰ ਮੱਦੇਨਜ਼ਰ ਰੱਖਕੇ ਨਹੀਂ ਕਹਿ ਰਹੇ। ਮੈਂ ਚੇਅਰਮੈਨ ਸਾਹਿਬ, ਫਿਰ ਬੇਨਤੀ ਕਰਾਂਗਾ ਕਿ ਇਹ ਜਿਹੜਾ ਫਲੈਟ ਰੇਟ ਹੈ, ਇਹ ਠੀਕ ਹੈ, ਮੁਨਾਸਿਬ ਹੈ ਇਹ ਰਹਿਣਾ ਚਾਹੀਦਾ ਹੈ।

(ਇਸ ਵੇਲੇ ਸ੍ਰੀ ਚੇਅਰਮੈਨ ਨੇ ਮਾਨਯੋਗ ਮੈਂਬਰ ਸ੍ਰੀ ਮਹਿੰਦਰ ਸਿੰਘ ਗੁਰਦਾਸਪੁਰ ਨੂੰ ਬੋਲਣ ਵਾਸਤੇ ਕਿਹਾ।)

**चौधरी बलबीर सिंह।** जनाब. मैं ने मोशन मूव की थी।

**ਸ੍ਰੀ ਚੇਅਰਮੈਨ :** ਤੁਸੀਂ ਮੋਸ਼ਨ ਮੂਵ ਨਹੀਂ ਕੀਤੀ, ਸਗੋਂ ਤੁਸੀਂ ਤਾਂ ਪੁਆਇੰਟ ਆਫ਼ ਆਰਡਰ ਰੇਜ਼ ਕੀਤਾ ਸੀ। (ਵਿਘਨ) (The hon Member did not move the motion, instead he raised a point of order.)

**ਕੈਪਟਨ ਰਤਨ ਸਿੰਘ :** ਪੁਆਇੰਟ ਆਫ ਆਰਡਰ, ਸਰ। ਜਨਾਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੇ ਤਾਂ ਗੌਰਮਿੰਟ ਦੀ ਨੀਅਤ ਇਹੋ ਹੀ ਹੈ ਕਿ ਸਾਰੇ ਨਾਨ ਆਫੀਸ਼ਲ ਡੇਜ਼ ਉਤੇ ਇਸੇ ਇਕੋ ਹੀ ਰੈਜ਼ੋਲਿਊਸ਼ਨ ਨੂੰ ਡਿਸਕਸ ਕਰੀ ਜਾਣਾ ਹੈ ਤਾਂ ਮੈਨੂੰ ਕੋਈ ਇਤਰਾਜ਼ ਨਹੀਂ। ਮੈਂ ਕਹਿੰਦਾ ਹਾਂ ਕਿ ਇਹ ਸਾਡੇ ਸਾਰਿਆਂ ਵਲੋਂ ਕਲੋਜ਼ਰ ਮੋਸ਼ਨ ਅੰਡਰ ਦੀ ਰੂਲਜ਼ ਮੂਵ ਕਰਨਾ ਚਾਹੀਦਾ ਹੈ that the question be now put. We will abide by the decision of the House.

**ਸ੍ਰੀ ਚੇਅਰਮੈਨ :** ਮੈਂ ਤਾਂ ਹੁਣ ਸਰਦਾਰ ਮਹਿੰਦਰ ਸਿੰਘ ਨੂੰ ਬੋਲਣ ਵਾਸਤੇ ਕਾਲ ਅਪੌਨ ਕਰ ਲਿਆ ਹੈ। ਇਹ ਫਿਰ ਬਾਅਦ ਵਿਚ ਦੇਖ ਲਵਾਂਗੇ। (ਵਿਘਨ) (I have now called upon Sardar Mohinder Singh. This will be taken up later on.)

**ਸਰਦਾਰ ਮਹਿੰਦਰ ਸਿੰਘ (ਗੁਰਦਾਸਪੁਰ) :** ਜਨਾਬ ਮੈਂ ਫਲੈਟ ਰੇਟ ਤੇ ਕੁਝ ਕਹਿਣਾ ਚਾਹੁੰਦਾ ਹਾਂ। ਇਥੇ ਕਾਲੀਆ ਸਾਹਿਬ ਨੇ ਕੁਝ ਕਿਹਾ ਸੀ, ਉਸ ਉਤੇ ਬਹੁਤ ਸਾਰੇ ਆਨਰੇਬਲ ਮੈਂਬਰਾਂ ਨੇ ਨੁਕਤਾਚੀਨੀ ਕੀਤੀ ਹੈ ਕਿ ਉਹ ਸ਼ਹਿਰ ਵਿਚ ਰਹਿਣ ਵਾਲੇ ਹਨ, ਉਨ੍ਹਾਂ ਨੂੰ ਕੀ ਪਤਾ ਹੈ। ਮੈਂ ਤੁਹਾਡੀ ਜਾਣਕਾਰੀ ਲਈ ਦਸਦਾ ਹਾਂ ਕਿ ਮੈਂ ਵਾਹੀ ਕਰਨ ਵਾਲਾ ਜ਼ਿਮੀਂਦਾਰ ਹਾਂ। ਮੇਰੀ 20 ਏਕੜ ਜ਼ਮੀਨ ਹੈ। ਮੈਨੂੰ ਪਤਾ ਹੈ ਕਿ ਫਲੈਟ ਰੇਟ ਦਾ ਕੀ ਫਾਇਦਾ ਹੈ। ਲੇਕਿਨ ਇਹ ਗੱਲ ਕਹਿ ਦੇਣੀ ਕਿ ਕਾਲੀਆ ਸਾਹਿਬ ਨੇ ਚੰਗੀ ਗੱਲ ਨਹੀਂ ਕੀਤੀ, ਇਕ ਸ਼ਹਿਰੀ ਦੇ ਨਾਤੇ ਉਸ ਨੂੰ ਬੁਰਾ ਕਹਿਣਾ ਠੀਕ ਨਹੀਂ ਹੈ। ਸੋ ਅਜਿਹੀਆਂ ਗੱਲਾਂ ਕਹਿ ਕੇ ਕਿਸੇ ਨੂੰ ਝੁਠਲਾਉਣਾ ਠੀਕ ਨਹੀਂ ਹੈ। ਸੋ ਮੈਂ ਕਹਿੰਦਾ ਹਾਂ ਕਿ ਫਲੈਟ ਰੇਟ ਨਾਲ ਬਹੁਤ ਫਾਇਦਾ ਹੈ। ਜ਼ਿਮੀਂਦਾਰੇ ਵਿਚ ਤਦ ਹੀ ਵਾਧਾ ਹੋ ਸਕਦਾ ਹੈ ਜੇ ਉਸ ਨੂੰ ਪਾਣੀ ਖੁਲ੍ਹੇ ਤੌਰ ਤੇ ਮਿਲੇ। ਜੇ ਉਸ ਨੂੰ ਬਿਜਲੀ ਠੀਕ ਹਿਸਾਬ ਨਾਲ ਮਿਲੇ। ਤੁਸੀਂ ਤਾਂ ਦੋ ਦੋ ਫਸਲਾਂ ਕਹਿੰਦੇ ਹੋ ਮੈਂ ਤਾਂ ਆਪ ਏਕੜ ਵਿਚੋਂ ਪੰਜ ਪੰਜ ਫਸਲਾਂ ਕੱਢੀਆਂ ਹਨ।

ਸੋ ਮੇਰੀ ਅਰਜ਼ ਹੈ ਕਿ ਫਲੈਟ ਰੇਟ ਦੇ ਬਹਾਨੇ ਸਰਕਾਰ ਉਤੇ ਨੁਕਤਾਚੀਨੀ ਕਰਨੀ ਠੀਕ ਨਹੀਂ। ਜਿਸ ਵਕਤ ਮੀਟਰ ਸਿਸਟਮ ਸੀ, ਜ਼ਿਮੀਂਦਾਰ ਨੂੰ ਪਾਣੀ ਲਾਉਣਾ ਬੜਾ ਮੁਸ਼ਕਲ ਸੀ, ਲੇਕਿਨ ਜਿਸ ਵਕਤ ਫਲੈਟ ਰੇਟ ਚਾਲੂ ਹੋਇਆ, ਸਾਡੇ ਪਹਿਲਾਂ ਨਹਿਰ ਲਗਦੀ ਸੀ. ਫਿਰ ਮੈਂ ਬਿਜਲੀ ਲਗਵਾਈ। ਮੇਰਾ ਮਤਲਬ ਹੈ ਕਿ ਮੀਟਰ ਸਿਸਟਮ ਨਾਲ ਲੋਕਾਂ ਵਿਚ ਕੋਈ ਉਤਸ਼ਾਹ ਨਹੀਂ ਸੀ, ਇਸ ਫਲੈਟ ਰੇਟ ਸਿਸਟਮ ਨਾਲ ਲੋਕਾਂ ਵਿਚ ਬੜਾ ਉਤਸ਼ਾਹ ਹੈ। ਇਸ ਨਾਲ ਬਹੁਤ ਫਾਇਦਾ ਹੈ ਕਿਉਂਕਿ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਪੈਸੇ ਤਾਂ ਹਿਸਾਬ ਨਾਲ ਹੀ ਦੇਣੇ ਪੈਣੇ ਹਨ, ਇਸ ਲਈ ਉਹ ਵਧ ਤੋਂ ਵਧ ਪਾਣੀ ਫਸਲਾਂ ਨੂੰ ਲਾ ਕੇ ਜ਼ਿਆਦਾ ਤੋਂ ਜ਼ਿਆਦਾ ਉਪਜ ਪ੍ਰਾਪਤ ਕਰਦੇ ਹਨ। ਇਸ ਲਈ ਇਸ ਮੌਜੂਦਾ ਸਿਸਟਮ ਨਾਲ ਜਿਨ੍ਹਾਂ ਦੀਆਂ 5–7 ਹਾਰਸ

[ਸਰਦਾਰ ਮਹਿੰਦਰ ਸਿੰਘ]

ਪਾਵਰ ਦੀਆਂ ਮੋਟਰਾਂ ਹਨ ਉਨ੍ਹਾਂ ਨੂੰ ਖਾਸ ਕਰ ਕੇ ਬਹੁਤ ਫ਼ਾਇਦਾ ਹੈ। ਮੇਰੀਆਂ ਦੋ ਮੋਟਰਾਂ ਹਨ ਮੈਂ ਇਕ ਛੋਟਾ ਜਿਹਾ ਜ਼ਿਮੀਂਦਾਰ 20 ਏਕੜ ਦਾ ਮਾਲਿਕ ਹਾਂ। (ਵਿਘਨ) ਮੇਰੇ ਕੋਲ ਬਿਜਲੀ ਦੇ ਬਿਲ ਪਏ ਹਨ। ਉਨ੍ਹਾਂ ਤੋਂ ਹਿਸਾਬ ਦੇਖਿਆ ਜਾ ਸਕਦਾ ਹੈ ਕਿ ਜਦੋਂ ਮੀਟਰ ਸਿਸਟਮ ਸੀ ਤਾਂ ਖਰਚ ਜ਼ਿਆਦਾ ਆਉਂਦਾ ਸੀ, ਪਰ ਜਦ ਤੋਂ ਫਲੈਟ ਰੇਟ ਚਾਲੂ ਹੋਇਆ ਹੈ, ਉਦੋਂ ਤੋਂ ਘਟ ਆਉਂਦਾ ਹੈ। (ਵਿਘ ) ਜੇ ਕਹੋ ਤਾਂ ਮੈਂ ਫਿਗਰਜ਼ ਵੀ ਦਸ ਸਕਦਾ ਹਾਂ।

ਜੇ ਫ਼ਲੈਟ ਰੇਟ ਬੰਦ ਕਰ ਦਿਤਾ ਜਾਵੇ ਤਾਂ ਜ਼ਿਮੀਂਦਾਰਾਂ ਨੂੰ ਕੋਈ ਉਤਸ਼ਾਹ ਨਹੀਂ ਮਿਲੇਗਾ ਔਰ ਤਰੱਕੀ ਬੰਦ ਹੋ ਜਾਵੇਗੀ। (ਵਿਘਨ) ਡਾਕਟਰ ਅਮੀਰ ਸਿੰਘ ਜੀ ਨੇ ਜੋ ਕੁਝ ਸੈਂਟਰ ਬਾਰੇ ਟੈਕਸ ਲਗਾਉਣ ਦੀ ਗ਼ਲ ਕੀਤੀ ਸੀ ਇਹ ਫਿਗਰਜ਼ ਗਲਤ ਦਿੰਦੇ ਹਨ (ਵਿਘਨ) ਸੈਂਟਰ ਦੀ ਨੀਯਤ ਜ਼ਿਮੀਂਦਾਰਾਂ ਨੂੰ ਤਰੱਕੀ ਦੇਣ ਵਾਸਤੇ ਨਹੀਂ (ਵਿਘਨ) ਇਸ ਲਈ ਜਦੋਂ ਸੈਂਟਰ ਕੋਈ ਟੈਕਸ ਲਾਉਣਾ ਚਾਹੁੰਦੀ ਹੈ ਤਾਂ ਜ਼ਿਮੀਂਦਾਰਾਂ ਨੂੰ ਤਰੱਕੀ ਦੇਣ ਵਾਸਤੇ ਨਹੀਂ ਉਸ ਨੂੰ ਦਬਾਉਣ ਵਾਸਤੇ ਲਾਉਣਾ ਚਾਹੁੰਦੀ ਹੈ। (ਵਿਘਨ)

ਚੇਅਰਮੈਨ ਸਾਹਿਬ, ਲਗਾਤਾਰ ਬਿਜਲੀ ਦਾ ਜਿਹੜਾ ਇਥੇ ਕਈ ਆਨਰੇਬਲ ਮੈਂਬਰ ਸਾਹਿਬਾਨ ਨੇ ਜ਼ਿਕਰ ਕੀਤਾ ਹੈ ਕਿ ਫ਼ਲੈਟ ਰੇਟ ਹੋਣ ਨਾਲ ਬਿਜਲੀ ਜਿਹੜੀ ਹੈ ਉਹ ਲਗਾਤਾਰ ਨਹੀਂ ਚਲਦੀ, ਲਗਾਤਾਰ ਨਾ ਚਲਣ ਲਈ ਕੁਝ ਅਫਸਰ ਜ਼ਿੰਮੇਵਾਰ ਹਨ। (ਵਿਘਨ) ਅਫਸਰ ਨਾ ਤਜਰਬੇਕਾਰ ਲਗਾਏ ਜਾਂਦੇ ਹਨ, ਉਹ ਪੂਰਾ ਕੰਟਰੋਲ ਨਹੀਂ ਕਰ ਸਕਦੇ ਜਿਸ ਨਾਲ ਕਈ ਕੁਰੀਤੀਆਂ ਪੈਦਾ ਹੁੰਦੀਆਂ ਹਨ। ਮੈਂ ਅਰਜ਼ ਕਰਦਾ ਹਾਂ ਕਿ ਇਹਨਾਂ ਕੁਰੀਤੀਆਂ ਨੂੰ ਖਤਮ ਕਰਨਾ ਚਾਹੀਦਾ ਹੈ ਨਾ ਕਿ ਫਲੈਟ ਰੇਟ ਜਿਹੜਾ ਕਿ ਜ਼ਿਮੀਂਦਾਰ ਨੂੰ ਸਹੂਲਤ ਦੇ ਰਿਹਾ ਹੈ। (ਵਿਘਨ)

**Sardar Umrao Singh :** On a Point of Order, Sir.

**Mr. Chairman :** What is your point of order ?

**Sardar Umrao Singh :** Sir, under Rule 89 of the Rules of Procedure and Conduct of Business in the Punjab Legislative Assembly, a question can be put...(Interruption)

**Mr. Chairman :** This is no point of order. (Noise in the House) ਸਰਦਾਰ ਉਮਰਾਉ ਸਿੰਘ ਜੀ ਬੈਠ ਜਾਉ। (ਸ਼ੋਰ) (ਬਹੁਤ ਸ਼ੋਰ) ਇਸ ਦਾ ਫੈਸਲਾ ਕਰਨਾ ਚੇਅਰ ਦਾ ਕੰਮ ਹੈ (ਵਿਘਨ) (The hon. Member Sardar Umrao Singh may please take his seat. (Noise) It is for the Chair to decide.) (Interruption).

**ਸਰਦਾਰ ਮਹਿੰਦਰ ਸਿੰਘ :** ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਸੁਣਨਾ ਚਾਹੀਦਾ ਹੈ। ਇਨ੍ਹਾਂ ਨੂੰ ਦਲੀਲ ਨਾਲ ਗਲ ਕਰਨੀ ਚਾਹੀਦੀ ਹੈ। (ਵਿਘਨ) ਦਲੀਲ ਨਾਲ ਗਲ ਸੁਣਨ ਦੀ ਕੋਈ ਤਕਲੀਫ਼ ਨਹੀਂ ਹੋਣੀ ਚਾਹੀਦੀ। (ਵਿਘਨ) (ਸ਼ੋਰ)

(ਇਸ ਵਕਤ ਕਈ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਕਰਨ ਲਈ ਖੜ੍ਹੇ ਹੋ ਗਏ ਜਿਨ੍ਹਾਂ ਵਿਚ ਸਰਦਾਰ ਉਮਰਾਓ ਸਿੰਘ ਜੀ ਵੀ ਸਨ।)

## WALK OUT

**Sardar Umrao Singh :** Sir, I propose that the question be now put.

**ਸ਼੍ਰੀ ਚੇਅਰਮੈਨ .** ਰੂਲ 89 ਮੈਂ ਪੜ੍ਹ ਲਿਆ ਹੈ। ਇਹ ਚੇਅਰ ਦੀ ਮਰਜ਼ੀ ਹੈ ਕਿ ਅਲਾਉ ਕਰੇ ਜਾਂ ਨਾ ਕਰੇ। (ਸ਼ੋਰ) (ਵਿਘਨ) ਜਦੋਂ ਕੋਈ ਆਨਰੇਬਲ ਮੈਂਬਰ ਬੋਲ ਰਿਹਾ ਹੋਵੇ ਤਾਂ ਕੋਈ ਕੁਐਸ਼ਚਨ ਪੁਟ ਨਹੀਂ ਹੋ ਸਕਦਾ। (ਵਿਘਨ) ਇਹ ਕੋਈ ਕਨਵੈਂਸ਼ਨ ਨਹੀਂ (ਵਿਘਨ) ਜਦੋਂ ਮੈਂਬਰ ਬੋਲ ਕੇ ਹਟੇ ਉਸ ਵੇਲੇ ਤੁਸੀਂ ਪੁਟ ਕਰ ਲੈਣਾ। (ਵਿਘਨ) (ਸ਼ੋਰ) I have read rule 89. It lies in the discretion of the Chair to allow it or not. (Noise) (Interruption) The question cannot be put when an hon. Member is speaking. (Interruption) There is no such convention. (Interruption) The question may be proposed when the hon. Member finishes his speech.)

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਇਸ ਵਾਸਤੇ ਕੋਈ ਰਿਸਟ੍ਰਿਕਸ਼ਨ ਨਹੀਂ। (ਵਿਘਨ) (ਸ਼ੋਰ)

**ਸਰਦਾਰ ਬਲਵੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ ਜਿਹੜਾ ਰੂਲ 89 ਸਰਦਾਰ ਉਮਰਾਓ ਸਿੰਘ ਨੇ ਦਸਿਆ ਹੈ ਇਸ ਦੇ ਵਿਚ ਲਿਖਿਆ ਹੈ—

> At any time after a question has been proposed, any Member may move, "That the question be now put", (interruption), and unless it appears to the Speaker that the motion is an abuse of these Rules or an infringement of the right of reasonable debate......

ਮੈਂ ਅਰਜ਼ ਕਰਦਾ ਹਾਂ ਕਿ ਇਹ ਬੜਾ ਇੰਪਾਰਟੈਂਟ ਇਸ਼ੂ ਹੈ। ਇਸ ਨਾਲ ਪੰਜਾਬ ਦੇ 80% ਲੋਕਾਂ ਅਤੇ ਐਗਰੀਕਲਚਰ ਦੀ ਡੀਵੈਲਪਮੈਂਟ ਦਾ ਤਲੱਕ ਹੈ (ਵਿਘਨ) (ਸ਼ੋਰ)

**Shri Gurdial Saini :** On a point of order, Sir.

**ਸ਼੍ਰੀ ਚੇਅਰਮੈਨ :** ਗੁਰਦਿਆਲ ਸੈਣੀ ਜੀ, ਆਪਣੀ ਸੀਟ ਤੇ ਜਾਉ। (Noise in the House) Sardar Balwant Singh is already on a point of order. (The hon. Member, Shri Gurdial Saini should please go to his seat. (Noise in the House.) Sardar Balwant Singh is already on a point of order.

**ਸਰਦਾਰ ਬਲਵੰਤ ਸਿੰਘ :** ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਔਰ ਕੁਝ ਮਨਿਸਟਰ ਸਾਹਿਬਾਨ ਆਪਣੇ ਖਿਆਲਾਤ ਜ਼ਾਹਰ ਕਰਨਾ ਚਾਹੁੰਦੇ ਹਨ। ਮੈਂ ਅਰਜ਼ ਕਰਾਂਗਾਂ ਕਿ ਇਹ ਜਿਹੜੀ ਡੀਬੇਟ ਹੈ ਇਹ ਵੈਲਿਡ ਹੈ, ਇਹ ਰੀਜ਼ਨੇਬਲ ਹੈ। ਇਸ ਨੂੰ ਇਕ ਦਿਨ ਹੋਰ ਦਿਤਾ ਜਾਵੇ। (ਵਿਘਨ) (ਸ਼ੋਰ) (ਬਹੁਤ ਸ਼ੋਰ)

**ਸ਼੍ਰੀ ਚੇਅਰਮੈਨ :** ਇਹ ਚੇਅਰ ਦਾ ਕੰਮ ਹੈ ਫੈਸਲਾ ਕਰਨਾ। (ਸ਼ੋਰ) (It is for the Chair to decide) (Noise.)

ਚੌਧਰੀ ਬਲਬੀਰ ਸਿੰਘ : ਚੇਅਰਮੈਨ ਸਾਹਿਬ, ਇਹ ਸਿਰਫ ਫਲੈਟ ਰੇਟ ਹੈ ਜਾਂ ਸਾਰਾ ਬਿਜਲੀ ਦਾ ਮਹਿਕਮਾ ਡਿਸਕਸ ਹੋ ਰਿਹਾ ਹੈ ? (ਸ਼ੋਰ)

ਸ੍ਰੀ ਚੇਅਰਮੈਨ : ਇਹ ਬਹਿਸ ਠੀਕ ਹੋ ਰਹੀ ਹੈ, ਕਾਇਦੇ ਮੁਤਾਬਿਕ ਹੋ ਰਹੀ ਹੈ (ਵਿਘਨ) ਚੌਧਰੀ ਸਾਹਿਬ ਹਰ ਵੇਲੇ ਇੰਟਰਪਟ ਕਰਨ ਦੀ ਕੋਸ਼ਿਸ਼ ਨਾ ਕਰਿਆ ਕਰੋ। ਸਰਦਾਰ ਮਹਿੰਦਰ ਸਿੰਘ ਆਪਣੀ ਸਪੀਚ ਜਾਰੀ ਰਖਣ। (The discussion which is going on is in order and according to rules (Interruption). I would request Chaudhri Balbir Singh not to interrupt every time. Sardar Mohinder Singh may continue his speech.)

(ਇਸ ਵਕਤ ਸਾਰੇ ਅਪੋਜ਼ੀਸ਼ਨ ਦੇ ਮੈਂਬਰ ਵਾਕ ਆਊਟ ਕਰ ਗਏ ਅਤੇ ਚੌਧਰੀ ਬਲਬੀਰ ਸਿੰਘ ਵੀ ਹਾਊਸ ਤੋਂ ਬਾਹਰ ਚਲੇ ਗਏ।)

---

## NON OFFICIAL RESOLUTION RE : ABOLITION OF FLATE RATE FOR ELECTRICITY CONSUMED BY TUBE-WELLS.

ਸਰਦਾਰ ਮਹਿੰਦਰ ਸਿੰਘ : ਚੇਅਰਮੈਨ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਮਨਿਸਟਰ ਸਾਹਿਬ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਵਕਤ ਤੋਂ ਫ਼ਲੈਟ ਰੇਟ ਕੀਤਾ ਸੀ ਉਸ ਦਿਨ ਤੋਂ ਮੀਟਰ ਸਿਸਟਮ ਨਾਲ... (ਸ਼ੋਰ) (ਵਿਘਨ) ਇਸ ਵਾਸਤੇ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਜਿਹੜੀ ਇਥੇ ਕੋਈ ਚੰਗੀ ਚੀਜ਼ ਹੋਵੇ ਉਸਨੂੰ ਸੁਣਨ ਵਾਸਤੇ ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਅਪੋਜ਼ੀਸ਼ਨ ਬੈਂਚਿਜ਼ ਤੇ ਬੈਠੇ ਹੋਏ ਮੈਂਬਰ ਸਾਹਿਬਾਨ ਕਿਉਂ ਨਹੀਂ ਤਿਆਰ ਹੁੰਦੇ ਅਤੇ ਐਵੇਂ ਰੌਲਾ ਪਾਣਾ ਸ਼ੁਰੂ ਕਰ ਦਿੰਦੇ ਹਨ। ਮੈਂ ਬਤੌਰ ਚੇਅਰਮੈਨ ਦੇ ਜਦੋਂ ਅਪਣੀਆਂ ਮੀਟਿੰਗਾਂ ਵਿਚ ਕਹਿੰਦਾ ਹੁੰਦਾ ਸੀ ਕਿ ਰੌਲਾ ਨਾ ਪਾਉ ਅਤੇ ਡਿਸਿਪਲਨ ਵਿਚ ਰਹਿਣਾ ਚਾਹੀਦਾ ਹੈ ਤਾਂ ਲੋਕੀ ਉਲਾਂਭੇ ਦਿੰਦੇ ਹੁੰਦੇ ਸਨ ਕਿ ਉਥੇ ਐਸੰਬਲੀ ਵਿਚ ਕੀ ਹੁੰਦਾ ਹੈ ? ਮੈਨੂੰ ਅਫ਼ਸੋਸ ਹੁੰਦਾ ਹੈ ਕਿ ਜਿਥੇ ਪੰਜਾਬ ਦੀ ਕਰੀਮ ਹੋਵੇ ਅਤੇ ਕਿਸੇ ਖ਼ਾਸ ਮਸਲੇ ਤੇ ਡਿਸਕਸ਼ਨ ਹੋ ਰਹੀ ਹੋਵੇ ਜਿਸਦਾ ਅਸਰ ਸਾਰੀ ਪੰਜਾਬ ਦੀ ਜਨਤਾ ਤੇ ਪੈਣਾ ਹੋਵੇ, ਛੋਟੇ ਅਤੇ ਵਡੇ ਹਰ ਆਦਮੀ ਤੇ ਅਸਰ ਪੈਣਾ ਹੋਵੇ, ਕਿਸੇ ਮੈਂਬਰ ਦੇ ਖਿਆਲਾਤ ਸੁਣਨ ਨੂੰ ਤਿਆਰ ਨਾ ਹੋਣਾ, ਚੰਗੀ ਗਲ ਨਹੀਂ। ਕਲ੍ਹ ਵੀ ਇਨ੍ਹਾਂ ਨੇ ਫਿਰੋਜ਼ਪੁਰ ਦੇ ਮਸਲੇ ਤੇ ਰੌਲਾ ਪਾਇਆ ਅਤੇ ਗੜਬੜ ਕੀਤੀ, ਐਸੀ ਚੀਜ਼ ਬਿਲਕੁਲ ਨਹੀਂ ਹੋਣੀ ਚਾਹੀਦੀ ਹੈ।

ਸ੍ਰੀ ਚੇਅਰਮੈਨ : ਰੈਲੇਵੈਂਟ ਬੋਲੋ। (ਵਿਘਨ) (The hon. Member should be relevant.) (Interruption)

ਸਰਦਾਰ ਮਹਿੰਦਰ ਸਿੰਘ : ਮੈਂ ਸਿਰਫ਼ ਇਹ ਗੱਲ ਕਹਿ ਰਿਹਾ ਹਾਂ ਕਿ ....(ਸ਼ੋਰ) (ਵਿਘਨ)

ਸ੍ਰੀ ਚੇਅਰਮੈਨ : ਇਸ ਮਾਮਲੇ ਤੇ ਬੋਲੋ। (The hon. Member may please confine himself to the matter under discussion.)

ਸਰਦਾਰ ਮਹਿੰਦਰ ਸਿੰਘ : ਚੇਅਰਮੈਨ ਸਾਹਿਬ, ਮੈਂ ਪਹਿਲਾਂ ਅਰਜ਼ ਕੀਤੀ ਸੀ, ਪਰ ਰੌਲਾ ਪੈ ਗਿਆ ਤੇ ਸ਼ਾਇਦ ਸਮਝ ਨਹੀਂ ਆਈ। ਕਿਹਾ ਗਿਆ ਹੈ ਕਿ ਫ਼ਲੈਟ ਰੇਟ ਵਿਚ ਬਹੁਤ ਚੋਰੀ ਹੁੰਦੀ ਹੈ। ਚੋਰੀ ਫ਼ਲੈਟ ਰੇਟ ਵਿਚ ਹੁੰਦੀ ਹੈ ਜਾਂ ਮੀਟਰ ਸਿਸਟਮ ਵਿਚ ? ਤੁਹਾਡੇ ਕੋਲ ਡਾਕੂਮੈਂਟਸ ਹਨ, ਇਨਕੁਆਇਰੀ ਕਰ ਲਉ ਕਿ ਫਲੈਟ ਰੇਟ ਵਾਲੇ ਜ਼ਿਆਦਾ ਚੋਰੀ ਦੇ ਕੇਸ ਹਨ ਜਾਂ ਮੀਟਰ ਸਿਸਟਮ ਦੇ ਵੇਲੇ ਦੇ। ਇਹ ਜਿਹੜਾ ਕਿਹਾ ਜਾ ਰਿਹਾ ਹੈ ਕਿ ਫ਼ਲੈਟ ਰੇਟ ਹਟਾ

ਦੇਣਾ ਚਾਹੀਦਾ ਹੈ ਅਤੇ ਮੀਟਰ ਸਿਸਟਮ ਚਲਾਉਣਾ ਚਾਹੀਦਾ ਹੈ ਇਹ ਠੀਕ ਨਹੀਂ। ਜੋ ਮੀਟਰ ਸਿਸਟਮ ਠੀਕ ਨਹੀਂ ਸੀ ਤਾਂ ਹੀ ਫ਼ਲੈਟ ਰੇਟ ਚਾਲੂ ਕੀਤਾ ਗਿਆ ਸੀ। ਜੇ ਫ਼ਲੈਟ ਰੇਟ ਹਟਾ ਕੇ ਮੀਟਰ ਸਿਸਟਮ ਚਾਲੂ ਕੀਤਾ ਗਿਆ ਤਾਂ ਇਹ ਅਵਾਮ ਨਾਲ ਬੜਾ ਭਾਰੀ ਧੱਕਾ ਹੋਵੇਗਾ। ਫ਼ਲੈਟ ਰੇਟ ਬੰਦ ਨਹੀਂ ਕਰਨਾ ਚਾਹੀਦਾ। ਇਹ ਇਕ ਅਛੀ ਸਹੂਲਤ ਹੈ। ਇਹ ਉਕਾ ਪੁਕਾ ਜ਼ਿਮੀਂਦਾਰ ਨੂੰ ਦੇਣਾ ਪੈਂਦਾ ਹੈ, ਉਸ ਨੂੰ ਮੀਟਰ ਦਾ ਹਿਸਾਬ ਕਿਤਾਬ ਰਖਣ ਦੀ ਕੋਈ ਲੋੜ ਨਹੀਂ ਪੈਂਦੀ। ਮੈਂ ਇਕ ਗਲ ਜ਼ਰੂਰ ਕਹਾਂਗਾ ਕਿ ਸਾਡੇ ਲੋਕਾਂ ਨਾਲ ਜ਼ਿਮੀਂਦਾਰਾਂ ਨਾਲ ਬਿਜਲੀ ਦੇ ਕਰਮਚਾਰੀਆਂ ਵਲੋਂ ਜੋ ਜ਼ਿਆਦਤੀਆਂ ਕੀਤੀਆਂ ਜਾਂਦੀਆਂ ਹਨ, ਜੋ ਧਕਾ ਕੀਤਾ ਜਾਂਦਾ ਹੈ, ਮੈਂ ਆਪਣੀ ਗੌਰਮਿੰਟ ਦਾ ਧਿਆਨ ਇਸ ਵਲ ਦਵਾਉਣਾ ਚਾਹੁੰਦਾ ਹਾਂ ਤੇ ਬੇਨਤੀ ਕਰਦਾ ਹਾਂ ਉਹ ਜ਼ਿਆਦਤੀਆਂ ਬੰਦ ਹੋਣੀਆਂ ਚਾਹੀਦੀਆਂ ਹਨ। ਜਿਸ ਵੇਲੇ ਬਿਜਲੀ ਬੰਦ ਹੋ ਜਾਂਦੀ ਹੈ ਤਾਂ ਸ਼ਹਿਰਾਂ ਵਿਚ ਤਾਂ ਟੈਲੀਫ਼ੋਨ ਆਦਿ ਕਰਕੇ ਬਿਜਲੀ ਜਲਦੀ ਤੋਂ ਜਲਦੀ ਠੀਕ ਹੋ ਜਾਂਦੀ ਹੈ ਪਰ ਪਿੰਡਾਂ ਵਿਚ ਟੈਲੀਫ਼ੋਨ ਨਹੀਂ ਹੁੰਦਾ ਅਤੇ ਹੋਰ ਵੀ ਅਜਿਹੀ ਕੋਈ ਸਹੂਲਤ ਨਹੀਂ ਹੁੰਦੀ ਇਸ ਲਈ ਉਥੇ ਬੜੀ ਬੜੀ ਦੇਰ ਤਕ ਬਿਜਲੀ ਬੰਦ ਰਹਿੰਦੀ ਹੈ ਅਤੇ ਠੀਕ ਨਹੀਂ ਹੁੰਦੀ। ਇਸ ਚੀਜ਼ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਸ੍ਰੀ ਚੇਅਰਮੈਨ : ਸ੍ਰੀ ਮੁਹਿੰਦਰ ਸਿੰਘ ਜੀ, ਤੁਸੀਂ ਨਾਨ–ਆਫੀਸ਼ਲ ਡੇ ਤੇ ਫਿਰ ਬਹਿਸ ਸ਼ੁਰੂ ਕਰੋਗੇ। ਹੁਣ ਇਹ ਹਾਊਸ ਸ਼ਾਮ ਦੇ ਢਾਈ ਵਜੇ ਤਕ ਐਡਜਰਨ ਕੀਤਾ ਜਾਂਦਾ ਹੈ। (The hon· Member, Sardar Mohinder Singh will continue his speech on the next non-official day· Now the House is adjourned till 2.30 P.M. to day.)

1.00 P M.

(*The Sabha then adjourned till* 2.30 P·M· *On Thursday, the 3rd April*, 1969·)

15

# Punjab Vidhan Sabha
# DEBATES

3rd April, 1969 (Afternoon Sitting)

**Vol. 1—No. 15**

OFFICIAL REPORT

CONTENTS

Thursday, the 3rd April, 1969 (Afternoon Sitting)



**Punjab Vidhan Sabha Secretariat, Chandigarh.**

**Price : Rs. 3.05**

**ERRATA**

To

**Punjab Vidhan Sabha Debates**

Vol. 1—No. 15

Dated 3. 4. 69 (After-Noon Sitting)

| *Read* | *For* | *Page* | *Line* |
|---|---|---|---|
| ਮਨਿਸਟਰ | ਮ.ਨਿਟਰ | (15)9 | 7 |
| ਸਿਰਦਾਰ ਕਪੂਰ ਸਿੰਘ | ਸਰਦਾਰ ਕਪੂਰ ਮਿੰਘ | (15)11 | 12th from below. |
| ਕੋਈ | ਕੋਇਾ | (15)57 | 16 |
| ਜਾਂਦਾ | ਜਾਂਦੀ | (15)57 | 17 |
| discussion | dicussion | (15)61 | 3 |
| ਹੈਡਵਰਕਸ | ਹੈਡਵਰਕਰ | (15)62 | 12th from below. |
| ਐਕਸਪਲੋਯਨ | ਐਕਪਲੋਜ਼ਨ | (15)62 | Last but one |
| ਚਾਹੀਦਾ | ਚਾਰੀਦਾ | (15)68 | 10 |

Note :—On the 'Title' page under 'Contents' please read the last item as 'General Discussion of the Budget for the year 1969-70 (Resumption) Page 36'.

# PUNJAB VIDHAN SABHA

**Thursday, the 3rd April, 1969 (Afternoon Sitting)**

The Vidhan Sabha met in the Hall of the Vidhan Bhavan, Chandigarh at 2·30 P. M. of the clock. Mr. Speaker (Sardar Darbara Singh) in the chair.

---

**Second Report of the Business Advisory Committee**

**ਚੌਧਰੀ ਜਗਤ ਰਾਮ :** On a point of order, Sir. ਸਪੀਕਰ ਸਾਹਿਬ, ਹਾਊਸ ਵਿਚ ਕੋਈ ਮਨਿਸਟਰ ਨਹੀਂ ਹੈ। (ਵਿਘਨ)

**Mr. Speaker :** I have to report the time table of the Punjab Vidhan Sabha fixed for 8th, 9th, 11th and 15th April, 1969, as contained in the second report of the Business Advisory Committee. The report reads—

The Committee, after some discussion, recommended that the Demands for Grants relating to the following Departments be specifically discussed on the days mentioned against them.

**Sardar Lachhman Singh Gill :** On a point of order, Sir.

**Mr. Speaker :** I am on my legs. Please take your seat.

| **Name of the Department** | **Date of Discussion** |
|---|---|
| General Administration and Police | Tuesday, 8th April, 1969. |
| Agriculture and Irrigation | Wednesday, 9th April, 1969 |
| Education including Medical and Technical Education | Friday, 11th April, 1969. |
| Industries, Labour and Employment | Tuesday, 15th April, 1969. |

(Interruption)

**Sardar Gurmit Singh :** Sir, I beg to move—

That this House agrees with the recommendations contained in the Second Report of the Business Advisory Committee.

**Mr. Speaker :** Motion moved—

That this House agrees with the recommendations contained in the Second Report of the Business Advisory Committee.

**Mr. Speaker :** Question is—

That this House agrees with the recommendations contained in the Second Report of the Business Advisory Committee.

Those hon. Members who are in favour please say Ayes... ... ...

(Interruptions)

**ਸ਼੍ਰੀ ਜੋਗਿੰਦਰ ਪਾਲ ਪਾਂਡੇ :** ਸਪੀਕਰ ਸਾਹਿਬ, ਬਜਟ ਤੇ ਬਹਿਸ ਲਈ ਚਾਰ ਦਿਨ ਥੋੜ੍ਹੇ ਹਨ... ...(ਵਿਘਨ) ਪਹਿਲਾਂ 6-7 ਦਿਨ ਮਿਲਦੇ ਹੁੰਦੇ ਸਨ ।

**Sardar Lachhman Singh Gill :** Sir, we do not agree with the report of the Business Advisory Committee. You please put it to the vote of the House.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਦੀ ਇਹ ਫੀਲਿੰਗ ਹੈ ਕਿ ਇਨ੍ਹਾਂ ਮੰਗਾਂ ਤੇ ਬਹਿਸ ਕਰਨ ਲਈ 4 ਦਿਨ ਥੋੜ੍ਹੇ ਹਨ । ਤੁਸੀਂ ਇਸ ਤੇ ਮੁੜ ਵਿਚਾਰ ਕਰ ਲਵੋ । (ਵਿਘਨ, ਸ਼ੋਰ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਕ ਮੈਂਬਰ ਨੇ ਕਿਹਾ ਹੈ ਕਿ ਇਸ ਬਹਿਸ ਲਈ 4 ਦਿਨ ਥੋੜ੍ਹੇ ਹਨ... ...(ਵਿਘਨ)

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਇਹ ਮੋਸ਼ਨ ਵੋਟ ਨਾਲ ਰੀਜੈਕਟ ਹੋ ਚੁਕੀ ਹੈ...(ਵਿਘਨ) ਘੰਟੀ ਵਜਾਉਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ । (ਸ਼ੋਰ) (ਵਿਘਨ)

**ਸਰਦਾਰ ਗੁਰਮੀਤ ਸਿੰਘ :** ਸਪੀਕਰ ਸਾਹਿਬ, ਚੂੰਕਿ ਮੈਂਬਰ ਸਾਹਿਬਾਨ ਦਾ ਇਹ ਖਿਆਲ ਹੈ ਕਿ ਇਨ੍ਹਾਂ ਮੰਗਾਂ ਤੇ ਬਹਿਸ ਕਰਨ ਲਈ ਚਾਰ ਦਿਨ ਘੱਟ ਹਨ ਇਸ ਲਈ ਮੈਂ ਇਹ ਮੂਵ ਕਰਦਾ ਹਾਂ ਕਿ ਇਹ ਰਿਪੋਰਟ ਬਿਜ਼ਨਿਸ ਐਡਵਾਇਜ਼ਰੀ ਕਮੇਟੀ ਨੂੰ ਮੁੜ ਵਿਚਾਰ ਕਰਨ ਲਈ ਰੈਫਰ ਬੈਕ ਕਰ ਦਿੱਤੀ ਜਾਏ ।

**ਸ਼੍ਰੀ ਸਪੀਕਰ :** ਮਤਾ ਪੇਸ਼ ਹੈ ਕਿ :

ਬਿਜ਼ਨਿਸ ਐਡਵਾਇਜ਼ਰੀ ਕਮੇਟੀ ਦੀ ਸੈਕੰਡ ਰਿਪੋਰਟ [ਉਸੇ ਬਿਜ਼ਨਿਸ ਐਡਵਾਇਜ਼ਰੀ] ਕਮੇਟੀ ਨੂੰ ਮੁੜ ਵਿਚਾਰ ਕਰਨ ਲਈ ਰੈਫਰ ਬੈਕ ਕਰ ਦਿੱਤੀ ਜਾਏ ।

**ਸ਼੍ਰੀ ਸਪੀਕਰ :** ਸਵਾਲ ਇਹ ਹੈ :

ਬਿਜ਼ਨਿਸ ਐਡਵਾਇਜ਼ਰੀ ਕਮੇਟੀ ਦੀ ਸੈਕੰਡ ਰਿਪੋਰਟ [ਉਸੇ ਬਿਜ਼ਨਿਸ ਐਡਵਾਇਜ਼ਰੀ] ਕਮੇਟੀ ਨੂੰ ਮੁੜ ਵਿਚਾਰ ਕਰਨ ਲਈ ਰੈਫਰ ਬੈਕ ਕਰ ਦਿੱਤੀ ਜਾਏ ।

(Motion moved—

That the Second Report of the Business Advisory Committee

be referred back to the [Business Advisory] Committee for reconsideration.

Question is—

That the Second Report of the Business Advisory Committee be referred back to the [Business Advisory] Committee for reconsideration.

The motion was carried. )

**ਸਰਦਾਰ ਗੁਰਮੀਤ ਸਿੰਘ :** ਸਪੀਕਰ ਸਾਹਿਬ, ਇਹ ਬਿਜ਼ਨਿਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਮੁੜ ਕੇ ਉਸੇ ਕਮੇਟੀ ਨੂੰ ਗੌਰ ਕਰਨ ਲਈ ਭੇਜ ਦਿਉ । (ਵਿਘਨ)

——————

## General Discussion of the Budget for the Year 1969—70. (Resumption)

**ਸ਼੍ਰੀ ਸਪੀਕਰ :** ਚੌਧਰੀ ਜਗਤ ਰਾਮ । (ਵਿਘਨ) ਕਲ੍ਹ ਇਹ ਅਖੀਰ ਵਿਚ ਬੋਲ ਰਹੇ ਸਨ । (I call upon Chaudhri Jagat Ram to speak as he was on his legs, when the House adjourned yesterday.)

**ਚੌਧਰੀ ਜਗਤ ਰਾਮ (ਬੰਗਾ, ਐਸ. ਸੀ.) :** ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਆਪ ਇਸ ਵੇਲੇ ਹਾਊਸ ਵਿਚ ਬੈਠੇ ਹੋ । ਕਲ੍ਹ ਕੁਝ ਦੋਸਤਾਂ ਨੂੰ ਭੁਲੇਖਾ ਹੋ ਗਿਆ ਸੀ ਕਿ ਮੈਂ ਬਜਟ ਤੇ ਨਹੀਂ ਸੀ ਬੋਲ ਰਿਹਾ ।

ਸਪੀਕਰ ਸਾਹਿਬ, ਇਨ੍ਹਾਂ ਇਕ ਗੱਲ ਇਥੇ ਹਾਊਸ ਵਿਚ ਕਈ ਵਾਰ ਕਹੀ ਹੈ ਕਿ ਇਨ੍ਹਾਂ ਨੇ ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾਉਣ ਲਈ ਬਹੁਤ ਰੁਪਿਆ ਰੱਖਿਆ ਹੈ । ਇਨ੍ਹਾਂ ਦੋਸਤਾਂ ਨੇ ਇਹ ਵੀ ਗਿਲਾ ਕੀਤਾ ਸੀ ਕਿ ਅਸੀਂ ਇਨ੍ਹਾਂ ਨੂੰ ਇਸ ਗੱਲ ਲਈ ਮੁਬਾਰਕਬਾਦ ਨਹੀਂ ਦਿੰਦੇ । ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਸ਼ਾਇਦ ਮੇਰਾ ਕੋਈ ਸਾਥੀ ਇਧਰੋਂ ਇਨ੍ਹਾਂ ਨੂੰ ਇਸ ਗੱਲ ਤੇ ਵਧਾਈ ਨਾ ਦੇ ਸਕੇ ਪਰ ਮੈਂ ਜ਼ਰੂਰ ਇਨ੍ਹਾਂ ਨੂੰ ਆਪਣੇ ਤਰੀਕੇ ਨਾਲ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਦਾ ਇਹ ਬਜਟ ਇਸ ਤਰ੍ਹਾਂ ਦਾ ਹੈ ਕਿ ਜਿਵੇਂ 10-15 ਕਮਲਿਆਂ ਨੇ ਮਿਲਕੇ ਇਹ ਬਜਟ ਬਣਾਇਆ ਹੋਵੇ । ਸਪੀਕਰ ਸਾਹਿਬ, ਇਹ ਸਾਨੂੰ ਗੁਰਬਾਣੀ ਦਾ ਬੜਾ ਉਪਦੇਸ਼ ਦਿੰਦੇ ਹਨ ਇਸ ਲਈ ਸ਼ਾਇਦ ਇਹ ਆਪ ਵੀ ਇਸ ਤੇ ਅਮਲ ਕਰਦੇ ਹੋਣਗੇ । ਅਸੀਂ ਇਨ੍ਹਾਂ ਨਾਲ ਸਹਿਮਤ ਹਾਂ ਕਿ—

"ਰਬ ਮਿਲਦਾ ਗਰੀਬੀ ਦਾਵੇ ਦੁਨੀਆਂ ਐਵੇਂ ਮਾਣ ਕਰਦੀ"

ਪਰ ਇਹ ਤਾਂ ਨਾ ਕਰਨ ਕਿ ਇਹ ਰਾਜਨੀਤਕ ਤਰੀਕੇ ਨਾਲ ਇਹ ਸੁਣਾ ਸੁਣਾ ਕੇ ਜੋ ਕੁਝ ਚੰਗਾ ਹੈ ਉਹ ਆਪਣੇ ਲਈ ਰੱਖੀ ਜਾਣ ਤੇ ਹਰੀਜਨਾਂ ਨੂੰ ਬਸ ਲਾਰੇ ਦੇਈ ਜਾਣ । ਤੁਸੀਂ

[ਚੌਧਰੀ ਜਗਤ ਰਾਮ]

ਦੇਖੋ, ਜਿੰਨੇ ਇਥੇ ਹਰੀਜਨਾਂ ਲਈ ਬੋਲੇ ਹਨ, ਠੇਕੇਦਾਰ ਹੀ ਬੋਲੇ ਹਨ ਕੋਈ ਘੱਟ ਨਹੀਂ ਬੋਲਿਆ। ਪਰ ਇਨ੍ਹਾਂ ਦੇ ਰਾਜ ਵਿਚ ਜੋ ਹਰੀਜਨਾਂ ਨਾਲ ਹੋ ਰਹੀ ਹੈ ਉਹ ਸਭ ਦੇ ਸਾਹਮਣੇ ਹੈ। ਸਪੀਕਰ ਸਾਹਿਬ, ਹਿੰਦ ਸਮਾਚਾਰ ਵਿਚ ਇਕ ਦੂਜਾ ਕਾਂਡ ਹਰੀਜਨ ਲੜਕੀਆਂ ਦਾ ਆਪ ਨੇ ਦੇਖਿਆ ਹੋਵੇਗਾ। ਸਾਨੂੰ ਕਹਿੰਦੇ ਹਨ ਇਥੇ ਹਾਊਸ ਵਿਚ ਕਿ ਕਾਂਗਰਸ ਦਾ 20 ਸਾਲਾਂ ਦਾ ਗੰਦ ਧੋਤਾ ਨਹੀਂ ਗਿਆ। ਮੈਂ ਕਹਿੰਦਾ ਹਾਂ ਕਿ ਤੁਹਾਡਾ ਇਕ ਮਹੀਨੇ ਦਾ ਗੰਦ ਪਤਾ ਨਹੀਂ ਹੋਰ ਕੋਈ ਸਰਕਾਰ ਕਿੰਨੇ ਚਿਰ ਵਿਚ ਧੋ ਸਕੇਗੀ। ਇਹ ਗੱਲਾਂ ਸਾਡੇ 20 ਸਾਲ ਦੀਆਂ ਕਰਦੇ ਹਨ। ਇਸ ਦੇਸ਼ ਦੇ **ਵਾਤਾਵਰਨ** ਦੀਆਂ ਗੱਲਾਂ ਕਰਦੇ ਹਨ। ਇਹ ਜੋ ਆਪ ਇਥੇ ਬੀ. ਏ, ਐਲ. ਐਲ ਬੀ. ਪਾਸ ਕਰਕੇ ਬੈਠੇ ਹਨ। ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ਕਿ ਇਹ ਉਸੇ 20 ਸਾਲ ਦੀ ਬਰਕਤ ਹੈ। (ਤਾੜੀਆਂ) ਇਹ ਕਾਂਗਰਸ ਸਰਕਾਰ ਦੇ ਹੀ ਬਣਾਏ ਹੋਏ ਇਥੇ ਆਏ ਹਨ। (ਵਿਘਨ) ਟੰਡਨ ਸਾਹਿਬ, ਸਾਰੇ ਮਹਿਕਮੇ ਤੁਹਾਡੇ ਕੋਲ, ਕਾਰਾਂ ਦੇ ਆਪ ਮਾਲਕ, ਸਾਡੇ ਪਾਸ ਤਾਂ ਇਹ ਗੱਲਾਂ ਹੀ ਹਨ ਕਹਿਣ ਲਈ ਕਿ ਇਹ ਚੀਜ਼ ਕਾਂਗਰਸ ਰਾਜ ਦੀ ਬਰਕਤ ਹੈ।

ਸਾਨੂੰ ਇਸ ਗੱਲ ਦਾ ਖਦਸ਼ਾ ਹੈ ਕਿ ਤੁਸੀਂ ਗਰੀਬ ਤੇ ਟੈਕਸ ਲਗਾਣੇ ਹਨ। ਅਤੇ ਇਥੇ ਹਰੀਜਨਾਂ ਨਾਲ ਤੁਸੀਂ ਮਜ਼ਾਕ ਕੀਤਾ ਹੈ। ਅਜ ਪਬਲਿਕ ਬਾਹਰ ਬੈਠੀ ਹੈ ਅਤੇ ਇਹ ਸਮਝਦੀ ਹੈ ਕਿ ਤੁਹਾਡੇ ਮਨ ਵਿਚ ਕੀ ਹੈ ਇਸ ਬਜਟ ਵਿਚ ਤੁਸੀਂ 11 ਕਰੋੜ ਰੁਪਏ ਦਾ ਘਾਟਾ ਦਸਿਆ ਹੈ। ਜ਼ਰਾ ਆਪਣੀ ਬੁੱਕਲ ਵਿਚ ਝਾਤੀ ਮਾਰ ਕੇ ਵੇਖੋ ਕਿ ਪਬਲਿਕ ਨਾਲ ਇਸ ਤੋਂ ਵੱਡਾ ਹੋਰ ਕੀ ਮਜ਼ਾਕ ਹੋ ਸਕਦਾ ਹੈ ਕਿ ਇਤਨਾ ਘਾਟਾ ਦਿਖਾ ਕੇ ਨਾਲ ਇਹ ਕਹਿ ਦਿਉ ਕਿ ਅਸੀਂ ਕੋਈ ਟੈਕਸ ਨਹੀਂ ਲਗਾ ਰਹੇ। ਇਹ ਵੀ ਕਹਿ ਦਿੱਤਾ ਗਿਆ ਕਿ ਅਸੀਂ ਰਿਪੋਰਟ ਮੰਗੀ ਹੈ ਅਤੇ ਖਿਆਲ ਤੁਸੀਂ ਇਹ ਕਰ ਲਿਆ ਕਿ ਜੇਕਰ ਉਸ ਵਕਤ ਤਕ ਗੱਦੀਆਂ ਤੇ ਟਿਕੇ ਰਹੇ ਜਦ ਤਕ ਕਿ ਰਿਪੋਰਟ ਆਉਂਦੀ ਹੈ ਤਾਂ ਇਹ ਕਹਿ ਦਿਆਂਗੇ ਕਿ ਰਿਪੋਰਟ ਦੇ ਮੁਤਾਬਿਕ ਟੈਕਸ ਲਗਾ ਦਿੱਤੇ ਗਏ ਹਨ ਤੇ ਜੇਕਰ ਉਸ ਵਕਤ ਤਕ ਨਾ ਟਿਕੇ ਰਹੇ ਤਾਂ ਇਹ ਕਹਿ ਦਿਆਂਗੇ ਕਿ ਅਸੀਂ ਤਾਂ ਟੈਕਸ ਨਹੀਂ ਸੀ ਲਗਾਇਆ ਹੁਣ ਸਾਡੇ ਬਾਦ ਕੋਈ ਆ ਕੇ ਲਗਾ ਦੇਵੇ ਤਾਂ ਅਸੀਂ ਮਜਬੂਰ ਹਾਂ। ਕਿਤਨਾ ਮਜ਼ਾਕ ਇਹ ਜਨਤਾ ਨਾਲ ਕਰ ਰਹੇ ਹਨ ਅਤੇ ਹਰੀਜਨਾਂ ਨੂੰ ਐਕਸਪਲਾਇਟ ਕਰ ਰਹੇ ਹਨ।

ਮੇਰੀ ਅਰਜ਼ ਇਹ ਹੈ ਕਿ ਇਨ੍ਹਾਂ ਨੂੰ ਤਾਂ ਆਪਣੇ ਆਪ ਤੇ ਵੀ ਤਸੱਲੀ ਨਹੀਂ। ਲਾ ਐਂਡ ਆਰਡਰ ਦੀ ਜੋ ਹਾਲਤ ਹੈ ਇਸ ਦੇ ਬਾਰੇ ਵਿਚ ਜਿੰਨਾ ਵੀ ਕਿਹਾ ਜਾਵੇ ਥੋੜ੍ਹਾ ਹੈ। ਇਥੇ ਇਕ ਕੇਸ ਹੁਸ਼ਿਆਰਪੁਰ ਦਾ ਹੀ ਨਹੀਂ ਜੇਕਰ ਆਪ ਇਜਾਜ਼ਤ ਦਿਓ ਤਾਂ ਬੇਨਤੀ ਕਰਾਂ ਕਿ ਇਥੇ ਨਿਊ ਹੋਸਟਲ ਵਿਚ ਗੈਲਰੀ ਵਿਚ ਇਕ ਆਦਮੀ ਸੁਤਾ ਪਿਆ ਸੀ ਮੈਂ ਤੁਹਾਨੂੰ ਵੀ ਫੋਨ ਕੀਤਾ ਅਤੇ ਸਰਕਾਰ ਨੂੰ ਵੀ ਕਿਹਾ। ਜੇਕਰ ਕਹੋ ਤਾਂ ਉਸ ਦਾ ਨਾਂ ਵੀ ਦਸ ਦਿਆਂ। ਸੇਵਾ ਰਾਮ ਸਪੁਤਰ ਉਦੋ, ਮੌਜੂਪੁਰਾ, ਜ਼ਿਲ੍ਹਾ ਗੁਰਦਾਸਪੁਰ ਸੀ। ਉਸ ਨੂੰ ਕਿਸੇ ਥਾਂ ਨਾ ਦਿੱਤੀ ਅਤੇ ਫਿਰਦਾ ਰਿਹਾ ਅਤੇ ਰਾਤ ਨੂੰ ਕਮਰਿਆਂ ਅਗੇ ਬਰਾਂਡੇ ਵਿਚ ਲੇਟ ਗਿਆ। ਮੈਂ ਜ਼ਰਾ ਸਵਖਤੇ ਉਠਿਆ ਤਾਂ ਦੇਖ ਕੇ ਡਰ ਗਿਆ ਕਿ ਇਸ ਸਰਕਾਰ ਦਾ ਇੰਤਜ਼ਾਮ ਤਾਂ ਹੈ ਹੀ ਬਹੁਤ ਚੰਗਾ ਕਿ ਇਥੇ ਐਮ. ਐਲ. ਸੀ. ਹੋਸਟਲ ਵਿਚ ਮਰ ਜਾਂਦੇ ਹਨ ਤੇ ਚਾਰ ਚਾਰ ਦਿਨ ਪਤਾ ਨਹੀਂ ਲਗਦਾ। ਮੈਂ ਡਰਿਆ ਕਿ ਅਜ

ਫਿਰ ਕੋਈ ਮਰ ਨਾ ਗਿਆ ਹੋਵੇ ਜਾਂ ਕੋਈ ਹੋਰ ਵਾਕਾ ਨਾ ਹੋ ਗਿਆ ਹੋਵੇ ਮੈਂ ਉਸ ਨੂੰ ਜਗਾ ਕੇ ਪੁਛਿਆ ਕਿ ਕੀ ਗੱਲ ਹੈ ਤਾਂ ਉਸ ਨੇ ਆਪਣੀ ਦਰਦ ਭਰੀ ਕਹਾਣੀ ਸੁਣਾਈ ਕਿ ਕਿਸ ਤਰ੍ਹਾਂ ਪਿੰਡ ਦੇ ਨੰਬਰਦਾਰ ਦੇ ਲੜਕੇ ਨੇ ਮੇਰੀ ਲੜਕੀ ਨੂੰ ਫੜ ਕੇ ਬੇਇਜ਼ਤੀ ਕੀਤੀ ਅਤੇ ਮੁਸ਼ਕਲ ਨਾਲ ਮੈਂ ਕੇਸ ਦਰਜ ਕਰਾਇਆ (ਵਿਰੋਧੀ ਪੱਖ ਵਲੋਂ ਸ਼ੇਮ ਸ਼ੇਮ) ਪਰ ਹੁਣ ਪੁਲਿਸ ਜ਼ੋਰ ਦੇ ਰਹੀ ਹੈ ਕਿ ਤੂੰ ਰਾਜ਼ੀਨਾਮਾ ਕਰ ਲੈ ਨਹੀਂ ਤਾਂ ਤੇਰੇ ਖਿਲਾਫ ਹੋਰ ਮੁਕੱਦਮੇ ਬਣਾ ਦਿਆਂਗੇ । ਜੇਕਰ ਤੁਸੀਂ ਇਜਾਜ਼ਤ ਦਿਓ ਤਾਂ ਉਸ ਆਦਮੀ ਨੂੰ ਇਸ ਹਾਊਸ ਵਿਚ ਪੇਸ਼ ਕਰਕੇ ਉਸ ਦੀ ਕਹਾਣੀ ਸਾਰੇ ਮੈਂਬਰ ਸਾਹਿ-ਬਾਨ ਨੂੰ ਉਸ ਦੇ ਮੂੰਹ ਤੋਂ ਹੀ ਸੁਣਾ ਸਕਦਾ ਹਾਂ । (ਵਿਰੋਧੀ ਪੱਖ ਵਲੋਂ ਸ਼ੇਮ ਸ਼ੇਮ)

ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੇ ਇਹ ਕਿਹਾ ਅਤੇ ਇਹ ਇਸ ਗੱਲ ਦੇ ਠੇਕੇਦਾਰ ਬਣ ਗਏ ਨੇ ਕਿ ਇਹ ਮਹਾਤਮਾ ਗਾਂਧੀ ਦੇ ਅਸੂਲਾਂ ਤੇ ਤੁਰਨ ਦਾ ਮਨ ਬਣਾ ਰਹੇ ਹਨ । ਇਨ੍ਹਾਂ ਨੇ ਗੱਲ ਨੂੰ ਬੜੇ ਚੰਗੇ ਢੰਗ ਨਾਲ ਪੇਸ਼ ਕੀਤਾ ਹੈ । ਇਹ ਬੜੀ ਚੰਗੀ ਗੱਲ ਹੈ ਕਿ ਇਨ੍ਹਾਂ ਦੇ ਲੀਡਰਾਂ ਨੇ ਇਸ ਪਾਸੇ ਖਰਾ ਖਰਾ ਸੋਚਣ ਦਾ ਯਤਨ ਕੀਤਾ ਹੈ । ਅਤੇ ਸੰਤ ਬਾਬਾ ਫਤਿਹ ਸਿੰਘ ਜੀ ਨੇ ਕਿਹਾ ਹੈ ਕਿ ਮਹਾਤਮਾ ਜੀ ਦੇ ਅਸੂਲਾਂ ਦੇ ਮੁਤਾਬਿਕ ਅਸੀਂ ਹਰੀਜਨਾਂ ਦੀ ਵੈਲਫੇਅਰ ਆਪ ਜਾ ਕੇ ਕਰਨਾ ਚਾਹੁੰਦੇ ਹਾਂ । ਇਹ ਇਕ ਬੜਾ ਚੰਗਾ ਐਲਾਨ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਤਾਂ ਸਾਰੇ ਹੀ ਇਕੋ ਜਹੇ ਸਨ ਅਤੇ ਕੋਈ ਚੰਗਾ ਜਾਂ ਮਾੜਾ ਨਹੀਂ ਸੀ :—

> "ਅੱਵਲ ਅੱਲਾ ਨੂਰ ਉਪਾਇਆ ਕੁਦਰਤ ਦੇ ਸਭ ਬੰਦੇ ।
> ਏਕ ਨੂਰ ਤੋਂ ਸਬ ਜਗ ਉਪਜਿਆ ਕੌਣ ਭਲੇ ਕੌਣ ਮੰਦੇ ।"

ਇਸ ਵਾਕ ਦੇ ਮੁਤਾਬਿਕ ਇਹ ਕਰਨ ਲਗੇ ਹਨ ਬੜਾ ਚੰਗਾ ਕਦਮ ਹੈ (ਘੰਟੀ) ਮੈਂ ਥੋੜ੍ਹੇ ਹੀ ਵਕਤ ਵਿਚ ਖਤਮ ਕਰ ਦਿਆਂਗਾ ।

ਮੈਂ ਇਨ੍ਹਾਂ ਪਾਸ ਬੇਨਤੀ ਕਰਾਂਗਾ ਕਿ ਅਸੀਂ ਉਹਨਾਂ ਹੀ ਲੋਕਾਂ ਸਾਹਮਣੇ ਜਾਣਾ ਹੈ ਅਤੇ ਉਨ੍ਹਾਂ ਅਗੇ ਜਵਾਬ ਦੇਹ ਹੋਣਾ ਹੈ । ਜਿਨ੍ਹਾਂ ਨੇ ਸਾਨੂੰ ਚੁਣ ਕੇ ਇਥੇ ਭੇਜਿਆ ਹੈ । ਮੈਂ ਟੰਡਨ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਆਪ ਧਿਆਨ ਦੇਵੋ । ਸਚੇ ਪਾਤਸ਼ਾਹੋ, ਇਸ ਢੰਗ ਨਾਲ ਕੰਮ ਨਹੀਂ ਚਲ ਸਕਦਾ ਸਰਕਾਰ ਦਾ, ਪਰ "ਕੌਣ ਕਹੇ ਰਾਣੀ ਨੂੰ ਤੂੰ ਅਗਾ ਢੱਕ", ਇਹ ਤਾਂ ਆਪ ਹੀ ਇਹੋ ਜਿਹੇ ਹਨ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜਮਹੂਰੀਅਤ ਨੂੰ ਤੱਕੋ ਅਤੇ ਉਸ ਦੀ ਤਰੱਕੀ ਅਤੇ ਕਾਇਮੀ ਦਾ ਧਿਆਨ ਕਰੋ ।

ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਜਨਤਾ ਦਾ ਰਾਜ ਹੈ ਅਤੇ ਗਰੀਬਾਂ ਨੂੰ ਉਤਾਂਹ ਚੁਕਣ ਦੇ ਯਤਨ ਕੀਤੇ ਜਾ ਰਹੇ ਹਨ । ਕਿਹਾ ਤਾਂ ਇਹ ਜਾਂਦਾ ਹੈ ਪਰ ਦੂਜੇ ਪਾਸੇ ਪੰਚਾਇਤਾਂ ਦਾ ਰਾਜ ਖਤਮ ਕਰ ਦੇਣਾ ਹੈ । ਇਹ ਚਾਹੁੰਦੇ ਹਨ ਕਿ ਗਰੀਬ ਬੂਟ ਪਾਲਸ਼ ਕਰੇ ਅਤੇ ਕਹੇ ਦਾਤਿਆ ਤੇਰੀ ਮਿਹਰ । ਅਜ ਇਹ ਪੰਚਾਇਤੀ ਰਾਜ ਜਿਸ ਵਿਚ ਗਰੀਬ ਨੂੰ ਕੁਝ ਸੁਖ ਦਾ ਸਾਹ ਆ ਰਿਹਾ ਸੀ ਤੋੜ ਦੇਣਾ ਚਾਹੁੰਦੇ ਹਨ । ਅਤੇ ਡਿਪਟੀ ਕਮਿਸ਼ਨਰ ਦੇ ਹਵਾਲੇ ਕਰ ਦੇਣਾ ਚਾਹੁੰਦੇ ਹਨ ਜਿਵੇਂ ਕਿ ਡਿਸਟ੍ਰਿਕਟ ਬੋਰਡਾਂ ਦਾ ਸੀ ਪਰ ਮੈਂ ਇਨ੍ਹਾਂ ਲੈਂਡ ਲਾਰਡਾਂ ਦੀ ਸਰਕਾਰ ਨੂੰ ਕਹਾਂਗਾ ਕਿ ਇਸ

[ਚੌਧਰੀ ਜਗਤ ਰਾਮ]

ਤਰ੍ਹਾਂ ਦੀ ਵਧੀਕੀ ਲੋਕਾਂ ਤੋਂ ਬਰਦਾਸ਼ਤ ਨਹੀਂ ਹੋ ਸਕਣੀ। ਲਫਜ਼ਾਂ ਦੇ ਹੇਰ ਫੇਰ ਨਾਲ ਗਰੀਬ ਅਤੇ ਹਰੀਜਨ ਜਨਤਾ ਨੂੰ ਇਸ ਪਾਸੇ ਨਾ ਪ੍ਰੇਰੋ। ਪੰਚਾਇਤੀ ਰਾਜ ਸਿਸਟਮ ਨੂੰ ਤੋੜਨਾ ਨਹੀਂ ਚਾਹੀਦਾ।

ਵਕਤ ਕਿਉਂਕਿ ਥੋੜ੍ਹਾ ਹੈ ਇਸ ਲਈ ਮੈਂ ਕਿਸੇ ਵਿਸਥਾਰ ਵਿਚ ਨਹੀਂ ਪੈਂਦਾ। ਸਿਰਫ ਇੰਨੀ ਬੇਨਤੀ ਕਰਦਾ ਹਾਂ ਕਿ ਹਰੀਜਨ ਤੇ ਗਰੀਬ ਨੂੰ ਐਕਸਪਲਾਇਟ ਨਾ ਕੀਤਾ ਜਾਵੇ। ਬੰਗਿਆਂ ਦੇ ਹਲਕੇ ਵਿਚ ਜੋ ਪਹਿਲਾਂ ਡਿਪਟੀ ਵਜ਼ੀਰ ਰਹੇ ਹਨ ਉਹ ਆਦਮੀਆਂ ਨੂੰ ਗੱਡੀ ਵਿਚ ਬਹਾ ਕੇ ਲਿਜਾਂਦੇ ਰਹੇ ਅਤੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਸ ਨੇ ਸਾਰਾ ਮਹੱਲਾ ਤੰਗ ਕੀਤਾ ਹੋਇਆ ਹੈ। ਪੰਜਾਹ ਪੰਜਾਹ ਚਲਾਨ ਹੋਏ, ਹਰੀਜਨਾਂ ਨੇ ਮੁਕੱਦਮੇ ਭੁਗਤੇ ਅਤੇ ਬੜਾ ਕੁਝ ਹੋਇਆ ਪਰ ਇਸ ਸਰਕਾਰ ਨੇ ਪੁਲਿਸ ਦੀ ਹਿਫਾਜ਼ਤ ਕੀਤੀ ਇਹ ਕਹਿਣ ਤੇ ਕਿ ਇਸ ਨੂੰ ਖਤਰਾ ਹੈ। ਖਤਰਾ ਕੋਈ ਹੈ ਨਹੀਂ ਸੀ ਪਰ ਇਹ ਜ਼ਰੂਰ ਸੀ ਕਿ ਬੰਗਿਆਂ ਵਿਚ ਕੌਣ ਨਹੀਂ ਲੜ ਸਕਿਆ। ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ। (ਘੰਟੀ) (ਵਿਘਨ)

ਮੈਂ ਦੋ ਤਿੰਨ ਗੱਲਾਂ ਆਪਣੇ ਹਲਕੇ ਦੀਆਂ ਕਰਕੇ ਖਤਮ ਕਰਦਾ ਹਾਂ। ਜਿਥੇ ਤਕ ਵਿਦਿਆ ਦਾ ਸਬੰਧ ਹੈ ਸਕੂਲ ਘਟ ਹਨ। ਅਤੇ ਹੋਰ ਸਕੂਲ ਖੋਲ੍ਹੇ ਨਹੀਂ ਜਾ ਰਹੇ ਕਿਉਂ ਕਿ ਮੇਰਾ ਖਿਆਲ ਹੈ ਕਿਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਮਨ ਬਣਾ ਲਿਆ ਹੈ ਕਿ ਜੇਕਰ ਸਾਰੇ ਹਰੀਜਨ ਪੜ੍ਹ ਗਏ ਤਾਂ ਖੜਤਾਲਾਂ ਕੌਣ ਵਜਾਏਗਾ (ਹਾਸਾ) ਤੇ ਇਹ ਐਕਸਪਲਾਇਟ ਕਿਸਨੂੰ ਕਰਨਗੇ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਹਰੀਜਨਾਂ ਦਾ ਤਾਲੀਮੀ ਮਿਆਰ ਉਚਾ ਹੋ ਸਕੇ। (ਘੰਟੀ)

ਅੰਤ ਵਿਚ ਮੈਂ ਇਸ ਬਜਟ ਦਾ ਵਿਰੋਧ ਕਰਦਾ ਹਾਂ ਅਤੇ ਇਹ ਕਹਾਂਗਾ ਕਿ ਇਹ ਨਵਾਬਾ ਦਾ ਬਣਿਆ ਬਜਟ ਹੈ ਜੋ ਇਸ ਸਰਕਾਰ ਨੇ ਪੇਸ਼ ਕੀਤਾ ਹੈ। (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ** (ਧਰਮਕੋਟ) : ਚੇਅਰਮੈਨ ਸਾਹਿਬ, ਅਜ ਪੰਜਾਬ ਦੇ ਲੋਕਾਂ ਦੀ ਪਹਿਲੀ ਦਫਾ ਸਰਕਾਰ ਇਥੇ ਆ ਕੇ ਬੈਠੀ ਹੈ। ਅਵਾਮ ਨੇ ਚੋਣਾਂ ਵਿਚ ਜੋ ਫਤਵਾ ਦਿੱਤਾ ਹੈ ਉਹ ਖਿੜੇ ਮਥੇ ਬਰਦਾਸ਼ਤ ਕਰਨਾ ਚਾਹੀਦਾ ਹੈ। ਕਿਸੇ ਜਾਤੀ ਗਲ ਵਿਚ ਜਾਂ ਕਿਸੇ ਸਿਆਸੀ ਆਦਮੀ ਦਾ ਚੋਣ ਵਿਚ ਆ ਜਾਣਾ ਜਾਂ ਰਹਿ ਜਾਣਾ ਇਸ ਤੇ ਬਹੁਤੀ ਵਿਚਾਰ ਦੀ ਲੋੜ ਨਹੀਂ। ਜੋ ਪਾਰਟੀ ਮੈਜਾਰਟੀ ਵਿਚ ਆਈ ਉਸ ਨੇ ਹਕੂਮਤ ਸੰਭਾਲੀ ਅਤੇ ਰੂਲਿੰਗ ਪਾਰਟੀ ਬਣ ਕੇ ਸਾਹਮਣੇ ਆਈ। ਮੈਂ ਇਸ ਲਈ ਕਹਾਂਗਾ ਕਿ ਪੰਜਾਬ ਦੀ ਦਸ਼ਾ ਨੂੰ ਸਾਹਮਣੇ ਰੱਖਣਾ ਚਾਹੀਦਾ ਹੈ ਕਿ ਇਸ ਦੀ ਹਾਲਤ ਕਿਵੇਂ ਸੁਧਰ ਸਕਦੀ ਹੈ। ਪੰਜਾਬ ਇਕ ਦਿਹਾਤੀ ਸੂਬਾ ਹੈ ਅਤੇ ਇਹ ਗੱਲ ਸਹੀ ਹੈ ਕਿ 91·70 ਫੀ ਸਦੀ ਪੰਜਾਬ ਦੇ ਲੋਕ ਪਿੰਡਾਂ ਵਿਚ ਰਹਿੰਦੇ ਹਨ। ਇਸ ਲਈ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਅਵਾਮ ਦੀ ਚੁਣੀ ਹੋਈ ਸਰਕਾਰ ਅਵਾਮ ਦੀ ਤਸੱਲੀ ਕਰਾ ਦੇਵੇ ਕਿ ਉਹ ਅਵਾਮ ਦੀ ਤਰੱਕੀ ਅਤੇ ਬਿਹਤਰੀ ਲਈ ਕੰਮ ਕਰ ਰਹੀ ਹੈ ਅਤੇ ਅਗਾਂਹ ਵਧ ਰਹੀ ਹੈ। ਪਰ ਜਦ ਮੈਂ ਬਜਟ ਨੂੰ ਦੇਖਿਆ ਅਤੇ ਜਿਥੇ ਤਕ ਡਿਵੈਲਪਮੈਂਟ ਦਾ ਤੁਅੱਲਕ ਹੈ, ਕੀ ਇਧਰ ਬੈਠੇ ਤੇ ਕੀ ਉਧਰ ਬੈਠੇ ਮੈਂਬਰ ਸਾਹਿਬਾਨ, ਸਭ ਇਸ ਗੱਲ ਤੇ ਇਕ ਹਨ ਕਿ ਉਨ੍ਹਾਂ ਨੂੰ ਇਹ ਬਜਟ ਵੇਖ ਕੇ

ਦੁਖ ਹੋਇਆ ਕਿ ਇਹ ਬਜਟ ਅਵਾਮ ਦੀ ਤਸੱਲੀ ਨਹੀਂ ਕਰਾਂਦਾ।

ਦੇਸ਼ ਦੀ ਆਜ਼ਾਦੀ ਤੋਂ ਬਾਦ ਪਿੰਡਾਂ ਵਿਚ ਵਸਣ ਵਾਲੇ ਲੋਕਾਂ ਦੀ ਹਾਲਤ ਤਰਸ ਯਗ ਬਣ ਗਈ ਹੈ। ਪੰਜਾਬੀ, ਜੋ ਮਿਹਨਤੀ ਵਧੇਰੇ ਹੈ, ਪੰਜਾਬੀ, ਜਿਸ ਦੀ ਇਨਕਮ ਬਾਕੀ ਸਾਰਿਆਂ ਸੂਬਿਆਂ ਨਾਲੋਂ ਵਧ ਹੈ। ਪੰਜਾਬੀ, ਜੋ ਇਮਾਨਦਾਰੀ ਨਾਲ ਕੰਮ ਵਿਚ ਲਗਾ ਰਹਿੰਦਾ ਹੈ, ਪਰ ਪੰਜਾਬੀ, ਐਜੂਕੇਸ਼ਨ ਦੇ ਹਿਸਾਬ ਨਾਲ ਬਾਕੀ ਸੂਬਿਆਂ ਨਾਲੋਂ ਕਿਤੇ ਪਿਛੇ ਹੈ। ਪੰਜਾਬ ਵਿਚ ਕਿੰਨੇ ਹਜ਼ਾਰ ਸਕੂਲਾਂ ਦੀ ਲੋੜ ਹੈ। ਪ੍ਰਾਇਮਰੀ ਸਕੂਲਾਂ ਦੀ ਲੋੜ ਹੈ। ਮੈਂ ਐਜੂਕੇਸ਼ਨ ਮਨਿਸਟਰ ਨੂੰ ਕਹਾਂਗਾ ਕਿ ਸਭ ਤੋਂ ਅਹਿਮ ਕੰਮ ਸੂਬੇ ਦੀ ਸਰਕਾਰ ਲਈ ਵਿਦਿਆ ਦਾ ਪ੍ਰਚਾਰ ਹੈ ਅਤੇ ਵਿਦਿਆ ਵਲ ਫੌਰੀ ਧਿਆਨ ਦੇਣ ਦੀ ਲੋੜ ਹੈ। ਪਰ ਬਜਟ ਵੇਖ ਕੇ ਦਿਲ ਬੈਠਦਾ ਹੈ ਕਿ ਜਿਹੜਾ ਕੰਮ ਸਭ ਤੋਂ ਪਹਿਲਾਂ ਕਰਨ ਵਾਲਾ ਸੀ, ਉਸ ਵਲ ਧਿਆਨ ਨਹੀਂ ਦਿੱਤਾ ਗਿਆ। ਜੋ ਭਰਾ ਇਲੈਕਸ਼ਨਾਂ ਵਿਚ ਲੋਕਾਂ ਨੂੰ ਕਹਿ ਕੇ ਆਏ ਹਨ। ਮੈਜਾਰਟੀ ਨਾਲ ਆਏ ਹਨ ਅਤੇ ਵਾਹਦੇ ਕਰਕੇ ਆਏ ਹਨ ਕਿ ਇਹ ਕਰ ਦੇਵਾਂਗੇ। ਉਹ ਇਹ ਬਜਟ ਪੇਸ਼ ਕਰਕੇ ਆਪਣੇ ਇਲਾਕੇ ਦੇ ਲੋਕਾਂ ਦੀ ਤਸੱਲੀ ਨਾ ਕਰਵਾ ਸਕੇ। ਕਿੰਨੇ ਅਫਸੋਸ ਦੀ ਗੱਲ ਹੈ ਕਿ 25 ਸਕੂਲਾਂ ਦੀ ਪ੍ਰੋਵੀਜ਼ਨ ਇਸ ਬਜਟ ਵਿਚ ਰਖੀ ਗਈ ਹੈ। ਪੰਜਾਬ ਦੇ ਪਿੰਡਾਂ ਦੇ ਲੋਕਾਂ ਨਾਲ ਕਿੰਨਾ ਵਡਾ ਮਜ਼ਾਕ ਹੈ। ਅਤੇ ਇਹ ਨਾ ਕਾਬਲੇ ਬਰਦਾਸ਼ਤ ਹੈ। ਕਿਸੇ ਦੇ ਪੋਲੀਟੀਕਲ ਖਿਆਲਾਤ ਮੁਖਤਲਿਫ ਹੋ ਸਕਦੇ ਹਨ ਲੇਕਿਨ ਜਿਥੇ ਤਕ ਜਨਤਾ ਦੀ ਸਰਵਿਸ ਦਾ ਤਅੱਲੁਕ ਹੈ ਇਹ ਜ਼ਿਮੇਵਾਰੀ ਹੈ ਸਰਕਾਰ ਦੀ ਕਿ ਦੇਖੇ ਕਿ ਵਿਦਿਆ ਦੇ ਖੇਤਰ ਵਿਚ ਜੋ ਇਲਾਕਾ ਪਿਛੇ ਰਹਿ ਗਿਆ ਹੈ ਉਸ ਪਾਸੇ ਫੌਰੀ ਧਿਆਨ ਦਿੱਤਾ ਜਾਵੇ। ਵਿਦਿਆ ਦੇ ਖੇਤਰ ਵਿਚ ਪੰਜਾਬ ਪਿਛੇ ਰਿਹਾ ਹੈ ਅਤੇ ਇਹ ਕਿਹਾ ਜਾਂਦਾ ਰਿਹਾ ਹੈ ਕਿ ਇਥੇ 22 ਸਾਲ ਤਕ ਇਕ ਸਿਆਸੀ ਧੜੇ ਦਾ ਰਾਜ ਰਿਹਾ, ਪਰ ਉਹ ਧੜਾ ਵਿਦਿਆ ਦੇ ਖੇਤਰ ਵਿਚ ਜਨਤਾ ਦੀ ਤਸੱਲੀ ਨਹੀਂ ਕਰ ਸਕਿਆ। ਇਸ ਲਈ ਮੈਂ ਇਹ ਕਹਾਂਗਾ ਕਿ ਜੇਕਰ ਤੁਸੀਂ ਉਸ ਧੜੇ ਦੇ ਕੀਤੇ ਕੰਮ ਤੋਂ ਅਗੇ ਵਧ ਸਕਦੇ ਤਾਂ ਵਧਾਈ ਯੋਗ ਹੁੰਦੇ। ਤੁਸੀਂ ਐਜੂਕੇਸ਼ਨ ਦੇ ਸਬੰਧ ਵਿਚ ਜੋ ਕਦਮ ਉਠਾਏ ਹਨ ਉਸ ਵਿਚ ਤੁਸੀਂ ਉਨ੍ਹਾਂ ਤੋਂ ਵੀ ਪਿਛੇ ਰਹੇ ਹੋ (ਆਪੋਜ਼ੀਸ਼ਨ ਵਲੋਂ ਪ੍ਰਸ਼ੰਸਾ) (ਸਰਦਾਰ ਕਪੂਰ ਸਿੰਘ ਵਲੋਂ ਵਿਘਨ)।

ਦੂਜਾ ਹਿੱਸਾ ਸੜਕਾਂ ਦੇ ਮੁਤਅੱਲਕ ਹੈ ਜੋ ਹਿੰਦੁਸਤਾਨ ਦੇ ਸਟੈਂਡਰਡ ਨੂੰ ਉਚਾ ਕਰਨ ਵਾਲੀਆਂ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਰੋਡਜ਼ ਜਾਣ ਆਣ ਜਾਂ ਕਾਰਾਂ, ਜੀਪਾਂ ਜਾਂ ਗੱਡਿਆਂ ਦਾ ਸਵਾਲ ਨਹੀਂ ਸਗੋਂ ਇਹ ਇਕ ਤਹਿਜ਼ੀਬ ਦਾ ਸਵਾਲ ਹੈ। ਜਿਥੇ ਸੜਕਾਂ ਹੋਣ-

ਗੀਆਂ ਉਥੇ ਲਾਜ਼ਮੀ ਤੌਰ ਤੇ ਸਕੂਲ ਹੋਣਗੇ, ਉਥੇ ਲਾਜ਼ਮੀ ਤੌਰ ਤੇ ਬਿਜਲੀ ਆਏਗੀ, ਉਥੇ ਲਾਜ਼ਮੀ ਤੌਰ ਤੇ ਅਖਬਾਰਾਂ ਆਣਗੀਆਂ। ਮੈਂ ਸਮਝਦਾ ਹਾਂ ਕਿ ਪਿੰਡਾਂ ਨਾਲ ਇਸ ਤੋਂ ਵਡਾ ਧੋਖਾ ਹੋਰ ਕੋਈ ਨਹੀਂ ਹੋ ਸਕਦਾ ਕਿ ਉਥੇ ਸੜਕਾਂ ਨਾ ਬਣਾਈਆਂ ਜਾਣ। ਮੈਂ ਆਪਣੇ ਉਸ ਪਾਸੇ ਬੈਠੇ ਹੋਏ ਦੋਸਤਾਂ ਨੂੰ ਕਹਾਂਗਾ ਕਿ ਤੁਹਾਡੇ ਫਾਈਨੈਂਸ ਮਨਿਸਟਰ ਨੇ ਇਸ ਤਰੀਕੇ ਨਾਲ ਬਜਟ ਪੇਸ਼ ਕੀਤਾ ਹੈ ਜਿਵੇਂ ਕਿ ਕਾਂ ਅਤੇ ਚਿੜੀ ਨੇ ਆਪੋ ਵਿਚ ਵੰਡ ਕੀਤੀ ਸੀ ਅਤੇ ਕਾਂ ਨੇ ਇਕ ਪਾਸੇ ਦਾਣੇ

[ਸਰਦਾਰ ਲਛਮਣ ਸਿੰਘ ਗਿੱਲ]

ਵਧ ਰੱਖ ਦਿੱਤੇ ਸਨ ਅਤੇ ਦੂਜੇ ਪਾਸੇ ਤੂੜੀ ਵਧ ਰੱਖ ਦਿੱਤੀ ਸੀ । ਮੈਂ ਆਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਤਨਾ ਪੈਸਾ ਇਸ ਬਜਟ ਵਿਚ ਸੜਕਾਂ ਵਾਸਤੇ ਰਖਿਆ ਗਿਆ ਹੈ ਉਸ ਨਾਲ ਤਾਂ ਸਾਰੇ ਪੰਜਾਬ ਵਿਚ 32 ਮੀਲ ਸੜਕ ਵੀ ਨਹੀਂ ਬਣ ਸਕਣੀ । (ਵਿਰੋਧੀ ਪੱਖ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਮੈਂ ਇਹ ਗੱਲ ਇਮਾਨਦਾਰੀ ਨਾਲ ਕਹਿੰਦਾ ਹਾਂ, ਕੋਈ ਖੜਕਾ ਧੜਕਾ ਕਰਨ ਲਈ ਨਹੀਂ ਕਹਿੰਦਾ, ਸਰਕਾਰਾਂ ਬਣਦੀਆਂ ਰਹਿੰਦੀਆਂ ਅਤੇ ਟੁਟਦੀਆਂ ਰਹਿੰਦੀਆਂ ਹਨ । ਇਹ ਆਣੀਆਂ ਜਾਣੀਆਂ ਹੁੰਦੀਆਂ ਹਨ । ਅਜ ਜਿਹੜੇ ਮੈਂਬਰ ਉਧਰ ਬੈਠੇ ਹਨ ਉਹ ਰਾਤੋ ਰਾਤ ਇਧਰ ਵੀ ਆ ਸਕਦੇ ਹਨ । (ਸ਼ੋਰ) ਮੈਂ ਆਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਬੜੀਆਂ ਕੁਰਬਾਨੀਆਂ ਤੋਂ ਬਾਅਦ ਇਸ ਥਾਂ ਤੇ ਆ ਕੇ ਬੈਠੇ ਹੋ, ਪਰ ਇਸ ਤੋਂ ਬਾਅਦ ਜਦ ਤੁਸੀਂ ਲੋਕਾਂ ਕੋਲ ਜਾਵੋਗੇ ਤਾਂ ਤੁਹਾਨੂੰ ਮਾਯੂਸੀ ਹੋਵੇਗੀ । ਇਸ ਲਈ ਆਪਣੀ ਗੌਰਮਿੰਟ ਨੂੰ ਮਜਬੂਰ ਕਰੋ......।

**Sirdar Kapur Singh** : Mr. Speaker, the hon. Member is supposed to address the Chair and not the Members of the Treasury Benches.

**ਸਰਦਾਰ ਲਛਮਣ ਸਿੰਘ ਗਿੱਲ** : ਆਨਰੇਬਲ ਮੈਂਬਰ ਸਰਦਾਰ ਕਪੂਰ ਸਿੰਘ ਨੇ ਜੋ ਧਿਆਨ ਦਿਵਾਇਆ ਹੈ ਮੈਂ ਉਸ ਦਾ ਖਿਆਲ ਰਖਾਂਗਾ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਅਰਜ਼ ਕਰਾਂਗਾ ਕਿ ਸੜਕਾਂ ਬਣਾਉਣ ਦਾ ਕੰਮ ਹੋਰ ਤੇਜ਼ ਕਰੋ ਤਾਂਕਿ ਅਵਾਮ ਦੀ ਦਿੱਕਤ ਦੂਰ ਹੋ ਸਕੇ । ਇਸ ਤੋਂ ਬਾਅਦ ਮੈਂ ਹਸਪਤਾਲਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਅਜ ਹਸਪਤਾਲਾਂ ਦੀ ਇਹ ਹਾਲਤ ਹੈ ਕਿ ਕੋਈ ਡਾਕਟਰ ਹਸਪਤਾਲ ਵਿਚ ਡਾਕਟਰ ਦੇ ਤੌਰ ਤੇ ਕੰਮ ਕਰਨ ਨੂੰ ਤਿਆਰ ਨਹੀਂ ਹੈ । ਪੰਜਾਬ ਸਰਕਾਰ ਦੇ ਕਈ ਹਸਪਤਾਲ ਹਨ ਪਰ ਡਾਕਟਰ ਉਥੇ ਕੋਈ ਨਹੀਂ ਜਾਂਦਾ । ਕਈ ਹਸਪਤਾਲ ਐਸੇ ਹਨ ਜਿਥੇ ਕਿ ਲੋਕਾਂ ਨੇ ਜ਼ਮੀਨ ਦਿਤੀ, ਡੇਢ ਡੇਢ ਲਖ ਰੁਪਿਆ ਖਰਚ ਕੀਤਾ ਪਰ ਉਥੋਂ ਦੇ ਹਸਪਤਾਲ ਵਾਪਸ ਲੈ ਲਏ ਗਏ । ਇਹ ਬਦਲੇ ਦੀ ਭਾਵਨਾ ਹੈ । ਤੁਸੀਂ ਜੇ ਕਿਸੇ ਤੋਂ ਬਦਲਾ ਲੈਣਾ ਹੈ ਤਾਂ ਹੋਰ ਕਿਧਰੇ ਲੈ ਲਓ । ਹਸਪਤਾਲਾਂ ਵਿਚ ਤਾਂ ਸਾਰੇ ਹੀ ਜਾਂਦੇ ਹਨ । ਇਸ ਸਬੰਧ ਵਿਚ ਮੈਂ ਪਿੰਡ ਲੋਧੋਕੇ ਦਾ ਖਾਸ ਤੌਰ ਤੇ ਜ਼ਿਕਰ ਕਰਾਂਗਾ । ਉਥੋਂ ਦੇ ਲੋਕਾਂ ਨੇ 5 ਏਕੜ ਜ਼ਮੀਨ ਅਤੇ ਡੇਢ ਲਖ ਰੁਪਏ ਹਸਪਤਾਲ ਵਾਸਤੇ ਦਿਤੇ ਸਨ ਪਰ ਸ਼ਰਮ ਦੀ ਗੱਲ ਹੈ ਕਿ ਇਸ ਸਰਕਾਰ ਨੇ ਉਹ ਹਸਪਤਾਲ ਉਥੋਂ ਬਦਲਾ ਦਿਤਾ ਉਸ ਦਾ ਕਾਰਨ ਇਹ ਸੀ ਕਿ ਉਥੇ ਦੇ ਪਿੰਡ ਵਾਲਿਆਂ ਨੇ ਇਲੈਕਸ਼ਨ ਵਿਚ ਇਨ੍ਹਾਂ ਦੀ ਵਿਰੋਧਤਾ ਕੀਤੀ ਸੀ । ਇਸ ਲਈ ਉਸ ਹਸਪਤਾਲ ਨੂੰ ਉਥੋਂ ਬਦਲ ਦਿਤਾ ਗਿਆ ਤੇ ਆਪਣੇ ਆਪ ਨੂੰ ਚੀਪ ਪਾਪੂਲੈਰਿਟੀ ਵਾਸਤੇ ਇਸ ਸਤਹ ਤੇ ਆਉਣਾ ਇਕ ਤਰਸਯੋਗ ਹਾਲਤ ਹੈ ।

**ਚੌਧਰੀ ਸਤਯਦੇਵ** : ਆਨ ਏ ਪੁਆਇੰਟ ਆਫ ਆਰਡਰ, ਸਰ, ਸਪੀਕਰ ਸਾਹਿਬ, ਗਿੱਲ ਸਾਹਿਬ ਬੜੇ ਸਿਆਣੇ ਆਦਮੀ ਹਨ ਉਨ੍ਹਾਂ ਨੂੰ ਆਪਣੇ ਵੇਲੇ ਦੀਆਂ ਗੱਲਾਂ ਯਾਦ ਕਰਕੇ ਇਹ

ਗਲ ਕਹਿਣੀ ਚਾਹੀਦੀ ਸੀ । (ਸ਼ੋਰ) (ਵਿਘਨ) ਮੇਰੇ ਹਲਕੇ ਵਿਚ ਇਕ ਸੜਕ ਬਣ ਰਹੀ ਸੀ ਆਬੋਹਰ-ਜੰਡਵਾਲੀ ।

ਉਸ ਤੇ ਕੰਮ ਵੀ ਸ਼ੁਰੂ ਹੋ ਚੁਕਿਆ ਸੀ ਪਰ ਗਿੱਲ ਸਾਹਿਬ ਉਸ ਨੂੰ ਚੁਕ ਕੇ ਆਪਣੇ ਹਲਕੇ ਵਿਚ ਲੈ ਗਏ ਸਨ । (ਸਰਕਾਰੀ ਬੈਂਚਾਂ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਇਹ ਸਮਝਦਾ ਹਾਂ ਕਿ ਹਸਪਤਾਲ ਪਿੰਡਾਂ ਵਿਚ ਲੈ ਜਾਣ ਲਈ ਸੜਕਾਂ ਹੋਣੀਆਂ ਜ਼ਰੂਰੀ ਹਨ । (ਸ਼ੋਰ) ਹੁਣ ਮੈਂ ਇਕ ਗਲ ਆਪਣੇ ਇਰੀਗੇਸ਼ਨ ਮਨਿਟਰ ਨੂੰ ਕਹਿਣੀ ਚਾਹੁੰਦਾ ਹਾਂ ਕਿ ਇਹ ਸਿਰਫ਼ ਪੰਜਾਬ ਦੀ ਡਿਵੈਲਪਮੈਂਟ ਦਾ ਹੀ ਸਵਾਲ ਨਹੀਂ ਕਿ ਅਨਾਜ ਜ਼ਿਆਦਾ ਪੈਦਾ ਹੋਵੇ । ਸਗੋਂ ਸਾਰੇ ਹਿੰਦੁਸਤਾਨ ਦੀ ਡਿਵੈਲਪਮੈਂਟ ਦਾ ਸਵਾਲ ਹੈ । ਮੈਂ ਕਹਿੰਦਾ ਹਾਂ ਕਿ ਪਾਣੀ ਅਤੇ ਖਾਦ ਕਿਸਾਨਾਂ ਨੂੰ ਪੂਰਾ ਮਿਲਣਾ ਚਾਹੀਦਾ ਹੈ । ਨਹਿਰਾਂ ਬਾਰੇ ਮੈਂ ਖਾਸ ਤੌਰ ਤੇ ਕਹਿੰਦਾ ਹਾਂ ਕਿ ਪਾਣੀ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਦਿਓ । ਪਾਕਿਸਤਾਨ ਨੂੰ ਪਾਣੀ 1970 ਵਿਚ ਦੇਣਾ ਬੰਦ ਹੋ ਜਾਣਾ ਹੈ ਸਰਕਾਰ ਨੂੰ ਚਾਹੀਦਾ ਹੈ ਕਿ ਕੇਂਦਰੀ ਸਰਕਾਰ ਨੂੰ ਕਹਿ ਦੇਵੇ ਕਿ ਅਸੀ ਇਸ ਤੋਂ ਬਾਅਦ ਇਕ ਬੂੰਦ ਵੀ ਪਾਣੀ ਦੀ ਨਹੀਂ ਦੇਣੀ ਕਿਉਂਕਿ ਉਸ ਦੀ ਸਾਨੂੰ ਲੋੜ ਹੈ । ਹੁਣ ਵੀ ਉਸ ਕਰਕੇ ਨਹਿਰਾਂ ਵਿਚ ਪਾਣੀ ਵਧ ਰਿਹਾ ਹੈ । ਤੁਸੀ ਆਪਣੀਆਂ ਫਾਈਲਾਂ ਵੇਖੋ ਉਨ੍ਹਾਂ ਵਿਚ ਦੋ ਇੰਜੀਨੀਅਰਾਂ ਦੇ ਲਿਖੇ ਹੋਏ ਦੋ ਨੋਟਸ ਹਨ ਕਿ ਅਸੀਂ 1969 ਵਿਚ ਇਸ ਕਾਬਲ ਹੋ ਜਾਵਾਂਗੇ ਕਿ ਲੋਕਾਂ ਨੂੰ ਰਜ ਕੇ ਪਾਣੀ ਦੇ ਸਕੀਏ । ਜੇ ਇਹ ਹੋ ਸਕਦਾ ਹੈ ਤਾਂ ਮੈਂ ਇਸ ਦਿਨ ਨੂੰ ਇਕ ਮੁਬਾਰਕ ਦਿਨ ਸਮਝਦਾ ਹਾਂ । ਇਸ ਨਾਲ ਨਾ ਕੇਵਲ ਗੌਰਮੈਂਟ ਦਾ ਰੈਵਿਨਿਊ ਹੀ ਵਧੇਗਾ, ਲੋਕਾਂ ਦੀ ਭਲਾਈ ਵੀ ਹੋਵੇਗੀ । ਹਿੰਦੁਸਤਾਨ ਦੇ ਲੋਕਾਂ ਨੂੰ ਅਨਾਜ ਜ਼ਿਆਦਾ ਮਿਲ ਸਕੇਗਾ । ਪਰ ਊਠ ਦੀ ਹਰ ਕਲ ਟੇਢੀ ਵਾਂਗ ਹਰ ਗੱਲ ਉਲਟ ਹੀ ਕਰਨਗੇ । ਚਾਹੀਦਾ ਤਾਂ ਇਹ ਸੀ ਕਿ ਜੇ ਕਿਸੇ ਹੋਰ ਨੇ 6 ਪੱਕੇ ਸੂਏ ਬਣਾਏ ਹਨ ਤਾਂ ਇਹ 10 ਬਣਾਉਂਦੇ ਪਰ ਇਨ੍ਹਾਂ ਨੇ ਉਨ੍ਹਾਂ ਬਣਾਏ ਹੋਏ ਸੂਇਆਂ ਵਿਚੋਂ ਵੀ ਇਕ ਹੋਰ ਥਾਂ ਤੇ ਬਦਲਾ ਦਿਤਾ ਹੈ । ਇਹ ਇਸ ਲਈ ਕੀਤਾ ਗਿਆ ਹੈ ਕਿ ਇਹ ਗਿੱਲ ਦੀ ਕਾਂਸਟੀਚੂਐਂਸੀ ਵਿਚ ਸੀ । ਇਹ ਬਦਕਿਸਮਤੀ ਦੀ ਗੱਲ ਹੈ ਕਿ ਹੁਣ ਵੀ ਉਹ ਮੇਰੀ ਹੀ ਕਾਂਸਟੀਚੂਐਂਸੀ ਵਿਚ ਹੀ ਹੈ । (ਵਿਘਨ) ਹਾਂ ਵਜ਼ੀਰ ਸਾਹਿਬ ਦੀ ਕਾਂਸਟੀਚੂਐਂਸੀ ਵਿਚ ਵੀ ਹੈ । ਉਸ ਦੇ ਨਾਲ ਸਪੀਕਰ ਸਾਹਿਬ, ਲਗ ਪਗ ਡੇਢ ਲਖ ਟਨ ਅਨਾਜ ਬਰਬਾਦ ਹੋਇਆ ਹੈ । ਇਹ ਵਿਤਕਰਾ ਇਹ ਕਰਦੇ ਹਨ । ਇਹ ਨਹੀਂ ਸੀ ਹੋਣਾ ਚਾਹੀਦਾ । ਜੇ ਪਾਣੀ ਵਧੇਰੇ ਦਿਤਾ ਜਾਵੇ ਤਾਂ ਜਿਥੇ ਪਹਿਲਾਂ 40 ਮਣ ਕਣਕ ਪੈਦਾ ਹੁੰਦੀ ਹੈ ਉਥੇ 80 ਮਣ ਪੈਦਾ ਹੋ ਸਕਦੀ ਹੈ । ਇਸ ਲਈ ਮੈਂ ਆਪਣੇ ਦੋਸਤਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਨਹਿਰਾਂ ਨੂੰ ਹੋਰ ਚੌੜੀਆਂ ਕਰੋ । ਆਪਣੇ ਇੰਜੀਨੀਅਰਜ਼ ਦੇ ਨੋਟਿਸ ਦੇ ਮੁਤਾਬਿਕ ਬਜਟ ਵਿਚ ਇਸ ਲਈ ਪ੍ਰੋਵੀਜ਼ਨ ਕਰੋ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਪੰਜਾਬ ਦੀ ਪੈਦਾਵਾਰ ਦੁਗਣੀ ਹੋ ਸਕਦੀ ਹੈ । ਪੰਜਾਬ ਦੀ ਆਮਦਨ ਦੁਗਣੀ ਹੋ ਸਕਦੀ ਹੈ ।

ਦੂਸਰੀ ਗੱਲ, ਸਪੀਕਰ ਸਾਹਿਬ, ਮੈਂ ਜੋ ਕਹਿਣਾ ਚਾਹੁੰਦਾ ਹਾਂ ਉਹ ਹੈ ਜਿਸ ਲਈ ਅਸਾਂ

[ਸਰਦਾਰ ਲਛਮਣ ਸਿੰਘ ਗਿੱਲ]

ਆਪਣੀਆਂ ਜ਼ਿੰਦਗੀਆਂ ਦਾ ਬਹੁਤ ਸਾਰਾ ਕੀਮਤੀ ਹਿੱਸਾ ਲਾਇਆ ਹੈ ਉਹ ਹੈ ਤਾਲੀਮ ਦਾ ਮਸਲਾ। ਮੈਂ ਹੀ ਨਹੀਂ ਸਗੋਂ ਉਧਰ ਬੈਠੇ ਦੋਸਤਾਂ ਨੂੰ ਮੈਂ ਕਹਾਂਗਾ ਕਿ ਉਨ੍ਹਾਂ ਨੇ ਵੀ ਇਹ ਪੰਜਾਬੀ ਸੂਬਾ ਲੈਣ ਲਈ ਬਹੁਤ ਕੁਰਬਾਨੀਆਂ ਦਿੱਤੀਆਂ ਹਨ ਅਤੇ ਆਪਣੀਆਂ ਜ਼ਿੰਦਗੀਆਂ ਦਾ ਬਹੁਤ ਹਿਸਾ ਇਧਰ ਲਗਾਇਆ ਹੈ। ਸਰਕਾਰ ਆਉਣੀ ਜਾਣੀ ਚੀਜ਼ ਹੈ ਪਰ ਬੋਲੀ ਦਾ ਮਸਲਾ ਬਹੁਤ ਅਹਿਮ ਹੈ। ਮੈਂ ਸਮਝਦਾ ਹਾਂ ਕਿ ਹੁਣ ਸਾਡੀ ਸਾਰਿਆਂ ਦੀ ਇਹ ਜ਼ਿਮੇਦਾਰੀ ਹੈ ਕਿ ਜਿਸ ਚੀਜ਼ ਵਾਸਤੇ ਅਸੀਂ ਕੁਰਬਾਨੀਆਂ ਕੀਤੀਆਂ ਹਨ ਉਸ ਪੰਜਾਬੀ ਦੇ ਮਸਲੇ ਨੂੰ ਹੱਲ ਕਰੀਏ। ਹੁਣ ਪੰਜਾਬੀ ਜ਼ਬਾਨ ਦਾ ਮਸਲਾ ਹੈ। ਇਸ ਬਾਰੇ ਬਿਲ ਪੰਜਾਬ ਅਸੈਂਬਲੀ ਪਾਸ ਕਰ ਚੁਕੀ ਹੈ। ਇਸ ਬਿਲ ਨੂੰ ਔਨਰ ਕਰਨਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਕਰਨਾ ਸਾਡਾ ਧਰਮ ਹੈ। ਮੈਨੂੰ ਅਫ਼ਸੋਸ ਹੈ ਮੈਂ ਐਜੂਕੇਸ਼ਨ ਮਨਿਸਟਰ ਨੂੰ ਕਹਾਂਗਾ ਕਿ ਉਹ ਇਸ ਗਲ ਦਾ ਖ਼ਾਸ ਨੋਟਿਸ ਲੈਣ। ਪੰਜਾਬੀ ਦਾ ਜੋ ਬਿਲ ਸੀ ਉਸ ਨੂੰ ਸਰਦਾਰ ਕੈਰੋਂ ਨੇ 1960 ਵਿਚ ਪੇਸ਼ ਕੀਤਾ ਸੀ ਪਰ ਕਈ ਪੋਲੀਟੀਕਲ ਮਸਲੇ ਹੋਣ ਕਰਕੇ ਉਹ ਇਸ ਨੂੰ ਪਾਸ ਨਾ ਕਰਾ ਸਕੇ। ਪੰਜਾਬੀ ਯੂਨੀਵਰਸਟੀ ਬਣਾਈ, ਉਸ ਦਾ ਮੈਂ ਉਨ੍ਹਾਂ ਦਾ ਅਹਿ-ਸਾਨਮੰਦ ਹਾਂ। ਪੰਜਾਬ ਦੀ ਜਨਤਾ 1968 ਵਿੱਚ ਇਹ ਮੁਸੱਮਮ ਇਰਾਦਾ ਰਖਦੀ ਸੀ ਕਿ ਪੰਜਾਬੀ ਨੂੰ ਮਾਤਰੀ ਭਾਸ਼ਾ ਬਣਾਇਆ ਜਾਵੇ ਤਾਂ ਕਿ ਉਹ ਇਸ ਨੂੰ ਬੋਲ ਸਕਣ, ਲਿਖ ਸਕਣ ਅਤੇ ਇਸ ਭਾਸ਼ਾਂ ਵਿਚ ਕਾਨੂੰਨ ਬਣਾ ਸਕਣ ਅਤੇ ਲੋਕਾਂ ਨੂੰ ਸਮਝਾ ਸਕਣ। ਇਸ ਬਿਲ ਦੇ ਪਾਸ ਹੋਣ ਦੀ ਪੰਜਾਬ ਦੀ ਜਨਤਾ ਨੂੰ ਐਨੀ ਖ਼ੁਸ਼ੀ ਹੋਈ ਕਿ ਇਸ ਦਾ ਕੋਈ ਹਿਸਾਬ ਹੀ ਨਹੀਂ। ਲੇਕਿਨ ਅੱਜ ਇਸ ਕਾਨੂੰਨ ਨੂੰ ਜਿਸ ਪਿਛੇ 60 ਹਜ਼ਾਰ ਆਦਮੀ ਕੈਦ ਹੋਏ, ਇਸ ਨੂੰ ਖ਼ਤਮ ਕੀਤਾ ਜਾ ਰਿਹਾ ਹੈ। ਡਰਾਫਟਿੰਗ ਜਿਹੜਾ ਹੈ ਉਹ ਅਜ ਵੀ ਅੰਗਰੇਜ਼ੀ ਵਿਚ ਹੁੰਦਾ ਹੈ। ਮੈਂ ਉਨ੍ਹਾਂ ਦੋਸਤਾਂ ਨੂੰ ਜਿਹੜੇ ਇਨ੍ਹਾਂ ਵਿਚ ਸ਼ਾਮਲ ਹੋਏ ਹਨ, ਜੇ ਤਾਂ ਠੀਕ ਤਰ੍ਹਾਂ ਨਾਲ ਸ਼ਾਮਲ ਹੋਏ ਹਨ ਤਾਂ ਤੇ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਹ ਆਪਣੇ ਫ਼ਰਜ਼ ਦੀ ਅਦਾਇਗੀ ਠੀਕ ਢੰਗ ਨਾਲ ਅਦਾ ਕਰਨਗੇ। ਮੈਂ ਇਨ੍ਹਾਂ ਨੂੰ ਵਾਰਨਿੰਗ ਦਿੰਦਾ ਹਾਂ ਕਿ ਕਿਸੇ ਹਾਲ ਤੇ ਕਿਸੇ ਕੀਮਤ ਵਿਚ ਵੀ ਪੰਜਾਬੀ ਨੂੰ ਟੋਲਰੇਟ ਕਰਨਾ ਬਰਦਾਸ਼ਤ ਨਹੀਂ ਕੀਤਾ ਜਾਏਗਾ।

(ਸ਼ੋਰ-ਅਵਾਜ਼ਾਂ : ਦੇਖੋ ਇਹ ਆਪ ਹੀ ਪੰਜਾਬੀ ਬਾਰੇ ਕੀ ਕਹਿ ਰਹੇ ਹਨ)।

ਦੂਸਰਾ ਹਿੱਸਾ ਐਜੂਕੇਸ਼ਨ ਦੇ ਮਸਲੇ ਦਾ ਹੈ। ਹਿੰਦੁਸਤਾਨ ਦੀ ਪਾਲਿਸੀ ਸੀ ਫਾਰਮੂਲਾ ਕਾਇਮ ਕਰਨ ਦੀ। ਉਹ ਦੇ ਵਿਚ ਇਹ ਕਿਹਾ ਸੀ ਕਿ ਦੋ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਹਿੰਦੁਸਤਾਨ ਸਾਰੇ ਦਾ ਸਾਰਾ ਜ਼ਬਾਨ ਦਾ ਮਸਲਾ ਹੱਲ ਕਰੇਗਾ। ਉਸ ਜ਼ਬਾਨ ਦੇ ਮਸਲੇ ਵਿਚ ਇਕ ਪਰੋਪੋਜ਼ਲ ਸੀ ਤਿੰਨ ਜ਼ਬਾਨਾਂ ਹੋਣੀਆਂ ਚਾਹੀਦੀਆਂ ਹਨ। ਮੇਰੀ ਪਰੋਪੋਜ਼ਲ ਸੀ ਦੋ ਜ਼ਬਾਨਾਂ ਹੋਣੀਆਂ ਚਾਹੀਦੀਆਂ ਹਨ। ਪੰਜਾਬੀ ਹਾਇਰ ਸੈਕੰਡਰੀ ਸਕੂਲ ਤਕ ਹੋਣੀ ਚਾਹੀਦੀ ਹੈ ਅਤੇ ਇਸ ਤੋਂ ਬਾਦ ਦੂਜੀ ਜ਼ਬਾਨ ਹੋਣੀ ਚਾਹੀਦੀ ਹੈ। (ਸ਼ੋਰ) ਮੇਰਾ ਭਾਵ ਅੰਗਰੇਜ਼ੀ ਤੋਂ ਨਹੀਂ ਹੈ ਬਲਕਿ ਹਿੰਦੀ ਤੋਂ ਹੈ ਇਹ ਗੱਲਾਂ ਬੜੀਆਂ ਗੰਭੀਰ ਹਨ, ਬੜੀਆਂ ਨਾਜ਼ੁਕ ਹਨ। ਅਗਰ ਇਹ ਨਾ ਹੋ ਸਕਿਆ ਤਾਂ ਮੈਂ ਤੁਹਾਨੂੰ ਦਸ ਦਿੰਦਾ ਹਾਂ ਕਿ ਨਾ ਇਹ ਕੁਰਸੀ ਰਹਿਣੀ ਹੈ, ਨਾ ਇਹ ਸਰਕਾਰ ਰਹਿਣੀ ਹੈ। (ਸ਼ੋਰ) ਉਧਰ ਜਿਹੜੇ ਮੇਰੇ ਦੋਸਤ ਬੈਠੇ ਹਨ ਉਹ ਹਿੰਦੂ ਸਿੱਖ ਦਾ ਮਸਲਾ ਉਠਾਉਂਦੇ ਹਨ। ਮੈਂ ਦਸ ਦੇਣਾ

ਚਾਹੁੰਦਾ ਹਾਂ ਕਿ ਜ਼ਬਾਨ ਦਾ ਮਸਲਾ ਕਿਸੇ ਧਰਮ ਨਾਲ ਤਾਲੁਕ ਨਹੀਂ ਰੱਖਦਾ । ਸਾਰੇ ਹਿੰਦੂ ਸਿੱਖ ਭਰਾ ਭਰਾ ਹਨ । ਮੈਨੂੰ ਆਸ ਹੈ ਕਿ ਪੰਜਾਬੀ ਬੋਲੀ ਨੂੰ ਪ੍ਰਫੁਲਤ ਕਰਨ ਵਾਸਤੇ ਇਸ ਦੀਆਂ ਬੁਨਿਆਦੀ ਗੱਲਾਂ ਵਲ ਧਿਆਨ ਦੇਣਗੇ ।

ਪੰਚਾਇਤ ਦੇ ਮੁਤੱਲਕ ਮੈਂ ਕਹਾਂਗਾ ਕਿ ਜਿਸ ਧੜੇ ਦੀ ਸਰਕਾਰ ਬਣੀ ਹੈ, ਉਨ੍ਹਾਂ ਦਾ ਅਸੂਲ ਤਾਂ ਇਹ ਹੈ ਕਿ "ਪੰਚ ਪਰਵਾਨ, ਪੰਜ ਪਰਧਾਨ" ਉਨ੍ਹਾਂ ਦੇ ਗੁਰੂ ਬੜੇ ਇਮਾਨਦਾਰ ਹਨ । ਲੇਕਿਨ ਇਸ ਹਾਊਸ ਵਿਚ ਬੜੇ ਆਦਮੀ ਹਨ ਜਿਨ੍ਹਾਂ ਨੇ ਪੰਚਾਇਤਾਂ ਉੜਾਉਣ ਦੇ ਸਿਲਸਿਲੇ ਵਿਚ ਮੁਖਾਲਫਤ ਕੀਤੀ ਹੈ । ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਕਈ ਬੰਦੇ ਕਿਸੇ ਅਸੂਲ ਤੇ ਝਿੜਕਦੇ ਜਾਂ ਰਿੜਕਦੇ ਹਨ । ਜਿਹੜਾ ਰਿੜਕਦਾ ਰਹੇ ਉਹ ਠੀਕ ਨਹੀਂ ਹੁੰਦਾ । ਨਾਰਾਜ਼ ਨਹੀਂ ਹੋਣਾ ਚਾਹੀਦਾ । ਇਕ ਸੀਨੀਅਰ ਮਨਿਸਟਰ ਦੇ 29 ਸਰਪੰਚਾਂ ਵਿਚੋਂ 27 ਸਰਪੰਚਾਂ ਨੇ ਉਨ੍ਹਾਂ ਦੀ ਮੁਖਾਲਫਤ ਕੀਤੀ ਅਤੇ ਉਨ੍ਹਾਂ 27 ਸਰਪੰਚਾਂ ਨੂੰ ਅੰਦਰ ਕਰ ਦਿੱਤਾ ਹੁਣ ਇਹ ਕਹਿੰਦੇ ਹਨ ਕਿ ਪੰਚਾਇਤਾਂ ਤੋੜ ਦੇਣੀਆਂ ਚਾਹੀਦੀਆਂ ਹਨ ਅਤੇ ਬਲਾਕ ਸੰਮਤੀਆਂ ਛਡ ਦੇਣੀਆਂ ਚਾਹੀਦੀਆਂ ਹਨ । ਡੈਮੋਕਰੇਸੀ ਦਾ ਯੁਗ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ** : 27 ਮੈਂਬਰ ਅੰਦਰ ਕਰ ਦਿੱਤੇ ਹਨ, ਕੀ ਇਹ ਗੱਲ ਹਕੀਕਤ ਵਿਚ ਠੀਕ ਹੈ ?

**ਸਰਦਾਰ ਲਛਮਣ ਸਿੰਘ ਗਿੱਲ** : ਇਹ ਮੈਂ 1967 ਵੇਲੇ ਦੀ ਗੱਲ ਕਰਦਾ ਹਾਂ । ਇਹ ਠੀਕ ਹੈ । ਇਕੋ ਹਲਕੇ ਦੀ ਗੱਲ ਕੀਤੀ ਹੈ । ਜੇ ਸਾਰੇ ਪੰਜਾਬ ਦਾ ਟੋਟਲ ਪੁਛਣਾ ਹੈ ਤਾਂ ਉਹ ਵੀ ਦਸ ਦੇਂਦਾ ਹਾਂ ।

**ਸਰਦਾਰ ਕਪੂਰ ਸਿੰਘ** : ਅਧਿਅਕਸ਼ ਸਾਹਿਬ, ਮਾਨਯੋਗ ਮੈਂਬਰ ਕਹਿ ਰਹੇ ਹਨ ਸ੍ਰੀ ਜਪੁਜੀ ਸਾਹਿਬ ਦੀ ਤੁਕ (ਸ਼ੋਰ-ਮਾਈਕ ਵੀ ਬੰਦ ਹੋਣ ਕਾਰਨ ਅਵਾਜ਼ ਘਟ ਸੁਣੀ ਗਈ) "ਪੰਚ ਪਰਵਾਨ, ਪੰਚ ਪਰਧਾਨ" (ਵਿਘਨ) ਇਹਦਾ ਕੀ ਮਤਲਬ ਹੈ ।

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਤਾਂ ਇਹ ਕਿਹਾ ਹੈ ਕਿ ਸਾਡੀ ਪੰਚਾਇਤਾਂ ਦੇ ਪੰਚਾਂ ਦੀ ਯੂਨਿਟੀ ਸਾਂਝੀ ਹੈ । ਇਕ ਰਸਤਾ ਹੈ, ਇਸ ਰਸਤੇ ਨੂੰ ਮੰਨਣ ਵਾਲੇ ਨੇ । ਹੋਰ ਕੋਈ ਗੱਲ ਕਹੀ ਗਈ ਹੋਵੇ ਤਾਂ (ਸ਼ੋਰ)

**ਸਰਦਾਰ ਬਲਵੰਤ ਸਿੰਘ** : ਮੈਂ ਸਪੀਕਰ ਸਾਹਿਬ ਤੁਹਾਡੀ ਰੂਲਿੰਗ ਚਾਹੁੰਦਾ ਹਾਂ ।

**Mr. Speaker** : Please take your seat.

**ਸਰਦਾਰ ਬਲਵੰਤ ਸਿੰਘ** : ਚੋਰ ਦੀ ਦਾੜ੍ਹੀ ਵਿਚ ਤਿਨਕੇ ਵਾਲੀ ਗੱਲ ਹੈ । ਮੈਂ ਇਕ ਗੱਲ ਤੇ ਰੂਲਿੰਗ ਮੰਗਦਾ ਹਾਂ ਕਿ ਕੋਈ ਆਨਰੇਬਲ ਮੈਂਬਰ ਬੇ ਬੁਨਿਆਦ ਔਰ ਝੂਠੇ ਇਲਜ਼ਾਮ ਲਗਾ ਸਕਦਾ ਹੈ । ਇਨ੍ਹਾਂ ਨੇ ਕਿਹਾ ਹੈ ਕਿ ਯੂਨਾਈਟਿਡ ਫਰੰਟ ਦੀ ਸਰਕਾਰ ਵੇਲੇ 27 ਸਰਪੰਚ ਅੰਦਰ ਕਰ ਦਿੱਤੇ । ਇਹ ਗੱਲ ਕਿਥੋਂ ਤਕ ਠੀਕ ਹੈ ।

**ਸਰਦਾਰ ਲਛਮਣ ਸਿੰਘ ਗਿੱਲ :** ਵੈਸੇ ਇਨ੍ਹਾਂ ਨੇ ਇਹ ਕਿਹਾ ਕਿ ਗਿੱਲ ਸਾਹਿਬ 20 ਕਰੋੜ ਰੁਪਿਆ ਹਜ਼ਮ ਕਰ ਗਏ ਅਤੇ ਦੂਜੇ ਪਾਸੇ ਸਵਾਲ ਹੈ ਕਿ 27 ਮੈਂਬਰ ਅੰਦਰ ਕਰ ਦਿੱਤੇ ਸੀ। ਇਹ ਮੈਂ ਉਦੋਂ ਵੀ ਕਿਹਾ ਸੀ ਅਤੇ ਹੁਣ ਵੀ ਕਹਿ ਰਿਹਾ ਹਾਂ।

ਚੰਗੀ ਸਟੇਟ ਬਣਨ ਵਾਸਤੇ ਪੁਲਿਸ ਦਾ ਮਸਲਾ ਆਉਂਦਾ ਹੈ।

**ਸ਼੍ਰੀ ਸਪੀਕਰ :** ਪੰਜ ਮਿੰਟ ਵਿਚ ਵਾਈਂਡ ਅਪ ਕਰ ਦਿਉ ਜੀ। (Please wind up within five minutes.)

**ਸਰਦਾਰ ਲਛਮਣ ਸਿੰਘ ਗਿੱਲ :** ਤੇ ਮੈਂ ਅਰਜ਼ ਕਰਦਾ ਸੀ ਕਿ ਜਿਥੋਂ ਤਕ ਪੁਲਿਸ ਦੇ ਮਸਲੇ ਦਾ ਸਵਾਲ ਹੈ, ਕਿਸੇ ਵੀ ਸਰਕਾਰ ਬਣਨ ਵਿਚ ਪੁਲਿਸ ਦਾ ਅਛਾ ਹੋਣਾ ਜ਼ਰੂਰੀ ਹੈ। ਪੰਜਾਬ ਦੀ ਪੁਲਿਸ ਹਿੰਦੁਸਤਾਨ ਵਿਚੋਂ ਆਹਲਾ ਪੁਲਿਸ ਹੈ। ਪੁਲਿਸ ਦਾ ਇਸਤੇਮਾਲ ਕਿਸ ਤਰ੍ਹਾਂ ਹੁੰਦਾ ਹੈ ਇਹ ਹੁਣ ਤੁਸੀਂ ਜਿਸ ਤਰ੍ਹਾਂ ਮਰਜ਼ੀ ਕਰੋ। ਇਲੈਕਸ਼ਨ ਵਿਚ ਇਕ ਥਾਣੇਦਾਰ ਸਸਪੈਂਡ ਕਰ ਦਿੱਤਾ। ਔਰ ਉਹ ਆਲਰੈਡੀ ਸਸਪੈਂਡ ਹੋਇਆ ਹੋਇਆ ਹੈ। ਜਦੋਂ ਇਹ ਸਰਕਾਰ ਬਣਦੀ ਹੈ ਤਾਂ ਉਸ ਵੇਲੇ ਉਸ ਥਾਣੇਦਾਰ ਨੇ ਇਨ੍ਹਾਂ ਮਨਿਸਟਰਾਂ ਦੇ ਗਲੇ ਵਿਚ ਫੁੱਲਾਂ ਦੇ ਹਾਰ ਪਾਏ। ਅਤੇ ਇਨ੍ਹਾਂ ਦੇ ਕਮਰਿਆਂ ਵਿਚ ਆ ਕੇ ਉਹ ਚਾਹ ਪੀਂਦਾ ਹੈ। ਮੈਂ ਕਹਿੰਦਾ ਹਾਂ ਇਹੋ ਜਿਹੇ ਆਦਮੀ ਜਿਹੜੇ ਚਾਹਾਂ ਪੀਂਦੇ ਹਨ ਉਨ੍ਹਾਂ ਦਾ ਨੋਟਿਸ ਕਿਉਂ ਨਹੀਂ ਲਿਆ ਜਾਂਦਾ। (ਵਿਘਨ)

**ਸਾਥੀ ਰੂਪ ਲਾਲ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਇਤਲਾਹ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਜਿਸ ਥਾਣੇਦਾਰ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਸ ਥਾਣੇਦਾਰ ਨੂੰ ਇਨ੍ਹਾਂ ਨੇ ਹੀ ਬਹਾਲ ਕੀਤਾ ਸੀ। (ਸ਼ੋਰ) (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ :** ਪੁਆਇੰਟ ਆਫ ਆਰਡਰ, ਸਰ। (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ ਇਹ ਮੇਰਾ ਸਾਰਾ ਟਾਈਮ ਖਰਾਬ ਕਰ ਦੇਣਗੇ। (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਸ ਪੰਜਾਬ ਪੁਲਿਸ ਦੀ ਇਹ ਤਾਰੀਫ ਇਸ ਹਾਊਸ ਵਿਚ ਕਰ ਰਹੇ ਹਨ ਕਿ ਇਹ ਸਾਰੇ ਹਿੰਦੁਸਤਾਨ ਵਿਚੋਂ ਚੰਗੀ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਹੋ ਪੁਲਿਸ ਹੈ ਜਿਸ ਨੇ ਹਾਊਸ ਵਿਚ ਆ ਕੇ ਮੈਂਬਰਾਂ ਨੂੰ ਮਾਰਿਆ ਸੀ? ਅਤੇ ਜਿਸ ਪੰਜਾਬ ਦੀ ਪੁਲਿਸ ਨੇ ਤੁਹਾਨੂੰ ਬਗੈਰ ਕਸੂਰ ਤੋਂ ਨਕੋਦਰ ਵਿਚ ਗ੍ਰਿਫਤਾਰ ਕਰ ਲਿਆ ਸੀ?

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਫਿਰ ਕਹਾਂਗਾ ਕਿ ਅੱਜ ਵੀ ਪੰਜਾਬ ਦੀ ਪੁਲਿਸ

ਡਸਿਪਲਿਨ ਵਿਚ ਹੈ। ਬੇਸ਼ੱਕ ਉਨ੍ਹਾਂ ਨੇ ਮੈਨੂੰ ਗ੍ਰਿਫਤਾਰ ਕੀਤਾ ਹੈ । ਭਾਵੇਂ ਤੁਹਾਨੂੰ ਅਤੇ ਭਾਵੇਂ ਕਿਸੇ ਨੂੰ ਵੀ ਕੀਤਾ ਹੈ, ਉਸ ਨੇ ਤਾਂ ਆਪਣਾ ਫਰਜ਼ ਹੀ ਅਦਾ ਕਰਨਾ ਹੈ । ਅਗਰ ਤੁਸੀਂ ਪੁਲਿਸ ਨੂੰ ਆਪਣੇ ਕੰਮਾਂ ਵਾਸਤੇ ਬੁਲਾ ਕੇ ਇਸਤੇਮਾਲ ਕਰੋਗੇ ਤਾਂ ਇਹ ਨਹੀਂ ਹੋ ਸਕਦਾ । (ਵਿਘਨ) ਪਿਛਲੇ ਮਹੀਨੇ ਦੀ 10 ਤਰੀਕ ਨੂੰ ਇਸ ਰਾਜ ਭਾਗ ਨੂੰ ਚਲਾਉਣ ਵਾਲੇ ਚੀਫ ਮਨਿਸਟਰ ਨੇ ਮਹਿਣਾ, ਬਾਘਾਪੁਰਾਣਾ, ਮੋਗਾ, ਜਗਰਾਉਂ, ਧਰਮਕੋਟ, ਰਾਏਪੁਰ ਦੇ ਐਸ. ਐਚ. ਓਜ਼ ਅਤੇ ਡੇਹਲੋਂ ਦੇ ਥਾਣੇਦਾਰ ਨੂੰ ਕਿਹਾ ਕਿ ਗਿੱਲ ਅਤੇ ਗਿੱਲ ਦੇ ਸਾਥੀਆਂ ਨੂੰ ਜਿੰਨੀ ਜ਼ਿਆਦਾ ਤੁਸੀਂ ਤਕਲੀਫ ਦੇ ਸਕਦੇ ਹੋ ਦਿਉ । (ਵਿਘਨ) ਇਸ ਦਾ ਨਤੀਜਾ ਇਹ ਨਿਕਲਿਆ ਕਿ ਕੱਲ ਸਰਦਾਰ ਅਰਜਨ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ । (ਵਿਘਨ) (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) । ਪੁਲਿਟੀਕਲ ਬੰਦੇ ਪੁਲਿਟੀਕਲ ਬੰਦਿਆਂ ਨਾਲ ਕਰਦੇ ਆਏ ਹਨ । ਮੈਂ ਕਹਾਂਗਾ ਕਿ ਅਗਰ ਪੰਜਾਬ ਦੀ ਪੁਲਿਸ ਨੂੰ ਇਸ ਤਰ੍ਹਾਂ ਇਸਤੇਮਾਲ ਕਰਨਾ ਹੈ ਤਾਂ ਇਸ ਦੇ ਵਿਚ ਕੋਈ ਪੁਲਿਟੀਕਲ ਬੰਦਿਆਂ ਨੂੰ ਘਬਰਾਉਣ ਦੀ ਲੋੜ ਨਹੀਂ ।

(ਇਸ ਵੇਲੇ ਮਾਨਯੋਗ ਮੈਂਬਰ ਸਾਥੀ ਰੂਪ ਲਾਲ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋਏ ।)

**Mr. Speaker** : Sathi Sahib, please take your seat.

**ਸਰਦਾਰ ਲਛਮਣ ਸਿੰਘ ਗਿੱਲ** : ਹਰ ਰੋਜ਼ ਕਿਹਾ ਜਾਂਦਾ ਹੈ ਕਿ ਇਹ ਜਿਹੜੀ ਜਨਤਾ ਦੀ ਪਾਰਟੀ ਦੀ ਸਰਕਾਰ ਸੀ, ਉਸ ਨੇ ਬੜਾ ਭ੍ਰਿਸ਼ਟਾਚਾਰ ਕੀਤਾ, ਉਹ ਬਹੁਤ ਰੁਪਏ ਖਾ ਗਈ । ਮੈਂ ਕਹਿੰਦਾ ਹਾਂ ਕਿ ਮੈਮੋਰੈਂਡਮ ਤੁਹਾਡੇ ਸਾਹਮਣੇ ਆ ਜਾਣਾ ਹੈ, ਮੈਂ ਛਾਤੀ ਤਾਣ ਕੇ ਕਹਿੰਦਾ ਹਾਂ ਕਿ ਚਿੱਟੀ ਚਾਦਰ ਦੇ ਉਤੇ ਕੋਈ ਦਾਗ ਨਹੀਂ ਲੱਗ ਸਕਦਾ । (ਤਾੜੀਆਂ) ਇਹ ਤਾਂ ਸਭ ਕੁਝ ਪਾਰਟੀ ਦੀ ਖਾਤਰ ਹੀ ਕਰਦੇ ਹਨ । ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਮੁੱਖ ਮੰਤਰੀ ਸਾਹਿਬ ਅਤੇ ਡਾਂਗ ਸਾਹਿਬ ਨੇ ਕਿਹਾ ਹੈ ਕਿ ਜਿਨ੍ਹਾਂ ਦੇ ਖਿਲਾਫ ਕੋਈ ਕੇਸ ਹੈ, ਉਨ੍ਹਾਂ ਤੇ ਐਕਸ਼ਨ ਲਿਆ ਜਾਵੇਗਾ । ਮੈਂ ਕਹਿੰਦਾ ਹਾਂ ਕਿ ਜ਼ਰੂਰ ਬਣਾਉ, ਪਰ ਜਿੱਥੇ ਫਰਜ਼ੀ ਕੇਸ ਅਤੇ ਝੂਠੀਆਂ ਗਵਾਹੀਆਂ ਬਣਾ ਕੇ ਮੁਕੱਦਮੇ ਚਲਾਏ ਜਾਂਦੇ ਹਨ, ਉਹ ਬਹੁਤ ਦੇਰ ਤੱਕ ਟਿਕ ਨਹੀਂ ਸਕਦੇ । (ਵਿਘਨ) ਸਚਾਈ ਸਾਹਮਣੇ ਆ ਜਾਂਦੀ ਹੈ । ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਆਪਣੇ ਅੰਦਰ ਝਾਤੀ ਨਹੀਂ ਮਾਰਦੇ ਕਿ ਇਹ ਕੀ ਕਰਦੇ ਹਨ । (ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਲੁਧਿਆਣੇ ਦੇ ਵਿਚ ਇਕ ਚੌਕ ਹੈ, ਉਸ ਚੌਕ ਨੂੰ ਚੌੜਾ ਕਰਨ ਲਈ ਕਈ ਛੋਟੇ ਛੋਟੇ ਦੁਕਾਨਦਾਰਾਂ ਨੂੰ ਉਜਾੜ ਦਿੱਤਾ ਗਿਆ ਅਤੇ ਉਨ੍ਹਾਂ ਦੀਆਂ ਦੁਕਾਨਾਂ ਡੇਗ ਦਿੱਤੀਆਂ ਗਈਆਂ । (ਵਿਘਨ) ਸ਼ਹਿਰ ਦੇ ਗਰੀਬ ਬੰਦੇ ਅਤੇ ਦੁਕਾਨਦਾਰਾਂ ਨੂੰ ਬਾਹਰ ਜਾਣਾ ਪਿਆ । ਇਕ ਗਲਤੀ ਨੂੰ ਠੀਕ ਕਰਨ ਲਈ ਇੰਪਰੂਵਮੈਂਟ ਟਰੱਸਟ ਨੂੰ ਵਿਚ ਲਿਆਂਦਾ ਗਿਆ । (ਸ਼ੋਰ) ਇਥੇ ਹੀ ਬੱਸ ਨਹੀਂ, ਮੁੱਖ ਮੰਤਰੀ ਸਾਹਿਬ ਨੇ ਇਕ ਖਾਸ ਪਾਰਟੀ ਨੂੰ ਹੋਟਲ ਦੀ ਅਲਾਟਮੈਂਟ ਵਿਚ ਮੱਦਦ ਕੀਤੀ । (ਵਿਘਨ) ਉਸ ਹੋਟਲ ਵਿਚ ਸ਼ਰਾਬ ਪੀਣ ਲਈ ਬਾਰ ਦਾ ਲਾਈਸੈਂਸ ਦੇਣ ਬਾਰੇ ਮਿਉਨਿਸਪੈਲਿਟੀ ਅਗੇਂਸਟ ਸੀ (ਵਿਘਨ) ਅਤੇ ਸ਼ਬੰਧਤ ਵਜ਼ੀਰ ਵੀ ਇਸ ਦੇ ਅਗੇਂਸਟ ਸੀ । (ਵਿਘਨ) ਪਰ ਜਿਸ

[ਸਰਦਾਰ ਲਛਮਣ ਸਿੰਘ ਗਿੱਲ]

ਵਕਤ ਜਾਣ ਲੱਗੇ ਉਸ ਹੋਟਲ ਨੂੰ ਬਾਰ ਦਾ ਲਾਈਸੈਂਸ ਦੇ ਦਿੱਤਾ । (ਸ਼ੋਰ) (ਵਿਘਨ) ਇਥੇ ਇਹ ਸ਼ੋਭਦਾ ਨਹੀਂ ਕਿ ਇਹ ਇਸ ਤਰ੍ਹਾਂ ਵਿਘਨ ਪਾਉਣ । ਮੈਂ ਬਹੁਤੇ ਵਿਸਥਾਰ ਵਿਚ ਨਹੀਂ ਜਾਂਦਾ, ਪਰ ਐਨੀ ਗੱਲ ਜ਼ਰੂਰ ਕਹਾਂਗਾ ਕਿ ਇਹ ਇਕ ਭ੍ਰਿਸ਼ਟਾਚਾਰ ਦਾ ਨਮੂਨਾ ਨਹੀਂ ਤਾਂ ਹੋਰ ਕੀ ਹੈ ? ਕਿ ਇਕ ਹੋਟਲ ਦੇ ਪ੍ਰੋਪਰਾਈਟਰ ਨੂੰ ਬਾਰ ਦਾ ਲਾਈਸੈਂਸ ਦੇ ਦਿੱਤਾ ਜਾਵੇ ਜਦ ਕਿ ਉਸ ਦੀ ਸ਼ੋਅਰਤ ਚੰਗੀ ਨਹੀਂ । (ਵਿਘਨ)

ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਲੁਧਿਆਣੇ ਵਿਚ ਗਿੱਲ ਰੋਡ ਤੇ ਇਕ ਪਲਾਟ ਹੈ, ਜਿਸ ਦੀ ਕੀਮਤ ਪਹਿਲਾਂ ਤਹਿ ਹੋ ਚੁੱਕੀ ਸੀ 60 ਰੁਪਏ ਗਜ਼ ਦੇ ਹਿਸਾਬ ਨਾਲ ਅਤੇ 80 ਹਜ਼ਾਰ ਤੋਂ ਸੌਦਾ ਹੋ ਗਿਆ ਸੀ, ਪਰ ਰਜਿਸਟਰੀ ਲਿਖਾਉਣ ਤੋਂ ਪਹਿਲਾਂ ਹੀ ਰਾਤੋ ਰਾਤ ਇਨ੍ਹਾਂ ਨੇ ਉਸ ਪਾਸੋਂ 48 ਹਜ਼ਾਰ ਰੁਪਿਆ ਜਮ੍ਹਾਂ ਕਰਵਾ ਕੇ ਅਲਾਟਮੈਂਟ ਪੂਰੀ ਕਰ ਦਿੱਤੀ ਅਤੇ ਰਾਤੋ ਰਾਤ ਉਸ ਤੇ ਕਬਜ਼ਾ ਕਰਵਾ ਦਿੱਤਾ । (ਵਿਘਨ) ਇਸ ਤਰ੍ਹਾਂ ਦੀ ਕਾਰਵਾਈ ਕਰਨ ਨਾਲ ਜੋ ਅਸਰ ਪੈ ਸਕਦਾ ਹੈ ਉਸ ਤੋਂ ਤੁਸੀਂ ਸਾਰੇ ਜਾਣੂ ਹੋ । ਹੋਟਲ ਦਾ ਲਾਈਸੈਂਸ ਕੈਂਸਲ ਕੀਤਾ ਗਿਆ, ਪਰ ਫਿਰ ਦੇ ਦਿੱਤਾ ਗਿਆ । (ਸ਼ੋਰ) (ਵਿਘਨ) ਛੋਟੇ ਦੁਕਾਨਦਾਰਾਂ ਨੂੰ ਉਜਾੜ ਦਿੱਤਾ ਗਿਆ ਅਤੇ ਜਿਹੜੀ ਰਕਮ ਸਟੇਟ ਦੇ ਖਜ਼ਾਨੇ ਵਿਚ ਜਾਣੀ ਸੀ ਉਹ ਆਪਣੇ ਹੀ ਆਦਮੀ ਨੂੰ ਇਸ ਤਰ੍ਹਾਂ ਜ਼ਮੀਨ ਅਲਾਟ ਕਰਕੇ ਫਾਇਦਾ ਪਹੁੰਚਾ ਦਿੱਤਾ । (ਵਿਘਨ)

**ਸ੍ਰੀ ਸਪੀਕਰ** : ਗਿੱਲ ਸਾਹਿਬ, ਵਾਈਂਡ ਅੱਪ ਕਰੋ । (The hon. Member, Mr. Gill may please wind up.)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਸਰਕਾਰ ਦੇ ਖਰਚੇ ਉਤੇ ਇਹ ਬੰਬਈ ਗਏ, ਕਹਿਣ ਲੱਗੇ ਕਿ ਟਰੈਕਟਰ ਦੇਖਣ ਵਾਸਤੇ ਜਾਣਾ ਹੈ । ਇਹ ਲੋਕਾਂ ਦਾ ਦਰਦ ਲੈ ਕੇ ਗਏ, ਪਰ ਉਥੇ ਕਰਕੇ ਕੀ ਆਏ । ਇਸ ਸਭ ਤੋਂ ਤੁਸੀਂ ਆਪ ਜਾਣੂ ਹੋ । ਲੋਕਾਂ ਦਾ ਦਰਦ ਪਤਾ ਨਹੀਂ ਇਨ੍ਹਾਂ ਨੇ ਕਿਸ ਪਾਸੇ ਰੱਖ ਦਿੱਤਾ । (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਦੇ ਸਾਰੇ ਐਲਾਨ ਫੋਕੇ ਹੀ ਨਿਕਲੇ । ਅਗਰ ਇਨ੍ਹਾਂ ਵਿਚ ਕੋਈ ਈਮਾਨਦਾਰੀ ਹੋਵੇ ਤਾਂ ਇਹ ਜਵਾਬ ਦੇਣ । ਇਸ ਦਾ ਜਵਾਬ ਲੈਣ ਲਈ ਗਿੱਲ ਜੀਉਂਦਾ ਹੈ, ਉਸ ਦੀ ਪਾਰਟੀ ਜੀਉਂਦੀ ਹੈ ਕਿ ਇਹ ਕੀ ਕੁਝ ਕਰਦੇ ਰਹੇ ਹਨ ਅਤੇ ਕੀ ਹੁਣ ਕਰ ਰਹੇ ਹਨ । (ਵਿਘਨ) (ਸ਼ੋਰ)

ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਜਿਸ ਹੋਟਲ ਵਾਲੇ ਤੇ ਇਤਨੀ ਮਿਹਰਬਾਨੀ ਕੀਤੀ ਗਈ ਉਸੇ ਦੇ ਰਾਹੀਂ 5 ਕਰੋੜ ਰੁਪਿਆ ਸ਼ਰਾਬ ਦੇ ਠੇਕੇਦਾਰਾਂ ਨੂੰ ਛੋਟ ਦੇ ਦਿੱਤੀ ਗਈ । (ਵਿਘਨ) ਮੈਂ ਪੁਰ ਜ਼ੋਰ ਮੰਗ ਕਰਾਂਗਾ ਕਿ ਇਸ ਕੇਸ ਨੂੰ ਦਰਜ ਕਰਕੇ ਪੂਰੀ ਤਹਿਕੀਕਾਤ ਹੋਣੀ ਚਾਹੀਦੀ ਹੈ ਤਾਂ ਕਿ ਪਤਾ ਲੱਗ ਸਕੇ ਕਿ ਕੀ ਕੁਝ ਹੋ ਰਿਹਾ ਹੈ । ਇਥੇ ਕਿਹਾ ਗਿਆ ਕਿ ਲੁਧਿਆਣੇ ਵਿਚ ਰੁਪਿਆ ਇਕੱਠਾ ਕੀਤਾ ਗਿਆ । ਮੈਂ ਇਸ ਦੇ ਬਾਰੇ ਇਤਨਾ ਹੀ ਕਹਾਂਗਾ ਕਿ ਇਹ ਕੇਸ ਲਿਆਉਣ ਅਤੇ ਸਾਬਤ ਕਰ ਦੇਣ ਤਾਂ ਮੈਂ ਇਸ ਮੈਂਬਰੀ ਤੋਂ ਮੁਸਤਫੀ ਹੋਣ ਲਈ ਤਿਆਰ ਹਾਂ ।

(ਪ੍ਰਸ਼ੰਸਾ) ਮੈਂ ਇਹ ਕਹਾਂਗਾ ਅਤੇ ਹਾਊਸ ਵਿਚ ਬੈਠ ਕੇ ਬੜੀ ਜ਼ਿਮੇਂਵਾਰੀ ਨਾਲ ਗੱਲ ਕਹਿਣੀ ਚਾਹੁੰਦਾ ਹਾਂ ਕਿ ਝੂਠੇ ਤੇ ਕੋਝੇ ਇਲਜ਼ਾਮ ਨਹੀਂ ਲਗਾਉਣੇ ਚਾਹੀਦੇ । ਇਹ ਇਥੇ ਕਹਿੰਦੇ ਰਹੇ ਕਿ ਇਸ ਦੇ ਖਿਲਾਫ ਪਰਚਾ ਦਰਜ ਕਰਾ ਦਿੱਤਾ ਹੈ । (ਵਿਘਨ) ਪੰਜਾਬ ਦੀ ਜਨਤਾ ਨੂੰ ਇਸ ਗੱਲ ਦਾ ਪਤਾ ਹੈ ਕਿ ਕਿਸ ਤਰ੍ਹਾਂ ਪਰਚਾ ਦਿੱਤਾ ਗਿਆ ਅਤੇ ਕੀ ਕੁਝ ਇਹ ਇਸ ਆੜ ਵਿਚ ਕਰ ਰਹੇ ਹਨ । ਇਹ ਮੇਰੀ ਪ੍ਰਾਪਰਟੀ ਵੇਖਦੇ ਫਿਰਦੇ ਹਨ, ਪਤਾ ਨਹੀਂ ਇਹ ਕੀ ਲੱਭਣਾ ਚਾਹੁੰਦੇ ਹਨ । ਇਸ ਵਾਸਤੇ ਇਨ੍ਹਾਂ ਨੇ 200 ਬੰਦਾ ਪੁਲਿਸ ਦਾ ਮੇਰੇ ਮਗਰ ਛੱਡਿਆ ਹੋਇਆ ਹੈ । ਮੈਂ ਇਨ੍ਹਾਂ ਨੂੰ ਦੱਸ ਦਿਆਂ ਕਿ ਗਿੱਲ ਜਦ ਦਾ ਜੰਮਿਆ ਹੈ ਤੇ ਹੁਣ ਤੱਕ ਇਸ ਦੇ ਕੋਲ ਇਕ ਮਰਲਾ ਜ਼ਮੀਨ ਵੀ ਨਹੀਂ ।

**ਸ੍ਰੀ ਸਪੀਕਰ** : ਇਕ ਮਿੰਟ ਵਿਚ ਵਾਈਂਡ ਅੱਪ ਕਰੋ । (Please wind up within a minute.)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਪ੍ਰਿੰਸੀਪਲ ਸੈਕਟਰੀ ਤੇ ਵੀ ਇਲਜ਼ਾਮ ਲਗਾਇਆ ਕਿ ਉਹ ਇਨ੍ਹਾਂ ਨਾਲ ਰਲ ਕੇ ਪੰਜ ਲੱਖ ਰੁਪਿਆ ਖਾ ਗਿਆ ਹੈ । ਇਹ ਕਿਹਾ ਗਿਆ ਕਿ ਗਿੱਲ ਦੀ ਉਸ ਤੇ ਨਜ਼ਰੇ ਅਨਾਇਤ ਸੀ । (ਵਿਘਨ) ਇਨ੍ਹਾਂ ਦੀ ਬੜੀ ਨਜ਼ਰੇ ਅਨਾਇਤ ਵੇਖੀ ਕਿ ਜਿਹੜਾ ਅਫਸਰ ਇਨਕੁਆਇਰੀ ਕਰਨ ਗਿਆ ਅਤੇ ਜਿਸ ਨੇ ਇਹ ਇਲਜ਼ਾਮ ਗਲਤ ਸਾਬਤ ਕੀਤਾ, ਉਸ ਨੂੰ ਐਡੀਸ਼ਨਲ ਤੋਂ ਜੁਆਇੰਟ ਕਰ ਦਿੱਤਾ । ਉਹ ਹਾਈਕੋਰਟ ਵਿਚ ਰਿੱਟ ਲੈ ਕੇ ਗਿਆ ਤੇ ਫਿਰ ਹਾਈ ਕੋਰਟ ਨੇ ਇਨ੍ਹਾਂ ਨੂੰ ਲਫੇੜ ਮਾਰੀ ਤਾਂ ਜਾ ਕੇ ਉਸ ਨੂੰ ਆਪਣੇ ਅਸਲ ਅਹੁਦੇ ਤੇ ਬਹਾਲ ਕੀਤਾ । ਇਹ ਇਨ੍ਹਾਂ ਦੀ ਈਮਾਨਦਾਰੀ ਦੀ ਇਕ ਮਿਸਾਲ ਹੈ ।

ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਨਵੀਂ ਗਲ ਦਸਦਾ ਹਾਂ । ਪੁਲਿਸ ਦੀ ਕੀ ਜੁਰਤ ਹੋ ਸਕਦੀ ਹੈ । (ਵਿਘਨ) ਇਹ ਕਹਿੰਦੇ ਹਨ ਅਸੀਂ ਅਫੀਮ ਬੰਦ ਕਰਨੀ ਚਾਹੁੰਦੇ ਹਾਂ, ਸ਼ਰਾਬ ਬੰਦ ਕਰਨੀ ਚਾਹੁੰਦੇ ਹਾਂ । ਇਹ ਇਹੋ ਜਿਹੀਆਂ ਗੱਲਾਂ ਸੁਫਨੇ ਵਿਚ ਕਹਿੰਦੇ ਹਨ । (ਵਿਘਨ) ਅਲੈਕਸ਼ਨ ਦੇ ਦਿਨਾਂ ਵਿਚ ਇਹ 10 ਨੰਬਰ ਬਦਮਾਸ਼ ਦੇ ਘਰ ਗਏ ਜਿਹੜੇ ਕਿ ਡੋਡੇ ਵੇਚਦਾ ਹੈ । (ਵਿਘਨ) ਹੁਣ ਤਾਂ ਇਨ੍ਹਾਂ ਸਰਕਾਰ ਬਣਾ ਲਈ ਹੈ । ਸਰਕਾਰ ਬਣਾਉਣ ਤੋਂ ਬਾਦ ਵੀ ਇਹ ਮਨਿਸਟਰ 10 ਨੰਬਰ ਦੇ ਬਦਮਾਸ਼ ਦੇ ਘਰ ਗਏ । ਬਦਮਾਸ਼ ਵੀ 10 ਨੰਬਰ ਦਾ ਮੰਨਿਆਂ ਹੋਇਆ ਔਰ ਕਿਲਾ ਰਾਏਪੁਰ ਦੇ ਹਲਕੇ ਦੇ ਥਾਣੇ ਮਹਿਣੇ ਵਿਚ ਉਸ ਦਾ 10 ਨੰਬਰੀਆਂ ਵਿਚ ਨਾਮ ਦਰਜ ਹੈ । ਹੁਣ ਤਾਂ ਸ਼ਾਇਦ ਮਨਿਸਟਰ ਨੂੰ ਪਤਾ ਲਗ ਗਿਆ ਹੋਣਾ ਹੈ, ਸ਼ਾਇਦ ਹੁਣ ਨਾ ਜਾਇਆ ਕਰਨ ਜੇ ਫਿਰ ਵੀ ਗਏ ਤਾਂ ਇਸ ਦਾ ਮੁਦਾ ਕੀ ਹੈ । (ਸ਼ੋਰ) (ਵਿਘਨ)

**Mr. Speaker** : Please take your seat.

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਨੂੰ ਆਪਣੇ ਇਲਾਕੇ ਦੇ ਬਾਰੇ ਕੁਝ ਗੱਲ ਤਾਂ ਕਹਿ ਲੈਣ ਦਿਉ । ਮੈਂ ਪਹਿਲਾਂ ਵੀ ਤੁਹਾਨੂੰ ਮਿਲਿਆ ਸੀ ਔਰ ਅਰਜ਼ ਕੀਤੀ ਸੀ

[ਸਰਦਾਰ ਲਛਮਣ ਸਿਘ ਗਿੱਲ]

ਕਿ ਮੈਂ ਗਵਰਨਰ ਐਡਰੈਸ ਤੇ ਨਹੀਂ ਬੋਲਾਂਗਾ, ਮੈਨੂੰ ਅੱਜ ਬੋਲ ਲੈਣ ਦਿਉ ਜਾਂ ਜੈਨਰਲ ਐਡ-ਮਿਨਿਸਟਰੇਸ਼ਨ ਤੋਂ ਬੋਲਾਂਗਾ । ਇਸ ਲਈ ਮੈਨੂੰ ਆਪਣੇ ਹਲਕੇ ਵਲ ਤਾਂ ਆਉਣ ਦਿਉ । (ਵਿਘਨ) ਸਪੀਕਰ ਸਾਹਿਬ ਦੋ ਮਿੰਟ ਹੀ ਲਵਾਂਗਾ । ਤੇ ਮੇਰੀ ਅਰਜ਼ ਹੈ ਸਪੀਕਰ ਸਾਹਿਬ ਆਖਰਕਾਰ ਲੜਾਈਆਂ ਹੁੰਦੀਆਂ ਹਨ, ਜਿਤਾਂ ਹਾਰਾਂ ਵੀ ਹੁੰਦੀਆਂ ਹਨ । (ਵਿਘਨ) ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਬਾਘਾ ਪੁਰਾਣਾ ਦੇ 43-44 ਟੀਚਰ ਤੁਸੀਂ ਤਬਦੀਲ ਕਰ ਦਿੱਤੇ । (ਵਿਘਨ) ਤਬਦੀਲ ਕਰਨ ਤੋਂ ਬਾਅਦ ਉਨ੍ਹਾਂ ਨੂੰ ਇਹ ਕਿਹਾ ਕਿ ਜਿਹੜਾ ਕੈਂਡੀਡੇਟ ਹਾਰਿਆ ਹੈ ਉਸ ਤੋਂ ਲਿਖਵਾ ਕੇ ਲਿਆ । (ਵਿਘਨ) ਮੈਂ ਕਹਾਂਗਾ ਕਿ ਇਹ ਕਬਰਾਂ ਖੋਦਦੇ ਹਨ (ਵਿਘਨ) ਮੈਨੂੰ ਇਨ੍ਹਾਂ ਨਾਲ ਹਮਦਰਦੀ ਹੈ ਅਤੇ ਮੈਨੂੰ ਫਖ਼ਰ ਹਾਸਲ ਹੈ ਕਿ ਮੈਂ ਇਨ੍ਹਾਂ ਨੂੰ ਪੋਲਿਟਿਕਸ ਵਿਚ ਲਿਆਂਦਾ ਹੈ (ਵਿਘਨ) ਮੇਰੇ ਦੋਸਤ ਵੀ ਹਨ, ਮਿੱਤਰ ਵੀ ਹਨ (ਵਿਘਨ) ਸਾਡੀ ਤਾਂ ਉਂਝ ਵੀ ਕੁੜਮਾਚਾਰੀ ਹੈ (ਸ਼ੋਰ) ਮਨਿਸਟਰ ਤਦ ਹੀ ਕਾਇਮ ਰਹਿ ਸਕਦੇ ਹਨ ਜੇ ਮੁਖਾਲਫ਼ਾਂ ਨਾਲ ਵੀ ਇਹ ਚੰਗੇ ਰਹਿਣ । (ਵਿਘਨ) (ਸ਼ੋਰ) ਇਨ੍ਹਾਂ ਨੂੰ ਇਨਸਾਫ ਕਰਨਾ ਚਾਹੀਦਾ ਸੀ, ਇਨ੍ਹਾਂ ਨੇ ਉਥੋਂ ਕੁੜੀਆਂ ਨੂੰ ਬਦਲ ਦਿੱਤਾ । (ਵਿਘਨ)

**Mr. Speaker** : Sardar Lachhman Singh, please take your seat now.

**ਸਰਦਾਰ ਲਛਮਣ ਸਿੰਘ ਗਿੱਲ** : ਇਨ੍ਹਾਂ ਦੇ ਆਦਮੀ, ਸਪੀਕਰ ਸਾਹਿਬ, ਕਹਿੰਦੇ ਫਿਰਦੇ ਨੇ ਕਿ ਅਜੇ ਅਸੈਂਬਲੀ ਦੇ ਦਿਨ ਨੇ, ਜ਼ਰਾ ਦੇਖੋ ਅਸੈਂਬਲੀ ਹਟ ਲਏ, ਗਿੱਲ ਨਾਲ ਕੀ ਹਾਲਤ ਹੁੰਦੀ ਹੈ । ਮੈਂ ਕਹਿੰਦਾ ਹਾਂ ਹੇ ਈਸ਼ਵਰ ਮੈਨੂੰ ਉਮਰ ਦਿਉ ਔਰ ਮੈਂ ਇਨ੍ਹਾਂ ਨਾਲ ਦੇਖਦਾ ਰਹਾਂ (ਵਿਘਨ) ਮੈਨੂੰ ਹੌਸਲਾ ਦਿਉ ਕਿ ਮੈਂ ਪੰਜਾਬ ਦੀ ਜਨਤਾ ਵਿਚ ਸਾਫ਼ ਆ ਸਕਾਂ (ਵਿਘਨ) ਮੈਨੂੰ ਐਸਾ ਮੌਕਾ ਦਿਉ ਉਸ ਵਿਚ ਟੁਟ ਤਾਂ ਭਾਵੇਂ ਮੈਂ ਜਾਵਾਂ ਪਰ ਝੁਕ ਨਾ ਜਾਵਾਂ (ਥੰਪਿੰਗ) ਜਿੰਨੇ ਦਿਨ ਵੀ ਰਹਿਣਾ ਹੈ ਡੱਟ ਕੇ ਰਹਿਣਾ ਹੈ । ਪੰਜਾਬ ਦੀ ਜਨਤਾ ਦੀ ਹਰ ਲੜਾਈ ਵਿਚ ਲੜਨਾ ਹੈ । ਇਨ੍ਹਾਂ ਗੱਲਾਂ ਨਾਲ ਕੁਝ ਨਹੀਂ ਬਣਦਾ ਇਹ ਵੀ ਕਰੀ ਚਲੋ ਕਿਉਂਕਿ ਤੁਹਾਨੂੰ ਇਸ ਤੋਂ ਖੁਰਾਕ ਮਿਲਦੀ ਹੈ । (ਵਿਘਨ) ਮੈਂ ਇਥੇ ਹੀ ਰਹਿਣਾ ਹੈ, ਫਿਕਰ ਨਾ ਕਰੋ ਮੈਂ ਪੰਜਾਬ ਵਿਚ ਹੀ ਰਹਿਣਾ ਹੈ ਅਤੇ ਡੱਟ ਕੇ ਰਹਿਣਾ ਹੈ ਤੁਹਾਡੇ ਵਾਂਗ ਅਕਾਲ ਤੱਖਤ ਤੇ ਨਹੀਂ ਚੜ੍ਹ ਜਾਣਾ । (ਵਿਘਨ)

ਆਖਿਰ ਵਿਚ ਮੈਂ ਇਹ ਕਹਾਂਗਾ ਕਿ ਅਗਰ ਦੋਸਤੋ ਮੇਰੇ ਨਾਲ ਕੋਈ ਇਖਤਲਾਫ ਹੈ ਤਾਂ ਬੜੇ ਸ਼ੌਕ ਨਾਲ ਪੂਰਾ ਕਰੋ । ਮੈਂ ਤੁਹਾਨੂੰ ਯਕੀਨ ਦੁਆਉਂਦਾ ਹਾਂ ਕਿ ਸੇਰ ਦਾ ਸਵਾ ਸੇਰ ਉਤਰਾਂਗਾ, ਜੋ ਮਰਜ਼ੀ ਤੁਸੀਂ ਕਰੀ ਜਾਉ । ਜਿਥੋਂ ਤਕ ਪੰਜਾਬ ਦੀ ਜਨਤਾ ਦਾ ਤਅੱਲੁਕ ਹੈ ਉਸ ਨਾਲ ਪੂਰਾ ਪੂਰਾ ਇਨਸਾਫ ਕਰੋ । (ਵਿਘਨ) ਮੇਰੀ ਜਿਹੜੀ ਪਬਲਿਕ ਲਾਈਫ ਹੈ ਉਹ ਬਿਲਕੁਲ ਚਿਟੀ ਚਾਦਰ ਵਾਂਗ ਹੈ ਔਰ ਬਿਲਕੁਲ ਸਾਫ ਹੈ ਉਸ ਤੇ ਕੋਈ ਦਾਗ ਨਹੀਂ ਹੋਏਗਾ, ਇਹ ਜੋ ਮਰਜ਼ੀ ਕਰ ਲੈਣ (ਵਿਘਨ) ਲਾਲਾ ਜੀ, ਜਿਦਣ ਸਾਡਾ ਰਗੜਾ ਪਿਆ ਪਤਾ ਨਹੀਂ ਲਗਣਾ ।

ਇਨ੍ਹਾਂ ਲਫਜ਼ਾਂ ਨਾਲ ਸਪੀਕਰ ਸਾਹਿਬ, ਮੈਂ ਆਪ ਜੀ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸ਼੍ਰੀ ਮਨਮੋਹਨ ਕਾਲੀਆ** (ਜਲੰਧਰ ਦੱਖਣ) : ਸਪੀਕਰ ਸਾਹਿਬ, ਗਿੱਲ ਸਾਹਿਬ ਮੇਰੇ ਮਿੱਤਰ ਹਨ । ਉਨ੍ਹਾਂ ਨੇ ਜਿਹੜੀ ਸਪੀਚ ਕੀਤੀ ਹੈ ਉਹ ਇਕ ਫਰਿਆਦੀ ਸਪੀਚ ਹੈ । ਸਪੀਕਰ ਸਾਹਿਬ, ਮੈਂ ਆਪ ਨੂੰ ਦਸਣਾ ਚਾਹੁੰਦਾ ਹਾਂ ਕਿ ਹਾਲਾਂ ਪਰਸੋਂ ਹੀ ਮੈਨੂੰ ਨੋਟਿਸ ਆਇਆ ਹੈ ਔਰ ਦਫਾ 44 ਵਿਚ ਸਾਨੂੰ ਮੁਲਜ਼ਮ ਰਖਿਆ ਗਿਆ ਸੀ (ਵਿਘਨ) ਉਹ ਕੇਸ ਹਾਲਾਂ ਤਕ ਚਲ ਰਿਹਾ ਹੈ ਔਰ ਉਹ ਵਾਪਸ ਨਹੀਂ ਹੋਇਆ । (ਵਿਘਨ) ਸਪੀਕਰ ਸਾਹਿਬ, ਗਿੱਲ ਸਾਹਿਬ, ਸਾਨੂੰ ਇਥੇ ਹਾਊਸ ਵਿਚ ਲਲਕਾਰ ਕੇ ਗਏ ਸੀ ਕਿ ਮੈਂ ਜਲੰਧਰ ਜਾ ਰਿਹਾ ਹਾਂ ਮੇਰੀ ਕੋਈ ਮੁਖਾਲਫ਼ਤ ਕਰੇ । ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦਾ ਕਾਲੀਆਂ ਝੰਡੀਆਂ ਨਾਲ ਸਵਾਗਤ ਕੀਤਾ ਔਰ ਕਾਲੀਆਂ ਝੰਡੀਆਂ ਨਾਲ ਲੋਕਾਂ ਨੇ ਮੁਜ਼ਾਹਰਾ ਕੀਤਾ । ਸਪੀਕਰ ਸਾਹਿਬ, ਜਗ੍ਹਾ ਜਗ੍ਹਾ ਤੇ ਇਨ੍ਹਾਂ ਦੀ ਗਸ਼ਤੀ ਪੁਲਿਸ ਖੜ੍ਹੀ ਸੀ । ਜੇ 2 ਹਜ਼ਾਰ ਬੰਦਿਆਂ ਦੀ ਭੀੜ ਸੀ ਤਾਂ 5 ਹਜ਼ਾਰ ਬੰਦੇ ਪੁਲਿਸ ਦੇ ਸਰਕਟ ਹਾਊਸ ਵਿਚ ਖੜ੍ਹੇ ਕੀਤੇ ਗਏ ਸੀ । (ਵਿਘਨ) ਜਨਾਬ ਵੀ ਉਥੇ ਸਨ । ਆਪ ਨੂੰ ਸਭ ਕੁਝ ਪਤਾ ਹੋਵੇਗਾ । ਸਪੀਕਰ ਸਾਹਿਬ, ਉਹ ਮੁਕੱਦਮਾ ਸਾਡੇ ਤੇ ਅਜੇ ਵੀ ਹੈ । ਇਨ੍ਹਾਂ ਦੇ ਰਾਜ ਵਿਚ ਕੀ ਹੋਇਆ ? 30 ਲੈਜਿਸਲੇਟਰਜ਼ ਤੇ ਝੂਠੇ ਮੁਕੱਦਮੇ ਬਣਾਏ ਗਏ । ਮੈਂ ਅਰਜ਼ ਕਰਦਾ ਹਾਂ ਕਿ ਉਸ ਵੇਲੇ ਗਿੱਲ ਸਾਹਿਬ ਦਾ ਇਨਸਾਫ ਕਿਥੇ ਸੀ । ਅਤੇ ਅੱਜ ਇਹ ਫਰਿਆਦ ਕਰਦੇ ਹਨ ।

ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਬਾਰ ਬਾਰ ਕੁਰਪੱਸ਼ਨ ਦਾ ਨਾਹਰਾ ਲਗਾਇਆ ਜਾਂਦਾ ਹੈ । ਸ਼ਰਾਬ ਸਬੰਧੀ ਅਸੈਂਬਲੀ ਦੇ ਅੰਦਰ ਚਾਰਜ ਲਗਾਇਆ ਜਾਂਦਾ ਹੈ । (ਵਿਘਨ) ਅਸੈਂਬਲੀ ਦੇ ਬਾਹਰ ਇਹ ਇਲਜ਼ਾਮ ਲਗਾਉਣ । ਯੂਨਾਈਟਿਡ ਫਰੰਟ ਨੇ ਇਨ੍ਹਾਂ ਦੇ ਖਿਲਾਫ ਰਾਸ਼ਟਰਪਤੀ ਸਾਹਿਬ ਨੂੰ ਮੈਮੋਰੈਂਡਮ ਦਿੱਤਾ ਸੀ । ਜੇ ਇਨ੍ਹਾਂ ਵਿਚ ਵੀ ਹਿੰਮਤ ਹੈ ਤਾਂ ਉਹ ਵੀ ਰਿਟਨ ਮੈਮੋਰੈਂਡਮ ਉਨ੍ਹਾਂ ਨੂੰ ਭੇਜਣ । (ਵਿਘਨ) (ਸ਼ੋਰ)

**ਸ਼੍ਰੀ ਗੁਰਦਿਆਲ ਸੈਣੀ** : ਦਸ ਹਜ਼ਾਰ ਰੁਪਏ ਤੂੰ ਕਪੂਰ ਸਾਹਿਬ ਤੋਂ ਖਾਧੇ ਹਨ । (ਵਿਘਨ) ਮੈਂ ਤਾਂ ਚੈਲੈਂਜ ਮਨਜ਼ੂਰ ਕੀਤਾ ਸੀ, ਪਰ ਚੀਫ ਮਨਿਸਟਰ ਸਾਹਿਬ ਨੇ ਹੀ ਕੋਈ ਜਵਾਬ ਨਹੀਂ ਦਿੱਤਾ । (ਵਿਘਨ) (ਸ਼ੋਰ)

(ਸਰਦਾਰ ਸਰੂਪ ਸਿੰਘ ਵਲੋਂ ਵਿਘਨ) (ਸ਼ੋਰ) (ਬਹੁਤ ਸ਼ੋਰ)

**ਸ਼੍ਰੀ ਮਨਮੋਹਨ ਕਾਲੀਆ** : ਛਜ ਤਾਂ ਬੋਲੇ ਛਾਣਨੀ ਕੀ ਬੋਲੇ ।

**ਸ਼੍ਰੀ ਸਪੀਕਰ** : ਮੈਂ ਕੈਪਟਨ ਰਤਨ ਸਿੰਘ ਜੀ ਨੂੰ ਰੀਕੁਐਸਟ ਕਰਾਂਗਾ ਕਿ ਉਹ ਆਪਣੀ ਪਾਰਟੀ ਦੇ ਮੈਂਬਰ ਸਾਹਿਬਾਨ ਨੂੰ ਕਹਿਣ ਕਿ ਉਹ ਇੰਟਰਪਟ ਨਾ ਕਰਨ । (I would request Captain Rattan Singh to ask his party Members not to interrupt the hon. Member Shri Manmohan Kalia)

**ਕੈਪਟਨ ਰਤਨ ਸਿੰਘ** : ਬਹੁਤ ਅੱਛਾ, ਜਨਾਬ ।

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਜਿਸ ਮਸਲੇ ਤੇ ਹਾਊਸ ਬਾਰ ਬਾਰ ਰਾਊਡੀ ਹੋ ਰਿਹਾ ਹੈ, ਚੈਲੈਂਜ ਔਰ ਕਾਊਂਟਰ ਚੈਲੈਂਜ ਕਈ ਵਾਰ ਹੋ ਚੁਕੇ ਹਨ, ਉਸ ਵਾਸਤੇ ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਹਾਡੀ ਵੀ ਇਸ ਗੱਲ ਤੇ ਰਿਸਪੌਂਸੀਬਿਲਟੀ ਹੈ ਔਰ ਕਿਉਂ ਨਾ ਇਸ ਮਾਮਲੇ ਤੇ ਕੋਈ ਇਨਕੁਆਇਰੀ ਕਮਿਸ਼ਨ ਬਿਠਾ ਦਿਤਾ ਜਾਵੇ ਔਰ ਇਸ ਗਲ ਦੀ ਇਨਕੁਆਇਰੀ ਹੋ ਜਾਵੇ ।

**ਸ੍ਰੀ ਗੁਰਦਿਆਲ ਸੈਣੀ :** ਸਪੀਕਰ ਸਾਹਿਬ, ਜੂਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ ।

**ਸ੍ਰੀ ਮਨਮੋਹਨ ਕਾਲੀਆ :** ਪੰਜਾਬੀ ਜ਼ਬਾਨ ਬਾਰੇ ਸੁਆਲ ਉਠਾਇਆ ਗਿਆ ਹੈ । ਮੈਂ ਉਨ੍ਹਾਂ ਨੂੰ ਯਕੀਨ ਦਿਲਾਉਂਦਾ ਹਾਂ ਕਿ ਪੰਜਾਬ ਦੀ ਜ਼ਬਾਨ ਦਾ ਮਸਲਾ ਹੱਲ ਹੋ ਚੁਕਾ ਹੈ । ਔਰ ਉਸ ਦੇ ਬਾਰੇ ਵਿਚ ਸਰਕਾਰ ਚਲਾਉਣ ਵਾਲੀਆਂ ਪਾਰਟੀਆਂ ਵਿਚ ਇਖ਼ਤਲਾਫ਼ ਪੈਦਾ ਨਹੀਂ ਕੀਤਾ ਜਾ ਸਕਦਾ । ਗਿੱਲ ਸਾਹਿਬ, ਜਿਹੜੇ ਪੰਜਾਬੀ ਜ਼ਬਾਨ ਦੇ ਦਾਵੇ ਕਰਦੇ ਹਨ, ਕੰਟੀਨ ਵਿਚ ਬੈਠੇ ਹੋਏ ਸਨ ਅਤੇ ਫਿਲਮੀ ਰਿਪ੍ਰੇਜ਼ੈਂਟੇਟਿਵ ਆਏ ਅਤੇ ਕਹਿਣ ਲਗੇ ਕਿ ਪੰਜਾਬ ਵਿਚ ਪੰਜਾਬੀ ਫ਼ਿਲਮ ਘੱਟੋ ਘੱਟ ਮਹੀਨੇ ਵਿਚ ਇਕ ਵਾਰ ਜ਼ਰੂਰੀ ਚਲਣੀ ਚਾਹੀਦੀ ਹੈ । ਉਥੇ ਹੋਰ ਭੀ ਅਕਾਲੀ ਭਰਾ ਅਤੇ ਦੂਜੇ ਵੀ ਬੈਠੇ ਹੋਏ ਸਨ, ਉਨ੍ਹਾਂ ਸਾਰਿਆਂ ਨੇ ਪੰਜਾਬੀ ਵਿਚ ਦਸਤਖ਼ਤ ਕੀਤੇ, ਪਰ ਇਕਲੇ ਗਿੱਲ ਸਾਹਿਬ ਹੀ ਐਸੇ ਸਨ ਜਿਨ੍ਹਾਂ ਨੇ ਅੰਗਰੇਜ਼ੀ ਵਿਚ ਦਸਤਖ਼ਤ ਕੀਤੇ । (ਸ਼ੋਰ)...(ਵਿਘਨ)...

ਮੈਂ ਇਨ੍ਹਾਂ ਨੂੰ ਯਕੀਨ ਦਿਲਾਉਂਦਾ ਹਾਂ ਕਿ ਸਾਨੂੰ ਕੁਝ ਦਿਨ ਦੇ ਦਿਓ, ਤੁਸੀਂ ਵੇਖਣਾ ਜਨਸੰਘ ਦੇ ਐਮ. ਐਲ. ਏ. ਗਿੱਲ ਸਾਹਿਬ ਤੋਂ ਜ਼ਿਆਦਾ ਪੰਜਾਬੀ ਪੜ੍ਹ ਜਾਣਗੇ ।

(ਇਸ ਸਮੇਂ ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ ਸਰਦਾਰ ਸ਼ਸ਼ਪਾਲ ਸਿੰਘ ਨੇ ਕੁਰਸੀ ਸੰਭਾਲੀ)

ਕੁਝ ਦਿਨ ਹੋਏ ਰੈਜ਼ੋਲਿਊਸ਼ਨ ਤੇ ਬੋਲਦੇ ਹੋਏ, ਇਨ੍ਹਾਂ ਨੇ ਇਹ ਕਿਹਾ ਕਿ ਸੜਕਾਂ ਦੇ ਕ੍ਰੈਸ਼ ਪ੍ਰੋਗਰਾਮ ਸਬੰਧੀ ਪਿੰਡਾਂ ਅਤੇ ਸ਼ਹਿਰਾਂ ਵਿਚ ਤਫ਼ਰੱਕਾ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ । ਉਸ ਬਾਰੇ, ਚੇਅਰਮੈਨ ਸਾਹਿਬ, ਮੈਂ ਵਾਜ਼ੇ ਕਰਨਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਇਸ ਕੰਮ ਲਈ ਮਿਊਨਿਸਿਪਲ ਕਮੇਟੀਆਂ ਹੁੰਦੀਆਂ ਹਨ ਅਤੇ ਲੋਕਲ ਬਾਡੀਜ਼ ਆਪਣੇ ਫੰਡਜ਼ ਨਾਲ ਹੀ ਸ਼ਹਿਰਾਂ ਦੀਆਂ ਸੜਕਾਂ ਬਣਾਉਂਦੀਆਂ ਹਨ । ਇਹ ਜਿਹੜਾ ਉਨ੍ਹਾਂ ਦੇ ਦਿਮਾਗ ਵਿਚ ਹੈ ਕਿ ਸ਼ਹਿਰਾਂ ਤੇ ਜ਼ਿਆਦਾ ਪੈਸਾ ਖ਼ਰਚ ਕੀਤਾ ਜਾਏਗਾ ਇਹ ਕੱਢ ਦੇਣ । ਇਹ ਸਾਰਾ ਪੈਸਾ ਰੂਰਲ ਏਰੀਆ ਵਾਸਤੇ ਹੈ ।

ਹੁਣ ਮੈਂ ਚੇਅਰਮੈਨ ਸਾਹਿਬ, ਥੋੜਾ ਜਿਹਾ ਜਨਰਲ ਐਡਮਿਨਿਸਟਰੇਸ਼ਨ ਵਲ ਆਉਂਦਾ ਹਾਂ । ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ ਮੁੱਖ ਮੰਤਰੀ ਸਾਹਿਬ ਨੂੰ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ

ਮੌਡਲ ਪੁਲੀਸ ਸਟੇਸ਼ਨ ਬਣਾਉਣੇ ਹਨ। ਕਾਂਗਰਸ ਦੇ 20 ਸਾਲਾਂ ਵਿਚ ਉਨ੍ਹਾਂ ਵਿਚ ਇਤਨੀ ਕੁਰਪਸ਼ਨ ਆ ਗਈ ਸੀ ਜਿਹੜੀ ਦੁਨੀਆਂ ਦੇ ਕਿਸੇ ਤਖ਼ਤੇ ਤੇ ਨਹੀਂ ਆਈ। ਕਿਉਂਕਿ ਪੁਲੀਸ ਸਟੇਸ਼ਨ ਇਨਸਾਫ਼ ਦਾ ਮੰਦਿਰ ਹੁੰਦਾ ਹੈ ਬਜਾਏ ਇਸ ਦੇ ਕਿ ਉਹ ਲੋਕਾਂ ਨੂੰ ਇਨਸਾਫ ਦੇਣ ਉਥੇ ਲੋਕਾਂ ਨਾਲ ਸਭ ਤੋਂ ਵੱਡੀ ਬੇਇਨਸਾਫ਼ੀ ਕੀਤੀ ਜਾਂਦੀ ਹੈ। ਜਿਹੜਾ ਵੀ ਫ਼ਰਿਆਦੀ ਜਾਂਦਾ ਹੈ ਉਹ ਲੁਟਿਆ ਜਾਂਦਾ ਹੈ ਤੇ ਮੁਲਜ਼ਮ ਦਾ ਤਾਂ ਕੋਰਟ ਵਿਚ ਜਾਣ ਤੋਂ ਪਹਿਲਾਂ ਹੀ ਸਫ਼ਾਇਆ ਕਰ ਦਿੱਤਾ ਜਾਂਦਾ ਹੈ। ਪੁਲੀਸ ਸਟੇਸ਼ਨ ਦੇ ਉਤੇ ਇਕ ਹੋਰ ਇੰਨਸਟੀਚਿਊਸ਼ਨ ਬਣ ਗਿਆ ਸੀ। ਜਿਹੜਾ ਭੀ ਆਦਮੀ ਕਿਸੇ ਕਾਂਗਰਸੀ ਕੋਲ ਜਾਂਦਾ ਤੇ ਕਹਿੰਦਾ ਕਿ ਮੇਰਾ ਪੁਲੀਸ ਸਟੇਸ਼ਨ ਵਿਚੋਂ ਫਲਾਣਾ ਕੰਮ ਕਰਾ ਦਿਓ ਤਾਂ ਉਹ ਕਾਂਗਰਸੀ ਖੱਦਰ ਦੀ ਟੋਪੀ ਪਾ ਕੇ ਉਥੇ ਪਹੁੰਚ ਜਾਂਦਾ ਤਾਂ ਉਸ ਦੇ ਲਈ ਜਿਹੜਾ ਇਵਜ਼ਾਨਾ ਲਿਆ ਜਾਂਦਾ ਉਹ ਅੱਧਾ ਆਪ ਰੱਖ ਲੈਂਦਾ ਅਤੇ ਅੱਧਾ ਪੁਲੀਸ ਵਾਲਿਆਂ ਨੂੰ ਦੇ ਦਿੰਦਾ। ਇਤਨੀ ਬੇਈਮਾਨੀ ਆ ਚੁਕੀ ਹੈ ਪੁਲੀਸ ਐਡਮਿਨਿਸਟਰੇਸ਼ਨ ਵਿਚ। ਮੈਂ ਤੁਹਾਡੇ ਰਾਹੀਂ ਸਰਕਾਰ ਅਗੇ ਪ੍ਰਾਰਥਨਾ ਕਰਨੀ ਚਾਹੁੰਦਾ ਹਾਂ ਕਿ ਇਹ ਪੁਲੀਸ ਸਟੇਸ਼ਨ ਵਿਚ ਜੋ ਬੀਮਾਰੀ ਫੈਲ ਚੁਕੀ ਹੈ ਇਸ ਨੂੰ ਬੰਦ ਕੀਤਾ ਜਾਏ। ਬਾਜ਼ ਵਕਤ ਅਨਨੈਸਸਰੀ ਇਨਵੈਸਟੀਗੇਸ਼ਨ ਵਾਸਤੇ ਬਾਇਜ਼ਤ ਆਦਮੀਆਂ ਨੂੰ ਬੁਲਾ ਲਿਆ ਜਾਂਦਾ ਹੈ ਅਤੇ ਸਵੇਰ ਤੋਂ ਲੈ ਕੇ ਸ਼ਾਮ ਤਕ ਪੁਲੀਸ ਸਟੇਸ਼ਨ ਵਿਚ ਬਿਠਾ ਦਿੰਦੇ ਹਨ ਅਤੇ ਉਨ੍ਹਾਂ ਨੂੰ ਇਹ ਵੀ ਨਹੀਂ ਦਸਿਆ ਜਾਂਦਾ ਕਿ ਉਨ੍ਹਾਂ ਨੂੰ ਕਿਸ ਵਾਸਤੇ ਬੁਲਾਇਆ ਹੈ। ਮੁਨਸ਼ੀ ਕਹਿ ਦਿੰਦਾ ਹੈ ਕਿ ਥਾਣੇਦਾਰ ਸਾਹਿਬ ਜਦੋਂ ਆਉਣਗੇ ਤਾਂ ਉਹ ਆਪ ਹੀ ਦਸ ਦੇਣਗੇ ਕਿ ਕਿਉਂ ਬੁਲਾਇਆ ਹੈ। (ਵਿਘਨ)...(ਸ਼ੋਰ) ਇਹ ਇਕ ਕਾਮੱਨ ਚੀਜ਼ ਹੈ, ਇਸ ਚੀਜ਼ ਦੀ ਤਕਲੀਫ਼ ਸਾਰਿਆਂ ਨੂੰ ਹੈ। ਅਗਰ ਉਹ ਬੇ-ਗੁਨਾਹ ਹੁੰਦੇ ਹਨ ਤਾਂ ਉਨ੍ਹਾਂ ਦਾ ਜਿਹੜਾ ਸਮਾਂ ਜ਼ਾਇਆ ਜਾਂਦਾ ਹੈ ਤਾਂ ਉਸ ਦਾ ਜ਼ਿਮੇਵਾਰ ਕੌਣ ਹੈ ? ਮੇਰੀ ਇੰਨੀਂ ਪ੍ਰਾਰਥਨਾ ਹੈ ਕਿ ਕਿਸੇ ਬੰਦੇ ਦੀ ਲਿਬਰਟੀ ਤੇ ਹੱਥ ਪਾਉਣ ਤੋਂ ਪਹਿਲਾਂ ਵੇਖ ਲੈਣਾ ਚਾਹੀਦਾ ਹੈ ਕਿ ਆਇਆ ਇਹ ਆਦਮੀ ਇਨਵੈਸਟੀਗੇਸ਼ਨ ਦੇ ਕਾਬਿਲ ਹੈ ਜਾਂ ਨਹੀਂ। ਜੇ ਉਹ ਬੇਗੁਨਾਹ ਹੈ ਤਾਂ ਉਸ ਨੂੰ ਐਵੇਂ ਬੁਲਾ ਬੁਲਾ ਕੇ ਜ਼ਲੀਲ ਨਾ ਕੀਤਾ ਜਾਇਆ ਕਰੇ। ਮੈਂ ਕਹਿੰਦਾ ਹਾਂ ਕਿ ਪੁਲੀਸ ਸਟੇਸ਼ਨ ਵਿਚ ਸਿਫ਼ਾਰਸ਼ ਦੀ ਤਾਂ ਲੋੜ ਹੀ ਨਹੀਂ। ਬੇਗੁਨਾਹ ਨੂੰ ਤਾਂ ਬਿਨਾਂ ਕਿਸੇ ਹੈਰਾਸਮੈਂਟ ਦੇ ਛੱਡ ਦੇਣਾ ਚਾਹੀਦਾ ਹੈ ਔਰ ਅਗਰ ਕੋਈ ਕਸੂਰਵਾਰ ਹੈ ਤਾਂ ਉਸ ਨੂੰ ਕਾਨੂੰਨ ਦੇ ਮੁਤਾਬਕ 24 ਘੰਟੇ ਆਪਣੇ ਕੋਲ ਰੱਖ ਕੇ ਤੇ ਅਗਾਂਹ ਦੀ ਕਾਰਵਾਈ ਕਰਨ। ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ, ਇਹ ਇਕ ਜ਼ਰੂਰੀ ਚੀਜ਼ ਹੈ।

ਦੂਸਰੀ ਚੀਜ਼ ਮੈਂ ਜੁਡਿਸ਼ਰੀ ਦੇ ਮੁਤਅੱਲਕ ਅਰਜ਼ ਕਰਨੀ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਐਗਜ਼ੈਕਟਿਵ ਦੇ ਗਰੇਡ ਵੱਧ ਗਏ, ਲੇਕਿਨ ਮੈਂ ਅਰਜ਼ ਕਰਾਂਗਾ ਕਿ ਜਿਹੜੇ ਜੁਡੀਸ਼ਲ ਅਫ਼ਸਰ ਹਨ ਉਨ੍ਹਾਂ ਦੇ ਗਰੇਡ ਜ਼ਿਆਦਾ ਹੋਣੇ ਚਾਹੀਦੇ ਹਨ। ਉਨ੍ਹਾਂ ਦੇ ਅਮਾਲੂਮੈਂਟਸ ਜ਼ਿਆਦਾ ਹੋਣੇ ਚਾਹੀਦੇ ਹਨ। ਦੂਸਰੀ ਗੱਲ ਅਗਰ ਇਕ ਲਾਇਅੱਰ ਜੁਡੀਸ਼ਰੀ ਦਾ ਜੱਜ ਐਨਰੋਲ ਹੋ ਸਕਦਾ ਹੈ ਤਾਂ ਇਸ ਦੇ ਨਾਲ ਸਾਡੇ ਵਕੀਲ ਭਰਾ ਜੇ ਅਗਰ ਉਨ੍ਹਾਂ ਵਿਚੋਂ ਕੋਈ ਕਾਬਲ ਹੈ ਤਾਂ ਉਨ੍ਹਾਂ ਦੀ ਵੀ

[ਸ੍ਰੀ ਮਨਮੋਹਨ ਕਾਲੀਆ]

ਐਨਰੋਲਮੈਂਟ ਹੋਵੇ । ਇਸ ਤੋਂ ਇਲਾਵਾ ਮੈਂ ਇਹ ਵੀ ਕਹਾਂਗਾ ਕਿ ਪਰਾਸੀਕਿਊਸ਼ਨ ਡਿਪਾਰਟਮੈਂਟ ਨੂੰ ਪੁਲੀਸ ਤੋਂ ਅਲੈਹਦਾ ਕੀਤਾ ਜਾਵੇ । ਹੁਣ ਪਰਾਸੀਕਿਊਟਿੰਗ ਇੰਨਸਪੈਕਟਰਜ਼ ਨੂੰ ਕਾਲੇ ਕੋਟ ਪਾਣ ਦੀ ਇਜਾਜ਼ਤ ਹੋ ਗਈ ਹੈ, ਪਰ ਜੇ ਕਿਤੇ ਕੋਈ ਪ੍ਰੇਡ ਆਦਿ ਦਾ ਫ਼ੰਕਸ਼ਨ ਹੋ ਜਾਵੇ ਤਾਂ ਉਨ੍ਹਾਂ ਨੂੰ ਉਸੇ ਤਰ੍ਹਾਂ ਵਰਦੀਆਂ ਪਾ ਕੇ ਜਾਣਾ ਪੈਂਦਾ ਹੈ ਔਰ ਹਾਲ ਤਕ ਉਹ ਐਸ. ਪੀ, ਦੇ ਅੰਡਰ ਹਨ । ਉਨ੍ਹਾਂ ਦੀ ਪੂਰੀ ਸੈਪੇਰੇਸ਼ਨ ਹੋਣੀ ਚਾਹੀਦੀ ਹੈ ।

ਇਸ ਦੇ ਬਾਦ ਹੁਣ ਮੈਂ ਪੰਚਾਇਤਾਂ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਕਿਹਾ ਗਿਆ ਹੈ ਕਿ ਪੰਚਾਇਤਾਂ ਤੋੜ ਦਿੱਤੀਆਂ ਜਾਣਗੀਆਂ । ਮੈਂ ਕਹਿੰਦਾ ਹਾਂ ਕਿ ਪੰਚਾਇਤ ਰਾਜ ਬੇਸੀਕਲੀ ਖ਼ਤਮ ਨਹੀਂ ਹੋਣਾ ਚਾਹੀਦਾ, ਬਲਕਿ ਇਸ ਦੇ ਸਿਸਟਮ ਨੂੰ ਓਵਰਹਾਲ ਕਰਨ ਦੀ ਲੋੜ ਹੈ, ਚੇਂਜਿਜ਼ ਲਿਆਉਣ ਦੀ ਲੋੜ ਹੈ । ਮੈਂ ਕਹਿੰਦਾ ਹਾਂ ਕਿ ਡਾਇਰੈਕਟਰ ਪੰਚਾਇਤ ਕੋਲੋਂ ਰਿਕਾਰਡ ਮੰਗਵਾ ਕੇ ਵੇਖ ਲਉ ਕਿ ਕਿੰਨੀਆਂ ਗ਼ਬਨ ਦੀਆਂ ਇੰਨਕੁਆਰੀਆਂ ਚਲ ਰਹੀਆਂ ਹਨ ? ਡਿਵੈਲਪਮੈਂਟ ਦਾ ਪੈਸਾ ਗਬਨ ਕੀਤਾ ਜਾਂਦਾ ਹੈ । ਪੰਚਾਇਤਾਂ ਬਣਾਈਆਂ ਗਈਆਂ ਸਨ ਲੋਕਾਂ ਦੀ ਸੇਵਾ ਕਰਨ ਵਾਸਤੇ, ਪਰ ਉਥੇ ਪਿੰਡਾਂ ਵਿਚ ਪਾਰਟੀਬਾਜ਼ੀ ਸ਼ੁਰੂ ਹੋ ਗਈ ਹੈ ਔਰ ਲੋਕ ਛੋਟੀਆਂ ਛੋਟੀਆਂ ਗੱਲਾਂ ਤੇ ਮੁਕਦਮੇਬਾਜ਼ੀ ਵਿਚ ਪੈ ਜਾਂਦੇ ਹਨ ਅਤੇ ਇਸ ਮੌਜੂਦਾ ਪੰਚਾਇਤ ਸਿਸਟਮ ਨਾਲ ਮਲਟੀਪਲੀਸਿਟੀ ਆਫ਼ ਲਿਟੀਗੇਸ਼ਨ ਹੋ ਗਈ ਹੈ । ਇਸ ਬਾਰੇ ਜੋ ਬਿਆਨ ਸਰਦਾਰ ਗੁਰਨਾਮ ਸਿੰਘ ਮੁੱਖ ਮੰਤ੍ਰੀ ਨੇ ਦਿੱਤਾ ਹੈ, ਮੈਂ ਉਨ੍ਹਾਂ ਨੂੰ ਵਧਾਈਦਿੰਦਾ ਹਾਂ ।

ਚੇਅਰਮੈਂਨ ਸਾਹਿਬ, ਹੁਣ ਮੈਂ ਹਰੀਜਨਾਂ ਦੀ ਵੈਲਫ਼ੇਅਰ ਬਾਰੇ ਅਰਜ਼ ਕਰਾਂਗਾ । ਬਾਰ ਬਾਰ ਕਿਹਾ ਜਾਂਦਾ ਹੈ, ਪਿਛਲੀ ਸਰਕਾਰ ਨੇ ਵੀ ਕਿਹਾ ਸੀ ਅਤੇ ਹੁਣ ਵੀ ਕਿਹਾ ਜਾਂਦਾ ਹੈ ਕਿ ਹਰੀਜਨਾਂ ਨੂੰ ਸਰਪਲੱਸ ਲੈਂਡ ਦਿੱਤੀ ਜਾਏਗੀ । ਸਰਪਲੱਸ ਲੈਂਡ ਅਵੈਕੂਈ ਲੈਂਡ ਹੁੰਦੀ ਹੈ ਅਤੇ ਦੂਸਰੀ ਫਾਲਤੂ ਲੈਂਡ ਵੀ ਹੁੰਦੀ ਹੈ । ਜਿਹੜੀ ਅੰਡਰ ਸਿਕਿਉਰਟੀ ਆਫ ਲੈਂਡ ਟੇਨੈਂਟ ਐਕਟ ਡਿਕਲੇਅਰ ਹੋਈ ਹੈ ਅਤੇ ਸਟੈਚੂਟਰੀ ਪ੍ਰੋਵੀਜ਼ਨ ਹੈ ਕਿ ਕਿਹੜੇ ਮੁਜ਼ਾਰੇ ਬਿਠਾਏ ਜਾ ਸਕਦੇ ਹਨ ਉਸ ਦੇ ਵਿਚ ? ਉਸ ਦੇ ਵਿਚ ਦੋ ਕਿਸਮ ਦੇ ਮੁਜ਼ਾਰੇ ਬਿਠਾਏ ਜਾ ਸਕਦੇ ਹਨ । ਇਕ ਮੁਜ਼ਾਰੇ ਉਹ ਹਨ ਜਿਹੜੇ ਛੋਟੇ ਮਾਲਕ ਹਨ ਔਰ ਦੂਸਰੇ ਮੁਜ਼ਾਰੇ ਉਹ ਹਨ ਜਿਹੜੇ ਰਿਜ਼ਰਵ ਏਰੀਆ ਵਿਚੋਂ ਬਿਗ ਲੈਂਡ ਓਨਰਜ਼ ਨੇ ਈਜੈਕਟ ਕਰ ਦਿੱਤੇ ਹਨ ਜਾਂ ਇਜੈਕਟ ਹੋਣ ਵਾਲੇ ਹਨ । ਇਨ੍ਹਾਂ 3 ਕੈਟੇਗਰੀਜ਼ ਵਿਚ ਲੈਂਡ ਲੈਸ ਮੁਜ਼ਾਰੇ ਕੋਈ ਨਹੀਂ ਆਉਂਦੇ । ਐਸੇ ਕੇਸਿਜ਼ ਮੇਰੇ ਲੀਗਲ ਪ੍ਰੋਫ਼ੈਸ਼ਨ ਵਿਚ ਕਾਫ਼ੀ ਆਏ ਹਨ ਅਤੇ ਉਹ ਰਿਜੈਕਟ ਹੋ ਜਾਂਦੇ ਹਨ । ਕੁਲੈਕਟਰ ਨੇ ਕਿਸੇ ਨੂੰ ਕੋਈ ਜ਼ਮੀਨ ਜੇ ਅਲਾਟ ਕਰ ਦਿੱਤੀ ਤਾਂ ਉਹ ਅਲਾਟਮੈਂਟ ਅਪੀਲ ਵਿਚ ਸੈਟ ਅਸਾਈਡ ਹੋ ਗਈ । ਇਹ ਡਿਕਲੇਅਰ ਕਰ ਦਿੱਤਾ ਜਾਂਦਾ ਹੈ ਕਿ ਰੂਲਜ਼ ਦੇ ਮੁਤਾਬਕ ਉਹ ਐਂਟਾਈਟਲਡ ਨਹੀਂ । ਇਸ ਦੇ ਵਿਚ ਬੜੀ ਐਂਬਿਗੁਟੀ ਹੈ । ਜਿਹੜਾ ਮਾਲਕ ਹੈ ਉਹ ਮੁਜ਼ਾਰੇ ਨਾਲੋਂ ਸਿਆਣਾ ਹੁੰਦਾ ਹੈ, ਉਹ 8, 10 ਜਾਂ 15 ਸਾਲ ਤਕ ਗਿਰਦਾਵਰੀ ਆਪਣੇ ਨਾਂ ਹੀ ਰਖਦਾ ਹੈ ਭਾਵੇਂ ਖੇਤੀ ਦਾ ਕੰਮ ਮੁਜ਼ਾਰੇ ਤੋਂ ਲੈਂਦਾ ਹੋਵੇ, ਉਹ

ਐਂਟਾਇਟਲਡ ਹੁੰਦਾ ਹੈ । ਮੁਜ਼ਾਰੇ ਨੂੰ ਬੇਦਖਲ ਕੀਤਾ ਜਾ ਸਕਦਾ ਹੈ । ਫ਼ੈਕਟਸ ਦੇਖ ਕੇ ਜ਼ਮੀਨ ਮਿਲਦੀ । ਹਰੀਜਨਾਂ ਬਾਰੇ ਬਹੁਤ ਕਿਹਾ ਗਿਆ ਹੈ । ਮੈਂ ਥੋੜਾ ਬਹੁਤ ਸ਼ਹਿਰੀ ਸਵੀਪਰਾਂ ਬਾਰੇ ਕਹਾਂਗਾ । ਜਿਹੜੇ ਸ਼ਹਿਰੀ ਹਰੀਜਨ ਹਨ ਉਨ੍ਹਾਂ ਦੀਆਂ ਐਮਿਊਨਿਟੀਜ਼ ਸਿਰਫ ਮਿਊਨਿਸਪਲ ਕਮੇਟੀ ਪਾਸ ਹਨ । ਉਨ੍ਹਾਂ ਦੀ ਰਿਹਾਇਸ਼ ਦਾ ਸ਼ਹਿਰਾਂ ਅੰਦਰ ਕੋਈ ਚੰਗਾ ਇੰਤਜ਼ਾਮ ਨਹੀਂ । ਉਨ੍ਹਾਂ ਨੂੰ ਕਮ-ਅਜ਼-ਕਮ ਬਾਹਰਲੇ ਏਰੀਏ ਵਿਚ **5—5** ਮਰਲੇ ਦੇ ਉਪਰ ਹੀ ਮਕਾਨ ਪਾ ਦਿੱਤੇ ਜਾਣ । ਪਹਿਲਾਂ ਉਨ੍ਹਾਂ ਦੇ ਬਜ਼ੁਰਗਾਂ ਨੇ **5—5** ਮਰਲੇ ਉਤੇ ਮਕਾਨ ਬਣਵਾਏ ਹੋਏ ਸਨ ਪਰ ਹੁਣ ਉਥੇ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੁੰਦਾ ਅਤੇ ਐਕਸਪੈਨਸ਼ਨ ਲਈ ਉਨ੍ਹਾਂ ਪਾਸ ਕੋਈ ਜਗ੍ਹਾ ਨਹੀਂ ਹੈ । ਫਿਰ ਪਹਿਲਾਂ ਜਿਸ ਇਕ ਮਰਲੇ ਦਾ ਮੁਲ 5 ਰੁਪਏ ਸੀ ਹੁਣ ਉਸੇ ਦਾ ਮੁਲ **500** ਰੁਪਏ ਹੈ । ਨਤੀਜਾ ਇਹ ਹੈ ਕਿ ਉਹ ਬੜੇ ਕਨਜੈਸਟਿਡ ਏਰੀਆ ਵਿਚ ਰਹਿੰਦੇ ਹਨ ਅਤੇ ਟੀ. ਬੀ. ਤੇ ਦੂਜੀਆਂ ਬੀਮਾਰੀਆਂ ਦਾ ਖਤਰਾ ਬਣਿਆ ਰਹਿੰਦਾ ਹੈ । ਇਸ ਕਲਾਸ ਬਾਰੇ ਸੋਚਿਆ ਜਾਣਾ ਚਾਹੀਦਾ ਹੈ । ਇਸ ਬਾਰੇ ਮੈਂ ਕਹਾਂਗਾ ਕਿ ਮਿਊਨਸਪਲ ਏਰੀਆ ਵਿਚ ਜੋ ਵਕਫ ਦੀ ਜਾਇਦਾਦ ਹੈ ਜਿਸ ਨੂੰ ਕਿ ਕੁਝ ਰਸੂਖ ਵਾਲੇ ਬੰਦੇ ਲੱਖਾਂ ਦੀ ਥਾਂ ਨੂੰ ਕੌਡੀਆਂ ਦੇ ਭਾ ਲੈ ਲੈਂਦੇ ਹਨ, ਉਹ ਹਰੀਜਨਾਂ ਨੂੰ ਮਿਲੇ । ਅਤੇ ਖਾਸ ਕਰਕੇ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ ਜਿਨ੍ਹਾਂ ਦੇ ਮਕਾਨ ਨਹੀਂ ਹਨ । ਜੋ ਬਹੁਤ ਗਰੀਬ ਹਨ ਖਾਸ ਕਰਕੇ ਸਵੀਪਰਾਂ ਨੂੰ । ਇਸ ਗੱਲ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਮਿਊਨਿਸਪੈਲਟੀ ਨੂੰ ਪ੍ਰੈਸ ਕਰੇ ਅਤੇ ਹੋਰ ਵੀ ਜਿਸ ਤਰ੍ਹਾਂ ਹੋ ਸਕੇ ਉਨ੍ਹਾਂ ਨੂੰ ਮਕਾਨ ਬਨਾਉਣ ਲਈ ਸਬਸਿਡੀ ਦੇਵੇ । ਉਨ੍ਹਾਂ ਦੀ ਹਾਲਤ ਸੁਧਾਰੇ । ਇਨ੍ਹਾਂ ਲੋਕਾਂ ਦੀ ਤਾਲੀਮ ਵਲ ਵੀ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ । ਠੀਕ ਹੈ ਇਨ੍ਹਾਂ ਨੂੰ ਸਟਾਈਪੈਂਡ ਮਿਲਦੇ ਹਨ, ਪਰ ਇਸ ਵਿਚ ਵੀ ਇਨ੍ਹਾਂ ਨੂੰ ਕਠ-ਨਾਈ ਹੈ ਕਿ ਜਿਸ ਵੇਲੇ ਕੋਈ ਵਿਦਿਆਰਥੀ ਸਕੂਲੋਂ ਉਖੜ ਜਾਂਦਾ ਹੈ, ਉਠ ਜਾਂਦਾ ਹੈ ਤਾਂ ਉਸ ਨੂੰ ਖਾਸ ਮਦਦ ਦੀ ਜਾਂ ਸਹਾਰੇ ਦੀ ਲੋੜ ਹੁੰਦੀ ਹੈ ਜੋ ਕਿ ਜਾਂ ਤਾਂ ਕੋਈ ਟਿਊਟਰ ਦੇ ਸਕਦਾ ਹੈ ਜਾਂ ਕੋਈ ਸੀਨੀਅਰ ਸਟੂਡੈਂਟ । ਪਰ ਇਹ ਸਹਾਰਾ ਵੀ ਇਨ੍ਹਾਂ ਦੇ ਬੱਚਿਆਂ ਨੂੰ ਨਹੀਂ ਮਿਲਦਾ । ਗਰੀਬੀ ਕਰਕੇ ਬਹੁਤ ਸਾਰੇ ਕਿਤਾਬਾਂ ਵੀ ਨਹੀਂ ਖਰੀਦ ਸਕਦੇ । ਇਸ ਤਰ੍ਹਾਂ ਦੇ ਗਰੀਬ ਬੱਚਿਆਂ ਦੀ ਸਹਾਇਤਾ ਲਈ ਬੁਕ ਬੈਂਕਸ ਦੀ ਤਰ੍ਹਾਂ ਦੀਆਂ ਜਮਾਤਾਂ ਹੋਣ ਜਿਥੋਂ ਕਿ ਹਰੀਜਨਾਂ ਦੇ ਬੱਚੇ ਕਿਤਾਬਾਂ ਲੈ ਕੇ ਪੜ੍ਹਾਈ ਕਰ ਸਕਣ ।

ਫਿਰ ਰਿਜ਼ਰਵੇਸ਼ਨ ਦੀ ਗੱਲ ਹੈ । ਠੀਕ ਹੈ ਸਰਵਿਸਿਜ਼ ਵਿਚ ਇਨ੍ਹਾਂ ਲਈ ਰਿਜ਼ਰਵੇਸ਼ਨ ਰਖੀ ਗਈ ਹੈ, ਪਰ ਇਸ ਸਿਲਸਿਲੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਦੇਸ਼ ਅਜ ਤਰੱਕੀ ਕਰ ਰਿਹਾ ਹੈ ਅਤੇ ਇਨ੍ਹਾਂ ਨੂੰ ਸਿਰਫ ਸਰਵਿਸਿਜ਼ ਵਿਚ ਹੀ ਸਿਕਿਉਰਿਟੀ ਨਹੀਂ ਸਗੋਂ ਜੋ ਦੇਸ਼ ਦੀ ਇੰਡਸਟ੍ਰੀਅਲਾਈਜ਼ੇਸ਼ਨ ਹੋ ਰਹੀ ਹੈ ਉਸ ਵਿਚ ਵੀ ਜ਼ਰੂਰ ਹਰੀਜਨਾਂ ਨੂੰ ਯੋਗ ਹਿੱਸਾ ਮਿਲਣਾ ਚਾਹੀਦਾ ਹੈ । ਅਜ ਸਿਰਫ ਨਾਹਰਾ ਜ਼ਮੀਨ ਦਾ ਹੀ ਹੈ ਕਿ ਹਰੀਜਨਾਂ ਨੂੰ ਜ਼ਮੀਨ ਦਿੱਤੀ ਜਾਵੇ । ਮੈਂ ਕਹਾਂਗਾ ਕਿ ਇਨ੍ਹਾਂ ਨੂੰ ਸਨਅਤ ਵਿਚ ਵੀ ਹਿੱਸਾ ਦਿੱਤਾ ਜਾਵੇ ਅਤੇ ਇਨ੍ਹਾਂ ਦੇ ਜੋ ਪੜ੍ਹੇ ਲਿਖੇ

[ਸ਼੍ਰੀ ਮਨਮੋਹਨ ਕਾਲੀਆ]
ਬੱਚੇ ਹਨ ਉਨ੍ਹਾਂ ਨੂੰ ਸਨਅਤੀ ਤਾਲੀਮ ਦੇਣੀ ਚਾਹੀਦੀ ਹੈ ਤਾਕਿ ਉਹ ਆਪਣੀ ਇੰਡਸਟ੍ਰੀ ਲਗਾ ਸਕਣ । ਫਿਰ ਇਸ ਵਿਚ ਉਨ੍ਹਾਂ ਲਈ ਇਕ ਦੋ ਚਾਰ ਸਾਲ ਦਾ ਪ੍ਰੋਟੈਕਟਿਡ ਪੀਰੀਅਡ ਹੋਣਾ ਚਾਹੀਦਾ ਹੈ ਜਿਸ ਦੌਰਾਨ ਉਨ੍ਹਾਂ ਲਈ ਰਾਮੈਟੀਰੀਅਲ ਦੀ ਸਪਲਾਈ ਦਾ ਪਰਬੰਧ ਅਤੇ ਫਿਨਿਸ਼ਡ ਮਾਲ ਦਾ ਮੁਨਾਸਬ ਕੀਮਤ ਤੇ ਵਿਕਰੀ ਦਾ ਪਰਬੰਧ ਕੀਤਾ ਜਾਵੇ ਤਾਕਿ ਉਹ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ ਅਤੇ ਦੂਜੇ ਸ਼ਹਿਰੀਆਂ ਦਾ ਮੁਕਾਬਲਾ ਕਰ ਸਕਣ । (ਵਿਘਨ) ਮੈਂ ਤਾਂ ਕਹਾਂਗਾ ਕਿ ਇਹ ਉਨ੍ਹਾਂ ਲੋਕਾਂ ਦਾ ਯੁਗ ਨਹੀਂ ਹੈ ਜੋ ਛੂਤ ਛਾਤ ਨੂੰ ਮੰਨਦੇ ਹਨ ਭਾਵੇਂ ਉਹ ਜਗਤ ਗੁਰੂ ਹੋਣ ਜਾਂ ਕੋਈ ਹੋਰ ਵਡੇ ਤੋਂ ਵਡਾ ਲੀਡਰ । (ਤਾੜੀਆਂ)

ਹੁਣ ਮੈਂ ਕੁਝ ਐਜੂਕੇਸ਼ਨ ਬਾਰੇ ਕਹਾਂਗਾ । ਇਥੇ ਦਿਲੀ ਪੈਟਰਨ ਲਾਗੂ ਹੋਇਆ ਪਰ ਉਸ ਦੇ ਤਹਿਤ ਟੀਚਰਜ਼ ਨੂੰ ਜੋ ਸਿਕਿਉਰਿਟੀ ਆਫ ਸਰਵਿਸ ਦਿੱਤੀ ਗਈ ਉਹ ਸਿਰਫ ਐਜੂਕੇਸ਼ਨ ਕੋਡ ਨੂੰ ਅਮੈਂਡ ਕਰਕੇ ਦਿੱਤੀ ਗਈ । ਇਸ ਦੇ ਪਿਛੇ ਸਟੈਚੂਟਰੀ ਸੈਕਸ਼ਨ ਕੋਈ ਨਹੀਂ । ਇਸ ਦੇ ਪਿਛੇ ਲਾ ਹੋਣਾ ਚਾਹੀਦਾ ਹੈ ਤਾਕਿ ਉਨ੍ਹਾਂ ਨੂੰ ਲੀਗਲ ਪ੍ਰੋਟੈਕਸ਼ਨ ਹੋਵੇ । ਫਿਰ ਇਸ ਪੈਟਰਨ ਵਿਚ ਇਕ ਸੋਸ਼ਲ ਸਟਡੀਜ਼ ਸਬਜੈਕਟਸ ਦੇ ਕਮਬੀਨੇਸ਼ਨ ਦਾ ਸਵਾਲ ਖੜ੍ਹਾ ਕਰ ਦਿੱਤਾ ਗਿਆ । ਪ੍ਰਾਈਵੇਟ ਸਕੂਲਾਂ ਦੇ ਅਜਿਹੇ 25—30 ਕੇਸਿਜ਼ ਮੇਰੇ ਨੋਟਿਸ ਵਿਚ ਆਏ ਹਨ । ਪਹਿਲਾਂ ਉਨ੍ਹਾਂ ਨੂੰ ਸੋਸ਼ਲ ਸਟਡੀਜ਼ ਟੀਚਰਜ਼ ਦੇ ਤੌਰ ਤੇ ਨੌਕਰ ਰੱਖ ਲਿਆ ਗਿਆ ਮਗਰ ਬਾਅਦ ਵਿਚ ਡਿਪਾਰਟਮੈਂਟ ਦੀ ਨਾਲਾਇਕੀ ਕਰਕੇ ਕਹਿ ਦਿੱਤਾ ਗਿਆ, ਇਸ ਕਿਸਮ ਦੇ ਸਬਜੈਕਟਸ ਵਾਲੇ ਤਾਂ ਟੀਚਰਜ਼ ਰਖੇ ਨਹੀਂ ਜਾ ਸਕਦੇ । (ਵਿਘਨ) ਮੈਂ ਗਵਰਨਰ ਸਾਹਿਬ ਜਾਂ ਗਿਲ ਸਾਹਿਬ ਦੇ ਵਕਤ ਦੀਆਂ ਗੱਲਾਂ ਦਸ ਰਿਹਾ ਹਾਂ । ਹੁਣ ਉਨ੍ਹਾਂ ਨੇ ਰੀਪਰੈਜ਼ੈਂਟੇਸ਼ਨ ਕੀਤਾ ਹੈ । ਉਨ੍ਹਾਂ ਨੂੰ ਐਨਰੋਲ ਕਰ ਲਿਆ 16—10—1968 ਨੂੰ ਅਤੇ ਕਿਹਾ ਗਿਆ ਕਿ ਉਹ ਰੈਗੂਲਰ ਹੋਣਗੇ ਮਗਰ ਬਾਅਦ ਵਿਚ ਸਰਕੂਲਰ ਭੇਜ ਦਿੱਤਾ ਅਤੇ ਕਿਹਾ ਕਿ ਇਹ ਤਾਂ 1967 ਤੋਂ ਲਾਗੂ ਹੋਵੇਗਾ । ਮੈਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਹਾਰਡ ਹਿਟ ਕੇਸਿਜ਼ ਰੈਗੂਲਰ ਹੋਣੇ ਚਾਹੀਦੇ ਹਨ। ਉਨ੍ਹਾਂ ਨੂੰ ਸੀਕਿਉਰਿਟੀ ਆਫ ਸਰਵਿਸ ਮਿਲਣੀ ਚਾਹੀਦੀ ਹੈ ।

ਬਾਕੀ ਜੋ ਐਜੂਕੇਸ਼ਨ ਦਾ ਸਟੈਂਡਰਡ ਹੈ ਇਹ ਰੇਜ਼ ਹੋਣਾ ਚਾਹੀਦਾ ਹੈ । ਟੀਚਰਜ਼ ਨੂੰ ਇਸ ਲਈ ਪ੍ਰੈਸ ਵੀ ਕਰਨਾ ਚਾਹੀਦਾ ਹੈ, ਵਾਰਨਿੰਗਜ਼ ਦੀ ਲੋੜ ਹੋਵੇ ਤਾਂ ਉਹ ਵੀ ਦੇਣੀਆਂ ਚਾਹੀਦੀਆਂ ਹਨ, ਤਾਕਿ ਸਕੂਲਾਂ ਦਾ ਸਟੈਂਡਰਡ ਉੱਚਾ ਹੋਵੇ । ਫੇਰ ਜਿਨ੍ਹਾਂ ਜਿਨ੍ਹਾਂ ਟੀਚਰਜ਼ ਦਾ ਰਿਜ਼ਲਟ ਚੰਗਾ ਹੋਵੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਵੀ ਹੋਣੀ ਚਾਹੀਦੀ ਹੈ ।

ਕੁਝ ਲਫਜ਼ ਮੈਂ ਮੈਡੀਕਲ ਬਾਰੇ ਵੀ ਕਹਿਣੇ ਹਨ । ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਅੰਮ੍ਰਿਤਸਰ ਵਿਚ ਯੂਨੀਵਰਸਿਟੀ ਬਣ ਰਹੀ ਹੈ । ਦੂਜੀ ਯੂਨੀਵਰਸਿਟੀ ਜਾਲੰਧਰ ਵਿਚ ਬਨਾਉਣ ਬਾਰੇ ਕਿਹਾ ਗਿਆ ਹੈ ਪਰ ਇਸ ਕੰਮ ਲਈ ਫੰਡ ਨਹੀਂ ਰਖੇ ਗਏ । ਮੈਂ ਕਹਾਂਗਾ ਕਿ ਇਹ ਦੂਜੀ ਯੂਨੀਵਰਸਿਟੀ ਵੀ ਬਣਨੀ ਚਾਹੀਦੀ ਹੈ । ਇਸ ਬਾਰੇ ਅਰਜ਼ ਹੈ ਕਿ ਡੀ. ਏ. ਵੀ. ਕਾਲਜ ਜਲੰਧਰ

ਸੂਬੇ ਦਾ ਸਭ ਤੋਂ ਵੱਡਾ ਕਾਲਜ ਹੈ ਐਡਮਿਸ਼ਨ ਦੇ ਲਿਹਾਜ਼ ਨਾਲ ਇਸ ਕਾਲਜ ਵਲੋਂ ਇਕ ਰੀਪਰੇਜ਼ੈਂਟੇਸ਼ਨ ਹੋਇਆ ਹੈ ਕਿ ਉਹ ਕਾਲਜ ਯੂਨੀਵਰਸਿਟੀ ਬਣੇ। ਮੈਂ ਸਮਝਦਾ ਹਾਂ ਕਿ ਇਸ ਤੇ ਪੂਰੀ ਤਰ੍ਹਾਂ ਗੌਰ ਹੋਣਾ ਚਾਹੀਦਾ ਹੈ। (ਵਿਘਨ) ਸਰਦਾਰ ਜੀ ਪੰਜਾਬੀ ਦਾ ਇਮਤਿਹਾਨ ਲੈ ਲੈਣਾ, ਤੁਹਾਡੇ ਤੋਂ ਵਧ ਨੰਬਰ ਹੀ ਲਵਾਂਗਾ। ਬੰਦ ਕਰੋ ਅਜਿਹੀਆਂ ਗੱਲਾਂ।

ਮੈਡੀਕਲ ਕਾਲਜ ਬਾਰੇ ਮੈਂ ਅਰਜ਼ ਕਰਾਂਗਾ ਕਿ ਜਲੰਧਰ ਵਿਚ ਮੈਡੀਕਲ ਕਾਲਜ ਹੋਣਾ ਬਹੁਤ ਜ਼ਰੂਰੀ ਹੈ। ਚੇਅਰਮੈਨ ਸਾਹਿਬ, ਫਰੰਟ ਸਰਕਾਰ ਵੇਲੇ ਫੈਸਲਾ ਹੋਇਆ ਸੀ। ਇਕ ਮਾਸਟਰ ਪਲੈਨ ਬਣਿਆ ਸੀ ਕਿ ਜਲੰਧਰ ਸਿਵਿਲ ਹਸਪਤਾਲ ਵਿਚ 800 ਬੈਡਜ਼ ਹੋਣ। ਪਤਾ ਨਹੀਂ ਉਸ ਸਕੀਮ ਦਾ ਕੀ ਬਣਿਆ। ਅਗਰ ਇਹ ਗੱਲ ਹੋ ਜਾਵੇ ਅਤੇ ਨਾਲ ਹੀ ਮੈਡੀਕਲ ਕਾਲਜ ਵੀ ਹੋ ਜਾਵੇ ਤਾਂ ਜਲੰਧਰ ਮੈਡੀਕਲ ਰੀਸਰਚ ਦਾ ਸੈਂਟਰ ਬਣ ਜਾਵੇਗਾ। ਅੰਮ੍ਰਿਤਸਰ, ਲੁਧਿਆਣਾ ਅਤੇ ਪਟਿਆਲਾ ਵਿਚ ਮੈਡੀਕਲ ਕਾਲਜ ਹਨ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੀ ਸਭ ਤੋਂ ਵਡੀ ਸੇਵਾ ਹੋਵੇਗੀ ਅਗਰ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ 500 ਵੀਂ ਜਨਮ ਸ਼ਤਾਬਦੀ ਦੇ ਸਿਲ-ਸਿਲੇ ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਸਰਕਾਰ ਇਹ ਫੈਸਲਾ ਕਰਨ ਕਿ ਜਲੰਧਰ ਵਿਚ ਇਕ ਰੀਸਰਚ ਇੰਨਸਟੀਚੂਟ ਬਣਾਇਆ ਜਾਵੇ। ਬਕੀ ਅਸੀਂ ਸ਼ਹਿਰ ਤੋਂ 3 ਐਮ. ਐਲ. ਏ. ਹਾਂ। ਅਸੀਂ ਸ਼ਹਿਰੀਆਂ ਅਤੇ ਮਿਊਨਿਸਪਲ ਕਮੇਟੀ ਤੋਂ ਵਧ ਤੋਂ ਮਦਦ ਕਰਾਂਵਾਗੇ। ਇਹ ਗੁਰੂ ਨਾਨਕ ਮੈਡੀਕਲ ਕਾਲਜ ਜਲੰਧਰ ਵਿਚ ਬਣਨਾ ਚਾਹੀਦਾ ਹੈ।

ਮੈਡੀਕਲ ਡਿਪਾਰਟਮੈਂਟ ਬਾਰੇ ਮੈਂ ਇਕ ਗੱਲ ਨਾਰਕੋਟਿਕਸ ਦੀ ਸਮਗਲਿੰਗ ਬਾਰੇ ਕਹਿਣੀ ਹੈ। ਇਹ ਸਮਗਲਿੰਗ ਅਜ ਪੰਜਾਬੀਆਂ ਦੀ ਸਿਹਤ ਦਾ ਸਤਿਆਨਾਸ ਕਰ ਰਹੀ ਹੈ। ਡੋਡੇ ਅਤੇ ਅਫੀਮ ਦੀ ਸਮਗਲਿੰਗ ਪਹਿਲਾਂ ਵੀ ਸੀ, ਹੁਣ ਵੀ ਹੈ ਅਤੇ ਘਟੀ ਨਹੀਂ। ਨਾਲ ਹੀ ਕਲੋਰਲ ਹਾਈਡ੍ਰਾਸ ਅਤੇ ਬਾਰਬਿਚੁਰੇਟਸ ਦੀ ਸਮਗਲਿੰਗ ਵੀ ਹਾਈ ਸਕੇਲ ਤੇ ਹੋਣ ਲਗ ਪਈ ਹੈ। ਨਤੀਜਾ ਇਹ ਹੈ ਕਿ ਬਠਿੰਡਾ ਅਤੇ ਫੀਰੋਜ਼ਪੁਰ ਵਿਚ ਆਰਮੀ ਐਨਰੋਲਮੈਂਟ ਦਾ ਰੇਟ ਗਿਰ ਰਿਹਾ ਹੈ। ਇਸ ਸਮਗਲਿੰਗ ਤੇ ਚੈਕ ਹੋਣਾ ਚਾਹੀਦਾ ਹੈ। ਇਨ੍ਹਾਂ ਦੇ ਅਡੇ ਪੁਲਿਸ ਦੀ ਨਾਲੇਜ ਦੇ ਬਿਨਾਂ ਨਹੀਂ ਬਣ ਸਕਦੇ। ਇਸ ਬਾਰੇ ਥਾਨੇਦਾਰਾਂ ਨੂੰ ਵਾਰਨਿੰਗ ਹੋਣੀ ਚਾਹੀਦੀ ਹੈ ਕਿ ਜਿਸ ਦੇ ਹਲਕੇ ਵਿਚ ਇਹ ਹੋਏ ਉਸ ਨੂੰ 10 ਸਾਲ ਲਈ ਪੀ. ਏ. ਪੀ. ਵਿਚ ਭੇਜ ਦਿੱਤਾ ਜਾਵੇਗਾ।

ਫਿਰ ਫੂਡ ਦੀ ਅਡਲਟਰੇਸ਼ਨ ਬਾਰੇ ਵੀ ਕੁਝ ਕਹਾਂਗਾ। ਦੇਖਣ ਵਿਚ ਆਇਆ ਹੈ ਕਿ ਸੈਂਮਪਲਜ਼ ਮਾਸੂਮਾਂ ਦੇ ਭਰੇ ਜਾਂਦੇ ਹਨ ਅਤੇ ਜੋ ਗਿਲਟੀ ਹੁੰਦੇ ਹਨ ਉਹ ਇਨਸਪੈਕਟਰ ਨਾਲ ਮਿਲ ਜਾਂਦੇ ਹਨ, ਉਨ੍ਹਾਂ ਦੇ ਨਹੀਂ ਭਰੇ ਜਾਂਦੇ। ਇਸ ਬਾਰੇ ਕਾਨੂੰਨ ਬਿਲਕੁਲ ਕਲੀਅਰ ਹੈ, ਇਵੇਯਨ ਤਾਂ ਬਹੁਤ ਘਟ ਹੈ। ਇਸ ਕੁਝ ਪਰਸੈਂਟੇਜ ਮੁਕੱਰਰ ਕਰ ਦਿੱਤੀ ਜਾਵੇ ਕਿ ਜਿਸ ਇੰਸਪੈਕਟਰ ਦੇ ਇਸ ਤੋਂ ਵਧ ਕੇਸ ਫੇਲ੍ਹ ਹੋਏ ਉਸ ਦੀਆਂ ਪਾਵਰਜ਼ ਵਿਦਡਰਾ ਕਰ ਲਈਆਂ ਜਾਣਗੀਆਂ।

ਇਕ ਗੱਲ ਪੈਨਸ਼ਨਰਜ਼ ਬਾਰੇ ਵੀ ਕਹਿਣੀ ਹੈ। ਮਹਿੰਗਾਈ ਵਧਣ ਤੇ ਜਿਵੇਂ ਜਿਵੇਂ ਸਰਕਾਰੀ

[ਸ੍ਰੀ ਮਨਮੋਹਨ ਕਾਲੀਆ]
ਮੁਲਾਜ਼ਮਾਂ ਦੀ ਤਨਖਾਹ ਵਧਦੀ ਹੈ, ਉਸੇ ਤਰ੍ਹਾਂ ਪੈਨਸ਼ਨਰਾਂ ਦੀ ਪੈਨਸ਼ਨ ਵੀ ਵਧਣੀ ਚਾਹੀਦੀ ਹੈ।

ਆਖਰ ਵਿਚ ਮੈਂ ਮਿਉਨਿਸਪਲ ਕਮੇਟੀਆਂ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਰੈਵੇਨਿਯੂ ਸਟੇਟ ਨੇ ਵਿਕਸਡ ਕੀਤਾ ਹੋਇਆ ਹੈ। ਗਵਰਨਰ ਐਡਰੈਸ ਦੇ ਪੇਜ 9 ਤੇ ਸੈਨੀਟੇਸ਼ਨ ਅਤੇ ਡਰੇਨੇਜ ਦੀ ਮਦ ਲਈ ਰਕਮ ਬਹੁਤ ਥੋੜ੍ਹੀ ਰਖੀ ਗਈ ਹੈ। ਅਤੇ ਮਿਉਨਿਸਪੈਲੇਟੀਜ਼ ਪਾਸ ਹੋਰ ਕੋਈ ਐਵੇਨਿਯੂ ਨਹੀਂ ਜਿਸ ਨਾਲ ਇਹ ਭਾਰੀ ਖਰਚਾ ਚੁਕ ਸਕਣ। ਇਸ ਲਈ ਇਸ ਕੰਮ ਵਿਚ ਸਰਕਾਰ ਨੂੰ ਭਾਗੀ ਬਨਣਾ ਚਾਹੀਦਾ ਹੈ। ਪਹਿਲਾਂ ਮਿਉਨਿਸਪਲ ਕਮੇਟੀਆਂ ਪਾਸ ਸਕੂਲ ਸਨ ਜਦ ਸਰਕਾਰ ਨੇ ਐਜੂਕੇਸ਼ਨਲ ਇਨਸਟੀਚੂਟ ਆਪਣੀ ਤਹਵੀਜ਼ ਵਿਚ ਲੈ ਲਏ ਤਾਂ ਇਹ ਸ਼ਰਤ ਰਖ ਦਿੱਤੀ ਕਿ ਐਸੀ ਪਰਸੈਂਟੇਜ ਹਰ ਸਾਲ ਮਿਉਨਿਸਪਲ ਕਮੇਟੀ ਦੇਵੇ। ਦੋ ਲੱਖ ਰੁਪਿਆ ਜਲੰਧਰ ਕਮੇਟੀ ਦੇ ਨਾਮ ਆਉਂਦਾ ਹੈ ਪਰ ਉਹ ਦੇ ਨਹੀਂ ਸਕਦੀ। ਜਲੰਧਰ ਦੀ ਹੀ ਗੱਲ ਨਹੀਂ, ਕੋਈ ਵੀ ਮਿਉਨਿਸਪਲ ਕਮੇਟੀ ਇਹ ਪਰਸੈਂਟੇਜ ਸਰਕਾਰ ਨੂੰ ਦੇ ਨਹੀਂ ਸਕਦੀ। ਮਿਉਨਿਸਪਲ ਕਮੇਟੀਆਂ ਅਗੇ ਹੀ ਬਰਡਨਡ ਹਨ ਇਸ ਲਈ ਇਹ ਖਰਚ ਨਹੀਂ ਦੇ ਸਕਦੀਆਂ। ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਸ ਕੰਮ ਵਿਚ ਉਨ੍ਹਾਂ ਨੂੰ ਰੀਲੀਫ ਮਿਲਣਾ ਚਾਹੀਦਾ ਹੈ ਅਤੇ ਇਹ ਬਰਡਨ ਉਨ੍ਹਾਂ ਤੇ ਨਹੀਂ ਪੈਣਾ ਚਾਹੀਦਾ। ਬਾਕੀ ਚੀਜ਼ਾਂ ਦਾ ਜਿਥੇ ਤਕ ਸਵਾਲ ਹੈ ਮਿਉਨਿਸਪਲ ਕਮੇਟੀਆਂ ਸੇਵਾ ਕਰਦੀਆਂ ਰਹਿਣਗੀਆਂ। ਆਪ ਦਾ ਧੰਨਵਾਦ।

**ਜਥੇਦਾਰ ਮੋਹਨ ਸਿੰਘ ਤੁੜ** (ਖਡੂਰ ਸਾਹਿਬ): (ਸਰਕਾਰੀ ਬੈਂਚਾਂ ਵਲੋਂ ਤਾੜੀਆਂ) ਬੇਨਤੀ ਇਹ ਹੈ ਕਿ ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ ਇਸ ਰਾਹੀਂ ਪੰਜਾਬ ਦੀਆਂ ਉਸਾਰੂ ਸਕੀਮਾਂ ਨੂੰ ਸਿਰੇ ਚੜ੍ਹਾਨ ਲਈ ਵੱਖ ਵੱਖ ਆਇਟਮਾਂ ਰੱਖ ਕੇ ਜੋ ਠਿੱਗਰ ਤੇ ਠੋਸ ਕਦਮ ਸਰਕਾਰ ਨੇ ਉਠਾਇਆ ਹੈ ਉਹ ਸ਼ਲਾਘਾ ਯੋਗ ਹੈ। ਪੰਜਾਬ ਦੀ ਧਰਤੀ ਤੇ ਵਸਣ ਵਾਲਿਆਂ ਤੇ ਪੰਜਾਬ ਨੂੰ ਹੀ ਨਹੀਂ ਸਗੋਂ ਸਾਰੇ ਦੇਸ਼ ਨੂੰ ਮਾਣ ਹੈ। ਪੰਜਾਬ ਉਹ ਹੈ ਜੋ ਸਾਰੇ ਦੇਸ਼ ਦੀ ਅਨਾਜ ਦੀ ਕਮੀ ਨੂੰ ਪੂਰਾ ਕਰਦਾ ਹੈ ਅਤੇ ਵਧ ਚੜ੍ਹ ਕੇ ਹਿੱਸਾ ਪਾਉਂਦਾ ਹੈ। ਪੰਜਾਬ ਉਹ ਹੈ ਜੋ ਦੇਸ਼ ਦੇ ਡੀਫੈਂਸ ਵਿਚ ਸਾਰੇ ਦੇਸ਼ ਦੀ ਰਾਖੀ ਕਰਦਾ ਹੈ। ਮੈਂ ਉਸ ਪਿੰਡ ਦਾ ਹਾਂ ਜੋ ਪਾਕਿਸਤਾਨ ਨਾਲ ਲਗਦੀ ਸਰਹੱਦ ਤੋਂ 15 ਮੀਲ ਦੂਰ ਹੈ। ਜਦ ਪਾਕਿਸਤਾਨ ਨਾਲ ਝਗੜਾ ਹੋਇਆ, ਲੜਾਈ ਹੋਈ ਤਾਂ ਇਸ ਇਲਾਕੇ ਦੇ ਪਿੰਡਾਂ ਦੇ ਲੋਕਾਂ ਤੇ ਜੋ ਮੁਸੀਬਤਾਂ ਆਈਆਂ, ਕਿਵੇਂ ਇਲਾਕਾ ਤਬਾਹ ਹੋਇਆ, ਕਿਵੇਂ ਘਰ ਛੱਡੇ, ਕਿਵੇਂ ਮੁਕਾਬਲਾ ਕੀਤਾ, ਹੌਸਲੇ ਤੇ ਬਲ ਨਾਲ ਲੜੇ, ਉਸ ਦਾ ਅੰਦਾਜ਼ਾ ਆਪ ਨੂੰ ਭਲੀ ਪਰਕਾਰ ਹੋਵੇਗਾ। ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਸ ਇਲਾਕੇ ਦੇ ਲੋਕਾਂ ਨੂੰ ਵਧ ਤੋਂ ਵਧ ਸਹੂਲਤਾਂ ਦਿੱਤੀਆ ਜਾਣ। ਵਿਦਿਆ ਦੇ ਖੇਤਰ ਵਿਚ ਇਸ ਇਲਾਕੇ ਦੇ ਬੱਚਿਆਂ ਨੂੰ ਮੁਫਤ ਤਾਲੀਮ ਦਿੱਤੀ ਜਾਵੇ। ਫੀਸ ਨਾ ਲਈ ਜਾਵੇ। ਇਨ੍ਹਾਂ ਲੋਕਾਂ ਨੂੰ ਬਿਜਲੀ ਘਟ ਰੇਟ ਤੇ ਦਿਤੀ ਜਾਵੇ। ਮਾਲੀਏ ਦੀ ਛੋਟ ਹੋਣੀ ਚਾਹੀਦੀ ਹੈ ਅਤੇ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਤਾਂ ਜੋ ਇਸ ਇਲਾਕੇ ਤੇ ਲੋਕ ਤਤਪਰ ਰਾਖੀ

ਲਈ ਤਿਆਰ ਰਹਿਣ ਅਤੇ ਅਵੇਸਲੇ ਨਾ ਹੋ ਜਾਣ ।

ਦੂਜੀ ਬੇਨਤੀ ਇਹ ਹੈ ਕਿ ਸੇਮ ਤੇ ਹੜ੍ਹਾਂ ਕਾਰਨ ਇਲਾਕਾ ਤਬਾਹ ਹੁੰਦਾ ਹੈ ਇਸ ਲਈ ਯੋਗ ਪ੍ਰਬੰਧ ਅਜ ਤੋਂ ਹੀ ਕਰ ਦੇਣਾ ਚਾਹੀਦਾ ਹੈ । ਜੇਕਰ ਅਜ ਤੋਂ ਪ੍ਰਬੰਧ ਕੀਤਾ ਗਿਆ ਤਾਂ ਕਿਤੇ ਜਾ ਕੇ ਮਸੇ ਬਰਸਾਤ ਤਕ ਕੰਮ ਮੁਕੰਮਲ ਹੋ ਸਕਣਗੇ । ਪੰਜਾਬ ਵਿਚ ਕਈ ਨਦੀ ਨਾਲੇ ਅਜੇ ਪੁਟੇ ਨਹੀਂ ਗਏ ਅਤੇ ਆਮ ਤੌਰ ਤੇ ਵੇਖਿਆ ਜਾਂਦਾ ਹੈ ਕਿ ਕਾਰਵਾਈ ਬਰਸਾਤ ਦੇ ਦਿਨਾਂ, ਵਿਚ ਸ਼ੁਰੂ ਕੀਤੀ ਜਾਂਦੀ ਹੈ ਜਿਸ ਦਾ ਕੋਈ ਲਾਭ ਨਹੀਂ ਹੁੰਦਾ ਸਗੋਂ ਨੁਕਸਾਨ ਹੁੰਦਾ ਹੈ । ਲੋਕਾਂ ਦੀਆਂ ਫਸਲਾਂ ਹੜ੍ਹਾਂ ਨਾਲ ਤਬਾਹ ਹੋ ਜਾਂਦੀਆਂ ਹਨ ਅਤੇ ਸਰਕਾਰੀ ਖਜ਼ਾਨੇ ਤੇ ਬੋਝ ਵਧ ਜਾਂਦਾ ਹੈ ਇਸ ਲਈ ਬੇਨਤੀ ਹੈ ਕਿ ਤੁਰਤ ਇਸ ਪਾਸੇ ਕਾਰਵਾਈ ਕੀਤੀ ਜਾਵੇ ਤਾਂ ਕਿ ਖਰਚ ਘਟ ਹੋ ਕੇ ਹੜ੍ਹਾਂ ਤੋਂ ਇਲਾਕੇ ਨੂੰ ਬਚਾਇਆ ਜਾ ਸਕੇ ।

ਜਿਥੋਂ ਤਕ ਨਹਿਰੀ ਪਾਣੀ ਦਾ ਸਵਾਲ ਹੈ ਪਾਕਿਸਤਾਨ ਨਾਲ ਜੋ ਮੁਆਇਦਾ ਸੀ ਉਹ 1970 ਵਿਚ ਖਤਮ ਹੋਣ ਵਾਲਾ ਹੈ । ਸਾਰਾ ਪਾਣੀ ਸਾਡੇ ਪਾਸ ਆ ਜਾਵੇਗਾ । ਪਰ ਪਾਕਿਸਤਾਨ ਤੋਂ ਖੇਤਾਂ ਤਕ ਇਸ ਪਾਣੀ ਨੂੰ ਲਿਆਣ ਲਈ ਕੋਈ ਪ੍ਰਬੰਧ ਨਹੀਂ ਕੀਤਾ ਹੋਇਆ । ਇਸ ਪਾਸੇ ਫੌਰੀ ਧਿਆਨ ਦੇਣ ਦੀ ਲੋੜ ਹੈ ਕਿ ਕਿਸ ਤਰ੍ਹਾਂ ਇਸ ਪਾਣੀ ਨੂੰ ਖੇਤਾਂ ਤਕ ਲਿਜਾਣਾ ਹੈ ਅਤੇ ਕਿਸ ਤਰ੍ਹਾਂ ਇਸ ਪਾਣੀ ਤੋਂ ਫਾਇਦਾ ਉਠਾਇਆ ਜਾ ਸਕਦਾ ਹੈ । ਇਸ ਬਾਰੇ ਪੂਰੀ ਸਕੀਮ ਤੇ ਵਿਚਾਰ ਤੁਰਤ ਸ਼ੁਰੂ ਕਰ ਦੇਣਾ ਚਾਹੀਦਾ ਹੈ ਤਾਂ ਜੋ ਵਕਤ ਸਿਰ ਅਮਲ ਕੀਤਾ ਜਾ ਸਕੇ ।

ਚੇਅਰਮੈਨ ਸਾਹਿਬ, ਸੇਮ ਨੂੰ ਖਤਮ ਕਰਨ ਲਈ ਅਤੇ ਖੇਤੀ ਬਾੜੀ ਦੇ ਕਾਰੋਬਾਰ ਵਿਚ ਵਾਧਾ ਕਰਨ ਲਈ ਕਾਰਵਾਈ ਕਰਨੀ ਚਾਹੀਦੀ ਹੈ । ਸੇਮ ਨੂੰ ਖਤਮ ਕਰਕੇ ਗੈਰ ਅਬਾਦ ਜ਼ਮੀਨ ਨੂੰ ਤਿਆਰ ਕੀਤਾ ਜਾ ਸਕਦਾ ਹੈ ਤਾਂ ਕਿ ਚੰਗੀ ਉਪਜ ਵਿਚ ਵਾਧਾ ਹੋਵੇ । ਅਤੇ ਦੇਸ਼ ਵਿਚ ਜੋ ਅਨਾਜ ਦਾ ਘਾਟਾ ਹੈ ਉਸੇ ਨੂੰ ਇਸ ਹਦ ਤਕ ਪੂਰਾ ਕੀਤਾ ਜਾ ਸਕੇ ਕਿ ਜੋ ਕਣਕ ਬਾਹਰਲੇ ਦੇਸ਼ਾਂ ਤੋਂ ਮੰਗਵਾਈ ਜਾਂਦੀ ਹੈ ਉਹ ਨਾ ਮੰਗਵਾਈ ਜਾਵੇ । ਅਤੇ ਇਸ ਤਰ੍ਹਾਂ ਫਾਰਨ ਐਕਸਚੇਂਜ ਨੂੰ ਬਦਲਿਆ ਜਾ ਸਕਦਾ ਹੈ । ਜੋ ਰੁਪਿਆ ਬਾਹਰ ਕਣਕ ਲੈਣ ਤੇ ਖਰਚ ਕੀਤਾ ਜਾਂਦਾ ਹੈ ਉਸ ਨੂੰ ਇਸ ਤਰ੍ਹਾਂ ਬਚਾ ਕੇ ਸੜਕਾਂ, ਸਕੂਲਾਂ, ਹਸਪਤਾਲਾਂ ਅਤੇ ਤਰੱਕੀ ਦੇ ਕੰਮਾਂ ਤੇ ਲਾਇਆ ਜਾ ਸਕਦਾ ਹੈ । ਦੇਸ਼ ਦੀ ਉਸਾਰੀ ਲਈ ਇਹ ਰੁਪਿਆ ਬਚਾ ਕੇ ਖਰਚ ਕੀਤਾ ਜਾ ਸਕਦਾ ਹੈ । ਦੇਸ਼ ਸੇਵਾ ਦੀਆਂ ਸਕੀਮਾਂ ਤੇ ਲਗਾ ਕੇ ਦੇਸ਼ ਦੀ ਹਰ ਪੱਖ ਤੋਂ ਤਰੱਕੀ ਕੀਤੀ ਜਾ ਸਕਦੀ ਹੈ ।

ਇਕ ਅਹਿਮ ਮਸਲਾ ਬਿਜਲੀ ਦੀ ਘਾਟ ਦਾ ਹੈ । ਇਸ ਕਾਰਨ ਹਰ ਪਾਸੇ ਹਾਹਾਕਾਰ ਮਚੀ ਹੋਈ ਹੈ । ਟਿਊਬਵੈੱਲਾਂ ਦੀ ਮੰਗ ਦਿਨੋ ਦਿਨ ਵਧ ਰਹੀ ਹੈ ਅਤੇ ਬਿਜਲੀ ਤੇ ਹੀ ਦੇਸ਼ ਤਰੱਕੀ ਕਰ ਸਕਦਾ ਹੈ । ਪੰਜਾਬ ਦੀ ਧਰਤੀ ਤੇ ਰੇਤਲਾ ਇਲਾਕਾ ਘਟ ਹੈ । ਪਹਾੜੀ ਇਲਾਕਾ ਵੀ ਘਟ ਹੈ । ਪਧਰ ਜ਼ਮੀਨ ਬਹੁਤ ਹੈ ਇਸ ਲਈ ਜੇਕਰ ਟਿਊਬਵੈੱਲ ਲਗਾ ਦਿੱਤੇ ਜਾਣ ਬਿਜਲੀ ਪੂਰੀ ਮਿਲੇ ਤਾਂ ਜ਼ਮੀਨ ਤੋਂ ਆਮਦਨ ਦੁਗਣੀ ਲਈ ਜਾ ਸਕਦੀ ਹੈ । ਇਸ ਪਾਸੇ ਤਵੱਜੋ ਦੇਣ ਦੀ ਲੋੜ ਹੈ । (ਵਿਘਨ)

[ਜਥੇਦਾਰ ਮੋਹਨ ਸਿੰਘ ਤੁੜ]

ਜਿਥੇ ਤਕ ਜ਼ਿਮੇਵਾਰੀ ਦਾ ਸਬੰਧ ਹੈ ਤਕੜੇ ਹੋ ਕੇ ਇਸ ਨੂੰ ਨਿਭਾਓ । ਗਿੱਲ ਸਾਹਿਬ ਨੇ ਸ੍ਰੀ ਅਕਾਲ ਤਖਤ ਸਾਹਿਬ ਦਾ ਜ਼ਿਕਰ ਕੀਤਾ ਹੈ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਅਸੀਂ ਅਕਾਲ ਤਖਤ ਸਾਹਿਬ ਤੇ ਨਹੀਂ ਚਲੇ ਗਏ ਇਥੇ ਹੀ ਹਾਂ ਅਤੇ ਜ਼ਿਮੇਵਾਰੀ ਪੂਰੀ ਤਰ੍ਹਾਂ ਨਿਭਾ ਰਹੇ ਹਾਂ । ਜਿਨ੍ਹਾਂ ਨੂੰ ਘਲਿਆ ਸੀ ਉਹ ਨੌ ਮਹੀਨੇ ਬੈਠੇ ਸਨ । 9 ਮਹੀਨੇ ਤਪੱਸਿਆ ਕੀਤੀ ਤ ਜਨਤਾ ਪਾਰਟੀ ਬਣਾ ਲਈ ਪਰ ਨਾ ਜਨਤਾ ਪਾਰਟੀ ਰਹੀ ਤੇ ਨਾ ਜਨਤਾ ਮਗਰ ਲਗੀ । ਇਕਲੇ ਹੀ ਇਥੇ ਆ ਕੇ ਛਾਤੀ ਤੇ ਹੱਥ ਮਾਰ ਮਾਰ ਪਿਟਦੇ ਹਨ । ਕੋਈ ਪਾਰਟੀ ਉਨ੍ਹਾਂ ਦੇ ਨਾਲ ਨਹੀਂ ਤੁਰੀ (ਸਰਕਾਰੀ ਪੱਖ ਵਲੋਂ ਪ੍ਰਸ਼ੰਸਾ) (ਵਿਘਨ)

**ਇਕ ਆਵਾਜ਼ :** ਉਹ ਸ੍ਰੀ ਅਕਾਲ ਤਖਤ ਦੇ ਜਨਰਲ ਸੈਕਟਰੀ ਬਣੇ ਸਨ ।

**ਜਥੇਦਾਰ ਮੋਹਨ ਸਿੰਘ ਤੁੜ :** ਚੋਣਾਂ ਲੜੀਆਂ ਪਰ ਪਾਰਟੀ ਨੇ ਸਾਥ ਨਾ ਦਿੱਤਾ । ਮੈਂ ਵਿਰੋਧੀ ਪੱਖ ਵਿਚ ਬੈਠਿਆਂ ਨੂੰ ਕਹਾਂਗਾ ਕਿ ਤੁਸੀਂ ਮਾੜੇ ਦਾ ਸਾਥ ਦਿੱਤਾ ਮਾੜੇ ਦੀ ਸੰਗਤ ਕਰਨ ਵਾਲੇ ਨੂੰ ਕੁਸੰਗਤ ਦਾ ਫਲ ਖਾਣਾ ਪੈਂਦਾ ਹੈ । ਕਦੇ ਤੁਸੀਂ 48 ਸੌ ਤੇ ਹੁਣ ਘਟ ਕੇ 38 ਰਹਿ ਗਏ ਹੋ ਇਹ ਮਾੜੇ ਦੀ ਸੰਗਤ ਦਾ ਨਤੀਜਾ ਹੈ ਤੇ ਮਾੜੇ ਨੇ ਆਪਣੀ ਪਾਰਟੀ ਬਣਾਈ, ਚੋਣਾਂ ਲੜੀਆਂ ਪਰ ਨਾ ਜਨਤਾ ਪਾਰਟੀ ਕਿਤੇ ਦਿਸੀ ਨਾ ਕੋਈ ਜਨਤਾ ਪਿਛੇ ਲਗੀ । ਇਕੱਲੇ ਹੀ ਮੁੜੇ । (ਹਾਸਾ) ਅਸੀਂ ਦੂਜੇ ਪਾਸੇ ਚੰਗੇ ਦੀ ਸੰਗਤ ਕੀਤੀ ਤੇ 23 ਸਾਂ ਪਿਛਲੀ ਵੇਰ ਤੇ ਹੁਣ 43 ਹੋ ਗਏ (ਸਰਕਾਰੀ ਪੱਖ ਵਲੋਂ ਤਾੜੀਆਂ) ਜਨਤਾ ਦੀ ਕਚਹਿਰੀ ਵਿਚ ਕਿਸੇ ਦਾ ਲਿਹਾਜ਼ ਨਹੀਂ ਕੀਤਾ ਜਾਂਦਾ । ਅੰਦਰ ਇਥੇ ਆ ਕੇ ਟਾਹਰਾ ਮਾਰਨ ਨਾਲ ਕੁਝ ਨਹੀਂ ਬਣਦਾ । ਖਰੇ ਖੋਟੇ ਦਾ ਮੁਲ ਜਨਤਾ ਆਪ ਪਾਉਂਦੀ ਹੈ ਅਤੇ ਪਾਵੇਗੀ । (ਵਿਘਨ) ਅਸੀਂ ਅਪੋਜ਼ੀਸ਼ਨ ਵਿਚ ਵੀ ਰਹੇ ਹਾਂ ਅਤੇ ਵੇਖਿਆ ਹੈ । ਹੁਣ ਤੁਹਾਨੂੰ ਮੌਕਾ ਮਿਲਿਆ ਹੈ ਅਪੋਜ਼ੀਸ਼ਨ ਵਿਚ ਬੈਠਣ ਦਾ ਤੁਸੀਂ ਜ਼ਰਾ ਹੌਸਲੇ ਨਾਲ ਤੁਰੋ । ਅਪੋਜ਼ੀਸ਼ਨ ਵਿਚ ਬੈਠਣਾ ਸਿਖੋ, ਤੁਰਨਾ ਸਿਖੋ । ਤੁਸੀਂ ਅਸੈਂਬਲੀ ਵਿਚ ਆਏ ਹੋ ਲੋਕਾਂ ਦੀ ਨੁਮਾਇੰਦਗੀ ਕਰਨ ਆਏ ਹੋ । ਪੰਜਾਬ ਦੇ ਭਲੇ ਦੀਆਂ ਗੱਲਾਂ ਸੋਚੋ ਅਤੇ ਵੱਡਾ ਦਿਲ ਕਰੋ । ਤੁਹਾਨੂੰ ਜਨਤਾ ਨੇ ਰਾਜਿਆਂ ਬਣਾਇਆ ਸੀ ਪਰ ਤੁਸੀਂ ਉਸ ਦਾ ਕੋਈ ਭਲਾ ਨਹੀਂ ਕੀਤਾ । ਅਸੀਂ ਹੁਣ ਜਨਤਾ ਦੇ ਭੇਜੇ ਇਥੇ ਬੈਠੇ ਹਾਂ । ਤੁਸੀਂ ਹੌਸਲੇ ਨਾਲ ਅਪੋਜ਼ੀਸ਼ਨ ਵਿਚ ਬਹਿ ਜਾਉ ਜਨਤਾ ਦੇ ਦਿੱਤੇ ਫੈਸਲੇ ਨੂੰ ਸਿਰ ਮਥ ਮੰਨੋ ।

ਤੁਹਾਡੀ ਹਕੂਮਤ ਅਸੀਂ ਵੇਖੀ ਹੈ ਕਿ ਕਿਸ ਤਰ੍ਹਾਂ ਬਾਬੇ ਬਕਾਲੇ ਦੇ ਮੇਲੇ ਤੇ ਪੁਲਿਸ ਬੁਲਾਈ ਗਈ ਅਤੇ 200 ਦੀ ਲਾਈਨ ਲਾ ਦਿੱਤੀ ਗਈ 10 ਹਜ਼ਾਰ ਰੁਪਏ ਦੀ ਰਕਮ ਦਾ ਸਰਕਾਰੀ ਖਜ਼ਾਨੇ ਤੇ ਬੋਝ ਪਾ ਦਿੱਤਾ । ਆਦਮੀ ਮਾਰ ਦਿੱਤੇ ਲਾਠੀਆਂ ਚਲਾਈਆਂ ਫਟੜ ਕੀਤੇ ਤੇ ਫਿਰ ਝੂਠੇ ਮੁਕੱਦਮੇ ਬਣਾਏ । ਸਾਡੀ ਸਰਕਾਰ ਬਣੀ ਤਾਂ ਕੇਸ ਵਾਪਸ ਹੋਏ । ਤਹਾਡਾ ਤਾਂ ਲਾਠੀ ਤੇ ਗੋਲੀ ਦਾ ਰਾਜ ਸੀ । (ਵਿਘਨ)

ਮੈਂ ਕਾਂਗਰਸ ਦਾ ਰਾਜ ਵੇਖਿਆ ਹੈ ਮੈਂ ਅਜ ਤੁਹਾਡੇ ਸਾਹਮਣੇ ਖਲੋਤਾ ਹਾਂ ਕਿ ਕੀ ਕੀ

ਸਲੂਕ ਇਹ ਕਰਦੇ ਰਹੇ ਅਤੇ ਚੋਣਾਂ ਵਿਚ ਜੋ ਹਾਲ ਕਰਦੇ ਸਨ ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਹਾਰੇ ਹੋਏ ਵੀ ਜਿੱਤੇ ਹੋਏ ਵਿਖਾਏ ਜਾਂਦੇ ਸਨ । (ਵਿਘਨ) ਪਿਛਲੀਆਂ ਗੱਲਾਂ ਨਾ ਫੋਲੋ ।

ਜਿਸ ਗਿੱਲ ਦੀ ਪੂਛ ਫੜ ਕੇ ਤੁਸੀਂ ਘਸੀਟੀਦੇ ਗਏ ਉਹ ਵਿਚਾਰਾ ਗਿੱਲ ਤਾਂ ਆਪ ਇਕੱਲਾ ਹੀ ਰਹਿ ਗਿਆ ਤੇ ਜਨਤਾ ਪਾਰਟੀ ਉਸ ਨੂੰ ਛਡ ਗਈ । ਇਹ ਤਾਂ ਆਪਣੇ ਕੀਤੇ ਪਾਪਾਂ ਦੇ ਫਲ ਤੁਹਾਡੇ ਅਗੇ ਤੇ ਉਸ ਦੇ ਅਗੇ ਆਇਆ ਹੈ । 9 ਮਹੀਨੇ ਵਿਚ ਜੋ ਤੁਸੀਂ ਅੱਗ ਲਾਈ ਅਤੇ ਤਬਾਹੀ ਕੀਤੀ ਉਸ ਨੂੰ ਜਨਤਾ ਭੁਲੀ ਨਹੀਂ ਤੇ ਜਨਤਾ ਨੇ ਫਤਵਾ ਦੇ ਦਿੱਤਾ ਜਨਤਾ ਪਾਰਟੀ ਨਾ ਰਹੀ ਤੇ ਨਾ ਜਨਤਾ ਦੀ ਸਪੋਰਟ । ਇਕੱਲਾ ਰਹਿ ਗਿਆ । (ਤਾੜੀਆਂ ਸਰਕਾਰੀ ਪਖ ਵਲੋਂ)

ਜਿਥੋਂ ਤਕ ਵਿਦਿਆ ਦਾ ਸਬੰਧ ਹੈ ਮੈਂ ਕਹਾਂਗਾ ਕਿ ਅਜ ਸਾਡੇ ਬੱਚੇ ਨਕਲ ਮਾਰ ਕੇ ਪਾਸ ਹੁੰਦੇ ਹਨ ਆਪਣੀ ਹਿੰਮਤ ਨਾਲ ਕੁਝ ਨਹੀਂ ਕਰ ਸਕਦੇ । ਇਸ ਲਈ ਸਾਡੀ ਵਿਦਿਆ ਦਾ ਮਿਆਰ ਅਜ ਬਹੁਤ ਡਿਗ ਪਿਆ ਹੈ । ਮੈਂ ਸਮਝਦਾ ਹਾਂ ਕਿ ਹੁਣ ਰਾਜ ਬਦਲਣ ਦੇ ਨਾਲ ਹੀ ਵਿਦਿਆ ਦੇ ਸਿਸਟਮ ਵਿਚ ਵੀ ਸੁਧਾਰ ਹੋਣਾ ਚਾਹੀਦਾ ਹੈ ਅਤੇ ਜਿਹੜੀਆਂ ਵੀ ਤਰੁਟੀਆਂ ਹਨ ਉਹ ਦੂਰ ਕਰਨ ਦਾ ਯਤਨ ਕਰਨਾ ਚਾਹੀਦਾ ਹੈ ।

ਜਿਥੋਂ ਤਕ ਲਾਅ ਐਂਡ ਆਰਡਰ ਦਾ ਤੱਲਕ ਹੈ ਮੈਂ ਸਮਝਦਾ ਹਾਂ ਕਿ ਪੰਜਾਬ ਖੁਸ਼ਹਾਲ ਹੋਣ ਦੇ ਨਾਲ ਨਾਲ ਹੀ ਇਸ ਪਾਸੇ ਵੀ ਅਗੇ ਵਧ ਰਿਹਾ ਹੈ । ਮੈਨੂੰ ਪਤਾ ਹੈ ਕਿ ਪਹਿਲਾਂ ਕਈ ਬੰਦੇ ਲੋਕਾਂ ਦੇ ਡੰਗਰ ਖੋਲ੍ਹ ਕੇ ਲੈ ਜਾਂਦੇ ਸਨ ਅਤੇ ਜੰਦਰੇ ਤੋੜਦੇ ਸਨ । ਅਜ ਉਨ੍ਹਾਂ ਨੂੰ ਕਿਰਤ ਕਰਨ ਦਾ ਪਤਾ ਲਗ ਗਿਆ ਹੈ ਅਤੇ ਉਹ ਲੋਕਾਂ ਦੇ ਜੰਦਰੇ ਭੰਨਣੇ ਭੁਲ ਗਏ ਲੋਕਾਂ ਦੇ ਡੰਗਰ ਖੋਲ੍ਹਣੇ ਭੁਲ ਗਏ । ਹੁਣ ਜਿਸ ਕੋਲ ਦੋ ਏਕੜ ਵੀ ਜਮੀਨ ਹੈ ਉਹ ਕਾਸ਼ਤ ਕਰਕੇ ਆਪਣਾ ਅਤੇ ਆਪਣੇ ਟਬਰ ਦਾ ਪੇਟ ਪਾਲ ਸਕਦਾ ਹੈ । ਚੇਅਰਮੈਨ ਸਾਹਿਬ, ਪੰਜਾਬ ਵਿਚ ਆਮਦਨ ਦੇ ਵਧ ਜਾਣ ਦੇ ਨਾਲ ਹੀ ਈਮਾਨਦਾਰੀ ਵੀ ਵਧ ਗਈ ਹੈ । ਜੇ ਸਰਕਾਰ ਥੋੜ੍ਹੀਆਂ ਜਿਹੀਆਂ ਹੋਰ ਸਹੂਲਤਾਂ ਦੇਵੇ ਤਾਂ ਪੰਜਾਬ ਹਰ ਤੱਰਕੀ ਕਰ ਸਕਦਾ ਹੈ । ਅਤੇ ਦੇਸ਼ ਦੀ ਤੱਰਕੀ ਦੀ ਮੂਹਰਲੀ ਕਤਾਰ ਵਿਚ ਖੜ੍ਹਾ ਹੋ ਸਕਦਾ ਹੈ ।

ਇਸ ਤੋਂ ਅਗੇ, ਚੇਅਰਮੈਨ ਸਾਹਿਬ, ਮੈਂ ਚੰਡੀਗੜ੍ਹ ਅਤੇ ਹੋਰ ਪੰਜਾਬੀ ਬੋਲਦੇ ਜਿਹੜੇ ਇਲਾਕੇ ਪੰਜਾਬੀ ਸੂਬੇ ਤੋਂ ਬਾਹਰ ਰਖੇ ਗਏ ਹਨ ਉਨ੍ਹਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਅਜ ਅਸੀਂ ਚੰਡੀਗੜ੍ਹ ਵਿਚ ਹੀ ਕਿਰਾਏਦਾਰ ਹੋ ਕੇ ਬੈਠੇ ਹਾਂ. ਆਪਣੇ ਹੀ ਘਰ ਦਾ ਕਿਰਾਇਆ ਦੇ ਰਹੇ ਹਾਂ । ਚੰਡੀਗੜ੍ਹ ਪੰਜਾਬ ਦਾ ਹੈ ਅਤੇ ਅਸੀਂ ਹਰ ਹਾਲਤ ਵਿਚ ਇਸ ਨੂੰ ਪ੍ਰਾਪਤ ਕਰਨਾ ਹੈ । ਇਸ ਲਈ ਹਿੰਦ ਸਰਕਾਰ ਨੂੰ ਜ਼ਰਾ ਕਰੜਾਈ ਨਾਲ ਕਹਿਣਾ ਪਏਗਾ ਕਿ ਉਹ ਚੰਡੀਗੜ੍ਹ ਜਲਦੀ ਤੋਂ ਜਲਦੀ ਪੰਜਾਬ ਨੂੰ ਦੇਵੇ । ਭਾਖੜਾ ਅਤੇ ਬਿਆਸ ਦੇ ਪ੍ਰਾਜੈਕਟਾਂ ਬਾਰੇ ਪਹਿਲੀ ਹੀ ਪੁਜ਼ੀਸ਼ਨ ਹੋਵੇ । ਇਹ ਪੰਜਾਬ ਦੇ ਕਬਜ਼ੇ ਵਿਚ ਹੋਣ ਅਤੇ ਇਨ੍ਹਾਂ ਪ੍ਰਾਜੈਕਟਾਂ ਤੋਂ ਵਧੇਰੇ ਪਾਣੀ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਪੰਜਾਬ ਦਾ ਹੀ ਜ਼ਿਆਦਾਂ ਪੈਸਾ ਇਨ੍ਹਾਂ ਤੇ ਲਗਾ ਹੈ । ਇਹ ਪੰਜਾਬ ਦੀ ਧਰਤੀ ਤੇ ਹੀ ਹਨ

[ਜਥੇਦਾਰ ਮੋਹਨ ਸਿੰਘ ਤੁੜ]

ਇਸ ਲਈ ਪੰਜਾਬ ਨੂੰ ਇਨ੍ਹਾਂ ਤੋਂ ਜ਼ਿਆਦਾ ਲਾਭ ਪ੍ਰਾਪਤ ਹੋਣਾ ਚਾਹੀਦਾ ਹੈ ਅਤੇ ਇਨ੍ਹਾਂ ਪ੍ਰਾਜੈਕਟਾਂ ਤੋਂ ਜੋ ਬਿਜਲੀ ਪੈਦਾ ਹੁੰਦੀ ਹੈ ਉਹ ਵੀ ਜ਼ਿਆਦਾ ਪੰਜਾਬ ਨੂੰ ਹੀ ਮਿਲਣੀ ਚਾਹੀਦੀ ਹੈ।

ਜਿਥੋਂ ਤਕ ਭਾਸ਼ਾ ਦਾ ਸਬੰਧ ਹੈ ਪੰਜਾਬੀ ਪੰਜਾਬ ਦੀ ਭਾਸ਼ਾ ਹੈ। ਅਸੀਂ ਹਿੰਦੀ ਦੀ ਉੱਨਤੀ ਵੀ ਕਰਾਂਗੇ ਜਿਤਨੇ ਕਿ ਦੂਸਰੇ ਰਾਜ ਕਰਦੇ ਹਨ ਕਿਉਂਕਿ ਇਹ ਸਾਡੀ ਰਾਸ਼ਟਰੀ ਭਾਸ਼ਾ ਹੈ। ਇਸ ਵਿਚ ਜ਼ਾਤ ਪਾਤ ਦਾ ਕੋਈ ਸਵਾਲ ਨਹੀਂ। ਨਾ ਹੀ ਧਰਮ ਦਾ ਕੋਈ ਸਵਾਲ ਹੈ। ਮੈਂ ਅਗਲੀ ਅਰਜ਼ ਇਹ ਕਰਨੀ ਹੈ ਕਿ ਪਿੰਡਾਂ ਨੂੰ ਵੀ ਸ਼ਹਿਰਾਂ ਵਾਂਗ ਹੀ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਇਹ ਸਰਕਾਰ ਦਾ ਫਰਜ਼ ਹੈ ਕਿ ਕਿਸਾਨ ਨੂੰ ਵਧ ਤੋਂ ਵਧ ਸਹੂਲਤਾਂ ਦੇਵੇ। ਇਹ ਦਸਿਆ ਗਿਆ ਹੈ ਕਿ ਇਥੇ ਇਕ ਟਰੈਕਟਰਾਂ ਦੀ ਫੈਕਟਰੀ ਲਗਾਈ ਜਾਣੀ ਹੈ। ਇਹ ਜਲਦੀ ਤੋਂ ਜਲਦੀ ਲਗਾਈ ਜਾਣੀ ਚਾਹੀਦੀ ਹੈ ਤਾਂਕਿ ਉਹ ਕਿਸਾਨ ਲੋਕ ਆਪਣੀ ਉਪਜ ਨੂੰ ਵਧਾ ਸਕਣ। ਉਨ੍ਹਾਂ ਲਈ ਟਿਊਬਵੈਲਾਂ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ। ਜਿਥੇ ਨਹਿਰੀ ਪਾਣੀ ਨਹੀਂ ਪਹੁੰਚਦਾ ਉਥੇ ਟਿਊਬਵੈਲਾਂ ਦੇ ਕੁਨੈਕਸ਼ਨ ਛੇਤੀ ਦੇਣੇ ਚਾਹੀਦੇ ਹਨ। ਕਿਸਾਨਾਂ ਨੂੰ ਨਵੇਂ ਤੋਂ ਨਵੇਂ ਓਜ਼ਾਰ ਵੀ ਦਿੱਤੇ ਜਾਣੇ ਚਾਹੀਦੇ ਹਨ। ਕਿਸਾਨਾਂ ਦਾ ਧਿਆਨ ਇਸ ਪਾਸੇ ਦਿਵਾਇਆ ਜਾਣਾ ਚਾਹੀਦਾ ਹੈ ਕਿ ਉਹ ਪੁਰਾਣੇ ਓਜ਼ਾਰਾਂ ਦੀ ਥਾਂ ਤੇ ਨਵੇਂ ਓਜ਼ਾਰ ਵਰਤਣ।

ਮਜ਼ਦੂਰਾਂ ਵਾਸਤੇ ਪੰਜਾਬ ਵਿਚ ਨਵੇਂ ਕਾਰਖਾਨੇ ਖੋਲ੍ਹੇ ਜਾਣੇ ਚਾਹੀਦੇ ਹਨ। ਹੋਰ ਇੰਡਸਟਰੀ ਪੰਜਾਬ ਵਿਚ ਲਾਈ ਜਾਣੀ ਚਾਹੀਦੀ ਹੈ ਤਾਂ ਕਿ ਜਿਥੇ ਮਜ਼ਦੂਰਾਂ ਨੂੰ ਮਜ਼ਦੂਰੀ ਮਿਲੇ ਉਥੇ ਪੈਦਾਵਾਰ ਵਿਚ ਵੀ ਵਾਧਾ ਹੋਵੇ।

ਅਖੀਰ ਵਿਚ ਮੈਂ ਇਹ ਅਰਜ਼ ਕਰਦਾ ਹਾਂ ਕਿ ਇਸ ਪੰਜਾਬੀ ਸੂਬੇ ਨੂੰ ਪ੍ਰਾਪਤ ਕਰਨ ਵਾਸਤੇ ਖੂਨ ਡੋਹਲੇ, ਜੇਲ੍ਹਾਂ ਕਟੀਆਂ, ਭੁਖ ਹੜਤਾਲਾਂ ਕੀਤੀਆਂ, ਹੋਰ ਹਰ ਪ੍ਰਕਾਰ ਦੀਆਂ ਤਕਲੀਫਾਂ ਝਲੀਆਂ, ਤਾਂ ਇਹ ਸੂਬਾ ਸਾਨੂੰ ਮਿਲਿਆ। ਹੁਣ ਹਰ ਇਕ ਪੰਜਾਬੀ ਦਾ ਇਹ ਫ਼ਰਜ਼ ਹੈ ਕਿ ਉਹ ਇਸ ਨਾਲ ਵਫਾਦਾਰੀ ਕਰੇ ਔਰ ਇਸ ਦੀ ਉੱਨਤੀ ਕਰਨ ਲਈ ਮਦਦ ਕਰੇ। ਅਖੀਰ ਵਿਚ ਮੈਂ ਇਸ ਬਜਟ ਦੀ ਸ਼ਲਾਘਾ ਕਰਕੇ ਬੈਠਦਾ ਹਾਂ।

**ਚੌਧਰੀ ਸੁੰਦਰ ਸਿੰਘ (ਨਰੋਟ ਮਹਿਰਾ)** : ਚੇਅਰਮੈਨ ਸਾਹਿਬ, ਮੇਰੇ ਤੋਂ ਪਹਿਲਾਂ ਹੀ ਇਕ ਆਨਰੇਬਲ ਮੈਂਬਰ ਨੇ ਉਸ ਪਾਸੇ ਤੋਂ ਬੋਲਦੇ ਹੋਏ ਆਖਿਆ ਕਿ ਪੰਜਾਬ ਵਿਚ ਖੁਸ਼ਹਾਲੀ ਆਣ ਤੇ ਉਹ ਲੋਕ ਜੋ ਡੰਗਰ ਖੋਲ੍ਹਦੇ ਅਤੇ ਜੰਦਰੇ ਭੰਨਦੇ ਸਨ ਉਨ੍ਹਾਂ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ। ਜੇ ਕਿਸੇ ਕੋਲ ਦੋ ਏਕੜ ਜ਼ਮੀਨ ਹੋਵੇ ਤਾਂ ਉਹ ਅਰਾਮ ਨਾਲ ਪੇਟ ਭਰ ਕੇ ਰੋਟੀ ਖਾ ਸਕਦਾ ਹੈ। ਉਸ ਦਾ ਗੁਜ਼ਾਰਾ ਚੰਗਾ ਹੋ ਜਾਂਦਾ ਹੈ। ਮੈਨੂੰ ਯਾਦ ਹੈ ਕਿ ਯੂਨਾਈਟਿਡ ਪੰਜਾਬ ਵੇਲੇ ਮੇਰੇ ਟੱਬਰ ਦੇ ਲੋਕ 100 ਏਕੜ ਜ਼ਮੀਨ ਤੇ ਵੀ ਕਾਸ਼ਤ ਕਰਦੇ ਤਾਂ ਵੀ ਉਨ੍ਹਾਂ ਦਾ ਗੁਜ਼ਾਰਾ ਨਹੀਂ ਸੀ ਹੁੰਦਾ। ਕਿਸਾਨ ਲੋਕ ਅਸਮਾਨ ਵਲ ਵੇਖਦੇ ਰਹਿੰਦੇ ਸਨ ਕਿ ਬਾਰਸ਼ ਹੋਵੇ ਤਾਂ ਫਸਲਾਂ ਹੋਣ। ਪਰ ਅਜ ਜ਼ਿਮੀਦਾਰ ਦੀ ਹਾਲਤ ਇਹ ਹੈ ਕਿ ਜੇ ਸਰ ਛੋਟੂ ਰਾਮ ਜ਼ਿੰਦਾ ਹੁੰਦੇ ਤਾਂ ਬਹੁਤ ਖੁਸ਼ ਹੁੰਦੇ। ਇਤਨਾ

ਫਰਕ ਪਿਆ ਹੈ ਕਿ ਅਜ ਜਿਸ ਜਿਮੀਦਾਰ ਕੋਲ 5 ਏਕੜ ਜ਼ਮੀਨ ਹੋਵੇ ਉਹ ਆਪਣਾ ਟਬਰ ਪਾਲ ਸਕਦਾ ਹੈ । ਕਾਂਗਰਸ ਸਰਕਾਰ ਨੇ ਪਿੰਡਾਂ ਦੇ ਜ਼ਿਮੀਦਾਰਾਂ ਵਾਸਤੇ ਇਤਨਾ ਕੀਤਾ ਹੈ ਕਿ ਉਨ੍ਹਾਂ ਨੂੰ ਟਿਊਬਵੈਲਜ਼ ਦਿੱਤੇ ਹਨ, ਖਾਦ ਦਿੱਤੀ ਹੈ । ਪਰ ਅਜੇ ਵੀ ਮੇਰੇ ਕਈ ਦੋਸਤ ਆਖਦੇ ਹਨ ਕਿ ਪਿੰਡਾਂ ਵਲ ਘਟ ਧਿਆਨ ਦਿੱਤਾ ਗਿਆ ਹੈ । ਮੈਂ ਤਾਂ ਕਹਿੰਦਾ ਹਾਂ ਕਿ ਸ਼ਹਿਰਾਂ ਵਿਚ ਤਾਂ ਸਵਾਦ ਦਾ ਆਟਾ ਵੀ ਨਹੀਂ ਮਿਲਦਾ । ਇਥੇ ਮੈਂਬਰ ਕਹਿੰਦੇ ਹਨ ਕਿ ਜ਼ਿਮੀਦਾਰ ਨੂੰ ਇਹ ਮਿਲਣਾ ਚਾਹੀਦਾ ਹੈ ਉਹ ਮਿਲਣਾ ਚਾਹੀਦਾ ਹੈ, ਮੈਂ ਦੋ ਦਿਨਾਂ ਤੋਂ ਇਹੀ ਸੁਣ ਰਿਹਾ ਹਾਂ । ਸਹੂਲਤਾਂ ਤਾਂ ਹੁਣ ਉਨ੍ਹਾਂ ਲੋਕਾਂ ਨੂੰ ਮਿਲਣੀਆਂ ਚਾਹੀਦੀਆਂ ਹਨ, ਜਿਨ੍ਹਾਂ ਕੋਲ ਆਪਣਾ ਇਕ ਚਪਾ ਵੀ ਜ਼ਮੀਨ ਦਾ ਨਹੀਂ ਹੈ । ਅਸੀਂ 1956 ਵਿਚ ਲੈਂਡ ਰੀਫਾਰਮ ਦਾ ਕਾਨੂੰਨ ਪਾਸ ਕੀਤਾ ਸੀ । ਜਿਸ ਨਾਲ ਕਿਸੇ ਕੋਲ 30 ਏਕੜ ਤੋਂ ਵਧ ਜ਼ਮੀਨ ਨਹੀਂ ਸੀ ਰਹਿਣੀ ਪਰ ਚੇਅਰਮੈਨ ਸਾਹਿਬ, ਸਾਡੇ ਵਿਚ ਉਸ ਵੇਲੇ ਕੁਝ ਅਜਿਹੇ ਬੰਦੇ ਸਨ, ਜਿਨ੍ਹਾਂ ਵਿਚੋਂ ਅਜ ਵਧੇਰੇ ਉਧਰ ਚਲੇ ਗਏ ਹਨ (ਵਿਰੋਧੀ ਪੱਖ ਵਲੋਂ ਤਾੜੀਆਂ) ਜਿਹੜੇ ਕਿ ਉਸ ਫੈਸਲੇ ਨੂੰ ਤਾਰਪੀਡੋ ਕਰਦੇ ਸਨ । ਕਾਂਗਰਸ ਪਾਰਟੀ ਵਿਚ ਜਿਹੜੇ ਬੰਦੇ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਸਨ ਉਨ੍ਹਾਂ ਦੀਆਂ ਕੋਸ਼ਿਸ਼ਾਂ ਨੂੰ ਤਾਰ ਪੀਡੋ ਕੀਤਾ ਜਾਂਦਾ ਸੀ । ਅਜ ਵੀ ਇਹੀ ਹਾਲ ਹੈ ਕਿ 2 ਅਰਬ ਦੇ ਬਜਟ ਵਿਚੋਂ ਕੇਵਲ 25 ਲੱਖ ਰੁਪਏ ਹੀ ਹਰੀਜਨਾਂ ਵਾਸਤੇ ਰਖੇ ਗਏ ਹਨ । ਇਹ ਕੋਈ ਇਨਸਾਫ਼ ਨਹੀਂ ਹੈ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜੇਕਰ ਤੁਸੀਂ ਇਸ ਤਰ੍ਹਾਂ ਕਰੋਗੇ ਤਾਂ ਤੁਹਾਨੂੰ ਵੀ ਇਥੇ ਬੈਠਣਾ ਨਹੀਂ ਮਿਲੇਗਾ । (ਵਿਘਨ)

**ਇਕ ਮਾਨਯੋਗ ਮੈਂਬਰ** : ਤੁਸੀਂ 20 ਸਾਲਾਂ ਵਿਚ ਕੀ ਕਰ ਲਿਆ ਹੈ ।

**ਚੌਧਰੀ ਸੁੰਦਰ ਸਿੰਘ** : ਇਹ ਸਾਰਾ ਅਪੋਜ਼ੀਸ਼ਨ ਕਰਕੇ ਹੋਇਆ ਹੈ.........

**ਸ੍ਰੀ ਚੇਅਰਮੈਨ** : ਚੌਧਰੀ ਸਾਹਿਬ ਇਨ੍ਹਾਂ ਦਾ ਖਿਆਲ ਹੈ ਕਿ 20 ਸਾਲਾਂ ਵਿਚ ਜੋ ਕੁਝ ਇਨ੍ਹਾਂ ਨੂੰ ਚਾਹੀਦਾ ਸੀ ਉਹ ਤੁਸੀਂ ਦੇ ਦਿੱਤਾ ਹੈ ਹੁਣ ਹੋਰ ਦੇਣ ਦੀ ਲੋੜ ਨਹੀਂ ਰਹੀ । (ਹਾਸਾ) (Addressing Ch. Sunder Singh They are of the view that the Congress Party has provided them with everything they needed during the last 20 years and they do not need any thing more.)

**ਚੌਧਰੀ ਸੁੰਦਰ ਸਿੰਘ** : A strong Opposition is a healthy sign in order to keep the Government on toes . ਸੋ ਇਹ ਜੋ ਕੁਝ ਵੀ ਹੋਇਆ ਹੈ ਨਿਕੰਮੀ ਆਪੋਜ਼ੀਸ਼ਨ ਕਰਕੇ ਹੋਇਆ ਹੈ। ਜੇ ਆਪੋਜ਼ੀਸ਼ਨ ਸਟਰੌਂਗ ਅਤੇ ਪ੍ਰੋਗਰੈਸਿਵ ਹੁੰਦੀ ਤਾਂ ਸਾਰੇ ਫ਼ੈਸਲੇ ਲਾਗੂ ਹੋ ਜਾਣੇ ਸਨ । ਪਰ ਸਾਡੀ ਵਾਰੀ ਤਾਂ ਆਪੋਜ਼ੀਸ਼ਨ ਹੀ ਨਿਕੰਮੀ ਸੀ ।

ਇਹ ਬਿਗ ਜ਼ਿਮੀਂਦਾਰਾ ਦੀ ਮਦਦ ਕਰਦੇ ਰਹੇ ਹਨ । 1952 ਦੇ ਲੈਂਡ ਰਿਫਾਰਮ ਐਕਟ ਤੇ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ । ਗਰੀਬ ਕਿਸਾਨ ਅਤੇ ਗਰੀਬ ਹਰੀਜਨਾਂ ਨੂੰ ਕੋਈ ਨਹੀਂ ਪੁਛਦਾ ਔਰ ਦੂਸਰੇ ਪਾਸੇ ਬੜੇ ਬੜੇ ਜ਼ਿਮੀਂਦਾਰ ਛੇ ਛੇ ਜੀਪਾਂ ਰਖੀ ਬੈਠੇ ਹਨ । ਜਿਨ੍ਹਾਂ ਕੋਲ

[ਚੌਧਰੀ ਸੁੰਦਰ ਸਿੰਘ]

30 ਸਟੈਂਡਰਡ ਏਕੜ ਤੋਂ ਵਧ ਜ਼ਮੀਨ ਸੀ ਉਹ ਵੀ ਉਨ੍ਹਾਂ ਨੇ ਆਪਣੇ ਤਾਇਆਂ ਚਾਚਿਆਂ ਨੂੰ ਹੀ ਵੰਡ ਦਿਤੀ ਅਤੇ ਕਿਸੇ ਗਰੀਬ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੋਇਆ । (ਸ਼ੋਰ) ਪਰ ਫਿਰ ਵੀ ਇਹ ਵਡੇ ਲੋਕ ਜ਼ਾਹਰਾ ਤੌਰ ਤੇ ਇਹ ਕਹਿੰਦੇ ਹਨ ਤੁਸੀਂ ਸਾਡਾ ਸਾਥ ਦਿਉ ਅਸੀਂ ਹਰੀਜਨਾਂ ਵਾਸਤੇ ਬਹੁਤ ਕੁਝ ਕਰਨਾ ਹੈ । ਅੰਮ੍ਰਿਤਸਰ ਵਿੱਚ ਦਸੋ ਕਿਹੜਾ ਹਰੀਜਨ ਮੁਜ਼ਾਰਾ ਹੈ । ਸਾਰੇ ਸੀਰੀ ਹੀ ਹਨ । ਬਲੌਕ ਸੰਮਤੀਆਂ ਦੇ ਆਦਮੀ ਬਿਗ ਜ਼ਿਮੀਂਦਾਰ ਹਨ । ਉਹ ਜੋ ਮਰਜ਼ੀ ਕਰੀ ਜਾਣ । ਜਿਹੜੇ ਸਾਡੇ ਗਰੀਬ ਆਦਮੀ ਹਨ ਉਹ ਤਾਂ ਦਸਾਂ ਨੌਂਹਾਂ ਦੀ ਕਮਾਈ ਕਰਨ ਔਰ ਉਨ੍ਹਾਂ ਦੇ ਆਦਮੀ ਮੌਜਾਂ ਕਰਨ । ਸਾਡੇ ਤੇ ਟੈਕਸ ਲਗਾਉਣ ਅਤੇ ਆਖਣ ਫਾਈਵ ਈਅਰ ਪਲੈਨ ਬਣਾਉਣਾ ਹੈ । ਗੁਰੂ ਨਾਨਕ ਦੇਵ ਜੀ ਦੀ ਚੇਅਰ ਬਣਾਉਣੀ ਹੈ । ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹਰ ਕੋਨੇ ਕੋਨੇ ਵਿਚ ਪਹੁੰਚਾਉਣਾ ਹੈ । ਇਸ ਬਾਰੇ ਵਿਚ ਮੈਂ ਗੁਰੂ ਜੀ ਦੇ ਇਕ ਕਥਨ ਬਾਰੇ ਦਸਦਾ ਹਾਂ । ਉਹ ਲਿਖਦੇ ਹਨ ਕੋਈ ਆਦਮੀ ਅੰਮ੍ਰਿਤਸਰ ਉਨ੍ਹਾਂ ਕੋਲ ਗਿਆ, ਪਾਣੀ ਦੇਣ ਲਗਿਆਂ, ਉਹਦੇ ਹੱਥ ਵੇਖ ਕੇ ਗੁਰੂ ਜੀ ਨੇ ਕਿਹਾ ਤੇਰੇ ਹੱਥ ਇਸ ਤਰ੍ਹਾਂ ਨੇ । ਤਾਂ ਉਸ ਨੇ ਜਵਾਬ ਦਿੱਤਾ ਕਿ ਮੇਰੇ ਮਾਂ ਬਾਪ ਬੜੇ ਅਮੀਰ ਸਨ । ਉਹਨਾਂ ਨੇ ਮੇਰੇ ਕੋਲੋਂ ਕੋਈ ਕੰਮ ਨਹੀਂ ਲਿਆ । ਇਹ ਸੁਣਦੇ ਹੀ ਗੁਰੂ ਜੀ ਨੇ ਪਾਣੀ ਦਾ ਗਲਾਸ ਪਰ੍ਹੇ ਮਾਰਿਆ ਅਤੇ ਕਿਹਾ ਕਿ ਜਿਸ ਆਦਮੀ ਨੇ ਸੇਵਾ ਨਹੀਂ ਕੀਤੀ, ਮੈਂ ਉਸ ਦਾ ਪਾਣੀ ਪੀਣ ਨੂੰ ਤਿਆਰ ਨਹੀਂ ਹਾਂ । ਇਹ ਵੱਡੇ ਵੱਡੇ ਲੋਕ ਰਾਤਾਂ ਨੂੰ ਵਿਸਕੀਆਂ ਪੀਂਦੇ ਹਨ । (ਵਿਘਨ)

(ਕਾਂਗਰਸ ਬੈਂਚਾਂ ਤੋਂ ਆਵਾਜ਼ਾਂ ਸ਼ੇਮ, ਸ਼ੇਮ.)

ਸ਼ੇਮ ਸ਼ੇਮ ਨਹੀਂ ਕਰਨਾ । ਇਨ੍ਹਾਂ ਦੇ ਹੱਥਾਂ ਵਿੱਚ ਸਾਡੀ ਜਾਨ ਆਈ ਹੋਈ ਹੈ । ਜੇ ਤਾਂ ਚਾਹੁੰਦੇ ਹੋ ਤੁਸੀਂ ਗੁਰੂ ਰਾਮ ਦਾਸ ਜੀ, ਗੁਰੂ ਨਾਨਕ ਦੇਵ ਜੀ ਦੇ ਦਸੇ ਹੋਏ ਰਸਤੇ ਤੇ ਚਲਣਾ ਤਾਂ ਤੇ ਠੀਕ ਹੈ । ਗੁਰੂ ਜੀ ਨੇ ਕਿਹਾ ਹੈ :—

ਨੀਚਾਂ ਅੰਦਰ ਨੀਚ ਜਾਤ, ਨੀਚੀ ਹੂੰ ਅਤਿ ਨੀਚ ।
ਨਾਨਕ ਤਿਨਕੇ ਸੰਗ ਸਾਥ. ਵਡਿਆਂ ਸਿਉਂ ਕਿਆ ਰੀਸ ।
ਜਿਥੇ ਨੀਚ ਸਮਾਲੀਅਨ, ਉਥੇ ਨਦਰ ਤੇਰੀ ਬਖਸ਼ੀਸ਼ ।

ਜਿਥੇ ਗਰੀਬ ਹੋਣ ਉਥੇ ਹੀ ਉਹਦੀ ਨਜ਼ਰ ਦੀ ਬਖਸ਼ੀਸ਼ ਹੁੰਦੀ ਹੈ । ਇਸ ਤਰ੍ਹਾਂ ਹੀ ਮਹਾਤਮਾਂ ਗਾਂਧੀ ਜੀ ਨੇ ਕਿਹਾ ਹੈ :—

I do not want to be re-born. If I have to be born, I should be born as untouchable so that I may share their sorrows and sufferings inflicted upon them. I, therefore, pray that if I have to be born again, I should not do so as Brahmana, Kashtriya, Vaish or Shudra, but as an Ati Shudra.

ਉਨ੍ਹਾਂ ਨੇ ਕਿਹਾ ਹੈ ਕਿ ਮੈਂ ਸ਼ੂਦਰ ਦੇ ਘਰ ਪੈਦਾ ਹੋਵਾਂ । ਕਸ਼ਤਰੀਆਂ, ਬ੍ਰਾਹਮਣਾਂ ਦੇ ਘਰ ਪਦਾ ਨਾ ਹੋਵਾਂ ।

ਇਹ ਗੁਰੂ ਨਾਨਕ ਨੂੰ ਮੰਨਣ ਵਾਲੇ ਨੇ ਸਰਪਲਸ ਜ਼ਮੀਨਾਂ ਸਾਨੂੰ ਨਹੀਂ ਦਿੰਦੇ । ਲੈਂਡ ਰਿਫਾਰਮ ਐਕਟ ਅਧੀਨ ਜਿਹੜੀਆਂ ਜ਼ਮੀਨਾਂ ਸਾਨੂੰ ਮਿਲਣੀਆਂ ਸਨ ਉਹ ਵੀ ਨਹੀਂ ਦਿੰਦੇ । 30 ਸਟੈਂਡਰਡ ਏਕੜ ਦੇ ਸਿਲਸਿਲੇ ਵਿਚ ਜਿੰਨੀਆਂ ਵਾਧੂ ਜ਼ਮੀਨਾਂ ਸਨ ਉਹ ਇਹਨਾਂ ਨੇ ਆਪਣੇ ਰਿਸ਼ਤੇਦਾਰਾਂ ਨੂੰ ਵੰਡ ਦਿਤੀਆਂ । ਸਾਨੂੰ ਉਸ ਦਾ ਕੋਈ ਫਾਇਦਾ ਨਹੀਂ ਹੋਇਆ । ਜਿਹੜੇ ਸਰਵਿਸਿਜ਼ ਵਿਚ ਸਾਡੇ ਆਦਮੀ ਸਨ ਜਾਂ ਰੈਜ਼ਰਵੇਸ਼ਨ ਸਨ ਉਹ ਸਭ ਇਹਨਾਂ ਨੇ ਖਤਮ ਕਰ ਦਿਤੇ । ਤੁਸੀਂ ਕਹਿੰਦੇ ਹੋ ਸੰਤ ਫਤਹਿ ਸਿੰਘ ਜੀ (ਸ਼ੋਰ) ਹਰੀਜਨਾਂ ਦੇ ਘਰਾਂ ਵਿਚ ਰਹੇ ਹਨ । (ਸ਼ੋਰ)

ਗੁਰੂ ਜੀ ਨੇ ਕਿਹਾ ਹੈ ਕਿ :—

"ਜੇ ਤਉ ਪ੍ਰੇਮ ਖੇਲਣ ਦਾ ਚਾਉ,
ਸਿਰ ਧਰ ਤਲੀ ਗਲੀ ਮੋਰੀ ਆਉ ।
... ... ... ... ... ... ..."

ਇਹ ਤਾਂ ਕਹਿੰਦੇ ਹਨ ਜਿਹੜੇ ਇਸ ਪਾਸੇ ਆਉਣਾ ਚਾਹੁੰਦੇ ਹਨ । ਉਨ੍ਹਾਂ ਨੂੰ ਮਨਿਸਟਰ ਬਣਾ ਦਿਤਾ ਜਾਏਗਾ । (ਸ਼ੋਰ) (ਵਿਘਨ) ਬੜਾ ਚਿਰ ਹੋ ਗਿਆ ਹੈ ਹਕੂਮਤ ਕਰਦੇ ਨੂੰ । ਸਾਨੂੰ ਬਾਰਾਂ ਕਰੋੜ ਸ਼ੂਦਰਾਂ ਨੂੰ ਹੋਮ ਲੈਂਡ ਮਿਲਣਾ ਚਾਹੀਦਾ ਹੈ । ਹੋਮ ਲੈਂਡ ਤਾਂ ਉਹ ਮੰਗੇ ਜਿਹੜਾ ਹੋਮ ਲੈਸ ਹੋਵੇ । ਜਨਤਾ ਹੁਣ ਜਾਣ ਗਈ ਹੈ ਕਿ ਹੋਮ ਲੈਂਡ ਤਾਂ ਸਾਨੂੰ ਮੰਗਣਾ ਚਾਹੀਦਾ ਹੈ । ਅਸੀਂ ਵੀ ਸ੍ਰੀ ਜਗਜੀਵਨ ਰਾਮ ਨੂੰ ਕਹਾਂਗੇ ਕਿ ਸਾਨੂੰ ਵੀ ਪੰਜ ਛੇ ਸੂਬੇ ਲੈ ਕੇ ਦੇਵੇ । ਜੇ ਗੁਰੂ ਨਾਨਕ ਦੇਵ ਜੀ ਦੀ ਗੱਲ ਮੰਨਣੀ ਹੈ । ਵੱਡੇ ਜ਼ਿਮੀਂਦਾਰ ਭਾਈ ਜਿਹੜੇ ਕਿ ਲੈਂਡ ਰਿਫਾਰਮ ਨਹੀਂ ਹੋਣ ਦਿੰਦੇ, ਜੇ ਤੁਸੀਂ ਸੋਸ਼ਲਿਸਟਿਕ ਪੈਟਰਨ ਆਫ ਸੋਸਾਇਟੀ ਬਣਾਉਣਾ ਚਾਹੁੰਦੇ ਹੋ, ਗੁਰੂ ਨਾਨਕ ਦੇਵ ਜੀ ਦੀ ਬਰਸੀ ਮਨਾਉਣਾ ਚਾਹੁੰਦੇ ਹੋ ਤਾਂ ਜਿਹੜਾ ਕੰਮ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਉਹ ਕੰਮ ਕਰੋ । ਹਰੀਜਨਾਂ ਦੇ ਘਰਾਂ ਨੂੰ ਰੋਸ਼ਨ ਕਰਨਾ ਚਾਹੀਦਾ ਹੈ । ਜੇ ਨਾਂ ਕਰੋਗੇ ਤਾਂ ਸਾਡਾ ਕੀ ਜਾਣਾ ਹੈ । Let the evil take its natural course.

**ਸਰਦਾਰ ਕਪੂਰ ਸਿੰਘ :** ਚੌਧਰੀ ਸਾਹਿਬ, ਜਿਸ ਵੇਲੇ ਸਿੱਖ ਹੋਮ ਲੈਂਡ ਬਣ ਗਿਆ ਉਸ ਵੇਲੇ ਤੁਹਾਨੂੰ ਚੰਗੀ ਭੋਂ ਅਤੇ ਸੁੰਦਰ ਮਕਾਨ ਅਵੱਸ਼ ਮਿਲੇਗਾ । (ਸ਼ੋਰ)

**ਕਾਮਰੇਡ ਸਤ ਪਾਲ ਡਾਂਗ :** ਸਿੱਖ ਹੋਮ ਲੈਂਡ ਦੀ ਪਾਲਿਸੀ ਕੀ ਹੈ ? (ਸ਼ੋਰ) (ਵਿਘਨ)

(ਇਸ ਵੇਲੇ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

**ਚੌਧਰੀ ਸੁੰਦਰ ਸਿੰਘ :** ਇਹ ਸਾਨੂੰ ਦੇਣਗੇ ਕਿ ਸਾਡੇ ਕੋਲੋਂ ਲੈਣਗੇ ?

[ਚੌਧਰੀ ਸੁੰਦਰ ਸਿਘ]

ਸੰਤਾਂ ਦਾ ਕਹਿਣਾ ਹੈ : Where should you seek God ? Seek him in the poor, the miserable, the down trodden; worship them first. ਤੁਸੀਂ ਗੁਰਦਵਾਰੇ ਮੰਦਰ ਬਣਾ ਬਣਾ ਕੇ ਸਾਡਾ ਬੇੜਾ ਗਰਕ ਕੀਤਾ । ਤੁਸੀਂ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਤੇ ਨਹੀਂ ਚੱਲੇ । ਤੁਸੀਂ ਬੇਗਰੀ ਕ੍ਰੀਏਟ ਕਰਦੇ ਹੋ । ਜਿਸ ਕੋਲ ਜ਼ਮੀਨ ਨਹੀਂ ਉਸ ਦੀ ਜ਼ਿੰਦਗੀ ਹੀ ਕੀ ਹੈ ।

**हिज़ हाइनैस नवाब इफ्तखार अली खां :** मेरा ख्याल है कि चौधरी साहिब को रैलेवैंट होना चाहिए ।

**ਚੌਧਰੀ ਸੁੰਦਰ ਸਿੰਘ :** ਇਹਨਾਂ ਨੇ ਹਮਲਾ ਕਰਨਾ ਹੈ । ਇਹ ਹਮਲਾ ਕੋਈ ਬਾਹਰੋਂ ਨਹੀਂ ਹੋਣਾ ਬਲਕਿ ਤੁਹਾਡੇ ਅੰਦਰੋਂ ਹੀ ਹਮਲਾ ਹੋਣਾ ਹੈ । ਬਾਰਾਂ ਕਰੋੜ ਆਦਮੀ ਚੁਪ ਨਹੀਂ ਰਹਿ ਸਕਦੇ । ਜੰਮੂ ਕਸ਼ਮੀਰ ਵਿਚ ਜਿਹੜੇ ਮੁਜ਼ਾਰੇ ਹਨ ਉਹਨਾਂ ਨੂੰ ਵੀਹ ਸਟੈਂਡਰਡ ਏਕੜ ਤਕ ਜ਼ਮੀਨ ਬਿਨਾ ਮੁਆਵਜ਼ਾ ਦੇ ਦਿਤੀ ਗਈ ਹੈ । ਸਪੀਕਰ ਸਾਹਿਬ, ਇਥੇ ਹਾਊਸ ਵਿਚ ਹਰੀਜਨਾਂ ਨੂੰ ਜ਼ਮੀਨ ਦੇਣ ਬਾਰੇ ਬੜੀਆਂ ਬੜੀਆਂ ਗੱਲਾਂ ਕੀਤੀਆਂ ਗਈਆਂ । ਉਸ ਬੰਨੇ ਤੋਂ ਵੀ ਅਤੇ ਇਸ ਬੰਨੇ ਤੋਂ ਵੀ ਕਿਹਾ ਗਿਆ । ਪਰ ਮੈਨੂੰ ਹੈਰਾਨੀ ਇਸ ਗੱਲ ਦੀ ਹੈ ਕਿ ਜਿਹੜੇ ਜਿਹੜੇ ਬਿੱਗ ਲੈਂਡ ਲਾਰਡਜ਼ ਹਨ ਅਤੇ ਜਿਹਨਾਂ ਦੇ ਵਡੇ ਵਡੇ ਫਾਰਮ ਚਲ ਰਹੇ ਹਨ, ਉਹ ਵੀ ਆ ਕੇ ਇਥੇ ਅਜਿਹੀਆਂ ਗੱਲਾਂ ਕਹਦੇ ਹਨ । ਇਹ ਗੱਲ ਇਹ ਭੁਲੇ ਹੋਏ ਹਨ : We are selected by Lord to do great things and we will do them. Hold yourself in readiness. Be pure and holy. Love for lover's sake. Love the poor, down-trodden and miserable and God will help you. ਮੈ ਇਹਨਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਇਹਨਾਂ ਨੇ ਆਪ ਇਸ ਤੇ ਅਮਲ ਨਹੀਂ ਕਰਨਾ ਤਾਂ ਲੈਕਚਰ ਦੇਣ ਦਾ ਕੋਈ ਫਾਇਦਾ ਨਹੀਂ । (ਵਿਘਨ) ਮੈਨੂੰ ਇਹ ਵੀ ਪਤਾ ਹੈ ਕਿ ਤੁਸੀਂ ਕਿਸ ਤਰ੍ਹਾਂ ਸੀਟਾਂ ਲਈਆਂ ਹਨ । ਮੈਂ ਇਹ ਵੀ ਦੱਸਦਾ ਹਾਂ ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਤੁਸੀਂ ਕਿੰਨਾ ਟਾਈਮ ਹੋਰ ਲਵੋਗੇ । (How much more time honorable member Chaudhri Sunder Singh will take ?)

**ਚੌਧਰੀ ਸੁੰਦਰ ਸਿੰਘ :** ਬੱਸ ਜੀ, ਥੋੜ੍ਹਾ ਹੀ ਟਾਇਮ ਲਵਾਂਗਾ । ਮੇਰਾ ਇਲਾਕਾ ਬੜਾ ਬੈਕਵਰਡ ਹੈ । ਉਥੇ ਜੇ ਕੋਈ ਟਿਊਬਵੈਲ ਹਨ ਵੀ ਤਾਂ ਉਹਨਾਂ ਨੂੰ ਬਿਜਲੀ ਨਹੀਂ ਪਹੁੰਚਦੀ । ਇਸ ਇਲਾਕੇ ਵਿਚ ਬਿਜਲੀ ਦਾ ਪਰਬੰਧ ਕਰਨਾ ਚਾਹੀਦਾ ਹੈ । ਨਾ ਹੀ ਉਥੇ ਸੜਕਾਂ ਹਨ, ਨਾ ਹੀ ਸਕੂਲ ਇਤਨੇ ਹਨ ਅਤੇ ਨਾ ਹੀ ਬਿਜਲੀ ਪਹੁੰਚੀ ਹੈ । ਇਹ ਜ਼ਰੂਰ ਪਰਬੰਧ ਕਰਨਾ ਚਾਹੀਦਾ ਹੈ । (ਵਿਘਨ) ਮੈਨੂੰ ਪਤਾ ਹੈ ਤੁਸੀ ਜਿਸ ਤਰ੍ਹਾਂ ਵੋਟਾਂ ਲਈਆਂ ਹਨ । ਤੁਹਾਨੂੰ ਤਾਂ 26% ਪੜ੍ਹੇ-ਲਿਖੇ ਲੋਕਾਂ ਨੇ ਵੋਟਾਂ ਪਾਈਆਂ ਹਨ । ਬਾਕੀ ਤਾਂ ਸਾਰੀਆਂ ਹੀ ਅਨਪੜ੍ਹਾਂ ਦੀਆਂ ਹਨ । ਜਦੋਂ

ਲੋਕਾਂ ਵਿਚ ਜਾਉ ਉਦੋਂ ਤੁਹਾਨੂੰ ਪਤਾ ਲਗੇਗਾ । ਹੁਣ ਇਥੇ ਤਾਂ ਕਹਿੰਦੇ ਹੋ ਕਿ ਅਸੀਂ ਗੁਰਦੁਆਰੇ ਬਣਾਏ, ਮੰਦਰ ਬਣਾਏ ਆਦਿ । (ਵਿਘਨ)(ਸ਼ੋਰ) ਮੈਂ ਤੁਹਾਨੂੰ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਇਹਨਾਂ ਨੇ ਸਾਡਾ ਭੱਠਾ ਬਿਠਾਇਆ ਸੀ, ਇਸੇ ਤਰ੍ਹਾਂ ਇਹਨਾਂ ਨੇ ਤੁਹਾਡਾ ਵੀ ਬਿਠਾ ਦੇਣਾ ਹੈ । (ਹਾਸਾ) (ਸ੍ਰੀ ਡਾਂਗ ਵਲੋਂ ਵਿਘਨ)ਡਾਂਗ ਸਾਹਿਬ,ਤੁਸੀਂ ਤਾਂ ਇਕੱਲੇ ਹੀ ਬਹੁਤ ਹੋ ਇਸ ਕੰਮ ਵਾਸਤੇ ।(ਸ਼ੋਰ)

ਹੁਣ ਮੈਂ ਪੁਲਿਸ ਬਾਰੇ ਦੱਸਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਇਹ ਪੁਲਿਸ ਤਾਂ ਸਾਨੂੰ ਕੁੱਟਣ ਵਾਸਤੇ ਹੀ ਪੈਦਾ ਹੋਈ ਹੈ । ਉਧਰ ਜ਼ਿਮੀਂਦਾਰ ਸਾਨੂੰ ਨਹੀਂ ਛੱਡਦੇ । ਮਗਰ ਸਾਡਾ ਵਤੀਰਾ ਤਾਂ ਹੈ : I prefer to be cheated by others than to cheat others. ਸੋ ਕਿਸਾਨੋ ਤੁਸੀਂ ਸਾਡੀ ਮਦਦ ਕਰੋ ਅਸੀਂ ਤੁਹਾਨੂੰ ਬਾਦਸ਼ਾਹ ਬਣਾ ਦਿਆਂਗੇ । ਤੁਸੀਂ ਸਾਡੀ ਮਦਦ ਕਰੋ ਅਸੀਂ ਇਹਨਾਂ ਲੀਡਰਾਂ ਨੂੰ ਬਦਲ ਦਿਆਂਗੇ । (ਤਾੜੀਆਂ) (ਵਿਘਨ) ਮੈਂ ਤਾਂ ਗੁਰੂ ਨਾਨਕ ਦੇਵ ਜੀ ਦੀਆਂ ਗੱਲਾਂ ਕਰਦਾ ਹਾਂ ਤੁਸੀਂ ਕਿਉਂ ਵਿਘਨ ਪਾਉਂਦੇ ਹੋ । (ਹਾਸਾ) ਇਹ ਕਹਿੰਦੇ ਹਨ ਕਿ ਪੁਲਿਸ ਬੜੀ ਚੰਗੀ ਹੈ, ਮੈਂ ਕਹਿੰਦਾ ਹਾਂ ਕਿ ਉਹ ਤਾਂ ਧੱਸੀ ਹੀ ਜਾਂਦੀ ਹੈ । ਜਿਸ ਤਰ੍ਹਾਂ ਪਾਕਿਸਤਾਨ ਵਿਚ ਸਾਨੂੰ ਉਹ ਨਹੀਂ ਸੀ ਛੱਡਦੇ, ਇਸ ਤਰ੍ਹਾਂ ਇਹ ਸਾਨੂੰ ਪੰਜਾਬ ਵਿਚ ਨਹੀਂ ਛੱਡਦੀ । ਨਾਗਾਲੈਂਡ ਵਿਚ ਵੀ ਇਹੀ ਹਾਲਤ ਹੈ । ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਕੇਸ ਕਿਉਂ ਨਹੀਂ ਦਰਜ ਹੋਣ ਦੇਂਦੇ । ਸਪੀਕਰ ਸਾਹਿਬ, ਇਹਨਾਂ ਨੂੰ ਚਾਹੀਦਾ ਹੈ ਕਿ ਕੇਸ ਦਰਜ ਕਰਿਆ ਕਰਨ । ਇਸ ਤਰਾਂ ਰਾਮ ਪਰਕਾਸ਼ ਹਾਈਡਲ ਵਾਲੇ ਦਾ ਕੇਸ ਹੈ । ਉਸ ਨੇ ਤੰਗ ਆਕੇ ਹਾਈਕੋਰਟ ਵਿਚ ਰਿੱਟ ਕਰ ਦਿਤੀ । ਉਹ ਹਾਈਕੋਰਟ ਵਿਚੋਂ ਵੀ ਅਤੇ ਸੁਪਰੀਮ ਕੋਰਟ ਵਿਚੋਂ ਵੀ ਮਨਜ਼ੂਰ ਹੋ ਗਈ । ਇਸੇ ਵਜਾ ਕਰਕੇ ਜਿਸ ਨੇ ਚੀਫ਼ ਇੰਜੀਨੀਅਰ ਬਨਣਾ ਸੀ, ਉਸ ਨੂੰ ਹੇਠਾਂ ਸੁੱਟ ਮਾਰਿਆ । (ਵਿਘਨ) ਤੁਸੀਂ ਤਾਂ ਸਾਰਿਆਂ ਦਾ ਸੱਤਿਆ ਨਾਸ ਹੀ ਕਰ ਦਿਤਾ ਹੈ । (ਹਾਸਾ) ਇਹ ਜਿਹੜਾ ਤੁਸੀਂ ਹੋਮਲੈਂਡ ਮੰਗਦੇ ਹੋ ਤਾਂ ਕੀ ਅਸੀਂ ਜਿਹੜੇ 12 ਕਰੋੜ ਹਾਂ, ਪੰਜ ਸੂਬੇ ਵੀ ਨਹੀਂ ਲੈ ਸਕਦੇ । (ਤਾੜੀਆਂ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਹਾਊਸ ਦੇ ਸੀਨੀਅਰ ਮੈਂਬਰ ਹੋ, ਤੁਸੀਂ ਤਾਂ ਟਾਈਮ ਦਾ ਖਿਆਲ ਰਖੋ । ਪਲੀਜ਼ ਵਾਈਂਡ ਅੱਪ । (Addressing Chaudhri Sunder Singh : Chaudhri Sahib you are a senior member of the House. You should be careful about the time. Please wind up now.)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਤੁਸੀਂ ਤਾਂ ਜਲੰਧਰ ਜ਼ਿਲ੍ਹੇ ਦੇ ਰਹਿਣ ਵਾਲੇ ਹੋ, ਤੁਸੀਂ ਤਾਂ ਜ਼ਰਾ ਖਿਆਲ ਰਖੋ । (ਹਾਸਾ) ਮੈਨੂੰ ਪੂਰਾ ਟਾਈਮ ਦਿਉ । ਸਪੀਕਰ ਸਾਹਿਬ, ਕਹਿੰਦੇ ਹਨ ਕਿ ਕਣਕ ਮਹਿੰਗੀ ਹੋਣੀ ਚਾਹੀਦੀ ਹੈ । ਮੈਂ ਤਾਂ ਆਪ ਜ਼ਿਮੀਂਦਾਰ ਸਾਂ । ਉਸ ਵਕਤ ਅਸੀਂ 12 ਰੁਪਏ ਨਾਲ 8 ਮਣ ਕਣਕ ਦੇ ਛਡਦੇ ਹੁੰਦੇ ਸਾਂ । (ਵਿਘਨ) ਸਾਡੇ ਚਾਚੇ ਦੇ ਘਰ ਇਕ ਵਾਸਕਿਟ ਹੁੰਦੀ ਸੀ ਅਤੇ ਜਿਸ ਕਿਸੇ ਨੇ ਵੀ ਕਿਤੇ ਜਾਣਾ ਹੁੰਦਾ ਸੀ ਤਾਂ ਉਸ ਨੂੰ ਹੀ ਪਾਕੇ ਚਲੇ ਜਾਂਦੇ ਹੁੰਦੇ

[ਚੌਧਰੀ ਸੁੰਦਰ ਸਿੰਘ]

ਸਨ । ਲੇਕਿਨ ਅੱਜ ਕੱਲ ਦੇ ਜ਼ਮਾਨੇ ਵਿਚ ਤਾਂ ਪਤਾ ਨਹੀਂ ਇਕ ਇਕ ਨੇ ਕਿੰਨੇ ਕਿੰਨੇ ਜੋੜੇ ਬਣਾਏ ਹਨ । ਸੋ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਗੋਡੀਆਂ ਕਰਕੇ ਤੁਹਾਡੇ ਘਰਾਂ ਵਿਚ ਦਾਣੇ ਸੁੱਟਦੇ ਹਨ ਉਹਨਾਂ ਦਾ ਖਿਆਲ ਕਰੋ । ਸੋ ਮੈਂ ਅਰਜ਼ ਕਰਦਾ ਹਾਂ ਕਿ ਤੁਹਾਡਾ ਇਸ ਤਰ੍ਹਾਂ ਕੰਮ ਨਹੀਂ ਚਲਣਾ । ਤੁਹਾਡਾ ਕੰਮ ਤਾਂ ਹੀ ਚਲੇਗਾ ਜੇਕਰ ਤੁਸੀਂ ਹਰੀਜਨਾਂ ਦੇ ਘਰਾਂ ਵਿਚ ਜਾਉ । ਉਹਨਾਂ ਦੀ ਮਦਦ ਕਰੋ । ਤੁਸੀਂ ਤਾਂ ਗੁਰਦੁਆਰਿਆਂ ਅਤੇ ਮੰਦਰਾਂ ਮਗਰ ਪਏ ਫਿਰਦੇ ਹੋ(ਤਾੜੀਆਂ) ਗੁਰਦੁਆਰੇ ਅਤੇ ਮੰਦਰ ਤਾਂ ਸਾਂਝੇ ਹੁੰਦੇ ਹਨ । ਪਰ ਜੋ ਸਿੱਖ ਹੈ ਉਹ ਤਾਂ ਘਰ ਘਰ ਵਿਚ ਹੀ ਗੁਰਦੁਆਰਾ ਸਮਝਦਾ ਹੈ । ਮੈਂ ਪੁਛਦਾ ਹਾਂ ਕਿ ਕੀ ਤੁਸੀਂ ਗੁਰੂ ਨਾਨਕ ਦੇਵ ਜੀ ਦਾ ਠੇਕਾ ਲਿਆ ਹੋਇਆ ਹੈ, ਉਹ ਤਾਂ ਸਾਰਿਆਂ ਦੇ ਸਾਂਝੇ ਹਨ (ਤਾੜੀਆਂ) । ਹੁਣ ਮੈਂ ਕਲਿਆਣ ਫੰਡ ਵਲ ਆਉਂਦਾ ਹਾਂ । ਇਹ ਇਹਨਾਂ ਨੇ ਬੜੀ ਬਹਾਦਰੀ ਕੀਤੀ ਕਿ 25 ਲਖ ਰੁਪਿਆ ਕਲਿਆਣ ਫੰਡ ਵਿਚੋਂ ਦੇ ਦਿਤਾ, ਜਿਸ ਦੇ ਵਾਸਤੇ ਅਸੀਂ ਜੁਤੀਆਂ ਖਾਂਦੇ ਰਹੇ ਤੇ ਹੁਣ ਇਹਨਾਂ ਨੇ 38 ਕਰੋੜ ਵਿਚੋਂ 25 ਲਖ ਰੁਪਿਆ ਦੇ ਦਿਤਾ ਹੈ । ਮੈਂ ਕਹਿੰਦਾ ਹਾਂ ਕਿ ਇਹ ਤਾਂ ਇਕ ਇਕ ਰੁਪਿਆ ਵੀ ਸਾਨੂੰ ਨਹੀਂ ਆਉਣਾ । (ਹਾਸਾ) ਨਾਲੇ ਤੁਸੀਂ ਵਜ਼ੀਰ ਵੀ ਸਾਡੇ ਬਹੁਤ ਲੈ ਲਏ ਹੋਣੇ ਹਨ ? (ਹਾਸਾ) ਇਸੇ ਤਰ੍ਹਾਂ ਅਫਸਰ ਵੀ ਸਾਡੇ ਬਹੁਤ ਲੈ ਲਏ ਹੋਣੇ ਹਨ ?

ਤੁਸੀਂ ਬੜਾ ਚੰਗਾ ਸਾਨੂੰ ਧੋਖਾ ਦਿੰਦੇ ਹੋ । ਕੋਈ ਨਹੀਂ ਅਸੀਂ ਵੀ ਬਰਦਾਸ਼ਤ ਕਰੀ ਜਾਂਦੇ ਹਾਂ । ਪਰ ਗੁਰੂ ਨਾਨਕ ਸਾਡੀ ਜ਼ਰੂਰ ਮਦਦ ਕਰੇਗਾ । (ਹਾਸਾ) ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਇਤਨੇ ਗੁਰਦੁਆਰੇ ਬਣਾਕੇ (ਵਿਘਨ) । ਮੈਂ ਕਹਿੰਦਾ ਹਾਂ ਕਿ :—

ਜਿਸ ਦੀ ਕੋਠੀ ਦਾਣੇ,
ਉਸ ਦੇ ਕਮਲੇ ਵੀ ਸਿਆਣੇ ।

ਬਸੰਤ ਸਿੰਘ ਜੀ ਕਹਿੰਦੇ ਹਨ ਕਿ ਬੇਗਰੀ ਬੰਦ ਹੋਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਜਿਸ ਮੁਲਕ ਵਿਚ ਝੌਂਪੜੀਆਂ ਹੋਣ ਅਤੇ ਮਕਾਨ ਨਾ ਹੋਵੇ ਤਾਂ ਉਥੇ ਤੁਸੀਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋ । (ਤਾੜੀਆਂ) ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ ਜੀ । (Please wind up now.)

**ਚੌਧਰੀ ਸੁੰਦਰ ਸਿੰਘ :** ਮੈਂ ਕਹਿੰਦਾ ਹਾਂ ਕਿ ਇਹਨਾਂ ਨੇ ਕਲਿਆਣ ਫੰਡ ਸਾਡਾ ਖਤਮ ਕਰ ਦਿੱਤਾ ਹੈ । ਟਰਾਂਸਪੋਰਟ ਬਾਰੇ ਪਤਾ ਨਹੀਂ ਇਹਨਾਂ ਨੇ ਠੇਕਾ ਲਿਆ ਹੋਇਆ ਹੈ । ਅਸੀਂ ਸਾਰਾ ਜ਼ੋਰ ਲਾ ਦਿਤਾ ਹੈ । ਇਹਨਾਂ ਰੂਟ ਨਹੀਂ ਦਿਤੇ । ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕੀਤਾ ਜਾਵੇ ।

ਸਪੀਕਰ ਸਾਹਿਬ, ਭੱਠੇ ਦੇ ਲਾਇਸੈਂਸ ਸਾਨੂੰ ਨਹੀਂ ਮਿਲਦੇ । ਪਿਛਲੀ ਗੌਰਮਿੰਟ ਤੋਂ ਬੜੀ ਮੁਸ਼ਕਲ ਨਾਲ ਮਿਲੇ ਸੀ । ਸਪੀਕਰ ਸਾਹਿਬ, ਪਿਛਲੀ ਵਾਰ ਕਿਹਾ ਗਿਆ ਕਿ ਚੌਧਰੀ ਨੂੰ ਭੱਠਾ ਦਿਤਾ ਗਿਆ ਔਰ ਕਾਫੀ ਇਤਰਾਜ਼ ਇਹਨਾਂ ਨੇ ਕੀਤਾ । ਮੈਂ ਭੱਠੇ ਦਾ ਲਾਇਸੈਂਸ ਮੋੜ ਦਿਤਾ ਤੇ

ਕਿਹਾ ਲੈ ਸੰਭਾਲ ਭੱਠਾ ਤੇਰਾ ਭੱਠਾ ਬੈਠ ਜਾਏ । (ਹਾਸਾ) (ਵਿਘਨ)

ਸਪੀਕਰ ਸਾਹਿਬ, ਲੈਂਗੁਏਜ ਜਿਹੜੀ ਹੈ ਉਸ ਬਾਰੇ ਮੈਂ ਜਨਸੰਘੀਆਂ ਨੂੰ ਪੁਛਦਾ ਹਾਂ ਕਿ ਸਚਰ ਫਾਰਮੂਲਾ ਕਿਧਰ ਗਿਆ (ਵਿਘਨ) ਅਸੀਂ ਤਾਂ ਥੋਹੜਾ ਬਹੁਤ ਰਖਿਆ ਸੀ ਤੁਸੀਂ ਤਾਂ ਉਹ ਵੀ ਬੇੜਾ ਡੋਬ ਦਿਤਾ । (ਵਿਘਨ)

ਸਪੀਕਰ ਸਾਹਿਬ, ਚੰਡੀਗੜ੍ਹ ਦੇ ਮੁਤੱਲਕ ਮੈਂ ਦਸਣਾ ਚਾਹੁੰਦਾ ਹਾਂ । ਸਪੀਕਰ ਸਾਹਿਬ ਮੈਂ ਦਸਣਾ ਚਾਹੁਦਾ ਹਾਂ ਕਿ ਜਦੋਂ ਅਯੂਬ ਨੂੰ ਕੁਟ ਪੈਂਦੀ ਸੀ ਤਾਂ ਉਹ ਵੀ ਕਹਿੰਦਾ ਸੀ ਕਿ ਕਸ਼ਮੀਰ ਲੈ ਕੇ ਰਹਾਂਗੇ (ਵਿਘਨ) ਇਹ ਹੁਣ ਚੰਡੀਗੜ੍ਹ ਲੈ ਕੇ ਰਹਿਣਗੇ (ਹਾਸਾ) (ਵਿਘਨ) ਗਿਆਨੀ ਜੀ ਇਥੇ ਬੈਠੇ ਹਨ ਇਹਨਾਂ ਨੂੰ ਪਤਾ ਹੈ ਕਿ ਜੇ ਚੰਡੀਗੜ੍ਹ ਆ ਜਾਏ ਤਾਂ ਅਸੀਂ ਕਿਹੜਾ ਕੋਈ ਇਥੇ ਮਕਾਨ ਬਣਾਉਣਾ ਹੈ । ਸਾਨੂੰ ਤਾਂ ਖਾਦ ਚਾਹੀਦੀ ਹੈ, ਬੀਜ ਚਾਹੀਦਾ ਹੈ, ਪਾਣੀ ਚਾਹੀਦਾ ਹੈ । (ਵਿਘਨ)

**Mr. Speaker** : Chaudhri Sahib, please take your seat.

**ਚੌਧਰੀ ਸੁੰਦਰ ਸਿੰਘ** : ਮੈਂ ਵਜ਼ੀਰਾਂ ਨੂੰ ਕਹਿੰਦਾ ਹਾਂ ਮੈਂ ਲੜਾਈ ਕਰਨ ਵਾਲਾ ਆਦਮੀ ਹਾਂ । ਮੈਂ ਹਿੰਦੂ ਵੀ ਹਾਂ, ਸਿਖ ਵੀ ਹਾਂ, ਈਸਾਈ ਵੀ ਹਾਂ, ਸਭ ਕੁਝ ਹਾਂ (ਵਿਘਨ) ਇਹ ਦੇਵਤੇ ਹਨ ।

ਸਪੀਕਰ ਸਾਹਿਬ, ਰੀਜ਼ਰਵੇਸ਼ਨ ਆਫ਼ ਪਰੋਮੋਸ਼ਨ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਚੰਗੀ ਹੈ । ਸਪੀਕਰ ਸਾਹਿਬ, ਇਕ ਥਾਂ ਚੌਧਰੀ ਈਸ਼ਵਰ ਦਾਸ ਨੂੰ ਸੁਬਾਰਡੀਨੇਟ ਸਰਵਿਸਜ਼ ਸੀਲੈਕਸ਼ਨ ਬੋਰਡ ਦਾ ਮੈਂਬਰ ਲਗਾਇਆ ਗਿਆ ਸੀ ਲੇਕਿਨ ਜਿਸ ਵੇਲੇ ਗਿਲ ਸਰਕਾਰ ਆਈ ਤਾਂ ਉਸ ਨੂੰ ਹਟਾਕੇ ਆਪਣਾ ਬੰਦਾ ਲਾ ਦਿਤਾ (ਵਿਘਨ)

**Mr. Speaker :** Chaudhri Sahib, please take your seat now.

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ,ਆਪ ਦਾ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ (ਵਿਘਨ) ਗੱਲ ਸਵਾਦ ਦੀ ਕਰਨੀ ਹੈ ਬਾਕੀ ਤਾਂ ਕੰਮ ਢਿਲਾ ਹੀ ਹੈ । (ਵਿਘਨ) ਸਪੀਕਰ ਸਾਹਿਬ, ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

---

## SECOND REPORT OF THE BUSINESS ADVISORY COMMITTEE (ADOPTED)

**Mr. Speaker** : I have to report that the Second Report of the Business Advisory Committee was referred back to the Committee under the first proviso of Rule 3/ of the Rules of Procedure and Conduct of Business in the Punjab Legislative Assembly. The Committee has reconsidered its Report and has reiterated the recomm-

[Mr. Speaker]

endations made therein without any change. The Second Report of the Committee reads :—

The Committee, aftcr some discussion, recommended that the Demands for Grants relating to the following Departments be specifically discussed on the days mentioned against them :—

| Name of the Departments | Date of Discussion |
|---|---|
| General Administration and Police | Tuesday, 8th April, 1969. |
| Agricultrue and Irrig^tion | Wednesday, 9th April, 1969. |
| Education including Medical and Technical Education | Friday, 11th April, 1969. |
| Industries, Labour and Employment | Tuesday, 15th April, 1969. |

**Captain Rattan Singh** : Sir, I beg to move :—

That this House agrees with the recommendations contained in the Second Report of the Business Advisory Committee.

**Mr. Speaker** : Motion moved :—

That this House agrees with the recommendations contained in the Second Report of the Business Advisory Committee.

**Mr. Speaker** : Question is :—

That this House agrees with the recommendations contained in the Second Report of the Business Advisory Committee.

The Motion was unanimously carrled.

## General Discussion of the Budget for the Year 1969—70. (Besumption)

**ਸਰਦਾਰ ਗੁਰਮੀਤ ਸਿੰਘ (ਮਲੋਟ)** : ਸਪੀਕਰ ਸਾਹਿਬ, ਮੈਂ ਅੱਜ ਤੁਹਾਡੇ ਸਾਹਮਣੇ ਜੋ ਬਜਟ ਤੇ ਵਿਚਾਰ ਹੋ ਰਹੀ ਹੈ ਇਸ ਦੇ ਸਬੰਧ ਵਿਚ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਥੇ ਚੌਧਰੀ ਸੁੰਦਰ ਸਿੰਘ ਵਲੋਂ ਕਾਫੀ ਹਾਸਾ ਮਜ਼ਾਕ ਵੀ ਹੋ ਚੁਕਾ ਹੈ ਤੋ ਮੈਂ ਕੁਝ ਕਨਕਰੀਟ ਸੁਜੈਸ਼ਨ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ। ਤੁਹਾਡੀ ਰਾਹੀਂ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅੱਜ ਦੇ ਬਜਟ ਵਿਚ ਇਤਿਹਾਸਕ ਥਾਵਾਂ ਲਈ, ਵਿਦਿਆ ਲਈ, ਹਰੀਜਨਾਂ ਦੇ ਸੁਧਾਰ ਲਈ ਔਰ ਹੋਰ ਕਈ ਸਹੂਲਤਾਂ ਲਈ ਕੁਝ ਠੋਸ ਕਦਮ ਚੁਕਣ ਦੇ ਪ੍ਰੋਵਿਜ਼ਨ ਕੀਤੇ ਗਏ ਹਨ। ਸਪੀਕਰ ਸਾਹਿਬ, ਕਿਉਂਕਿ ਵਿਦਿਆ ਦੇ ਵਜ਼ੀਰ ਸਾਹਿਬ ਇਥੇ ਬੈਠੇ ਹੋਏ ਹਨ ਇਸ ਲਈ ਮੈਂ ਕੇਵਲ ਵਿਦਿਆ ਦੇ ਮਹਿਕਮੇ ਬਾਰੇ ਹੀ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਕਿਉਂਕਿ ਸਾਰੇ ਮਜ਼ਬੂਨਾਂ ਨੂੰ ਕਾਫੀ ਟਾਈਮ ਲਗੇਗਾ ਔਰ ਮੈਂ ਸਮਝਦਾ ਹਾਂ ਕਿ ਅਗੇ ਹੀ ਕਾਫੀ ਟਾਈਮ ਹੋ ਗਿਆ ਹੈ। ਸੋ ਇਸ ਲਈ ਥੋੜ੍ਹੇ ਸ਼ਬਦਾਂ ਵਿਚ ਹੀ ਤੁਹਾਡੇ ਸਾਹਮਣੇ ਆਪਣੇ ਕੁਝ ਵਿਚਾਰ ਰਖਾਂਗਾ। ਉਸ ਤੋਂ ਪਹਿਲਾਂ ਕੇਵਲ ਇਹ ਕਹਿਣਾ ਚਾਹੁੰਦਾ ਹਾਂ ਕਿ ਨਿਊ ਸਕੀਮਜ਼ ਨਾਲ ਪਲੈਨ ਵਿਚ ਸੈਲੀਬਰੇਸ਼ਨ ਲਈ 10 ਲੱਖ ਰੁਪਿਆ ਰਖਿਆ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਮਹਾਤਮਾ ਗਾਂਧੀ ਇਸ

ਦੇਸ਼ ਦੇ ਨੇਤਾ ਨੇ। ਉਨ੍ਹਾਂ ਦੀ ਜੈਨਤੀ ਸਾਰੇ ਹਿੰਦੁਸਤਾਨ ਵਿਚ ਮਨਾਈ ਜਾਣੀ ਹੈ ਔਰ ਲੱਖਾਂ ਰੁਪਏ ਲਗਣੇ ਨੇ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਜਨਮ ਦਿਨ ਮਨਾਇਆ ਜਾਣਾ ਹੈ। ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਦੂਜਿਆਂ ਸੂਬਿਆਂ ਨਾਲ ਵੀ ਇਸ ਸਬੰਧ ਵਿਚ ਗੱਲ ਕਰਨ ਕਿ ਦੂਜੇ ਸੂਬਿਆਂ ਵਾਲੇ ਵੀ ਇਸ ਸ਼ੁਭ ਦਿਨ ਨੂੰ ਮਨਾਉਣ। ਪ੍ਰਾਈਮ ਮਨਿਸਟਰ ਸਾਹਿਬ ਔਰ ਪ੍ਰੈਜ਼ੀਡੈਂਟ ਆਫ਼ ਇੰਡੀਆ ਨੂੰ ਲਿਖਿਆ ਜਾਵੇ ਕਿ ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦਾ ਤਿੰਨ ਸੌ ਸਾਲਾ ਜਨਮ ਦਿਨ ਮਨਾਉਣ ਵਾਸਤੇ ਸਾਰੇ ਸੂਬਿਆਂ ਤੋਂ ਮੱਦਦ ਕਰਵਾਈ ਸੀ ਇਸੇ ਤਰ੍ਹਾਂ ਇਸ ਸ਼ੁਭ ਦਿਵਸ ਨੂੰ ਮਨਾਇਆ ਜਾਵੇ। ਇਹ ਦਸ ਲੱਖ ਦੀ ਸਮੁੱਚੀ ਰਕਮ ਗੁਰੂ ਨਾਨਕ ਜਨਮ ਸ਼ਤਾਬਦੀ ਤੇ ਹੀ ਖਰਚ ਕੀਤੀ ਜਾਵੇ।

ਤੁਹਾਡੇ ਰਾਹੀਂ, ਸਪੀਕਰ ਸਾਹਿਬ, ਇਹ ਵੀ ਅਰਜ਼ ਕਰਾਂਗਾ ਕਿ ਅੰਮ੍ਰਿਤਸਰ ਸਾਹਿਬ ਹੋਸਟਲ ਲਈ 5 ਲੱਖ ਰੁਪਿਆ ਔਰ 20 ਲੱਖ ਰੁਪਿਆ ਅਨੰਦਪੁਰ ਸਾਹਿਬ ਲਈ ਰਖਿਆ ਗਿਆ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਨੰਦਪੁਰ ਸਾਹਿਬ ਇਕ ਐਸੀ ਜਗ੍ਹਾ ਹੈ ਜੋ ਪੰਜਾਬ ਵਿਚ, ਸਾਰੇ ਹਿੰਦੁਸਤਾਨ ਵਿਚ ਇਕ ਮੰਨੀ ਹੋਈ ਹਿਸਟੌਰੀਕਲ ਪਲੇਸ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਲੋਕਾਂ ਨੂੰ ਖੇਡਾਂ ਬਾਰੇ ਵੀ ਦਸਿਆ। ਉਥੇ ਹੋਲਾ ਮਹੱਲਾ ਵੀ, ਖੇਡਾਂ ਦੇ ਰੂਪ ਵਿਚ ਹੀ ਜੋ ਹੈ, ਮਨਾਇਆ ਜਾਂਦਾ ਹੈ। ਸਪੀਕਰ ਸਾਹਿਬ, ਖੇਡਾਂ ਨੂੰ, ਸਪੋਰਟਸ ਨੂੰ ਜ਼ਿਆਦਾ ਪ੍ਰਚੱਲਤ ਕਰਦਿਆਂ ਉਹ ਉਹੀ ਹੋਲਾ ਮਹੱਲਾ ਮਨਾਉਂਦੇ ਸਨ। ਇਸ ਲਈ ਸਪੀਕਰ ਸਾਹਿਬ ਖੇਡਾਂ ਦੀ ਤਰੱਕੀ ਵਾਸਤੇ ਅਨੰਦਪੁਰ ਸਾਹਿਬ ਇਕ ਸਟੇਡੀਅਮ ਬਣਾਇਆ ਜਾਣਾ ਚਾਹੀਦਾ ਹੈ ਤਾਂ ਕਿ ਖੇਡਾਂ ਵਿਚ ਕੌਮ ਸਾਡੀ ਬਲਵਾਨ ਹੋ ਸਕੇ। ਸਪੀਕਰ ਸਾਹਿਬ, ਇਕ ਸਪੋਰਟਸ ਦਾ ਮਹਿਕਮਾ ਵੀ ਬਣਿਆ ਹੋਇਆ ਹੈ, ਉਸ ਲਈ ਫੰਡ ਵਧਾਏ ਜਾਣ ਔਰ ਕੋਚ ਹੋਰ ਰਖੇ ਜਾਣ ਤਾਂ ਕਿ ਲੋਕਾਂ ਦਾ ਜਿਸਮ ਬਣ ਸਕੇ। ਸਪੀਕਰ ਸਾਹਿਬ, ਪੰਜਾਬ ਖੇਡਾਂ ਵਿਚ ਸਾਰੇ ਹਿੰਦੁਸਤਾਨ ਵਿਚ ਹੀ ਨਹੀਂ ਸਾਰੇ ਮੁਲਕ ਵਿਚ ਇਸ ਦਾ ਨਾਂ ਰੌਸ਼ਨ ਹੋਵੇ। ਸਰਦਾਰ ਉਮਰਾਓ ਸਿੰਘ ਜੀ ਜਾਣਦੇ ਹਨ ਕਿ ਕਿਸ ਤਰ੍ਹਾਂ ਪੰਜਾਬ ਦੇ ਐਥਲੀਟ ਸਾਰੇ ਦੇਸ਼ ਭਰ ਦੀਆਂ ਖੇਡਾਂ ਵਿਚ ਅਗੇ ਆਏ। ਇਸ ਲਈ ਸਪੀਕਰ ਸਾਹਿਬ ਮੈਂ ਤੁਹਾਡੀ ਰਾਹੀਂ ਬੇਨਤੀ ਕਰਾਂਗਾ ਕਿ ਇਸ ਸਪੋਰਟਸ ਲਈ ਵਧੇਰੇ ਪੈਸਾ ਮਨਜ਼ੂਰ ਕੀਤਾ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਜਿਸ ਨਾਲ ਅਸੀਂ ਆਰਮੀ ਨੂੰ ਫੀਡ ਕਰਨਾ ਹੈ ਔਰ ਕੌਮ ਨੂੰ ਬਲਵਾਨ ਬਣਾਉਣਾ ਹੈ। ਸਾਨੂੰ ਇਸ ਸਬੰਧ ਵਿਚ ਵੱਧ ਤੋਂ ਵੱਧ ਉਦਮ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਹਰੀਜਨਾਂ ਦੇ ਸਬੰਧ ਵਿਚ ਪਿਛਲੇ ਸਾਲ ਸਰਕਾਰ ਨੇ 20 ਲੱਖ ਰੁਪਿਆ ਰਖਿਆ ਸੀ। ਉਹ ਹੁਣ 48 ਲੱਖ ਰੁਪਿਆ ਕਰ ਦਿੱਤਾ ਹੈ, ਦੁਗਣੇ ਤੋਂ ਜ਼ਿਆਦਾ ਕਰ ਦਿੱਤਾ ਹੈ। 25 ਲੱਖ ਰੁਪਿਆ ਇਨ੍ਹਾਂ ਭਰਾਵਾਂ ਤੇ ਹਰੀਜਨਾਂ ਲਈ ਰਖਿਆ ਹੈ। ਇਹ ਵਿਆਹ ਸ਼ਾਦੀਆਂ ਤੇ ਬਰਾਤ ਘਰਾਂ ਆਦਿ ਲਈ ਰਖਿਆ ਗਿਆ ਹੈ ਮੈਂ ਤੁਹਾਡੀ ਰਾਹੀਂ ਸਪੀਕਰ ਸਾਹਿਬ ਇਸ ਸਰਕਾਰ ਨੂੰ, ਇਸ ਅਕਾਲੀ ਦਲ ਦੀ ਸਰਕਾਰ ਨੂੰ ਔਰ ਸ਼੍ਰੋਮਣੀ ਅਕਾਲੀ ਦਲ ਨੂੰ, ਸੰਤ ਬਾਬਾ ਫਤਹਿ ਸਿੰਘ

[ਸਰਦਾਰ ਗੁਰਮੀਤ ਸਿੰਘ]
ਜੀ ਔਰ ਇਸ ਦੇ ਮੰਤਰੀਆਂ ਨੂੰ ਵਧਾਈ ਦਿੰਦਾ ਹਾਂ।

ਸਪੀਕਰ ਸਾਹਿਬ, ਹਿੰਦੁਸਤਾਨ ਦੀ ਤਾਰੀਖ ਵਿੱਚ, ਆਜ਼ਾਦੀ ਦੀ ਤਾਰੀਖ ਵਿੱਚ ਹਿੰਦੁਸਤਾਨ ਦੇ ਆਜ਼ਾਦ ਹੋਣ ਤੋਂ ਬਾਅਦ ਇਹ ਪਹਿਲੀ ਵਾਰੀ ਹੈ ਕਿ 25 ਲਖ ਰੁਪਏ ਦਾ ਬਰਾਤ ਘਰਾਂ ਲਈ ਇਸ ਸਰਕਾਰ ਨੇ ਪ੍ਰੋਵੀਜ਼ਨ ਕੀਤਾ ਹੈ। ਇਹ ਪ੍ਰੋਵੀਜ਼ਨ ਸਿਰਫ਼ ਪੰਜਾਬ ਸਰਕਾਰ ਨੇ ਕੀਤਾ ਹੈ, ਹੋਰ ਕਿਸੇ ਨੇ ਨਹੀਂ ਕੀਤਾ।

ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਪੈਸੇ ਵੰਡਣ ਲਈ ਕਮੇਟੀਆਂ ਬਣਾਉਣੀਆਂ ਹਨ। ਕਾਂਗਰਸੀ ਬੈਂਚਾਂ ਤੇ ਬੈਠੇ ਹਰੀਜਨ ਮੈਂਬਰਾਂ ਨੇ ਆਖਿਆ ਤੇ ਇਧਰਲੇ ਬੈਂਚਾਂ ਤੇ ਬੈਠੇ ਮੈਂਬਰਾਂ ਨੇ ਆਖਿਆ ਕਿ ਇਹਨਾਂ ਨੇ ਐਡਹਾਕ ਕਮੇਟੀਆਂ ਵਿਚ ਸਭ ਕੁਝ ਆਪਣੇ ਚਾਚਿਆਂ ਬਾਬਿਆਂ ਵਿਚ ਵੰਡ ਦੇਣਾ ਹੈ। ਐਸੀਆਂ ਕਮੇਟੀਆਂ ਵਿਚ ਸਾਰੇ ਪੰਜਾਬ ਦੇ ਐਮ. ਐਲ. ਏਜ਼ ਦੀ ਨੁਮਾਇੰਦਗੀ ਹੋਣੀ ਚਾਹੀਦੀ ਹੈ, ਤਾਕਿ ਪੈਸਿਆਂ ਦੀ ਵੰਡ ਇਨਸਾਫ ਨਾਲ ਹੋ ਸਕੇ ਅਤੇ ਕੋਈ ਮਹਿਰੂਮ ਨਾ ਰਹਿ ਸਕੇ। ਪਹਿਲੀ ਫਰੰਟ ਦੀ ਸਰਕਾਰ ਨੇ 72 ਰੁਪਏ ਤੋਂ 85 ਰੁਪਏ ਤਕ ਆਟਾ ਦਿਤਾ ਸੀ, ਪਰ ਪਿਛਲੇ ਸਾਲ ਵਿਚ ਨਖਿਧ ਸਰਕਾਰ ਨੇ ਕਿਸਾਨਾਂ ਦੇ 8 ਰੁਪਏ ਘਟਾ ਦਿਤੇ ਹਰੀਜਨਾਂ ਲਈ 40 ਰੁਪਏ ਕੁਇੰਟਲ ਦੇ ਹਿਸਾਬ ਨਾਲ ਆਟੇ ਦੀ ਕੀਮਤ ਵਧਾ ਦਿਤੀ। ਐਸੇ ਰੇਟ ਹੋਣ ਜਿਸ ਨਾਲ ਕਿਸਾਨਾਂ ਨੂੰ ਆਪਣੀ ਫਸਲ ਦੇ ਪੂਰੇ ਪੈਸੇ ਮਿਲਣ ਅਤੇ ਕਨਜ਼ਿਊਮਰ ਨੂੰ ਸਸਤੇ ਭਾ ਤੇ ਖਾਣ ਨੂੰ ਅੰਨ ਮਿਲੇ। ਦਿੱਲੀ ਵਿਚ ਜੋ ਅਨਾਜ ਜਾਣਾ ਹੈ, ਦਿੱਲੀ ਦੀ ਸਰਕਾਰ ਤੋਂ ਉਸ ਅਨਾਜ ਦਾ ਬੋਨਸ ਲੈ ਕੇ ਦੋ ਚਾਰ ਰੁਪਏ ਫੀ 40 ਕਿਲੋਗ੍ਰਾਮ ਦੇ ਹਿਸਾਬ ਨਾਲ, ਉਸ ਬੋਨਸ ਨਾਲ ਸੱਬਸੀਡਾਈਜ਼ ਕਰ ਕੇ, ਹਰੀਜਨਾਂ ਨੂੰ ਗਰੀਬਾਂ ਨੂੰ ਅਨਾਜ ਦੇਣ।

ਹੁਣ ਮੈਂ ਸਪੀਕਰ ਸਾਹਿਬ ਤੁਹਾਡੇ ਰਾਹੀਂ ਲੈਂਗੁਏਜ ਅਤੇ ਐਜੂਕੇਸ਼ਨ ਦੇ ਸੰਬੰਧ ਵਿੱਚ ਆਪਣੇ ਵਿਚਾਰ ਰਖਦਾ ਹਾਂ। ਮੈਂ ਵਧਾਈ ਦਿੰਦਾ ਹਾਂ ਇਸ ਸਰਕਾਰ ਨੂੰ ਜਿਸ ਨੇ ਗੁਰੂ ਨਾਨਕ ਸੱਚੇ ਪਾਤਸ਼ਾਹ ਦੇ 5 ਸੌਵੇਂ ਜਨਮ ਦਿਵਸ ਦੇ ਸਬੰਧ ਵਿਚ ਗੁਰੂ ਨਾਨਕ ਜੀ ਜਿਨ੍ਹਾਂ ਨੇ ਸਾਰੇ ਸੂਬਿਆਂ ਦੇ ਉੱਧਾਰ ਲਈ ਉੱਦਮ ਕੀਤਾ ਅਤੇ ਸੈਕੂਲਰਇਜ਼ਮ ਦੀ ਸੰਸਾਰ ਵਿੱਚ ਬੁਨਿਆਦ ਰਖੀ ਸੀ, ਉਨ੍ਹਾਂ ਦੀ ਸ਼ਿਖਸ਼ਾ ਦੇ ਵਿਸ਼ੇਸ਼ ਪ੍ਰਸੰਗਾਂ ਬਾਰੇ ਸੱਤ ਚੇਅਰਜ਼ ਦੀ ਸਥਾਪਨਾ ਦਾ ਫੈਸਲਾ ਕੀਤਾ ਹੈ। ਨਾਲ ਨਾਲ ਸਪੀਕਰ ਸਾਹਿਬ, ਅੰਮ੍ਰਿਤਸਰ ਵਿੱਚ ਗੁਰੂ ਨਾਨਕ ਯੂਨੀਵਰਸਿਟੀ ਬਣਾਏ ਜਾਣ ਲਈ ਦੱਸ ਲੱਖ ਰੁਪਿਆ ਰਖਿਆ ਗਿਆ ਹੈ। ਇਸ ਦੇ ਲਈ ਹੋਰ ਜ਼ਿਆਦਾ ਰੁਪਏ ਰਖਣ ਦੀ ਲੋੜ ਹੈ ਅਤੇ ਇਸ ਬਾਰੇ ਉਦਮ ਜਲਦੀ ਸ਼ੁਰੂ ਕਰ ਦੇਣਾ ਚਾਹੀਦਾ ਹੈ। ਕੁਝ ਲੋਕਾਂ ਨੇ ਮੰਗਾਂ ਕੀਤੀਆਂ ਹਨ ਕਿ ਸਮਰਾਲੇ ਵਿੱਚ ਯੂਨੀਵਰਸਿਟੀ ਬਣੇ, ਮਾਛੀਵਾੜੇ ਵਿੱਚ ਬਣੇ ਅਤੇ ਜਲੰਧਰ ਬਣੇ। ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਉਹ ਐਸੇ ਮੌਕੇ ਤੇ ਇਹ ਮੰਗਾਂ ਨਾ ਕਰਨ, ਕਿਉਂਕਿ ਇਹ ਗੁਰੂ ਨਾਨਕ ਪਾਤਸ਼ਾਹ ਦੀ ਯਾਦ ਵਿਚ ਉਹਨਾਂ ਦੇ 500ਵੇਂ ਜਨਮ ਦਿਵਸ ਦੇ ਸੰਬੰਧ ਵਿੱਚ ਇਹ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ਬਣਾਈ ਜਾਣੀ ਹੈ। ਇਸ ਮੌਕੇ ਦੂਜੀਆਂ ਯੂਨੀਵਰਸਿਟੀਆਂ

ਦੀ ਮੰਗ ਉਠਾਈ ਜਾਣੀ ਠੀਕ ਨਹੀਂ । ਉਹ ਕਿਸੇ ਹੋਰ ਮੌਕੇ ਤੇ ਅਲੈਹਿਦਾ ਮੰਗ ਕਰ ਸਕਦੇ ਹਨ ।

ਪਟਿਆਲਾ ਯੂਨੀਵਰਸਿਟੀ ਨੇ ਮੰਗ ਕੀਤੀ ਹੈ ਕਿ ਉਸ ਦਾ ਤਅੱਲੁਕ ਸਿਰਫ਼ ਪਟਿਆਲਾ ਦੇ ਕਾਲਜਾਂ ਤਕ ਸੀਮਿਤ ਹੈ ਤੇ ਉਸ ਦੀ ਤਰੱਕੀ ਅਤੇ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਉਸ ਦਾ ਸਫੀਅਰ ਵਧਾਇਆ ਜਾਏ । ਉਨ੍ਹਾਂ ਨੇ ਕਿਹਾ ਹੈ ਕਿ ਪਟਿਆਲਾ ਡਿਵੀਜ਼ਨ ਦੇ ਸਾਰੇ ਸਕੂਲ ਅਤੇ ਕਾਲਜ ਉਸ ਯੂਨੀਵਰਸਿਟੀ ਨਾਲ ਲਾ ਦਿੱਤੇ ਜਾਣ । ਮੈਂ ਸਮਝਦਾ ਹਾਂ ਉਨ੍ਹਾਂ ਦੀ ਇਹ ਮੰਗ ਮੁਨਾਸਬ ਹੈ ਤੇ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਸ ਤੇ ਗੌਰ ਕੀਤਾ ਜਾਏ ।

ਹਿੰਦੀ ਭਾਸ਼ਾ ਦੀ ਤਰੱਕੀ ਲਈ 5 ਲੱਖ ਰੁਪਏ ਸਰਕਾਰ ਨੇ ਰਖੇ ਹਨ । ਮੈਂ ਇਸ ਗੱਲ ਦੀ ਪ੍ਰਸ਼ੰਸਾ ਕਰਦਾ ਹਾਂ ।

ਸਪੀਕਰ ਸਾਹਿਬ, ਪੰਜਾਬੀ ਸੂਬਾ ਬਣਿਆ ਹੈ । ਇਕ ਭਾਸ਼ਾ ਦੇ ਆਧਾਰ ਤੇ ਨਿਰੋਲ ਇਕ ਜ਼ਬਾਨ ਦੇ ਆਧਾਰ ਤੇ । ਪੰਜਾਬੀ ਸੂਬੇ ਵਿੱਚ ਪੰਜਾਬੀ ਬੋਲੀ ਨੂੰ ਤਰੱਕੀ ਦੇਣਾ ਸਰਕਾਰ ਦਾ ਕੰਮ ਹੈ । ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਧਰਲੇ ਉਧਰਲੇ ਨਾਹਰਿਆਂ ਵਿੱਚ ਨਾ ਪੈਂਦੇ ਹੋਏ ਪੰਜਾਬੀ ਬੋਲੀ ਦੀ ਤਰੱਕੀ ਲਈ ਠੋਸ ਕਦਮ ਚੁਕੇ ਜਾਣੇ ਚਾਹੀਦੇ ਹਨ । ਸਪੀਕਰ ਸਾਹਿਬ ਤੁਸੀਂ ਹੈਰਾਨ ਹੋਵੋਗੇ ਕਿ ਇਹ ਪੰਜਾਬੀ ਬੋਲੀ ਦਾ ਸੂਬਾ ਹੈ, ਪਰ ਪੰਜਾਬੀ ਬੋਲੀ ਦੀ ਹਾਲਤ ਬਹੁਤ ਬੁਰੀ ਹੈ । ਇਥੇ ਹਫ਼ਤੇ ਵਿਚ ਪੰਜਾਬੀ ਦੇ ਪੀਰੀਅਡ ਚਾਰ ਲਗਦੇ ਹਨ । ਅੰਗਰੇਜ਼ੀ ਦੇ ਅੱਠ ਅਤੇ ਹਿੰਦੀ ਦੇ ਛੇ ਲਗਦੇ ਹਨ । ਇਸ ਤੋਂ ਇਲਾਵਾ ਅਜ ਇਹ ਚੀਜ਼ ਇਥੇ ਚਲ ਰਹੀ ਹੈ ਕਿ ਪਹਿਲੀ ਤੋਂ ਲੈ ਕੇ ਅਠਵੀਂ ਤਕ ਪੰਜਾਬੀ ਪੜ੍ਹਨੀ ਲਾਜ਼ਮੀ ਹੈ, ਪਰ ਪੰਜਾਬੀ ਵਿਚੋਂ ਪਾਸ ਹੋਣਾ ਲਾਜ਼ਮੀ ਨਹੀਂ ਹੈ । ਉਹ ਜ਼ਬਾਨ ਜਿਸ ਵਿਚ ਪਾਸ ਹੋਣਾ ਜ਼ਰੂਰੀ ਨਹੀਂ ਤੁਸੀਂ ਸੋਚੋ ਉਸ ਬੋਲੀ ਦੀ ਤਰੱਕੀ ਕਿਸ ਤਰ੍ਹਾਂ ਹੋ ਸਕੇਗੀ ? ਇਸ ਦੇ ਨਾਲ ਨਾਲ ਸਪੀਕਰ ਸਾਹਿਬ, ਪੰਜਾਬੀ ਟੀਚਰ ਲਈ ਬੀ. ਟੀ. ਹੋਣਾ ਕੋਈ ਲਾਜ਼ਮੀ ਨਹੀਂ । ਦੂਜੇ ਪਾਸੇ ਇੰਗਲਿਸ਼ ਟੀਚਰ ਬੀ. ਟੀ. ਹੋਣਾ ਲਾਜ਼ਮੀ ਹੈ । ਜਿਸ ਨੇ B. A. ਵਿੱਚ ਪੰਜਾਬੀ ਇਲੈਕਟਿਵ ਸਬਜੈਕਟ ਲਿਆ ਸੀ ਔਰ ਜੇ ਉਹ ਬੀ. ਟੀ. ਹੋਵੇ ਤਾਂ ਉਹ ਮਹਿਕਮੇ ਵਿੱਚ ਭਰਤੀ ਨਹੀਂ ਹੋ ਸਕਦਾ । ਪੰਜਾਬੀ ਪੜ੍ਹਨ ਵਾਲਿਆਂ ਤੇ ਇਹ ਜਿਹੜੀ ਡਿਸਏਬਿਲਿਟੀ ਹੈ ਉਹ ਦੂਰ ਹੋਣੀ ਚਾਹੀਦੀ ਹੈ । ਬੀ. ਟੀ. ਪਾਸ ਵਾਲਿਆਂ ਤੇ ਇਹ ਚੀਜ਼ ਖ਼ਤਮ ਕਰ ਕੇ ਉਹਨਾਂ ਨੂੰ ਪੂਰੇ ਹਕੂਕ ਮਿਲਣੇ ਚਾਹੀਦੇ ਹਨ । ਪੰਜਾਬੀ ਯੂਨੀਵਰਸਿਟੀ ਇਕ ਵਾਹੱਦ ਯੂਨੀਵਰਸਿਟੀ ਹੈ । ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ, ਜਦੋਂ ਅਸੀਂ ਇਹ ਵੇਖਦੇ ਹਾਂ ਕਿ ਪੰਜਾਬੀ ਜ਼ਬਾਨ ਤੇ ਪੰਜਾਬੀ ਸੂਬਾ ਬਣਿਆ ਹੋਵੇ ਔਰ ਪੰਜਾਬੀ ਜ਼ਬਾਨ ਬੀ. ਏ. ਤਕ ਪੜ੍ਹਨੀ ਲਾਜ਼ਮੀ ਨਾ ਹੋਵੇ ਜਦ ਕਿ ਇੰਗਲਿਸ਼ ਇਕ ਲਾਜ਼ਮੀ ਸਬਜੈਕਟ ਹੋਵੇ । ਸਪੀਕਰ ਸਾਹਿਬ, ਕਲ੍ਹ ਪਰਸੋਂ ਵਜ਼ੀਰ ਸਾਹਿਬ ਦਾ ਅਖ਼ਬਾਰ ਵਿੱਚ ਬਿਆਨ ਆਇਆ ਸੀ ਕਿ ਬੀ.ਏ. ਤਕ ਪੰਜਾਬੀ ਲਾਜ਼ਮੀ ਮਜਮੂਨ ਕਰਾਰ ਦੇਣਾ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਅਛੀ ਗੱਲ ਹੈ ਔਰ ਮਾਤਰੀ ਭਾਸ਼ਾ ਦੀ ਤਰੱਕੀ ਲਈ ਇਸ ਕੰਮ ਵਿੱਚ ਹੋਰ ਦੇਰ ਨਹੀਂ ਕਰਨੀ ਚਾਹੀਦੀ । ਸਪੀਕਰ ਸਾਹਿਬ ਮੈਂ ਇਹ ਵੀ ਅਰਜ਼

[ਸਰਦਾਰ ਗੁਰਮੀਤ ਸਿੰਘ]

ਕਰਾਂਗਾ ਕਿ ਵਜ਼ੀਰ ਸਾਹਿਬ ਨੂੰ ਪੰਜਾਬੀ ਬੋਲੀ ਦੀ ਤਰੱਕੀ ਲਈ ਇਕ ਸਪੈਸ਼ਲ ਜੁਆਇੰਟ ਡਾਇਰੈਕ-ਟਰ ਸਕੱਤਰੇਤ ਵਿੱਚ ਮੁਕੱਰਰ ਕਰਨਾ ਚਾਹੀਦਾ ਹੈ ਤਾ ਕਿ ਉਹ ਵੇਖੇ ਕਿ ਸਾਰੇ ਮਹਿਕਮਿਆਂ ਵਿੱਚ ਪੰਜਾਬੀ ਚੰਗੀ ਤਰ੍ਹਾਂ ਲਾਗੂ ਹੋ ਰਹੀ ਹੈ ਕਿ ਨਹੀਂ ।

ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਛੇ ਸ਼ਹਿਰਾਂ ਵਿੱਚ ਮਾਡਲ ਸਕੂਲ ਖੋਲ੍ਹੇ ਹਨ, ਪਰ ਉਨ੍ਹਾਂ ਵਿੱਚ ਪੜ੍ਹਾਈ ਦਾ ਮੀਡਿਅੱਮ ਪੰਜਾਬੀ ਨਹੀਂ ਹੈ । ਉਨ੍ਹਾਂ ਪਬਲਿਕ ਸਕੂਲਾਂ ਵਿੱਚ ਪੜ੍ਹਾਈ ਦਾ ਮੀਡਿਅੱਮ ਪੰਜਾਬੀ ਹੋਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਸਕੱਤਰੇਤ ਵਿੱਚ ਕੋਈ ਐਡਵਾਈਜ਼ਰ ਜਾਂ ਡਾਇਰੈਕਟਰ ਲਾ ਕੇ ਇਕ ਸੈਲ ਖੋਲ੍ਹਣਾ ਚਾਹੀਦਾ ਹੈ । ਪੰਜਾਬੀ ਨੂੰ ਚੰਗੀ ਤਰ੍ਹਾਂ ਲਾਗੂ ਕਰਨ ਲਈ । ਬੰਬਈ ਦੇ ਸੂਬੇ ਵਿੱਚ ਇਸ ਤਰ੍ਹਾਂ ਮੁਕੱਰਰ ਕੀਤਾ ਹੈ ਔਰ ਦਿੱਲੀ ਵਿੱਚ ਸਰਕਾਰ ਨੇ ਹਿੰਦੀ ਦੀ ਤਰੱਕੀ ਲਈ ਰਾਮਧਾਰੀ ਸੁੰਦੇਕਰ ਨੂੰ ਮੁਕਰਰ ਕੀਤਾ ਹੈ । ਦਫ਼ਤਰਾਂ ਵਿੱਚ ਪੰਜਾਬੀ ਨੂੰ ਪੂਰੀ ਤਰ੍ਹਾਂ ਇੰਪਲੀਮੈਂਟ ਕਰਨ ਲਈ ਪੰਜਾਬ ਸਰਕਾਰ ਨੂੰ ਵੀ ਇਕ ਸੈਲ ਬਣਾ ਕੇ ਇਕ ਐਡਵਾਈਜ਼ਰ ਜਾਂ ਡਾਇਰੈਕਟਰ ਮੁਕੱਰਰ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਹੁਣ ਪਬਲਿਕ ਰੀਲੇਸ਼ਨਜ਼ ਡਿਪਾਰਟਮੈਂਟ ਦੇ ਕੰਮ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਹੁਣ ਤਕ ਉਨ੍ਹਾਂ ਦਾ ਇਹ ਕੰਮ ਰਿਹਾ ਹੈ ਕਿ ਕੁਝ ਸਜਣਾਂ ਨੂੰ ਲੈਕਚਰਜ਼ ਦੇ ਮਜ਼ਮੂਨ ਲਿਖ ਕੇ ਦੇਣਾ ਜਾਂ ਕਿਸੇ ਨੇ ਰੇਡੀਓ ਤੇ ਭਾਸ਼ਣ ਦੇਣਾ ਹੁੰਦਾ, ਜਾਂ ਵਜ਼ੀਰ ਸਾਹਿਬ ਦੇ ਆਉਣ ਤੇ ਲੋਕਾਂ ਨੂੰ ਇਕੱਠਾ ਕਰਨਾ ਹੁੰਦਾ । ਮੈਂ ਸਮਝਦਾ ਹਾਂ ਇਹਨਾਂ 15—20 ਸਾਲਾਂ ਵਿੱਚ ਸਿਵਾਏ ਇਸ ਦੇ ਉਨ੍ਹਾਂ ਨੇ ਹੋਰ ਕੁਝ ਨਹੀਂ ਕੀਤਾ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਹਾਂ-ਰਾਸ਼ਟਰ ਤੇ ਆਂਧਰਾ ਨੇ ਤਰੱਕੀ ਕੀਤੀ ਤਾਂ ਇਸ ਕਰ ਕੇ ਕਿ ਇਸ ਡਿਪਾਰਟਮੈਂਟ ਨੇ ਉਥੇ ਚੰਗੇ ਕੰਮ ਕੀਤੇ ਹਨ । ਫ਼ਿਲਮ ਯੂਨਿਟ ਬਣਾਏ ਹਨ । ਪੰਜਾਬ ਨੂੰ ਵੀ ਫ਼ਿਲਮ ਯੂਨਿਟ ਬਣਾਉਣੇ ਚਾਹੀਦੇ ਹਨ: ਟੇਪ ਰਿਕਾਰਡਿੰਗ ਕਰਨੀ ਚਾਹੀਦੀ ਹੈ । ਜਿਹੜੇ ਸਾਡੇ ਕਵੀ ਹਨ, ਮਿਊਜ਼ਿਸ਼ੀਅੰਨ ਹਨ ਉਨ੍ਹਾਂ ਦੀ ਕਦਰ ਕਰਨੀ ਚਾਹੀਦੀ ਹੈ । ਕੌਣ ਸੁਣੇਗਾ ਕਿਥੋਂ ਸੁਣਾਂਗੇ । ਅੰਮ੍ਰਿਤਾ ਪ੍ਰੀਤਮ ਤੇ ਮੋਹਣ ਸਿੰਘ ਦੀ ਆਵਾਜ਼ ਨੂੰ ਜਦੋਂ ਉਹ ਇਸ ਸੰਸਾਰ ਨੂੰ ਛਡ ਕੇ ਚਲੇ ਜਾਣਗੇ । ਉਨ੍ਹਾਂ ਦੀਆਂ ਕਵਿਤਾਵਾਂ ਹਨ ਉਹ ਮਹਿਕਮਾ ਟੇਪ ਰਿਕਾਰਡ ਕਰ ਕੇ ਰਖੇ । ਹੀਰੋਜ਼, ਮਿਊਜ਼ੀਸ਼ੀਅੰਨਜ਼ ਅਤੇ ਸੈਨਿਕ ਪਰੰਮਪਰਾ ਦੀਆਂ ਡਾਕੂਮੈਂਟਰੀ ਫਿਲਮਜ਼ ਬਣਾਉਣੀਆਂ ਚਾਹੀਦੀਆਂ ਹਨ ਔਰ ਉਹ ਫ਼ਿਲਮਜ਼ ਇਨਸਪਾਇਰਿੰਗ ਹੋਣੀਆਂ ਚਾਹੀਦੀਆਂ ਹਨ । ਜਿਵੇਂ ਪੰਜਾਬ ਰੈਜਮੈਂਟ ਨੂੰ ਕਲਰ ਮਿਲਿਆ ਸੀ, ਇਸ ਦੀ ਫਿਲਮ ਲੋਕਾਂ ਨੂੰ ਕਿੰਨਾਂ ਉਤਸਾਹਿਤ ਕਰਦੀ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿਹੜੇ ਪਿਛਲੇ ਪੀ. ਆਰ. ਓ. ਰਖੇ ਹੋਏ ਹਨ ਉਹਨਾਂ ਨੂੰ ਬੇਸ਼ਕ ਤਰੱਕੀਆਂ ਦੇ ਕੇ ਉਥੋਂ ਬਦਲ ਦੇਣ । ਉਹਨਾਂ ਨੂੰ ਭਾਵੇਂ ਐਫ਼. ਐਸ. ਓ. ਬਣਾ ਦੇਣ ਭਾਵੇਂ ਉਨ੍ਹਾਂ ਨੂੰ ਪ੍ਰੋਕਿਓਰਮੈਂਟ ਵਾਸਤੇ ਲਾ ਦੇਣ । ਪਰ

ਪੀ ਆਰ. ਓ. ਜਿਹੜੇ ਹੋਣੇ ਚਾਹੀਦੇ ਹਨ ਉਹ ਰਾਈਟਰਜ਼ ਹੋਣ, ਕਵੀ ਹੋਣ ਜਾਂ ਸਾਹਿਤਕ ਬੈਕ ਗਰਾਊਂਡ ਦੇ ਆਦਮੀ ਹੋਣ ਤਾਂ ਕਿ ਉਹ ਇਸ ਸੂਬੇ ਦੀ ਕਲਚਰ ਨੂੰ ਕਾਇਮ ਰਖ ਸਕਣ। ਆਪਣੀਆਂ ਕਿਰਤਾਂ ਨਾਲ। ਪੰਜਾਬ ਦੇ ਜੋ ਲਾਇਜ਼ਨ ਆਫ਼ੀਸਰ ਰਖੇ ਜਾਣ। (ਵਿਘਨ) ਉਹ ਦਿੱਲੀ ਮਹਾਂਰਾਸ਼ਟਰ ਆਦਿ ਦੇ ਪੈਟਰਨ ਤੇ ਹੋਣ। ਉਹਨਾਂ ਦੇ ਦਫ਼ਤਰਾਂ ਵਿੱਚ ਉਥੇ ਜੇ ਤੁਸੀਂ ਜਾਉ ਤਾਂ ਤੁਹਾਨੂੰ ਸ਼ਿਵਾ ਜੀ ਮਰਾਠਾ ਆਦਿ ਬਹਾਦਰਾਂ ਦੀਆਂ ਜੀਵਨੀਆਂ ਤੇ ਜਰਨੱਲ ਦੀਆਂ ਕਾਪੀਆਂ ਦੇਖਣ ਨੂੰ ਮਿਲਣਗੀਆਂ ਔਰ ਉਹਨਾਂ ਬਾਰੇ ਹੀ ਸਾਰਾ ਲਿਟਰੇਚਰ ਮਿਲੇਗਾ। ਉਸੇ ਤਰ੍ਹਾਂ ਹੀ ਪੰਜਾਬ ਦੇ ਲਾਈਜ਼ਨ ਅਫ਼ਸਰ ਦਾ ਦਫ਼ਤਰ ਹੋਵੇ ਜਿਥੋਂ ਪੰਜਾਬ ਦੇ ਸੂਰਵੀਰਾਂ ਬਹਾਦਰਾਂ ਦਾ ਫ਼ਸਟ ਕਲਾਸ ਲਿਟਰੇਚਰ ਮਿਲੇ ਜਿਸ ਨਾਲ ਲੋਕਾਂ ਨੂੰ ਆਪਣੇ ਦੇਸ਼ ਦੀ ਤਰੱਕੀ ਲਈ ਉਤਸ਼ਾਹ ਮਿਲੇ। ਇਹ ਨਾ ਹੋਵੇ ਕਿ ਦੋ ਚਾਰ ਮਿੰਟ ਪ੍ਰੈਸ ਵਾਲਿਆਂ ਨਾਲ ਗੱਪਾਂ ਮਾਰ ਲਈਆਂ। ਕਲੱਬਾਂ ਅਟੈਂਡ ਕਰ ਲਈਆਂ ਔਰ ਮੌਜ ਕੀਤੀ। ਪੰਜਾਬ ਦੇ ਲਾਇਜ਼ਨ ਅਫ਼ਸਰ ਦਾ ਐਸਾ ਦਫ਼ਤਰ ਹੋਵੇ ਜਿਥੋਂ ਪੰਜਾਬ ਦੇ ਹਰ ਪਹਿਲੂ ਤੋਂ ਹਰ ਪਖ ਤੋਂ ਇਨਫ਼ਰਮੇਸ਼ਨ ਮਿਲ ਸਕੇ। ਮੈਂ ਸਪੀਕਰ ਸਾਹਿਬ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਅਰਜ਼ ਕਹਾਂਗਾ ਕਿ ਪਬਲਿਕ ਰਿਲੇਸ਼ਨ ਆਫ਼ਿਸ ਦੇ ਦੋ ਵਿੰਗ ਕਰ ਦਿਤੇ ਜਾਣ। ਇਕ ਪ੍ਰਚਾਰ ਦਾ ਜਿਸ ਤਰ੍ਹਾਂ ਜਲਸੇ ਜਲੂਸ ਕਰਨ ਅਤੇ ਸਰਕਾਰ ਦੇ ਕੰਮਾਂ ਅਤੇ ਨੀਤੀਆਂ ਬਾਰੇ ਲੋਕਾਂ ਨੂੰ ਦੱਸਣ, ਦੂਜੇ ਇਸ ਦਾ ਸਬੰਧ ਕਲਚਰ ਦੀ ਉਨਤੀ ਨਾਲ ਹੋਵੇ। ਉਹ ਡਰਾਮੇ ਕਰਨ, ਕਵੀ ਦਰਬਾਰ ਕਰਨ ਅਤੇ ਲੋਕਾਂ ਵਿੱਚ ਪੰਜਾਬ ਦੇ ਕਲਚਰ ਦੀ ਜਾਗਰਿਤੀ ਲਿਆਉਣ। ਕਲਚਰਲ ਵਿੰਗ ਦਾ ਇਕ ਇੰਚਾਰਜ ਬਣਾ ਦੇਣ। ਜੋ ਪੰਜਾਬ ਦੇ ਕਲਚਰਲ ਟਰੂਪਸ ਬਣਾ ਕੇ ਬਾਹਰਲੇ ਮੁਲਕਾਂ, ਮਲਾਇਆ, ਕੀਨਿਆ ਆਦਿ ਵਿੱਚ, ਭੇਜੇ। ਜਿਹੜੇ ਪੰਜਾਬੀ ਕਲਚਰ, ਪੰਜਾਬੀ ਸਾਹਿਤ ਕਵਿਤਾ ਆਦਿ ਅਤੇ ਪੰਜਾਬੀ ਇਤਿਹਾਸ ਦਾ ਬਾਹਰ ਪਰਗਟਾ ਕਰਨ ਅਤੇ ਪਰਚਾਰ ਕਰਨ ਕਿ ਇਹ ਬਹੁਤ ਉਚਾ ਹੈ। ਆਪ ਨੂੰ ਸੁਣ ਕੇ ਅਫਸੋਸ ਹੋਵੇਗਾ ਕਿ ਪੰਜਾਬੀ ਸੂਬਾ ਤਾਂ ਬਣ ਗਿਆ ਹੈ ਨਿਰੋਲ ਪੰਜਾਬੀ ਜ਼ਬਾਨ ਦੇ ਆਧਾਰ ਤੇ ਪਰ ਇਸੇ ਰੀਜਨ ਦਾ ਜੋ ਰੇਡੀਓ ਹੈ, ਉਸ ਤੋਂ ਪੰਜਾਬੀ ਬੋਲੀ ਦੇ ਪਰਚਾਰ ਲਈ ਕੁਝ ਨਹੀਂ ਕੀਤਾ ਜਾ ਰਿਹਾ। ਸਾਡੇ ਵਜ਼ੀਰ ਸਾਹਿਬ ਜਾਂਦੇ ਰਹਿੰਦੇ ਹਨ, ਪੰਜਾਬ ਦੇ ਹਿਤਾਂ ਨੂੰ ਬਚਾਉਣ ਲਈ ਖਾਸਾ ਉਦਮ ਕਰ ਰਹੇ ਹਨ, ਪਾਰਲੀਮੈਂਟ ਦੇ ਮੈਂਬਰ ਰਹਿਣ ਕਰਕੇ ਇਨ੍ਹਾਂ ਦੀ ਉਥੇ ਵਾਕਫੀ ਵੀ ਹੈ, ਇਸ ਕਰਕੇ ਇਨ੍ਹਾਂ ਨੂੰ ਇਹ ਮਸਲਾ ਸੈਂਟਰ ਨਾਲ ਟੇਕ ਅਪ ਕਰਨਾ ਚਾਹੀਦਾ ਹੈ ਤਾਕਿ ਪੰਜਾਬ ਦੇ ਰੇਡੀਓ ਤੋਂ ਐਨਾਊਸਮੈਂਟਸ ਅਤੇ ਪ੍ਰੋਗ੍ਰਾਮ ਰੀਜਨਲ ਭਾਸ਼ਾ ਵਿਚ ਹੋਣ। ਮੈਂ ਆਪ ਨੂੰ ਦਸਾਂ ਕਿ ਇਸ ਵੇਲੇ ਪੰਜਾਬੀ ਪ੍ਰੋਗ੍ਰਾਮਾਂ ਤੇ ਇਸ ਵੇਲੇ ਕੇਵਲ 500 ਰੁ: ਮਾਹਵਾਰ ਹੀ ਖਰਚ ਹੁੰਦਾ ਹੈ। ਸਾਨੂੰ ਬੇਸ਼ੱਕ 10,000 ਰੁ: ਖਰਚ ਕਰਨਾ ਪਵੇ ਸਾਨੂੰ ਉਪਰਾਲਾ ਕਰਨਾ ਚਾਹੀਦਾ ਹੈ ਕਿ ਇਹ ਰੇਡੀਓ ਚੰਗਾ ਪੰਜਾਬੀ ਸਾਹਿਤ ਅਤੇ ਪ੍ਰੋਗ੍ਰਾਮ ਪੇਸ਼ ਕਰੇ। ਨਾਲ ਹੀ ਇਹ ਇੰਨਾ ਪਾਵਰਫੁਲ ਹੋਣਾ ਚਾਹੀਦਾ ਹੈ ਕਿ ਮੁਲਕ ਤੋਂ ਬਾਹਰ ਕੈਨੇਡਾ, ਮਲਾਇਆ, ਕੀਨੀਆ, ਸਿੰਘਾਪੁਰ ਆਦਿ ਵਿਚ ਬੈਠਾ ਪੰਜਾਬੀ

[ਸਰਦਾਰ ਗੁਰਮੀਤ ਸਿੰਘ]

ਵੀ ਇਸ ਪ੍ਰੋਗ੍ਰਾਮ ਨੂੰ ਸੁਣ ਸਕੇ। ਹੁਣ ਤਾਂ ਇਸ ਦਾ ਪ੍ਰੋਗ੍ਰਾਮ ਹਿੰਦੋਸਤਾਨ ਵਿਚ ਹੀ ਨਹੀਂ ਸੁਣਿਆ ਜਾ ਸਕਦਾ। ਇਹ ਬੜੀ ਸ਼ਰਮ ਦੀ ਗੱਲ ਹੈ ਅਤੇ ਦੇਸ਼ ਲਈ ਹਾਨੀਕਾਰਕ ਵੀ ਹੈ ਕਿ ਸਾਡੇ ਲੋਕ ਲਾਹੌਰ ਰੇਡੀਓ ਲਾ ਕੇ ਚੰਗਾ ਸਾਹਿਤ ਅਤੇ ਸ਼ਬਦ ਸੁਨਣ ਦਾ ਯਤਨ ਕਰਨ ਪਰ ਇਹ ਗੱਲ ਦੇਸ਼ ਦੇ ਹਿੱਤਾਂ ਦੇ ਵਿਰੁਧ ਹੈ ਕਿਉਂਕਿ ਉਥੋਂ ਪ੍ਰਾਪੇਗੰਡਾ ਵੀ ਸੁਣਨਾ ਪੈਂਦਾ ਹੈ। ਇਸ ਲਈ ਪੰਜਾਬੀ ਬੋਲੀ ਲਈ ਰੇਡੀਓ ਸਟੇਸ਼ਨ ਬਨਣਾ ਚਾਹੀਦਾ ਹੈ ਅਤੇ ਇਹ ਬੜਾ ਪਾਵਰਫੁਲ ਹੋਣਾ ਚਾਹੀਦਾ ਹੈ। ਫਿਰ ਆਪ ਹੈਰਾਨ ਹੋਵੋਗੇ ਸੁਣ ਕੇ ਕਿ ਪੰਜਾਬੀ ਰੇਡੀਓ ਦਾ ਕੋਈ ਆਪਣਾ ਜਰਨਲ ਵੀ ਨਹੀਂ ਹੈ। ਗਵਾ ਦੀ ਭਾਸ਼ਾ ਦਾ ਜਰਨਲ ਤਾਂ ਵਿਕਦਾ ਹੈ ਪਰ ਪੰਜਾਬੀ ਦਾ ਨਹੀਂ। ਇਸ ਪਾਸੇ ਵਜ਼ੀਰ ਸਾਹਿਬ ਧਿਆਨ ਦੇਣ।

ਪੰਜਾਬੀ ਭਾਸ਼ਾ, ਸਾਹਿਤ ਅਤੇ ਕਲਚਰ ਦੇ ਪਰਚਾਰ ਲਈ ਇਕ ਸੁਜੈਸ਼ਨ ਹੋਰ ਹੈ। ਇਸ ਮੁਲਕ ਵਿਚ ਜਿੰਨੇ ਵੀ ਕਾਸਮੋਪਾਲਿਟਨ ਸ਼ਹਿਰ ਹਨ ਉਥੇ ਹਰ ਸੂਬੇ ਦੀ ਸਰਕਾਰ ਨੇ ਆਪਣੇ ਸੂਬੇ ਦੇ ਬੱਚਿਆਂ ਲਈ ਸਕੂਲ ਖੋਹਲੇ ਹੋਏ ਹਨ ਜਿਵੇਂ ਤੇਲਗੂ, ਤਾਮਿਲ ਆਦਿ ਭਾਸ਼ਾਵਾਂ ਵਿਚ ਤਾਲੀਮ ਦੇਣ ਵਾਲੇ ਸਕੂਲ ਉਨ੍ਹਾਂ ਸੂਬਿਆਂ ਨੇ ਖੋਹਲੇ ਹੋਏ ਹਨ। ਮੈਂ ਸਮਝਦਾ ਹਾਂ ਕਿ ਇਸ ਬਾਰੇ ਸਾਨੂੰ ਵੀ ਇਨ੍ਹਾਂ ਸ਼ਹਿਰਾਂ ਵਿਚ ਸਕੂਲ ਖੋਲ੍ਹਣ ਦਾ ਫੈਸਲਾ ਕਰਨਾ ਚਾਹੀਦਾ ਹੈ। ਫਿਰ ਜ਼ਮੀਨ ਸੈਂਟਰਲ ਗਵਰਨਮੈਂਟ ਮੁਫਤ ਦਿੰਦੀ ਹੈ। ਮੈਂ ਚਾਹੁੰਦਾ ਹਾਂ ਕਿ ਅਸੀਂ ਵੀ ਵਧੀਆ ਜਿਹੇ ਸਕੂਲ ਉਨ੍ਹਾਂ ਸ਼ਹਿਰਾਂ ਵਿਚ ਖੋਲੀਏ।

ਇਕ ਗੱਲ ਮੈਂ ਪਬਲਿਕ ਸਰਵਿਸ ਕਮਿਸ਼ਨ ਦੀ ਭਾਸ਼ਾ ਪਾਲਸੀ ਬਾਰੇ ਵੀ ਕਹਿਣੀ ਹੈ। ਦਿੱਲੀ ਦੀ ਸਰਕਾਰ ਨੇ ਸੈਂਟ੍ਰਲ ਇਮਤਿਹਾਨਾਂ ਲਈ ਵਿਧਾਨ ਵਿਚ ਦਰਜ ਸਾਰੀਆਂ ਜ਼ਬਾਨਾਂ ਮੰਨ ਲਈਆਂ ਹਨ ਜਿਨ੍ਹਾਂ ਵਿਚ ਪੰਜਾਬੀ ਵੀ ਹੈ। ਪਰ ਸਾਡੇ ਆਪਣੇ ਪਬਲਿਕ ਸਰਵਿਸ ਕਮਿਸ਼ਨ ਨੇ ਪੰਜਾਬੀ ਨੂੰ ਇਮਤਿਹਾਨਾਂ ਦੀ ਭਾਸ਼ਾ ਨਹੀਂ ਮੰਨਿਆ। ਇਸ ਮਾਮਲੇ ਦੀ ਪੜਤਾਲ ਹੋਣੀ ਚਾਹੀਦੀ ਹੈ। ਸਾਨੂੰ ਭਾਸ਼ਾ ਦੀ ਤਰੱਕੀ ਲਈ ਐਗਜ਼ਰਟ ਕਰਨਾ ਪਵੇਗਾ, ਸੁਸਤੀ ਕਰਨ ਨਾਲ ਇਹ ਮਾਮਲਾ ਹੱਲ ਨਹੀਂ ਹੋਣਾ। ਸਭ ਪਾਸੇ ਤੋਂ ਮਾਂ ਬੋਲੀ ਦੀ ਤਰੱਕੀ ਦੀ ਮੰਗ ਰਹੀ ਹੈ। ਇਸ ਲਈ ਉਦਮ ਕੀਤਾ ਜਾਵੇ।

ਇਸੇ ਸਿਲਸਿਲੇ ਵਿਚ ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਦਿੱਲੀ ਦੀ ਸਰਕਾਰ 3 ਜ਼ਬਾਨਾਂ ਦਾ ਫਾਰਮੂਲਾ ਲਾਗੂ ਕਰਨਾ ਚਾਹੁੰਦੀ ਹੈ ਜਦ ਤਕ ਸਾਰੇ ਮੁਲਕ ਵਿਚ ਇਸ ਬਾਰੇ ਕੋਈ ਮੁਕੰਮਲ ਹੱਲ ਨਹੀਂ ਨਿਕਲਦਾ ਉਦੋਂ ਤਾਈਂ ਪੰਜਾਬ ਦੇ ਹਰ ਬੱਚੇ ਨੂੰ ਪੰਜਾਬੀ ਵਿਚ ਵਿਦਿਆ ਦਿੱਤੀ ਜਾਣੀ ਚਾਹੀਦੀ ਹੈ ਭਾਵੇਂ ਉਹ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਦੇ ਹੋਣ ਜਾਂ ਸਰਕਾਰੀ ਸਕੂਲਾਂ ਵਿਚ ਪੰਜਾਬੀ ਮਾਂ ਬੋਲੀ ਵਿਚ ਤਾਲੀਮ ਦਿੱਤੀ ਜਾਣੀ ਚਾਹੀਦੀ ਹੈ। ਅਗਰ ਕੋਈ ਸਕੂਲ ਹੋਰ ਬੋਲੀ ਵਿਚ ਵਿਦਿਆ ਦੇਣਾ ਚਾਹੁੰਦਾ ਹੈ ਤਾਂ ਉਹ ਪਹਿਲੀ ਜਮਾਤ ਤੋਂ ਹੀ ਦੂਜੀ ਬੋਲੀ ਵੀ ਸ਼ੁਰੂ ਕਰ ਲਵੇ। ਹਰ ਸਕੂਲ ਨੂੰ ਪਹਿਲੀ ਵਿਚ ਪੰਜਾਬੀ ਜ਼ਰੂਰ ਪੜ੍ਹਾਣੀ ਪਵੇਗੀ ਅਗਰ ਕੋਈ ਸਕੂਲ ਜਾਂ

ਜਮਾਤ ਇਸ ਤਰ੍ਹਾਂ ਨਾ ਕਰੇ ਤਾਂ ਉਸ ਨੂੰ ਹਰ ਕਿਸਮ ਦੀ ਸਰਕਾਰੀ ਮਦਦ, ਗਰਾਂਟ ਆਦਿ ਤੋਂ ਮਹਿਰੂਮ ਕਰ ਦਿੱਤਾ ਜਾਵੇ । ਪੰਜਾਬੀ ਮਾਂ ਬੋਲੀ ਨੂੰ ਇਸ ਦੇ ਹੱਕ ਦਿਵਾਉਣ ਲਈ ਵਜ਼ੀਰ ਸਾਹਿਬ ਨੂੰ ਉਦਮ ਕਰਨਾ ਚਾਹੀਦਾ ਹੈ । ਇੰਨਾ ਹੀ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਬੇਅੰਤ ਸਿੰਘ (ਪਾਇਲ)** : ਸਪੀਕਰ ਸਾਹਿਬ, ਸਰਕਾਰ ਨੇ ਜੋ ਇਹ 11 ਕਰੋੜ ਘਾਟੇ ਦਾ ਬਜਟ ਪੇਸ਼ ਕੀਤਾ ਹੈ ਇਹ ਸਾਡੀ ਵੈਲਫੇਅਰ ਸਟੇਟ ਨੂੰ ਅਗੇ ਵਧਾਉਣ ਵਾਲਾ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਸ ਘਾਟੇ ਨੂੰ ਪੂਰਾ ਕੀਤਾ ਜਾ ਸਕਦਾ ਸੀ । ਇਨ੍ਹਾਂ ਨੇ ਕਿਹਾ ਹੈ ਇਸ ਪਰਪਜ਼ ਲਈ ਇਕ ਕਮੇਟੀ ਬਣਾਵਾਂਗੇ । ਮੈਂ ਸਮਝਦਾ ਹਾਂ ਇਸ ਕਮੇਟੀ ਦੀ ਬਨਾਉਣ ਦੀ ਲੋੜ ਨਹੀਂ ਸੀ । ਵਜ਼ੀਰ ਸਾਹਿਬ ਆਪ ਬੜੇ ਲਾਇਕ ਹਨ, ਉਨ੍ਹਾਂ ਦੇ ਪਾਸ ਬੜੇ ਲਾਇਕ ਸੈਕਰੇਟਰੀ ਵੀ ਹਨ । ਮੈਂ ਸਮਝਦਾ ਹਾਂ ਕਿ ਇਨ੍ਹਾਂ ਪਾਸ ਵਸੀਲੇ ਹਨ ਜਿਨ੍ਹਾਂ ਨਾਲ ਕਿ ਇਹ ਇਸ ਘਾਟੇ ਨੂੰ ਪੂਰਾ ਕਰ ਸਕਦੇ ਸੀ ।

(ਇਸ ਵੇਲੇ ਸਰਦਾਰ ਜਸਦੇਵ ਸਿੰਘ ਸੰਧੂ ਜੋ ਪੈਨਲ ਆਫ਼ ਚੇਅਰਮੈਨ ਦੇ ਮੈਂਬਰ ਹਨ, ਨੇ ਕੁਰਸੀ ਸੰਭਾਲੀ)

ਟ੍ਰਾਂਸਪੋਰਟ ਨੂੰ ਲਉ । ਇਸ ਬਾਰੇ 50 : 50 ਦਾ ਐਗਰੀਮੈਂਟ ਜੂਨ 1969 ਵਿਚ ਖਤਮ ਹੋ ਰਿਹਾ ਹੈ । ਉਸ ਨੂੰ ਨੈਸ਼ਨਲਾਈਜ਼ ਕਰਕੇ ਜਾਂ ਉਸ ਦਾ 75% ਹਿੱਸਾ ਲੈ ਕੇ ਸਰਕਾਰ ਆਪਣੀ ਆਮਦਨੀ ਕਾਫੀ ਵਧਾ ਸਕਦੀ ਸੀ । ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਪੰਜਾਬ ਵਿਚ ਕਈ ਅਜਿਹੇ ਰੂਟ ਹਨ ਜਿਨ੍ਹਾਂ ਬਾਰੇ ਬਰਾਏ ਨਾਮ ਹੀ ਕਿਹਾ ਜਾਂਦਾ ਹੈ ਕਿ 50 : 50 ਦਾ ਐਗਰੀਮੈਂਟ ਹੈ ਕਿਉਂਕਿ ਅਸਲੀਅਤ ਵਿਚ ਉਥੇ ਕੋਈ ਵੀ ਸਰਕਾਰੀ ਬਸ ਨਹੀਂ ਚਲਦੀ । ਮੈਂ ਅਰਜ਼ ਕਰਾਂ ਕਿ ਹਰਿਆਣਾ ਸਰਕਾਰ ਨੇ ਆਪਣੀ ਰੋਡਵੇਜ਼ ਤੋਂ ਇਕ ਕਰੋੜ ਰੁਪਏ ਦਾ ਮੁਨਾਫਾ ਕਮਾਇਆ ਹੈ, ਅਗਰ ਅਸੀਂ ਵੀ ਆਪਣੀ ਰੋਡਵੇਜ਼ ਅਤੇ ਪੈਪਸੂ ਰੋਡ ਕਾਰਪੋਰੇਸ਼ਨ ਨੂੰ ਚੰਗੀ ਤਰ੍ਹਾਂ ਮੈਨੇਜ ਕਰੀਏ ਤਾਂ ਸਾਨੂੰ ਹੋਰ ਟੈਕਸ ਲਗਾਉਣ ਦੀ ਜ਼ਰੂਰਤ ਨਹੀਂ ਪਵੇਗੀ । ਫਿਰ ਵੀ ਅਗਰ ਟੈਕਸ ਲਾਉਣ ਦੀ ਲੋੜ ਮਹਿਸੂਸ ਹੋਵੇ ਤਾਂ ਇਹ ਟੈਕਸ ਲਗਜ਼ਰੀ ਗੁਡਜ਼ ਤੇ ਲਗਾਣਾ ਚਾਹੀਦਾ ਹੈ । ਅਗਰ ਕੋਈ ਆਦਮੀ 21,000 ਰੁ: ਨੂੰ ਕਾਰ ਖਰੀਦਦਾ ਹੈ ਤਾਂ ਉਹ 24,000 ਨੂੰ ਵੀ ਖਰੀਦ ਸਕਦਾ ਹੈ, ਉਸ ਨੂੰ ਕੋਈ ਫਰਕ ਨਹੀਂ ਪੈਂਦਾ । ਉਸ ਅਮੀਰ ਤੇ ਟੈਕਸ ਲਗਣਾ ਚਾਹੀਦਾ ਹੈ ਜਿਸ ਨੇ ਫ੍ਰਿਜ ਰੱਖਣਾ ਹੈ, ਜਾਂ ਹੋਰ ਲਗਜ਼ਰੀ ਦਾ ਸਾਮਾਨ ਰੱਖਣਾ ਹੈ. ਉਸ ਗਰੀਬ ਤੇ ਨਹੀਂ ਲਗਣਾ ਚਾਹੀਦਾ ਜੋ ਮੁਸ਼ਕਿਲ ਨਾਲ ਰੋਟੀ ਖਾਂਦਾ ਹੈ । ਲਗਜ਼ਰੀ ਗੁਡਜ਼ ਤੇ ਟੈਕਸ ਲਾ ਕੇ ਇਹ ਘਾਟਾ ਪੂਰਾ ਕੀਤਾ ਜਾ ਸਕਦਾ ਸੀ । ਹੁਣ ਜਦੋਂ 50 : 50 ਦਾ ਐਗਰੀਮੈਂਟ ਖਤਮ ਹੋਵੇਗਾ ਤਾਂ ਦੇਖਣ ਵਾਲੀ ਗੱਲ ਹੈ ਕਿ ਸਰਕਾਰ ਇਸ ਦਾ ਕਿਸ ਤਰ੍ਹਾਂ ਲਾਭ ਉਠਾਉਂਦੀ ਹੈ ਹਿੰਦ ਸਰਕਾਰ ਨੇ ਰਾਜੇ ਖਤਮ ਕੀਤੇ ਸੀ, ਪਰ ਉਨ੍ਹਾਂ ਦੀ ਥਾਂ ਟ੍ਰਾਂਸਪੋਰਟਰ ਰਾਜੇ ਬਣਾ ਦਿੱਤੇ ਜਿਨ੍ਹਾਂ ਨੂੰ ਅੰਨੀ ਆਮਦਨੀ ਹੈ । ਸਭ ਕੰਪਨੀਆਂ ਵਾਲਿਆਂ ਨੂੰ ਇੰਨੀ ਇਨਕਮ ਹੈ ਕਿ ਉਹ ਜਨਤਾ ਦੀ ਪਰਵਾਹ ਹੀ ਨਹੀਂ ਕਰਦੇ । ਇਹ ਬੜੇ

[ਸਰਦਾਰ ਬੇਅੰਤ ਸਿੰਘ]

ਚਾਲਾਕ ਹਨ । ਨਵੀਂ ਸਰਕਾਰ ਆਈ ਤਾਂ ਇਹ ਇਸ ਦੇ ਪਿਛੇ ਪਿਛੇ ਫਿਰਨ ਲਗ ਪਏ । ਇਹ ਚਾਹੁੰਦੇ ਹਨ ਕਿ 50 : 50 ਦਾ ਐਗਰੀਮੈਂਟ ਉਸੇ ਤਰ੍ਹਾਂ ਕਾਇਮ ਰਹੇ । ਅਤੇ ਇਹ ਪਰਮਿਟ ਲੈ ਕੇ ਲੋਕਾਂ ਨੂੰ ਲੁਟਦੇ ਰਹਿਣ । ਇਲੈਕਸ਼ਨਾਂ ਵਿਚ ਇਹ ਵੈਸਟਿਡ ਇੰਟਰੈਸਟਸ ਦੀ ਮਦਦ ਕਰਦੇ ਰਹੇ ਪਰ ਜਦੋਂ ਦੇਖਿਆ ਉਹ ਕਾਮਯਾਬ ਨਹੀਂ ਹੋਏ ਤਾਂ ਇਨ੍ਹਾਂ ਨੇ ਪੈਂਤੜਾ ਬਦਲ ਲਿਆ । ਇਨ੍ਹਾਂ ਦੀਆਂ ਮਨ ਮਾਨੀਆਂ ਵਧਦੀਆਂ ਜਾ ਰਹੀਆਂ ਹਨ । ਇਨ੍ਹਾਂ ਸਕੂਲੀ ਬੱਚਿਆਂ ਨੂੰ ਬੱਸਾਂ ਵਿਚ ਚੜ੍ਹਾਉਣਾ ਛੱਡ ਦਿੱਤਾ ਹੈ ਅਤੇ ਜੋ ਲੜਕੀਆਂ ਦੇ ਪਾਸ ਬਣਦੇ ਹੁੰਦੇ ਸੀ ਉਹ ਇਨ੍ਹਾਂ ਬਨਾਉਣੇ ਬੰਦ ਕਰ ਦਿੱਤੇ ਹਨ । ਮੈਂ ਇਹ ਗੱਲ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਸਮਰਾਲੇ ਤੋਂ ਚਾਵੇ ਦੀ ਸੜਕ ਨੂੰ ਬਣੇ 3 ਸਾਲ ਹੋ ਗਏ ਹਨ, ਪਰ ਹਾਲੇ ਤਕ ਪ੍ਰਾਈਵੇਟ ਕੰਪਨੀ ਨੇ ਨਾ ਤਾਂ ਆਪਣੀ ਕੋਈ ਬੱਸ ਉਸ ਸੜਕ ਤੇ ਚਲਾਈ ਹੈ ਅਤੇ ਨਾ ਹੀ ਪੰਜਾਬ ਸਰਕਾਰ ਨੂੰ ਚਲਾਣ ਦਿੱਤੀ ਹੈ । ਚੰਡੀਗੜ੍ਹ ਤੋਂ ਸਮਰਾਲੇ ਤਕ ਵਧੀਆ ਸੜਕ ਹੈ ਅਗੇ ਅਹਿਮਦਗੜ੍ਹ ਤਕ ਲਿੰਕ ਰੋਡ ਵੀ ਬਣੀ ਹੋਈ ਹੈ ਪਰ ਉਨ੍ਹਾਂ ਨੇ ਮਿਲ-ਮਿਲਾਕੇ ਉਸ ਰੂਟ ਨੂੰ ਹਾਲੇ ਤਾਈਂ ਚਾਲੂ ਨਹੀਂ ਕਰਵਾਇਆ । ਅਗਰ ਇਹ ਰੂਟ ਚਾਲੂ ਹੋ ਜਾਵੇ ਤਾਂ ਉਹ ਇਲਾਕਾ ਕਾਫੀ ਸੁਖੀ ਹੋ ਸਕਦਾ ਹੈ । ਮੈਂ ਕਹਾਂਗਾ ਕਿ ਇਹ ਗੱਲ ਸਰਕਾਰ ਦੇ ਇਨਟਰੈਸਟ ਵਿਚ ਹੈ ਕਿ ਰੋਡ ਟ੍ਰਾਂਸਪੋਰਟ ਨੂੰ ਨੈਸ਼ਨੇ-ਲਾਈਜ਼ ਕੀਤਾ ਜਾਵੇ । ਇਸ ਨਾਲ ਸਰਕਾਰ ਦਾ ਕਾਫੀ ਘਾਟਾ ਪੂਰਾ ਹੋ ਸਕਦਾ ਹੈ ।

ਮੈਂ ਇਕ ਦੋ ਗੱਲਾਂ ਹੋਰ ਸਰਕਾਰ ਦੇ ਨੋਟਿਸ ਵਿਚ ਲਿਆਣੀਆਂ ਚਾਹੁੰਦਾ ਹਾਂ । ਇਥੇ ਜੇਲ੍ਹਾਂ ਦੇ ਬਾਰੇ ਵਿਚ ਚਰਚਾ ਕੀਤੀ ਗਈ ਅਤੇ ਜੁਡੀਸ਼ਲ ਇਨਕੁਆਇਰੀ ਫਿਰੋਜ਼ਪੁਰ ਜੇਲ੍ਹ ਵਿਚ ਕੀਤੇ ਜਾਣ ਬਾਰੇ ਕਿਹਾ ਗਿਆ । ਇਹ ਇਕ ਕਾਲਾ ਕਾਂਡ ਹੈ ਅਤੇ ਮੈਂ ਇਹ ਕਹਾਂਗਾ ਕਿ ਇਸ ਵਿਚ ਜੁਡੀਸ਼ਲ ਇਨਕੁਆਇਰੀ ਕਰਨ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ (ਵਿਰੋਧੀ ਦਲ ਵਲੋਂ ਪ੍ਰਸੰਸਾ) ਦੂਜੀਆਂ ਜੇਲ੍ਹਾਂ ਵਿਚ ਵੀ ਜੋ ਅਜ ਹਾਲ ਹੈ ਉਹ ਕੋਈ ਘਟ ਮਾੜਾ ਨਹੀਂ । ਲੁਧਿਆਣੇ ਜੇਲ੍ਹ ਵਿਚ ਮੈਂ ਇਕ ਦੋ ਵੇਰ ਗਿਆ ਹਾਂ ਅਤੇ ਵੇਖਿਆ ਹੈ ਕਿ ਕਿਸ ਤਰ੍ਹਾਂ ਕਰਮਚਾਰੀ ਕੈਦੀਆਂ ਨਾਲ ਮਿਲ ਕੇ ਰਾਸ਼ਨ ਮੁਹਈਆ ਕਰਦੇ ਹਨ । ਇਥੇ ਹੀ ਬਸ ਨਹੀਂ ਜੇਲ੍ਹ ਦੇ ਕਰਮਚਾਰੀ ਆਟਾ ਤੇ ਹੋਰ ਚੀਜ਼ਾਂ ਆਪਣੇ ਘਰਾਂ ਵਿਚ ਲਿਜਾ ਕੇ ਵਰਤਦੇ ਹਨ । ਇਸ ਬਜਟ ਵਿਚ ਡਾਇਟਰੀ ਚੀਜ਼ਾਂ ਦੇਣ ਲਈ ਰਕਮ ਦਾ ਪ੍ਰਬੰਧ ਕੀਤਾ ਗਿਆ ਹੈ, ਪਰ ਇਹ ਮੰਨੀ ਹੋਈ ਗੱਲ ਹੈ ਕਿ ਅੰਦਰ ਸ਼ਰਾਬ ਅਫੀਮ ਦੀ ਸਮਗਲਿੰਗ ਹੁੰਦੀ ਹੈ । ਕੈਨਟੀਨ ਵਿਚ ਉਨ੍ਹਾਂ ਨੂੰ ਲੈ ਜਾਂਦੇ ਹਨ ਜੋ ਟ੍ਰਾਂਸਿਸਟਰ ਲੈ ਜਾ ਸਕਣ ਅਫੀਮ ਤੇ ਸ਼ਰਾਬ ਜਾਵੇ । ਇਸੇ ਕਰਕੇ ਹੀ ਤਾਂ ਅੰਦਰ ਪੈਰਲੈਲ ਗੌਰਮੈਂਟ ਬਣ ਜਾਂਦੀ ਹੈ, ਕਰਮਚਾਰੀ ਪਰਵਾਹ ਨਹੀਂ ਕਰਦੇ । ਫਿਰ ਇਸ ਦੇ ਨਾਲ ਹੀ ਜੇਲ੍ਹਾਂ ਦੀ ਪਾਪੂਲੇਸ਼ਨ ਵਧਦੀ ਜਾ ਰਹੀ ਹੈ । ਇਸ ਦਾ ਪੁਲਿਸ ਦੇ ਮਹਿਕਮੇ ਤੇ ਹਰਫ ਆਉਂਦਾ ਹੈ । ਪੁਲਿਸ ਦੇ ਮਹਿਕਮੇ ਦੀਆਂ ਤਨਖਾਹਾਂ ਵਧਾ ਦਿੱਤੀਆਂ ਗਈਆਂ ਹਨ ਅਤੇ ਖਿਆਲ ਸੀ ਕਿ ਪੁਲਿਸ ਨੂੰ ਸੋਧਨ ਦਾ ਕੰਮ ਕੀਤਾ ਜਾਵੇਗਾ, ਪਰ ਨਤੀਜਾ ਉਲਟ ਹੀ ਨਿਕਲ ਰਿਹਾ ਹੈ । ਕਿਹਾ ਗਿਆ ਹੈ ਕਿ ਇਕ ਮਾਡਲ ਥਾਣਾ ਬਣਾਇਆ ਜਾ ਰਿਹਾ ਹੈ ਜਿਥੇ ਹਰ ਆਦਮੀ ਇਨਸਾਫ ਲੈ ਸਕੇਗਾ । ਕੀ ਉਸ ਮਾਡਲ ਥਾਣੇ ਦੇ

ਨਾਲ ਲਗਦੇ ਸਾਰੇ ਇਲਾਕੇ ਵਿਚ ਰਾਮ ਰਾਜ ਕਾਇਮ ਕਰ ਦਿੱਤਾ ਜਾਵੇਗਾ । ਇਸ ਵਿਚ ਸ਼ੱਕ ਹੈ ।

ਮਰਜ਼ ਬੜਤਾ ਗਿਆ ਜੂੰ ਜੂੰ ਦਵਾ ਕੀ । ਪੁਲਿਸ ਅਫਸਰ ਕੁਰੱਪਟ ਹੁੰਦੇ ਜਾ ਰਹੇ ਹਨ । ਅਤੇ ਕਰਮਚਾਰੀਆਂ ਵਿਚ ਵੀ ਕੋਈ ਸੁਧਾਰ ਨਹੀਂ ਹੋਇਆ । ਫਿਲੌਰ ਦਾ ਜੋ ਪੁਲਿਸ ਟ੍ਰੇਨਿੰਗ ਸੈਂਟਰ ਹੈ ਉਸ ਵਿਚ, ਮੈਂ ਕਹਾਂਗਾ ਕਿ ਟ੍ਰੇਨਿੰਗ ਨੂੰ ਰੇਵੋਲਿਓਸ਼ਨਾਈਜ਼ ਕਰਨ ਦੀ ਲੋੜ ਹੈ । ਸਾਰਾ ਓਵਰਹਾਲ ਕਰਨ ਦੀ ਲੋੜ ਹੈ ਤਾਂ ਕਿ ਜਿਨ੍ਹਾਂ ਪੁਲਿਸ ਕਰਮਚਾਰੀਆਂ ਨੂੰ ਹਵਾ ਨਾ ਲਗੀ ਹੋਵੇ ਉਹ ਸੁਧਰ ਸਕਣ ਅਤੇ ਇਮਾਨਦਾਰੀ ਨਾਲ ਆਪਣੇ ਫਰਜ਼ ਨੂੰ ਨਿਭਾਣ ਅਤੇ ਲੋਕਾਂ ਦੀ ਜਾਨ ਮਾਲ ਦੀ ਰਾਖੀ ਕਰਨ ।

ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਵੱਡਾ ਅਫਸਰ ਐਸ. ਐਚ. ਓ. ਨੂੰ ਪੁਛ ਕਰਦਾ ਹੈ ਕਿ ਕਿੰਨੇ ਕੇਸ ਬਣਾਏ ਹਨ, ਨਹੀਂ ਬਣੇ ਤਾਂ ਹੋਰ ਲਿਆਉ । ਅਫੀਮ, ਡੋਡੇ ਤੇ ਸ਼ਰਾਬ ਦੇ ਕੇਸ ਲਿਆਉ । ਇਸ ਤਰ੍ਹਾਂ ਹੁਕਮ ਮਿਲਣ ਤੇ ਉਹ ਝੂਠੇ ਕੇਸ ਬਣਾਂਦਾ ਫਿਰਦਾ ਹੈ । ਇਸ ਲਈ ਮੈਂ ਕਹਾਂਗਾ ਕਿ ਝੂਠੇ ਕੇਸ ਬਨਾਣ ਵਾਲੇ ਅਫਸਰਾਂ ਤੇ ਕਰਮਚਾਰੀਆਂ ਨੂੰ ਹਟਾ ਦੇਣਾ ਚਾਹੀਦਾ ਹੈ । ਹਾਊਸ ਵਿਚ ਵੀ ਹੰਗਾਮਾ ਹੁੰਦਾ ਹੈ ਕਿ ਝੂਠੇ ਕੇਸ ਬਣਾਏ ਜਾਂਦੇ ਹਨ । ਇਸ ਲਈ ਫ਼ੌਰੀ ਸਟੈਪਸ ਲੈਣੇ ਚਾਹੀਦੇ ਹਨ । ਛੋਟੇ ਪੁਲਿਸ ਕਰਮਚਾਰੀ ਨੂੰ ਪੁਛੋ ਤਾਂ ਉਹ ਦਸਦਾ ਹੈ ਕਿ ਸਾਨੂੰ ਉਪਰ ਤੋਂ ਝਾੜਾਂ ਆਉਂਦੀਆਂ ਹਨ । ਐਸ. ਪੀ. ਕਹਿੰਦਾ ਹੈ ਕਿ ਕੇਸ ਨਾ ਬਣਾਏ ਤਾਂ ਤੇਰੀ ਰੀਪੋਰਟ ਖਰਾਬ ਕਰ ਦਿਆਂਗੇ । ਜੋ ਸ਼ਰੀਫ ਆਦਮੀ ਹੈ ਉਸ ਦੇ ਘਰ ਦੀ ਨਾਕਾ ਬੰਦੀ ਕਰਵਾ ਦਿੱਤੀ ਜਾਂਦੀ ਹੈ । ਚਲਾਨ ਕੀਤੇ ਜਾਂਦੇ ਹਨ । ਖਾਸ ਖਾਸ ਇਲਾਕੇ ਵਿਚ ਖਾਸ ਕਰਮਚਾਰੀ ਇਸੇ ਕੰਮ ਲਈ ਛਡੇ ਜਾਂਦੇ ਹਨ । ਕਿਤੇ ਸਰਪੰਚ ਚੰਗਾ ਹੋਵੇ ਤਾਂ ਜ਼ੋਰ ਦੇ ਕੇ ਉਸ ਨੂੰ ਬਦਲਵਾ ਲੈਂਦਾ ਹੈ ਨਹੀਂ ਤਾਂ ਪੁਲਿਸ ਵਾਲੇ ਬੁਰਾ ਹਾਲ ਕਰਦੇ ਹਨ । ਪੁਲਿਸ ਦਾ ਇੰਤਜ਼ਾਮ ਚੰਗਾ ਨਾ ਹੋਵੇ ਤਾਂ ਹੀ ਜੇਲ੍ਹਾਂ ਦੀ ਪਾਪੂਲੇਸ਼ਨ ਵਧਦੀ ਹੈ ਅਤੇ ਇਸ ਦਾ ਹਰਫ ਸਰਕਾਰ ਤੇ ਆਉਂਦਾ ਹੈ । ਇਸ ਲਈ ਮੈਂ ਕਹਾਂਗਾ ਕਿ ਪੁਲਿਸ ਦੇ ਮਹਿਕਮੇ ਵਿਚ ਸੁਧਾਰ ਦੀ ਲੋੜ ਹੈ ਅਤੇ ਸਰਕਾਰ ਇਸ ਪੱਖ ਵਿਚ ਤਕੜਾ ਹੱਥ ਪਾ ਕੇ ਇਸ ਨੂੰ ਠੀਕ ਕਰੇ ।

ਐਗਰੀਕਲਚਰ ਦੇ ਬਾਰੇ ਵਿਚ ਮੈਂ ਇਕ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ । ਦਰਅਸਲ ਅਸੀਂ ਐਗਰੀਕਲਚਰ ਵਲ ਇੰਨਾ ਧਿਆਨ ਨਹੀਂ ਦੇ ਰਹੇ ਜਿੰਨਾ ਕੇ ਦੇਣਾ ਚਾਹੀਦਾ ਸੀ । ਕਣਕ ਦੇ ਭਾ ਤੇ ਰੌਲਾ ਹੈ । ਜਿਨਸਾਂ ਦਾ ਭਾ ਠੀਕ ਮੁਕੱਰਰ ਨਹੀਂ ਕੀਤਾ ਜਾਂਦਾ ਅਤੇ ਭਾ ਮੁਕੱਰਰ ਕਰਨ ਦਾ ਜਿਹੜਾ ਤਰੀਕਾ ਹੈ ਇਹ ਠੀਕ ਨਹੀਂ । ਬਾਹਰਲੇ ਮੁਲਕਾਂ ਵਿਚ ਕਿਸਾਨ ਨੂੰ ਇਹ ਪਹਿਲਾਂ ਹੀ ਦਸ ਦਿੱਤਾ ਜਾਂਦਾ ਹੈ ਕਿ ਇਸ ਜਿਨਸ ਲਈ ਇਹ ਭਾ ਦਿੱਤਾ ਜਾਵੇਗਾ ਅਤੇ ਜੇਕਰ ਇਹ ਜਿਨਸ ਵਧ ਹੋਵੇਗੀ ਤਾਂ ਇਹ ਭਾ ਦਿਆਂਗੇ ਇਸ ਤਰ੍ਹਾਂ ਭਾ ਮੁਕੱਰਰ ਕਰਨ ਵਿਚ ਕਾਸਟ ਆਫ ਪ੍ਰੋਡਕਸ਼ਨ ਕੱਢ ਲਈ ਜਾਂਦੀ ਹੈ, ਪਰ ਇਥੇ ਇਸ ਤਰ੍ਹਾਂ ਦਾ ਕੋਈ ਤਰੀਕਾ ਨਹੀਂ ਅਪਣਾਇਆ ਜਾਂਦਾ । ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਐਗਰੀਕਲਚਰ ਯੂਨੀਵਰਸਟੀ ਤੋਂ ਪੁਛ ਲੈਣਾ ਚਾਹੀਦਾ ਹੈ ਕਿ

[ਸਰਦਾਰ ਬੇਅੰਤ ਸਿੰਘ]

ਕਾਸਟ ਆਫ ਪ੍ਰੋਡਕਸ਼ਨ ਕਿੰਨੀ ਹੈ ਅਤੇ ਫਿਰ ਉਸ ਤੇ 5 ਪਰਸੈਂਟ ਮੁਨਾਫਾ ਦੇ ਕੇ ਭਾ ਮੁਕੱਰਰ ਕਰ ਦੇਣੇ ਚਾਹੀਦੇ ਹਨ। ਮੱਕੀ ਦੀ ਫਸਲ ਇਸ ਤਰ੍ਹਾਂ ਨਾ ਕਰਨ ਨਾਲ ਫੇਲ੍ਹ ਹੋ ਗਈ ਹੈ। ਇਹ ਕਿਹਾ ਗਿਆ ਸੀ ਕਿ ਇਥੇ ਗੁਲੂਕੋਜ਼ ਤਿਆਰ ਕਰਨ ਦਾ ਕਾਰਖਾਨਾ ਲਗਾਇਆ ਜਾਵੇਗਾ, ਪਰ ਇਹ ਅਜੇ ਤਕ ਨਹੀਂ ਦਸਿਆ ਗਿਆ ਕਿ ਇਹ ਕਾਰਖਾਨਾ ਕਦ ਤਕ ਚਾਲੂ ਹੋ ਜਾਵੇਗਾ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਕਿਸਾਨ ਦੇ ਮਨ ਵਿਚ ਸ਼ੰਕਾ ਪੈ ਗਈ ਹੈ ਕਿ ਮੱਕੀ ਬੀਜੇ ਜਾਂ ਨਹੀਂ। ਅਜੇ ਤਕ ਉਸ ਕਾਰਖਾਨੇ ਲਈ ਜ਼ਮੀਨ ਤਕ ਐਕੁਆਇਰ ਨਹੀਂ ਕੀਤੀ ਗਈ। ਜ਼ਿਮੀਂਦਾਰ ਦੀ ਇਸ ਤਰ੍ਹਾਂ ਦੀ ਪਾਲਸੀ ਵੇਖ ਕੇ ਮੰਦਾ ਹਾਲ ਹੈ। ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣ ਦੀ ਲੋੜ ਹੈ। ਅਸੀਂ ਯੂਨੀਵਰਸਟੀ ਖੋਲ੍ਹ ਰਹੇ ਹਾਂ, ਪਰ ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਜ਼ਿਮੀਂਦਾਰ ਨੂੰ ਇਨਸੈਨਟਿਵ ਦਿੱਤਾ ਜਾ ਸਕੇ ਅਤੇ ਇਹ ਵੇਖਿਆ ਜਾਵੇ ਕਿ ਕਿਸ ਤਰ੍ਹਾਂ ਜ਼ਿਮੀਂਦਾਰ ਨੂੰ ਭਾ ਪੂਰਾ ਦਿੱਤਾ ਜਾ ਸਕਦਾ ਹੈ। ਮੱਕੀ ਦੀ ਜੋ ਹਾਲਤ ਪਿਛਲੇ ਸਾਲ ਹੋਈ ਹੈ ਉਸ ਨਾਲ ਜ਼ਿਮੀਂਦਾਰ ਮੱਕੀ ਬੀਜਣਾ ਛਡ ਦੇਣਗੇ। ਜ਼ਿਮੀਂਦਾਰ ਲਈ ਨਾ ਤਾਂ ਕੋਈ ਪਲੇਟਫਾਰਮ ਹੈ ਜਿਥੇ ਜਾ ਕੇ ਉਹ ਆਪ ਤਕਲੀਫ਼ਾਂ ਦਸ ਸਕੇ ਅਤੇ ਨਾ ਹੀ ਸਰਕਾਰ ਇਸ ਪੱਖ ਵਲ ਧਿਆਨ ਦਿੰਦੀ ਹੈ। ਮੈਂ ਇਸ ਪੱਖ ਵਿਚ ਇਹ ਸੁਝਾਵ ਦੇਵਾਂਗਾ ਕਿ ਜ਼ਿਮੀਂਦਾਰ ਅਜ ਮੰਗ ਕਰ ਰਿਹਾ ਹੈ ਕਿ ਕਣਕ ਦਾ ਭਾ ਕਾਸਟ ਆਫ ਪ੍ਰੋਡਕਸ਼ਨ ਨੂੰ ਸਾਹਮਣੇ ਰੱਖ ਕੇ ਮੁਕੱਰਰ ਕੀਤਾ ਜਾਵੇ ਅਤੇ ਇਹ ਤਾਂ ਹੋ ਸਕਦਾ ਹੈ ਜੇਕਰ ਪੀ. ਐਲ. 480 ਅਧੀਨ ਅਮਰੀਕਾ ਤੋਂ ਕਣਕ ਲੈਣੀ ਬੰਦ ਕਰ ਦਿੱਤੀ ਜਾਵੇ ਅਤੇ ਜਿਹੜੇ ਕਣਕ ਦੇ ਜ਼ੋਨ ਇਥੇ ਬਣਾਏ ਗਏ ਹਨ ਇਨ੍ਹਾਂ ਨੂੰ ਖੋਲ੍ਹ ਦਿੱਤਾ ਜਾਵੇ। ਤਦ ਹੀ ਕਣਕ ਦਾ ਭਾ ਵਾਜਬ ਮਿਲ ਸਕਦਾ ਹੈ। (ਘੰਟੀ)

ਮੈਂ ਬਸ ਇਕ ਦੋ ਮਿੰਟ ਵਿਚ ਹੀ ਖਤਮ ਕਰਦਾ ਹਾਂ। ਡਰੇਨੇਜ ਦੇ ਸਿਸਟਮ ਦਾ ਜਿਥੇ ਤਕ ਤਅੱਲਕ ਹੈ ਬਹੁਤ ਘਟ ਰਕਮ ਰਖੀ ਗਈ ਹੈ। ਡਰੇਨੇਜ ਦਾ ਐਗਰੀਕਲਚਰ ਨਾਲ ਬਹੁਤ ਡੂੰਘਾ ਸਬੰਧ ਹੈ ਜਿੰਨੀ ਰਖੀ ਵੀ ਗਈ ਹੈ ਇਹ ਵੀ ਪਤਾ ਨਹੀਂ ਕਿ ਕਦ ਤਕ ਖਰਚ ਕੀਤੀ ਜਾਵੇਗੀ ਇਸ ਲਈ ਮੈਂ ਸਰਕਾਰ ਨੂੰ ਇਹ ਕਹਾਂਗਾ ਕਿ ਸਖਤ ਹਦਾਇਤਾਂ ਜਾਰੀ ਕਰ ਦਿੱਤੀਆਂ ਜਾਣ ਤਾਂ ਕਿ ਇਹ ਰਕਮ ਆਣ ਵਾਲੀਆਂ ਬਾਰਸ਼ਾਂ ਤੋਂ ਪਹਿਲਾਂ ਵਰਤੀ ਜਾ ਸਕੇ। ਜੁਲਾਈ ਵਿਚ ਬਾਰਸ਼ਾਂ ਆ ਜਾਂਦੀਆਂ ਹਨ ਅਤੇ ਇਸ ਤਰ੍ਹਾਂ ਜੇਕਰ ਪਛੜ ਕੇ ਰਕਮ ਖਰਚ ਕੀਤੀ ਜਾਵੇ ਤਾਂ ਉਸ ਦਾ ਲਾਭ ਨਹੀਂ ਹੁੰਦਾ ਸਗੋਂ ਨੁਕਸਾਨ ਹੁੰਦਾ ਹੈ। ਮੈਂ ਆਪ ਇਹ ਵੇਖਿਆ ਹੈ ਕਿ ਐਕਸੀਅਨ ਅਤੇ ਅਫਸਰ ਕੰਮ ਅਰੰਭ ਨਹੀਂ ਕਰਦੇ ਅਤੇ ਜਦ ਬਾਰਸ਼ਾਂ ਆ ਜਾਂਦੀਆਂ ਹਨ ਅਤੇ ਪਾਣੀ ਇਕੱਠਾ ਹੋ ਜਾਂਦਾ ਹੈ ਤਾਂ ਅਫਸਰ ਅਗੇ ਪਿਛੇ ਭਜਦੇ ਹਨ ਪਾਣੀ ਕੱਢਣ ਲਈ ਅਤੇ ਉਸ ਵੇਲੇ ਪਾਣੀ ਵੀ ਕੱਢਣਾ ਮੁਸ਼ਕਲ ਹੋ ਜਾਂਦਾ ਹੈ ਇਸ ਲਈ ਮੈਂ ਇਹ ਕਹਾਂਗਾ ਕਿ ਹਦਾਇਤ ਜਾਰੀ ਕੀਤੀ ਜਾਣੀ ਚਾਹੀਦੀ ਹੈ ਕਿ ਅਪ੍ਰੈਲ ਮਈ ਜੂਨ ਵਿਚ ਬਾਕੀ ਦਾ ਸਾਰਾ ਕੰਮ ਛੱਡ ਕੇ ਡਰੇਨਾਂ ਦਾ ਕੰਮ ਕੀਤਾ ਜਾਵੇ ਅਤੇ ਜੋ ਸਾਲ ਲਈ ਇਸ ਬਜਟ ਵਿਚ ਪ੍ਰੋਵੀਜ਼ਨ ਕੀਤਾ ਗਿਆ ਹੈ ਉਸ ਨੂੰ ਖਰਚ ਕੀਤਾ ਜਾਵੇ ਤਾਂ ਕਿ

ਡਰੇਨੇਜ ਦਾ ਕੰਮ ਠੀਕ ਹੋ ਸਕੇ ।

ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ 22 ਲੱਖ ਰੁਪਿਆ ਪੁਲਾਂ ਵਾਸਤੇ ਰਖਿਆ ਗਿਆ ਹੈ । ਇਹ ਬਹੁਤ ਥੋੜ੍ਹਾ ਰੁਪਿਆ ਹੈ ਇਸ ਨਾਲ ਤਾਂ ਸਾਰੇ ਪੁਲ ਤਿਆਰ ਨਹੀਂ ਕੀਤੇ ਜਾ ਸਕਦੇ । ਨਹਿਰਾਂ ਤੇ ਪੁਲੀਆਂ ਦੀ ਲੋੜ ਹੈ । ਜ਼ਮੀਨ ਸਾਰੀ ਅਧੀ ਇਕ ਪਾਸੇ ਤੇ ਅਧੀ ਇਕ ਪਾਸੇ ਰਹਿ ਜਾਂਦੀ ਹੈ ਅਤੇ ਆਵਾਜਾਈ ਦੇ ਸਾਧਨ ਨਹੀਂ ਰਹਿੰਦੇ ! ਕੋਈ ਗੱਡਾ ਰੇੜ੍ਹੀ ਜਾਂ ਟ੍ਰੈਕਟਰ ਨਹੀਂ ਆ ਜਾ ਸਕਦਾ ਅਤੇ ਇਸ ਤਰ੍ਹਾਂ ਨਾਲ ਜ਼ਿਮੀਂਦਾਰ ਨੂੰ ਬਹੁਤ ਨੁਕਸਾਨ ਉਠਾਣਾ ਪੈਂਦਾ ਹੈ ਇਸ ਲਈ ਤਤਪਰ ਪੁਲਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਇਸ ਔਕੜ ਤੋਂ ਜ਼ਿਮੀਂਦਾਰਾਂ ਨੂੰ ਬਚਾਇਆ ਜਾ ਸਕੇ ।

ਡੀਵੈਲਪਮੈਂਟ ਅਤੇ ਪੰਚਾਇਤਾਂ ਦੇ ਮਹਿਕਮੇ ਦੇ ਬਾਰੇ ਵਿਚ ਮੈਂ ਸਮਝਦਾ ਹਾਂ ਕਿ ਕੁਝ ਗੱਲਾਂ ਇਥੇ ਬੀ. ਡੀ. ਓਜ਼. ਦੇ ਖਿਲਾਫ ਕਹੀਆਂ ਗਈਆਂ ਹਨ, ਪਰ ਇਹ ਠੀਕ ਨਹੀਂ । ਪੰਚੈਤਾਂ ਦੇ ਬਾਰੇ ਵਿਚ ਗੱਲਾਂ ਕਹੀਆਂ ਗਈਆਂ ਹਨ ਇਹ ਨਾਮੁਨਾਸਿਬ ਸਨ । ਇਹ ਜ਼ਿਆਦਤੀ ਹੈ । ਮੈਂ ਜ਼ਾਤੀ ਤੌਰ ਤੇ ਜਾਣਦਾ ਹਾਂ ਕਿ ਐਗਰੀਕਲਚਰ ਇਨਸਪੈਕਟਰ ਕੁਆਪ੍ਰੇਟਿਵ ਦਾ ਇਨਸਪੈਕਟਰ ਅਤੇ ਬਾਕੀ ਦਾ ਅਮਲਾ ਇਤਨਾ ਮਿਲ ਕੇ ਕੰਮ ਫੀਲਡ ਵਿਚ ਕਰਦਾ ਹੈ ਅਤੇ ਤਜਰਬਾ ਇਹ ਦਸਦਾ ਹੈ ਕਿ ਇਨ੍ਹਾਂ ਦੇ ਕੰਮ ਕਰਨ ਨਾਲ ਖੇਤੀ ਦੀ ਉਪਜ ਯਕੀਨੀ ਤੌਰ ਤੇ ਵਧੀ ਹੈ । ਪਰ ਕਿਉਂਕਿ ਬਲਾਕ ਡੀਵੈਲਪ-ਮੈਂਟ ਦੀ ਕੋਈ ਸਿਧੀ ਸੰਸਥਾ ਨਹੀਂ ਇਸ ਲਈ ਸਾਰਾ ਕਰੈਡਿਟ ਮੂਲ ਮਹਿਕਮਿਆਂ ਨੂੰ ਜਾਂਦਾ ਹੈ । ਜੇਕਰ ਬਲਾਕ ਵਿਚ ਕੋਈ ਐਗਰੀਕਲਚਰ ਦਾ ਕੰਮ ਕੀਤਾ ਜਾਂਦਾ ਹੈ ਤਾਂ ਉਸ ਦੀ ਕਰੈਡਿਟ ਐਗਰੀਕਲਚਰ ਦੇ ਮਹਿਕਮੇ ਨੂੰ ਜਾਂਦਾ ਹੈ ਅਤੇ ਇਸੇ ਤਰ੍ਹਾਂ ਜਿਹੜਾ ਕੰਮ ਐਨੀਮਲ ਹਸਬੈਂਡਰੀ ਦਾ ਜਾਂ ਕੁਆਪ੍ਰੇਟਿਵ ਦਾ ਬਲਾਕ ਵਿਚ ਕੀਤਾ ਜਾਂਦਾ ਹੈ ਇਸ ਲਈ ਕਰੈਡਿਟ ਮੂਲ ਮਹਿਕਮੇ ਲੈ ਜਾਂਦੇ ਹਨ । ਇਸ ਲਈ ਮੈਂ ਇਹ ਕਹਾਂਗਾ ਕਿ ਬੀ. ਡੀ. ਓ. ਦੀ ਨਿੰਦਾ ਕਰਨੀ ਠੀਕ ਨਹੀਂ । ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਸੰਮਤੀ ਪੱਧਰ ਦੇ ਕੰਮ ਸਟ੍ਰੀਮਲਾਈਨ ਕੀਤਾ ਜਾਣਾ ਚਾਹੀਦਾ ਹੈ, ਬੀ. ਡੀ. ਓ. ਨੂੰ ਹਟਾਣ ਦਾ ਮਤਲਬ ਨਹੀਂ । ਇਸੇ ਤਰ੍ਹਾਂ ਜ਼ਿਲਾ ਪ੍ਰੀਸ਼ਦ ਦੇ ਬਾਰੇ ਵਿਚ ਬੇਨਤੀ ਕਰਾਂਗਾ ਕਿ ਇਹ ਮਹਾਂ ਰਾਸ਼ਟਰ ਦੇ ਪੈਟਰਨ ਤੇ ਠੀਕ ਕੀਤਾ ਜਾਵੇ ਅਤੇ ਜ਼ਿਆਦਾ ਤੋਂ ਜ਼ਿਆਦਾ ਫੰਡਜ਼ ਇਨ੍ਹਾਂ ਦੀ ਡਿਸਪੋਜ਼ਲ ਤੇ ਹੋਣ ਅਤੇ ਸਕੱਤਰ ਇਨ੍ਹਾਂ ਪਾਸ ਗਜ਼ਟਿਡ ਰੈਂਕ ਦੇ ਹੋਣ । ਮੈਨੂੰ ਇਹ ਕਹਿਣ ਵਿਚ ਝਿਜਕ ਨਹੀਂ ਕਿ ਕੁਝ ਵਰਕਰ ਸਹੀ ਅਰਥਾਂ ਵਿਚ ਸੇਵਾ ਨਹੀਂ ਕਰ ਰਹੇ ਜਿਹੜੀ ਕਿ ਪਿੰਡ ਵਿਚ ਕਰਨੀ ਚਾਹੀਦੀ ਹੈ ਭਾਵੇਂ ਗਰਾਮ ਸੇਵਕ ਹੋਵੇ ਜਾਂ ਪਟਵਾਰੀ ਹੋਵੇ ਇਸ ਲਈ ਮੈਂ ਇਹ ਕਹਾਂਗਾ ਕਿ ਨਾਂ ਭਾਵੇਂ ਕੁਝ ਰੱਖ ਲਿਆ ਜਾਵੇ, ਪਰ ਵਰਕਰ ਠੀਕ ਹੋਵੇ ਤਕੜਾ ਹੋਵੇ ਅਤੇ ਅਜ ਕਲ ਜਿਹੜਾ ਤਰੀਕਾ ਹੈ ਕਿ ਅਠ ਜਾਂ ਦਸ ਪਿੰਡਾਂ ਵਿਚ ਇਕ ਇਕ ਗਰਾਮ ਸੇਵਕ ਹੈ ਇਹ ਠੀਕ ਨਹੀਂ ਕਿਉਂਕਿ ਉਸ ਨੂੰ ਕਈ ਪਿੰਡਾਂ ਵਿਚ ਜਾਣਾ ਪੈਂਦਾ ਹੈ ਇਸ ਲਈ ਉਹ ਪਿੰਡ ਵਿਚ ਹੀ ਨਹੀਂ ਮਿਲਦਾ । ਇਸ ਲਈ ਹਰ ਪਿੰਡ ਵਿਚ ਇਕ ਜਾਂ ਦੋ ਵਰਕਰ ਹੋਣ ਨਾਮ ਕੋਈ ਵੀ

]ਸਰਦਾਰ ਬੇਅੰਤ ਸਿੰਘ]

ਹੋਵੇ ਜੋ ਪਿੰਡ ਵਿਚ ਰਹਿ ਕੇ ਪਿੰਡ ਦਾ ਕੰਮ ਕਰ ਸਕਣ ਅਤੇ ਕਿਸਾਨ ਦੀ ਸਹੀ ਅਰਥਾਂ ਵਿਚ ਮਦਦ ਹੋ ਸਕੇ।

ਅਖੀਰ ਵਿਚ ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ। (ਘੰਟੀ) ਇਕ ਮਿੰਟ ਹੋਰ ਜੀ।

**ਸ੍ਰੀ ਚੇਅਰਮੈਨ** : ਨਹੀਂ ਜੀ, ਹਰ ਇਕ ਮੈਂਬਰ ਨੂੰ 10 ਤੋਂ 15 ਮਿੰਟ ਤਕ ਮਿਲ ਸਕਦੇ ਹਨ। ਤੁਸੀਂ ਆਪਣਾ ਟਾਈਮ ਪੂਰਾ ਕਰ ਲਿਆ ਹੈ। ਇਸ ਲਈ ਬੈਠ ਜਾਓ। (No please. Each member can be allowed 10 to 15 minutes. The hon. Member has already exhausted his time. He may now resume his seat.)

**ਸਰਦਾਰ ਸਰੂਪ ਸਿੰਘ (ਜਲੰਧਰ ਛਾਵਣੀ)** : ਚੇਅਰਮੈਨ ਸਾਹਿਬ, ਇਹ ਜੋ ਬਜਟ 1969-70 ਦਾ ਹਾਊਸ ਵਿਚ ਡਿਸਕਸ ਹੋ ਰਿਹਾ ਹੈ ਇਸ ਵਿਚ ਜਨਤਾ ਦੇ ਕਿਸੇ ਸੈਕਸ਼ਨ, ਭਾਵੇਂ ਉਹ ਦਿਹਾਤੀ ਹੈ ਜਾਂ ਸ਼ਹਿਰੀ, ਭਾਵੇਂ ਉਹ ਮਜ਼ਦੂਰ ਹੈ ਜਾਂ ਕਿਸਾਨ, ਭਾਵੇਂ ਉਹ ਸ਼ਹਿਰੀ ਹਰੀਜਨ ਹੈ ਭਾਵੇਂ ਉਹ ਪੇਂਡੂ ਹਰੀਜਨ ਹੈ, ਕਿਸੇ ਨੂੰ ਵੀ ਕੋਈ ਰਲੀਫ਼ ਨਹੀਂ ਦਿੱਤਾ ਗਿਆ। ਪਰ ਫਿਰ ਵੀ 11 ਕਰੋੜ ਦੇ ਘਾਟੇ ਦਾ ਇਹ ਬਜਟ ਹੈ। ਇਹੋ ਜਿਹੇ ਬਜਟ ਦਾ ਕੋਈ ਹੋਸ਼ ਵਾਲਾ ਆਦਮੀ ਸਵਾਗਤ ਨਹੀਂ ਕਰ ਸਕਦਾ।

ਚੇਅਰਮੈਨ ਸਾਹਿਬ, ਗਵਰਨਰ ਐਡਰੈਸ ਵਿਚ ਸ਼ਹਿਰੀਆਂ ਦੇ ਬੁਨਿਆਦੀ ਹੱਕ ਦਿਵਾਉਣ ਦੀ ਗੱਲ ਆਖੀ ਗਈ ਹੈ, ਪਰ ਅਜ ਸ਼ਹਿਰੀਆਂ ਦੇ ਬੁਨਿਆਦੀ ਹੱਕਾਂ ਦੀ ਕੀ ਹਾਲਤ ਹੈ ਮੈਂ ਇਸ ਬਾਰੇ ਦਸਣਾ ਚਾਹੁੰਦਾ ਹਾਂ। ਇਸ ਸਰਕਾਰ ਨੇ ਹੁਣ ਵਿਨਡਿਕਟਿਵ ਰਵੱਈਆ ਅਖਤਿਆਰ ਕੀਤਾ ਹੋਇਆ ਹੈ। ਇਹ ਹਾਲਤ ਨੂੰ ਬਹੁਤ ਪੇਚੀਦਾ ਬਣਾ ਰਹੀ ਹੈ। ਮੈਂ ਇਸ ਦੀ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਜਲੰਧਰ ਆਏ ਤਾਂ ਹਾਰੇ ਹੋਏ ਐਮ. ਐਲ. ਏਜ਼. ਨੂੰ ਇਕਠਾ ਕਰਕੇ ਆਪਣੇ ਨਾਲ ਜਲਸੇ ਵਿਚ ਲੈ ਗਏ ਅਤੇ ਐਲਾਨ ਕੀਤਾ ਕਿ ਮੇਰੇ ਤਾਂ ਇਹੀ ਐਮ. ਐਲ. ਏ. ਹਨ ਭਾਵੇਂ ਇਹ ਹਾਰ ਗਏ ਹਨ। ਚੇਅਰਮੈਨ ਸਾਹਿਬ, ਜਮਹੂਰੀਅਤ ਵਿਚ ਗੱਲ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੋ ਸਕਦੀ। ਇਥੇ ਹੀ ਬਸ ਨਹੀਂ। ਚੀਫ਼ ਮਨਿਸਟਰ ਸਾਹਿਬ ਨਵੇਂ ਸ਼ਹਿਰ ਗਏ ਤਾਂ ਸਰਦਾਰ ਦਿਲਬਾਗ ਸਿੰਘ ਦੇ ਮੁਕਾਬਲੇ ਤੇ ਜਿਹੜੇ ਸਜਣ ਹਾਰੇ ਸਨ ਉਨ੍ਹਾਂ ਬਾਰੇ ਵੀ ਇਹੀ ਕਿਹਾ ਕਿ ਮੇਰੇ ਵਾਸਤੇ ਇਹੀ ਐਮ. ਐਲ. ਏ. ਹੈ। ਇਹ ਗੱਲ ਬਹੁਤ ਮਾੜੀ ਹੈ। ਜਮਹੂਰੀ-ਅਤ ਇਸ ਤਰ੍ਹਾਂ ਨਹੀਂ ਚਲ ਸਕਦੀ। ਇਹ ਸ਼ਹਿਰੀ ਹੱਕਾਂ ਦੀ ਬਰਬਾਦੀ ਹੈ। ਫਿਰ ਚੇਅਰਮੈਨ ਸਾਹਿਬ, ਕਲ੍ਹ ਇਥੇ ਬਹਿਸ ਕਰਦੇ ਹੋਏ ਜਗਰਾਓਂ ਦੀ ਗੱਲ ਆਈ ਸੀ। ਚੇਅਰਮੈਨ ਸਾਹਿਬ, ਉਥੋਂ ਦੇ ਵਪਾਰੀਆਂ ਤੋਂ ਬਦਲੇ ਲੈਣ ਵਾਸਤੇ ਉਨ੍ਹਾਂ ਨਾਲ ਬਹੁਤ ਬੁਰਾ ਸਲੂਕ ਕੀਤਾ ਗਿਆ। ਉਨ੍ਹਾਂ ਨੂੰ ਮਾਰਿਆ ਕੁਟਿਆ ਗਿਆ ਅਤੇ ਉਨ੍ਹਾਂ ਦੇ ਮੂੰਹ ਵਿਚ ਪਿਸ਼ਾਬ ਪਾਇਆ ਗਿਆ। ਹਾਈ ਕੋਰਟ ਨੇ ਵੀ ਇਸ ਬਾਰੇ ਰਿਮਾਰਕਸ ਪਾਸ ਕੀਤੇ ਹਨ ਕਿ ਉਨ੍ਹਾਂ ਤੇ ਥਰਡ ਡਿਗਰੀ ਮੈਥਡ ਇਸਤੇਮਾਲ ਕੀਤੇ ਗਏ

ਹਨ । ਇਹ ਬੁਨਿਆਦੀ ਹੱਕਾਂ ਨੂੰ ਬਚਾਣ ਦੇ ਕੰਮ ਨਹੀਂ ਸਗੋਂ ਉਨ੍ਹਾਂ ਦੀ ਬਰਬਾਦੀ ਦੇ ਕੰਮ ਹਨ । ਪਰਸੋਂ ਜਲੰਧਰ ਛਾਵਣੀ ਵਿਚ ਜੋ ਕੁਝ ਹੋਇਆ ਉਹ ਸ਼ਰਮ ਦੀ ਗੱਲ ਹੈ । ਉਥੇ ਇਨ੍ਹਾਂ ਦੀ ਪਾਰਟੀ ਦੇ ਬੰਦਿਆਂ ਨੇ ਇਕ ਮੁੰਡੇ ਨੂੰ ਜੋ ਕਿ ਇਕ ਦੁਕਾਨ ਤੇ ਕੰਮ ਕਰਦਾ ਸੀ, ਉਸ ਤੇ ਚੋਰੀ ਦਾ ਇਲਜ਼ਾਮ ਲਗਾਇਆ ਤੇ ਫਿਰ ਉਸ ਦੀ ਟੱਟੀ ਵਾਲੀ ਥਾਂ ਵਿਚ ਲਾਲ ਮਿਰਚਾਂ ਭਰ ਦਿੱਤੀਆਂ । (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਸ਼ਹਿਰੀ ਆਜ਼ਾਦੀ ਦੇ ਨਾਂ ਤੇ ਜਨਸੰਘੀਆਂ ਨੂੰ ਆਜ਼ਾਦੀ ਦੇ ਦਿੱਤੀ ਗਈ ਹੈ ।

ਫਿਰ ਚੇਅਰਮੈਨ ਸਾਹਿਬ, ਇਹ ਕਿਹਾ ਗਿਆ ਹੈ ਕਿ ਹਰੀਜਨਾਂ ਦੇ ਲਈ ਧਰਮਸ਼ਾਲਾਵਾਂ ਬਣਾਉਣ ਲਈ 25 ਲੱਖ ਰੁਪਏ ਰਖੇ ਗਏ ਹਨ । ਪਰ ਚੇਅਰਮੈਨ ਸਾਹਿਬ, ਇਹ ਜਿਥੇ ਵੀ ਇਲੈਕਸ਼ਨਾਂ ਦੇ ਦਿਨਾਂ ਵਿਚ ਜਾਂਦੇ ਸਨ, ਹਰੀਜਨਾਂ ਨਾਲ ਬੜੇ ਵਾਇਦੇ ਕਰਦੇ ਸਨ ਕਿ ਅਸੀਂ ਤੁਹਾਡੇ ਲਈ ਇਹ ਕਰਾਂਗੇ ਉਹ ਕਰਾਂਗੇ । ਪਰ ਜ਼ਰੂਰਤ ਹੈ ਕਿ ਧਰਮਸ਼ਾਲਾਵਾਂ ਤੋਂ ਵਧੇਰੇ ਜ਼ੋਰ ਇਸ ਗੱਲ ਤੇ ਦਿੱਤਾ ਜਾਵੇ ਕਿ ਹਰੀਜਨ ਵਿਚਾਰੇ ਰੱਜ ਕੇ ਰੋਟੀ ਖਾ ਸਕਣ । ਉਨ੍ਹਾਂ ਵਾਸਤੇ ਫੌਰੀ ਇੰਤਜ਼ਾਮ ਕੀਤਾ ਜਾਵੇ ਕਿ ਆਟਾ ਉਨ੍ਹਾਂ ਨੂੰ ਰੁਪਏ ਦਾ 2 ਸੇਰ ਮਿਲੇ । ਫਿਰ ਚੇਅਰਮੈਨ ਸਾਹਿਬ, ਸ਼ਹਿਰੀ ਹਰੀਜਨਾਂ ਵਾਸਤੇ ਤਾਂ ਕੁਝ ਵੀ ਨਹੀਂ ਰਖਿਆ ਗਿਆ । ਬਾਸੀ ਸਾਹਿਬ ਦੀ ਕੋਠੀ ਨੂੰ ਮੈਂ ਦੇਖਿਆ ਹੈ । ਉਹ 8 ਕਨਾਲ ਦੀ ਹੈ । ਪਰ ਸਵੀਪਰ ਜੋ ਕਿ ਸਾਰੇ ਸ਼ਹਿਰ ਦਾ ਗੰਦ ਸਾਫ਼ ਕਰਦੇ ਹਨ, ਉਨ੍ਹਾਂ ਵਾਸਤੇ ਅਜਿਹੇ ਘਰ ਵੀ ਨਹੀਂ ਜਿਥੋਂ ਕਿ ਉਨ੍ਹਾਂ ਨੂੰ ਤਾਜ਼ੀ ਹਵਾ ਮਿਲ ਸਕੇ । ਉਹ ਬਦਬੂਦਾਰ ਅਤੇ ਗੰਦੀਆਂ ਥਾਵਾਂ ਤੇ ਗੁਜ਼ਾਰਾ ਕਰਦੇ ਹਨ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਦੀ ਹਾਲਤ ਨੂੰ ਇੰਪਰੂਵ ਕਰਨ ਵਾਸਤੇ ਕੋਸ਼ਿਸ਼ ਕੀਤੀ ਜਾਵੇ । ਇਨ੍ਹਾਂ ਗਰੀਬਾਂ ਲਈ ਸਾਫ਼ ਸੁਥਰੇ ਕੁਆਟਰ ਬਣਾ ਕੇ ਛੋਟੀਆਂ ਕਿਸ਼ਤਾਂ ਜਾਂ ਸਸਤੇ ਕਿਰਾਏ ਤੇ ਇਨ੍ਹਾਂ ਨੂੰ ਦਿੱਤੇ ਜਾਣ । ਤਾਂ ਹੀ ਉਨ੍ਹਾਂ ਦਾ ਕੁਝ ਸੁਧਾਰ ਹੋ ਸਕਦਾ ਹੈ ।

ਫਿਰ ਚੇਅਰਮੈਨ ਸਾਹਿਬ ਇਥੇ ਪੰਚਾਇਤੀ ਰਾਜ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਨਸੰਘ ਤਾਂ ਫਾਸਿਸਟ ਜਮਾਤ ਹੈ । ਇਸ ਦਾ ਪੰਚਾਇਤੀ ਰਾਜ ਵਿਚ ਬਿਲਕੁਲ ਹੀ ਯਕੀਨ ਨਹੀਂ ਹੈ । ਮੈਂ ਇਸ ਦੀ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਉਂਦੇ ਹੀ ਮਿਊਨਿਸਪਲ ਕਮੇਟੀ ਜਲੰਧਰ ਨੂੰ ਤੋੜ ਦਿੱਤਾ । ਬਹਾਨਾ ਭਾਵੇਂ ਇਨ੍ਹਾਂ ਨੇ ਕੋਈ ਹੋਰ ਲਾਇਆ ਹੋਵੇ ਪਰ ਇਨ੍ਹਾਂ ਨੇ ਪਹਿਲਾਂ ਹੀ ਇਹ ਸੋਚ ਕੇ ਰਖਿਆ ਸੀ ਕਿ ਇਸ ਨੂੰ ਤੋੜਨਾ ਹੈ । ਇਸ ਲਈ ਇਕ ਆਦਮੀ ਦਸਤੀ ਆਰਡਰ ਦੇ ਕੇ ਭੇਜਿਆ ਕਿ ਉਹ ਜਾ ਕੇ ਨਾਲ ਹੀ ਚਾਰਜ ਲੈ ਲਵੇ ਤਾਂ ਕਿ ਉਹ ਮਿਊਨਿਸਪਲ ਕਮੇਟੀ ਹਾਈ ਕੋਰਟ ਤੋਂ ਸਟੇ ਆਰਡਰ ਨਾ ਲੈ ਲਵੇ । (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਚੇਅਰਮੈਨ ਸਾਹਿਬ, ਕਸੂਰ ਵੀ ਇਨ੍ਹਾਂ ਦੇ ਹੀ ਬੰਦੇ ਦਾ ਸੀ । ਉਸ ਨੇ ਚੇਅਰਮੈਨ ਨੂੰ ਬੜੇ ਭੈੜੇ ਸ਼ਬਦ ਕਹੇ । ਇਥੋਂ ਤਕ ਕਿ ਹਰਾਮਜ਼ਾਦਾ ਤਕ ਵੀ ਆਖਿਆ । ਉਸ ਨਾਲ ਜ਼ਬਰਦਸਤੀ ਵੀ ਕੀਤੀ । ਚੇਅਰਮੈਨ ਨੇ ਗੌਰਮਿੰਟ ਨੂੰ ਲਿਖਿਆ ਕਿ ਇਨਕੁਆਰੀ ਕੀਤੀ ਜਾਵੇ, ਪਰ ਇਨਕੁਆਰੀ

[ਸਰਦਾਰ ਸਰੂਪ ਸਿੰਘ]

ਕਰਵਾਉਣ ਦੀ ਥਾਂ ਤੇ ਕਮੇਟੀ ਨੂੰ ਹੀ ਤੋੜ ਦਿੱਤਾ ਗਿਆ । ਇਸੇ ਤਰ੍ਹਾਂ ਇਨ੍ਹਾਂ ਨੇ ਸੁਜਾਨ ਪੁਰ ਦੀ ਮਿਊਨਿਸਪਲ ਕਮੇਟੀ ਨੂੰ ਤੋੜਿਆ ਜਿਸ ਦਾ ਕੇਸ ਸੁਪਰੀਮ ਕੋਰਟ ਤਕ ਲੈ ਜਾਇਆ ਗਿਆ ।

ਫਿਰ ਚੇਅਰਮੈਨ ਸਾਹਿਬ, ਲੋਕਲ ਬਾਡੀਜ਼ ਦੀ ਹਾਲਤ ਬਹੁਤ ਬੁਰੀ ਹੈ । ਗੌਰਮਿੰਟ ਇਧਰ ਕੋਈ ਧਿਆਨ ਨਹੀਂ ਦੇ ਰਹੀ । ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾ ਦਿੱਤੀਆਂ ਗਈਆਂ ਹਨ, ਪਰ ਮਿਊਨਿਸਪਲ ਕਮੇਟੀਆਂ ਦੀ ਆਮਦਨ ਵਿਚ ਕੋਈ ਵਾਧਾ ਨਹੀਂ ਹੋਇਆ । ਮੁਲਾਜ਼ਮਾਂ ਦੀਆਂ ਤਨਖਾਹਾਂ ਦੇ ਕੇ ਉਨ੍ਹਾਂ ਕੋਲ ਇਤਨੇ ਪੈਸੇ ਬਚਦੇ ਹੀ ਨਹੀਂ ਕਿ ਉਹ ਸ਼ਹਿਰ ਦੀ ਭਲਾਈ ਦਾ ਕੋਈ ਕੰਮ ਕਰ ਸਕਣ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਟੈਕਸਾਂ ਵਿਚੋਂ ਕੁਝ ਹਿੱਸਾ ਮਿਊਨਿਸਪਲ ਕਮੇਟੀਆਂ ਨੂੰ ਦੇਵੇ । ਮੈਨੂੰ ਅਫਸੋਸ ਹੈ ਕਿ ਸਰਕਾਰ ਤਿੰਨ ਪਲਾਨ ਪੂਰੇ ਕਰ ਚੁਕੀ ਹੈ ਅਤੇ ਚੌਥਾ ਪਲਾਨ ਸ਼ੁਰੂ ਕਰਨ ਵਾਲੀ ਹੈ, ਪਰ ਇਨ੍ਹਾਂ ਵਿਚ ਮਿਊਨਿਸਪਲ ਕਮੇਟੀਆਂ ਦੀ ਭਲਾਈ ਲਈ ਕੋਈ ਚੰਗੀ ਚੀਜ਼ ਨਹੀਂ ਰਖੀ ਗਈ । ਮੈਂ ਤੁਹਾਡੇ ਰਾਹੀਂ ਚੇਅਰਮੈਨ ਸਾਹਿਬ ਇਨ੍ਹਾਂ ਤੋਂ ਮੰਗ ਕਰਦਾ ਹਾਂ ਕਿ ਮਿਊਨਿਸਪਲ ਕਮੇਟੀਆਂ ਵਲ ਧਿਆਨ ਦਿੱਤਾ ਜਾਵੇ ਅਤੇ ਉਨ੍ਹਾਂ ਦੀਆਂ ਜ਼ਾਇਜ਼ ਮੰਗਾਂ ਮੰਨ ਲੈਣੀਆਂ ਚਾਹੀਦੀਆਂ ਹਨ ਅਤੇ ਪੈਸੇਂਜ਼ਰ ਟੈਕਸ ਅਤੇ ਕੁਝ ਹੋਰ ਟੈਕਸ ਮਿਊਨਿਸਪਲ ਕਮੇਟੀਆਂ ਦੇ ਹਵਾਲੇ ਕਰ ਦੇਣੇ ਚਾਹੀਦੇ ਹਨ ।

ਫਿਰ ਇਨ੍ਹਾਂ ਨੇ ਪ੍ਰਾਪਰਟੀ ਟੈਕਸ ਮਾਫ਼ ਕਰਨ ਦੀ ਗੱਲ ਕੀਤੀ ਹੈ । ਮੈਂ ਇਸ ਗੱਲ ਦੀ ਤਾਈਦ ਕਰਦਾ ਹਾਂ ਕਿ ਪ੍ਰਾਪਰਟੀ ਟੈਕਸ ਨੂੰ ਜ਼ਰੂਰ ਹਟਾ ਦਿੱਤਾ ਜਾਵੇ । ਹੁਣ ਇਕ ਹੀ ਪ੍ਰਾਪਰਟੀ ਤੇ ਦੋ ਟੈਕਸ ਹਨ, ਇਕ ਹਾਊਸ ਟੈਕਸ ਅਤੇ ਦੂਜਾ ਪ੍ਰਾਪਰਟੀ ਟੈਕਸ । ਪ੍ਰਾਪਰਟੀ ਟੈਕਸ ਹਟਾ ਲੈਣਾ ਚਾਹੀਦਾ ਹੈ ਅਤੇ ਹਾਊਸ ਟੈਕਸ ਰਹਿਣ ਦੇਣਾ ਚਾਹੀਦਾ ਹੈ । ਪਰ ਇਹ ਘਾਟਾ ਗਰੀਬਾਂ ਤੋਂ ਨਾ ਪੂਰਾ ਕੀਤਾ ਜਾਵੇ । ਜਲੰਧਰ ਸ਼ਹਿਰ ਦੀ ਹਾਲਤ ਬਹੁਤ ਮਾੜੀ ਹੈ । ਇਹ ਅਧਾ ਕੁਬਾ ਵਿਚੋਂ ਨੀਵਾਂ ਹੈ । ਹਾਲ ਇਹ ਹੈ ਕਿ ਜੇ ਹੁਸ਼ਿਆਰਪੁਰ ਵੀ ਬਾਰਸ਼ ਹੋਵੇ ਤਾਂ ਵੀ ਉਸ ਦਾ ਪਾਣੀ ਜਲੰਧਰ ਆ ਜਾਂਦਾ ਹੈ । ਪਹਿਲਾਂ ਇਸ ਤਰ੍ਹਾਂ ਨਹੀਂ ਸੀ ਹੁੰਦਾ ।

ਜਲੰਧਰ ਸ਼ਹਿਰ ਵਿਚ ਪਾਣੀ ਖੜਾ ਰਹਿੰਦਾ ਹੈ । ਇਸ ਪਾਣੀ ਨੂੰ ਉਥੋਂ ਖੜਨ ਤੋਂ ਰੋਕਣ ਦੀ ਕੋਈ ਸਕੀਮ ਬਨਾਉਣੀ ਚਾਹੀਦੀ ਹੈ । ਸਾਢੇ 45 ਲੱਖ ਰੁਪਏ ਦੀ ਇਕ ਸਕੀਮ ਜਲੰਧਰ ਅਤੇ ਉਹਦੇ ਸਬਰਬਜ਼ ਵਿਚੋਂ ਪਾਣੀ ਕੱਢਣ ਵਾਸਤੇ ਬਣੀ ਸੀ । ਜਿਸ ਵਿਚ ਸਾਡੀ ਕਮੇਟੀ ਨੂੰ ਕਿਹਾ ਗਿਆ ਸੀ ਕਿ ਉਹ ਆਪਣਾ ਹਿੱਸਾ ਸਤ ਲੱਖ ਰੁਪਿਆ ਜਮ੍ਹਾਂ ਕਰਾਵੇ । ਇਹਦੇ ਵਿਚੋਂ ਦੋ ਲੱਖ ਰੁਪਿਆ 1965 ਵਿਚ ਜਮ੍ਹਾਂ ਕਰਵਾ ਦਿੱਤਾ ਗਿਆ ਸੀ, ਪਰ ਹੁਣ ਤਕ ਸਾਨੂੰ ਪਤਾ ਨਹੀਂ ਕਿ ਉਹ ਸਕੀਮ ਕਿਥੇ ਗਈ । ਮੈਂ ਤਾਂ ਸਮਝਦਾ ਹਾਂ ਕਿ ਸੋਕੇ ਦੇ ਦਿਨਾਂ ਵਿਚ ਵੀ ਉਥੇ ਪਾਣੀ ਖੜਾ ਹੁੰਦਾ ਹੈ । ਕਮੇਟੀ ਤਾਂ ਸਤ ਲੱਖ ਰੁਪਿਆ ਵੀ ਜਮ੍ਹਾਂ ਕਰਾਉਣ ਨੂੰ ਤਿਆਰ ਹੈ । ਗੌਰਮੈਂਟ ਨੂੰ ਚਾਹੀਦਾ ਹੈ ਕਿ ਇਸ ਸਕੀਮ ਨੂੰ ਸਿਰੇ ਚਾੜ੍ਹੇ ।

**ਸ੍ਰੀ ਸਪੀਕਰ** : ਵਾਈਂਡ ਅਪ ਕਰੋ ਜੀ । (Please wind up.)

**ਸਰਦਾਰ ਸਰੂਪ ਸਿੰਘ** : ਇਸ ਇਲਾਕੇ ਵਿਚ ਪਿੰਡਾਂ ਵਿਚ ਕਿਧਰੇ ਵੀ ਕੋਈ ਸੜਕ ਨਹੀਂ ਹੈ। ਉਹ ਸ਼ਹੀਦਾਂ ਦਾ ਇਲਾਕਾ ਹੈ। ਮਾਸਟਰ ਮੋਤਾ ਸਿੰਘ ਅਤੇ ਹੋਰ ਕਈ ਬਬਰ ਅਕਾਲੀ ਉਸ ਇਲਾਕੇ ਵਿਚ ਗੁਰਦਵਾਰਿਆਂ ਵਿਚ (ਸ਼ੇਰ) ਛੁਪੇ ਅਤੇ ਹੁਣ ਵੀ ਕੋਈ ਸੜਕ ਨੇੜੇ ਤੇੜੇ ਨਾ ਹੋਣ ਕਾਰਨ ਇਹ ਗੁਰਦਵਾਰੇ ਨਿਵੇਕਲੇ ਜਿਹੇ ਸੁੰਨ ਸਰਾਂ ਛੁਪਣ ਵਾਸਤੇ ਹੀ ਲਗਦੇ ਹਨ । ਹੁਣ ਵੀ ਗੁਰਦਵਾਰਿਆਂ ਨੂੰ ਕੋਈ ਲਿੰਕ ਰੋਡ ਨਹੀਂ। 1947 ਤੋਂ ਬਾਦ ਇਕ ਵੀ ਲਿੰਕ ਰੋਡ ਨਹੀਂ ਬਣੀ। ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਥੇ ਲਿੰਕ ਰੋਡਜ਼ ਨੂੰ ਜਲਦੀ ਤੋਂ ਜਲਦੀ ਬਣਾਇਆ ਜਾਣਾ ਚਾਹੀਦਾ ਹੈ।

ਹੁਣ ਮੈਂ ਪਸ਼ੂ ਪਾਲਣ ਤੇ ਆਉਂਦਾ ਹਾਂ। ਜੋ ਇਸ ਬਾਰੇ ਹਾਲਤ ਬਣ ਰਹੀ ਹੈ ਅਗਰ ਇਸ ਨੂੰ ਸੁਧਾਰਿਆ ਨਾ ਗਿਆ ਤਾਂ ਇਨ੍ਹਾਂ ਗਰਮੀਆਂ ਵਿਚ ਦੁਧ ਖਾਲਸ ਸ਼ਾਇਦ ਦੋ ਰੁਪਏ ਕਿਲੋ ਹੋ ਜਾਏ । ਸਾਰੇ ਪਸ਼ੂ ਬਾਹਰ ਕਲਕੱਤੇ ਬੰਬਈ ਜਾ ਰਹੇ ਹਨ। ਘਰਾਂ ਵਿਚ ਲੋਕ ਪਸ਼ੂ ਰੱਖ ਨਹੀਂ ਸਕਦੇ। ਮੱਝ ਦੀ ਕੀਮਤ ਦੋ ਦੋ ਹਜ਼ਾਰ ਤਿੰਨ ਤਿੰਨ ਹਜ਼ਾਰ ਹੋ ਗਈ ਹੈ। ਇਸ ਲਈ ਪਸ਼ੂਆਂ ਨੂੰ ਬਾਹਰ ਲਿਜਾਣ ਦੀ ਇਜਾਜ਼ਤ ਨਹੀਂ ਮਿਲਣੀ ਚਾਹੀਦੀ। ਜੇ ਇਸ ਚੀਜ਼ ਨੂੰ ਨਾ ਰੋਕਿਆ ਗਿਆ ਤਾਂ ਹੋਰ ਸਾਲ ਡੇਢ ਸਾਲ ਨੂੰ ਦੁਧ ਬਿਲਕੁਲ ਨਹੀਂ ਲਭਣਾਂ।

(ਘੰਟੀ ਵਜਣ ਦੀ ਆਵਾਜ਼ ਆਉਂਦੀ ਹੈ)

ਇੰਨਾ ਕਹਿੰਦਾ ਹੋਇਆ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿੰਨੀਆਂ ਵੀ ਮੇਰੀਆਂ ਸੁਜੈਸ਼ੰਨਜ਼ ਹਨ ਉਨ੍ਹਾਂ ਨੂੰ ਸਿਰੇ ਚਾੜ੍ਹਿਆ ਜਾਏ।

**ਬਾਵਾ ਹਰਨਾਮ ਸਿੰਘ (ਕਪੂਰਥਲਾ)** : ਚੇਅਰਮੈਨ ਸਾਹਿਬ, ਇਹ ਜਿਹੜਾ ਗਿਆਰਾਂ ਕਰੋੜ ਰੁਪਏ ਦਾ ਘਾਟੇ ਦਾ ਬਜਟ ਪੇਸ਼ ਹੋਇਆ ਹੈ ਅਤੇ ਨਵਾਂ ਟੈਕਸ ਕੋਈ ਨਹੀਂ ਲਾਇਆ ਗਿਆ ਅਤੇ ਨਾਲ ਹੀ ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਖੋਲ੍ਹਣ ਦੀ ਸਕੀਮ ਹੈ ਅਤੇ ਨਾਲ ਹੀ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਸ਼ਤਾਬਦੀ ਮਨਾਉਣੀ ਹੈ ਇਸ ਸਬੰਧੀ ਪੰਜਾਬ ਵਿਚ ਇਸ ਪ੍ਰੋਗਰਾਮ ਨੂੰ ਪਹਿਲੀ ਦਫਾ ਅਪਨਾਉਣ ਵਿਚ ਮੈਂ ਸਰਕਾਰ ਨੂੰ ਵਧਾਈ ਪੇਸ਼ ਕਰਦਾ ਹਾਂ। ਜਿਥੋਂ ਤਕ ਗਿਆਰਾਂ ਕਰੋੜ ਰੁਪਏ ਦੇ ਘਾਟੇ ਦੇ ਬਜਟ ਦਾ ਸਵਾਲ ਹੈ, ਉਸ ਸਬੰਧੀ ਮੈਂ ਬੇਨਤੀ ਕਰਾਂਗਾ ਕਿ ਜਿਹੜੇ ਲੋਕ ਟੈਕਸ ਦੀ ਚੋਰੀ ਕਰਦੇ ਹਨ ਜਿਵੇਂ ਕਿ ਇਨਕਮ ਟੈਕਸ ਅਤੇ ਸੇਲਜ਼ ਟੈਕਸ ਨਹੀਂ ਦਿੰਦੇ ਇਸ ਚੋਰੀ ਨੂੰ ਬੰਦ ਕਰਕੇ ਹੀ ਬਜਟ ਦੇ ਘਾਟੇ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ ਅਤੇ ਜਨਤਾ ਉਤੇ ਨਵਾਂ ਬੋਝ ਨਹੀਂ ਪਾਉਣਾ ਚਾਹੀਦਾ ਹੈ। ਕਿਹੜੀਆਂ ਮਿਲਾਂ ਹਨ ਜਿਵੇਂ ਕਿ ਕਪੜੇ ਦੀ, ਘਿਉ ਦੀ ਇਨ੍ਹਾਂ ਸਾਰੀਆਂ ਚੀਜ਼ਾਂ ਤੇ ਮਿਲ ਵਿਚ ਹੀ ਟੈਕਸ ਲੈ ਲੈਣਾ ਚਾਹੀਦਾ ਹੈ। ਕਿਉਂਕਿ ਜਿਹੜੇ ਛੋਟੇ ਦੁਕਾਨਦਾਰ ਹਨ ਇਹ ਵਿਚਾਰੇ ਮੁਨਸ਼ੀ ਜਾਂ ਕਲਰਕ ਨਹੀਂ ਰੱਖ ਸਕਦੇ ਅਤੇ ਇਨ੍ਹਾਂ ਨੂੰ ਹਿਸਾਬ ਰੱਖਣਾ ਔਖਾ ਹੋ ਜਾਂਦਾ ਹੈ। ਮਿਲਾਂ ਵਿਚ ਇਨਸਪੈਕਸ਼ਨ ਸਟਾਫ ਬਿਠਾ ਦੇਣਾ ਚਾਹੀਦਾ ਹੈ। ਉਥੇ ਹੀ ਭਾਵੇਂ 10% ਭਾਵੇਂ 20% ਟੈਕਸ ਲਗਾ ਦਿੱਤਾ ਜਾਵੇ, ਉਸ ਤੋਂ ਇਲਾਵਾ

[ਬਾਵਾ ਹਰਨਾਮ ਸਿੰਘ]

ਕਾਰਟੇਜ ਆਦਿ ਦੀ ਕੁਝ ਪਰਸੈਂਟੇਜ ਵਧਾ ਕੇ ਕੀਮਤਾਂ ਨਿਸਚਿਤ ਕਰ ਦਿੱਤੀਆਂ ਜਾਣੀਆਂ ਚਾਹੀ-ਦੀਆਂ ਹਨ । ਇਹ ਬੇਹਤਰੀਨ ਪ੍ਰੋਗਰਾਮ ਹੈ । ਇਸ ਤੋਂ ਇਲਾਵਾ ਇਸ ਨਾਲ ਟੈਕਸ ਦੀ ਚੋਰੀ ਬਚ ਸਕਦੀ ਹੈ ਅਤੇ ਟੈਕਸ ਦੇ ਡਿਪਾਰਟਮੈਂਟ ਦਾ ਖਰਚ ਕਾਫੀ ਹੱਦ ਤਕ ਬਚਾਇਆ ਜਾ ਸਕਦਾ ਹੈ ।

ਜਿਥੋਂ ਤਕ ਐਗਰੀਕਲਚਰ ਦਾ ਸਬੰਧ ਹੈ ਮੈਂ ਅਰਜ਼ ਕਰਦਾ ਹਾਂ ਕਿ ਜਿਵੇਂ ਲੋਹਾ, ਸੀਮਿੰਟ ਆਦਿ ਚੀਜ਼ਾਂ ਦੇ ਭਾ ਹਨ ਉਸੇ ਤਰ੍ਹਾਂ ਹੀ ਅਨਾਜ ਦੇ ਭਾ ਵੀ ਮੁਕੱਰਰ ਹੋਣੇ ਚਾਹੀਦੇ ਹਨ । ਇਹ ਠੀਕ ਹੈ ਕਿ ਗਰੀਬ ਆਦਮੀਆਂ ਨੂੰ ਛੋਟੇ ਮੁਲਾਜ਼ਮਾਂ ਨੂੰ ਸਬਸਿਡਾਈਜ਼ਡ ਰੇਟ ਤੇ ਕਣਕ ਮਿਲਣੀ ਚਾਹੀਦੀ ਹੈ ਖਾਸ ਤੌਰ ਤੇ ਫੋਰਥ ਡਿਗਰੀ ਮੁਲਾਜ਼ਮਾਂ ਨੂੰ ਇਹ ਚੀਜ਼ ਜ਼ਰੂਰ ਹੋਣੀ ਚਾਹੀਦੀ ਹੈ ।

ਜਿਥੋਂ ਤਕ ਜ਼ਿਮੀਂਦਾਰਾਂ ਨੂੰ ਕਰਜ਼ੇ ਦੇਣ ਦਾ ਸੰਬੰਧ ਹੈ, ਇਨ੍ਹਾਂ ਤੋਂ ਕਰਜ਼ੇ ਦਾ ਸੂਦ ਬਹੁਤ ਮੰਗਿਆ ਜਾ ਰਿਹਾ ਹੈ । ਜਿਥੇ ਇੰਡਸਟ੍ਰੀਜ਼ ਨੂੰ 25 ਹਜ਼ਾਰ ਤਕ ਤਿੰਨ ਫੀ ਸਦੀ ਸੂਦ ਤੇ ਕਰਜ਼ਾ ਮਿਲ ਸਕਦਾ ਹੈ ਉਥੇ ਜ਼ਿਮੀਂਦਾਰ ਨੂੰ ਜੋ ਪਹਿਲੀ ਸਰਕਾਰ ਛੇ ਫੀ ਸਦੀ ਉਤੇ ਕਰਜ਼ਾ ਦਿੰਦੀ ਸੀ ਤਾਂ ਕੋਅਪਰੇਟਿਵ ਸੋਸਾਇਟੀਆਂ ਦੀ ਮਾਰਫਤ, ਫਾਈਨੈਂਸ਼ਲ ਕਾਰਪੋਰੇਸ਼ਨ ਦੀ ਮਾਰਫਤ ਜਾਂ ਲੈਂਡ ਮੌਰਗੇਜ ਬੈਂਕ ਦੀ ਮਾਰਫਤ ਜਿਹੜਾ ਕਰਜ਼ਾ ਜ਼ਿਮੀਂਦਾਰਾਂ ਨੂੰ ਮਿਲਣਾ ਹੈ ਉਹ ਅੱਠ ਫ਼ੀ ਸਦੀ ਤੋਂ ਘਟ ਨਹੀਂ ਮਿਲਣਾ । ਸੂਦ ਦੇ ਰੇਟ ਵਧ ਰਹੇ ਹਨ । ਖਰਚ ਵਧ ਰਹੇ ਹਨ ਅਤੇ ਹਾਲਤ ਐਸੀ ਹੋ ਜਾਵੇਗੀ ਕਿ ਜ਼ਿਮੀਂਦਾਰਾਂ ਦੀ ਜ਼ਮੀਨ ਹੀ ਲੈਂਡ ਮੌਰਗੇਜ ਬੈਂਕ ਵਿਚ ਚਲੀ ਜਾਏਗੀ ਔਰ ਜ਼ਿਮੀਂਦਾਰਾਂ ਉਤੇ ਬੜਾ ਵੱਡਾ ਬੋਝ ਹੋਏਗਾ ।

ਇੰਡਸਟਰੀ ਵਿਚ ਬਿਜਲੀ ਦੇ ਰੇਟ ਮੁਕਾਬਲਤਨ ਖੇਤੀ ਬਾੜੀ ਦੇ ਸਸਤੇ ਹਨ । ਜ਼ਿਮੀਂਦਾਰਾਂ ਤੇ ਬੜੇ ਵਡੇ ਵਡੇ ਬੋਝ ਹਨ; ਜਿਥੇ ਫਰਟੇਲਾਈਜ਼ਰ ਮਹਿੰਗਾ ਹੋਏਗਾ, ਬਿਜਲੀ ਦੇ ਭਾ ਜ਼ਿਆਦਾ ਮਹਿੰਗੇ ਹੋ ਰਹੇ ਹਨ, ਡੀਜ਼ਲ ਦਾ ਭਾ ਮਹਿੰਗਾ ਹੈ, ਬੀਜ ਮਹਿੰਗੇ ਹਨ, ਪਾਣੀ ਬਹੁਤ ਮਹਿੰਗਾ ਸਪਲਾਈ ਹੋ ਰਿਹਾ ਹੈ । ਟਰੈਕਟਰ ਦੀ ਮਸ਼ੀਨਰੀ ਦਾ ਭਾ ਬਹੁਤ ਵਧ ਰਿਹਾ ਹੈ, ਉਥੇ ਦਾਣਿਆਂ ਦੇ ਭਾ ਵੀ ਵਧਣਗੇ । ਸਾਰੀਆਂ ਚੀਜ਼ਾਂ ਦੇ ਭਾ ਵਧਣ ਦਾ ਅਸਰ ਅਨਾਜ ਉਤੇ ਪੈਣਾ ਅਤੇ ਅਨਾਜ ਦੇ ਭਾ ਮੁਕੱਰਰ ਹੋਣੇ ਹਨ ।

ਜਿਥੋਂ ਤਕ ਤਾਲੀਮ ਦਾ ਸਬੰਧ ਹੈ, ਸਾਡੇ ਦੇਸ਼ ਵਿਚ ਬਾਹਰਲਾ ਨਾਹਰਾ ਸੋਸ਼ਲਿਜ਼ਮ ਦਾ ਹੈ ਲੇਕਿਨ ਇਥੇ ਹਰ ਚੀਜ਼ ਇੰਡਿਵਿਜੁਲਿਜ਼ਮ ਤੇ ਬੇਸਡ ਹੈ ।

ਇਹ ਤਾਂ ਕਹਿੰਦੇ ਹਨ ਕਿ ਮੈਂ ਵਜ਼ੀਰ ਬਣ ਜਾਵਾਂ, ਡਾਇਰੈਕਟਰ ਬਣ ਜਾਵਾਂ । ਮੈਂ ਕਹਿੰਦਾ ਹਾਂ ਕਿ ਇਤਨਾ ਵਿਤਕਰਾ ਕਿਉਂ । ਜਿਥੇ ਹੁਣ ਹਜ਼ਾਰਾਂ ਗਰੈਜੂਏਟ, ਹਜ਼ਾਰਾਂ ਐਮ. ਏ. ਪਾਸ, ਹਜ਼ਾਰਾਂ ਬੀ. ਟੀ. ਅਤੇ ਐਸ. ਡੀ. ੳ. ਵਿਹਲੇ ਫਿਰ ਰਹੇ ਹੋਣ, ਅਤੇ ਟੈਕਨੀਸ਼ਨਾਂ ਦੀ ਇਹ ਹਾਲਤ ਹੈ ਕਿ ਉਨ੍ਹਾਂ ਵਿਚ ਵੀ ਬੜੀ ਅਨਇੰਪਲਾਇਮੈਂਟ ਹੈ । ਮੈਂ ਕਹਿੰਦਾ ਹਾਂ ਕਿ ਜੇ ਇਸ ਦੇ ਉਤੇ ਨਜ਼ਰਸਾਨੀ ਨਾ ਕੀਤੀ ਕਿ ਅਸੀਂ ਕਿਧਰ ਜਾ ਰਹੇ ਹਾਂ, ਤਾਂ ਇਨ੍ਹਾਂ ਬੀ. ਏ., ਐਮ. ਏ. ਆਦਿ ਦੀ ਸਾਲੋ ਸਾਲ ਦੀ ਹਜ਼ਾਰਾਂ ਦੀ ਗਿਣਤੀ ਵਧਦੀ ਜਾਵੇਗੀ । ਇਸ ਲਈ ਅਨਇੰਪਲਾਇਮੈਂਟ ਦਾ

ਸਾਹਮਣਾ ਕਰਨਾ ਚਾਹੀਦਾ ਹੈ । ਜਿਤਨਾ ਖਰਚ ਕਰਕੇ ਅਸੀਂ ਇਥੇ ਅਸੈਂਬਲੀਆਂ ਵਿਚ ਆਉਂਦੇ ਹਾਂ, ਜੇਕਰ ਤਾਲੀਮ ਵੱਲ ਵੀ ਇਸੇ ਤਰ੍ਹਾਂ ਧਿਆਨ ਦਿੱਤਾ ਜਾਵੇ, ਮੇਰਾ ਮਤਲਬ ਹੈ ਕਿ ਸਾਨੂੰ ਇਸ ਉਤੇ ਵੀ ਵਿਚਾਰ ਕਰਨੀ ਪਵੇਗੀ ਕਿ ਅਗੇ ਜਿਹੜੀ ਬੇਰੁਜ਼ਗਾਰੀ ਆ ਰਹੀ ਹੈ ਉਸ ਦਾ ਕਿਵੇਂ ਸਾਹਮਣਾ ਕਰਨਾ ਹੈ । ਜਿਥੋਂ ਤਕ ਸਾਡੇ ਟ੍ਰਾਂਸਪੋਰਟ ਦੇ ਮਹਿਕਮੇ ਦਾ ਤੁਅੱਲਕ ਹੈ, ਬੱਸਾਂ ਕਾਫੀ ਪੁਰਾਣੀਆਂ ਹਨ । ਜਦ ਲੰਬੇ ਰੂਟ ਤੇ ਜਾਈਏ ਤਾਂ ਰਸਤੇ ਵਿਚ ਬੱਸਾਂ ਖਰਾਬ ਹੋ ਜਾਂਦੀਆਂ ਹਨ ਅਤੇ ਜਿਥੇ ਅਸੀਂ ਟਾਈਮ ਨਾਲ ਪਹੁੰਚਣਾ ਹੁੰਦਾ ਹੈ, ਉਥੇ ਪਹੁੰਚ ਨਹੀਂ ਸਕਦੇ । ਇਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਇਸ ਨੂੰ ਨੈਸ਼ਨੇਲਾਈਜ਼ੇਸ਼ਨ ਕਰਨਾ ਚਾਹੀਦਾ ਹੈ, ਜਾਂ ਡੀਨੈਸ਼ਲੇਲਾਈਜ਼ੇਸ਼ਨ ਕਰਨਾ ਚਾਹੀਦਾ ਹੈ । ਸੋ ਸਾਨੂੰ ਟ੍ਰਾਂਸਪੋਰਟ ਬਾਰੇ ਵੀ ਸੋਚਣਾ ਚਾਹੀਦਾ ਹੈ ਕਿ ਇਸ ਦਾ ਭਵਿੱਖ ਕੀ ਹੈ । ਮੈਂ ਸੁਣਿਆ ਹੈ ਕਿ ਜਲੰਧਰ ਵਿਚ ਯੂਨੀਵਰਸਿਟੀ ਬਣਾਈ ਜਾ ਰਹੀ ਹੈ । ਮੈਂ ਤਾਂ ਕਹਿੰਦਾ ਹਾਂ ਕਿ ਕਪੂਰਥਲੇ ਦਾ ਵੀ ਹੱਕ ਹੈ, ਉਥੇ ਵੀ ਯੂਨੀਵਰਸਟੀ ਬਨਾਉਣੀ ਚਾਹੀਦੀ ਹੈ । ਮੈਂ ਤਾਂ ਕਹਿੰਦਾ ਹਾਂ ਕਿ ਇਹ ਯੂਨੀਵਰਸਿਟੀ ਇਨ੍ਹਾਂ ਦੋਨਾਂ ਸ਼ਹਿਰਾਂ ਦੇ ਦਰਮਿਆਨ ਬਨਾਉਣੀ ਚਾਹੀਦੀ ਹੈ ਤਾਕਿ ਜਲੰਧਰ ਅਤੇ ਕਪੂਰਥਲਾ ਇਕ ਦੂਜੇ ਦੇ ਨਜ਼ਦੀਕ ਆਉਣ । ਕਪੂਰਥਲੇ ਵਿਚ ਇਕ ਰਣਧੀਰ ਕਾਲਿਜ ਹੈ । ਉਥੇ ਡਬਲ ਸ਼ਿਫਟ ਹੋ ਜਾਵੇ ਤਾਕਿ ਜਿਹੜੇ ਮੁਲਾਜ਼ਮ ਨੌਕਰੀ ਕਰਦੇ ਹਨ ਉਹ ਅਗੇ ਤਾਲੀਮ ਹਾਸਿਲ ਕਰ ਸਕਣ । ਜਿਥੋਂ ਤਕ ਮੋਟਰਾਂ ਦੇ ਰੂਟ ਪਰਮਟ ਦਾ ਸਵਾਲ ਹੈ, ਜਨਾਬ ਕੁਝ ਗੱਡੀਆਂ ਪਠਾਨਕੋਟ ਤੋਂ ਬਰਾਸਤਾ ਟਾਂਡਾ ਬੇਗੋਵਾਲ, ਕਪੂਰਥਲਾ ਨੂੰ ਅਤੇ ਹੁਸ਼ਿਆਰਪੁਰ ਤੇ ਚਲਾ-ਈਆਂ ਗਈਆਂ ਸਨ, ਲੇਕਿਨ ਬਾਅਦ ਵਿਚ ਫਿਰ ਉਹ ਬੰਦ ਹੋ ਗਈਆਂ । ਸੋ ਮੇਰੀ ਬੇਨਤੀ ਹੈ ਕਿ ਇਹ ਲੋਕਾਂ ਦੀ ਸਰਵਿਸ ਦਾ ਸਵਾਲ ਇਸ ਦੇ ਵਿਚ ਪਾਰਟੀ ਦਾ ਕੋਈ ਸਵਾਲ ਨਹੀਂ ਹੈ, ਓਹ ਫਿਰ ਚਾਲੂ ਹੋਣੀ ਚਾਹੀਦੀ ਹੈ । ਜਿਥੋਂ ਤਕ ਸਕੂਲਾਂ ਦਾ ਸੰਬੰਧ ਹੈ, ਵਿਦਿਆਰਥੀ ਬਹੁਤ ਵਧ ਰਹੇ ਹਨ । ਸਾਡੇ ਬੇਗੋਵਾਲ ਸਕੂਲ ਵਿਚ 11-12 ਸੌ ਵਿਦਿਆਰਥੀ ਪੜ੍ਹਦੇ ਹਨ । ਉਥੇ ਟੀਚਰਾਂ ਦੀ ਥੁੜ ਹੈ । ਮੇਰੀ ਬੇਨਤੀ ਹੈ ਕਿ ਟੀਚਰਾਂ ਦੀ ਤਾਦਾਦ ਵਧਾਉਣੀ ਚਾਹੀਦੀ ਹੈ । ਇਸੇ ਤਰ੍ਹਾਂ ਮੈਂ ਬੇਨਤੀ ਕਰਦਾ ਹਾਂ ਕਿ ਉਥੇ ਦੋ ਸਕੂਲ ਹੋਣੇ ਚਾਹੀਦੇ ਹਨ, ਇਕ ਲੜਕਿਆਂ ਦਾ ਅਤੇ ਦੂਜਾ ਲੜਕੀਆਂ ਦਾ । ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ ।

**ਸ੍ਰੀ ਸਾਧੂ ਰਾਮ (ਫਗਵਾੜਾ ਐਸ. ਸੀ.)** : ਚੇਅਰਮੈਨ ਸਾਹਿਬ, ਮੈਂ ਬੜਾ ਹੈਰਾਨ ਹਾਂ ਕਿ ਇਹ ਕੀ ਇਨ੍ਹਾਂ ਨੇ ਕਠ ਪੁਤਲੀਆਂ ਦਾ ਤਮਾਸ਼ਾ ਬਣਾਇਆ ਹੋਇਆ ਹੈ । ਇਸੇ ਤਰ੍ਹਾਂ ਦਾ ਬਜਟ ਦਾ ਵੀ ਤਮਾਸ਼ਾ ਹੀ ਹੈ । ਕੀ ਅਫਸਰ, ਕੀ ਜ਼ਿਮੀਂਦਾਰ ਅਤੇ ਕੀ ਹਰੀਜਨ ਯਾਨੀ ਕਿ ਸਾਰੇ ਹੀ ਬੜੇ ਤੰਗ ਬੈਠੇ ਹਨ ਕਿ ਹੁਣ ਵੀ ਇਨ੍ਹਾਂ ਨੇ ਸਾਡਾ ਗਲਾ ਘੁੱਟਿਆ, ਹੁਣ ਵੀ ਘੁੱਟਿਆ । ਬੜੇ ਅਫਸੋਸ ਦੀ ਗੱਲ ਹੈ ਕਿ ਇਹ ਕਿਸ ਤਰ੍ਹਾਂ ਕਿਵੇਂ ਚੱਲਣਗੇ । ਮੈਂ ਤਾਂ ਕਹਿੰਦਾ ਹਾਂ ਕਿ ਇਹ ਤਾਂ ਇਕ ਐਸਾ ਬੱਚਾ ਜੰਮਿਆ ਹੈ, ਜਿਸ ਦੇ ਨਾ ਹੱਥ ਹਨ ਅਤੇ ਨਾ ਹੀ ਪੈਰ ਹਨ, ਇਹ ਨਹੀਂ ਪਤਾ ਕਿ ਇਸ ਨੇ ਕਿਸ ਪਾਸੇ ਜਾਣਾ ਹੈ ਕਿਸ ਪਾਸੇ ਨਹੀਂ ਜਾਣਾ, ਜਦੋਂ ਇਹ ਮੂੰਹ ਖੋਲੇਗਾ ਤਾਂ ਹੀ ਪਤਾ

[ਸ੍ਰੀ ਸਾਧੂ ਰਾਮ]

ਲੱਗੇਗਾ । (ਵਿਘਨ) (ਹਾਸਾ) ਇਹ ਹਰ ਇਕ ਨੂੰ ਧਮਕੀਆਂ ਦਿੰਦੇ ਹਨ, ਚਾਹੇ ਉਹ ਅਫਸਰ ਹੈ ਜਾਂ ਕੋਈ ਵੀ ਹੈ । (ਵਿਘਨ) ਪਤਾ ਨਹੀਂ ਇਹ ਲਿਖਵਾ ਕੇ ਲੈ ਆਏ ਹਨ ਕਿ ਇਨ੍ਹਾਂ ਨੇ ਸਾਰੀ ਉਮਰ ਹੀ ਮਨਿਸਟਰ ਰਹਿਣਾ ਹੈ ।

**ਸ੍ਰੀ ਚੇਅਰਮੈਨ** : ਤੁਸੀਂ ਰੈਲੇਵੇਂਟ ਰਹੋ । (The hon. Member should be relevant.)

**ਸ੍ਰੀ ਸਾਧੂ ਰਾਮ** : ਚੇਅਰਮੈਨ ਸਾਹਿਬ, ਜਦੋਂ ਦੀ ਇਹ ਮਨਿਸਟਰੀ ਬਣੀ ਹੈ, ਪਤਾ ਨਹੀਂ ਇਨ੍ਹਾਂ ਨੇ ਵੀ ਨਹੀਂ ਸੋਚਿਆ ਅਤੇ ਇਨ੍ਹਾਂ ਦੇ ਅਫਸਰ ਵੀ ਪਤਾ ਨਹੀਂ ਕੀ ਸੋਚ ਰਹੇ ਹਨ । ਮੈਂ ਹੁਣ ਤੁਹਾਨੂੰ 26 ਤਰੀਕ ਦਾ ਫਗਵਾੜੇ ਦਾ ਵਾਕਿਆ ਦੱਸਦਾ ਹਾਂ । ਇਕ ਆਦਮੀ ਭਾਗ ਸਿੰਘ ਨੂੰ ਸਿਟੀ ਇੰਚਾਰਜ ਨੇ ਥਾਣੇ ਵਿਚ ਲਿਜਾ ਕੇ (ਵਿਘਨ) ਇਸ ਬਾਰੇ ਮੈਂ ਡੀ. ਆਈ. ਜੀ. ਨੂੰ ਵੀ ਦੱਸਿਆ ਕਿ ਇਨ੍ਹਾਂ ਪਾਸ ਇਤਨੇ ਘਿਉ ਦੇ ਪੀਪੇ ਆਏ, ਇਤਨੀਆਂ ਮੱਝਾਂ ਆਈਆਂ, ਪਤਾ ਨਹੀਂ ਹੋਰ ਕੀ ਕੁਝ ਇਨ੍ਹਾਂ ਪਾਸ ਆਉਂਦਾ ਹੈ ; ਪਰ ਉਸ ਉਤੇ ਕੋਈ ਗੌਰ ਨਹੀਂ ਹੋਇਆ । 26 ਤਰੀਕ ਨੂੰ ਸ਼ੂਗਰ ਮਿਲ ਦਾ ਝਗੜਾ ਹੋਇਆ । ਇਹ ਇਕ ਜ਼ਿਮੀਂਦਾਰ ਭਾਗ ਸਿੰਘ ਨੂੰ ਫੜ ਕੇ ਲੈ ਗਏ, ਉਸ ਨੂੰ ਇਨ੍ਹਾਂ ਨੇ ਬਹੁਤ ਕੁੱਟਿਆ । ਜਨਾਬ ਮੈਂ ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਸੀ ਜਿਹੜੀ ਕਿ ਰੀਜੈਕਟ ਹੋ ਗਈ ਹੈ । ਉਸ ਨੂੰ ਇਸ ਹਾਲਤ ਵਿਚ ਕੁੱਟਿਆ ਗਿਆ ਕਿ ਉਸ ਦੀ ਲੱਤ ਭੰਨ ਦਿੱਤੀ, ਉਸ ਦੀ ਬਾਂਹ ਭੰਨ ਦਿੱਤੀ । (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਉਸ ਜ਼ਿਮੀਂਦਾਰ ਦੀ 50 ਏਕੜ ਜ਼ਮੀਨ ਹੈ । ਇਸ ਤੋਂ ਬਾਅਦ ਉਸ ਦੇ ਉਤੇ ਇਕ ਤੋਲਾ ਅਫੀਮ ਪਾਈ ਗਈ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਮੈਂ ਅਰਜ਼ ਕਰਦਾ ਹਾਂ ਕਿ ਜਨਤਾ ਦਾ ਕੀ ਹਾਲ ਹੋਵੇਗਾ ? ਇਸ ਤੋਂ ਬਾਅਦ ਅਸੀਂ ਉਸ ਦੀ ਜ਼ਮਾਨਤ ਕਰਾਉਣ ਦੀ ਕੋਸ਼ਿਸ਼ ਕੀਤੀ । ਪਰ ਉਹ ਵੀ ਨਹੀਂ ਹੋਈ । ਫਿਰ ਉਸ ਨੂੰ ਹਸਪਤਾਲ ਵਿਚ ਦਾਖਲ ਕੀਤਾ ਗਿਆ, ਫਿਰ ਵੀ ਚੇਅਰਮੈਨ ਸਾਹਿਬ, ਉਸ ਦਾ ਤਿੰਨ ਚਾਰ ਦਿਨ ਦਾ ਰੀਮਾਂਡ ਲੈ ਲਿਆ । ਫਿਰ ਅਸੀਂ ਵਕੀਲ ਰਾਹੀਂ ਉਸ ਦੀ ਜ਼ਮਾਨਤ ਲਈ ਕਿਹਾ । ਉਨ੍ਹਾਂ ਨੇ ਜ਼ਮਾਨਤ ਦਾ ਦੋ ਹਜ਼ਾਰ ਲੈ ਲਿਆ । ਇਸ ਤੋਂ ਬਾਅਦ ਉਸ ਦੇ ਉਤੇ ਕਤਲ ਦਾ ਕੇਸ ਪਾ ਦਿੱਤਾ । (ਸ਼ੋਰ) ਇਹ ਸਭ ਇਨ੍ਹਾਂ ਦੀ ਅਤੇ ਅਫਸਰਾਂ ਦੀ ਮਿਹਰਬਾਨੀ ਹੈ । ਇਹ ਠੀਕ ਹੈ ਕਾਂਗਰਸ 15-20 ਸਾਲ ਰਹੀ, ਪਰ ਉਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ । (ਵਿਘਨ) ਚੇਅਰਮੈਨ ਸਾਹਿਬ, ਇਕ ਜ਼ਿਮੀਂਦਾਰ ਖੇਤੀ ਕਰਨ ਵਾਸਤੇ ਬਲਦ ਤਾਂ ਨਾ ਲੈ ਸਕਿਆ । ਉਸ ਨੇ ਇਕ ਝੋਟਾ ਅਤੇ ਇਕ ਖੋਤਾ ਲੈ ਕੇ ਜੋੜ ਲਿਆ, ਭਾਵ ਇਹ ਹੈ ਕਿ ਇਸ ਤਰ੍ਹਾਂ ਨਾ ਤਾਂ ਜਨ ਸੰਘ ਨੇ ਚੱਲਣਾ ਹੈ ਅਤੇ ਨਾ ਹੀ ਅਕਾਲੀਆਂ ਨੇ ਚੱਲਣਾ ਹੈ । (ਸ਼ੋਰ) ਸਪੀਕਰ ਸਾਹਿਬ, ਮੈਂ ਵਧਾਈ ਦਿੰਦਾ ਹਾਂ ਕਿ ਮੇਰੇ ਹਰੀਜਨ ਭਰਾ 11 ਅਕਾਲੀ ਦਲ ਵਿਚ ਆਏ । ਚੇਅਰਮੈਨ ਸਾਹਿਬ, ਮੈਂ ਇਕ ਪਿੰਡ ਵਿਚ ਚਲਾ ਗਿਆ, ਉਥੇ ਇਕ ਵੱਡਾ ਗੁਰਦੁਆਰਾ ਸੀ । ਲੋਕੀ ਉਥੇ ਮੱਥਾ ਟੇਕਦੇ ਸਨ । (ਵਿਘਨ)

**ਇਕ ਮਾਨਯੋਗ ਮੈਂਬਰ** : ਪੁਆਇੰਟ ਆਫ ਆਰਡਰ ਸਰ । ਮੇਰਾ ਪੁਆਇੰਟ ਆਫ

ਆਰਡਰ ਇਹ ਹੈ ਕਿ ਇਹ ਜਿਹੜਾ ਅਸੀਂ ਹਰੀਜਨ ਦਾ ਲਫਜ਼ ਇਸਤੇਮਾਲ ਕਰਦੇ ਹਾਂ, ਕੀ ਇਹ ਕੰਸਟੀਚਿਊਸ਼ਨ ਦੇ ਮੁਤਾਬਿਕ ਠੀਕ ਹੈ ? ਇਹ ਕੀ ਸਾਡੇ ਮਗਰ ਬਲਾ ਲਾਈ ਹੋਈ ਹੈ ?

**ਸ੍ਰੀ ਸਾਧੂ ਰਾਮ** : ਜਦੋਂ ਅਸੀਂ ਉਥੇ ਗਏ ਤਾਂ ਉਥੇ ਇਕ ਬੰਦੇ ਨੇ ਕਿਹਾ ਕਿ ਇਹ ਗੁਰਦੁਆਰੇ ਵਾਲੇ ਬੜਾ ਪਰਚਾਰ ਕਰਦੇ ਹਨ ਅਤੇ ਕਹਿੰਦੇ ਹਨ ਕਿ ਨੀਲੀਆਂ ਪਗੜੀਆਂ ਬੰਨ੍ਹੋ... (ਵਿਘਨ)

**ਸ੍ਰੀ ਚੇਅਰਮੈਨ** : ਬਜਟ ਦੇ ਨਾਲ ਇਸ ਦੀ ਕੋਈ ਰੈਲੇਵੈਂਸੀ ਨਹੀਂ ਹੈ । ਰੈਲੇਵੈਂਟ ਰਹੋ । (It has got no relevancy with the Budget. Please be relevant.)

**ਸ੍ਰੀ ਸਾਧੂ ਰਾਮ** : ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਇਤਨਾ ਰੁਪਿਆ ਜੰਞ ਘਰ ਅਤੇ ਗੁਰਦੁਆਰੇ ਆਦਿ ਬਨਾਉਣ ਵਾਸਤੇ ਰੱਖਿਆ ਹੈ ਕੀ ਉਥੇ ਸਾਧੂ ਬਿਠਾਉਣੇ ਹਨ ਜਾਂ ਉਥੇ ਕਿਸ ਨੂੰ ਬਿਠਾਉਣਾ ਹੈ ? ਇਨ੍ਹਾਂ ਦੀ ਇਹ ਗੱਲ ਹੈ ਕਿ ਸਾਡੀ ਮਨਿਸਟਰੀ ਕਾਇਮ ਰਹੇ ਅਤੇ ਹਰੀਜਨ ਭਾਵੇਂ ਕੁਰਲਾਉਂਦੇ ਹੀ ਰਹਿਣ ।

ਉਸ ਤੋਂ ਬਾਦ, ਚੇਅਰਮੈਨ ਸਾਹਿਬ, ਜ਼ਿਮੀਂਦਾਰਾਂ ਦਾ ਮਸਲਾ ਆ ਗਿਆ । ਜ਼ਿਮੀਂਦਾਰਾਂ ਦਾ ਜਿਹੜਾ ਮਸਲਾ ਹੈ (ਵਿਘਨ) ਜਿਹੜਾ ਬਿਜਲੀ ਦਾ ਮਸਲਾ ਹੈ ਉਸ ਦੀ ਤਾਂ ਸਾਨੂੰ ਤਸੱਲੀ ਹੋ ਚੁਕੀ ਹੈ । ਉਹ ਤਾਂ ਜਿਹੜੇ ਇਨ੍ਹਾਂ ਦੇ ਕਾਰਨਾਮੇ ਨੇ ਇਹ ਤਾਂ ਪਬਲਿਕ ਹੀ ਇਨ੍ਹਾਂ ਨੂੰ ਦਸੇਗੀ ਔਰ ਸਾਨੂੰ ਵੀ ਦਸੇਗੀ ਵਿਘਨ) ਇਥੇ ਅੰਦਰ ਆ ਕੇ ਸਾਨੂੰ ਸਭ ਕੁਝ ਭੁਲ ਜਾਂਦਾ ਹੈ । ਮੈਂ ਕਹਿੰਦਾ ਹਾਂ ਜਦੋਂ ਐਮ. ਐਲ. ਏ. ਬਣ ਜਾਂਦਾ ਹੈ ਤਾਂ ਉਹ ਥੋੜਾ ਥੋੜਾ ਸੁਣਦਾ ਹੈ ਜਦੋਂ 2 ਮਹੀਨੇ ਹੋ ਜਾਂਦੇ ਹਨ ਤਾਂ ਉਹ ਸੁਣਦਾ ਹੀ ਨਹੀਂ (ਵਿਘਨ) ਜਦੋਂ 4 ਮਹੀਨੇ ਹੋ ਜਾਂਦੇ ਹਨ ਤਾਂ ਉਸਨੂੰ ਸੁਣਦਾ ਵੀ ਨਹੀਂ ਦਿਸਦਾ ਵੀ ਨਹੀਂ (ਵਿਘਨ) ਜਿਹੜੇ ਵਾਇਦੇ ਅਸੀਂ ਜਨਤਾ ਨਾਲ ਕੀਤੇ ਹਨ ਸਾਨੂੰ ਪੂਰੇ ਕਰਨੇ ਚਾਹੀਦੇ ਹਨ । ਜ਼ਿਮੀਂਦਾਰਾਂ ਦਾ ਬੁਰਾ ਹਾਲ ਹੈ । (ਵਿਘਨ)

ਚੇਅਰਮੈਨ ਸਾਹਿਬ, ਫਗਵਾੜੇ ਤੋਂ ਹੁਸ਼ਿਆਰਪੁਰ ਦੀ ਸੜਕ ਦੀ ਕਾਫੀ ਆਮਦਨੀ ਹੈ । ਇਸ ਤੇ ਕਾਫੀ ਸਵਾਰੀ ਦਾ ਸਫ਼ਰ ਹੁੰਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਰਸਤੇ ਵਿਚ ਇਕ ਦਰਿਆ ਪੈਂਦਾ ਹੈ ਜਦੋਂ ਬਾਰਸ਼ ਆਉਂਦੀ ਹੈ ਤਾਂ ਉਹ ਦਰਿਆ ਹਫ਼ਤਾ ਹਫ਼ਤਾ ਚੜ੍ਹਿਆ ਰਹਿੰਦਾ ਹੈ । ਨਾ ਹੁਸ਼ਿਆਰਪੁਰ ਤੋਂ ਮਾਲ ਇਧਰ ਫਗਵਾੜੇ ਆ ਸਕਦਾ ਹੈ ਔਰ ਨਾ ਫਗਵਾੜੇ ਤੋਂ ਉਧਰ ਜਾ ਸਕਦਾ ਹੈ । ਚੇਅਰਮੈਨ ਸਾਹਿਬ ਇਹ ਇਕ ਅਹਿਮ ਪੁਲ ਹੈ (ਵਿਘਨ) ਉਸ ਵਲ ਵੀ ਧਿਆਨ ਦਿੱਤਾ ਜਾਵੇ ।

ਚੇਅਰਮੈਨ ਸਾਹਿਬ, ਇਨ੍ਹਾਂ ਵਲ 11 ਹਰੀਜਨ ਮੈਂਬਰ ਆਏ ਹਨ । ਜੇ ਇਨ੍ਹਾਂ ਨੂੰ ਹਰੀਜਨਾਂ ਦੇ ਨਾਲ ਕੁਝ ਹਮਦਰਦੀ ਹੋਵੇ, ਜੇ ਹਰੀਜਨਾਂ ਦੇ ਭਲੇ ਲਈ ਇਨ੍ਹਾਂ ਕੁਝ ਕਰਨਾ ਹੋਵੇ ਔਰ ਉਨ੍ਹਾਂ ਦਾ ਭਲਾ ਸੋਚਦੇ ਹੋਣ ਤਾਂ ਉਨ੍ਹਾਂ ਵਿਚੋਂ ਇਕ ਮਨਿਸਟਰ ਜ਼ਰੂਰ ਲੈ ਲੈਂਦੇ । ਸਾਨੂੰ ਅਫ਼ਸੋਸ ਨਾਲ

[ਸ੍ਰੀ ਸਾਧੂ ਰਾਮ]

ਕਹਿਣਾ ਪੈਂਦਾ ਹੈ ਕਿ ਜਦੋਂ ਫਰੰਟ ਮਨਿਸਟਰੀ ਬਣੀ ਸੀ ਤਾਂ ਇਕ ਮਨਿਸਟਰ ਹਰੀਜਨ ਲੈ ਲਿਆ ਸੀ । ਫਿਰ ਜਨਤਾ ਪਾਰਟੀ ਦੀ ਮਨਿਸਟਰੀ ਬਣੀ ਉਸ ਨੇ ਵੀ ਇਕ ਹਰੀਜਨ ਮਨਿਸਟਰ ਲਿਆ ਸੀ ਹੁਣ ਪਤਾ ਨਹੀਂ ਇਹ ਕੀ ਸੋਚਦੇ ਹਨ । (ਵਿਘਨ) ਇਨ੍ਹਾਂ ਦੇ ਮਨ ਵਿਚ ਹੈ ਕਿ ਸ਼ਾਇਦ ਹਰੀਜਨਾਂ ਨੂੰ ਮੁਲ ਖਰੀਦਿਆ ਹੈ (ਵਿਘਨ) ਮੈਨੂੰ ਇਹ ਪਤਾ ਨਹੀਂ ਇਹ ਜਿਉਂਦੇ ਕਿਵੇਂ ਬੈਠੇ ਹਨ । ਇਸ ਨਾਲੋਂ ਬਿਹਤਰ ਹੈ ਇਹ ਘਰਾਂ ਨੂੰ ਜਾਣ । (ਵਿਘਨ)

ਚੇਅਰਮੈਨ ਸਾਹਿਬ, ਮੈਂ ਕੈਰੋਂ ਸਾਹਿਬ ਦੀ ਗੱਲ ਨਹੀਂ ਕਰਨਾ ਚਾਹੁੰਦਾ । ਉਹ ਜਿਨਾਂ ਚਿਰ ਵੀ ਰਿਹਾ ਉਹ ਆਪਣੇ ਜ਼ੋਰ ਨਾਲ ਰਿਹਾ । ਪਰ ਇਨ੍ਹਾਂ ਭਰਾਵਾਂ ਨੇ ਸੁਰਿੰਦਰ ਕੈਰੋਂ ਦੇ ਖਿਲਾਫ ਉਹ ਇਲਜ਼ਾਮ ਲਗਾਏ ਜਿਹੜੇ ਕਦੇ ਲਗੇ ਨਹੀਂ ਸਨ । ਪਰ ਉਸ ਨੇ 25-30 ਲੱਖ ਰੁਪਿਆ ਦੇ ਕੇ ਸਾਰੀਆਂ ਗੱਲਾਂ ਤੇ ਪਰਦਾ ਪੁਆ ਲਿਆ । (ਵਿਘਨ)

ਉਸ ਤੋਂ ਬਾਦ, ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਸੁਰਿੰਦਰ ਕੈਰੋਂ ਨੇ ਕਾਰ ਥਲੇ ਫਗਵਾੜੇ ਇਕ ਮੁੰਡਾ ਮਾਰਿਆ ਔਰ ਉਹ ਉਥੋਂ ਨੱਸ ਗਏ । ਕੁਦਰਤੀ ਚਹੇੜੂ ਦਾ ਫਾਟਕ ਬੰਦ ਸੀ ਔਰ ਉਥੋਂ ਅਸੀਂ ਫਾਟਕ ਤੇ ਫੜ ਲਿਆ । ਉਥੋਂ ਕੀ ਮਿਲਿਆ ਇਕ ਬੋਤਲ, ਦੋ ਕਿਲੋ ਅਫੀਮ, ਇਕ ਔਰਤ ਔਰ ਇਕ ਤਕੜੀ ਵੱਟਾ (ਵਿਘਨ) (ਘੰਟੀ) ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਅਪੀਲ ਕਰਾਂਗਾ ਕਿ ਇਹੋ ਜਿਹੇ ਬੰਦਿਆਂ ਦਾ ਖਿਆਲ ਰੱਖਣ, ਇਹ ਦੇਸ਼ ਦਾ ਕੀ ਚੰਗਾ ਕੰਮ ਕਰਨਗੇ ।

ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ ।

**ਸ੍ਰੀ ਜੁਗਿੰਦਰਪਾਲ ਪਾਂਡੇ (ਲੁਧਿਆਣਾ ਦੱਖਣ)** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜੋ ਖਜ਼ਾਨਾ ਮੰਤਰੀ ਜੀ ਨੇ ਘਾਟੇ ਦਾ ਬਜਟ ਪੇਸ਼ ਕੀਤਾ ਹੈ ਇਹ ਇਨ੍ਹਾਂ ਨੇ ਆਪਣੇ ਵਾਸਤੇ ਔਰ ਆਪਣੀ ਪਾਰਟੀ ਵਾਸਤੇ ਕੋਈ ਅੱਛੀ ਗੱਲ ਨਹੀਂ ਕੀਤੀ । ਮੈਂ ਅਰਜ਼ ਕਰਦਾ ਹਾਂ ਕਿ ਜਿਸ ਵੇਲੇ ਇਹ ਅਪੋਜ਼ੀਸ਼ਨ ਵਿਚ ਹੁੰਦੇ ਸੀ ਤੇ ਕਾਂਗਰਸ ਘਾਟੇ ਦਾ ਬਜਟ ਪੇਸ਼ ਕਰਦੀ ਸੀ ਤਾਂ ਇਹ ਉਸ ਦੀ ਨਿੰਦਾ ਕਰਦੇ ਹੁੰਦੇ ਸਨ । ਹੁਣ ਇਨ੍ਹਾਂ ਕੋਲ ਹਕੂਮਤ ਦੀ ਕੁਰਸੀ ਆ ਗਈ ਹੈ ਔਰ ਇਹ ਹਾਲ ਹੈ । ਇਹ ਜਿਹੜਾ ਬਜਟ ਹੈ ਮੈਂ ਇਸ ਦੀ ਹਮਾਇਤ ਨਹੀਂ ਕਰ ਸਕਦਾ । ਚੇਅਰਮੈਨ ਸਾਹਿਬ, ਜਨਰਲ ਐਡਮਿਨਿਸਟਰੇਸ਼ਨ ਦੇ ਬਾਰੇ ਬਹੁਤ ਸਾਰੀਆਂ ਇਥੇ ਗੱਲਾਂ ਕਹੀਆਂ ਗਈਆਂ ਹਨ ਕਿ ਕਤਲ ਹੁੰਦੇ ਹਨ, ਪੁਲਿਸ ਅਤਿਆਚਾਰ ਕਰਦੀ ਹੈ ਔਰ ਹੋਰ ਬਹੁਤ ਸਾਰੀਆਂ ਗੱਲਾਂ ਹੋਈਆਂ । ਮੈਂ ਤੁਹਾਡੇ ਰਾਹੀਂ ਸਰਕਾਰ ਦੀ ਤਵਜੋ ਇਸ ਪਾਸੇ ਦੁਆਉਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਰੌਲਾ ਹੈ ਕਿ ਪੁਲਿਸ ਝੂਠੇ ਮੁਕੱਦਮੇ ਬਣਾਉਂਦੀ ਹੈ ਔਰ ਲੋਕਾਂ ਨੂੰ ਮੁਕੱਦਮਿਆਂ ਵਿਚ ਫਸਾਉਂਦੀ ਹੈ । ਇਸ ਬਾਰੇ ਕੁਝ ਹੋਣਾ ਚਾਹੀਦਾ ਹੈ । ਮੈਂ ਅਰਜ਼ ਕਰਾਂਗਾ ਕਿ ਸਾਨੂੰ ਇਕ ਐਸਾ ਕਮਿਸ਼ਨ ਮੁਕੱਰਰ ਕਰਨਾ ਚਾਹੀਦਾ ਹੈ ਚਾਹੇ ਉਹ ਵੰਨ ਮੈਨ ਹੋਵੇ, ਟਰੀਬਿਊਨਲ

ਹੋਵੇ ਜਿਹੜੇ ਪੁਲਿਸ ਦੇ ਇਲਜ਼ਾਮ ਝੂਠੇ ਕਿਸੇ ਤੇ ਹੋਣ ਤੇ ਜੇ ਉਹ ਬੰਦਾ ਕੇਸ ਵਿਚ ਰਿਹਾ ਹੋ ਜਾਵੇ ਤਾਂ ਉਹ ਫਾਈਲਾਂ ਟਰੀਬਿਊਨਲ ਨੂੰ ਅਫਸਰਾਂ ਦੀ ਪੜਤਾਲ ਲਈ ਜਾਣੀਆਂ ਚਾਹੀਦੀਆਂ ਹਨ। ਇਸ ਨਾਲ ਦੋ ਫਾਇਦੇ ਹੋ ਸਕਦੇ ਹਨ ਇਕ ਤਾਂ ਇਹ ਕਿ ਲੋਕ ਝੂਠੇ ਕੇਸਾਂ ਤੋਂ ਬਚਣਗੇ ਔਰ ਦੂਸਰਾ ਖਰਚਾ ਬਚੇਗਾ। ਇਸ ਤਰ੍ਹਾਂ ਨਾਲ ਉਹ ਅਫ਼ਸਰ ਵੀ ਡਰਨਗੇ ਕਿ ਜੇ ਕਾਬੂ ਆ ਗਿਆ ਤਾਂ ਯਕੀਨੀ ਤੌਰ ਤੇ ਇਨਕੁਆਇਰੀ ਹੋਵੇਗੀ। ਚੇਅਰਮੈਨ ਸਾਹਿਬ, ਇਹ ਮੇਰੀ ਰਾਏ ਹੈ।

ਚੇਅਰਮੈਨ ਸਾਹਿਬ, ਅੱਜ ਵੀ ਇਹ ਰੌਲਾ ਹੈ ਕਿ ਜ਼ਿਲਾ ਪ੍ਰੀਸ਼ਦ ਦੇ ਚੇਅਰਮੈਨ ਦੇ ਖਿਲਾਫ ਇਕ ਕੇਸ ਬਣਾਇਆ ਗਿਆ। ਉਹ ਚੇਅਰਮੈਨ ਕਾਂਗਰਸ ਟਿਕਟ ਤੇ ਖੜਾ ਹੋਇਆ ਸੀ ਔਰ ਖੜਾ ਹੋਇਆ ਸੀ ਚੀਫ਼ ਮਨਿਸਟਰ ਦੇ ਖਿਲਾਫ਼। ਉਨ੍ਹਾਂ ਨੂੰ ਸਿਰਫ ਇਸ ਕਰਕੇ ਸਜ਼ਾ ਹੋਈ ਹੈ ਕਿਉਂਕਿ ਉਹ ਚੀਫ਼ ਮਨਿਸਟਰ ਦੇ ਖਿਲਾਫ਼ ਸਨ। ਉਨ੍ਹਾਂ ਨੂੰ ਉਹ ਜ਼ਾਤੀ ਤੌਰ ਤੇ ਨਹੀਂ ਚਾਹੁੰਦੇ। (ਵਿਘਨ) (ਸ਼ੋਰ)

**ਸ੍ਰੀ ਚੇਅਰਮੈਨ** : ਇਹ ਸਬਜੁਡਿਸ ਕੇਸ ਹੈ। (This case is subjudice)

**ਸ੍ਰੀ ਜੋਗਿੰਦਰ ਪਾਲ ਪਾਂਡੇ** : ਸਪੀਕਰ ਸਾਹਿਬ, ਸਾਡੇ ਜ਼ਿਲਿਆਂ ਵਿਚ ਪਹਿਲਾਂ ਡਿਪਟੀ ਕਮਿਸ਼ਨਰ ਹੁੰਦੇ ਸਨ। ਉਸ ਦੇ ਨਾਲ ਏ. ਡੀ. ਐਮ. ਅਤੇ ਸੁਪਰਡੰਟ ਪੁਲੀਸ ਹੁੰਦੇ ਸਨ। ਉਸ ਵੱਕਤ ਜ਼ਿਲਿਆਂ ਦਾ ਕੰਮ ਬਹੁਤ ਚੰਗੀ ਤਰ੍ਹਾਂ ਚਲਦਾ ਸੀ। ਹੁਣ ਪਤਾ ਨਹੀਂ ਕਿੰਨੇ ਅਫ਼ਸਰ ਉਥੇ ਬਿਠਾ ਰਖੇ ਹਨ। ਹਾਲਤ ਇਹ ਹੈ ਕਿ ਉਥੇ ਉਨ੍ਹਾਂ ਦੇ ਬੈਠਣ ਨੂੰ ਜਗ੍ਹਾ ਨਹੀਂ ਹੁੰਦੀ। ਉਹ ਪਤਾ ਨਹੀਂ ਕਿਉਂ ਵਧਾਈ ਜਾਂਦੇ ਹਨ। ਪਤਾ ਨਹੀਂ ਲਿਹਾਜ਼ਾਂ ਪੂਰੀਆਂ ਕਰਦੇ ਹਨ। ਉਨ੍ਹਾਂ ਦੀ ਕੋਈ ਲੋੜ ਨਹੀਂ। ਅਗਰ ਇਸ ਪਾਸੇ ਵੱਲ ਧਿਆਨ ਦਿੱਤਾ ਜਾਂਦਾ ਔਰ ਇਹ ਖਰਚ ਘਟਾਇਆ ਜਾਂਦੀ ਤਾਂ ਇਹ ਘਾਟੇ ਦਾ ਬਜਟ ਪੇਸ਼ ਕਰਨ ਦੀ ਲੋੜ ਨਾ ਪੈਂਦੀ। ਦੂਸਰੀ ਗੱਲ ਮੈਂ ਅਰਜ਼ ਕਰਾਂਗਾ ਕਿ ਦਫ਼ਤਰ ਵਿਚ ਅਫ਼ਸਰ ਹੋਣ ਜਾਂ ਦੂਸਰੇ ਕਰਮਚਾਰੀ ਹੋਣ, ਮੇਰੀ ਉਨ੍ਹਾਂ ਨਾਲ ਕੋਈ ਅਦਾਵਤ ਤਾਂ ਨਹੀਂ, ਮੈਂ ਉਨ੍ਹਾਂ ਨਾਲ ਪਿਆਰ ਕਰਦਾ ਹਾਂ, ਪਰ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਜਿੰਨਾਂ ਕੰਮ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ ਉਨਾਂ ਉਹ ਨਹੀਂ ਦਿੰਦੇ ਅਤੇ ਜਿੰਨਾਂ ਸਾਨੂੰ ਲੈਣਾ ਚਾਹੀਦਾ ਹੈ ਅਸੀਂ ਉਨਾਂ ਨਹੀਂ ਲੈਂਦੇ। ਇਸ ਗੱਲ ਦਾ ਬੰਦੋਬਸਤ ਹੋਣਾ ਚਾਹੀਦਾ ਹੈ ਕਿ ਜਿੰਨੀ ਕਿਸੇ ਦੀ ਕਪੈਸਿਟੀ ਹੈ ਉਨਾਂ ਕੰਮ ਉਹ ਦਿੰਦਾ ਹੈ ਜਾਂ ਨਹੀਂ। ਅਗਰ ਨਹੀਂ ਦਿੰਦਾ ਤਾਂ ਸਾਨੂੰ ਯਕੀਨੀ ਤੌਰ ਤੇ ਉਸ ਦਾ ਪੂਰਾ ਪੂਰਾ ਇੰਤਜ਼ਾਮ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ ਮੈਂ ਤੁਹਾਡੇ ਅਗੇ ਜ਼ਿਲਿਆਂ ਦੀ ਗੱਲ ਕੀਤੀ ਸੀ ਕਚਿਹਰੀਆਂ ਦੀ ਗੱਲ ਕੀਤੀ ਸੀ। ਉਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਸਰਕਾਰ ਠੀਕ ਢੰਗ ਨਾਲ ਇਸ ਗੱਲ ਦਾ ਪ੍ਰਬੰਧ ਕਰੇ ਕਿ ਜਿਹੜੇ ਫੈਸਲੇ ਅਦਾਲਤਾਂ ਵਿਚ ਹੁੰਦੇ ਹਨ, ਉਨ੍ਹਾਂ ਦੇ ਫ਼ੈਸਲੇ ਦੀਆਂ ਕਾਪੀਆਂ ਲੈਣੀਆਂ ਹੁੰਦੀਆਂ ਹਨ ਅਗੇ ਅਪੀਲ ਕਰਨ ਵਾਸਤੇ ਫ਼ੈਸਲੇ ਤਾਂ ਮੈਜਿਸ-ਟ੍ਰੇਟ ਸੁਣਾ ਦਿੰਦੇ ਹਨ, ਪਰ ਫ਼ੈਸਲੇ ਲਿਖਾਉਣ ਲਈ ਕਈ ਕਈ ਹਫ਼ਤੇ ਲਗ ਜਾਂਦੇ ਹਨ। ਉਸ ਫ਼ੈਸਲੇ ਦੀ ਅਗਰ ਇਕ ਪਾਰਟੀ ਕਾਪੀ ਮੰਗਦੀ ਹੈ ਤਾਂ ਉਸ ਲਈ ਕਾਫ਼ੀ ਸਮਾਂ ਲਗ ਜਾਂਦਾ ਹੈ।

[ਸ੍ਰੀ ਜੋਗਿੰਦਰ ਪਾਲ ਪਾਂਡੇ]

ਅਗਰ ਫ਼ੈਸਲੇ ਦੇ ਨਾਲ ਨਾਲ ਟਾਈਪ ਹੋ ਜਾਵੇ ਤਾਂ ਇਕ ਤਾਂ ਫ਼ੈਸਲਾ ਜਲਦੀ ਲਿਖਿਆ ਜਾਵੇਗਾ ਦੂਸਰੇ ਕਾਪੀ ਲਈ ਦੋਬਾਰਾ ਟਾਈਪਿੰਗ ਦਾ ਸਮਾਂ ਬਚ ਜਾਏਗਾ। ਇਸ ਦੇ ਨਾਲ ਇਨਸਾਫ਼ ਵੀ ਸਸਤਾ ਹੋ ਜਾਏਗਾ। ਉਸ ਦੇ ਨਾਲ ਹੀ ਮੈਂ ਸਰਕਾਰ ਦੀ ਤਵਜੋ ਹੋਰ ਪਾਸੇ ਵੱਲ ਲਿਆਉਣਾ ਚਾਹੁੰਦਾ ਹਾਂ। ਤੁਹਾਨੂੰ ਪਤਾ ਹੀ ਹੈ ਕਿ ਇਸ਼ਟਾਮਾਂ ਦੀ ਬੜੀ ਕਿੱਲਤ ਹੁੰਦੀ ਹੈ। ਇਹ ਕਿੱਲਤ ਅਜ ਦੀ ਨਹੀਂ ਬਲਕਿ ਪਿਛਲੇ ਕਈ ਸਾਲਾਂ ਤੋਂ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਤਿੰਨ ਰੁਪਏ ਦਾ ਇਸ਼ਟਾਮ ਲੈਣਾ ਹੋਵੇ ਤਾਂ ਤੁਹਾਨੂੰ ਉਹ ਨਹੀਂ ਮਿਲਦਾ। ਤਾਂ 5 ਰੁਪਏ ਦਾ ਜਾਂ 7 ਜਾਂ 10 ਰੁਪਏ ਦਾ ਇਸ਼ਟਾਮ ਲਾ ਕੇ ਕੰਮ ਕਰਨਾ ਪੈਂਦਾ ਹੈ। ਇਸ ਬਾਰੇ ਮੈਂ ਇਕ ਗੱਲ ਹੋਰ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਅਗਰ ਉਹ ਇਸ਼ਟਾਮ ਬਲੈਕ ਵਿਚ ਲੈਣਾ ਹੋਵੇ ਤਾਂ ਚਾਰ ਜਾਂ ਪੰਜ ਰੁਪਏ ਵਿਚ ਮਿਲ ਜਾਂਦਾ ਹੈ। ਅਗਰ ਬਲੈਕ ਵਿਚ ਮਿਲਦਾ ਹੈ ਤਾਂ ਵੈਸੇ ਭੀ ਮਿਲਣਾ ਚਾਹੀਦਾ ਹੈ। ਇਹ ਰੋਜ਼ ਮਰੱਰਾਹ ਦਾ ਕੰਮ ਹੈ। ਕੋਈ ਸ਼ਹਿਰਾਂ ਜਾਂ ਪਿੰਡਾ ਦਾ ਲਿਹਾਜ਼ ਨਹੀਂ। ਇਸ ਦੀ ਹਰ ਇਕ ਨੂੰ ਤਕਲੀਫ਼ ਹੁੰਦੀ ਹੈ ਜਿਹੜਾ ਵੀ ਲੈਣ ਜਾਂਦਾ ਹੈ। ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ।

ਦੂਸਰੇ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਜ਼ਿਲਿਆਂ ਦੇ ਅੰਦਰ ਸ਼ਿਕਾਇਤ ਅਫ਼ਸਰ, ਡਿਸਟ੍ਰਿਕਟ ਗਰੀਵੈਂਨਸਿਜ਼ ਅਫ਼ਸਰ ਨੇ। ਮੈਂ ਬੜੇ ਅਦਬ ਨਾਲ ਕਹਾਂਗਾ ਕਿ ਉਹ ਗਰੀਵੈਂਨਸਿਜ਼ ਅਫ਼ਸਰ ਪੋਸਟ ਆਫ਼ਿਸ ਦਾ ਕੰਮ ਦਿੰਦੇ ਹਨ। ਉਨ੍ਹਾਂ ਪਾਸ ਕਿਸੇ ਕਿਸਮ ਦੀ ਕੋਈ ਪਾਵਰ ਨਹੀਂ। ਜੇ ਉਨ੍ਹਾਂ ਪਾਸ ਕਿਸੇ ਮਹਿਕਮੇ ਦੀ ਸ਼ਿਕਾਇਤ ਜਾਏ, ਉਹ ਉਸ ਮਹਿਕਮੇ ਪਾਸ ਭੇਜ ਦਿੰਦੇ ਹਨ, ਹੋਰ ਉਨ੍ਹਾਂ ਪਾਸ ਕੋਈ ਅਧਿਕਾਰ ਨਹੀਂ। ਉਹ ਕਿਸੇ ਮਹਿਕਮੇ ਵਿਚ ਆਪ ਜਾ ਕੇ ਪੜਤਾਲ ਨਹੀਂ ਕਰ ਸਕਦੇ। ਅਗਰ ਉਨ੍ਹਾਂ ਤੇ ਇੰਨਾ ਰੁਪਿਆ ਖ਼ਰਚ ਕਰਨਾ ਹੈ, ਲੋਕਾਂ ਨੂੰ ਇਨਸਾਫ਼ ਦੇਣਾ ਹੈ, ਅਗਰ ਉਹ ਲੋਕਾਂ ਦੀ ਭਲਾਈ ਵਾਸਤੇ ਬਣਾਏ ਹਨ ਤਾਂ ਉਨ੍ਹਾਂ ਨੂੰ ਪੂਰੀਆਂ ਪਾਵੱਰਜ਼ ਦਿੱਤੀਆਂ ਜਾਣ। ਨਹੀਂ ਤਾਂ ਉਹ ਪੋਸਟਾਂ ਅਬਾਲਿਸ਼ ਕੀਤੀਆਂ ਜਾਣ, ਉਨ੍ਹਾਂ ਨੂੰ ਰੱਖਣ ਦਾ ਕੋਈ ਫ਼ਾਇਦਾ ਨਹੀਂ।

ਚੇਅਰਮੈਨ ਸਾਹਿਬ, ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ। (ਵਿਘਨ) ਮੈਂ ਦੂਸਰੇ ਹਿੰਦੁਸਤਾਨ ਦੀ ਗੱਲ ਨਹੀਂ ਕਰਦਾ ਪੰਜਾਬ ਦੇ ਅੰਦਰ ਸਾਨੂੰ ਪਤਾ ਹੈ ਕਿ ਕਚਿਹਰੀਆਂ ਵਿਚ ਜਦ ਲੋਕ ਪੇਸ਼ੀ ਤੇ ਜਾਂਦੇ ਹਨ। ਅਜ ਤੋਂ ਨਹੀਂ ਬਲਕਿ ਪਿਛਲੇ 20-30 ਸਾਲਾਂ ਤੋਂ ਹੀ ਦਰਖ਼ਤਾਂ ਦੀ ਛਾਵਾਂ ਹੇਠ ਜਾ ਕੇ ਬੈਠ ਜਾਂਦੇ ਹਨ। ਅਜ ਵੀ ਉਨ੍ਹਾਂ ਦੇ ਬੈਠਣ ਵਾਸਤੇ ਕੋਈ ਇੰਤਜ਼ਾਮ ਨਹੀਂ। ਸਫ਼ਾਈ ਦੀ ਹਾਲਤ ਇਹ ਹੈ ਕਿ ਟੱਟੀ ਅਤੇ ਪਿਸ਼ਾਬ ਵਾਸਤੇ ਕੋਈ ਜਗਾ ਨਹੀਂ ਹੈ। ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਿਰਫ਼ ਕਚਹਿਰੀਆਂ ਵਿਚ ਹੀ ਨਹੀਂ ਬਲਕਿ ਹਰ ਮਹਿਕਮੇਂ ਵਿਚ, ਬਿਜਲੀ ਦੇ ਮਹਿਕਮੇ ਵਿਚ, ਸੇਲਜ਼ ਟੈਕਸ ਦੇ ਮਹਿਕਮੇ ਵਿਚ ਜਿਥੇ ਵੀ ਲੋਕ ਪੇਸ਼ੀਆਂ ਭੁਗਤਣ ਜਾਂਦੇ ਹਨ, ਉਨ੍ਹਾਂ ਦੇ ਵਾਸਤੇ ਬੈਠਣ ਲਈ ਪਰਾਪਰ ਇੰਤਜ਼ਾਮ ਹੋਣਾ ਚਾਹੀਦਾ ਹੈ

ਤਾ ਕਿ ਜਦ ਤਕ ਉਨ੍ਹਾਂ ਦੀ ਟਰਨ ਨਾ ਆਵੇ ਉਹ ਆਰਾਮ ਕਰ ਸਕਣ ਅਤੇ ਛੋਟੇ ਮੋਟੇ ਕੰਮ ਕਰ ਸਕਣ ।

ਚੇਅਰਮੈਨ ਸਾਹਿਬ, ਮੈਂ ਲੁਧਿਆਣੇ ਨੂੰ ਬਿਲੌਂਗ ਕਰਦਾ ਹਾਂ । ਉਹ ਇੰਡਸਟਰਿਅੱਲ ਸ਼ਹਿਰ ਹੈ । ਸ਼ਹਿਰ ਦੇ ਵਿਚ ਮਸ਼ੀਨ ਟੂਲ ਦਾ ਅਤੇ ਪਾਵਰ ਲੂਮ ਦਾ ਕੰਮ ਹੈ । ਉਥੇ ਤਕਰੀਬਨ ਛੇ ਹਜ਼ਾਰ ਪਾਵਰ ਲੂਮ ਚਲਦੀ ਹੈ । ਉਸ ਪਾਵਰ ਲੂਮ ਦਾ ਕੰਮ ਬਹੁਤ ਮੰਦਾ ਪੈ ਗਿਆ ਹੈ ਤੇ ਲੋਕਾਂ ਦੀ ਬੇਕਾਰੀ ਦਾ ਡਰ ਹੈ । ਸਰਕਾਰ ਨੇ ਇਹ ਬਜਟ ਪੇਸ਼ ਕਰਦਿਆਂ ਹੋਇਆਂ ਪਾਵਰ ਲੂਮਜ਼ ਬਾਰੇ ਕੋਈ ਧਿਆਨ ਨਹੀਂ ਦਿੱਤਾ । ਉਥੇ ਦੀ ਇੰਡਸਟਰੀ ਬਾਰੇ ਕੋਈ ਖਿਆਲ ਨਹੀਂ ਕੀਤਾ । ਕ੍ਰਿਸ਼ਨ ਲਾਲ ਜੀ ਸਾਡੇ ਵਜ਼ੀਰ ਸਾਹਿਬ ਨੇ ਉਥੇ ਇਨ੍ਹਾਂ ਦੀ ਰਿਹਾਇਸ਼ ਹੈ, ਪੁਰਾਣੇ ਦਿਨਾਂ ਵਿਚ ਸਾਇਕਲ ਲੈ ਕੇ ਜ਼ਰੂਰ ਫਿਰਦੇ ਸੀ (ਵਿਘਨ) ਉਨ੍ਹਾਂ ਦੇ ਪਿਤਾ ਜੀ ਉਥੇ ਨੇ, ਐਤਕੀ ਤਿਆਰੀ ਕਰਦੇ ਸੀ ਇਲੈਕਸ਼ਨ ਲੜਨ ਦੀ । ਬਹਰ ਹਾਲ ਉਥੇ ਦੀ ਉੱਨਤੀ ਦਾ ਖਿਆਲ ਰਖਣਾ ਚਾਹੀਦਾ ਸੀ । ਇਹ ਇੰਡਸਟਰੀ ਸਿਰਫ਼ ਲੁਧਿਆਣੇ ਅਤੇ ਅੰਮ੍ਰਿਤਸਰ ਵਿਚ ਹੈ । ਚੂੰਕਿ ਮੈਂ ਲੁਧਿਆਣੇ ਨਾਲ ਤਅੱਲੁਕ ਰੱਖਦਾ ਹਾਂ ਇਸ ਲਈ ਮੈਂ ਉਸ ਦੇ ਬਾਰੇ ਅਰਜ਼ ਕਰਾਂਗਾ ਕਿ ਉਸ ਛੇ ਹਜ਼ਾਰ ਪਾਵਰ ਲੂਮ ਨਾਲ 50/60 ਹਜ਼ਾਰ ਆਦਮੀਆਂ ਦਾ ਸਬੰਧ ਹੈ । ਅਗਰ ਉਸ ਵਲ ਧਿਆਨ ਨਾ ਦਿੱਤਾ ਗਿਆ ਤਾਂ ਬੜੀ ਭਾਰੀ ਪ੍ਰਾਬਲਮ ਖੜੀ ਹੋ ਸਕਦੀ ਹੈ । ਗੌਰਮੈਂਟ ਆਫ਼ ਇੰਡੀਆ ਨੇ ਐਕਸਪੋਰਟ ਦਾ ਕੰਮ ਸ਼ੁਰੂ ਕੀਤਾ ਹੈ । ਇਹ ਇੰਡਸਟਰੀ ਜਿਹੜਾ ਕੰਮ ਬਣਾਂਦੀ ਹੈ ਉਹ ਦੂਸਰੇ ਮੁਲਕਾਂ ਨੂੰ ਭੇਜਿਆ ਜਾਂਦਾ ਹੈ । ਕਾਰਖ਼ਾਨੇ-ਦਾਰ ਆਪਣਾ ਕਪੜਾ ਆਪ ਐਕਸਪੋਰਟ ਨਹੀਂ ਕਰ ਸਕਦੇ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਨਾਲ ਪੰਜਾਬ ਗੌਰਮੈਂਟ ਦਾ ਕੋਈ ਤਅੱਲੁਕ ਨਹੀਂ । ਪਰ ਉਹ ਆਪਣੀ ਇੰਡਸਟ੍ਰੀ ਕਾਇਮ ਰੱਖਣ ਇਸ ਵਾਸਤੇ ਉਨ੍ਹਾਂ ਨੂੰ ਕੋਈ ਇਨਸੈਂਟਿਵ ਦਿੱਤਾ ਜਾ ਸਕਦਾ ਹੈ । ਮੈਂ ਗੁਜ਼ਾਰਿਸ਼ ਕਰਾਂਗਾ ਅਤੇ ਖਜ਼ਾਨਾ ਮੰਤ੍ਰੀ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਸ ਪਾਸੇ ਵਲ ਖ਼ਾਸ ਧਿਆਨ ਦੇਣ । ਜਿਹੜਾ 50/60 ਹਜ਼ਾਰ ਆਦਮੀ ਬੇਕਾਰ ਹੋਵੇਗਾ ਉਸ ਦਾ ਅਸਰ ਜੋ ਪੈਣਾ ਹੈ ਉਸ ਦਾ ਅੰਦਾਜ਼ਾ ਤੁਸੀਂ ਆਪ ਲਗਾ ਸਕਦੇ ਹੋ । ਮੈਂ ਅਰਜ਼ ਕਰਾਂਗਾ ਕਿ ਪੰਜਾਬ ਦੇ ਅੰਦਰ ਇਕ ਸਟੇਟ ਟਰੇਡਿੰਗ ਕਾਰ-ਪੋਰੇਸ਼ਨ (ਵਿਘਨ) ਕਾਇਮ ਕੀਤੀ ਸੀ । ਸਰਕਾਰ ਇਸ ਤਿਜਾਰਤ ਵਿਚ ਆਪ ਦਖ਼ਲ ਦੇਵੇ ਪ੍ਰਾਈਵੇਟ ਲੋਕ ਇਸ ਦਾ ਫ਼ਾਇਦਾ ਨਾ ਉਠਾਣ । ਉਸ ਸਟੇਟ ਟਰੇਡਿੰਗ ਕਾਰਪੋਰੇਸ਼ਨ ਦੇ ਡਾਇਰੇਕਟਰ ਬੀ. ਐਲ. ਮੋਹਨ ਹਨ । (ਵਿਘਨ) ਇਹ ਇਸ ਵੇਲੇ ਇਕ ਕਮਿਸ਼ਨ ਬਨਾਉਣ ਦਾ ਅਦਾਰਾ ਬਣ ਚੁਕਾ ਹੈ ਇਸ ਨਾਲ ਪਰਪਜ਼ ਕੋਈ ਹੱਲ ਨਹੀਂ ਹੁੰਦਾ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਲੁਧਿਆਣਾ ਇੰਡਸਟਰੀ ਵਾਸਤੇ ਨਾਈਲੋਨ ਦਾ ਧਾਗਾ ਇਸ ਕਾਰਪੋਰੇਸ਼ਨ ਦੀ ਮਾਰਫ਼ਤ ਆਇਆ ਸੀ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਉਸ ਨਾਲੋਂ ਮਾਰਕੀਟ ਵਿਚ ਉਹ ਧਾਗਾ ਘੱਟ ਰੇਟ ਤੇ ਮਿਲਦਾ ਸੀ । ਕਾਰਪੋਰੇਸ਼ਨ ਦਾ ਕਮਿਸ਼ਨ ਪਾ ਕੇ ਉਹ ਬੜਾ ਮਹਿੰਗਾ ਪੈਂਦਾ ਹੈ । ਗਵਰਨਰ ਰਾਜ ਵੇਲੇ ਇਸ ਬਾਰੇ ਅਪ੍ਰੋਚ ਕੀਤੀ ਸੀ ਤੇ ਉਸ ਵਕਤ ਦੇ ਮਸ਼ੀਰ ਨੇ ਗੌਰ ਕਰਨ ਲਈ ਵਿਸ਼ਵਾਸ਼ ਦਿਲਾਇਆ ਸੀ । ਉਸ ਦੇ ਬਾਦ

[ਸ੍ਰੀ ਜੋਗਿੰਦਰ ਪਾਲ ਪਾਂਡੇ]

ਸਾਡੀ ਗੌਰਮੈਂਟ ਬਣੀ ਮੇਰਾ ਖਿਆਲ ਹੈ ਕਿ ਇਕ ਐਪਲੀਕੇਸ਼ਨ ਸਬੰਧਤ ਮਿਨਿਸਟਰ ਨੂੰ ਦਿੱਤੀ ਗਈ ਕਿ ਸਾਡੀ ਇੰਡਸਟਰੀ ਨੂੰ ਨੁਕਸਾਨ ਹੁੰਦਾ ਹੈ, ਇਸ ਵਲ ਧਿਆਨ ਦਿੱਤਾ ਜਾਏ ਤਾਕਿ ਸਾਡੀ ਇੰਡਸਟਰੀ ਦੀ ਭਲਾਈ ਹੋਏ । ਮੈਂ ਮਸ਼ੀਨ ਟੂਲਜ਼ ਵਾਸਤੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਸ਼ੀਨ ਟੂਲਜ਼ ਦੀ ਬਹੁਤ ਬੁਰੀ ਹਾਲਤ ਹੈ । ਸਰਕਾਰ ਕੋਈ ਇਸ ਦਾ ਅਰੇਜਮੈਂਟ ਕਰੇ । ਇਸ ਦਾ ਲੁਧਿਆਣੇ ਵਿਚ ਸੈਂਟਰ ਹੈ ਅਤੇ ਬਟਾਲੇ ਵਿਚ ਸੈਂਟਰ ਹੈ । ਸਰਕਾਰ ਦੀ ਤਰਫੋਂ ਉਥੇ ਸ਼ੋ ਰੂਮ ਬਣਾਏ ਜਾਣ । ਉਥੇ ਮਸ਼ੀਨਰੀ ਰੱਖ ਕੇ ਸ਼ੋ ਕੀਤੀ ਜਾ ਸਕੇ ਅਤੇ ਬਾਹਰੋਂ ਜਿਹੜੇ ਬੰਦੇ ਆਉਂਦੇ ਹਨ ਉਹ ਕਾਰਖ਼ਾਨੇ ਲਭਦੇ ਫਿਰਦੇ ਰਹਿੰਦੇ ਹਨ ਇਕ ਕਾਰਖ਼ਾਨੇ ਤੋਂ ਦੂਜੇ ਕਾਰਖ਼ਾਨੇ ਵਿਚ ਫਿਰਦੇ ਰਹਿੰਦੇ ਹਨ । ਉਹ ਇਸ ਹੈਰਾਸਮੈਂਟ ਤੋਂ ਬਚ ਜਾਣਗੇ । ਉਥੇ ਸ਼ੋ ਰੂਮਜ਼ ਵਿਚ ਉਹ ਮਸ਼ੀਨਰੀ ਵੀ ਦੇਖ ਸਕਦੇ ਹਨ ਅਤੇ ਗਾਈਡੈਂਸ ਵੀ ਦੇ ਸਕਦੇ ਹਨ ।

ਮਸ਼ੀਨ ਟੂਲ ਇੰਡਸਟਰੀ ਵਿਚ ਜੋ ਮੰਦੀ ਸੀ ਉਸ ਦਾ ਸਭ ਨੂੰ ਪਤਾ ਹੈ । ਇਸ ਇੰਡਸਟਰੀ ਵਿਚ ਜੋ ਮਾਲ ਤਿਆਰ ਹੁੰਦਾ ਹੈ ਉਹ ਸ਼ੀਰੇ ਬਿਨਾਂ ਤਿਆਰ ਨਹੀਂ ਹੋ ਸਕਦਾ । ਇਸ ਸਰਕਾਰ ਨੇ ਵੀ ਅਤੇ ਪਹਿਲੀ ਸਰਕਾਰ ਨੇ ਵੀ ਇਸ ਪਾਸੇ ਧਿਆਨ ਨਹੀਂ ਦਿੱਤਾ । ਸ਼ਰਾਬ ਬਨਾਉਣ ਲਈ ਸ਼ੀਰਾ ਡਿਸਟਿਲਰੀਜ਼ ਨੂੰ ਦਿੰਦੇ ਰਹੇ । ਗਿੱਲ ਸਰਕਾਰ ਦੇ ਦਿਨਾਂ ਵਿਚ ਜਾਇਜ਼ ਜਾਂ ਨਾਜਾਇਜ਼ ਹਰ ਤਰੀਕੇ ਨਾਲ ਹਜ਼ਾਰਾਂ ਮਣ ਸ਼ੀਰਾ ਡਿਸਟਿਲਰੀਜ਼ ਨੂੰ ਦਿੱਤਾ ਗਿਆ । ਮਗਰ ਮਸ਼ੀਨ ਟੂਲ ਇੰਡਸ-ਟਰੀ ਲਈ ਕੁਝ ਨਹੀ ਕੀਤਾ ਗਿਆ । ਵੈਸੇ ਜਦੋਂ ਪੰਜਾਬ ਦੀ ਇੰਡਸਟਰੀ ਦੀ ਗੱਲ ਕਰਦੇ ਹਨ ਤਾਂ ਫ਼ਖ਼ਰ ਮਹਿਸੂਸ ਕਰਦੇ ਹਨ ਪਰ ਇਸ ਦੀਆਂ ਤਕਲੀਫਾਂ ਵਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ । (ਘੰਟੀ) ਸ਼ੀਰਾ ਇੰਡਸਟਰੀ ਨੂੰ ਜ਼ਰੂਰ ਸਪਲਾਈ ਹੋਣਾ ਚਾਹੀਦਾ ਹੈ ।

ਇਕ ਗੱਲ ਮੈਂ ਸਟੈਂਡਰਡਜ਼ ਇੰਸਟੀਚਯੂਟ ਬਾਰੇ ਕਹਿਣੀ ਹੈ । ਇਹ ਮਹਿਕਮਾ ਬਹੁਤ ਸ਼ਾਨਦਾਰ ਹੈ । ਇਹ ਬੜੇ ਚੰਗੇ ਕੰਮ ਲਈ ਸ਼ੁਰੂ ਕੀਤਾ ਗਿਆ । ਇਸ ਮਹਿਕਮੇ ਦਾ ਕੰਮ ਹੈ ਕਿ ਕੁਝ ਕਾਰਖਾਨੇ ਚੁਣ ਲੈਣ ਜਾਂ ਜੋ ਐਪਲਾਈ ਕਰਨ ਉਨ੍ਹਾਂ ਨੂੰ ਕਹੇ ਕਿ ਉਹ ਆਪਣੀ ਮਸ਼ੀਨਰੀ ਆਦਿ ਸਮਾਨ ਨੂੰ ਸਟੈਂਡਰਡ ਕਰਾਉਣ । ਪਰ ਜਦੋਂ ਮਾਲ ਖਰੀਦਿਆ ਜਾਂਦਾ ਹੈ ਉਸ ਵੇਲੇ ਗਵਰਨਮੈਂਟ ਆਫ ਇੰਡੀਆ ਦੇ ਸਟੈਂਡਰਡ ਅਨੁਸਾਰ ਲੈਂਦੇ ਹਨ । ਨਾ ਕਿ ਪੰਜਾਬ ਸਰਕਾਰ ਦੇ ਆਪਣੇ ਅਦਾਰੇ ਦਾ ਸਟੈਂਪਸ਼ੁਦਾ ਮਾਲ । ਉਸ ਦੇ ਖਰੀਦਣ ਦਾ ਕੋਈ ਇੰਤਜ਼ਾਮ ਨਹੀਂ ਹੈ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਕਿਸੇ ਤਰ੍ਹਾਂ ਗਵਰਨਮੈਂਟ ਆਫ ਇੰਡੀਆ ਤੇ ਜ਼ੋਰ ਪਵਾਣ ਕਿ ਪੰਜਾਬ ਸਰਕਾਰ ਦੇ ਇਸ ਅਦਾਰੇ ਦਾ ਸਟੈਂਪਸ਼ੁਦਾ ਮਾਲ ਦੂਜੇ ਅਦਾਰੇ ਦੇ ਸਟੈਂਪਸ਼ੁਦਾ ਮਾਲ ਵਰਗਾ ਹੀ ਸਮਝਿਆ ਜਾਵੇ ਬਲਕਿ ਇਸ ਨੂੰ ਕੁਝ ਵਜ਼ਨ ਦਿਤਾ ਜਾਵੇ ਵਰਨਾ ਇਸ ਅਦਾਰੇ ਦਾ ਕੋਈ ਫਾਇਦਾ ਨਹੀਂ ਹੋਵੇਗਾ ।

**ਸ੍ਰੀ ਸਭਾਪਤੀ :** ਬਸ ਜੀ । (That will do)

**ਸ੍ਰੀ ਜੋਗਿੰਦਰ ਪਾਲ ਪਾਂਡੇ :** ਇਕ ਗੱਲ ਮੈਂ ਸੇਲਜ਼ ਟੈਕਸ ਬਾਰੇ ਅਰਜ਼ ਕਰਨੀ ਹੈ ।

**ਸ੍ਰੀ ਸਭਾਪਤੀ** : ਇੰਡਸਟਰੀ ਦੀ ਡਿਮਾਂਡ ਤੇ ਬਹਿਸ ਸਮੇਂ ਕਹਿ ਲੈਣਾ । ਹੁਣ ਬੈਠ ਜਾਉ । (The hon. Member may do so when the demand for Industry is under dicussion. He may now-resume his seat.)

**ਸ੍ਰੀ ਜੋਗਿੰਦਰਪਾਲ ਪਾਂਡੇ** : ਅੱਛਾ ਜੀ ।

**ਸਰਦਾਰ ਰਵੀ ਇੰਦਰ ਸਿੰਘ** (ਰੋਪੜ) : ਚੇਅਰਮੈਨ ਸਾਹਿਬ, ਬਜਟ ਪ੍ਰੋਪੋਜ਼ਲਜ਼ ਦੇ ਮੁਤਲੱਕ ਜੋ ਬਹਿਸ ਇਥੇ ਹੋਈ ਹੈ ਇਸ ਵਿਚ ਕਾਫ਼ੀ ਦੋਸਤਾਂ ਨੇ ਬਹੁਤ ਸਾਰੀਆਂ ਗਲਾਂ ਕੀਤੀਆਂ ਹਨ। ਮਗਰ ਇੰਡਸਟਰੀ ਜੋ ਬੜਾ ਅਹਿਮ ਮਸਲਾ ਹੈ, ਇਸ ਨੂੰ ਵਧਾਉਣ ਲਈ ਪੁਰਾਣੇ ਤਰੀਕੇ ਨਾਲ ਹੀ ਪ੍ਰੋਪੋਜ਼ਲਜ਼ ਕੀਤੀਆਂ ਗਈਆਂ ਹਨ । ਜਿਥੇ ਸਾਡੇ ਮੁਲਕ ਵਿਚ ਕਨਸੈਂਟਰੇਸ਼ਨ ਆਫ ਇਕਨਾਮਿਕ ਵੈਲਥ ਦਾ ਸਵਾਲ ਪੈਦਾ ਹੋ ਰਿਹਾ ਹੈ ਉਥੇ ਨਾਲ ਹੀ ਨਾਲ ਕਨਸੈਂਟਰੇਸ਼ਨ ਆਫ਼ ਇੰਡਸਟ੍ਰੀਅਲ ਗ਼ਰੋਥ ਦਾ ਸਵਾਲ ਵੀ ਸਾਹਮਣੇ ਆ ਰਿਹਾ ਹੈ । ਇਹ ਬੜਾ ਸਵਾਲ ਹੈ ਮੈਂ ਇਸ ਦੇ ਮੁਤਲੱਕ ਇਕ ਬੜਾ ਜ਼ਰੂਰੀ ਖਿਆਲ ਦੇਣਾ ਚਾਹੁੰਦਾ ਹਾਂ।

ਚੇਅਰਮੈਨ ਸਾਹਿਬ, ਪਿਛਲੇ 10-15 ਸਾਲਾਂ ਵਿਚ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਵਿਚ ਜਾਂ ਇਨ੍ਹਾਂ ਦੇ ਇਰਦ-ਗਿਰਦ ਜਿੰਨੀ ਇੰਡਸਟਰੀ ਪੈਦਾ ਹੋਈ ਹੈ ਉਹ ਸਾਰੀ ਦੀ ਸਾਰੀ ਤਕਰੀਬਨ ਉਸ ਮੇਨ ਲਾਈਨ ਤੇ ਹੈ ਜੋ ਦਿੱਲੀ ਤੋਂ ਅੰਮ੍ਰਿਤਸਰ ਨੂੰ ਜਾਂਦੀ ਹੈ । ਅਗਰ ਇਸ ਗੱਲ ਨੂੰ ਡੀਫੈਂਸ ਪੁਆਇੰਟ ਆਫ ਵੀਉ ਨਾਲ ਦੇਖੀਏ ਤਾਂ ਸਾਫ ਜ਼ਾਹਰ ਹੋ ਜਾਵੇਗਾ ਕਿ ਅਸੀਂ ਪੰਜਾਬ ਦੇ ਸੂਬੇ ਨੂੰ ਕਿੰਨੇ ਖਤਰਨਾਕ ਥਾਂ ਤੇ ਪਹੁੰਚਾ ਦਿਤਾ ਹੈ । ਸਾਰੀ ਦੀ ਸਾਰੀ ਚੰਗੀ ਇੰਡਸਟਰੀ ਇਸੇ ਮੇਨ ਲਾਈਨ ਤੇ ਹੈ । ਅੱਜ ਅਗਰ ਇਕ ਪਾਕਿਸਤਾਨੀ ਜਹਾਜ਼ ਦਿੱਲੀ ਤੇ ਅਟੈਕ ਕਰਨ ਲਈ ਜਾਵੇ ਤਾਂ ਉਹ ਆਪਣੇ ਰਸਤੇ ਵਿਚ ਦੀ ਸਾਰੀ ਦੀ ਸਾਰੀ ਇੰਡਸਟਰੀ ਨੂੰ ਤਬਾਹ ਕਰਦਾ ਹੋਇਆ ਜਾ ਸਕਦਾ ਹੈ । ਇਸ ਸਿਚੂਏਸ਼ਨ ਦਾ ਦੂਜੇ ਪਾਸੇ ਬੈਠੇ ਸਾਥੀਆਂ ਨੂੰ ਕਦੇ ਖਿਆਲ ਨਹੀਂ ਆਇਆ ਪਰ ਅਗਰ ਹੁਣ ਵੀ ਅਸੀਂ ਇਸ ਦਾ ਖਿਆਲ ਕਰ ਲਈਏ ਤਾਂ ਇਸ ਨੁਕਸ ਨੂੰ ਦੂਰ ਕੀਤਾ ਜਾ ਸਕਦਾ ਹੈ । ਮੈਂ ਇਸ ਮਾਮਲੇ ਵਲ ਖਾਸ ਤੌਰ ਤੇ ਇਸ ਕਰਕੇ ਧਿਆਨ ਦਿਵਾ ਰਿਹਾ ਹਾਂ ਕਿਉਂਕਿ ਹੁਣ ਇਸ ਵੇਲੇ ਫਰਟੇਲਾਈਜ਼ਰ ਪ੍ਰਾਜੈਕਟ ਲਾਉਣ ਬਾਰੇ ਗਲਬਾਤ ਹੋ ਰਹੀ ਹੈ । ਇਸ ਬਾਰੇ ਤਕ-ਰੀਬਨ ਫੈਸਲਾ ਹੋ ਗਿਆ ਹੈ ਕਿ ਇਹ ਸਰਹੰਦ ਵਿਚ ਲਾਇਆ ਜਾਵੇ । ਇਹ ਵੀ ਮੇਨ ਲਾਈਨ ਤੇ ਹੀ ਹੈ । ਇਸ ਬਾਰੇ ਰੇਲਵੇ ਬੋਰਡ ਨੇ ਸਿਰਫ ਫੈਸਲਾ ਹੀ ਨਹੀਂ ਕੀਤਾ ਬਲਕਿ ਦਬਾ ਪਾਇਆ ਹੈ ਕਿ ਇਹ ਸਰਹੰਦ ਦੇ ਨਜ਼ਦੀਕ ਹੀ ਮੇਨ ਲਾਈਨ ਤੇ ਲਗੇ ਹੋਰ ਕਿਤੇ ਨਾ ਲਗੇ । ਉਸ ਪ੍ਰਾਜੈਕਟ ਦੀ ਰਾ ਮੈਟੀਰੀਅਲ ਦੀ ਰੋਜ਼ਾਨਾ ਰਿਕਵਾਇਰਮੈਂਟ ਇਕ ਹਜ਼ਾਰ ਟਨ ਦੀ ਹੈ । ਇਹ ਰਾ ਮੈਟੀਰੀਅਲ ਅੱਜ ਕਲ ਦੇ 20—40 ਬਾਕਸ ਵੈਗਨਜ਼ ਵਿਚ ਪੂਰਾ ਆ ਜਾਂਦਾ ਹੈ ਜੋਕਿ ਕੁਝ ਇਕ (ਰੇਕ) ਨਾਲ ਪੂਰਾ ਹੋ ਜਾਂਦਾ ਹੈ । ਇਸ ਫ਼ਰਟੇਲਾਈਜ਼ਰ ਪ੍ਰਾਜੈਕਟ ਦਾ ਮਾਲ ਬਾਹਰ ਲੈ ਜਾਣ ਦਾ ਖਿਆਲ ਰੋਡ ਟ੍ਰਾਂਸਪੋਰਟ ਦੇ ਜ਼ਰੀਏ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਰੇਲਵੇ ਬੋਰਡ ਦਾ ਇਸ ਗਲ ਤੇ

[ਸਰਦਾਰ ਰਵੀ ਇੰਦਰ ਸਿੰਘ]

ਜ਼ੋਰ ਪਾਉਣਾ ਕਿ ਇਹ ਪ੍ਰਾਜੈਕਟ ਜ਼ਰੂਰ ਹੀ ਮੇਨ ਲਾਈਨ ਤੇ ਹੋਵੇ ਸਖਤ ਗਲਤੀ ਹੈ। ਸਾਨੂੰ ਦੇਖਣਾ ਚਾਹੀਦਾ ਹੈ ਕਿ ਇਸ ਪ੍ਰਾਜੈਕਟ ਨੂੰ ਸਰਹੰਦ ਵਿਚ ਲਗਾਉਣ ਦਾ ਕੀ ਨੁਕਸਾਨ ਹੈ। ਇਕ ਗੱਲ ਤਾਂ ਮੈਂ ਡਿਫੈਂਸ ਪੁਆਇੰਟ ਆਫ ਵੀਊ ਨਾਲ ਦਸ ਹੀ ਦਿਤੀ ਹੈ ਕਿ ਇਸ ਤਰ੍ਹਾਂ ਕਰਕੇ ਅਸੀਂ ਆਪਣੇ ਆਪ ਤੇ ਇਕ ਬੜਾ ਵਡਾ ਖਤਰਾ ਪਾ ਲਵਾਂਗੇ। ਦੂਜੀ ਗੱਲ ਇਹ ਹੈ ਕਿ ਇਸ ਕਾਰਖਾਨੇ ਲਈ ਸਰਹੰਦ ਦੇ ਇਰਦ-ਗਿਰਦ ਦੀ ਇਕ ਹਜ਼ਾਰ ਏਕੜ ਜ਼ਮੀਨ ਲੈਣੀ ਪਵੇਗੀ। ਪੈਦਾਵਾਰ ਦੇ ਲਿਹਾਜ਼ ਨਾਲ ਉਹ ਫਸਟ ਕਲਾਸ ਜ਼ਮੀਨ ਹੈ। ਅਗਰ ਇਕ ਇਕ ਕਾਰਖਾਨੇ ਲਈ ਅਸੀਂ ਇੰਨੀ ਜ਼ਿਆਦਾ ਅਤੇ ਵਧੀਆ ਜ਼ਮੀਨ ਦੇਣ ਲਗ ਪਏ ਤਾਂ ਸਾਡੇ ਐਗਰੀਕਲਚਰਲ ਬੇਸ ਨੂੰ ਧੱਕਾ ਪਹੁੰਚੇਗਾ। ਸਾਨੂੰ ਚਾਹੀਦਾ ਹੈ ਕਿ ਜਿੰਨੀ ਵੀ ਇੰਡਸਟਰੀ ਲਾਈਏ ਉਹ ਅਜਿਹੇ ਥਾਂ ਲਾਈਏ ਜਿਸ ਦੀ ਪੈਦਾਵਾਰ ਬਹੁਤੀ ਨਾ ਹੋਵੇ ਅਤੇ ਜਿਸ ਦੀ ਕੀਮਤ ਘਟ ਹੋਵੇ। ਜਿਥੇ ਲੋਕ ਬਹੁਤੇ ਅਤੇ ਨੌਕਰੀਆਂ ਦੇ ਸਾਧਨ ਘਟ ਹੋਣ ਤਾਕਿ ਨਵੇਂ ਕਾਰਖਾਨੇ ਲੱਗਣ ਨਾਲ ਜਿਥੇ ਉਹਨਾਂ ਲੋਕਾਂ ਨੂੰ ਨੌਕਰੀਆਂ ਮਿਲ ਸਕਣ ਨਾਲ ਹੀ ਉਹਨਾਂ ਦੀ ਜ਼ਮੀਨ ਲਈ ਉਹਨਾਂ ਨੂੰ ਚੱਜ ਦੀ ਕੀਮਤ ਵੀ ਮਿਲ ਜਾਵੇ। ਇਸ ਤਰ੍ਹਾਂ ਅਸੀਂ ਆਪਣੇ ਪਛੜੇ ਇਲਾਕੇ ਦੀ ਮਦਦ ਵੀ ਕਰਾਂਗੇ ਅਤੇ ਇੰਡਸ-ਟਰੀ ਨੂੰ ਮੇਨ ਲਾਈਨ ਤੋਂ ਦੂਰ ਲੈ ਜਾ ਸਕਾਂਗੇ। ਮੈਂ ਇਹ ਗਲ ਇਸ ਲਈ ਕਹਿ ਰਿਹਾ ਹਾਂ ਕਿਉਂਕਿ ਮੇਰੇ ਖਿਆਲ ਵਿਚ ਰੋਪੜ ਅਤੇ ਆਨੰਦਪੁਰ ਸਾਹਿਬ ਦਾ ਨਕਸ਼ਾ ਹੈ! ਉਥੇ ਬ੍ਰਾਡ ਗੇਜ ਰੇਲਵੇ ਵੀ ਹੈ, ਰੋਪੜ ਹੈਡਵਰਕਸ ਹੋਣ ਕਰਕੇ ਪਾਣੀ ਬਹੁਤ ਹੈ ਜੋ ਇਸ ਕਾਰਖਾਨੇ ਲਈ ਬੜਾ ਜ਼ਰੂਰੀ ਹੈ। ਇਸ ਕਾਰਖਾਨੇ ਲਈ ਤਕਰੀਬਨ ਵੀਹ ਕਯੂਸੈਕਸ ਰੋਜ਼ ਦੀ ਲੋੜ ਹੋਵੇਗੀ। ਇਸ ਨੇ ਪੂਰੀ ਦੀ ਪੂਰੀ ਨਹਿਰ ਨੂੰ ਸੁਖਾ ਦੇਣਾ ਹੈ। ਟਿਊਬਵੈਲਜ਼ ਰਾਹੀਂ ਦਿਤਾ ਪਾਣੀ ਬਹੁਤ ਮਹਿੰਗਾ ਪਵੇਗਾ। ਰੋਪੜ ਹੈਡਵਰਕਰ ਪਾਣੀ ਦਾ ਇਕ ਨੈਚਰਲ ਸਟੋਰ ਹੈ, ਉਸ ਨੂੰ ਚੰਗੇ ਤਰੀਕੇ ਨਾਲ ਵਰਤਿਆ ਜਾ ਸਕਦਾ ਹੈ। ਇਸ ਬਾਰੇ ਅਗਰ ਸਾਡੀ ਗਵਰਨਮੈਂਟ ਨੂੰ ਕਿਹਾ ਜਾਵੇ ਤਾਂ ਉਹ ਜ਼ਰੂਰ ਇਹਨਾਂ ਗੱਲਾਂ ਦਾ ਖਿਆਲ ਕਰੇਗੀ।

ਇਸ ਫਰਟੇਲਾਈਜ਼ਰ ਪ੍ਰਾਜੈਕਟ ਤੋਂ ਕੇਵਲ ਫਰਟੇਲਾਈਜ਼ਰ ਹੀ ਨਹੀਂ ਤਿਆਰ ਹੋਣਾ, ਸਗੋਂ ਇਸ ਦੇ ਬਾਈ ਪ੍ਰਾਡਕਟਸ ਨਾਲ ਹੋਰ ਵੀ ਕਈ ਕਾਰਖਾਨੇ ਲਗਣਗੇ। ਇਹਨਾਂ ਵਿਚੋਂ ਪੰਜਾਬ ਅਤੇ ਹਿੰਦੁਸਤਾਨ ਲਈ ਬਹੁਤ ਹੀ ਮਹੱਤਵਪੂਰਨ ਕਾਰਖਾਨਾ ਨਾਈਟਰੋਗਲਿਸਰੀਨ ਦਾ ਹੋਵੇਗਾ। ਇਸ ਪ੍ਰਾਜੈਕਟ ਦੇ ਨਾਲ ਇਸ ਦਾ ਇਕ ਕਾਰਖਾਨਾ ਲਾਇਆ ਜਾ ਸਕਦਾ ਹੈ ਕਿਉਂਕਿ ਨਾਈਟਰੋ-ਗਲਿਸਰੀਨ ਇਕ ਬਾਈ ਪ੍ਰਾਡਕਟ ਬਣਕੇ ਨਿਕਲਦੀ ਹੈ।

ਜੇ ਕਰ ਅਸੀਂ ਨਾਈਟਰੋਗਲਿਸਰੀਨ ਦਾ ਕਾਰਖਾਨਾ ਲਗਾਣਾ ਹੈ ਤਾਂ ਇਹ ਸੋਚ ਲੈਣਾ ਚਾਹੀਦਾ ਹੈ ਕਿ ਇਸ ਨੂੰ ਮੇਨ ਲਾਇਨ ਤੇ ਲਗਾਇਆ ਜਾਵੇ ਜਾਂ ਅਜਿਹੇ ਥਾਂ ਤੇ ਕਿ ਜੇਕਰ ਕੋਈ ਕਿਸੇ ਵੇਲੇ ਐਕਪਲੋਜ਼ਨ ਹੋ ਜਾਵੇ ਤਾਂ ਕਿਸੇ ਚੀਜ਼ ਦਾ ਨੁਕਸਾਨ ਘਟ ਹੋਵੇ। ਇਸ ਵਿਚ ਇਹ ਗੱਲ ਵੇਖਣ ਵਾਲੀ ਹੈ ਕਿ ਇਹ ਇਕ ਖਤਰਨਾਕ ਕੈਮੀਕਲ ਹੈ ਅਤੇ ਇਸ ਨਾਈਟਰੋਗਲੈਸਰੀਨ ਦੇ

ਕਾਰਖਾਨੇ ਨੂੰ ਅੱਗ ਲਗ ਜਾਵੇ ਤਾਂ ਐਕਸਪਲੋਜ਼ਨ ਹੋ ਸਕਦਾ ਹੈ ਇਸ ਲਈ ਇਸ ਦੀ ਫੋਰਸ ਨੈਚਰਲ ਸਰਉਂਡਿੰਗਜ਼ ਵਿਚ ਐਬਜ਼ਾਰਬ ਹੋ ਸਕੇ : ਰੋਪੜ ਅਤੇ ਅਨੰਦਪੁਰ ਸਾਹਿਬ ਦਾ ਇਲਾਕਾ ਇਸ ਗੱਲ ਲਈ ਸਭ ਤੋਂ ਚੰਗਾ ਹੈ ਕਿਉਂਕਿ ਪਹਾੜੀ ਇਲਾਕਾ ਵੀ ਕੁਝ ਨਾਲ ਲਗਦਾ ਹੈ ਇਸ ਲਈ ਇਥੇ ਐਕਸਪਲੋਜ਼ਨ ਦੇ ਸਮੇਂ ਵਿਚ ਖਤਰਾ ਬਹੁਤ ਘਟ ਸਕਦਾ ਹੈ ।

ਇਕ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦ ਕੋਈ ਕੰਮ ਕਰਦੇ ਹਾਂ ਤਾਂ ਅਖਬਾਰਾਂ ਵਿਚ ਇਹ ਕਿਹਾ ਜਾਂਦਾ ਹੈ ਕਿ ਪਾਕਿਸਤਾਨ ਤੋਂ ਖਤਰਾ ਹੈ ਪਰ ਮੈਂ ਇਹ ਕਹਾਂਗਾ ਕਿ ਚੀਨ ਤੋਂ ਵੀ ਸਾਨੂੰ ਹਰ ਵਕਤ ਖਤਰਾ ਬਣਿਆ ਰਹਿੰਦਾ ਹੈ । ਇਸ ਲਈ ਸਾਨੂੰ ਹਰ ਸਮੇਂ ਹੁਸ਼ਿਆਰ ਰਹਿਣਾ ਚਾਹੀਦਾ ਹੈ । ਅਤੇ ਜਿਹੜੇ ਫੈਸਲੇ ਅਸੀਂ ਪਾਕਿਸਤਾਨ ਨਾਲ ਕੀਤੇ ਜਾਂ ਤਾਸ਼ਕੰਦ ਦੇ ਫੈਸਲੇ ਹਨ ਉਨਾਂ ਤੇ ਯਕੀਨ ਕਰਦੇ ਹੋਏ ਹੱਥ ਤੇ ਹੱਥ ਧਰ ਕੇ ਨਹੀਂ ਬੈਠ ਰਹਿਣਾ ਚਾਹੀਦਾ ਇਸ ਦੇ ਲਈ ਅਸੀਂ ਸੈਂਟਰ ਤੇ ਜ਼ੋਰ ਦੇ ਕੇ ਅਤੇ ਆਪ ਹੁਸ਼ਿਆਰ ਰਹਿ ਕੇ ਇਸ ਸਟੇਟ ਨੂੰ ਦੇਸ਼ ਦੀ ਅੱਵਲ ਤਾਕਤ ਬਣਾ ਲਈਏ ਤਾਂਕਿ ਸਾਡੇ ਸੂਬੇ ਦੀ ਸੰਕਟ ਸਮੇਂ ਪੂਰੀ ਤਰ੍ਹਾਂ ਨਾਲ ਪਰੋਟੈਕਸ਼ਨ ਕੀਤੀ ਜਾ ਸਕੇ । ਸਾਨੂੰ ਕਿਸੇ ਗਲਤ ਫਹਿਮੀ ਵਿਚ ਨਹੀਂ ਰਹਿਣਾ ਚਾਹੀਦਾ ਤੇ ਨਾਂ ਹੀ ਵੋਟਰਾਂ ਨੂੰ ਤੇ ਨਾਂ ਹੀ ਪਬਲਿਕ ਨੂੰ ਗਲਤ ਫਹਿਮੀ ਵਿਚ ਰਹਿਣਾ ਚਾਹੀਦਾ ਹੈ ਅਤੇ ਕਾਰਵਾਈ ਇਸ ਤਰੀਕੇ ਦੀ ਕੀਤੀ ਜਾਵੇ ਜਿਸ ਨਾਲ ਵੋਟਰਾਂ ਨਾਲ ਕਿਸੇ ਕਿਸਮ ਦਾ ਧੱਕਾ ਨਾ ਹੋਵੇ । ਸੂਬੇ ਦੀ ਦੇਖ ਭਾਲ ਤਾਂ ਹੀ ਪੂਰੀ ਤਰ੍ਹਾਂ ਕੀਤੀ ਜਾ ਸਕਦੀ ਹੈ ਜੇਕਰ ਅਸੀਂ ਡੀਫੈਂਸ ਦੀਆਂ ਕਮਜ਼ੋਰੀਆਂ ਦੇ ਮੁਤੱਅਲਕ ਵੀ ਗੋਰ ਕਰੀਏ ਅਤੇ ਉਹਨਾਂ ਨੂੰ ਸੈਂਟਰਲ ਗਵਰਮੈਂਟ ਦੇ ਨੋਟਿਸ ਵਿਚ ਲਿਆਈਏ ।

ਐਡਮਨਿਸਟਰੇਸ਼ਨ ਦੇ ਬਾਰੇ ਵਿਚ, ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਐਡਮਨਿਸਟਰੇਸ਼ਨ ਵਿਚ ਕਈ ਤਰ੍ਹਾਂ ਦੀਆਂ ਪ੍ਰਾਬਲਮਜ਼ ਹੁੰਦੀਆਂ ਹਨ ਅਤੇ ਜਿਹਨਾਂ ਲਈ ਬਜਟ ਵਿਚ ਅਮਾਊਂਟਸ ਰਖੀਆਂ ਜਾਂਦੀਆਂ ਹਨ । ਅਤੇ ਇਹ ਰਕਮਾਂ ਵੱਖ ਵੱਖ ਮੱਦਾਂ ਲਈ ਰਖੀਆਂ ਜਾਂਦੀਆਂ ਹਨ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਈ ਮੱਦਾਂ ਤੇ ਪੂਰੀ ਰਕਮ ਇਸਤੇਮਾਲ ਨਹੀਂ ਕੀਤੀ ਜਾਂਦੀ ਜਿਹੜੀ ਕਿ ਉਸ ਮੱਦ ਲਈ ਰਖੀ ਗਈ ਸੀ । ਮੈਂ ਇਹ ਸਮਝਦਾ ਹਾਂ ਕਿ ਜਿਥੇ ਪੂਰੀ ਰਕਮ ਜਿਸ ਦਾ ਬਜਟ ਵਿਚ ਪਰੋਵੀਜ਼ਨ ਕੀਤਾ ਗਿਆ ਹੋਵੇ ਖਰਚ ਨਾ ਕੀਤੀ ਜਾਵੇ ਤਾਂ ਇਸ ਦੀ ਜ਼ਿਮੇਵਾਰੀ ਸਬੰਧਤ ਅਫਸਰ ਤੇ ਆਉਂਦੀ ਹੈ । ਇਹ ਅਫ਼ਸਰ ਦੀ ਗਲਤੀ ਨਾਲ ਅਤੇ ਅਫਸਰ ਦੀ ਅਣਗਹਿਲੀ ਨਾਲ ਹੁੰਦਾ ਹੈ ਇਸ ਲਈ ਮੈਂ ਸਰਕਾਰ ਪਾਸ ਇਹ ਬੇਨਤੀ ਕਰਾਂਗਾ ਕਿ ਜਿਹਨਾਂ ਅਫਸਰਾਂ ਨੇ ਪਿਛਲੇ ਸਾਲ ਵਿਚ ਜਿਤਨੀ ਰਕਮ ਬਜਟ ਵਿਚ ਰਖੀ ਉਸ ਨੂੰ ਖਰਚ ਨਹੀਂ ਕੀਤਾ ਅਤੇ ਲੈਪਸ ਕਰਵਾ ਦਿਤਾ ਹੈ ਉਹਨਾਂ ਦੇ ਖਿਲਾਫ ਐਕਸ਼ਨ ਲਿਆ ਜਾਣਾ ਚਾਹੀਦਾ ਹੈ । ਕਿਉਂਕਿ ਇਸ ਰਕਮ ਦਾ ਬਹੁਤ ਸਾਰਾ ਹਿੱਸਾ ਗੌਰਮੈਂਟ ਆਫ ਇੰਡੀਆ ਪਾਸੋਂ ਆਉਂਦਾ ਹੈ ਅਤੇ ਜੇਕਰ ਕੋਈ ਅਫਸਰ ਉਸ ਨੂੰ ਉਸੇ ਹੀ ਸਾਲ ਵਿਚ ਖਰਚ ਨਹੀਂ ਕਰਦਾ ਤਾਂ ਉਹ ਉਸ ਨੂੰ ਲੈਪਸ ਸਟੇਟਮੈਂਟ ਬਣਾਂਦਾ ਹੈ ਤਾਂ ਐਕਸਪਲੇਨ ਕਰੇ ਕਿ ਇਹ

[ਸਰਦਾਰ ਰਵੀ ਇੰਦਰ ਸਿੰਘ]

ਕਿਸ ਕਾਰਨ ਕਰਕੇ ਖਰਚ ਨਹੀਂ ਕੀਤਾ ਜਾ ਸਕਿਆ ਅਤੇ ਜੇਕਰ ਐਕਸਪਲੇਨੇਟਰੀ ਨੋਟ ਤਸੱਲੀ ਬਖਸ਼ ਨਾ ਹੋਵੇ ਤਾ ਉਸ ਅਫਸਰ ਦੇ ਵਿਰੁਧ ਐਕਸ਼ਨ ਲਿਆ ਜਾਣਾ ਚਾਹੀਦਾ ਹੈ । ਤਾਂਕਿ ਅਫਸਰਾਂ ਨੂੰ ਅਗੇ ਵਾਸਤੇ ਇਸ ਗਲ ਬਾਰੇ ਖਿਆਲ ਰਹੇ ਕਿ ਜੋ ਬਜਟਿਡ ਅਮਾਊਂਟ ਹੈ ਉਹ ਲੈਪਸ ਨਾ ਹੋ ਜਾਵੇ । ਇਸ ਸਬੰਧ ਵਿਚ ਸਟ੍ਰਿਕਟ ਐਕਸ਼ਨ ਲੈਣ ਦੀ ਲੋੜ ਹੈ ।

ਮੈਂ ਇਕ ਗੱਲ ਐਜੂਕੇਸ਼ਨ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਰੋਪੜ ਵਿਚ ਛੇ ਜਾਂ ਸਾਢੇ ਛੇ ਲੱਖ ਰੁਪਿਆ ਸਕੂਲ ਅਪਗਰੇਡ ਕਰਨ ਵਾਸਤੇ ਅਤੇ ਸਕੂਲ ਬਿਲਡਿੰਗ ਲਈ ਰਖਿਆ ਗਿਆ ਸੀ । ਪਰ ਕਿੰਨੇ ਅਫਸੋਸ ਦੀ ਗੱਲ ਹੈ ਕਿ ਪੌਣੇ ਚਾਰ ਲਖ ਰੁਪਿਆ ਲੈਪਸ ਕਰ ਦਿਤਾ ਗਿਆ । ਕਿੰਨੇ ਔਖ ਨਾਲ ਇਹ ਰਕਮ ਸੈਂਟਰਲ ਗੌਰਮਿੰਟ ਪਾਸੋਂ ਆਈ ਸੀ ਪਰ 31 ਮਾਰਚ ਨੂੰ ਉਹਨਾਂ ਨੂੰ ਵਾਪਸ ਕਰ ਦਿਤੀ ਗਈ । ਇਸ ਲਈ ਜ਼ਰੂਰੀ ਹੈ ਕਿ ਇਸ ਵਲ ਧਿਆਨ ਦਿਤਾ ਜਾਵੇ । ਇਸ ਸਾਲ ਦੇ ਬਜਟ ਵਿਚ ਕੇਵਲ 25 ਸਕੂਲਾਂ ਨੂੰ ਹਾਇਰ ਸੈਕੰਡਰੀ ਅਤੇ 80 ਨੂੰ ਮਿਡਲ ਲੈਵਲ ਤਕ ਅਪਗਰੇਡ ਕਰਨ ਦੀ ਤਜਵੀਜ਼ ਹੈ । ਪਿਛਲੀ ਵਾਰੀ ਪੌਣੇ ਚਾਰ ਲਖ ਲੈਪਸ ਕਰਵਾਕੇ ਜਿਹੜਾ ਰੋਪੜ ਜ਼ਿਲੇ ਲਈ ਸੀ ਰੋਪੜ ਨਿਵਾਸੀਆਂ ਨਾਲ ਬਹੁਤ ਭਾਰੀ ਧੱਕਾ ਕੀਤਾ ਗਿਆ ਹੈ ਇਸ ਲਈ ਇਸ ਪੱਖ ਵਿਚ ਰੋਪੜ ਦੇ ਇਲਾਕੇ ਦਾ ਇਸ ਸਾਲ ਖਾਸ ਤੌਰ ਤੇ ਖਿਆਲ ਰਖਣਾ ਚਾਹੀਦਾ ਹੈ ।

ਇਕ ਗੱਲ, ਚੇਅਰਮੈਨ ਸਾਹਿਬ, ਐਵੀਏਸ਼ਨ ਦੇ ਬਾਰੇ ਵਿਚ ਮੈਂ ਕਰਨਾ ਚਾਹੁੰਦਾ ਹਾਂ, ਇਸ ਬਜਟ ਵਿਚ ਨਿਊ ਸਕੀਮਜ਼ ਦੇ ਹੇਠ ਨਵੇਂ ਖਰਚ ਵਿਚ ਤਿੰਨ ਲਖ ਦਸ ਹਜ਼ਾਰ ਐਵੀਏਸ਼ਨ ਕਲੱਬਾਂ ਲਈ ਰਖਿਆ ਗਿਆ ਹੈ । ਇਸ ਵਿਚੋਂ ਦੋ ਲਖ ਦਸ ਹਜ਼ਾਰ ਏਅਰਪੋਰਟ ਨੂੰ ਵੱਡਾ ਕਰਨ ਲਈ ਅਤੇ 80 ਹਜ਼ਾਰ ਦੀ ਰਕਮ ਰਖੀ ਗਈ ਹੈ ਕਿ ਲੋਕਾਂ ਨੂੰ ਏਅਰ ਮਾਈਂਡਿਡ ਬਣਾਇਆ ਜਾਵੇ । ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਿਤੇ ਵੀ ਨਵੇਂ ਹਵਾਈ ਜਹਾਜ਼ ਖਰੀਦ ਕਰਨ ਲਈ ਰਕਮ ਨਹੀਂ ਰਖੀ ਗਈ । ਪਾਇਲਿਟਾਂ ਨੂੰ ਨਵੀਂ ਕਿਸਮ ਦੀ ਟਰੇਨਿੰਗ ਦੇਣ ਲਈ ਕੋਈ ਰਕਮ ਨਹੀਂ ਰਖੀ ਗਈ ਅਤੇ ਨਾ ਹੀ ਕਿਸੇ ਅਜਿਹੇ ਟਰੇਨਿੰਗ ਸੈਂਟਰ ਦਾ ਜ਼ਿਕਰ ਕੀਤਾ ਗਿਆ ਹੈ । ਚੇਅਰਮੈਨ ਸਾਹਿਬ ਮੈਂ ਸਰਕਾਰ ਨੂੰ ਇਕ ਗੱਲ ਕਰਾਂਦਾ ਹਾਂ ਕਿ ਆਰੀਆ ਕਮਿਸ਼ਨ ਬਿਠਾਇਆ ਗਿਆ ਸੀ ਅਤੇ ਸੈਂਟਰਲ ਗੌਰਮੈਂਟ ਨੇ ਇਹ ਕੰਮ ਕਮਿਸ਼ਨ ਨੂੰ ਸੌਂਪਿਆ ਸੀ ਕਿ ਸਾਰੇ ਹਿੰਦੁਸਤਾਨ ਵਿਚ ਜਿੰਨੀਆਂ ਵੀ ਫਲਾਇਂਗ ਕਲੱਬਾਂ ਹਨ, ਉਹਨਾਂ ਦੀ ਪੜਤਾਲ ਕੀਤੀ ਜਾਵੇ ਅਤੇ ਰਿਪੋਰਟ ਪੇਸ਼ ਕੀਤੀ ਜਾਵੇ । ਉਸ ਕਮਿਸ਼ਨ ਦੀ ਰਿਪੋਰਟ ਆ ਗਈ ਹੈ ਜਿਸ ਵਿਚ ਇਹ ਕਿਹਾ ਗਿਆ ਹੈ ਕਿ ਐਵੀਏਸ਼ਨ ਦਾ ਸੈਂਟਰਲ ਟਰੇਨਿੰਗ ਸਕੂਲ ਹੈਦਰਾਬਾਦ ਵਿਚ ਕਾਇਮ ਕਰ ਦਿਤਾ ਜਾਵੇ ਅਤੇ ਬਾਕੀ ਕਲੱਬਾਂ ਬੰਦ ਕਰ ਦਿਤੀਆਂ ਜਾਣ । ਇਹ ਕਿੰਨੇ ਅਫਸੋਸ ਦੀ ਗੱਲ ਹੈ ਕਿ ਬਾਵਜੂਦ ਇਸ ਦੇ ਕਿ ਪੰਜਾਬ ਜਿਹੜਾ ਸਭ ਤੋਂ ਵਧ ਅਨਾਜ ਪੈਦਾ ਕਰਕੇ ਦੇਂਦਾ ਹੈ, ਸੋਲਜਰ ਅਤੇ ਪਾਇਲਿਟ ਅਸੀਂ ਦੇਂਦੇ ਹਾਂ ਅਤੇ ਇਸ ਗੱਲ ਲਈ ਸਾਨੂੰ ਫਖਰ ਹੈ ਪਰ

ਅਫਸਰਾਂ ਦੀ ਸਿਖਲਾਈ ਦਾ ਇਕ ਸੈਂਟਰਲ ਸਕੂਲ ਹੈਦਰਾਬਾਦ ਵਿਚ ਕਾਇਮ ਕੀਤਾ ਜਾਵੇ। ਇਹ ਪੰਜਾਬ ਦੇ ਨਾਲ ਧੱਕਾ ਹੈ। ਕੀ ਅਸੀਂ ਸਿਰਫ ਸਿਪਾਹੀ ਹੀ ਦੇਣੇ ਹਨ ਅਤੇ ਅਫਸਰ ਸਾਰੇ ਬਾਹਰ ਦੇ ਸੂਬਿਆਂ ਦੇ ਹੀ ਹੋਣ, ਇਹ ਠੀਕ ਨਹੀਂ। ਇਸ ਲਈ ਸਾਡੀ ਸਰਕਾਰ ਨੂੰ ਸੈਂਟਰਲ ਗੌਰਮਿੰਟ ਪਾਸ ਅਪੀਲ ਕਰਨੀ ਚਾਹੀਦੀ ਹੈ ਅਤੇ ਜ਼ੋਰ ਇਸ ਗੱਲ ਤੇ ਦੇਣਾ ਚਾਹੀਦਾ ਹੈ ਕਿ ਜ਼ੋਨਲ ਐਵੀਏਸ਼ਨ ਸੈਂਟਰ ਕਾਇਮ ਕੀਤੇ ਜਾਣ ਅਤੇ ਨਾਰਦਰਨ ਜ਼ੋਨ ਦਾ ਸਿਖਲਾਈ ਕੇਂਦਰ ਪੰਜਾਬ ਦੇ ਪਟਿਆਲੇ ਸ਼ਹਿਰ ਵਿਚ ਕਾਇਮ ਕੀਤਾ ਜਾਵੇ ਤਾਂਕਿ ਪੰਜਾਬ ਦੇ ਪਾਇਲਟ ਸਿਖਲਾਈ ਲੈ ਸਕਣ। ਹੁਣ ਤਾਂ ਸਾਰਿਆਂ ਨੂੰ ਇਕ ਗੱਠੜੀ ਬਣਾ ਕੇ ਹੈਦਰਾਬਾਦ ਸਿਟ ਦਿਤਾ (ਹਾਸਾ) ਇਤਫਾਕ ਨਾਲ ਆਰੀਆ ਸਾਹਿਬ ਆਪ ਹੈਦਰਾਬਾਦ ਦੇ ਸਨ। ਇਸ ਦੇ ਨਾਲ ਹੀ ਮੈਂ ਇਹ ਵ ਕਹਾਂਗਾ ਕਿ ਟਰੇਨਿੰਗ ਪੂਰੀ ਨਹੀਂ ਹੁੰਦੀ ਜਦ ਤਕ ਕਿ ਜਹਾਜ਼ ਚੰਗੇ ਨਹੀਂ ਦਿਤੇ ਜਾਂਦੇ। ਆਪਣੇ ਕਲੱਬਾਂ ਲਈ ਨਵੀਂ ਕਿਸਮ ਦੇ ਜਹਾਜ਼ ਅਤੇ ਉਹਨਾਂ ਲਈ ਸਿਖਲਾਈ ਦਾ ਉਚਿਤ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ ਅਤੇ ਨਵੀਂ ਕਿਸਮ ਦੇ ਜਹਾਜ਼ ਬਾਹਰ ਤੋਂ ਮੰਗਵਾਣ ਲਈ ਸੈਂਟਰ ਤੋਂ ਫਾਰਨ ਐਕਸਚੇਂਜ ਮਿਲਣਾ ਚਾਹੀਦਾ ਹੈ ਤਾਕਿ ਸਾਡੇ ਕਲੱਬਾਂ ਦਾ ਸਹੀ ਮਹਿਨਿਆਂ ਵਿਚ ਲੋਕਾਂ ਨੂੰ ਫਾਇਦਾ ਪਹੁੰਚ ਸਕੇ।

ਅੰਤ ਵਿਚ, ਮੈਂ ਇਹ ਕਹਾਂਗਾ ਕਿ ਇੰਡਸਟਰੀ ਦਾ ਹੈਵੀ ਪ੍ਰਾਜੈਕਟਾਂ ਦਾ ਅਤੇ ਸਕੂਲਾਂ ਦਾ ਅਤੇ ਫਲਾਇੰਗ ਕਲੱਬਾਂ ਦਾ ਮਾਮਲਾ ਸਾਹਪਣੇ ਹੈ ਇਸ ਵਲ ਪੂਰਾ ਧਿਆਨ ਸਰਕਾਰ ਵਲੋਂ ਦਿਤਾ ਜਾਣਾ ਚਾਹੀਦਾ ਹੈ ਤਾਂਕਿ ਪੰਜਾਬ ਦੇ ਸੂਬੇ ਦੀ ਤਰੱਕੀ ਹੋ ਸਕੇ।

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)** : ਚੇਅਰਮੈਨ ਸਾਹਿਬ, ਮੈਂ ਜਿਹੜਾ ਬੱਜਟ ਇਸ ਸਰਕਾਰ ਨੇ ਘਾਟੇ ਦਾ ਪੇਸ਼ ਕੀਤਾ ਹੈ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਘਾਟੇ ਦਾ ਬਜਟ ਪੇਸ਼ ਕਰਨ ਦੇ ਦੋ ਪਹਿਲੂ ਹਨ। ਇਕ ਤਾਂ ਇਹ ਕਿ ਗਰੀਬ ਤੇ ਟੈਕਸ ਲਗਾਇਆ ਜਾਵੇ ਅਤੇ ਦੂਜਾ ਇਹ ਕਿ ਡੀਵੈਲਪਮੈਂਟ ਦੀਆਂ ਸਕੀਮਾਂ ਨੂੰ ਪਿਛੇ ਪਾ ਦਿਤਾ ਜਾਵੇ ਅਤੇ ਘਾਟਾ ਪੂਰਾ ਕੀਤਾ ਜਾਵੇ।

ਸਮਝ ਨਹੀਂ ਆਉਂਦੀ ਕਿ ਇਹ ਜੋ ਘਾਟੇ ਦਾ ਬਜਟ ਪੇਸ਼ ਕੀਤਾ ਗਿਆ ਹੈ ਇਹ ਘਾਟਾ ਕਿਸ ਤਰ੍ਹਾਂ ਪੂਰਾ ਕੀਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਬਜਟ ਨੂੰ ਪੇਸ਼ ਕਰਨ ਦੇ ਤਰੀਕੇ ਵਿਚ ਤਰਮੀਮ ਹੋਣੀ ਚਾਹੀਦੀ ਹੈ। ਘਾਟੇ ਦਾ ਬਜਟ ਪੇਸ਼ ਕਰਨਾ ਉਚਿਤ ਨਹੀਂ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਦਾ ਮਨ ਸਾਫ ਨਹੀਂ ਹੈ। ਸਰਕਾਰ ਦਾ ਮਨ ਸਾਫ ਹੋਣਾ ਚਾਹੀਦਾ ਹੈ। ਪਰ ਮੈਨੂੰ ਮਾਫ ਕੀਤਾ ਜਾਏ ਜੇ ਮੈਂ ਇਹ ਕਹਾਂ ਕਿ ਸਰਕਾਰ ਨੂੰ ਚਲਾਉਣ ਵਾਲੇ ਲੋਕਾਂ ਦਾ ਮਨ ਸਾਫ ਨਹੀਂ ਹੈ। ਹਿੰਦੀ ਦੇ ਬਾਰੇ ਇਹ ਸਰਕਾਰ ਵਿਤਕਰਾ ਕਰ ਰਹੀ ਹੈ। ਇਥੇ ਤਾਂ ਸਰਕਾਰ ਕਹਿੰਦੀ ਹੈ ਕਿ ਹਿੰਦੀ ਨੂੰ ਅੰਗਰੇਜ਼ੀ ਵਾਲਾ ਸਥਾਨ ਮਿਲੇਗਾ, ਬੜਾ ਉੱਚਾ ਸਥਾਨ ਮਿਲੇਗਾ। ਪਰ ਹੁੰਦਾ ਕੀ ਹੈ। ਇਥੇ ਹਾਊਸ ਵਿਚ ਤਿੰਨੇ ਜ਼ਬਾਨਾਂ, ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਚਲ-

[ਡਾ: ਕੇਵਲ ਕ੍ਰਿਸ਼ਨ]

ਦੀਆਂ ਹਨ । ਮੈਂਬਰ ਜਿਸ ਭਾਸ਼ਾ ਵਿਚ ਕੋਈ ਕਾਗਜ਼ ਮੰਗੇ ਉਸ ਨੂੰ ਮਿਲਣਾ ਚਾਹੀਦਾ ਹੈ ਪਰ ਜਦੋਂ ਇਥੇ ਗਵਰਨਰ ਦਾ ਐਡਰੈਸ ਪੜ੍ਹਿਆ ਤਾਂ ਉਹ ਪੰਜਾਬੀ ਅਤੇ ਅੰਗਰੇਜ਼ੀ ਵਿਚ ਹੀ ਛਪਿਆ ਸੀ ਪਰ ਹਿੰਦੀ ਵਿਚ ਨਹੀਂ ਸੀ ਛਪਿਆ । ਇਹ ਹਿੰਦੀ ਨਾਲ ਵਿਤਕਰਾ ਸੀ । ਮੈਂ ਸਮਝਦਾ ਹਾਂ ਕਿ ਇਹ ਆਰਡਰ ਹੋਣੇ ਚਾਹੀਦੇ ਹਨ ਕਿ ਪੰਜਾਬੀ ਦੇ ਨਾਲ ਨਾਲ ਹਿੰਦੀ ਵਿਚ ਵੀ ਕਾਗਜ਼ ਮਿਲਣ । ਇਸ ਤਰ੍ਹਾਂ ਨਾ ਹੋਣਾ ਹਿੰਦੀ ਦਾ ਅਪਮਾਨ ਹੈ, ਰਾਸ਼ਟਰ ਭਾਸ਼ਾ ਦਾ ਅਪਮਾਨ ਹੈ । ਇਥੇ ਅੰਗਰੇਜ਼ੀ ਅਤੇ ਪੰਜਾਬੀ ਦੇ ਨਾਲ ਹਿੰਦੀ ਵਿਚ ਵੀ ਕਾਪੀ ਦਿਤੀ ਜਾਣੀ ਚਾਹੀਦੀ ਸੀ । ਜੇਕਰ ਇਕ ਬੰਦਾ ਪੰਜਾਬੀ ਨਹੀਂ ਪੜ੍ਹ ਸਕਦਾ ਤਾਂ ਉਹ ਅੰਗਰੇਜ਼ੀ ਵਿਚ ਪੜ੍ਹ ਲਵੇ ਅਤੇ ਜੇ ਕੋਈ ਮੇਰੇ ਵਰਗਾ ਅੰਗਰੇਜ਼ੀ ਵੀ ਨਹੀਂ ਜਾਣਦਾ ਤਾਂ ਉਹ ਹਿੰਦੀ ਵਿਚ ਪੜ੍ਹ ਸਕੇ ।

**ਸਰਦਾਰ ਉਮਰਾਓ ਸਿੰਘ** : ਤੁਹਾਡੇ ਵਰਗਿਆਂ ਲਈ ਇਥੇ ਕੋਈ ਥਾਂ ਨਹੀਂ ਹੈ।(ਵਿਘਨ)

**ਡਾ: ਕੇਵਲ ਕ੍ਰਿਸ਼ਨ** : ਫ਼ਿਰ ਇਥੇ ਤਾਲੀਮ ਦਾ ਜ਼ਿਕਰ ਕੀਤਾ ਗਿਆ । ਸੱਚਰ ਫ਼ਾਰਮੂਲੇ ਬਾਰੇ ਬੜੀ ਕੰਟਰੋਵਰਸੀ ਹੈ । ਇਕ ਵਜ਼ੀਰ ਸਾਹਿਬ ਇਕ ਗੱਲ ਕਹਿੰਦੇ ਹਨ ਅਤੇ ਦੂਜੇ ਦੂਜੀ ਗੱਲ ਕਹਿੰਦੇ ਹਨ । ਇਕ ਕਹਿੰਦੇ ਹਨ ਕਿ ਇਹ ਫ਼ਾਰਮੂਲਾ ਚਾਲੂ ਰਹੇਗਾ ਅਤੇ ਦੂਜੇ ਕਹਿੰਦੇ ਹਨ ਕਿ ਇਹ ਖਤਮ ਹੋ ਗਿਆ ਹੈ । ਮੈਂ ਸਮਝਦਾ ਹਾਂ ਕਿ ਸੱਚਰ ਫਾਰਮੂਲਾ ਖਤਮ ਕਰਨਾ ਉਹਨਾਂ ਲੋਕਾਂ ਨਾਲ ਧੱਕਾ ਹੈ ਜੋ ਆਪਣਾ ਕੰਮ-ਕਾਰ ਹਿੰਦੀ ਵਿਚ ਕਰਦੇ ਹਨ ਅਤੇ ਜਿਹਨਾਂ ਦੇ ਧਾਰਮਕ ਵਿਸ਼ਵਾਸ ਹਿੰਦੀ ਨਾਲ ਸਬੰਧਤ ਹਨ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਅਤੇ ਹਿੰਦੀ ਬੋਲਣ ਵਾਲਿਆਂ ਨਾਲ ਇਹ ਵਿਤਕਰਾ ਨਹੀਂ ਕਰਨਾ ਚਾਹੀਦਾ । ਫਿਰ ਚੇਅਰਮੈਨ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਮੀਲ ਪੱਥਰਾਂ ਤੇ ਹਿੰਦੀ ਵੀ ਲਿਖਣ ਦੀ ਮੰਗ ਬੜੀ ਪੁਰਾਣੀ ਹੈ, ਪਰ ਇਸ ਮੰਗ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ ਅਤੇ ਅਜੇ ਤਕ ਇਹ ਮੰਗ ਪੂਰੀ ਨਹੀਂ ਹੋਈ ।

ਫ਼ਿਰ ਚੇਅਰਮੈਨ ਸਾਹਿਬ ਇਹਨਾਂ ਨੇ 10 ਲਖ ਰੁਪਏ ਗੁਰੂ ਨਾਨਕ ਯੂਨੀਵਰਸਿਟੀ ਵਾਸਤੇ ਰਖੇ ਹਨ। ਇਹ ਬੜੀ ਚੰਗੀ ਗੱਲ ਹੈ, ਮੈਂ ਤਾਂ ਕਹਿੰਦਾ ਹਾਂ ਕਿ ਇਕ ਗੁਰੂ ਗੋਬਿੰਦ ਸਿੰਘ ਜੀ ਯੂਨੀਵਰਸਿਟੀ ਵੀ ਕਾਇਮ ਕੀਤੀ ਜਾਵੇ । ਹੋਰ ਯੂਨੀਵਰਸਿਟੀਆਂ ਵੀ ਬਨਣੀਆਂ ਚਾਹੀਦੀਆਂ ਹਨ । ਇਸ ਨਾਲ ਪੰਜਾਬ ਤਰੱਕੀ ਕਰੇਗਾ । ਪਰ ਮੈਨੂੰ ਅਫਸੋਸ ਹੁੰਦਾ ਹੈ ਕਿ ਜਦੋਂ ਅਸੀਂ ਜਲੰਧਰ ਵਿਚ ਸੁਆਮੀ ਦਯਾ ਨੰਦ ਯੂਨੀਵਰਸਿਟੀ ਦਾ ਮੁਤਾਲਬਾ ਕਰਦੇ ਹਾਂ ਤਾਂ ਇਤਰਾਜ਼ ਕੀਤਾ ਜਾਂਦਾ ਹੈ । ਮਨਿਸਟਰ ਸਾਹਿਬ ਨੇ ਉਹਨਾਂ ਲੋਕਾਂ ਨੂੰ ਧਿਰਕਾਰਿਆ । ਇਸ ਗੱਲ ਦਾ ਮੈਨੂੰ ਅਫ਼ਸੋਸ ਹੈ, ਪਿਛਲੀ ਸਰਕਾਰ ਨੇ ਹਿੰਦੀ ਦੀ ਉਨਤੀ ਲਈ 48 ਲਖ ਰੁਪਿਆ ਰਖਿਆ ਸੀ ਪਰ ਇਸ ਸਰਕਾਰ ਨੇ ਕੇਵਲ 17 ਲਖ ਰਖਿਆ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਸ ਸਰਕਾਰ ਨੇ, ਜਿਸ ਵਿਚ ਜਨਸੰਘ ਅਤੇ ਅਕਾਲੀਆਂ ਨੇ ਕੁਲੀਸ਼ਨ ਬਣਾਈ ਹੋਈ ਹੈ, ਹਿੰਦੀ ਨੂੰ ਉਚਿਤ ਥਾਂ ਨਹੀਂ ਦਿਤੀ। ਪੰਜਾਬ ਵਿਚ ਪੰਜਾਬੀ ਦੇ ਨਾਲ ਨਾਲ ਹਿੰਦੀ ਨੂੰ ਵੀ ਉਚਿਤ ਥਾਂ ਦੇਣੀ ਚਾਹੀਦੀ ਹੈ ।

**ਵਿੱਤ ਮੰਤਰੀ :** ਕਾਂਗਰਸ ਕੀ ਕਰਦੀ ਰਹੀ ਹੈ ?

**ਡਾ: ਕੇਵਲ ਕ੍ਰਿਸ਼ਨ :** ਮੈਂ ਆਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਕਾਂਗਰਸ ਲੋਕਾਂ ਤੋਂ ਦੂਰ ਚਲੀ ਗਈ ਹੈ ਤਾਂ ਉਸ ਨੇ ਉਸ ਦੀ ਸਜ਼ਾ ਵੀ ਭੁਗਤ ਲਈ ਹੈ । ਪਰ ਜੇ ਹੁਣ ਇਹ ਲੋਕਾਂ ਦੇ ਮੁਤਾਲਬੇ ਨਾ ਮੰਨਣਗੇ ਤਾਂ ਇਹਨਾਂ ਨੂੰ ਵੀ ਇਸ ਦੀ ਸਜ਼ਾ ਭੁਗਤਣੀ ਪਵੇਗੀ । ਜਨਸੰਘੀ ਮਨਿਸਟਰ ਜੋ ਹੁਣ ਉਹਨਾਂ ਬੈਂਚਾਂ ਤੇ ਬੈਠੇ ਹੋਏ ਹਨ ਉਹਨਾਂ ਨੂੰ ਵੀ ਇਹ ਸਜ਼ਾ ਭੁਗਤਣੀ ਪਵੇਗੀ ।

ਫਿਰ, ਚੇਅਰਮੈਨ ਸਾਹਿਬ, ਇਹ ਸਰਕਾਰ ਬਦਲੇ ਦੀ ਭਾਵਨਾ ਨਾਲ ਕੰਮ ਕਰ ਰਹੀ ਹੈ । ਇਸ ਦਾ ਸਬੂਤ ਇਹ ਮਿਲਦਾ ਹੈ ਕਿ ਸਰਕਾਰ ਸੰਭਾਲਦਿਆਂ ਹੀ ਇਹਨਾਂ ਨੇ ਸਰਕਾਰੀ ਅਫਸਰਾਂ ਦਾ ਤਬਾਦਲਾ ਕਰ ਦਿਤਾ । ਸਰਦਾਰ ਲਛਮਨ ਸਿੰਘ ਗਿੱਲ ਨੂੰ ਗ੍ਰਿਫਤਾਰ ਕਰ ਲਿਆ ਗਿਆ । ਇਹ ਸਭ ਕੁਝ ਬਦਲੇ ਦੀ ਭਾਵਨਾ ਕਰ ਕੇ ਕੀਤਾ ਗਿਆ । ਮੈਂ ਮਹਿਸੂਸ ਕਰਦਾ ਹਾਂ ਕਿ ਇਹ ਜ਼ੁਲਮ ਕਰ ਰਹੇ ਹਨ । ਆਪਣੇ ਵਿਰੋਧੀਆਂ ਨੂੰ ਰਗੜ ਰਹੇ ਹਨ । ਹੋਰ ਤਾਂ ਹੋਰ ਇਹਨਾਂ ਨੇ ਗਵਰਨਰ ਸਾਹਿਬ ਨੂੰ ਵੀ ਨਹੀਂ ਛਡਿਆ ਅਤੇ 1968-69 ਦੇ ਬਜਟ ਬਾਰੇ ਜਿਸ ਬਾਰੇ ਕਿ ਸੁਪਰੀਮ ਕੋਰਟ ਨੇ ਫੈਸਲਾ ਦਿਤਾ ਸੀ ਕਿ ਇਹ ਠੀਕ ਹੈ ਅਤੇ ਗਵਰਨਰ ਨੇ ਵੀ ਠੀਕ ਕਰਾਰ ਦਿਤਾ ਸੀ, ਗਵਰਨਰ ਨੂੰ ਮਜਬੂਰ ਕੀਤਾ ਕਿ ਉਹ ਉਸ ਬਜਟ ਬਾਰੇ ਹੀ ਆਪਣੀ ਨਿੰਦਾ ਵਾਲੇ ਸ਼ਬਦ ਪੜ੍ਹੇ । ਇਸ ਤਰ੍ਹਾਂ ਉਸ ਨੂੰ ਆਪਣੇ ਮੂੰਹ ਤੇ ਆਪ ਹੀ ਚੁਪੇੜ ਮਾਰਨ ਤੇ ਮਜਬੂਰ ਕੀਤਾ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦੀ ਸਰਕਾਰ ਨੂੰ ਬਦਲੇ ਲੈਣੇ ਛੱਡ ਕੇ ਪੰਜਾਬ ਦੀ ਭਲਾਈ ਲਈ ਧਿਆਨ ਦੇਣਾ ਚਾਹੀਦਾ ਹੈ ।

ਫਿਰ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਲਾ ਐਂਡ ਆਰਡਰ ਦੀ ਕੀ ਹਾਲਤ ਹੈ । ਹੁਸ਼ਿਆਰਪੁਰ ਵਿਚ ਇਕ ਬਾਪ ਤੋਂ ਲੜਕੀ ਖੋਹੀ ਜਾਂਦੀ ਹੈ ਅਤੇ ਉਸ ਦੀ ਇਸਮਤ ਖਰਾਬ ਕੀਤੀ ਜਾਂਦੀ ਹੈ । ਫਿਰ ਜਗਰਾਉਂ ਵਿਚ ਵਪਾਰੀਆਂ ਤੇ ਥਰਡ ਡਿਗਰੀ ਇਸਤੇਮਾਲ ਕੀਤੀ ਜਾਂਦੀ ਹੈ ਅਤੇ ਉਹਨਾਂ ਦੇ ਮੂੰਹ ਵਿਚ ਪਿਸ਼ਾਬ ਪਾਇਆ ਜਾਂਦਾ ਹੈ । ਫਿਰੋਜ਼ਪੁਰ ਜੇਲ੍ਹ ਵਿਚ 7 ਆਦਮੀ ਮਾਰੇ ਜਾਂਦੇ ਹਨ । ਇਹ ਇਥੇ ਦੀ ਲਾ ਐਂਡ ਆਰਡਰ ਦੀ ਹਾਲਤ ਹੈ ।

ਇਸ ਤੋਂ ਅਗੇ ਚੇਅਰਮੈਨ ਸਾਹਿਬ ਮੈਂ ਤਾਲੀਮ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਐਜੂਕੇਸ਼ਨ ਦਾ ਮਾਮਲਾ ਬੜਾ ਸੇਕਰਡ ਹੈ । ਅੱਜ ਦੇ ਵਿਦਿਆਰਥੀ ਗਲਤ ਰਸਤੇ ਤੇ ਚਲ ਪਏ ਹਨ । ਉਹ ਐਜੀਟੇਸ਼ਨਾਂ ਵਲ ਚਲ ਪਏ ਹਨ । ਉਹਨਾਂ ਦੀਆਂ ਮੰਗਾਂ ਵਲ ਧਿਆਨ ਦੇ ਕੇ ਉਹਨਾਂ ਦੀ ਬੇਚੈਨੀ ਦਾ ਹੱਲ ਲਭਿਆ ਜਾਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਇਹ ਅਰਜ ਕਰਦਾ ਹਾਂ ਕਿ ਕੋ-ਐਜੂਕੇਸ਼ਨ ਜਿਸ ਨੇ ਵੀ ਸ਼ੁਰੂ ਕੀਤੀ ਹੈ ਇਹ ਸਾਡੇ ਲਈ ਬਹੁਤ ਮਾੜੀ ਹੈ । ਮੈਂ ਇਸ ਦੀ ਵਿਰੋਧਤਾ ਕਰਦਾ ਹਾਂ । ਇਸ ਕੋ-ਐਜੂਕੇਸ਼ਨ ਨੂੰ ਜਿਤਨੀ ਜਲਦੀ ਹੋ ਸਕੇ ਬੰਦ ਕਰ ਦਿਤਾ ਜਾਵੇ ।

ਫਿਰ ਚੇਅਰਮੈਨ ਸਾਹਿਬ ਗੌਰਮਿੰਟ ਦੇ ਸਕੂਲਾਂ ਵਿਚ 8ਵੀਂ ਕਲਾਸ ਤਕ ਐਜੂਕੇਸ਼ਨ ਫਰੀ

[ਡਾ: ਕੇਵਲ ਕ੍ਰਿਸ਼ਨ]

ਹੈ ਪਰ ਪ੍ਰਾਈਵੇਟ ਸਕੂਲਾਂ ਵਿਚ ਫੀਸ ਲਗਦੀ ਹੈ। ਮੈਂ ਸਮਝਦਾ ਹਾਂ ਕਿ ਇਹ ਇਕ ਜ਼ਿਆਦਤੀ ਹੈ ਉਹਨਾਂ ਬਚਿਆਂ ਨਾਲ ਜੋਕਿ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਦੇ ਹਨ ! ਪ੍ਰਾਈਵੇਟ ਸਕੂਲਾਂ ਵਿਚ ਵੀ ਐਜੂਕੇਸ਼ਨ ਫਰੀ ਹੋਣੀ ਚਾਹੀਦੀ ਹੈ, ਖ਼ਾਸ ਕਰਕੇ ਉਹਨਾਂ ਸਕੂਲਾਂ ਦੀ ਜਿਹਨਾਂ ਨੂੰ ਕਿ ਸਰਕਾਰ 95 ਫੀਸਦੀ ਗਰਾਂਟ ਦੇਂਦੀ ਹੈ ।

ਫਿਰ ਪ੍ਰਾਈਵੇਟ ਮੁਲਾਜ਼ਮਾਂ ਦੀ ਸਰਵਿਸ ਦੀ ਸਿਕਉਰਿਟੀ ਵਾਸਤੇ ਇਹਨਾਂ ਨੇ ਵਾਇਦਾ ਕੀਤਾ ਹੈ ਕਿ ਇਸ ਸੈਸ਼ਨ ਵਿਚ ਬਿਲ ਲਿਆਉਣਗੇ ਪਰ ਅਜਿਹਾ ਕੋਈ ਬਿਲ ਨਹੀਂ ਆ ਰਿਹਾ ।

**ਵਿੱਤ ਮੰਤਰੀ** : ਕਿਹੜੇ ਪ੍ਰਾਈਵੇਟ ਮੁਲਾਜ਼ਮਾਂ ਦੀ ਗੱਲ ਹੈ ?

**ਡਾ: ਕੇਵਲ ਕ੍ਰਿਸ਼ਨ** : ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਬਾਰੇ । ਫਿਰ ਮੈਂ ਅਰਜ਼ ਕਰਦਾ ਹਾਂ ਕਿ ਸੇਲਜ਼ ਟੈਕਸ ਸੋਰਸ ਤੇ ਹੀ ਲੱਗਣਾ ਚਾਹੀਦਾ ਹੈ । ਇਥੇ ਟੈਕਸ ਹੋਰਨਾਂ ਸਟੇਟਾਂ ਤੋਂ ਵਧੇਰੇ ਹੈ । ਵਪਾਰੀਆਂ ਤੋਂ 3% ਪੈਂਡੀ ਤੇ ਟੈਕਸ ਲਿਆ ਜਾਂਦਾ ਹੈ ਅਤੇ 3% ਚਾਵਲਾਂ ਤੇ ਕੁਲ ਇਹ ਟੈਕਸ 6% ਹੋ ਜਾਂਦਾ ਹੈ । ਪਰ ਦੂਜਿਆਂ ਸੂਬਿਆਂ ਵਿਚ ਇਹ ਘਟ ਹੈ । ਇਹ ਇਥੇ ਵੀ ਘਟਣਾ ਚਾਹੀਦਾ ਹੈ ।

ਇਨਸਪੈਕਟਰੀ ਰਾਜ ਬਾਰੇ ਮੈਂ ਕਹਾਂਗਾ ਕਿ ਇਹ ਖਤਮ ਹੋਣਾ ਚਾਹੀਦਾ ਹੈ । ਇਸ ਨਾਲ ਛੋਟੇ ਛੋਟੇ ਦੁਕਾਨਦਾਰਾਂ ਨੂੰ ਬਹੁਤ ਤਕਲੀਫ ਹੈ । (ਸ਼ੋਰ)

ਐਗਰੀਕਲਚਰ ਬਾਰੇ ਮੈਂ ਅਰਜ਼ ਕਰਾਂਗਾ ਕਿ ਇਹ ਠੀਕ ਹੈ ਨਵੀਂ ਖਾਦ ਨਾਲ,ਟਰੈਕਟਰਾਂ ਨਾਲ, ਨਵੇਂ ਬੀਜਾਂ ਨਾਲ, ਬੜੇ ਬੜੇ ਜ਼ਿਮੀਂਦਾਰ ਜ਼ਰੂਰ ਮਾਲਾ-ਮਾਲ ਹੋ ਜਾਣਗੇ ਪਰ ਗਰੀਬ ਕਿਸਾਨਾਂ ਵਲ ਕਿਸੇ ਨੇ ਧਿਆਨ ਨਹੀਂ ਦਿਤਾ । ਮਜ਼ਦੂਰ ਕਿਸਾਨ ਸੁਖੀ ਨਹੀਂ ਹੋਏਗਾ ਅਤੇ ਪੰਜਾਬ ਤਰੱਕੀ ਨਹੀਂ ਕਰ ਸਕੇਗਾ । ਗਰੀਬ ਹਰੀਜਨਾਂ ਨੂੰ ਜ਼ਮੀਨ ਮਿਲਣੀ ਚਾਹੀਦੀ ਹੈ। ਇਹਨਾਂ ਲਈ ਬੜਾ ਥੋੜਾ ਫੰਡ ਰਖਿਆ ਹੈ ।

**ਸ੍ਰੀ ਸਭਾਪਤੀ** : ਆਖਰੀ ਸਜੈਸਸ਼ਨ ਜੋ ਦੇਣੀ ਹੈ, ਉਹ ਦੇ ਦਿਉ ।

(The honourble Member may give his final suggestion, if any.)

**ਡਾ: ਕੇਵਲ ਕ੍ਰਿਸ਼ਨ** : ਪਟਵਾਰੀ ਦੇ ਗ਼ਲਤ ਗਿਰਦਾਵਰੀਆਂ ਕਰਨ ਨਾਲ ਕਿਸਾਨ ਬਹੁਤ ਦੁਖੀ ਹਨ (ਸ਼ੋਰ) (ਘੰਟੀ)

ਮੈਡੀਕਲ ਬਾਰੇ ਅਰਜ਼ ਹੈ ਕਿ ਵੈਟਰਨਰੀ ਡਿਸਪੈਂਸਰੀਆਂ ਬਹੁਤ ਘਟ ਹਨ (ਵਿਘਨ) (ਸ਼ੋਰ)

**ਸ੍ਰੀ ਸਭਾਪਤੀ** : ਆਖਰੀ ਗੱਲ ਕਰੋ । (Please wind up now.)

**ਡਾ: ਕੇਵਲ ਕ੍ਰਿਸ਼ਨ** : ਇਕ ਗੱਲ ਮੈਂ ਆਪਣੇ ਹਲਕੇ ਦੇ ਬਾਰੇ ਕਰਨੀ ਚਾਹੁੰਦਾ ਹਾਂ । ਉਥੇ ਪਾਣੀ ਪੀਣ ਨੂੰ ਬਹੁਤ ਘਟ ਮਿਲਦਾ ਹੈ । ਉਥੇ ਜਿਹੜੀ ਨਹਿਰ ਹੈ ਉਸ ਨੂੰ ਬੁਲਡੋਜ਼ਰ ਦੀ ਮਦਦ ਨਾਲ ਠੀਕ ਕਰਨਾ ਚਾਹੀਦਾ ਹੈ ਤਾਂ ਜੋ ਉਹ ਬਰਸਾਤ ਤੋਂ ਬਾਅਦ ਵੀ ਚਲ ਸਕੇ । ਪਹਾੜ ਦੇ ਲੋਕਾਂ ਨੂੰ ਪੀਣ ਦਾ ਪਾਣੀ ਜ਼ਰੂਰ ਮਿਲਣਾ ਚਾਹੀਦਾ ਹੈ । ਮੈਂ ਇਹਨਾਂ ਸ਼ਬਦਾਂ ਨਾਲ ਬਜਟ ਦਾ ਵਿਰੋਧ ਕਰਦਾ ਹਾਂ ਅਤੇ ਸਰਕਾਰ ਨੂੰ ਕਹਾਂਗਾ ਕਿ ਉਹ ਇਸ ਵਿਚਲੀਆਂ ਖਾਮੀਆਂ ਨੂੰ ਦੂਰ ਕਰੇ ।

**ਸ੍ਰੀ ਸਭਾਪਤੀ** : ਹਾਊਸ ਸੱਤ ਅਪਰੈਲ 1969, ਦਿਨ ਦੇ ਦੋ ਵਜੇ ਤਕ ਮੁਲਤਵੀ ਕੀਤਾ ਜਾਂਦਾ ਹੈ । (*The House is adjourned till 2.00 P. M. on 7th April, 1969.*)

———

# PUNJAB VIDHAN SABHA

## DEBATES

7th April, 1969

Vol. I—No. 16

OFFICIAL REPORT

CONTENTS

Monday, the 7th April, 1969



---

Punjab Vidhan Sabha Secretariat, Chandigarh.

Price : 7.15

# ERRATA

To

PUNJAB VIDHAN SABHA DEBATES

Dated 7th April, 1969.

Vol. 1 No. 16.

| Read | For | Page | Line |
|---|---|---|---|
| stores | siores | (16) 32 | Last |
| whether | wherther | (16) 33 | 7 |
| demanding | damanding | (16) 52 | 7 |
| charged | dharged | (16) 52 | 13 |
| re-organisation | re-organistion | (16) 56 | Last but one |
| Comrade Babu Singh Master | Comrade Bubu Singh Master | (16) 61 | 16 |
| sacrificed | ascrificed | (16) 63 | 13th from below |
| his seat | his | (16) 66 | 19 |
| Sardar | is | (16) 68 | 8 |
| news | ne w | (16) 70 | 4 |
| ਸਰਦਾਰ ਕਿਰਪਾਲ ਸਿੰਘ | ਸਰਦਰ ਕਿਰਪਾਲ਼ ਸਿੰਘ | (16) 73 | 9th from below |
| ਡਿਸਟਰਕਸ਼ਨ | ਡਿਸਟਰੱਸ਼ਨ | (16) 73 | 3rd from below |
| ਫੈਸਲਾ | ਫੇਹਲਾ | (16) 73 | 1 |
| Statement | Statament | (16) 80 | 10th from below |
| ਵੀ | ਦੀ | (17) 118 | 7 |
| ਐਪਰੀਸ਼ੀਏਟ | ਐਪਰੀਸ਼ੀਏਟੀ | (16) 121 | 5 |
| 7th April, 1969 | 7th A | (16) 134 | Head Line |

## PUNJAB VIDHAN SABHA

**Monday, the 7th April, 1969**

*The Vidhan Sabha met in the Hall of the Vidhan Bhavan, Sector 1, Chandigarh, at 2.00 p. m. of the clock. Mr. Speaker (Sardar Darbara Singh) in the Chair.*

———

## STARRED QUESTIONS AND ANSWERS

**Mr. Speaker :** We have to start with supplementaries to *Starred Question No. 97 please.

**चौधरी बलबीर सिंह :** क्या मन्त्री महोदय बतायेंगे कि यह जो तार है, यह किसी जगह ज़मीन में दबी हुई है ? इस के पकड़ने के बारे में सरकार को कोई शिकायत मिली है ?

**ਉਦਯੋਗ ਮੰਤਰੀ :** ਸ਼ਿਕਾਇਤ ਕੋਈ ਨਹੀਂ ਆਈ। ਤੁਸੀਂ ਸਾਡੇ ਨੋਟਿਸ ਵਿਚ ਲਿਆ ਦਿਉ, ਫਿਰ ਦੇਖ ਲਵਾਂਗੇ।

**चौधरी बलबीर सिंह :** क्या आप के नोटिस में यह नहीं है कि डी. आई. जी., सी. आई. डी. को शिकायत की थी कि किसी जगह तार दबी है, उस को छापा मार कर पकड़ लिया जाये ?

एस. एस. पी. के सैक्रेटरी ने दरखास्त की थी कि पूरी की पूरी सप्लाई नहीं की गई और कई लाख रुपए की तार किसी जगह दबा दी है, उस पर कोई अमल नहीं हुआ। इस के बारे में आप बताएं।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ) :** ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਟਰੱਕਾਂ ਰਾਹੀਂ ਤਾਰ ਲਿਆਉਣ ਵਿਚ ਕਰੱਪਸ਼ਨ ਹੋ ਜਾਣ ਦਾ ਜਿਹੜਾ ਸ਼ੱਕ ਹੈ, ਕੀ ਕਦੇ ਗੌਰਮਿੰਟ ਨੇ ਇਸ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਿਆ ਹੈ ?

---

*Starred Question No. 97 and reply thereto appear in P. V. S. Debate Vol. 1, No. 15, dated the 3rd April, 1969.

**ਉਦਯੋਗ ਮੰਤਰੀ :** ਅਗਰ ਤੁਸੀਂ ਸਾਡੇ ਨੋਟਿਸ ਵਿਚ ਲਿਆਉ ਕਿ ਕਿਸ ਤਰ੍ਹਾਂ ਕੁਰੱਪਸ਼ਨ ਹੋ ਸਕਦੀ ਹੈ ਤਾਂ ਅਸੀਂ ਇਸ ਨੂੰ ਬਦਲਣ ਲਈ ਸੋਚਾਂਗੇ।

**ਕਾਮਰੇਡ ਸੱਤ ਪਾਲ ਡਾਂਗ :** ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਇਹ ਪੇਮੈਂਟ ਚੈਕ ਦੁਆਰਾ ਕੀਤੀ ਗਈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਜਨਰਲ ਪਰੋਸੀਜਰ ਨਹੀਂ ਕਿ ਦਸਤੀ ਚੈਕ ਨਹੀਂ ਦਿਤਾ ਜਾਂਦਾ ? ਇਸ ਵਾਸਤੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੈਕ ਕਿਉਂ ਦਿਤਾ ਗਿਆ ਅਤੇ ਕਿਸ ਅਫਸਰ ਨੇ ਦਿਤਾ ?

**ਉਦਯੋਗ ਮੰਤਰੀ :** ਇਹ ਪਹਿਲਾਂ ਵੀ ਦਸਿਆ ਗਿਆ ਹੈ ਕਿ ਸਬ-ਡਵੀਜ਼ਨਲ ਅਫਸਰ ਨੇ ਉਨ੍ਹਾਂ ਨੂੰ ਚੈਕ ਦਿਤਾ ਔਰ ਇਹ ਦਸਤੀ ਚੈਕ ਉਨ੍ਹਾਂ ਦਿਤਾ। ਜਿਥੋਂ ਤਕ ਦਸਤੀ ਦੇਣ ਦੀ ਗੱਲ ਹੈ, ਅਗਰ ਕੋਈ ਐਸੀ ਗੱਲ ਹੈ ਤਾਂ ਤੁਸੀਂ ਸਾਡੇ ਨੋਟਿਸ ਵਿਚ ਲਿਆ ਦਿਉ ਫਿਰ ਅਸੀਂ ਦੇਖ ਲਵਾਂਗੇ।

**चौधरी बलबीर सिंह :** क्या यह हिदायत नहीं है कि जहां रेल चलती हो, वहां रेल द्वारा ही लाना चाहिए, ट्रकों द्वारा नहीं ;

**ਉਦਯੋਗ ਮੰਤਰੀ :** ਮੈਂ ਤਾਂ ਦੱਸਿਆ ਹੈ ਕਿ ਇਸ ਬਾਰੇ ਤੁਸੀਂ ਸੈਪਰੇਟ ਨੋਟਿਸ ਦਿਉ।

**चौधरी बलबीर सिंह :** अध्यक्ष महोदय, जब भी हम कोई सप्लीमेंट्री करते हैं, तो यह कहते हैं कि इस के बारे में नोटिस दे दो तो पता चल जाएगा। मैं कहता हूं कि सरकार को इस के बारे में पोज़ीशन कलीयर करनी चाहिए। मैं कहता हूं कि जहां रेल जाए तो वहां ट्रकों पर क्यों यह ले आते हैं ? वह रेल द्वारा ही लानी चाहिए। इस लिए अध्यक्ष महोदय, यह लाखों रुपए की करप्शन का केस।

**ਸਰਦਾਰ ਕਿਰਪਾਲ ਸਿੰਘ :** ਕੀ ਮੰਤਰੀ ਸਾਹਿਬ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਇਸ ਤਾਰ ਦੇ ਸਹੀ ਇਸਤੇਮਾਲ ਦਾ ਪਤਾ ਕਰਨ ਵਾਸਤੇ ਡੀਪਾਰਟਮੈਂਟ ਤੋਂ ਇਸ ਤੋਂ ਇਲਾਵਾ ਕਿਸੇ ਹੋਰ ਏਜੰਸੀ ਤੋਂ ਵੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਉਦਯੋਗ ਮੰਤਰੀ :** ਇਸ ਬਾਰੇ ਸਾਡੇ ਕਈ ਰੂਲਜ਼ ਬਣੇ ਹੋਏ ਹਨ। ਅਗਰ ਕੋਈ ਸਪੈਸ਼ਲ ਸ਼ਿਕਾਇਤ ਹੈ ਤਾਂ ਲਿਖਕੇ ਭੇਜ ਦਿਉ, ਅਸੀਂ ਇਨਕੁਆਇਰੀ ਕਰ ਲਵਾਂਗੇ।

---

**Betterment Levy Realised in village Dall, Sub-Division Khaira of Upper Bari Doab Canal.**

*185. **Comrade Darshan Singh Jhabal :** Will the Minister for Irrigation and Power be pleased to state :

(a) whether any betterment levy is being realised in village

Dall, Police Station Khalra in Sub-Division of Upper Bari Doab Canal ;

(b) whether Government have received any application that the said levy should be realised ;

(c) if the reply to part (a) above be in the affirmative, the steps being taken by the Government in the matter ?

**ਸਰਦਾਰ ਸੋਹਨ ਸਿੰਘ ਬਾਸੀ :**

(ੲ) ਨਹੀਂ ਜੀ ।

(ਬੀ) ਨਹੀਂ ਜੀ ।

(ਸੀ) ਸਵਾਲ ਨਹੀਂ ਉਠਦਾ ।

---

**Mansa Barnala Road.**

*200. **Comrade Babu Singh Master** : Will the Minister for Irrigation and Power be pleased to state :

(a) whether Government is aware of the fact that the Mansa-Barnala Road was damaged in the last rainy season ;

(b) whether any steps for repairing the said road have been taken ; if not, the reasons therefor ?

**Sardar Sohan Singh Bassi :**

*(a) Yes.

(b) Yes, by making the embankment about 6½ feet high in this reach.

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਇਹ ਸੜਕ ਕਿੰਨੀ ਦੇਰ ਬੰਦ ਰਹੀ ਅਤੇ ਹੁਣ ਤਕ ਵੀ ਕੋਈ ਅਮਲ ਨਹੀਂ ਹੋਇਆ ?

**ਮੰਤਰੀ :** ਬਾਰਸ਼ਾਂ ਹੋ ਜਾਣ ਦੇ ਕਾਰਨ ਇਹ ਬੰਦ ਰਹੀ । ਜਦ ਇਸ ਸੜਕ ਤੇ ਮਿੱਟੀ ਪਾ ਕੇ ਸੜਕ ਬਣਾ ਦਿਤੀ ਤਾਂ ਫਿਰ ਉਸ ਵੇਲੇ ਇਹ ਸੜਕ ਚਲਣ ਲਗ ਪਈ ।

**ਕਾਨਰੇਡ ਬਾਬੂ ਸਿੰਘ ਮਾਸਟਰ :** ਕੀ ਹੁਣ ਪਾਣੀ ਦੇ ਪਰਮਾਨੈਂਟ ਨਿਕਾਸ ਲਈ ਕੋਈ ਐਸਾ ਪ੍ਰਬੰਧ ਕਰ ਰਹੇ ਹੋ ਤਾਂਕਿ ਆਉਂਦੀਆਂ ਬਾਰਸ਼ਾਂ ਵਿਚ ਕੋਈ ਰੁਕਾਵਟ ਨਾ ਪਵੇ ?

**ਮੰਤਰੀ :** ਨਾਲੇ ਨੂੰ ਡੂੰਘਾ ਕਰ ਦਿਤਾ ਹੈ ਅਤੇ ਚੌੜਾ ਕਰ ਦਿਤਾ ਹੈ । ਇਸ ਦੇ ਨਾਲ ਹੀ ਨਾਲ ਜਿਹੜੀ ਸੜਕ ਹੈ, ਉਸ ਨੂੰ ਸਾਢੇ ਛੇ ਫੁੱਟ ਉੱਚਾ ਬਣਾ ਦਿਤਾ ਹੈ । ਇਸ ਤਰ੍ਹਾਂ ਸਬਮਰਜ਼ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

*Replied in Punjabi.

ਸਰਦਾਰ ਕਿਰਪਾਲ ਸਿੰਘ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਆਮ ਤੌਰ ਤੇ ਪਾਣੀ ਦੀ ਮਾਰ ਵਿਚ ਆ ਜਾਂਦੀਆਂ ਹਨ, ਮੁਕੱਰਰਾ ਵਕਤ ਵਿਚ ਉਨ੍ਹਾਂ ਨੂੰ ਠੀਕ ਕਰਨ ਦਾ ਕੀ ਪ੍ਰੋਗਰਾਮ ਗੌਰਮਿੰਟ ਨੇ ਬਣਾਇਆ ਹੈ ?

---

## Muktsar Abohar Road.

*215. **Sardar Gurmit Singh** (Put by Chaudhri Satya Dev) : Will the Minister for Irrigation and Power be pleased to state :

(a) the mileage of Mukatsar Abohar road constructed so far together with the length of the road which is still to be constructed ;

(b) the time by which the said road ts expected to be completed and thrown open for traffic?

**Sardar Sohan Singh Bassi :**

*(a) No road with this name stands included in any approved Road Programme. However, a part of the road from Mukatsar to Chuk Mahend Bhadar measuring about 6.25 miles stands included in the Road Crash Programme.

(b) The part of the road indicated in (a) above is likely to be completed during 1970--71 depending upon the availablity of funds.

ਚੌਧਰੀ ਸੱਤ ਦੇਵ : ਕੀ ਵਜ਼ੀਰ ਸਾਹਿਬ ਦੱਸਣਗੇ ਕਿ 1954 ਵਿਚ ਮੁਕਤਸਰ ਤੋਂ ਅਬੋਹਰ ਤਕ ਜਿਹੜੀ ਸੜਕ ਮਨਜ਼ੂਰ ਹੋਈ ਸੀ ਉਹ ਕਿਸ ਖਟਾਈ ਵਿਚ ਪੈ ਗਈ ਹੈ ?

ਮੰਤਰੀ : ਇਸ ਦੀ ਇਨਫਰਮੇਸ਼ਨ ਲੈ ਕੇ ਮੈਂ ਦੱਸ ਦੇਵਾਂਗਾ ।

---

## Complaint against the Headmistress, Government Primary School, Naya Goan, District Rupar.

*196. **Sardar Trilochan Singh Riasti** : Will the Minister for Irrigation and Power be pleased to state :

(a) whether the Secretary to Government, Punjab, Education Department, the Director of Public Instruction, Punjab and the Circle Education Officer, Nabha have received a copy of representation, dated 22nd January, 1969 from the residents of village Naya Gaon, Tehsil Kharar, Distriet

---

*Replied in Punjabi.

Rupar levelling certain charges against the Headmistress of the Government Primary School, Naya Gaon ; if so, a copy thereof be laid on the Table of the House ;

(b) whether it is a fact that the Block Education Officer, Kharar has held an enquiry against the Headmistress referred to in part (a) above and submitted his report to the Government, if so, a copy of the enquiry report be laid on the Table of the House ;

(c) whether the Government/Education Department has taken any action on the enquiry ; if so, the details thereof, if not, the reasons therefor and the time by which action is likely to be taken in the matter ?

ਸਰਦਾਰ ਸੋਹਨ ਸਿੰਘ ਬਾਸੀ :

(ੲ) ਜੀ ਹਾਂ। ਪ੍ਰਤਿਬੇਨਤੀ ਵਿਚ ਮੁੱਖ ਅਧਿਆਪਕਾ ਦੇ ਵਿਰੁਧ ਲਗਾਏ ਗਏ ਦੋਸ਼ਾਂ ਦੀ ਸੂਚੀ ਸਦਨ ਵਿਚ ਪੇਸ਼ ਹੈ ।

(ਬੀ) ਜੀ ਹਾਂ । ਇਹ ਲੋਕ ਹਿਤ ਵਿਚ ਨਹੀਂ ਹੈ ਕਿ ਸ਼ਿਕਾਇਤ ਦੀ ਪੜਤਾਲ ਰਿਪੋਰਟ ਦੀ ਕਾਪੀ ਸਭਾ ਵਿਚ ਰੱਖੀ ਜਾਵੇ ।

(ਸੀ) ਸਬੰਧਿਤ ਟੀਚਰ ਦੇ ਵਿਰੁੱਧ ਕਾਰਵਾਈ ਕੀਤੀ ਜਾ ਰਹੀ ਹੈ ।

ਮੁੱਖ ਅਧਿਆਪਕਾ, ਸਰਕਾਰੀ ਪ੍ਰਾਇਮਰੀ ਸਕੂਲ, ਨਿਯਾ ਗਾਉਂ (ਰੋਪੜ) ਦੇ ਵਿਰੱਧ ਦੋਸ਼ਾਂ ਦੀ ਸੂਚੀ ।

(1) ਉਹ ਹਰ ਸਾਲ ਬੱਚਿਆਂ ਦੇ ਪਹਿਲੀ ਜਮਾਤ ਵਿਚ ਦਾਖਲੇ ਦੇ ਸਮੇਂ ਦੋ ਰੁਪਏ ਵਾਧੂ ਵਸੂਲ ਕਰਦੀ ਹੈ ।

(2) ਸਕੂਲ ਦਾ ਰਿਕਾਰਡ ਗੁੰਮ ਹੈ । ਜਦ ਵੀ ਪੰਚਾਇਤ ਰਿਕਾਰਡ ਮੰਗਦੀ ਹੈ ਤਾਂ ਉਹ ਪੰਚਾਇਤ ਦੇ ਮੈਂਬਰਾਂ ਨਾਲ ਬਰੀ ਤਰ੍ਹਾਂ ਪੇਸ਼ ਆਉਂਦੀ ਹੈ ।

(3) ਉਸ ਨੇ ਕੇਵਲ ਇਕ ਟੈਸਟ ਲੈ ਕੇ ਇਕ ਲੜਕੇ, ਜਿਸ ਦਾ ਨਾਂ ਸੁਖ ਰਾਜ, ਪੁੱਤਰ ਸ਼੍ਰੀ ਜੈਰਾਮ ਸਿੰਘ ਸੀ, ਨੂੰ ਸਕੂਲ ਵਿਚੋਂ ਪਜਵੀ ਜਮਾਤ ਪਾਸ ਕਰਨ ਦਾ ਸਰਟੀਫੀਕੇਟ ਦਿਤਾ ਹੈ । ਇਹ ਲੜਕਾ ਕਦੀ ਸਕੂਲ ਵਿਚ ਨਹੀਂ ਪੜ੍ਹਿਆ ਸੀ। ਉਸ ਨੇ ਲੜਕੇ ਦੇ ਮਾਪਿਆਂ ਪਾਸੋਂ ਪੈਸੇ ਲਏ ਹਨ ।

(4) ਉਸ ਨੇ ਸਕੂਲ ਦੇ ਵਿਦਆਰਥੀ ਦੇ ਨਾਮ ਸਕੂਲ ਛੱਡਣ ਦਾ ਸਰਟੀਫੀਕੇਟ ਜਾਰੀ ਕਰਦੇ ਸਮੇਂ ਸਾਧਾਰਣ ਦਸਤੂਰ ਅਪਨਾਏ ਬਿਨਾਂ ਪਰਦੁਮਣ ਸਿੰਘ ਤੋਂ ਪਰਮਜੀਤ ਸਿੰਘ ਕਰ ਦਿਤਾ । ਨਾਮ ਵਿਚ ਤਬਦੀਲੀ ਦੇ ਨਾਲ ਲੜਕੇ ਦੇ ਮਾਪਿਆਂ ਲਈ ਜਾਇਦਾਦ ਦੇ ਮਾਮਲੇ ਵਿਚ ਮੁਸ਼ਕਲਾਂ ਪੈਦਾ ਹੋ ਗਈਆਂ ।

(5) ਬਹੁਤ ਸਾਰੇ ਪ੍ਰਾਈਵੇਟ ਆਦਮੀ ਸਕੂਲ ਸਮੇਂ ਵਿਚ ਉਸ ਨੂੰ ਮਿਲਣ ਲਈ ਸਕੂਲ ਵਿਚ ਆਉਂਦੇ ਹਨ । ਇਹ ਵਿਦਿਆਰਥੀਆਂ ਦੇ ਚਲਣ ਤੇ ਅਸਰ ਪਾਉਂਦਾ ਹੈ ।

[ਸਿੰਚਾਈ ਅਤੇ ਬਿਜਲੀ ਮੰਤਰੀ]

(6) ਉਹ ਸਿਆਸਤ ਵਿਚ ਭਾਗ ਲੈਂਦੀ ਹੈ ਅਤੇ ਇਲਾਕੇ ਵਿਚ ਅਕਾਲੀ ਉਮੀਦਵਾਰ ਦੇ ਹਕ ਵਿਚ ਪ੍ਰੋਪੇਗੰਡਾ ਕਰਦੀ ਹੈ ।

**ਸਰਦਾਰ ਤਿਰਲੋਚਨ ਸਿੰਘ ਰਿਆਸਤੀ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਮੁੱਖ ਅਧਿਆਪਕਾ 3-2-1969 ਤੋਂ 8-2-1969 ਤਕ ਸਕੂਲ ਵਿਚ ਨਹੀਂ ਰਹੀ ਜਦ ਕਿ ਸਕੂਲ ਵਿਚ ਉਹ ਆਨ ਡਿਊਟੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਸ ਤਰ੍ਹਾਂ ਡਿਊਟੀ ਤੇ ਰਹੀ ?

**ਮੰਤਰੀ :** ਇਸ ਲਈ ਨੋਟਿਸ ਦੇ ਦਿਉ ।

---

**Levy of Single Tax on Farmers.**

*183. **Comrade Darshan Singh Jhabal :** Will the Minitser for Revenue and Rehabilitation be pleased to state whether there is any proposal under the consideration of the Government to levy a single tax on the farmers in the State on the principle of income-tax ?

**Sardar Atma Singh :** No. (ਨਹੀਂ ਜੀ) ।

**चौधरी बलबीर सिंह :** क्या माल मन्त्री साहिब बताएंगे कि पिछली सरकार की जो इन्कम टैक्स लगाने की जो तजवीज़ थी, उस के बारे में पंजाब सरकार ने हिन्द सरकार को कोई तजवीज़ भेजी है ?

---

STARRED QUESTIONS NOS. *197 AND **216 (POSTPONED)

**ਸ੍ਰੀ ਸਪੀਕਰ :** ਸਟਾਰਡ ਸਵਾਲ ਨੰ: 197 ਤੇ 216 ਦੇ ਜਵਾਬ ਦੇਣ ਲਈ ਐਕਸਟੈਨਸ਼ਨ ਮੰਗੀ ਹੈ । (The extension has been asked for in respect of Starred Questions Nos. 197 and 216.)

**ਕਾਮਰੇਡ ਬਾਬੂ ਸਿੰਘ ਮਾਸਟਰ :** ਸਪੀਕਰ ਸਾਹਿਬ ਇਸ ਦੇ ਵਿਚ ਐਕਸਟੈਨਸ਼ਨ ਵਾਲੀ ਤਾਂ ਕੋਈ ਗੱਲ ਨਹੀਂ ਹੈ ।

---

*Starred Question No. 197 alongwith its reply appears in the P. V. S. Debate, Vol. I, No. 26, dated 23rd April, 1969 in the list for Postponed Starred Questions.

**Starred Question No. 216 alongwith its reply appears in the P. V. S. Debate, Vol. I, No. 22, dated the 16th April, 1969 in the list for Postponed Starred Questions.

**Dearness Allowance for Work Charged Staff.**

*194. **Comrade Babu Singh Master :** Will the Minister for Finance be pleased to state whether the Government propose to grant D. A. on Central D. A. formula for unrevised scales, to the work charged employees of the State Government pending revision of their grades ?

**Shri Krishan Lal :** No Sir. [ਨਹੀਂ ਜੀ]

**ਕਾਮਰੇਡ ਸੱਤ ਪਾਲ ਡਾਂਗ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜਿਹੜੇ ਵਰਕ ਚਾਰਜ ਐਂਪਲਾਈਜ਼ ਹਨ ਉਨ੍ਹਾਂ ਨੂੰ ਡੀ. ਏ. ਸੈਂਟਰਲ ਰੇਟ ਦੇ ਮੁਤਾਬਿਕ ਨਹੀਂ ਦੇਣਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂ ਨਹੀਂ ਦੇਣਾ ? ਜਿਹੜੇ ਵਰਕ ਚਾਰਜ ਐਂਪਲਾਈਜ਼ ਹਨ ਉਨ੍ਹਾਂ ਨੂੰ ਉਸ ਰੇਟ ਤੇ ਕਿਉਂ ਨਾ ਮਿਲੇ ਜਦ ਕਿ ਸੈਂਟਰਲ ਡੀ. ਏ. ਲਾਗੂ ਕਰਨ ਤੇ ਬਾਕੀ ਗੌਰਮਿੰਟ ਇੰਪਲਾਈਜ਼ ਉਨ੍ਹਾਂ ਦੇ ਬਰਾਬਰ ਕੀਤੇ ਤਾਂ ਕਿਉਂ ਨਾ ਉਨ੍ਹਾਂ ਨੂੰ ਵੀ ਬਰਾਬਰ ਦਿਤਾ ਜਾਵੇ ?

**ਮੰਤਰੀ :** ਵਰਕ ਚਾਰਜ ਇੰਪਲਾਈਜ਼ ਨੂੰ ਸਕੇਲ; ਗਰੇਡਜ਼ ਔਰ ਐਲਾਊਂਸਿਜ਼ ਆਦਿ ਕਿਸ ਕਿਸਮ ਦੇ ਦਿਤੇ ਜਾਣ, ਇਸ ਬਾਰੇ ਅਸੀਂ ਹਾਈਐਸਟ ਲੈਵਲ ਤੇ ਮੂਵ ਕਰ ਰਹੇ ਹਾਂ, ਕਿਉਂਕਿ ਇਸ ਵੇਲੇ ਸਾਡੇ ਪਾਸ ਕੋਈ ਕੰਕਰੀਟ ਪਰੋਪੋਜ਼ਲ ਨਹੀਂ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਜਦੋਂ ਪੰਜਾਬ ਗੌਰਮਿੰਟ ਨੇ ਇਹ ਫੈਸਲਾ ਕੀਤਾ ਹੈ ਕਿ ਇਹ ਪੰਜਾਬ ਗੌਰਮਿੰਟ ਦੇ ਐਂਪਲਾਈਜ਼ ਨੂੰ ਡੀ.ਏ. ਸੈਂਟਰਲ ਗੌਰਮਿੰਟ ਦੇ ਐਂਪਲਾਈਜ਼ ਦੇ ਬਰਾਬਰ ਦੇਣਾ ਹੈ ਤਾਂ ਨਵੀਂ ਪ੍ਰੋਪੋਜ਼ਲ ਦੀ ਲੋੜ ਕੀ ਸੀ। ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਵਰਕ ਚਾਰਜ ਐਂਪਲਾਈਜ਼ ਵਾਸਤੇ ਇਹ ਫੈਸਲਾ ਕਿਉਂ ਨਾ ਲਾਗੂ ਕੀਤਾ ਗਿਆ ਜਦੋਂ ਕਿ ਪਹਿਲਾਂ ਉਨ੍ਹਾਂ ਦਾ ਡੀ. ਏ· ਰੈਗੂਲਰ ਡੀ. ਏ. ਦੇ ਬਰਾਬਰ ਹੁੰਦਾ ਸੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਐਂਪਲਾਈਜ਼ ਰਹਿ ਗਏ ਹਨ ਉਨ੍ਹਾਂ ਦੇ ਵਾਸਤੇ ਅਸੀਂ ਕੋਸ਼ਿਸ਼ ਕਰ ਰਹੇ ਹਾਂ। ਸਾਰੀਆਂ ਚੀਜ਼ਾਂ ਦੇ ਫੈਸਲੇ ਬਾਰੇ ਮੈਂ ਇਸ ਵੇਲੇ ਕੁਝ ਨਹੀਂ ਕਹਿ ਸਕਦਾ।

**ਸਰਦਾਰ ਲਛਮਣ ਸਿੰਘ ਗਿਲ :** ਸਪੀਕਰ ਸਾਹਿਬ, ਇਸ ਪਾਲਿਸੀ ਨੂੰ ਤਬਦੀਲ ਕਰਨ ਦੀ ਕੀ ਲੋੜ ਪਈ ਜਦੋਂ ਕਿ ਇਹ ਫੈਸਲਾ ਕੀਤਾ ਗਿਆ ਸੀ ਕਿ ਜਦੋਂ ਵੀ ਸੈਂਟਰ ਗੌਰਮਿੰਟ ਦੇ ਐਂਪਲਾਈਜ਼ ਦਾ ਕੋਈ ਡੀ. ਏ./ਟੀ. ਏ. ਵਧੇ ਤਾਂ ਆਟੋਮੈਟੀਕਲੀ ਪੰਜਾਬ ਗੌਰਮਿੰਟ ਦੇ ਮੁਲਾਜ਼ਮਾਂ ਦਾ ਵੱਧ ਜਾਵੇ। ਔਰ ਇਹ ਅਸ਼ੋਰੈਂਸ ਦਿਤੀ ਗਈ ਸੀ ਕਿ ਕਲਾਸ ਫੋਰ ਨੂੰ ਕਿਸੀ ਵੀ ਹਾਲਤ ਵਿਚ ਅਲਾਊਂਸ ਸੈਂਟਰ ਗੌਰਮਿੰਟ ਦੇ ਮੁਲਾਜ਼ਮਾਂ ਨਾਲੋਂ ਘੱਟ ਨਹੀਂ ਹੋਵੇਗਾ ?

**ਮੰਤਰੀ :** ਸਪੀਕਰ ਸਾਹਿਬ ਹੁਣ ਇਨ੍ਹਾਂ ਦੀਆਂ ਕੰਡੀਸ਼ਨਜ਼ ਆਫ਼ ਸਰਵਿਸ ਵਾਸਤੇ ਕਦਮ ਉਠਾਏ ਗਏ ਹਨ। ਮੇਰੀ ਅਰਜ਼ ਹੈ ਕਿ ਸੈਂਟਰ ਦਾ ਫਾਰਮੂਲਾ ਕਦੋਂ ਲਾਗੂ ਹੋਵੇਗਾ ਇਸ ਬਾਰੇ ਮੈਂ ਹਾਲੀਂ ਕੁਝ ਨਹੀਂ ਕਹਿ ਸਕਦਾ।

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਜਿਥੋਂ ਤਕ ਅਲਾਊਂਸਿਜ਼ ਦਾ ਸਵਾਲ ਹੈ, ਉਥੋਂ ਤਕ ਗੌਰਮਿੰਟ ਕਮਿਟਿਡ ਹੈ ਔਰ ਜੋ ਮਨਿਸਟਰ ਸਾਹਿਬ ਦਸ ਰਹੇ ਹਨ ਉਹ ਪੇ ਬਾਰੇ ਦਸ ਰਹੇ ਹਨ। ਉਨ੍ਹਾਂ ਮੁਲਾਜ਼ਮਾਂ ਦੀ ਇਹ ਵੀ ਮੰਗ ਹੈ ਕਿ ਸੈਂਟਰ ਦੇ ਬਰਾਬਰ ਪੇ ਕੀਤੀ ਜਾਵੇ ਦੋਹਾਂ ਵਿਚੋਂ ਇਕ ਸਵਾਲ ਅਲਾਊਂਸਿਜ਼ ਦਾ ਪੁੱਛਿਆ ਗਿਆ ਹੈ ਔਰ ਜਿਥੋਂ ਤਕ ਪੇ ਦਾ ਸਵਾਲ ਹੈ ਮੈਂ ਬੜਾ ਮਸ਼ਕੂਰ ਹਾਂ ਅਗਰ ਗੌਰਮਿੰਟ ਸੈਂਟਰ ਦੇ ਬਰਾਬਰ ਦੇਣ ਬਾਰੇ ਸੋਚ ਰਹੀ ਹੈ। ਤਾਂ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਜਦੋਂ ਗੌਰਮਿੰਟ ਦੀ ਇਹ ਪਾਲਿਸੀ ਹੈ ਕਿ ਸਾਰੇ ਮੁਲਾਜ਼ਮਾਂ ਨੂੰ ਉਹ ਡੀਅਰਨੈਸ ਅਲਾਊਂਸਿਜ਼ ਮਿਲਣ ਜੋ ਸੈਂਟਰ ਦੇ ਮੁਲਾਜ਼ਮਾਂ ਨੂੰ ਮਿਲਦੇ ਹਨ ਤਾਂ ਕੀ ਵਜ੍ਹਾ ਹੈ ਕਿ ਵਰਕ ਚਾਰਜ ਐਂਪਲਾਈਜ਼ ਨੂੰ ਨਹੀਂ ਮਿਲਦੇ ?

**ਸ਼੍ਰੀ ਸਪੀਕਰ :** ਇਨ੍ਹਾਂ ਨੇ ਆਪਣੀ ਪਾਲਿਸੀ ਦਸ ਦਿਤੀ ਹੈ। (He has explained the policy of the Government.)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਅਲਾਊਂਸਿਜ਼ ਦੇ ਮੁਤੱਲਕ ਨਹੀਂ ਦਸਿਆ। ਪੇ ਦੇ ਮੁਤੱਲਕ ਦਸਿਆ ਹੈ।

**चौधरी बलबीर सिंह :** स्पीकर साहिब, सरकार ने एक फैसला किया है कि जो सैंट्रल गवर्नमैंट के मुलाज़मों को डियरनैस अलाऊन्स मिलेगा, वही पंजाब सरकार के मुलाज़मों को मिलेगा। इस जवाब को मनिस्टर साहिब ने बदलने की कोशिश की है। (विघ्न) जब सरकार का पालिसी के तौर पर यह फैसला हो चुका है कि जो सैंटर के मुलाज़मों को D. A. मिलेगा वही पंजाब के मुलाज़मों को मिलेगा। (विघ्न) (शोर) मगर अब कुछ और कहा जा रहा है। (विघ्न) (शोर)

**ਸ਼੍ਰੀ ਸਪੀਕਰ :** ਪਾਲਿਸੀ ਗੌਰਮਿੰਟ ਨੇ ਬਣਾਉਣੀ ਹੈ, ਆਪ ਨੇ ਨਹੀਂ ਬਣਾਉਣੀ। (The policy is to be formulated by the Government and not by the hon. Member.

---

**Proposed Amendment in the Rules for Allotment of House Constructed under the Industrial Housing Scheme.**

*102. **Comrade Satya Pal Dang :** Will the Minister for Finance be pleased to state whethar there is any proposal under the consideration of the Government to amend the existing rules for the allotment of houses constructed under the Industrial Housing Scheme; if so, since how long and the time by which a final decision is likely to be taken in the matter ?

**ਸ਼੍ਰੀ ਕ੍ਰਿਸ਼ਨ ਲਾਲ :** ਹਾਂ ਜੀ, ਮੌਜੂਦਾ ਇੰਡਸਟਰੀਅਲ ਹਾਊਸਿੰਗ ਰੂਲਜ਼ ਵਿਚ ਸੋਧ ਕਰਨ ਦਾ ਸੁਝਾਉ ਜੂਨ, 1968, ਤੋਂ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਕੇਸ ਦੇ ਅੰਤਮ ਫ਼ੈਸਲੇ ਨੂੰ ਕਿਨਾਂ ਸਮਾਂ ਲਗੇਗਾ ਨਹੀਂ ਕਿਹਾ ਜਾ ਸਕਦਾ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਕੀ ਇਹ ਠੀਕ ਹੈ ਕਿ ਜਿਹੜੀਆਂ

ਤਬਦੀਲੀਆਂ ਇਸ ਵੇਲੇ ਸਰਕਾਰ ਦੇ ਵਿਚਾਰ ਅਧੀਨ ਹਨ ਉਹ ਲੇਬਰ ਕਮਿਨਸ਼ਰ ਸਾਹਿਬ ਨੂੰ ਰੇਕਮੈਂਡ ਕੀਤਿਆਂ 10 ਮਹੀਨੇ ਹੋ ਗਏ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਉਨ੍ਹਾਂ ਦੀ ਰੇਕਮੈਂਡੇਸ਼ਨ ਆਈ ਨੂੰ ਕਾਫੀ ਟਾਈਮ ਹੋ ਗਿਆ ਹੈ। ਉਹ ਲੇਬਰ ਕਮੇਟੀ ਤੋਂ ਹਾਊਸਿੰਗ ਕਮੇਟੀ ਪਾਸ ਗਿਆ ਹੈ, ਉਸ ਤੋਂ ਆਉਣ ਤੇ ਅਸੀਂ ਐਕਸ਼ਨ ਲਵਾਂਗੇ।

**ਚੌਧਰੀ ਤੁਲਸੀ ਰਾਮ :** ਸਪੀਕਰ ਸਾਹਿਬ, ਇਸ ਸਕੀਮ ਦੇ ਤਹਿਤ 250 ਕਵਾਟਰ ਬਣੇ ਹਨ ਉਹ ਗੌਰਮਿੰਟ ਆਫ਼ ਇੰਡੀਆ ਨੇ ਉਨ੍ਹਾਂ ਮੁਲਾਜ਼ਮਾਂ ਨੂੰ ਪਰਮਾਨੈਂਟ ਟਰਾਂਸਫਰ ਕਰਨ ਲਈ ਕਿਹਾ। ਪੰਜਾਬ ਗੌਰਮਿੰਟ ਨੇ, ਲੇਬਰ ਕਮਿਸ਼ਨਰ ਨੇ ਉਨ੍ਹਾਂ ਮੁਲਾਜ਼ਮਾਂ ਤੋਂ ਐਪਲੀਕੇਸ਼ਨਾਂ ਲੈ ਕੇ ਵਾਪਸ ਕਰ ਦਿਤੀਆਂ ਔਰ ਹਾਲੀ ਤਕ ਉਨ੍ਹਾਂ ਦੀ ਅਲਾਟਮੈਂਟ ਦਾ ਫੈਸਲਾ ਨਹੀਂ ਹੋ ਸਕਿਆ। ਇਸ ਦੀ ਕੀ ਵਜ੍ਹਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਸਵਾਲ ਉਠਦਾ ਹੀ ਨਹੀਂ।

———

**Report of the Committee Constituted to go into the Pay Structure of (Urban Local Bodies in the State.**

*100. **Comrade Satya Pal Dang :** Will the Minister for Finance be pleased to state :—

(a) whether the previous United Front Ministry had appointed a Pay Committee to go into the pay structure etc. of (Urban) Local Bodies in the State ;

(b) if the reply to part (a) above be in the affirmative whether the said Committee has submitted its reports to the Government ; if so, decision, if any, taken thereon ;

(e) whether the Government intend to publish the said report, if so, when ?

**ਸ਼੍ਰੀ ਕ੍ਰਿਸ਼ਨ ਲਾਲ :**

(ਏ) ਹਾਂ ਜੀ।

(ਬੀ) (i) ਹਾਂ ਜੀ। (ii) ਰਿਪੋਰਟ ਸਰਕਾਰ ਦੇ ਵਿਚਾਰ ਅਧੀਨ ਹੈ।

(ਸੀ) ਹਾਂ ਜੀ। ਕਾਰਵਾਈ ਮੁਕੰਮਲ ਹੋ ਜਾਣ ਉਪਰੰਤ ਰਿਪੋਰਟ ਪ੍ਰਕਾਸ਼ਤ ਕਰ ਦਿਤੀ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਪੇ ਕਮੇਟੀ ਦੀ ਰਿਪੋਰਟ ਮੁਤਾਬਿਕ ਐਂਪਲਾਈਜ਼ ਨੂੰ ਜੋ ਬੈਨੀਫਿਟ ਮਿਲਣਾ ਹੈ ਉਸ ਬਾਰੇ ਅਲਾਟਮੈਂਟ ਕਮੇਟੀ ਨੇ ਸਰਬ ਸੰਮਤੀ ਨਾਲ ਫੈਸਲਾ ਕੀਤਾ ਹੈ ਕਿ ਜੋ ਕਮੇਟੀ ਦੀ ਰਿਪੋਰਟ ਹੈ, ਉਸ ਨੂੰ ਜਲਦੀ ਲਾਗੂ ਕੀਤਾ ਜਾਵੇ। ਸਰਕਾਰ ਕਿਉਂ ਦੇਰ ਕਰ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਵਿਚ ਕੋਈ ਦੇਰ ਦਾ ਸਵਾਲ ਨਹੀਂ। ਅਸੀਂ ਕਹਿੰਦੇ ਹਾਂ ਕਿ ਜਿੰਨੇ ਮਿਊਂਸੀਪਲ ਕਮੇਟੀ ਕੋਲ ਕੋਈ ਸਾਧਨ ਹਨ, ਉਸ ਮੁਤਾਬਕ ਹੀ ਕੀਤਾ ਜਾਵੇ। (ਵਿਘਨ) ਸਪੀਕਰ ਸਾਹਿਬ, ਤਾਰਨਕੋਟ ਦੀ ਕਮੇਟੀ ਦੇ ਮੁਲਾਜ਼ਮਾਂ ਨੂੰ ਪਿਛਲੇ ਪੰਜ ਮਹੀਨੇ ਤੋਂ

[ਵਿਤ ਮੰਤਰੀ]

ਤਨਖਾਹ ਨਹੀਂ ਮਿਲੀ, ਉਹ ਕਹਿੰਦੇ ਹਨ ਕਿ ਕੋਈ ਰੀਸੋਰਸਿਜ਼ ਹੀ ਨਹੀਂ। ਫਰਜ਼ ਕਰੋ ਇਹ ਰਿਪੋਰਟ ਲਾਗੂ ਕਰ ਦਿਤੀ ਜਾਵੇ ਤਾਂ ਜਿਹੜੀਆਂ ਛੋਟੀਆਂ ਛੋਟੀਆਂ ਮਿਊਂਸੀਪਲ ਕਮੇਟੀਆਂ ਹਨ ਉਹ ਕਿਥੋਂ ਪੈਸੇ ਦੇਣਗੀਆਂ। (ਵਿਘਨ) ਇਹ ਗੱਲ ਸਰਕਾਰ ਦੇ ਲੈਵਲ ਤੇ ਵਿਚਾਰ ਕਰਨ ਵਾਲੀ ਹੈ ਔਰ ਇਸ ਵੇਲੇ ਇਹ ਰਿਪੋਰਟ ਇੰਪਲੀਮੈਂਟ ਕਰਨਾ ਕੋਈ ਚੰਗੀ ਗੱਲ ਨਹੀਂ। ਇਸ ਲਈ ਇਸ ਵਿਚ ਦੇਰੀ ਦਾ ਕੋਈ ਸਵਾਲ ਨਹੀਂ ਹੈ।

**चौधरी बलबीर सिंह :** क्या मनिस्टर साहिब बताएंगे कि जिन कमेटियों के पास साधन नहीं हैं उन को सरकार कोई ग्रांट आदि देगी ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰਨ ਲਈ ਹੀ ਟਾਈਮ ਲਗ ਰਿਹਾ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਕਮੇਟੀਆਂ ਕੋਲ ਸਾਧਨ ਮੌਜੂਦ ਹਨ, ਉਨ੍ਹਾਂ ਦੇ ਕੇਸਿਜ਼ ਵਿਚ ਇਹ ਕੋਈ ਤਾਰੀਖ ਮੁਕੱਰਰ ਕਰਨਗੇ ਕਿ ਫਲਾਣੀ ਡੇਟ ਤਕ ਇਹ ਰਿਪੋਰਟ ਲਾਗੂ ਹੋ ਜਾਵੇ ?

**ਮੰਤਰੀ :** ਸਪੀਕਰ ਸਾਹਿਬ, ਇਹ ਰਿਪੋਰਟ ਕੁਮੈਂਟਸ ਸਮੇਤ ਮੇਰੇ ਪਾਸ ਇਕ ਦੋ ਦਿਨ ਤਕ ਆਵੇਗੀ, ਅਸੀਂ ਫਿਰ ਸੋਚ ਲਵਾਂਗੇ। ਇਸ ਵੇਲੇ ਮੈਂ ਕੁਝ ਨਹੀਂ ਕਹਿ ਸਕਦਾ।

---

**Rent of Buildings Occupied by State Government Offices at Chandigarh.**

*161. **Sardar Umrao Singh :** Will the Chief Minister be pleased to state :-

(a) the total amount of rent payable by the State Government to the Central Government for the buildings occupied by Government Offices in Chandigarh since the formation of the present Punjab, yearwise ;

(b) whether any amount of rent has, so far, been paid ; if so, what ;

(c) whether the State Government is making any effort for the remission of the said rent; if so, with what result ?

**ਸਰਦਾਰ ਗੁਰਨਾਮ ਸਿੰਘ :**

(ਏ) ਅਜੇ ਤਕ ਚੰਡੀਗੜ੍ਹ ਦੀਆਂ ਇਮਾਰਤਾਂ ਦੇ ਕਿਰਾਏ ਦਾ ਕੋਈ ਫੈਸਲਾ ਨਹੀਂ ਕੀਤਾ ਗਿਆ।

(ਬੀ) ਅਤੇ (ਸੀ) ਇਹ ਸਵਾਲ ਹੀ ਪੈਦਾ ਨਹੀਂ ਹੁੰਦਾ।

[(a) The amount of rent payable has not yet been determined.

(b) & (c) Question does not arise.]

ਸਰਦਾਰ ਉਮਰਾਓ ਸਿੰਘ : ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਕੋਈ ਐਸੀ ਥਾਂ ਹੈ ਜਿਸ ਦਾ ਕਿਰਾਇਆ ਦੇਣਾ ਹੈ ਜਾਂ ਮੁਫ਼ਤ ਹੀ ਬੈਠੇ ਰਹਿਣਾ ਹੈ ?

ਮੁੱਖ ਮੰਤਰੀ : ਅਸੀਂ ਤਾਂ ਚੰਡੀਗੜ੍ਹ ਕਲੇਮ ਕਰ ਰਹੇ ਹਾਂ, ਤੁਸੀਂ ਕਿਰਾਇਆ ਦੇਣ ਦੀ ਗੱਲ ਕਰਦੇ ਹੋ ।

ਕਾਮਰੇਡ ਸੱਤ ਪਾਲ ਡਾਂਗ : ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਹਕੀਕਤ ਦੇ ਮਦੇਨਜ਼ਰ ਕਿ ਚੰਡੀਗੜ੍ਹ ਪੰਜਾਬ ਦਾ ਹੈ, ਇਸ ਦੇ ਬਾਰੇ ਗੌਰਮਿੰਟ ਕੋਈ ਸਟੈਂਡ ਲਵੇਗੀ ? ਕੋਈ ਕਿਰਾਇਆ ਕਿਸੇ ਬਿਲਡਿੰਗ ਦਾ ਹਿੰਦੁਸਤਾਨ ਦੀ ਸਰਕਾਰ ਨੂੰ ਦੇਣ ਦਾ ਤਾਂ ਸੁਆਲ ਪੈਦਾ ਨਹੀਂ ਹੁੰਦਾ ?

ਮੁੱਖ ਮੰਤਰੀ : ਅਸੀਂ ਚੰਡੀਗੜ੍ਹ ਨੂੰ ਕਲੇਮ ਕਰ ਰਹੇ ਹਾਂ ਅਤੇ ਉਸਦੇ ਮੁਤਅੱਲਕ ਪੂਰੀ ਕੋਸ਼ਿਸ਼ ਕਰ ਰਹੇ ਹਾਂ । ਇਸ ਗੱਲ ਵਿਚ ਜਾਣ ਦੀ ਮੈਂ ਹੋਰ ਕੋਈ ਜ਼ਰੂਰਤ ਨਹੀਂ ਸਮਝਦਾ ।

---

**Printed Copies of the Address Delivered by the Governor in the House Recently.**

*176. **Chaudhri Kewal Krishan** : Will the Chief Minister be pleased to state whether the copies of the address of the Governor recently delivered to the members of the two Houses assembled together were printed in Punjabi language only ; if so, the reasons therefor ?

ਸਰਦਾਰ ਗੁਰਨਾਮ ਸਿੰਘ : ਵਿਧਾਨ ਮੰਡਲ ਦੇ ਮੈਂਬਰਾਂ ਲਈ ਅਤੇ ਹੋਰ ਸਰਕਾਰੀ ਕੰਮ ਲਈ ਗਵਰਨਰ ਦੇ ਭਾਸ਼ਨ ਦੀਆਂ ਕਾਪੀਆਂ ਕੇਵਲ ਪੰਜਾਬੀ ਵਿਚ ਛਪਵਾਈਆਂ ਸਨ, ਕਿਉਂਕਿ ਪੰਜਾਬ ਦੀ ਆਫ਼ੀਸ਼ੀਅਲ ਭਾਸ਼ਾ ਐਕਟ, 1967, ਦੇ ਅਨੁਸਾਰ ਅਪ੍ਰੈਲ, 1968 ਤੋਂ ਰਾਜ ਦੀ ਸਰਕਾਰੀ ਭਾਸ਼ਾ ਪੰਜਾਬੀ ਹੈ ਅਤੇ ਸਾਰਾ ਕੰਮ ਰਾਜ ਪੱਧਰ ਤੇ ਪੰਜਾਬੀ ਵਿਚ ਹੋ ਰਿਹਾ ਹੈ । ਕੁਝ ਕਾਪੀਆਂ ਪ੍ਰੈਸ ਨੂੰ ਦੇਣ ਲਈ ਅਤੇ ਦੂਜੇ ਪ੍ਰਾਂਤਾਂ ਨੂੰ ਭੇਜਣ ਲਈ ਅੰਗ੍ਰੇਜ਼ੀ ਵਿਚ ਵੀ ਛਪਵਾਈਆਂ ਗਈਆਂ ਸਨ ।

ਚੌਧਰੀ ਕੇਵਲ ਕ੍ਰਿਸ਼ਨ : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਅਗਰ ਕੋਈ ਮੈਂਬਰ ਕਲੇਮ ਕਰੇ ਕਿ ਉਸ ਨੂੰ ਕਾਪੀ ਹਿੰਦੀ ਵਿਚ ਮਿਲਨੀ ਚਾਹੀਦੀ ਹੈ, ਕੀ ਉਸ ਨੂੰ ਮਿਲ ਸਕਦੀ ਹੈ ?

ਮੁੱਖ ਮੰਤਰੀ : ਮੁਲਕ ਦੀ ਭਾਸ਼ਾ, ਸੂਬੇ ਦੀ ਭਾਸ਼ਾ ਪੰਜਾਬੀ ਹੈ, ਉਹ ਮੈਂਬਰ ਪੰਜਾਬੀ ਪੜ੍ਹਨ ਦੀ ਕੋਸ਼ਿਸ਼ ਕਰੇ ।

ਸਰਦਾਰ ਗੁਰਬੰਤਾ ਸਿੰਘ : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕੀ ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਦੀ ਭਾਸ਼ਾ ਪੰਜਾਬੀ ਹੈ ਅਤੇ ਇਸ ਲਈ ਪੰਜਾਬੀ ਵਿਚ ਛਪਾਈਆਂ ਹਨ, ਜਿੰਨਾ ਹੋਰ ਕਾਰੋਬਾਰ ਹੋ ਰਿਹਾ ਹੈ, ਕੀ ਉਹ ਸਾਰਾ ਪੰਜਾਬੀ ਵਿਚ ਹੋ ਰਿਹਾ ਹੈ ?

ਮੁੱਖ ਮੰਤਰੀ : ਸਾਰੇ ਕਾਰੋਬਾਰ ਪੰਜਾਬੀ ਵਿਚ ਹੋ ਰਹੇ ਹਨ ।

चौधरी बलबीर सिंह : विधान सभा के जो कागज़ात छप कर आते हैं वे अंग्रेज़ी, हिन्दी और पंजाबी में होते हैं और सिर्फ गवर्नर साहिब का एडरैस पंजाबी में छापने की क्या वजह है ?

ਮੁੱਖ ਮੰਤਰੀ : ਇਹ ਤਾਂ ਮੈਂਬਰਾਂ ਦੀ ਕਨਵੀਨਿਐਂਸ ਲਈ ਆ ਰਹੇ ਹਨ, ਮੈਂ ਸਮਝਦਾ ਹਾਂ ਕਿ ਪੰਜਾਬੀ ਵਿਚ ਆਉਣੇ ਚਾਹੀਦੇ ਹਨ।

ਸ਼੍ਰੀ ਗਿਆਨ ਚੰਦ ਖਰਬੰਦਾ : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕੀ ਜੋ ਪਾਲਿਸੀ ਇਨ੍ਹਾਂ ਹੁਣ ਡਿਕਲੇਅਰ ਕੀਤੀ ਹੈ, ਕੀ ਉਸ ਦੇ ਨਾਲ ਉਨ੍ਹਾਂ ਦੀ ਸਾਰੀ ਕੈਬਨਿਟ ਦੇ ਮੈਂਬਰ ਸਹਿਮਤ ਹਨ ?

ਮੁੱਖ ਮੰਤਰੀ : ਹਾਂ ਜੀ, ਸਾਰੇ ਮੈਂਬਰ ਸਹਿਮਤ ਹਨ।

ਚੌਧਰੀ ਰਾਧਾ ਕ੍ਰਿਸ਼ਨ : ਕੀ ਮੈਂ ਚੀਫ਼ ਮਨਿਸਟਰ ਨੂੰ ਪੁੱਛ ਸਕਦਾ ਹਾਂ ਕਿ ਜਿਸ ਮੈਂਬਰ ਨੂੰ ਪੰਜਾਬੀ ਨਾ ਆਉਂਦੀ ਹੋਵੇ, ਹਿੰਦੀ ਨਾ ਆਉਂਦੀ ਹੋਵੇ, ਕੀ ਉਸ ਨੂੰ ਅੰਗ੍ਰੇਜ਼ੀ ਵਿਚ ਮਿਲਿਆ ਕਰਨਗੀਆਂ ਜਾਂ ਕੋਈ ਹੋਰ ਪ੍ਰਬੰਧ ਕੀਤਾ ਜਾਵੇਗਾ ?

ਮੁੱਖ ਮੰਤਰੀ : ਸਪੀਕਰ ਸਾਹਿਬ, ਉਨ੍ਹਾਂ ਲਈ ਈਵਨਿੰਗ ਕਲਾਸਿਜ਼ ਖੋਲ੍ਹ ਦਿਆਂਗੇ।

ਚੌਧਰੀ ਕੇਵਲ ਕ੍ਰਿਸ਼ਨ : ਸਪੀਕਰ ਸਾਹਿਬ, ਜਵਾਬ ਵਿਚ ਇਹ ਦੱਸਿਆ ਗਿਆ ਹੈ ਕਿ ਕੁਝ ਕਾਪੀਆਂ ਪ੍ਰੈਸ ਅਤੇ ਦੂਜੇ ਪ੍ਰਾਂਤਾਂ ਨੂੰ ਭੇਜਣ ਲਈ ਅੰਗ੍ਰੇਜ਼ੀ ਵਿਚ ਹੀ ਛਪਵਾਈਆਂ ਗਈਆਂ ਸਨ। ਪਰ ਜਦੋਂ ਲਿੰਕ ਭਾਸ਼ਾ ਹਿੰਦੀ ਹੈ ਅਤੇ ਦੂਜੇ ਸੂਬੇ ਹਿੰਦੀ ਵਿਚ ਕੰਮ ਕਰਦੇ ਹਨ, ਕੀ ਉਨ੍ਹਾਂ ਨੂੰ ਹਿੰਦੀ ਵਿਚ ਨਹੀਂ ਸੀ ਛਪਵਾ ਕੇ ਭੇਜੀਆਂ ਜਾ ਸਕਦੀਆਂ ?

ਮੁੱਖ ਮੰਤਰੀ : ਅੱਗੇ ਨੂੰ ਕੋਸ਼ਿਸ਼ ਕੀਤੀ ਜਾਏਗੀ ਕਿ ਜਿਹੜੇ ਪ੍ਰਾਂਤ ਸੈਂਟਰ ਨਾਲ ਹਿੰਦੀ ਵਿਚ ਖ਼ਤੋ-ਕਿਤਾਬਤ ਕਰਦੇ ਹਨ ਅਤੇ ਉਨ੍ਹਾਂ ਸੂਬਿਆਂ ਵਿਚ ਹਿੰਦੀ ਵਿਚ ਕਾਰੋਬਾਰ ਕੀਤਾ ਜਾਂਦਾ ਹੈ, ਉਨ੍ਹਾਂ ਸੂਬਿਆਂ ਵਿਚ ਹਿੰਦੀ ਵਿਚ ਭੇਜੀ ਜਾਇਆ ਕਰੇਗੀ।

ਚੌਧਰੀ ਕੇਵਲ ਕ੍ਰਿਸ਼ਨ : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਕੌਂਸਲ ਵਿਚ ਸੁਆਲ ਉਠਾਇਆ ਗਿਆ ਹੈ ਕਿ ਕੁਝ ਕਾਪੀਆਂ ਹਿੰਦੀ ਵਿਚ ਹੀ ਹੋਣੀਆਂ ਚਾਹੀਦੀਆਂ ਸਨ ਅਤੇ ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਵੀ ਮੂਵ ਹੋ ਚੁਕੀ ਹੈ, ਕੀ ਉਨ੍ਹਾਂ ਨੂੰ ਹਿੰਦੀ ਵਿਚ ਕਾਪੀਆਂ ਦਿਤੀਆਂ ਜਾਣਗੀਆਂ ?

ਮੁੱਖ ਮੰਤਰੀ : ਸਾਲ ਬਾਅਦ ਵੇਖਿਆ ਜਾਵੇਗਾ।

---

**Government Advertisements.**

*213. **Sardar Gurmit Singh :** Will the Chief Minister be pleased to state :

(a) the names of newspapers which were given Government Advertisements during the period Sardar Lachhman

Singh Gill was the Chief Minister of the State together-with the amount paid to each one of them ;

(b) the percentage of advertisements in Urdu, Punjabi and Hindi amongst them respectively ;

(c) the policy of the present Government in the said matter ?

ਸਰਦਾਰ ਗੁਰਨਾਮ ਸਿੰਘ :

(ੳ) ਸਟੇਟਮੈਂਟ ਸਭਾ ਦੇ ਮੇਜ਼ ਤੇ ਰਖੀ ਹੈ ।

(ਅ) ਉਰਦੂ 15%, ਪੰਜਾਬੀ 40%, ਹਿੰਦੀ 15% ।

(ੲ) ਹੁਣ ਵੀ ਪਾਲੀਸੀ ਇਹ ਹੈ ਕਿ ਪੰਜਾਬੀ, ਹਿੰਦੀ, ਉਰਦੂ ਤੇ ਅੰਗਰੇਜ਼ੀ ਦੇ ਅਖਬਾਰਾਂ ਨੂੰ 40%, 15% ਤੇ 30% ਕ੍ਰਮਵਾਰ ਇਸ਼ਤਿਹਾਰ ਦਿਤੇ ਜਾਣ ।

ਵੱਖ ਵੱਖ ਅਖਬਾਰਾਂ ਨੂੰ ਜੋ ਇਸ਼ਤਿਹਾਰ ਮਿਤੀ 1-12-1967 ਤੋਂ ਮਿਤੀ 31-8-1968 ਤਕ ਦਿਤੇ ਗਏ, ਉਨ੍ਹਾਂ ਦਾ ਵੇਰਵਾ।

| ਲੜੀ ਨੰ: | ਅਖਬਾਰ ਦਾ ਨਾਂ | ਇਸ਼ਤਿਹਾਰ ਦੀ ਰਕਮ |
|---|---|---|
| **ਅੰਗਰੇਜ਼ੀ ਰੋਜ਼ਾਨਾ ਅਖਬਾਰ :** | | |
| 1. | ਟ੍ਰਿਬਿਊਨ, ਅੰਬਾਲਾ | 59,885.17 |
| 2. | ਹਿੰਦੁਸਤਾਨ ਟਾਈਮਜ਼, ਨਵੀਂ ਦਿੱਲੀ | 15,861.93 |
| 3. | ਪੈਟਰੀਆਟ, ਨਵੀਂ ਦਿੱਲੀ | 3,361.51 |
| 4. | ਟਾਈਮਜ਼ ਆਫ਼ ਇੰਡੀਆ, ਦਿੱਲੀ | 10,212.50 |
| 5. | ਟਾਈਮਜ਼ ਆਫ਼ ਇੰਡੀਆ, ਬੰਬੇ | 1,001.80 |
| 6. | ਫਰੰਟਈਅਰ ਮੇਲ, ਬੰਬੇ | 118.66 |
| 7. | ਇੰਡੀਅਨ ਐਕਸਪ੍ਰੈਸ, ਦਿੱਲੀ | 11,312.30 |
| 8. | ਹਿੰਦੂ, ਮਦਰਾਸ | 3,143.91 |
| 9. | ਇੰਡੀਅਨ ਐਕਸਪ੍ਰੈਸ, ਬੰਬੇ | 2,268.97 |
| 10. | ਸਟੇਟਸਮੈਨ, ਦ/ਕਲਕਤਾ | 3,384.00 |
| 11. | ਏ. ਬੀ. ਪੱਤ੍ਰਕਾ, ਕਲਕਤਾ | 2 877.60 |
| 12. | ਹਿੰਦੁਸਤਾਨ ਸਟੈਂਡਰਡ, ਕਲਕਤਾ | 1,145.70 |
| 13. | ਨੈਸ਼ਨਲ ਹੈਰਲਡ, ਲਖਨਊ | 2,002.22 |
| 14. | ਨੈਸ਼ਨਲ ਹੈਰਲਡ, ਦਿੱਲੀ | 383 ਸੈ. ਮੀ. |
| 15. | ਫਰੀ ਪ੍ਰੈਸ ਜਰਨਲ, ਬੰਬੇ | 539.00 |
| 16. | ਸਰਚਲਾਈਟ, ਪਟਨਾ | 69 ਸੈ. ਮੀ. |
| 17. | ਐਕਸਪ੍ਰੈਸ, ਬੰਬੇ | 689.60 |

[ਮੁੱਖ ਮੰਤਰੀ]

**ਅੰਗਰੇਜ਼ੀ ਹਫ਼ਤਾਵਾਰੀ :**

| | | |
|---|---|---|
| 1. | ਪੰਜਾਬ ਮੇਲ, ਚੰਡੀਗੜ੍ਹ | 12,980.52 |
| 2. | ਨੈਸ਼ਨਲ ਸਟਾਰ, ਚੰਡੀਗੜ੍ਹ | 1 443.54 |
| 3. | ਸੋਰਡ ਆਰਮ, ਚੰਡੀਗੜ੍ਹ | 3,145.74 |
| 4 | ਨੈਸ਼ਨਲ ਸੋਲੇਡੇਰਟਰੀ, ਦਿੱਲੀ | 2,374.86 |
| 5. | ਇੰਡੀਅਨ ਟਾਈਮਜ਼, ਦਿੱਲੀ | 957.70 |
| 6. | ਬੋਟ, ਦਿੱਲੀ | 123.70 |
| 7. | ਸਪੋਕਸਮੈਨ, ਦਿੱਲੀ | 1,955.71 |
| 8. | ਸ਼ੰਕਰ, ਦਿੱਲੀ | 274.78 |
| 9. | ਇੰਡੀਅਨ ਵਰਕਰ, ਦਿੱਲੀ | ਅੱਧਾ ਸਫ਼ਾ |
| 10. | ਨਿਊਜ਼ ਕਰੋਨੀਕਲ, ਲੁਧਿਆਣਾ | 2,129.21 ਜਮ੍ਹਾਂ 1 ਸਫ਼ਾ |
| 11. | ਮੈਨਸਟਰੀਮ, ਦਿੱਲੀ | 33.88 |
| 12. | ਆਈ. ਟੀ. ਜੇਰਨਲ, ਕਲਕਤਾ | 428.16 |
| 13. | ਅਵਾਜ਼ਏਉਸਤਾਦ, ਚੰਡੀਗੜ੍ਹ | 351.04 |
| 14. | ਸੋਸ਼ਲਿਜ਼ ਕਾਂਗਰਸ ਮੈਨ, ਦਿੱਲੀ | 718.72 |
| 15. | ਲਿੰਕ, ਦਿੱਲੀ | 255.00 ਜਮ੍ਹਾਂ 1 ਸਫ਼ਾ |
| 16. | ਈਸਟਰਨ ਅਕਾਨੋਮਿਸਟ, ਦਿੱਲੀ | 1,100.00 |
| 17. | ਸਿਟੀਜ਼ਨ ਗਜ਼ਟ, ਦਿੱਲੀ | ਅੱਧਾ ਸਫ਼ਾ |
| 18. | ਕਾਰਵਾਨ. ਦਿੱਲੀ | 300.00 |
| 19. | ਗੌਰਮਿੰਟ ਗਜ਼ਟ, ਚੰਡੀਗੜ੍ਹ | 6 ਸੈ. ਮੀ. |

**ਅੰਗਰੇਜ਼ੀ ਮਾਸਕ :**

| | | |
|---|---|---|
| 1. | ਯੋਜਨਾ, ਨਵੀਂ ਦਿੱਲੀ | 400.00 |
| 2. | ਇੰਡਸਟਰੀਅਲ ਡਾਈਜਸਟ, ਲੁਧਿਆਣਾ | 150.00 |
| 3. | ਲੋਕ ਉਦਯੋਗ, ਨਵੀਂ ਦਿੱਲੀ | 150.00 |
| 4. | ਹਿਮਾਚਲ ਟਾਈਮਜ਼, ਡੇਰਾਦੂਨ | 76.16 |
| 5. | ਪੇਰੇਂਟਸ ਟੀਚਰ ਦਿੱਲੀ | 1 ਸਫ਼ਾ |
| 6. | ਸਨਮਾਰਗ, ਦਿੱਲੀ | 1 ਸਫ਼ਾ |

**ਅੰਗਰੇਜ਼ੀ ਸੋਵੀਨਰ :**

| | | |
|---|---|---|
| 1. | ਰੋਮਾਂਸ ਆਫ਼ ਹਾਕੀ, ਅੰਬਾਲਾ | 500.00 |
| 2. | ਟੂਰ ਇੰਡੀਆ, ਬੰਬੇ | ਅੱਧਾ ਸਫ਼ਾ |
| 3. | ਨਰਸ, ਚੰਡੀਗੜ੍ਹ | 150.00 |
| 4. | ਟੂਇਰੇਸਟ ਇੰਡਸਟਰੀ, ਬੰਬੇ | 200.00 |
| 5. | ਇਨਫਾ, ਦਿੱਲੀ | 1 ਸਫ਼ਾ |
| 6. | ਵਿਸਾਖੀ ਡੇ ਸੋਵੀਨਰ, ਹੈਦਰਾਬਾਦ | 327.25 |
| 7. | ਐਮੇਚਿਓਰ, ਆਰਟਸ ਕਲਬ, ਚੰਡੀਗੜ੍ਹ | 75.00 |

| | | |
|---|---|---|
| 8. | ਨਵਜੀਵਨ ਨਿਊਜ਼ ਏਜੰਸੀ, ਚੰਡੀਗੜ੍ਹ | 150.00 |
| 9. | ਰੂਪੀਟਰੇਡ, ਦਿੱਲੀ | 450.00 |
| 10. | ਇੰਡੀਅਨ ਹੋਟਲਰ ਤੇ ਕੇਟਲਰ, ਬੰਬੇ | 175.00 |
| 11. | ਟਰੇਵਲ ਟਾਈਮਜ਼, ਦਿੱਲੀ | 600.00 |
| 12. | ਏਕ ਕਦਮ ਔਰ, ਚੰਡੀਗੜ੍ਹ | 100.00 |
| 13. | ਟੂਰਿਸਟ ਟਰੇਵਲਰ, ਬੰਬੇ | ਅੱਧਾ ਸਫ਼ਾ |
| 14. | ਈਸਟਰਨ ਐਨਵਾਏ, ਦਿੱਲੀ | 3,272.50 |
| 15. | ਸੈਕਟਰੀ ਲੇਡੀਜ਼ ਕਲੱਬ, ਚੰਡੀਗੜ੍ਹ | 100.00 |
| 16. | ਦਲ ਸਮਾਚਾਰ, ਦਿੱਲੀ | 1 ਸਫ਼ਾ |
| 17. | ਸੀ, ਦਿੱਲੀ | 400.00 |
| 18. | ਨੈਸ਼ਨਲ ਪੁਲਿਸ ਅਕੈਡਮੀ, ਰਾਜਸਥਾਨ | 100.00 |
| 19. | ਹਿੰਦੁਸਤਾਨ ਸਮਾਚਾਰ, ਚੰਡੀਗੜ੍ਹ | 175.00 |
| 20. | ਸੈਕਟਰੀ ਟਗੋਰ ਥੀਏਟਰ, ਚੰਡੀਗੜ੍ਹ | 100.00 |
| 21. | ਪੰਚਕਲਾ ਅਕੈਡਮੀ, ਚੰਡੀਗੜ੍ਹ | 100.00 |
| 22. | ਵਿਸ਼ਵਕਲਾ ਸੰਗਮ, ਚੰਡੀਗੜ੍ਹ | 200.00 |
| 23. | ਇੰਦਰਾ ਹੋਲੀ ਡੇ ਰਮਜ਼, ਦਿੱਲੀ | 100.00 |
| 24. | ਏ. ਆਈ. ਸੀ. ਸੀ., ਦਿੱਲੀ | 500.00 |
| 25. | ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ | 130.00 |
| 26. | ਪ੍ਰੈਸ ਕਲਬ ਆਫ਼ ਇੰਡੀਆ, ਦਿੱਲੀ | 300.00 |

ਉਰਦੂ ਰੋਜ਼ਾਨਾ :

| | | |
|---|---|---|
| 1. | ਪ੍ਰਤਾਪ, ਜਲੰਧਰ | 8,888.33 |
| 2. | ਮਿਲਾਪ, ਜਲੰਧਰ | 14,220.81 |
| 3. | ਪਰਦੀਪ, ਜਲੰਧਰ | 1,803.17 |
| 4. | ਹਿੰਦ ਸਮਾਚਾਰ, ਜਲੰਧਰ | 3,995.92 |
| 5. | ਪਰਭਾਤ, ਜਲੰਧਰ | 10,363.58 |
| 6. | ਸਦਾਕਤ, ਲੁਧਿਆਣਾ | 1,146.55 |
| 7. | ਤਰਜਮਾਨ, ਲੁਧਿਆਣਾ | 3,155.02 |
| 8. | ਸਮਾਜ, ਲੁਧਿਆਣਾ | 1,439.41 |
| 9. | ਤੇਜ, ਦਿੱਲੀ | 3,344.92 |
| 10. | ਸਵੇਰਾ, ਦਿੱਲੀ | 6,788.42 |
| 11. | ਰੋਜ਼ਾਨਾ, ਲੁਧਿਆਣਾ | 1,855.44 |
| 12. | ਮਿਲਾਪ, ਦਿੱਲੀ | 365.31 |

ਉਰਦੂ ਹਫ਼ਤਾਵਾਰੀ :

| | | |
|---|---|---|
| 1. | ਹਿੰਦੂ, ਜਲੰਧਰ | 3,715.70 |

[ਮੁੱਖ ਮੰਤਰੀ]

| | | |
|---|---|---|
| 2. | ਹਰੀਜਨ, ਜਲੰਧਰ | 415.98 |
| 3. | ਸ਼ੇਰ-ਏ-ਪੰਜਾਬ, ਦਿੱਲੀ | 451.96 |
| 4. | ਜਗਤ, ਦਿੱਲੀ | 1,165.26 |
| 5. | ਅਤਾਲੀਕ, ਦਿੱਲੀ | 564.10 |
| 6. | ਲਲਕਾਰ, ਦਿੱਲੀ | 24[illegible].50 |
| 7. | ਦੁਆਬਾ, ਜਲੰਧਰ | 913.44 |
| 8. | ਤੂਫਾਨ, ਬਟਾਲਾ | 906.52 |
| 9. | ਇਤਖਾਬ, ਬਟਾਲਾ | 440.08 |
| 10. | ਪਰਬੋਧ ਜਗਤ, ਗੁਰਦਾਸਪੁਰ | 856.26 |
| 11. | ਜੈ ਪੰਜਾਬ, ਅੰਮ੍ਰਿਤਸਰ | 1,245.86 |
| 12. | ਏਸ਼ੀਆ, ਦਿੱਲੀ | 1 ਸਫ਼ਾ |
| 13. | ਟ੍ਰਾਂਸਪੋਰਟਰਜ਼ ਗਜ਼ਟ, ਦਿੱਲੀ | 683.72 |
| 14. | ਚਿੰਗਾੜੀ, ਫਿਰੋਜ਼ਪੁਰ | 539.40 |
| 15. | ਆਰੀਆ ਗਜ਼ਟ, ਜਲੰਧਰ | 68.00 |
| 16. | ਨੈਸ਼ਨਲ ਫਰੰਟ, ਲੁਧਿਆਣਾ | 488.56 |
| 17. | ਆਦਰਸ਼ ਪੰਜਾਬ, ਲੁਧਿਆਣਾ | 178.36 |
| 18. | ਅਵਾਹਨ, ਬਟਾਲਾ | 256.20 |
| 19. | ਜਨਤਾ ਜਨਾਰਦਨ, ਹੁਸ਼ਿਆਰਪੁਰ | 375.88 |
| 20, | ਚਟਾਨ, ਫਿਰੋਜ਼ਪੁਰ | 568.12 |
| 21. | ਵਾਇਸ ਆਫ ਕੰਨਟਰੈਕਟਰ, ਲੁਧਿਆਣਾ | 119.68 |
| 22. | ਅਵਾਮੇ ਜਮਹੂਰੀਅਤ, ਪਟਿਆਲਾ | 119.68 |
| 23. | ਸੁਰਖ ਸਵੇਰਾ, ਮੋਗਾ | 119.68 |
| 24, | ਇਕ ਨਜ਼ਰ, ਦਿੱਲੀ | 289.00 |
| 25. | ਲੋਕਲ ਟਾਈਮਜ਼, ਚੰਡੀਗੜ੍ਹ | 179.52 |
| 26. | ਨਿਡਰ, ਗੁਰਦਾਸਪੁਰ | 1,761.21 |

ਮਾਸਕ ਤੇ ਸਾਲਾਨਾ :

| | | |
|---|---|---|
| 1. | ਸਨਾਤਮ ਧਰਮ ਸਭਾ, ਅੰਮ੍ਰਿਤਸਰ | 1 ਸਫ਼ਾ |
| 2. | ਜਾਨ ਨਿਸਾਰ, ਅੰਮ੍ਰਿਤਸਰ | 548.25 |
| 3. | ਬੀਸਵੀਂ ਸਦੀ, ਦਿੱਲੀ | 1,122.00 |
| 4. | ਮਸੀਹ ਦੁਨੀਆਂ, ਦਿੱਲੀ | 237.00 |
| 5. | ਮਸਤਾਨਾ ਜੋਗੀ, ਦਿੱਲੀ | 420.75 |
| 6. | ਜ਼ਿੰਦਗੀ, ਦਿੱਲੀ | 46.75 |
| 7. | ਸ਼ਮਾਂ, ਦਿੱਲੀ | 327.25 |
| 8. | ਸਾਲਾਨਾ ਆਸਰੇ ਮੁਹਰਮ, ਦਿੱਲੀ | 200.00 |
| 9. | ਕੌਮੀ ਏਕਤਾ, ਫਿਰੋਜ਼ਪੁਰ | 54 ਸੈ. ਮੀ. |

ਪੰਜਾਬੀ ਰੋਜ਼ਾਨਾ :

| | | |
|---|---|---|
| 1. | ਅਜੀਤ, ਜਲੰਧਰ | 20,765.97 |
| 2. | ਅਕਾਲੀ ਪੱਤ੍ਰਕਾ, ਜਲੰਧਰ | 20,346.26 |
| 3. | ਰਣਜੀਤ, ਪਟਿਆਲਾ | 17,398.11 |
| 4. | ਰਣਜੀਤ, ਬਠਿੰਡਾ | 1,277.39 |
| 5. | ਜਥੇਦਾਰ, ਜਲੰਧਰ | 13,987.36 |
| 6. | ਪ੍ਰਕਾਸ਼, ਚੰਡੀਗੜ੍ਹ | 2,079.91 |
| 7. | ਖਾਲਸਾ ਸੇਵਕ, ਚੰਡੀਗੜ੍ਹ | 3,409.17 |
| 8. | ਸਿੱਖ, ਅੰਮ੍ਰਿਤਸਰ | 2,345.03 |
| 9. | ਨਵਾਂ ਜ਼ਮਾਨਾ, ਜ਼ਲੰਧਰ | 780.91 |
| 10. | ਕੌਮੀ ਦਰਦ, ਜਲੰਧਰ | 218.70 |
| 11. | ਦੇਸ਼ ਦਰਪਨ, ਕਲਕੱਤਾ | 95 70 |
| 12. | ਰਣਜੀਤ, ਬੰਬੇ | 435,30 |
| 13. | ਡਾਕਟਰ, ਅੰਮ੍ਰਿਤਸਰ | 1,391.17 |
| 14. | ਨਿਰਭੈ ਸੇਵਕ, ਅੰਮ੍ਰਿਤਸਰ | 374.33 |
| 15. | ਨਵਾਂ ਹਿੰਦੁਸਤਾਨ, ਦਿੱਲੀ | 103.20 |

ਪੰਜਾਬੀ ਹਫ਼ਤਾਵਾਰ :

| | | |
|---|---|---|
| 1. | ਸ਼ਮਸ਼ੀਰ ਹਿੰਦ, ਪਟਿਆਲਾ | 3,467.41 |
| 2. | ਕੁੰਦਨ, ਜਲੰਧਰ | 4,858.49 |
| 3. | ਪਹੁ ਫੁਟੀ, ਪਟਿਆਲਾ | 4,217.74 |
| 4. | ਦਲੇਰ ਪੰਜਾਬ, ਪਟਿਆਲਾ | 3,467.68 |
| 5. | ਗੈਰਤ, ਪਟਿਆਲਾ | 2,513.54 |
| 6. | ਮੌਜੀ, ਜਲਧੰਰ | 4,224 43 |
| 7. | ਫਤਹ, ਦਿੱਲੀ | 3,774.00 |
| 8. | ਖਾਲਸਾ ਸਮਾਚਾਰ, ਅੰਮ੍ਰਿਤਸਰ | 1,199.50 |
| 9. | ਮੇਲ ਮਿਲਾਪ, ਚੰਡੀਗੜ੍ਹ | 3,205.10 |
| 10. | ਲੋਕ ਦਰਸ਼ਨ, ਦਿੱਲੀ | 860.64 |
| 11. | ਪੰਥ, ਦਿੱਲੀ | 2,332.03 |
| 12. | ਕੌਮੀ ਏਕਤਾ, ਨਵੀਂ ਦਿੱਲੀ | 8,200.20 |
| 13. | ਮਾਨ ਸਰੋਵਰ, ਨਵੀਂ ਦਿੱਲੀ | 1.930.05 |
| 14. | ਪੰਥਕ ਏਕਤਾ, ਨਵੀਂ ਦਿੱਲੀ | 1,507.20 |
| 15. | ਅੰਮ੍ਰਿਤ ਪੱਤ੍ਰਕਾ, ਦਿੱਲੀ | 2,615 30 |
| 16. | ਸਮੇਂ ਦੀ ਵੰਗਾਰ, ਪਟਿਆਲਾ | 1,942.55 |
| 17. | ਲੋਕ ਹਿਤੈਸ਼ੀ, ਮੋਗਾ | 149.60 |

ਜਾਰੀ ਤੇਦ ਸਫ਼ਾ

[ਕਾਮਰੇਡ ਸੱਤਪਾਲ ਡਾਂਗ]

ਵੀਰਵਾਰ ਜੋ ਕਾਲ ਅਟੈਨਸ਼ਨ ਮੋਸ਼ਨਾਂ ਦਾ ਜਵਾਬ ਹਾਊਸ ਦੀ ਟੇਬਲ ਤੇ ਰੱਖਿਆ ਗਿਆ ਸੀ, ਉਸ ਦੇ ਬਾਰੇ ਸਵਾਲ ਕਰਨ ਦਾ ਜੋ ਹੱਕ ਸੀ, ਉਸ ਵਾਸਤੇ ਜਨਾਬ ਨੇ ਹੁਕਮ ਦਿਤਾ ਸੀ ਕਿ ਸੋਮਵਾਰ ਕੀਤੇ ਜਾਣ। ਹੁਣ ਉਸ ਦੇ ਬਾਰੇ ਜਨਾਬ ਦਾ ਕੀ ਹੁਕਮ ਹੈ।

**ਸ਼੍ਰੀ ਸਪੀਕਰ** : ਇਨ੍ਹਾਂ ਕਾਲ ਅਟੈਨਸ਼ਨ ਮੋਸ਼ਨ ਤੋਂ ਬਾਅਦ ਉਸ ਬਾਰੇ ਸਵਾਲ ਕੀਤੇ ਜਾਣ। (Questions on previous Call Attention Motions may be asked after these Call Attention Motions have been disposed of.)

---

(ਕ੍ਰਮ ਨੰ: 184)

**ਸ਼੍ਰੀ ਮਨਮੋਹਨ ਕਾਲੀਆ** : ਮੈਂ ਸਰਕਾਰ ਦਾ ਧਿਆਨ ਇਕ ਜ਼ਰੂਰੀ ਲੋਕ ਮਹੱਤਤਾ ਦੇ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਪੰਜਾਬ ਰਾਜ ਬਿਜਲੀ ਬੋਰਡ ਨੇ ਬੋਰਡ ਦੇ ਇੰਜਨੀਅਰਾਂ ਨੂੰ ਤਨਖਾਹ ਦੇ ਸੋਧੇ ਗਏ ਸਕੇਲ ਨਾ ਦੇਣ ਦਾ ਫੈਸਲਾ ਕੀਤਾ ਹੈ, ਜਦੋਂ ਕਿ ਬਿਜਲੀ (ਸਪਲਾਈ) ਐਕਟ, 1948, ਦੀ ਧਾਰਾ 79 (ਸੀ) ਅਧੀਨ ਬੋਰਡ ਨੂੰ ਆਪਣੇ ਕਰਮਚਾਰੀਆਂ ਦੀਆਂ ਮੁਲਾਜ਼ਮਤ ਦੀਆਂ ਸ਼ਰਤਾਂ ਅਤੇ ਤਨਖਾਹਾਂ ਨਿਸ਼ਚਿਤ ਕਰਨ ਦਾ ਪੂਰਾ ਅਧਿਕਾਰ ਹੈ, ਜਿਸ ਦੇ ਸਿੱਟੇ ਵਜੋਂ ਜਨਤਾ ਵਿਚ ਬੇਚੈਨੀ ਫੈਲ ਚੁਕੀ ਹੈ। ਇੰਜੀਨੀਅਰਾਂ ਨੇ ਨਿਯਮ-ਅਨੁਸਾਰ ਕੰਮ ਦਾ ਢੰਗ ਅਪਣਾ ਲਿਆ ਹੈ। ਜਿਸ ਕਰਕੇ ਜਨਤਾ ਨੂੰ ਭਾਰੀ ਦਿਕਤ ਪੇਸ਼ ਆ ਰਹੀ ਹੈ। ਮਾਨਯੋਗ ਸਿੰਜਾਈ ਅਤੇ ਬਿਜਲੀ ਮੰਤਰੀ ਇਸ ਮਾਮਲੇ ਵਿਚ ਬੋਰਡ ਦੇ ਕਰਮਚਾਰੀਆਂ ਦੀਆਂ ਸ਼ਿਕਾਇਤਾਂ ਦੂਰ ਕਰਨ ਸਬੰਧੀ ਬਿਆਨ ਦੇਣ ਦੀ ਕਿਰਪਾ ਕਰਨ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਵਜ਼ੀਰ ਸਾਹਿਬ ਬਿਆਨ ਦੇਣ। (It is Admitted. The Minister concerned may please make a statement.)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਇਸ ਤਰ੍ਹਾਂ ਦੀ ਮੋਸ਼ਨ ਤੁਸੀਂ ਡਿਸਅਲਾਉ ਕਰ ਦਿਤੀ ਹੈ ਔਰ ਕਾਲੀਆ ਸਾਹਿਬ ਦੀ ਤੁਸੀਂ ਮੋਸ਼ਨ ਅਲਾਉ ਕਰ ਦਿਤੀ ਹੈ। (ਵਿਘਨ) (ਸ਼ੋਰ)

**Mr. Speaker** : Call Attention Motion No. 188.

---

(ਕ੍ਰਮ ਨੰ : 188*)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਲਾਸ ਕਰਮਚਾਰੀ ਯੂਨੀਯਨ, ਪੰਜਾਬ ਨੇ ਡਾਇਰੈਕਟਰ ਆਫ ਇੰਡਸਟਰੀਜ਼, ਪੰਜਾਬ ਦੇ ਦਫਤਰ ਸਾਮਣੇ 7 ਅਪਰੈਲ, ਤੋਂ ਕੰਟਰੋਲਰ ਆਫ ਸਟੋਰਜ਼, ਪੰਜਾਬ ਦੁਆਰਾ ਇਸ ਸਾਲ ਸਰਦੀਆਂ ਦੀਆਂ ਵਰਦੀਆਂ ਦੇਣ ਵਿਚ ਅਸਫਲ ਰਹਿਣ ਦੇ ਵਿਰੁਧ ਧਰਨਾ ਮਾਰਨ ਦੀ ਯੋਜਨਾ ਬਣਾ ਲਈ ਹੈ ਅਤੇ ਇਸਦੇ ਫਲਰੂਪ ਚੌਥੇ ਦਰਜੇ ਦੇ ਹਜ਼ਾਰਾਂ ਸਰਕਾਰੀ ਕਰਮਚਾਰੀਆਂ ਨੂੰ ਇਸ ਸਾਲ ਲਈ ਦਿਤੇ ਜਾਣ ਵਾਲੀ ਇਕ ਵਰਦੀ ਘਟ ਮਿਲੀ ਹੈ। ਇਸ ਯੂਨੀਯਨ ਦੇ ਇਹ ਦੋਸ਼ ਲਗਾਇਆਂ ਹੈ ਕਿ ਇੰਡਸਟਰੀਅਲ ਟਰੇਨਿੰਗ ਡਿਪਾਰਟਮੈਂਟ

---

* Notice given by Com. Babu Singh Master, Sathi Rup Lal and Sardar Tara Singh Lyallpuri.

ਦੇ ਸਾਰੇ ਇੰਡਸਟਰੀਅਲ ਟਰੇਨਿੰਗ ਇੰਸਟੀਚਿਊਟ ਬਠਿੰਡਾ, ਬੁਢਲਾਡਾ ਅਤੇ ਆਰਟ ਐਂਡ ਕ੍ਰਾਫਟ ਇੰਸਟੀਚਿਊਟ ਨਾਭਾ ਦੇ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਤੰਗ ਕੀਤਾ ਜਾ ਰਿਹਾ ਹੈ। ਇਹ ਯੂਨੀਅਨ ਇਸ ਸਾਲ ਦੀ ਸਰਦੀ ਬੀ ਵਰਦੀ ਕਰਮਚਾਰੀਆਂ ਨੂੰ ਸਮੇਂ ਸਿਰ ਦੇਣ ਅਤੇ ਉਨ੍ਹਾਂ ਤੇ ਹੋ ਰਹੇ ਜ਼ੁਲਮ ਨੂੰ ਰੋਕਣ ਦੀ ਮੰਗ ਕਰ ਰਹੀ ਹੈ ।

ਇਹ ਮਤਾ ਸਰਕਾਰੀ ਕਰਮਚਾਰੀਆਂ ਦੇ ਅਗਲੇ ਅੰਦੋਲਨ ਨੂੰ ਰੋਕਣ ਲਈ ਇਕ ਸਪਸ਼ਟ ਬਿਆਨ ਦੀ ਮੰਗ ਕਰਦਾ ਹੈ ਅਤੇ ਇਸੇ ਕਰਕੇ ਇਸਦਾ ਨੋਟਸ ਦਿਤਾ ਗਿਆ ਹੈ ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਵਜ਼ੀਰ ਸਾਹਿਬ ਬਿਆਨ ਦੇਣ। (It is admitted. The Minister concerned may please make a statement.)

**ਸੰਤ ਸਾਧੂ ਸਿੰਘ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰਬਰ 185 ਸੀ।

**ਸ਼੍ਰੀ ਸਪੀਕਰ** : ਉਹ ਡਿਸਅਲਾਉ ਕਰ ਦਿਤੀ ਹੈ। (Call Attention Motion No. 185 has been disallowed)

---

ਧਿਆਨ ਦਿਵਾਉ ਨੋਟਸ ਨੰ; 190.

**ਸਰਦਾਰ ਰਜਾ ਸਿੰਘ** : ਮੈਂ ਸਰਕਾਰ ਦਾ ਧਿਆਨ ਇਕ ਲੋਕ ਮਹੱਤਤਾ ਦੇ ਮਾਮਲੇ ਵਲ ਦਿਅਉਂਦਾ ਹਾਂ, ਅਰਥਾਤ, ਮਿਤੀ 1-4-69 ਨੂੰ ਦਿਨ ਦੇ 12-30 ਵਜੇ ਕੁਰਾਲੀ ਸ਼ਹਿਰ ਦੀ ਬਾ-ਰੌਣਕ ਆਬਾਦੀ ਵਿਚ ਪੰਜਾਬ ਨੈਸ਼ਨਲ ਬੈਂਕ ਵਿਚ ਸ਼੍ਰੀ ਤਿਲਕ ਰਾਜ, ਸਪੁਤਰ, ਪੰਡਤ ਫਕੀਰ ਚੰਦ ਪ੍ਰਧਾਨ ਮਾਰਕੀਟ ਕਮੇਟੀ ਕੁਰਾਲੀ ਲਗ ਭਗ 15000/-ਰੁਪਏ ਕਢਵਾ ਕੇ ਆਪਣੀ ਆੜ੍ਹਤ ਦੀ ਦੁਕਾਨ ਜਿਹੜੀ ਕਿ ਅਨਾਜ ਮੰਡੀ ਕੁਰਾਲੀ ਦੇ ਵਿਚ ਹੈ, ਨੂੰ ਮੋਟਰ ਸਾਈਕਲ ਉਪਰ ਜਾ ਰਿਹਾ ਸੀ ਕਿ ਪਿਛੋਂ ਦੋ ਖੁਸ਼ ਪੋਸ਼ ਨੌਜਵਾਨ ਜਿਹੜੇ ਆਪ ਮੋਟਰ ਸਾਈਕਲ ਤੇ ਸਵਾਰ ਸਨ, ਜਿਨ੍ਹਾਂ ਬਾਰੇ ਦਸਿਆ ਜਾਂਦਾ ਹੈ ਕਿ ਉਹ ਗੁੰਡੇ ਨੇ ਦਿਨ ਦਿਹਾੜੇ ਬੈਂਕਾਂ ਵਿਚ ਜਾ ਕੇ ਉਸ ਨੌਜਵਾਨ ਦੀ ਭਾਲ ਕਰਦੇ ਰਹੇ ਅਤੇ ਬਾਕਾਇਦਾ ਪਲੈਨ ਦੇ ਮੁਤਾਬਿਕ ਉਸ ਦਾ ਪਿਛਾ ਕੀਤਾ ਜਦ ਉਹ ਨੌਜਵਾਨ ਆਪਣੀ ਦੁਕਾਨ ਨੂੰ ਜਾਂਦੇ ਰੇਲਵੇ ਫਾਟਕ ਜਿਹੜਾ ਮੁਕਾਮੀ ਮਰਕੀਟ ਕਮੇਟੀ ਤੇ ਦਫਤਰ ਦੇ ਲਾਗੇ ਹੋ ਪੁਜਾ ਤਾਂ ਉਨ੍ਹਾਂ ਦੋਹਾਂ ਗੁੰਡਿਆਂ ਨੇ ਸ਼੍ਰੀ ਤਿਲਕ ਰਾਜ ਦੇ ਉਪਰ ਗੋਲੀ ਚਲਾਈ ਅਤੇ ਉਸ ਨੂੰ ਦੋ ਗੋਲੀਆਂ ਲਗੀਆਂ ਜਿਸ ਦੇ ਨਾਲ ਉਸ ਨੌਜਵਾਨ ਨੂੰ ਬੁਰੀ ਤਰ੍ਹਾਂ ਜ਼ਖਮੀ ਕਰਕੇ ਗੁੰਡੇ ਨਸਣ ਵਿਚ ਕਾਮਯਾਬ ਹੋ ਗਏ। ਭਾਵੇਂ ਲਗਭਗ 15000/- ਰੁਪਏ ਦੀ ਥੈਲੀ ਖੋਹਣ ਵਿਚ ਕਾਮਯਾਬ ਨਾ ਹੋ ਸਕੇ ਪਰ ਕੁਰਾਲੀ ਸ਼ਹਿਰ ਦੇ ਵਾਸੀਆਂ ਵਿਚ ਖਾਸ ਤੌਰ ਤੇ ਅਤੇ ਇਲਾਕੇ ਵਿਚ ਇਸ ਦੁਰਘਟਨਾਂ ਬਾਰੇ ਵਧੇਰੇ ਭੈ ਅਤੇ ਡਰ ਪੈਦਾ ਹੋ ਗਿਆ ਹੈ। ਕੁਰਾਲੀ ਸ਼ਹਿਰ ਜਿਸ ਦੀ ਆਬਾਦੀ ਕਰੀਬ 12/13 ਹਜ਼ਾਰ ਹੈ ਅਤੇ ਅਨਾਜ ਮੰਡੀ ਵੀ ਹੈ, ਜਿਸ ਦੀ ਗਿਣਤੀ ਪੰਜਾਬ ਦੀਆਂ ਦੂਜੀਆਂ ਉਚ ਪੱਧਰ ਦੀਆਂ ਦੀ ਮੰਡੀਆਂ ਵਿਚ ਹੁੰਦੀ ਹੈ ਅਤੇ 4 ਬੈਕਾਂ ਜਿਨ੍ਹਾਂ ਵਿਚ ਸਟੇਟ ਬੈਂਕ ਆਫ ਪਟਿਆਲਾ (2) ਪੰਜਾਬ ਨੈਸ਼ਨਲ ਬੈਂਕ (3) ਦੀ ਰੋਪੜ ਸੈਂਟਰਲ ਕੁਆਪਰੇਟਿਵ ਬੈਂਕ ਅਤੇ

[ਸਰਦਾਰ ਰਾਜਾ ਸਿੰਘ]

(4) ਅਰਬਨ ਕੁਆਪਰੇਟਿਵ ਅਤੇ ਕਬਜ਼ਾ ਸੋਸਾਇਟੀ ਭੀ ਹੈ ਜਿਸ ਦਾ ਰੋਜ਼ਾਨਾ ਲੈਣ ਦੇਣ ਇਕ ਲਖ ਤੋਂ ਉਪਰ ਹੈ। ਦੋ ਹਾਇਰ ਸੈਕੰਡਰੀ ਸਕੂਲ ਅਤੇ ਇਕ ਮਿਡਲ ਕੰਨਿਆਂ ਪਾਠਸ਼ਾਲਾ ਭੀ ਹੈ। ਪਰ ਕਿੰਨੇ ਦੁਖ ਦੀ ਗਲ ਹੈ ਕਿ ਏਥੇ ਪੁਲਿਸ ਦਾ ਕੋਈ ਪ੍ਰਬੰਧ ਨਹੀਂ ਹੈ ਨਾ ਕੋਈ ਪੁਲਿਸ ਥਾਣਾ ਅਤੇ ਨਾ ਕੋਈ ਪੁਲਿਸ ਚੌਕੀ ਹੈ। ਇਸ ਸਬੰਧੀ ਮੈਂ ਅਜ ਦੇ ਐਸ. ਪੀ. ਰੋਪੜ ਨੂੰ ਦੋ ਵਾਰ ਮਿਲ ਚੁਕਿਆ ਹਾਂ ਅਤੇ ਪੁਲਿਸ ਦੇ ਘਟੀਆ ਅਤੇ ਨਾ ਹੋਣ ਦੇ ਬਰਾਬਰ ਪ੍ਰਬੰਧ ਤੇ ਚਿੰਤਾ ਪਰਗਟ ਕਰ ਚੁਕਿਆ ਹਾਂ, ਪਰ ਐਸ. ਪੀ. ਰੋਪੜ ਨੇ ਮੇਰੀ ਗੱਲ ਨੂੰ ਅਣ ਸੁਣਿਆ ਕੀਤਾ। ਕਿੰਨੀ ਹੈਰਾਨੀ ਦੀ ਗੱਲ ਹੈ ਕਿ ਕੁਰਾਲੀ ਸ਼ਹਿਰ ਦੇ ਇਰਦ ਗਿਰਦ ਲਗ ਭਗ ਇਕ ਸੌ ਪਿੰਡ ਵਸਦੇ ਹਨ, ਜਿਨ੍ਹਾਂ ਦਾ ਕੁਰਾਲੀ ਮੰਡੀ ਵਿਚ ਆਪਣੀ ਜਿਨਸ ਦੀ ਉਪਜ ਦੀ ਲੈਣ ਦੇਣ ਲਈ ਰੋਜ਼ਾਨਾ ਆਉਣਾ ਪੈਂਦਾ ਹੈ, ਇਸ ਲਈ ਜਿਥੇ ਮੈਂ ਪੰਜਾਬ ਸਰਕਾਰ ਤੋਂ 1-4-69 ਨੂੰ ਹੋਈ ਦੁਰ ਘਟਨਾ ਦੀ ਤੁਰਤ ਪੜਤਾਲ ਕਰਨ ਦੀ ਮੰਗ ਕਰਦਾ ਕਰਦਾ ਹਾਂ ਉਸ ਦੇ ਨਾਲ ਮੈਂ ਲੋਕਾਂ ਵਿਚ ਵਧ ਰਹੀ ਬੇਚੈਨੀ ਨੂੰ ਦੂਰ ਕਰਨ ਲਈ ਤੁਰਤ ਕੁਰਾਲੀ ਸ਼ਹਿਰ ਵਿਚ ਪੁਲਿਸ ਥਾਣਾ ਬਣਾਉਣ ਦੀ ਪੁਰਾਣੀ ਮੰਗ ਨੂੰ ਦੁਹਰਾਉਂਦਾ ਹਾਂ। ਇਹ ਪੁਰਾਣੀ ਮੰਗ ਹੈ, ਇਸ ਸਬੰਧੀ ਮੈਂ ਇਸੇ ਸਦਨ ਵਿਚ ਇਕ ਸੁਆਲ ਰਾਹੀਂ ਪੰਜਾਬ ਸਰਕਾਰ ਤੋਂ ਪੁਛਿਆ ਸੀ। ਸਰਕਾਰ ਨੇ ਕੁਰਾਲੀ ਵਰਗੇ ਬਾ-ਰੌਣਕ ਅਤੇ ਵਿਉਪਾਰਕ ਸ਼ਹਿਰ ਵਿਚ ਪੁਲਿਸ ਥਾਣਾ ਬਣਾਉਣ ਬਾਰੇ ਕੋਈ ਸਕੀਮ ਨਹੀਂ, ਇਹ ਜੁਆਬ ਦਿਤਾ ਹੈ। ਇਹ ਬੜੇ ਦੁਖ ਦੀ ਗੱਲ ਹੈ। ਜਿਥੇ ਥਾਣਿਆਂ ਦੀ ਲੋੜ ਨਹੀਂ ਉਥੇ ਪੁਲਿਸ ਥਾਣੇ ਅਤੇ ਚੌਕੀਆਂ ਬਣਾਈਆਂ ਜਾਂਦੀਆਂ ਹਨ ਪਰ ਜਿਥੇ ਲੋੜ ਹੈ ਉਥੇ ਕੋਈ ਧਿਆਨ ਨਹੀਂ ਦਿਤਾ ਜਾਂਦਾ। ਮੈਂ ਉਪਰੋਕਤ ਖਬਰ ਨਾਲ ਭੇਜਦਾ ਹਾਂ।

———

**ਕਸਬਾ ਕੁਰਾਲੀ ਮੇਂ ਦਿਨ ਦਿਹਾੜੇ ਪੰਦਰਾ ਹਜ਼ਾਰ ਰੁਪਿਆ ਛੀਨਨੇ ਕੀ ਕੋਸ਼ਿਸ਼**

ਰਾਹਜ਼ਨ ਮੋਟਰ ਸਾਈਕਲ ਪਰ ਆਏ ਔਰ ਉਨਹੋਂ ਨੇ ਏਕ ਬਿਉਪਾਰੀ ਸੇ ਰੁਪਿਆ ਛੀਨਨੇ ਕੇ ਲੀਏ ਫਾਇਰਿੰਗ ਕੀ ਬਿਉਪਾਰੀ ਸ਼ਹੀਦ ਮਜਰੂਹ।

ਤਾਹਮ ਵੋਹ ਰੁਪਿਆ ਨਾ ਛੀਨ ਸਕੇ ਔਰ ਮੋਟਰ ਸਾਈਕਲ ਪਰ ਫਰਾਰ ਹੋ ਗਏ। ਇਲਾਕਾ ਮੇਂ ਖੌਫਨਾਕ ਦਹਸ਼ਤ।

ਮੁਰਿੰਡਾ 2 ਅਪਰੈਲ (ਪਰਤਾਪ ਨਿਊਜ਼ ਸਰਵਸ) ਕਸਬਾ ਕੁਰਾਲੀ ਮੇਂ ਕਲ ਜ਼ਬਰਦਸਤ ਸਨਸਨੀ ਔਰ ਇਨਤਹਾਈ ਖੌਫ਼ ਦਹਸ਼ਤ ਫੈਲ ਗਈ ਜਬਕਿ ਵਹਾਂ ਦੋ ਖੁਸ਼ ਪੋਸ਼ ਮੋਟਰ ਸਵਾਰ ਗੁੰਡੋਂ ਨੇ ਕੁਰਾਲੀ ਮਾਰਕੀਟ ਕਮੇਟੀ ਕੇ ਚੇਅਰਮੈਨ ਕ ਨੌਜਵਾਨ ਸਪੁਤਰ ਸ਼੍ਰੀ ਤਿਲਕ ਰਾਜ ਸੇ ਪੰਦਰਾ ਹਜ਼ਾਰ ਜ਼ਾਇਦ ਮਾਲੀਅਤ ਕੇ ਕਰੰਸੀ ਨੋਟੋਂ ਕਾ ਏਕ ਥੈਲਾ ਛੀਨਨੇ ਕੀ ਕੋਸ਼ਿਸ਼ ਕੀ ਵੋਹ ਯੇ ਰਕਮ ਏਕ ਬੈਂਕ ਸੇ ਆਪਣੇ ਮੋਟਰ ਸਾਈਕਲ ਪਰ ਲਾ ਰਹਾ ਥਾ। ਬਤਾਯਾ ਜਾਤਾ ਹੈ ਕਿ ਜਬ ਤਿਲਕ ਰਾਜ ਬੈਂਕ ਸੇ ਰਕਮ ਲੇ ਕਰ ਵਾਪਸ ਆ ਰਿਹਾ ਥਾ ਤੋ ਮੋਟਰ ਸਾਈਕਲ ਸਵਾਰ ਦੋ ਖੁਸ਼ ਪੋਸ਼ ਗੁੰਡੋਂ ਨੇ ਇਸ ਕੇ ਸਾਈਕਲ ਕੋ ਗਰਾ ਲੀਆ ਔਰ ਉਸ ਪਰ ਪਸਤੌਲ ਸੇ ਫਾਇਰ ਕਰਕੇ ਉਸੇ ਜ਼ਖਮੀ ਕਰ ਦਿਆ ਔਰ ਇਸ ਪਰ ਕਰੰਸੀ ਨੋਟੋਂ ਕਾ ਏਕ ਥੈਲਾ ਛੀਨਨੇ ਕੇ ਲੀਏ ਝਪਟ ਪੜੇ। ਲੇਕਿਨ ਇਸ ਅਸਨਾ ਮੇਂ ਕਰੀਬ ਸੇ ਹੀ ਕੁਛ ਲੋਗ ਇਸ ਕੀ ਮਦਦ ਕੋ ਦੌੜੇ। ਰਹਜ਼ਨੋ

ਨੇ ਉਨ ਪਰ ਭੀ ਫਾਇਰ ਕੀਏ । ਲੇਕਿਨ ਤਿਲਕ ਰਾਜ ਨੇ ਹੌਸਲਾ ਕਰਕੇ ਥੈਲਾ ਕੋ ਆਪਣੇ ਕਬਜ਼ਾ ਮੇਂ ਹੀ ਰਖਾ ਔਰ ਦੋਨੋਂ ਗੁੰਡੇ ਮੋਟਰ ਸਾਈਕਲ ਪਰ ਸਵਾਰ ਹੋ ਕਰ ਭਾਗਨੇ ਮੇਂ ਕਾਮਯਾਬ ਹੋ ਗਏ । ਮਜ਼ਰੂਬ ਕੋ ਜ਼ਖਮੀ ਹਾਲਤ ਮੇਂ ਹਸਪਤਾਲ ਮੇਂ ਦਾਖਲ ਕਰਾ ਦੀਆ ਗਿਆ । ਇਸ ਵਾਕਿਆ ਸੇ ਸਾਰੇ ਹਲਕਾ ਮੇਂ ਖੌਫੋ ਹਰਾਸ ਫੈਲਾ ਹੂਆ ਹੈ ।

**ਸ਼੍ਰੀ ਸਪੀਕਰ :** *ਸਵੀਕਾਰ ਕੀਤੀ ਜਾਂਦੀ ਹੈ । ਵਜ਼ੀਰ ਸਾਹਿਬ ਬਿਆਨ ਦੇਣ । (It is admitted. The Minister concerned may please make a s tatement.)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਤੁਹਾਨੂੰ ਕੋਈ ਅਧਿਕਾਰ ਨਹੀਂ ਕਿ ਕਾਲ ਅਟੈਨਸ਼ਨ ਮੋਸ਼ਨ ਨੂੰ ਪੜ੍ਹਨ ਤੋਂ ਦਰਮਿਆਨ ਵਿਚ ਰੋਕ ਦਿਉ (ਵਿਘਨ) ਕਲ੍ਹ ਨੂੰ ਤੁਸੀਂ ਕੋਈ ਹੋਰ ਗੱਲ ਕਰ ਦਿਉਗੇ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਪਲੀਜ਼ ਟੇਕ ਯੂਅਰ ਸੀਟ । ਅਸੀਂ ਇਹ ਸਰਕੂਲੇਟ ਕਰ ਦਿਤੀ ਹੈ । (ਵਿਘਨ) (Please take your seat. The Call Attention Motion has been circulated.) (Interruption)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਕੋਈ ਮੋਸ਼ਨ ਹਾਊਸ ਵਿਚ ਪੇਸ਼ ਕੀਤੀ ਜਾਂਦੀ ਹੈ ਤਾਂ ਉਸ ਨੂੰ ਹਾਊਸ ਵਿਚ ਪੂਰਾ ਪੜ੍ਹਿਆ ਜਾਵੇ ਔਰ ਫਿਰ ਗੌਰਮਿੰਟ ਨੂੰ ਕਿਹਾ ਜਾਵੇ ਕਿ ਇਸ ਦਾ ਜਵਾਬ ਦੇਣ । (ਵਿਘਨ) ਸਪੀਕਰ ਸਾਹਿਬ, ਇਹ ਕੋਈ ਪਰਸਨਲ ਗੱਲ ਨਹੀਂ । (ਵਿਘਨ)

**ਸ਼੍ਰੀ ਸਪੀਕਰ :** ਜਿੰਨਾ ਮਕਸਦ ਸੀ, ਉਹ ਪੂਰਾ ਹੋ ਗਿਆ ਹੈ । (ਵਿਘਨ) (The purpose has been served please.) (Interruption)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਜੋ ਤੁਸੀਂ ਮਨਜ਼ੂਰ ਕੀਤਾ ਹੈ, ਉਸ ਨੂੰ ਪੂਰਾ ਪੜ੍ਹਨ ਦਿਤਾ ਜਾਵੇ । (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਕਿਉਂ ਟਾਈਮ ਖਰਾਬ ਕਰਦੇ ਹੋ । (Why is the hon. Member wasting the time of the House.)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਇਹ ਮੇਰਾ ਹੱਕ ਹੈ (ਵਿਘਨ) ਇਹ ਮੋਸ਼ਨ ਨੂੰ ਹਾਊਸ ਵਿਚ ਪੂਰਾ ਪੜ੍ਹ ਕੇ ਸੁਣਾਇਆ ਜਾਵੇ । (ਵਿਘਨ) (ਸ਼ੋਰ)

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਹ ਜੋ ਤਰੀਕਾ ਹੈ ਇਹ ਹਾਊਸ ਦਾ, ਟਾਈਮ ਅਨਨਸੈਸਰੀ ਖਰਾਬ ਕਰਨ ਦਾ ਤਰੀਕਾ ਹੈ । (ਵਿਘਨ) ਮਤਲਬ ਦੀ ਗੱਲ ਸਾਰੀ ਆ ਗਈ ਹੈ

---

*ਆਨਰੇਬਲ ਮੈਂਬਰ ਨੇ ਅਪਣੀ ਕਾਲ ਅਟੈਨਸ਼ਨ ਮੋਸ਼ਨ ਦਾ ਕੁਝ ਹਿਸਾ ਪੜ੍ਹਿਆ ਸੀ ਜਦ ਸਪੀਕਰ ਸਾਹਿਬ ਨੇ ਇਹ ਰੂਲਿੰਗ ਕੀਤਾ ।

[ਵਿੱਤ ਮੰਤਰੀ]

ਔਰ ਤੁਸੀਂ ਇਹ ਐਡਮਿਟ ਕਰ ਲਈ ਹੈ । ਹੁਣ ਇਸ ਤੇ ਐਵੇਂ ਟਾਈਮ ਵੇਸਟ ਕੀਤਾ ਜਾ ਰਿਹਾ ਹੈ ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, (ਸ਼ੋਰ) (ਵਿਘਨ) ਗਵਰਨਰ ਸਾਹਿਬ ਦੇ ਐਡਰੈਸ ਤੇ ਬਹਿਸ ਲਈ ਪਹਿਲਾਂ ਛੇ ਦਿਨ ਹੁੰਦੇ ਸਨ ਉਦੋਂ ਇਹ ਕਹਿੰਦੇ ਸਨ ਕਿ ਸਮਾਂ ਬਹੁਤ ਥੋੜ੍ਹਾ ਹੈ । ਜਿਹੜੀ ਗੱਲ (ਸ਼ੋਰ) (ਵਿਘਨ) ਰਾਈਟ ਹੈ, ਇਹ ਤੁਹਾਡੇ ਨੋਟਿਸ ਵਿਚ ਲਿਆ ਰਹੇ ਹਾਂ । (ਸ਼ੋਰ) (ਵਿਘਨ)

ਯਿਹ ਪਾਸਬਾਂ ਮਿਲ ਗਏ ਕਾਬੇ ਕੋ ਸਨਮਖਾਨੇ ਮੇਂ ।
ਯਿਹ ਕਿਧਰ ਸੇ ਆ ਗਏ ਸੱਚ ਕੇ ਮੂਹ ਫਜ਼ ।

**ਸਰਦਾਰ ਲਛਮਣ ਸਿੰਘ ਗਿੱਲ :** ਚਲੋ ਮੈਂ ਬੈਠ ਜਾਂਦਾ ਹਾਂ ।

**ਸ੍ਰੀ ਸਪੀਕਰ :** ਹੁਣ ਕਾਲ ਅਟੈਨਸ਼ਨ ਮੋਸ਼ਨ ਨੰ. 191 ਮੂਵ ਕੀਤੀ ਜਾਏ । (Now the Call Attention Motion No. 191 may be moved)

---

(ਕ੍ਰਮ ਨੰ. 191)

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਇਹ ਕਿ ਪਿਛਲੇ ਅਠਾਂ ਮਹੀਨਿਆਂ ਤੋਂ ਆਈ. ਟੀ. ਆਈ. ਤਲਵਾੜਾ ਟਰੈਕਟਰ ਮਕੈਨਕੀ ਕਲਾਸ ਦੇ ਸਿਖਿਆਰਥੀਆਂ ਲਈ ਕੋਈ ਟਰੈਕਟਰ ਨਹੀਂ ਲਿਆਂਦਾ ਗਿਆ । ਪਿਛਲੇ ਮਹੀਨੇ ਇਕ ਨੁਕਸਦਾਰ ਟਰੈਕਟਰ ਗਿਆ ਸੀ ਜੋ ਕਿ ਸਟਾਰਟ ਵੀ ਨਹੀਂ ਹੁੰਦਾ । ਸਿਖਿਆਰਥੀਆਂ ਦਾ ਸਮਾਂ ਅਤੇ ਸਰਕਾਰ ਦਾ ਪੈਸਾ ਜ਼ਾਇਆ ਕੀਤਾ ਜਾ ਰਿਹਾ ਹੈ । ਸਰਕਾਰ ਨੂੰ ਇਸ ਪ੍ਰਬੰਧ ਵਿਚ ਆਪਣੀ ਪੁਜ਼ੀਸ਼ਨ ਸਪਸ਼ਟ ਕਰਨੀ ਚਾਹੀਦੀ ਹੈ ।

**ਸ੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ । ਮਿਨਿਸਟਰ ਮੁਤੱਲਕਾ ਬਿਆਨ ਦੇਣ । (It is Admitted. Minister concerned may make a statament.)

**ਸਾਥੀ ਰੂਪ ਲਾਲ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਚਾਰ ਦਿਨ ਪਹਿਲਾਂ ਮਤਾ ਪੇਸ਼ ਕੀਤਾ ਸੀ ਅੱਜ ਡਿਸਅਲਾਉ ਕਰ ਦਿਤਾ ਹੈ । ਮੇਰੇ ਪਹਿਲਾਂ ਦੀ ਮਤੇ ਡਿਸਅਲਾਉ ਕਰ ਦਿਤੇ ਹਨ । ਸਪੀਕਰ ਸਾਹਿਬ, ਅਗਰ ਕੋਈ ਐਸੀ ਗੱਲ ਹੈ ਤਾਂ ਮੈਨੂੰ ਆਪਣੇ ਚੈਂਬਰ ਵਿੱਚ ਬੁਲਾ ਕੇ ਦੱਸ ਦਿਓ ਕਿ ਕੀ ਗੱਲ ਹੈ ।

**ਸ੍ਰੀ ਸਪੀਕਰ :** ਚੈਂਬਰ ਵਿਚ ਆ ਜਾਣਾ ਤਸਲੀ ਕਰਾ ਦਿਤੀ ਜਾਏਗੀ । (The hon. Member may please come in my Chamber and he will be in the concerned matter.)

**Mr. Speaker :** Call Attention Motion No. 195.

---

(ਕ੍ਰਮ ਨੰ· 195)

**ਭਗਤ ਗੁਰਾਂ ਦਾਸ ਹੰਸ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਇਹ ਕਿ ਹੁਸ਼ਿਆਰਪੁਰ ਵਿਖੇ 2 ਅਪਰੈਲ, 1969 ਨੂੰ ਇਕ ਸ਼ਰਮਨਾਕ ਘਟਨਾ ਵਾਪਰੀ। ਇਕ ਨਬਾਲਗ ਲੜਕੀ ਰਜਨੀ, ਮਾਤਾ ਦਾ ਮੇਲਾ ਵੇਖਣ ਤੋਂ ਬਾਅਦ ਇਕ ਜ਼ਨਾਨੀ ਅਤੇ ਦੋ ਲੜਕਿਆਂ ਨਾਲ ਵਾਪਸ ਆ ਰਹੀ ਸੀ। ਜ਼ਨਾਨੀ ਆਪਣੇ ਰਿਸ਼ਤੇਦਾਰਾਂ ਦੇ ਘਰ ਚਲੀ ਗਈ ਅਤੇ ਉਕਤ ਲੜਕੀ, ਉਕਤ ਦੋ ਲੜਕਿਆਂ ਨਾਲ, ਜੋ ਉਸਦਾ ਪਿੱਛਾ ਕਰ ਰਹੇ ਸਨ ਆਪਣੇ ਘਰ ਵਲ ਸਫਰ ਕਰਦੀ ਰਹੀ। ਇਨ੍ਹਾਂ ਲੜਕਿਆਂ ਨੇ ਲੜਕੀ ਨਾਲ ਜ਼ਬਰਦਸਤੀ ਮੂੰਹ ਕਾਲਾ ਕੀਤਾ ਅਤੇ ਫਰਾਰ ਹੋ ਗਏ। ਲੋਕਾਂ ਨੇ ਲੜਕੀ ਨੂੰ ਬੜੀ ਭੈੜੀ ਹਾਲਤ ਵਿਚ ਵੇਖਿਆ ਅਤੇ ਉਸ ਨੂੰ ਹੁਸ਼ਿਆਰਪੁਰ ਦੇ ਸਿਵਲ ਹਸਪਤਾਲ ਵਿਚ ਦਾਖਲ ਕਰਵਾ ਦਿਤਾ। ਇਸ ਕੇਸ ਦੀ ਪੁਲਿਸ ਦੁਆਰਾ ਤੁਰਤ ਪੜਤਾਲ ਕਰਵਾਈ ਜਾਵੇ ਅਤੇ ਇਸ ਮੁਕੰਮਲ ਬਦਅਮਨੀ ਨੂੰ ਦੂਰ ਕਰਨ ਲਈ ਵੀ ਕਾਰਵਾਈ ਕੀਤੀ ਜਾਵੇ। ਪੂਰੀ ਪੜਤਾਲ ਕਰਨ ਤੋਂ ਬਾਅਦ ਸਰਕਾਰ ਸਦਨ ਵਿਚ ਤੁਰਤ ਬਿਆਨ ਦੇਵੇ।

ਹੁਣ ਪਤਾ ਲਗਾ ਹੈ ਕਿ ਹੁਸ਼ਿਆਰਪੁਰ ਵਿਚ ਲੜਕੀ ਦੀ ਮੌਤ ਹੋ ਚੁੱਕੀ ਹੈ। (ਸ਼ੇਮ) (ਸ਼ੇਮ)

**Mr. Speaker** : It is a admitted. The Minister concerned may please make a statement.

**ਸ਼੍ਰੀ ਸਪੀਕਰ** : ਕਾਲ ਐਟੈਨਸ਼ਨ ਮੋਸ਼ਨ ਨੰ: 196 ਸਰਦਾਰ ਦਲੀਪ ਸਿੰਘ ਮੂਵ ਕਰਨਗੇ। (Sardar Dalip Singh Pandhi may move Call Attention Motion No. 196.)

(ਕ੍ਰਮ ਨੰ: 196)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਦਨ ਦਾ ਧਿਆਨ ਇਕ ਬਹੁਤ ਜ਼ਰੂਰੀ ਲੋਕ ਮਹੱਤਤਾ ਭਰਪੂਰ ਮਾਮਲੇ ਵਲ ਦਿਵਾਉਂਦਾ ਹਾਂ ਕਿ ਪਟਿਆਲਾ ਤੋਂ ਸਰਹਿੰਦ, ਮਲੇਰ ਕੋਟਲਾ ਬਸੀ, ਬਰਾਸਤਾ ਜਰਗ, ਮਲੇਰ ਕੋਟਲਾ—ਬਸੀ ਬਰਾਸਤਾ ਪਾਇਲ ਤੇ ਸਰਹਿੰਦ–ਖਰੜ ਬਰਾਸਤਾ ਮੋਰਿੰਡਾ ਆਦਿ ਸੜਕਾਂ ਤੇ ਬੱਸਾਂ ਘੱਟ ਹੋਣ ਕਰਕੇ ਮੁਸਾਫਰਾਂ ਦੀ ਅਤਿ ਭੀੜ ਰਹਿੰਦੀ ਹੈ ਤੇ ਉਹ ਸਮੇਂ ਤੇ ਮਿਥੀਆਂ ਥਾਵਾਂ ਤੇ ਨਹੀਂ ਪਹੁੰਚ ਸਕਦੇ। ਦੂਜੇ ਇਨ੍ਹਾਂ ਸੜਕਾਂ ਤੇ ਪ੍ਰਾਈਵੇਟ ਬੱਸਾਂ ਹੀ ਚਲਦੀਆਂ ਹਨ ਤੇ ਇਨ੍ਹਾਂ ਦੇ ਪ੍ਰਬੰਧਕਾਂ, ਕੰਡਕਟਰਾਂ ਤੇ ਡਰਾਈਵਰਾਂ ਦਾ ਵਤੀਰਾ ਵੀ ਲੋਕਾਂ ਪ੍ਰਤੀ ਕਠੋਰ ਤੇ ਰੁਖਾ ਹੈ। ਲੋਕਾਂ ਨੇ ਇਸ ਬੇਇਨਸਾਫੀ ਵਿਰੁਧ ਸਬੰਧਤ ਸਰਕਾਰੀ ਅਫ਼ਸਰਾਂ ਪਾਸ ਕਈ ਵਾਰ ਸ਼ਿਕਾਇਤਾਂ ਕੀਤੀਆਂ ਹਨ, ਪਰ ਅਜੇ ਤਕ ਕੋਈ ਧਿਆਨ ਨਹੀਂ ਦਿਤਾ ਗਿਆ।

ਇਨ੍ਹਾਂ ਰੂਟਾਂ ਤੇ ਸਰਕਾਰੀ ਬਸਾਂ ਨਾ ਹੋਣ ਕਰਕੇ ਵੀ ਲੋਕਾਂ ਵਿਚ ਪਰੇਸ਼ਾਨੀ ਹੈ ਤੇ ਲੋਕ ਇਨ੍ਹਾਂ ਪ੍ਰਾਈਵੇਟ ਬੱਸਾਂ ਤੋਂ ਬਹੁਤ ਦੁਖੀ ਹਨ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ, ਸਬੰਧਤ ਮਨਿਸਟਰ ਬਿਆਨ ਦੇਵੇ (It is admitted. The Minister concerned may please make a statement.)

(ਕ੍ਰਮ ਨੰ: 197)

**Mr. Speaker** : Call Attention Motion No. 197.

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਦਨ ਦਾ ਧਿਆਨ ਬਹੁਤ ਜ਼ਰੂਰੀ ਲੋਕ ਮਹੱਤਤ

[ਸਰਦਾਰ ਦਲੀਪ ਸਿੰਘ ਪਾਂਧੀ]
ਪੂਰਨ ਮਸਲੇ ਵਲ ਦਿਵਾਉਂਦਾ ਹਾਂ ਕਿ ਪ੍ਰਾਈਵੇਟ ਕਾਰਾਂ ਟੈਕਸੀ ਦੇ ਰੂਪ ਵਿਚ ਚਲਦੀਆਂ ਹਨ। ਇਹ ਕਾਰਾਂ ਵਾਲੇ ਲੋਕਾਂ ਕੋਲੋਂ ਮਨ ਮਰਜ਼ੀ ਦਾ ਕਿਰਾਇਆ ਵਸੂਲ ਕਰਦੇ ਹਨ। ਟੈਕਸੀਆਂ ਵਾਲਿਆਂ ਵਿਚ ਇਸ ਵਤੀਰੇ ਦੇ ਵਿਰੁਧ ਬੜਾ ਰੋਸ਼ ਤੇ ਗੁੱਸਾ ਹੈ ਅਤੇ ਉਹਨਾਂ ਨੇ ਬਹੁਤ ਵਾਰ ਸਰਕਾਰ ਨੂੰ ਲਿਖਿਆ ਹੈ, ਪਰ ਇਸ ਮਾਮਲੇ ਵਲ ਕੋਈ ਧਿਆਨ ਨਹੀਂ ਦਿਤਾ ਗਿਆ। ਪ੍ਰਾਈਵੇਟ ਕਾਰਾਂ ਦੇ ਟੈਕਸੀਆਂ ਵਜੋਂ ਚਲਣ ਨਾਲ ਸਰਕਾਰ ਨੂੰ ਲੱਖਾਂ ਰੁਪਏ ਦਾ ਘਾਟਾ ਪੈਂਦਾ ਹੈ ਅਜਿਹੀਆਂ ਪ੍ਰਾਈਵੇਟ ਕਾਰਾਂ ਪਟਿਆਲਾ ਸ਼ਹਿਰ ਤੇ ਜ਼ਿਲ੍ਹੇ ਵਿਚ ਚਲਦੀਆਂ ਹਨ। ਲੋਕ ਇਨ੍ਹਾਂ ਕਾਰਾਂ ਵਾਲਿਆਂ ਦੇ ਵਤੀਰੇ ਤੋਂ ਬਹੁਤ ਨਾਰਾਜ਼ ਹਨ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇ ਕੇ ਟੈਕਸ ਦੀ ਚੋਰੀ ਨੂੰ ਰੋਕੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ ਸਬੰਧਤ ਮਨਿਸਟਰ ਬਿਆਨ ਦੇਣ ਦੀ ਖੇਚਲ ਕਰਨ। (It is admitted. The Minister concerned may please make a statement)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਕਿਸਮ ਦੀ ਕਾਲ ਐਟੈਨਸ਼ਨ ਮੋਸ਼ਨ ਪਹਿਲਾਂ ਐਡਮਿਟ ਹੋ ਚੁਕੀ ਹੈ, ਤੇ ਮੈਂਬਰ ਸਾਹਿਬਾਨ ਇਸ ਗੱਲ ਦਾ ਖਿਆਲ ਕਰਿਆ ਕਰਨ ਤਾਂ ਚੰਗੀ ਗੱਲ ਹੈ। (ਸ਼ੋਰ)

**ਸ਼੍ਰੀ ਸਪੀਕਰ** : ਮੈਂਬਰ ਸਾਹਿਬਾਨ ਨੂੰ ਇਸ ਗੱਲ ਦਾ ਖਿਆਲ ਰਖਣਾ ਚਾਹੀਦਾ ਹੈ। (The hon. Members should keep this fact in mind.)

**ਸ਼੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਮੈਂ ਚਾਰ ਮੋਸ਼ਨਜ਼ ਦਿਤੀਆਂ ਹਨ ਤੇ ਇਕ ਵੀ ਐਡਮਿਟ ਨਹੀਂ ਹੋਈ ਇਧਰ ਕੋਈ ਵੀ ਦੇਵੇ ਐਡਮਿਟ ਹੋ ਰਹੀਆਂ ਹਨ। ਪਰ ਮੇਰੀਆਂ ਚਾਰੇ ਵਾਪਸ ਕਰ ਦਿਤੀਆਂ ਹਨ। (ਸ਼ੋਰ)

**Mr. Speaker** : Please take your seat. (Noise) ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਉਹ ਮੇਰੇ ਚੈਂਬਰ ਵਿਚ ਤਸ਼ਰੀਫ਼ ਲੈ ਆਉਣ ਮੈਂ ਉਨ੍ਹਾਂ ਦੀ ਤਸੱਲੀ ਕਰਾ ਦਿਆਂਗਾ (Please take your seat. (Noise) I would request the hon. Member to see me in my Chamber and he will be satisfied in the matter.)

**ਸ਼੍ਰੀ ਗੁਰਦਿਆਲ ਸੈਣੀ** : ਜਨਾਬ, ਮੈਂ ਚਾਰ ਵਾਰੀ ਚੈਂਬਰ ਵਿਚ ਗਿਆ, ਜਨਾਬ ਮਿਲਦੇ ਹੀ ਨਹੀਂ।

**ਸ਼੍ਰੀ ਸਪੀਕਰ** : ਅੱਜ ਜਾਂ ਕਲ ਆ ਜਾਣਾ। (The hon. Member may see me either today or tomorrow.)

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਕਿ, ਇਹ ਵੇਖੋ ਗੈਲਰੀ ਵਿੱਚ ਕਿੰਨਾਂ ਰਸ਼ ਹੈ,

ਲੋਕ ਥਲੇ ਬੈਠੇ ਹਨ । ਉਨ੍ਹਾਂ ਲਈ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । (ਸ਼ੋਰ)

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਅਗਰ ਕੋਈ ਹੋਰ ਸੀਟਾਂ ਦਾ ਇੰਤਜ਼ਾਮ ਹੋ ਸਕਦਾ ਹੈ ਤਾਂ ਕਰਨਾ ਚਾਹੀਦਾਂ ਹੈ। ਲੋਕ ਪੰਜਾਬ ਦੀ ਐਸੰਬਲੀ ਦੀ ਕਾਰਵਾਈ ਸੁਣਨ ਵਾਸਤੇ ਰੋਜ਼ ਦੂਰੋਂ ਦੂਰੋਂ ਆਉਂਦੇ ਹਨ । ਉਨ੍ਹਾਂ ਲਈ ਵੱਧ ਤੋਂ ਵੱਧ ਸੀਟਾਂ ਹੋਣੀਆ ਚਾਹੀਦੀਆਂ ਹਨ । (ਸ਼ੋਰ) (ਵਿਘਨ)

ਸ਼੍ਰੀ ਸਪੀਕਰ : ਕਾਲ ਅਟੈਂਨਸ਼ਨ ਦੇ ਰਿਪਲਾਈਜ਼ ਮਨਿਸਟਰ ਸਾਹਿਬਾਨ ਹਾਊਸ ਦੀ ਟੇਬਲ ਤੇ ਲੇ ਕਰਨਗੇ । (The Ministers would lay the replies to the Call Attention Notices on the Table of the House).

---

## STATEMENTS RE-CALL ATTENTION NOTICES

ਉਦਿਯੋਗ ਮੰਤਰੀ (ਸ਼੍ਰੀ ਬਲਰਾਮ ਦਾਸ ਟੰਡਨ) : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨਜ਼ ਨੰ: 27, 52, 57, 73, 83, 105 ਅਤੇ 118 ਦੇ ਜਵਾਬ ਹਾਊਸ ਦੀ ਮੇਜ਼ ਤੇ ਰਖਦਾ ਹਾਂ ।

---

(Serial No. 27)

**Raja Narinder Singh** : to draw the attention of the Government towards an urgent matter of public importance, namely, that a number of trees standing on a katcha road, leading from the crossing of Hoshiarpur-Bajwara road to Chhowani Kalan, which is maintained by the Zila Parishad, Hoshiarpur, have been cut and removed by some persons and a great loss of public propety has been caused. But the Zila Parishad have taken no serious notice of this grave incident and no report of theft has been lodged with the Police against past practice. The connivance of the officers of the Zila Parishad is suspected in this affair. The Government may make a statement as to what action it proposes to take to restore public property and to bring all those responsible for this slackness in pursuing this matter to book.

**Chief Minister (Sardar Gurnam Singh)** : Two trees are reported to have been cut on 26.11.68 and nine trees on 24.12.1968 The Chairman, Zila Parishad, Hoshiarpur took up this matter with the Legal Adv ser who opined that a report to the Police on the allegation of theft was without any force and would be of no practical use. The onwership of these trees is under dispute. The question of possession/ownership of the area/trees under dispute is under consideration. Further action will then be possible.

(ਦੋ ਦਰਖਤ 26.11.68 ਨੂੰ ਤੇ 9 ਦਰਖਤ 24.12.68 ਨੂੰ ਕੱਟੇ ਜਾਣ ਦੀ ਸੂਚਨਾ ਮਿਲੀ ਹੈ। ਪ੍ਰਧਾਨ, ਜ਼ਿਲ੍ਹਾ ਪ੍ਰੀਸ਼ਦ, ਹੋਸ਼ਿਆਰਪੁਰ, ਨੇ ਇਸ ਵਿਸ਼ੇ ਬਾਰੇ ਕਾਨੂੰਨੀ ਸਲਾਹਕਾਰ ਨਾਲ ਸਲਾਹ ਕੀਤੀ ਜਿਸ ਨੇ ਸਲਾਹ ਦਿਤੀ ਕਿ ਚੋਰੀ ਦੇ ਕਾਰਜ ਤੇ ਪੁਲੀਸ ਨੂੰ ਰਿਪੋਰਟ ਕਰਨ ਵਿਚ ਕੋਈ ਫੋਰਸ ਨਹੀਂ ਹੈ ਤੇ ਕੋਈ ਲਾਭ ਨਹੀਂ ਹੋਵੇਗਾ। ਇਹਨਾਂ ਦਰਖਤਾਂ ਦੀ ਮਾਲਕੀ ਬਾਰੇ ਝਗੜਾ ਹੈ। ਇਸ ਝਗੜੇ ਵਾਲੀ ਜ਼ਮੀਨ ਤੇ ਦਰਖਤਾਂ ਦੇ ਕਬਜ਼ੇ/ਮਾਲਕੀ ਦਾ ਸਵਾਲ ਵਿਚਾਰ ਅਧੀਨ ਹੈ। ਅਗੇਤੀ ਕਾਰਵਾਈ ਇਸ ਤੋਂ ਪਿਛੋਂ ਹੀ ਹੋ ਸਕੇਗੀ।

---

(Serial No. 52.)

**Comrade Sayta Pal Dang** : To draw the attention of the Government towards an urgent matter of public importance, namely, the dis-satisfaction amongst the Government employees due to adamant attitude of the Government to accept certain proposals on scheme of Joint Consultative and Arbitration Machinery. The Government was intending to push through the said scheme which according to Shri Trilok Nath, President, Punjab Government Services Federation, was an eye-wash. The Government must announce its policy on the question of a negotiating machinery to avoid the planned programme of action by the employees.

ਸਰਦਾਰ ਗੁਰਨਾਮ ਸਿੰਘ, (ਮੁੱਖ ਮੰਤਰੀ) : ਆਪਣੇ ਕਰਮਚਾਰੀਆਂ ਨੂੰ ਵਧੇਰੇ ਖੁਸ਼ਹਾਲ ਬਣਾਉਣ, ਸਰਕਾਰੀ ਸੇਵਾ ਦੀ ਨਿਪੁਨਤਾ ਨੂੰ ਵਧਾਉਣ ਅਤੇ ਸਾਂਝੇ ਹਿੱਤਾਂ ਵਾਲੇ ਮਾਮਲਿਆਂ ਸਬੰਧੀ ਸਰਕਾਰ ਅਤੇ ਕਰਮਚਾਰੀਆਂ ਦੀ ਜਨਰਲ ਬਾਡੀ ਵਿਚਕਾਰ ਵੱਧ ਤੋਂ ਵੱਧ ਸਹਿਯੋਗ ਪ੍ਰਾਪਤ ਕਰਨ ਹਿੱਤ ਪੰਜਾਬ ਸਰਕਾਰ ਨੇ ਇਕ ਸਾਂਝੀ ਸਲਾਹਕਾਰ ਅਤੇ ਅਨਸੁਲਝੇ ਮਾਮਲਿਆਂ ਦੀ ਸਾਲਸੀ ਲਈ ਇਕ ਮਸ਼ੀਨਰੀ ਕਾਇਮ ਕਰਨ ਦਾ ਫੈਸਲਾ ਕੀਤਾ ਹੈ। ਇਹ ਸਕੀਮ ਭਾਰਤ ਸਰਕਾਰ ਦੀ ਸਕੀਮ ਦੇ ਆਧਾਰ ਤੇ ਬਣਾਈ ਗਈ ਹੈ। ਇਸ ਸਕੀਮ ਨੂੰ ਮੁਕੰਮਲ ਕਰਨ ਤੋਂ ਪਹਿਲਾਂ ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਦੇ ਨੁਮਾਇੰਦਿਆਂ ਨਾਲ ਵੀ ਸਲਾਹ ਮਸ਼ਵਰਾ ਕੀਤਾ ਗਿਆ ਸੀ।

2. ਇਸ ਸਕੀਮ ਦੇ ਅਧੀਨ ਮਹਿਕਮਾ ਪੱਧਰ ਅਤੇ ਰਾਜ ਪੱਧਰ ਤੇ ਕੌਂਸਲਾਂ ਬਣਨਗੀਆਂ ਜਿਨ੍ਹਾਂ ਵਿਚ ਸਰਕਾਰੀ ਨੁਮਾਇੰਦੇ ਅਤੇ ਕਰਮਚਾਰੀਆਂ ਦੇ ਪ੍ਰਤੀਨਿਧੀ ਹੋਣਗੇ। ਕਰਮਚਾਰੀਆਂ ਦੇ ਨੁਮਾਇੰਦੇ ਸਰਕਾਰੀ ਨੁਮਾਇੰਦਿਆਂ ਨਾਲੋਂ ਦੁਗਣੇ ਹੋਣਗੇ। ਇਸ ਤੋਂ ਛੁੱਟ ਜ਼ਰੂਰੀ ਸਾਲਸ ਦਾ ਪਰਬੰਧ ਵੀ ਕੀਤਾ ਗਿਆ ਹੈ। ਜੇ ਕੌਂਸਲ ਵਿਚ ਦੋਹਾਂ ਧਿਰਾਂ ਦਾ ਕਿਸੇ ਗੱਲ ਤੇ ਸਮਝੌਤਾ ਨਾ ਹੋ ਸਕੇ ਤਾਂ ਕਿਸੇ ਧਿਰ ਦੇ ਚਾਹੁਣ ਉਤੇ ਮਾਮਲਾ ਸਾਲਸੀ ਲਈ ਭੇਜਿਆ ਜਾ ਸਕਦਾ ਹੈ। ਜਿਨ੍ਹਾਂ ਮਾਮਲਿਆਂ ਤੇ ਜ਼ਰੂਰੀ ਸਾਲਸੀ ਹੋ ਸਕਦੀ ਹੈ ਉਹ ਇਹ ਹਨ :—

(ੳ) ਤਨਖਾਹ ਅਤੇ ਭੱਤੇ।

(ਅ) ਕੰਮ ਦੇ ਹਫ਼ਤਾਵਾਰੀ ਘੰਟੇ।

(ੲ) ਛੁੱਟੀਆਂ।

(ਸ) ਅਵਕਾਸ਼ ਪ੍ਰਾਪਤੀ ਦੇ ਲਾਭ।

3. ਇਸ ਸਕੀਮ ਦੀ ਇਕ ਕਾਪੀ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।

---

**ਰਾਜ ਸਰਕਾਰ ਦੇ ਕਰਮਚਾਰੀਆਂ ਲਈ ਸਾਂਝੀ ਸਲਾਹਕਾਰ ਮਸ਼ੀਨਰੀ ਅਤੇ ਸਾਲਸੀ ਲਈ ਇਕ ਸਕੀਮ**

ਪੰਜਾਬ ਸਰਕਾਰ, ਪ੍ਰਬੰਧਕੀ ਸੁਧਾਰ ਵਿਭਾਗ, ਚੰਡੀਗੜ੍ਹ

ਆਪਣੇ ਕਰਮਚਾਰੀਆਂ ਨੂੰ ਵਧੇਰੇ ਖੁਸ਼ਹਾਲ ਬਣਾਉਣ, ਸਰਕਾਰੀ ਸੇਵਾ ਦੀ ਨਿਪੁੰਨਤਾ ਨੂੰ ਵਧਾਉਣ ਅਤੇ ਸਾਂਝੇ ਹਿੱਤਾਂ ਵਾਲੇ ਮਾਮਲਿਆਂ ਸਬੰਧੀ ਸਰਕਾਰ (ਬਤੌਰ ਨਿਯੁਕਤੀਕਾਰ) ਅਤੇ

ਕਰਮਚਾਰੀਆਂ ਦੀ ਜਨਰਲ ਬਾਡੀ ਵਿਚਕਾਰ ਵੱਧ ਤੋਂ ਵੱਧ ਸਹਿਯੋਗ ਪ੍ਰਾਪਤ ਕਰਨ ਹਿੱਤ ਪੰਜਾਬ ਸਰਕਾਰ ਨੇ ਇਕ ਸਾਂਝੀ ਸਲਾਹਕਾਰ ਅਤੇ ਅਣਸੁਲਝੇ ਮਾਮਲਿਆਂ ਦੀ ਸਾਲਸੀ ਲਈ ਇਕ ਮਸ਼ੀਨਰੀ ਕਾਇਮ ਕਰਨ ਦਾ ਫ਼ੈਸਲਾ ਕੀਤਾ ਹੈ।

**ਵਿਧਾਨ ਅਤੇ ਕਾਰਜ ਵਿਧੀ :**

1. ਇਹ ਸਕੀਮ ਹੇਠ ਲਿਖਿਆਂ ਤੋਂ ਛੁਟ ਰਾਜ ਸਰਕਾਰ ਦੇ ਸਾਰੇ ਕਰਮਚਾਰੀਆਂ ਤੇ ਲਾਗੂ ਹੋਵੇਗੀ :—

(ੳ) ਪਹਿਲੇ ਦਰਜੇ ਦੀਆਂ ਸੇਵਾਵਾਂ ;

(ਅ) ਸਕੱਤਰੇਤ ਸੇਵਾ (ਜਿਸ ਵਿੱਚ ਵਿੱਤ ਕਮਿਸ਼ਨਰ ਦਾ ਦਫ਼ਤਰ ਵੀ ਸ਼ਾਮਲ ਹੈ), ਅਤੇ ਵਿਭਾਗਾਂ ਦੇ ਮੁੱਖੀਆਂ ਦੇ ਦਫ਼ਤਰਾਂ ਵਿੱਚ ਤੁਲਨਾਤਮਕ ਸੇਵਾਵਾਂ ਤੋਂ ਸਿਵਾ ਸਾਰੀਆਂ ਦੂਜੇ ਦਰਜੇ ਦੀਆਂ ਸੇਵਾਵਾਂ ;

(ੲ) ਉਦਿਯੋਗਕ ਅਮਲੇ ਵਿੱਚ ਲਗੇ ਅਤੇ ਮੁੱਖ ਰੂਪ ਵਿੱਚ ਇੰਤਜ਼ਾਮੀਆ ਜਾਂ ਪ੍ਰਬੰਧਕੀ ਹੈਸੀਅਤ ਵਿੱਚ ਕੰਮ ਕਰ ਰਹੇ ਵਿਅਕਤੀ ਅਤੇ ਉਹ ਵਿਅਕਤੀ ਜੋ ਨਿਗਰਾਨੀ ਹੈਸੀਅਤ ਵਿੱਚ ਕੰਮ ਕਰਦੇ ਹੋਏ 500 ਰੁਪਏ ਮਹੀਨੇ ਤੋਂ ਉਤੇ ਜਾਣ ਵਾਲਿਆਂ ਸਕੇਲਾਂ ਵਿੱਚ ਤਨਖਾਹ ਲੈਂਦੇ ਹੋਣ ; ਅਤੇ

(ਸ) ਪੁਲਿਸ, ਸਿਵਲ ਡਿਫੈਂਸ ਰਖਿਆ ਅਤੇ ਹੋਮ ਗਾਰਡ ਦੇ ਕਰਮਚਾਰੀ।

2. ਇਹ ਮਸ਼ੀਨਰੀ ਵਿਅਕਤੀਗਤ ਕਰਮਚਾਰੀਆਂ ਨੂੰ ਜਾਂ ਕਰਮਚਾਰੀ-ਸੰਸਥਾਵਾਂ ਨੂੰ ਉਨ੍ਹਾਂ ਦੀਆਂ ਆਪਣੀਆਂ ਆਪਣੀਆਂ ਸੇਵਾਵਾਂ ਜਾਂ ਗਰੇਡਾਂ ਆਦਿ ਨਾਲ ਸਬੰਧਤ ਮਾਮਲਿਆਂ ਬਾਰੇ ਪ੍ਰਤਿਬੇਨਤੀ ਕਰਨ ਹਿੱਤ ਜੋ ਸਹੂਲਤਾਂ ਉਨ੍ਹਾਂ ਦੇ ਆਪਣੇ ਆਪਣੇ ਸਰਵਿਸ ਰੂਲਜ਼ ਦੇ ਤਹਿਤ ਪ੍ਰਾਪਤ ਹਨ, ਉਨ੍ਹਾਂ ਵਿੱਚ ਤਬਦੀਲੀ ਨਹੀਂ ਕਰੇਗੀ ਸਗੋਂ ਉਨ੍ਹਾਂ ਵਿੱਚ ਵਾਧਾ ਕਰੇਗੀ।

3. ਰਾਜ ਪੱਧਰ ਅਤੇ ਵਿਭਾਗੀ ਪੱਧਰ ਉੱਤੇ ਸਾਂਝੀ ਕੌਂਸਲ ਹੋਵੇਗੀ।

4. ਰਾਜ ਕੌਂਸਲ ਪੰਜਾਬ ਸਰਕਾਰ ਦੇ ਕਰਮਚਾਰੀਆਂ ਉੱਤੇ ਆਮ ਤੌਰ ਤੇ ਅਸਰ ਪਾਉਣ ਵਾਲੇ ਅਤੇ ਦੋ ਜਾਂ ਇਸ ਤੋਂ ਵਧ ਮਹਿਕਮਿਆਂ ਵਿੱਚ ਕਰਮਚਾਰੀਆਂ ਦੇ ਮਿਲਦੇ ਜੁਲਦੇ ਵਰਗਾਂ ਨਾਲ ਸਬੰਧਤ ਮਾਮਲਿਆਂ ਨੂੰ ਹੱਥ ਵਿੱਚ ਲਵੇਗੀ ਅਤੇ ਇਕੋ ਹੀ ਮਹਿਕਮੇਂ ਦੀ ਵਿਭਾਗੀ ਕੌਂਸਲ ਦੇ ਰੂਪ ਵਿੱਚ ਇਕੱਠੇ ਹੋਏ ਕਰਮਚਾਰੀਆਂ ਦੇ ਮਾਮਲਿਆਂ ਨੂੰ ਨਹੀਂ ਨਿਪਟਾਵੇਗੀ। ਇਕੋ ਹੀ ਮਹਿਕਮੇ ਦੇ ਕਰਮਚਾਰੀਆਂ ਦੇ ਹਿੱਤਾਂ ਨਾਲ ਸਬੰਧਤ ਮਾਮਲੇ ਰਾਜ ਕੌਂਸਲ ਵਲੋਂ ਨਹੀਂ ਨਿਪਟਾਏ ਜਾਣਗੇ। ਕਰਮਚਾਰੀਆਂ ਦੇ ਕੁਝ ਕੁ ਵਿਸ਼ੇਸ਼ ਵਰਗਾਂ ਨਾਲ ਸਬੰਧਤ ਮਾਮਲਿਆਂ ਨੂੰ ਨਿਪਟਾਉਣ ਲਈ ਰਾਜ ਕੌਂਸਲ ਦੀਆਂ ਇਕ ਜਾਂ ਦੋ ਸਥਾਈ ਕਮੇਟੀਆਂ ਹੋ ਸਕਦੀਆਂ ਹਨ। ਸਥਾਈ ਕਮੇਟੀਆਂ ਵਿੱਚ ਸਰਕਾਰ ਅਤੇ ਕਰਮਚਾਰੀਆਂ ਦੇ ਪ੍ਰਤਿਨਿਧੀ ਬਰਾਬਰ ਬਰਾਬਰ ਗਿਣਤੀ ਵਿਚ ਹੋਣਗੇ ਜਿਹੜੇ ਕਿ ਦੋਹਾਂ ਧਿਰਾਂ ਦੇ ਆਪੋ ਆਪਣੇ ਪ੍ਰਤਿਨਿਧਾਂ ਵਿੱਚੋਂ ਨਾਮਜ਼ਦ ਕੀਤੇ ਜਾਣਗੇ/ਚੁਣੇ ਜਾਣਗੇ।

5. (ੳ) ਵਿਭਾਗੀ, ਕੌਂਸਲ ਕੇਵਲ ਸਬੰਧਤ ਵਿਭਾਗ ਵਿੱਚ ਨਿਯੁਕਤ ਕਰਮਚਾਰੀਆਂ ਉੱਤੇ ਅਸਰ ਪਾਉਣ ਵਾਲੇ ਮਾਮਲਿਆਂ ਨੂੰ ਹੱਥ ਵਿੱਚ ਲੈ ਕੇ ਕਾਰਵਾਈ ਕਰੇਗੀ।

(ਅ) ਹਰ ਵਿਭਾਗ ਵਿੱਚ ਆਮ ਤੌਰ ਤੇ ਇਕੋ ਹੀ ਵਿਭਾਗੀ ਕੌਂਸਲ ਹੋਵੇਗੀ। ਦੋ ਜਾਂ

[ਮੁੱਖ ਮੰਤਰੀ]

ਇਸ ਤੋਂ ਵੱਧ ਵਿਭਾਗਾਂ ਲਈ ਵੀ ਇਕੋ ਕੌਂਸਲ ਹੋ ਸਕਦੀ ਹੈ, ਵਿਸ਼ੇਸ਼ ਕਰਕੇ ਜਦੋਂ ਸਬੰਧਤ ਮਹਿਕਮਿਆਂ ਵਿੱਚ ਡਿਊਟੀਆਂ ਇਕੋ ਕਿਸਮ ਦੀਆਂ ਹੋਣ ।

(ੲ) ਵਿੱਤ ਕਮਿਸ਼ਨਰ ਦੇ ਦਫ਼ਤਰ ਸਮੇਤ ਪੰਜਾਬ ਸਿਵਲ ਸਕੱਤਰੇਤ ਦੇ ਸਾਰੇ ਵਰਗਾਂ ਲਈ ਇਕੋ ਹੀ ਕੌਂਸਲ ਹੋਵੇਗੀ ।

6. (ੳ) ਰਾਜ ਕੌਂਸਲ ਸਰਕਾਰੀ ਅਤੇ ਕਰਮਚਾਰੀਆਂ ਦੇ ਨੁਮਾਇੰਦਿਆਂ ਦੀ ਬਣੀ ਹੋਵੇਗੀ । ਸਰਕਾਰੀ ਨੁਮਾਇੰਦੇ ਸਰਕਾਰ ਵਲੋਂ ਨਿਯੁਕਤ ਕੀਤੇ ਜਾਣਗੇ ਅਤੇ ਉਨ੍ਹਾਂ ਦੀ ਗਿਣਤੀ ਦਸ ਤੀਕ ਹੋ ਸਕਦੀ ਹੈ । ਕਰਮਚਾਰੀਆਂ ਦੇ ਨੁਮਾਇੰਦੇ ਵਧ ਤੋਂ ਵਧ ਵੀਹ ਹੋਣਗੇ, ਜਿਹੜੇ ਕਿ ਮਨਜ਼ੂਰ ਸ਼ੁਦਾ ਸਭਾਵਾਂ ਵਲੋਂ ਇਸ ਸਬੰਧੀ ਨਿਸ਼ਚਿਤ ਤਰੀਕੇ ਅਨੁਸਾਰ ਨਾਮਜ਼ਦ ਕੀਤੇ ਜਾਣਗੇ । ਮੰਤਰੀ ਪਰੀਸ਼ਦ ਦਾ ਸਕੱਤਰ ਕੌਂਸਲ ਦਾ ਚੇਅਰਮੈਨ ਹੋਵੇਗਾ । ਕਰਮਚਾਰੀਆਂ ਦੇ ਨੁਮਾਇੰਦੇ ਆਪਣਾ ਲੀਡਰ ਆਪ ਚੁਣਨਗੇ । ਕੌਂਸਲ ਦਾ ਸਕੱਤਰ ਚੇਅਰਮੈਨ ਵਲੋਂ ਨਿਯੁਕਤ ਕੀਤਾ ਜਾਵੇਗਾ ।

(ਅ) ਵਿਭਾਗੀ ਕੌਂਸਲਾਂ ਵੀ ਇਸੇ ਨਮੂਨੇ ਦੇ ਅਧਾਰ ਤੇ ਬਣਾਈਆਂ ਜਾਣਗੀਆਂ । ਵਿਭਾਗ ਦਾ ਮੁਖੀ ਕੌਂਸਲ ਦਾ ਚੇਅਰਮੈਨ ਹੋਵੇਗਾ । ਸਰਕਾਰੀ ਨੁਮਾਇੰਦਿਆਂ ਦੀ ਗਿਣਤੀ ਪੰਜ ਤੋਂ ਦਸ ਦੇ ਦਰਮਿਆਨ ਵਧ ਘਟ ਸਕਦੀ ਹੈ (ਇਨ੍ਹਾਂ ਦੀ ਪੂਰੀ ਗਿਣਤੀ ਰਾਜ ਕੌਂਸਲ ਵਲੋਂ ਨਿਸ਼ਚਿਤ ਕੀਤੀ ਜਾਵੇਗੀ) ਅਤੇ ਕਰਮਚਾਰੀਆਂ ਦੇ ਨੁਮਾਇੰਦੇ ਜਿਹੜੇ ਕਿ ਮਨਜ਼ੂਰ ਸ਼ੁਦਾ ਸਭਾਵਾਂ ਵਲੋਂ ਨਾਮਜਦ ਕੀਤੇ ਜਾਣਗੇ, ਸਰਕਾਰੀ ਨੁਮਾਇੰਦਿਆਂ ਨਾਲੋਂ ਦੂਣੇ ਹੋਣਗੇ ।

(ੲ) ਕਿਸੇ ਵਿਅਕਤੀ ਨੂੰ ਜੋ ਰਾਜ ਸਰਕਾਰ ਦਾ ਕਰਮਚਾਰੀ ਨਾ ਹੋਵੇ ਕੌਂਸਲ ਦਾ ਮੈਂਬਰ ਨਿਯੁਕਤ ਨਹੀਂ ਕੀਤਾ ਜਾਵੇਗਾ ।

7. ਮਨਜ਼ੂਰ ਸ਼ੁਦਾ ਸਭਾਵਾਂ ਆਪਣੇ ਨੁਮਾਇੰਦਿਆਂ ਨੂੰ ਤਿੰਨ ਸਾਲ ਦੇ ਸਮੇਂ ਲਈ ਨਾਮਜ਼ਦ ਕਰਨਗੀਆਂ, ਪਰੰਤੂ ਉਨ੍ਹਾਂ ਦੀ ਦੁਬਾਰਾ ਨਾਮਜ਼ਦਗੀ ਉੱਤੇ ਕੋਈ ਪਾਬੰਦੀ ਨਹੀਂ ਹੋਵੇਗੀ । ਮੌਤ ਅਵਕਾਸ਼ ਪ੍ਰਾਪਤੀ, ਤਿਆਗ ਪੱਤਰ ਅਤੇ ਬਦਲੀ ਆਦਿ ਕਾਰਨ ਖਾਲੀ ਹੋਈਆਂ ਥਾਵਾਂ ਬਾਕੀ ਰਹਿੰਦੀ ਮਿਆਦ ਲਈ ਭਰ ਲਈਆਂ ਜਾਣਗੀਆਂ ।

**ਖੇਤਰ ਅਤੇ ਕੰਮ**

8. ਕੌਂਸਲਾਂ ਦੇ ਖੇਤਰ ਵਿੱਚ ਸੇਵਾ ਦੀਆਂ ਸ਼ਰਤਾਂ, ਕਰਮਚਾਰੀਆਂ ਦੀ ਭਲਾਈ ਅਤੇ ਕੰਮ ਦੇ ਪੱਧਰ ਅਤੇ ਨਿਪੁੰਨਤਾ ਵਿੱਚ ਸੁਧਾਰ ਸਬੰਧੀ ਸਾਰੇ ਮਾਮਲੇ ਸ਼ਾਮਲ ਹੋਣਗੇ, ਪਰ ਸ਼ਰਤ ਇਹ ਹੈ ਕਿ :—

(ੳ) ਭਰਤੀ, ਤਰੱਕੀ ਅਤੇ ਅਨੁਸ਼ਾਸਨ ਸਬੰਧੀ ਰਾਏ ਲੈਣਾ ਕੇਵਲ ਸਾਧਾਰਣ ਸਿਧਾਂਤਾਂ ਵਾਲੇ ਮਾਮਲਿਆਂ ਤਕ ਹੀ ਸੀਮਤ ਹੋਵੇਗਾ, ਅਤੇ

(ਅ) ਵਿਅਕਤੀਗਤ ਮਾਮਲਿਆਂ ਉੱਤੇ ਵਿਚਾਰ ਨਹੀਂ ਕੀਤੀ ਜਾਵੇਗੀ ।

9. ਸਰਕਾਰੀ ਨੁਮਾਇੰਦੇ ਕੌਂਸਲਾਂ ਦੀਆਂ ਬੈਠਕਾਂ ਵਿੱਚ ਹੀ ਮਾਮਲਿਆਂ ਦਾ ਨਿਪਟਾਰਾ ਕਰ ਲਿਆ ਕਰਨਗੇ ਅਤੇ ਸਰਕਾਰ ਤੋਂ ਬਾਅਦ ਵਿੱਚ ਫੈਸਲਾ ਲੈਣ ਲਈ ਉਨ੍ਹਾਂ ਨੂੰ ਰਾਖਵਾਂ ਨਹੀਂ ਰਖਣਗੇ ।

10. ਕੌਂਸਲ ਆਪਣੇ ਅਧਿਕਾਰ ਖੇਤਰ ਵਿੱਚ ਆਉਣ ਵਾਲੇ ਮਾਮਲਿਆਂ ਦਾ ਅਧਿਐਨ ਕਰਨ ਅਤੇ ਉਨ੍ਹਾਂ ਸਬੰਧੀ ਰਿਪੋਰਟ ਲੈਣ ਲਈ ਐਡਹਾਕ ਕਮੇਟੀਆਂ ਨਿਯੁਕਤ ਕਰ ਸਕਦੀ ਹੈ।

11. ਕੌਂਸਲ ਦੀਆਂ ਦੋਹਾਂ ਧਿਰਾਂ ਵਿਚਕਾਰ ਹੋਏ ਸਮਝੌਤੇ ਤੁਰੰਤ ਹੀ ਅਮਲ ਵਿੱਚ ਆ ਜਾਣਗੇ ਪਰੰਤੂ ਇਨ੍ਹਾਂ ਸਬੰਧੀ ਅੰਤਮ ਅਧਿਕਾਰ ਮੰਤਰੀ ਪਰੀਸ਼ਦ ਨੂੰ ਹੋਵੇਗਾ।

12. ਜੇ ਦੋਹਾਂ ਧਿਰਾਂ ਵਿਚਕਾਰ ਕੋਈ ਸਮਝੌਤਾ ਨਾ ਹੋ ਸਕੇ, ਤਾਂ ਮਾਮਲਾ ਕੌਂਸਲ ਦੀ ਕਮੇਟੀ ਕੋਲ ਅਗਲੇਰੀ ਛਾਣਬੀਨ ਅਤੇ ਰਿਪੋਰਟ ਲਈ ਭੇਜਿਆ ਜਾ ਸਕਦਾ ਹੈ। ਪਰ ਜੇ ਇਸ ਸਬੰਧੀ ਅੰਤਮ ਅਸੰਮਤੀ ਦਰਸਾਈ ਗਈ ਅਤੇ ਮਾਮਲਾ ਅਜਿਹਾ ਹੋਵੇ ਜਿਸ ਲਈ ਜ਼ਰੂਰੀ ਸਾਲਸੀ ਦਾ ਉਪਬੰਧ ਹੋਵੇ ਤਾਂ ਕਿਸੇ ਧਿਰ ਦੇ ਚਾਹੁਣ ਉਤੇ ਮਾਮਲਾ ਸਾਲਸੀ ਲਈ ਭੇਜ ਦਿੱਤਾ ਜਾਵੇਗਾ। ਦੂਜੇ ਮਾਮਲਿਆਂ ਵਿੱਚ ਸਰਕਾਰ ਆਪਣੇ ਫੈਸਲੇ ਅਨੁਸਾਰ ਕਾਰਵਾਈ ਕਰੇਗੀ।

13. ਜਦੋਂ ਤੀਕ ਕੌਂਸਲ ਦਾ ਚੇਅਰਮੈਨ ਕਿਸੇ ਵਿਸ਼ੇਸ਼ ਕਾਰਨ ਕਰਕੇ ਇਸ ਦੇ ਵਿਰੁੱ ਹਦਾਇਤ ਨਾ ਕਰੇ ਕੌਂਸਲ ਵਲੋਂ ਕਿਸੇ ਵੀ ਢੰਗ ਨਾਲ ਨਿਪਟਾਇਆ ਗਿਆ ਮਾਮਲਾ ਅਗਲੇ ਬਾਰਾਂ ਮਹੀਨਿਆਂ ਦੇ ਅੰਦਰ ਅੰਦਰ ਅਜੰਡੇ ਤੇ ਨਹੀਂ ਲਿਆਂਦਾ ਜਾਵੇਗਾ।

14. ਕੌਂਸਲਾਂ ਆਪਣੇ ਕਾਰਜ ਸੰਚਾਲਨ ਲਈ ਨਿਯਮ ਘੜਨਗੀਆਂ।

ਸਾਲਸੀ

15. ਜ਼ਰੂਰੀ ਸਾਲਸੀ :—

(ੳ) ਤਨਖਾਹ ਅਤੇ ਭੱਤਿਆਂ ;

(ਅ) ਕੰਮ ਦੇ ਹਫ਼ਤਾਵਾਰੀ ਘੰਟਿਆਂ ;

(ੲ) ਛੁੱਟੀਆਂ ; ਅਤੇ

(ਸ) ਅਵਕਾਸ਼ ਪ੍ਰਾਪਤੀ ਦੇ ਲਾਭਾਂ ;

ਕਰਮਚਾਰੀਆਂ ਦੀ ਇਕ ਸ਼੍ਰੇਣੀ ਜਾਂ ਗਰੇਡ ਤਕ ਸੀਮਤ ਹੋਵੇਗੀ।

16. ਕੋਈ ਵੀ ਝਗੜਾ ਉਦੋਂ ਤੀਕ ਸਾਲਸੀ ਲਈ ਨਹੀਂ ਭੇਜਿਆ ਜਾਵੇਗਾ ਜਦੋਂ ਤੀਕ ਕਿ ਰਾਜ-ਕੌਂਸਲ, ਜਾਂ ਉਚਿਤ ਵਿਭਾਗ ਕੌਂਸਲ ਜਿਸ ਤਰ੍ਹਾਂ ਦੀ ਵੀ ਸਥਿਤੀ ਹੋਵੇ ਇਸ ਨੂੰ ਵਿਚਾਰ ਨਾ ਲੈਣ ਅਤੇ ਦੋਹਾਂ ਧਿਰਾਂ ਵਿਚਕਾਰ ਅੰਤਮ ਅਸੰਮਤੀ ਨਾ ਦਰਸਾਈ ਗਈ ਹੋਵੇ।

17. ਜਦ ਕਦੇ ਵੀ ਲੋੜ ਪਈ ਸਰਕਾਰ ਸਾਲਸੀ ਬੋਰਡ ਨਿਯੁਕਤ ਕਰੇਗੀ। ਇਸ ਵਿੱਚ ਤਿੰਨ ਮੈਂਬਰ ਹੋਣਗੇ, ਇਕ ਸਰਕਾਰੀ ਨੁਮਾਇੰਦਿਆਂ ਵਲੋਂ ਪੇਸ਼ ਕੀਤੀ ਤਿੰਨ ਨਾਵਾਂ ਦੇ ਪੈਨਲ ਵਿੱਚੋਂ ਅਤੇ ਇਕ ਰਾਜ ਕੌਂਸਲ ਦੇ ਕਰਮਚਾਰੀ ਨੁਮਾਇੰਦਿਆਂ ਵਲੋਂ ਪੇਸ਼ ਕੀਤੇ ਇਹੋ ਜਿਹੇ ਪੈਨਲ ਵਿੱਚੋਂ ਲਿਆ ਜਾਵੇਗਾ ਅਤੇ ਤੀਜਾ ਮੈਂਬਰ ਚੇਅਰਮੈਨ ਹੋਵੇਗਾ ਜਿਹੜਾ ਕਿ ਸੁਤੰਤਰ ਵਿਅਕਤੀ ਹੋਵੇਗਾ। ਮੈਂਬਰਾਂ ਅਤੇ ਚੇਅਰਮੈਨ ਦੀ ਚੋਣ ਮੁੱਖ ਮੰਤਰੀ ਦੁਆਰਾ ਕੀਤੀ ਜਾਵੇਗੀ।

18. (ੳ) ਕਿਸੇ ਝਗੜੇ ਦਾ ਨਿਪਟਾਰਾ ਕਰਨ ਲਈ ਸਾਲਸੀ ਬੋਰਡ ਸਰਕਾਰੀ ਨੁਮਾਇੰਦਿਆਂ ਅਤੇ ਕਰਮਚਾਰੀ ਨੁਮਾਇੰਦਿਆਂ ਵਲੋਂ ਪੇਸ਼ ਕੀਤੇ ਗਏ ਮਾਮਲੇ ਦੇ ਗੁਣਾਂ ਨੂੰ ਵਿਚਾਰੇਗਾ

[ਮੁੱਖ ਮੰਤਰੀ]
ਅਤੇ ਕਮਿਸ਼ਨ ਦੀ ਕਿਸੇ ਵੀ ਸਜਰੀ ਰਿਪੋਰਟ ਵਿੱਚ ਦਸੇ ਗਏ ਸਿਧਾਂਤਾਂ ਸਮੇਤ ਦੂਸਰੇ ਸਾਰੇ ਸਬੰਧਤ ਕਾਰਨਾਂ ਦਾ ਧਿਆਨ ਰਖੇਗਾ

(ਅ) ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਸਰਕਾਰ ਵਲੋਂ ਨਿਪਟਾਏ ਗਏ ਮਾਮਲੇ ਸਿਫਾਰਸ਼ਾਂ ਦੀ ਤਰੀਕ ਤੋਂ ਤਿੰਨ ਸਾਲ ਦੇ ਅਰਸੇ ਦੇ ਦੌਰਾਨ ਸਾਲਸੀ ਦੇ ਅਧੀਨ ਨਹੀਂ ਹੋਣਗੇ, ਜਿਸ ਤੋਂ ਬਾਅਦ ਉਹ ਜਿੱਥੋਂ ਤਕ ਸੰਭਵ ਹੋਵੇ ਉਪਰੋਕਤ ਸਿਧਾਂਤਾਂ ਦੇ ਹਵਾਲੇ ਅਨੁਸਾਰ ਸਾਲਸੀ ਯੋਗ ਹੋਣਗੇ।

19. ਸਾਲਸੀ ਬੋਰਡ ਦੀਆਂ ਸਿਫਾਰਸ਼ਾਂ ਦੋਨਾਂ ਧਿਰਾਂ ਲਈ ਬੰਧਨਕਾਰੀ ਹੋਣਗੀਆਂ ਪਰ ਸ਼ਰਤ ਇਹ ਕਿ ਇਹ ਵਿਧਾਨ ਮੰਡਲ ਦੇ ਰੱਦ ਕਰਨ ਦੇ ਅਧਿਕਾਰ ਅਧੀਨ ਹੋਣਗੀਆਂ।

ਜੇ ਲਿਖਤੀ ਰੂਪ ਵਿੱਚ ਲਿਆਏ ਜਾਣ ਵਾਲੇ ਕਾਰਨਾਂ ਕਰਕੇ ਰਾਜ ਸਰਕਾਰ ਦੇ ਵਿਚਾਰ ਵਿੱਚ ਸਾਲਸੀ ਬੋਰਡ ਦੀਆਂ ਸਾਰੀਆਂ ਜਾਂ ਕੋਈ ਇਕ ਸਿਫਾਰਸ਼ ਰਾਜ ਦੀ ਆਰਥਿਕ ਸਥਿਤੀ ਜਾਂ ਸਮਾਜਕ ਨਿਆਂ ਉਤੇ ਅਸਰ ਪਾਉਣ ਵਾਲੀ ਹੋਣ ਕਾਰਣ ਸੋਧਣ ਯੋਗ ਹੋਵੇ ਤਾਂ ਰਾਜ ਸਰਕਾਰਾਂ ਜਿੰਨੀ ਜਲਦੀ ਹੋ ਸਕੇ, ਅਜਿਹੀਆਂ ਸਿਫਾਰਸ਼ਾਂ ਵਾਲੀ ਬੋਰਡ ਦੀ ਰਪੋਟ ਨੂੰ ਤਜਵੀਜ਼ੀਆਂ ਸੋਧ ਅਤੇ ਉਨ੍ਹਾਂ ਦੇ ਕਾਰਨ ਦਰਸਾਉਂਦੇ ਹੋਏ ਮੰਡਲ ਦੇ ਹਰ ਇਕ ਸਦਨ ਦੇ ਸਾਹਮਣੇ ਪੇਸ਼ ਕਰੇਗੀ। ਅਤੇ ਇਸ ਤੋਂ ਬਾਦ ਵਿਧਾਨ ਮੰਡਲ ਸਿਫਾਰਸ਼ਾਂ ਵਿੱਚ ਅਜਿਹੇ ਸੰਸ਼ੋਧਨ ਕਰ ਸਕਦਾ ਹੈ, ਜਿਨ੍ਹਾਂ ਨੂੰ ਉਹ ਯੋਗ ਸਮਝੇ। ਸੰਸ਼ੋਧਨ, ਸਿਫਾਰਸ਼ਾਂ ਨੂੰ ਰੱਦ ਕਰਨ ਦੀ ਹਦ ਤੀਕ ਕੀਤੇ ਜਾ ਸਕਦੇ ਹਨ।

20. ਸਾਲਸੀ ਬੋਰਡ ਦੀਆਂ ਸਿਫਾਰਸ਼ਾਂ ਦਾ ਅਨੁਸਰਣ ਕਰਦੇ ਹੋਏ, ਸਰਕਾਰ ਵਲੋਂ ਕੀਤੇ ਗਏ ਹੁਕਮ, ਜਦੋਂ ਤਕ ਇਹਨਾਂ ਸਿਫਾਰਸ਼ਾਂ ਵਿੱਚ ਇਸ ਤੋਂ ਉਲਟ ਨਿਸ਼ਚਿਤ ਨਾ ਕੀਤਾ ਗਿਆ ਹੋਵੇ ਜਾਂ ਆਪਸੀ ਸਮਝੌਤੇ ਨਾਲ ਸੰਸ਼ੋਧਨ ਨਾ ਕੀਤਾ ਗਿਆ ਹੋਵੇ ਤਿੰਨ ਸਾਲ ਦੇ ਅਰਸੇ ਲਈ ਚਾਲੂ ਰਹਿਣਗੇ।

## ਪੰਜਾਬ ਸਰਕਾਰ

## ਰਾਜ ਕੌਂਸਲ ਦਾ ਵਿਧਾਨ

1. **ਸੰਖੇਪ ਨਾਂ** :—ਰਾਜ ਸਰਕਾਰ ਦੇ ਕਰਮਚਾਰੀਆਂ ਵਾਸਤੇ ਸਾਂਝੀ ਸਲਾਹਕਾਰ ਮਸ਼ੀਨਰੀ ਅਤੇ ਸਾਲਸੀ ਲਈ ਸਕੀਮ ਅਧੀਨ ਇਸ ਵਿਧਾਨ ਨੂੰ ਰਾਜ ਕੌਂਸਲ ਦਾ ਵਿਧਾਨ ਆਖਿਆ ਜਾਵੇ।

2. **ਵਰਤੋਂ** :—ਸਾਂਝੀ ਸਲਾਹਕਾਰ ਮਸ਼ੀਨਰੀ ਅਤੇ ਸਾਲਸੀ ਲਈ ਸਕੀਮ ਦੇ ਉਪਬੰਧਾਂ ਦੇ ਅਧੀਨ ਰਹਿੰਦੇ ਹੋਏ, ਇਸ ਵਿਧਾਨ ਵਿੱਚ ਜਿਥੋਂ ਤਕ ਵੀ ਹੋਵੇ, ਰਾਜ ਸਰਕਾਰ ਦੇ ਸਾਰੇ ਵਿਭਾਗ ਸ਼ਾਮਲ ਹੋਣਗੇ।

3. **ਉਦੇਸ਼** :—ਕੌਂਸਲ ਦਾ ਉਦੇਸ਼ ਸਰਕਾਰ ਬਤੌਰ ਨਿਯੁਕਤੀਕਾਰ ਅਤੇ ਇਸ ਦੇ ਕਰਮਚਾਰੀਆਂ ਦੀ ਮਹਾਂ ਸਭਾ ਵਿਚਕਾਰ ਸਾਂਝੇ ਹਿਤਾਂ ਵਾਲੇ ਮਾਮਲਿਆਂ ਸਬੰਧੀ ਵੱਧ ਤੋਂ ਵੱਧ ਸਹਿਯੋਗ ਪ੍ਰਾਪਤ ਕਰਨਾ, ਖੁਸ਼ਗਵਾਰ ਸਬੰਧਾਂ ਨੂੰ ਉਨਤ ਕਰਨਾ ਅਤੇ ਇਸੇ ਹੀ ਆਸ਼ੇ ਨਾਲ ਕੰਮ ਕਰਨ ਵਾਲਿਆਂ ਦੀ ਭਲਾਈ ਦੇ ਨਾਲ ਨਾਲ ਸਰਕਾਰੀ ਸੇਵਾਵਾਂ ਦੀ ਨਿਪੁੰਨਤਾ ਵਿੱਚ ਵਾਧਾ ਕਰਨਾ ਹੈ।

4. ਖੇਤਰ ਅਤੇ ਕਾਰਜ :—(i) ਕੌਂਸਲ ਦੇ ਖੇਤਰ ਵਿਚ ਅਜਿਹੇ ਸਾਰੇ ਮਾਮਲੇ ਸ਼ਾਮਲ ਹੋਣਗੇ ਜਿਨ੍ਹਾਂ ਦਾ ਸਬੰਧ ਰਾਜ ਸਰਕਾਰ ਦੇ ਸਾਰੇ ਕਰਮਚਾਰੀਆਂ ਦੀਆਂ ਸਾਰੀਆਂ ਸੇਵਾ ਸ਼ਰਤਾਂ ਭਲਾਈ ਅਤੇ ਕੰਮ ਦੇ ਮਿਆਰਾਂ ਤੇ ਨਿਪੁੰਨਤਾ ਦੀ ਉਨਤੀ ਨਾਲ ਹੋਵੇ ਪਰੰਤੂ ਹੇਠ ਲਿਖੇ ਇਸ ਵਿੱਚ ਸ਼ਾਮਲ ਨਹੀਂ ਹੋਣਗੇ :—

(ੳ) ਪਹਿਲੇ ਦਰਜੇ ਦੀਆਂ ਸੇਵਾਵਾਂ ;

(ਅ) ਸਕੱਤਰੇਤ ਸੇਵਾ (ਜਿਸ ਵਿੱਚ ਵਿੱਤ ਕਮਿਸ਼ਨਰ ਦਾ ਦਫ਼ਤਰ ਵੀ ਸ਼ਾਮਲ ਹੈ) ਅਤੇ ਵਿਭਾਗਾਂ ਦੇ ਮੁਖੀਆਂ ਦੇ ਦਫਤਰਾਂ ਵਿਚ ਤੁਲਨਾਤਮਕ ਸੇਵਾਵਾਂ ਤੋਂ ਸਿਵਾਏ ਸਾਰੀਆਂ ਦੂਜੇ ਦਰਜੇ ਦੀਆਂ ਸੇਵਾਵਾਂ ;

(ੲ) ਉਦਯੋਗਿਕ ਅਮਲੇ ਵਿਚ ਲਗੇ ਅਤੇ ਮੁਖ ਰੂਪ ਵਿਚ ਇੰਤਜ਼ਾਮੀਆ ਜਾਂ ਪ੍ਰਬੰਧਕੀ ਹੈਸੀਅਤ ਵਿੱਚ ਕੰਮ ਕਰ ਰਹੇ ਵਿਅਕਤੀ ਅਤੇ ਉਹ ਵਿਅਕਤੀ ਜੋ ਨਿਗਰਾਨੀ ਦੀ ਹੈਸੀਅਤ ਵਿਚ ਕੰਮ ਕਰਦੇ ਹੋਏ 500 ਰੁਪਏ ਮਹੀਨੇ ਤੋਂ ਉਤੇ ਜਾਣ ਵਾਲੀਆਂ ਸਕੇਲਾਂ ਵਿਚ ਤਨਖਾਹ ਲੈਂਦੇ ਹੋਣ ਅਤੇ ;

(ਸ) ਪੁਲਿਸ, ਸਿਵਲ ਡਿਫੈਂਸ ਅਤੇ ਹੋਮ ਗਾਰਡ ਦੇ ਕਰਮਚਾਰੀ ।

ਪਰੰਤੂ ਉਪਬੰਧ ਇਹ ਹੈ ਕਿ–

(i) ਭਰਤੀ, ਤਰੱਕੀ ਅਤੇ ਅਨੁਸ਼ਾਸਨ ਦੇ ਸਬੰਧ ਵਿੱਚ ਰਾਏ ਲੈਣਾ ਕੇਵਲ ਸਾਧਾਰਣ ਅਸੂਲਾਂ ਵਾਲੇ ਮਾਮਲਿਆਂ ਤਕ ਹੀ ਸੀਮਤ ਹੋਵੇਗਾ, ਅਤੇ

(ii) ਵਿਅਕਤੀਗਤ ਮਾਮਲਿਆਂ ਉੱਤੇ ਵਿਚਾਰ ਨਹੀਂ ਕੀਤੀ ਜਾਵੇਗੀ ।

(2) ਕੌਂਸਲ ਸਾਧਾਰਣ ਤੌਰ ਤੇ ਰਾਜ ਸਰਕਾਰ ਦੇ ਕਰਮਚਾਰੀਆਂ ਉੱਤੇ ਅਸਰ ਪਾਉਣ ਵਾਲੇ ਮਾਮਲਿਆਂ ਜਿਵੇਂ ਘਟ ਤੋਂ ਘਟ ਮਿਹਨਤਾਨਾ, ਮਹਿੰਗਾਈ ਭੱਤਾ ਅਤੇ ਕੁਝ ਸਾਂਝੇ ਵਰਗਾਂ ਜਿਵੇਂ ਕਿ ਕਲਰਕਾਂ, ਚਪੜਾਸੀਆਂ ਅਤੇ ਵਰਕਸ਼ਾਪ ਅਮਲੇ ਦੇ ਹੇਠਲੇ ਦਰਜੇ ਆਦਿ ਦੀਆਂ ਤਨਖਾਹਾਂ ਅਤੇ ਦੋ ਜਾਂ ਇਸ ਤੋਂ ਵਧ ਮਹਿਕਮਿਆਂ ਵਿੱਚ ਸਾਂਝੇ ਕਰਮਚਾਰੀਆਂ, ਜੋ ਕਿ ਇਕੋ ਹੀ ਵਿਭਾਗੀ ਕੌਂਸਲ ਦੇ ਰੂਪ ਵਿੱਚ ਇਕਠੇ ਨਾ ਹੋਏ ਹੋਣ, ਨਾਲ ਸਬੰਧਤ ਮਾਮਲਿਆਂ ਨੂੰ ਹੀ ਹੱਥ ਵਿੱਚ ਲਏਗੀ ।

(3) ਰਾਜ ਕੌਂਸਲ ਇਕੋ ਹੀ ਵਿਭਾਗ ਦੇ ਕਰਮਚਾਰੀਆਂ ਦੇ ਹਿੱਤਾਂ ਨਾਲ ਸਬੰਧਤ ਮਾਮਲਿਆਂ ਨੂੰ ਹੱਥ ਵਿੱਚ ਨਹੀਂ ਲਵੇਗੀ ।

5. ਕੌਂਸਲ ਦੇ ਮੈਂਬਰ :—

(1) ਕੌਂਸਲ ਵਿੱਚ ਹੇਠ ਲਿਖੇ ਵਿਅਕਤੀ ਹੋਣਗੇ :—

(ੳ) ਚੇਅਰਮੈਨ : ਮੰਤਰੀ ਪਰੀਸ਼ਦ ਦਾ ਸਕੱਤਰ,

(ਅ) (i) ਸਰਕਾਰੀ ਪ੍ਰਤਿਨਿਧ (ਦਸ ਮੈਂਬਰਾਂ ਤੀਕ) :–ਪੰਜਾਬ ਸਰਕਾਰ ਦੇ ਵਿੱਤ ਕਮਿਸ਼ਨਰ ਅਤੇ ਪ੍ਰਬੰਧਕੀ ਸਕੱਤਰ ;

(ii) ਮਾਹਰ ਸਲਾਹਕਾਰ :–ਚੇਅਰਮੈਨ ਜਦੋਂ ਵੀ ਇਹ ਸਮਝੇ ਕਿ ਕੁਝ ਖਾਸ ਮੁੱਦਾਂ ਉੱਤੇ ਬਹਿਸ ਕਰਨ ਲਈ ਮਾਹਰਾਂ ਦੀ ਰਾਏ ਉਪਯੋਗੀ ਸਿੱਧ

ਮੰਤਰੀ]

ਹੋਵੇਗੀ ਤਾਂ ਉਹ ਉਨ੍ਹਾਂ ਨੂੰ ਰਾਜ ਕੌਂਸਲ ਦੀ ਬੈਠਕ ਵਿੱਚ ਬੁਲਾ ਸਕਦਾ ਹੈ।

(ੲ) **ਅਮਲਾ ਪ੍ਰਤਿਨਿਧ :** ਰਾਜ ਕੌਂਸਲ ਵਿੱਚ ਪ੍ਰਤੀਨਿਧਤਾ ਦੇ ਮੰਤਵ ਲਈ ਮਨਜ਼ੂਰ ਸ਼ੁਦਾ ਸਭਾਵਾਂ/ਯੂਨੀਅਨਾਂ/ਫੈਡਰੇਸ਼ਨਾਂ/ਕਨਫੈਡਰੇਸ਼ਨਾ ਵਲੋਂ ਨਾਮਜ਼ਦ ਕੀਤੇ ਕਰਮਚਾਰੀ ਨੁਮਾਇੰਦਿਆਂ ਦੀ ਗਿਣਤੀ ਵੀਹ ਤੋਂ ਵੱਧ ਨਹੀਂ ਹੋਵੇਗੀ। ਵਿਭਾਗਾਂ ਵਿਚਕਾਰ ਕਰਮਚਾਰੀ ਧਿਰ ਦੀਆਂ ਸੀਟਾਂ ਦੀ ਵੰਡ ਅਨੁਲਗ ਵਿੱਚ ਦੱਸੀ ਗਈ ਹੈ।

**ਨੋਟ 1.** ਜਿੱਥੇ ਕਰਮਚਾਰੀਆਂ ਦੀ ਵੱਖ ਵੱਖ ਵਰਗਾਂ ਦੀ ਪ੍ਰਤਿਨਿਧਤਾ ਕਰਨ ਵਾਲੀਆਂ ਦੋ ਜਾਂ ਇਸ ਤੋਂ ਵੱਧ ਯੂਨੀਅਨਾਂ/ਸਭਾਵਾਂ ਹੋਣ ਤਾਂ ਚੇਅਰਮੈਨ ਸਬੰਧਤ ਵਰਗਾਂ ਦੀ ਆਪੋ-ਆਪਣੀ ਗਿਣਤੀ ਦੇ ਆਧਾਰ ਤੇ ਕੌਂਸਲ ਵਿਚ ਯੋਗ ਪ੍ਰਤੀਨਿਧਤਾ ਨੂੰ ਵੰਡ ਦੇਵੇਗਾ।

**ਨੋਟ 2.** ਜਿੱਥੇ ਕਰਮਚਾਰੀਆਂ ਦੇ ਇਕੋ ਜਿਹੇ ਵਰਗਾਂ ਦੀ ਪ੍ਰਤਿਨਿਧਤਾ ਕਰਨ ਵਾਲੀਆਂ ਦੋ ਜਾਂ ਇਸ ਤੋਂ ਵੱਧ ਯੂਨੀਅਨਾਂ/ਸਭਾਵਾਂ ਹੋਣ ਤਾਂ ਚੇਅਰਮੈਨ ਵਲੋਂ ਹਰ ਯੂਨੀਅਨ/ਸਭਾ ਦੀ ਆਪੋ–ਆਪਣੀ ਮੈਂਬਰਸ਼ਿਪ ਦੇ ਆਧਾਰ ਤੇ ਕੁਲ ਯੋਗ ਪ੍ਰਤੀਨਿਧਤਾ ਵੰਡ ਦਿੱਤੀ ਜਾਵੇਗੀ।

**ਨੋਟ 3.** ਜੇ ਸਭਾ/ਯੂਨੀਅਨ ਦੀ ਮੈਂਬਰਸ਼ਿਪ ਵਿੱਚ ਕੋਈ ਅਦਲਾ–ਬਦਲੀ ਹੋ ਗਈ ਹੋਵੇ ਤਾਂ ਦਿੱਤੀ ਹੋਈ ਅਨੁਪਾਤੀ ਪ੍ਰਤੀਨਿਧਤਾ, ਮੈਂਬਰਸ਼ਿਪ ਦੀ ਉਚਿਤ ਤਸਦੀਕ ਤੋਂ ਬਾਅਦ ਹੀ ਬਦਲੀ ਜਾ ਸਕਦੀ ਹੈ।

**ਨੋਟ 4.** ਸੀਟਾਂ ਦੀ ਵੰਡ ਦੀ ਚੇਅਰਮੈਨ ਦੁਆਰਾ ਕਿਸੇ ਹੋਰ ਤਰੀਕੇ ਨਾਲ ਜੋ ਕਿ ਸਭਾਵਾਂ/ਯੂਨੀਅਨਾਂ ਨੂੰ ਪਰਵਾਨ ਹੋਵੇ, ਸਭਾਵਾਂ/ਯੂਨੀਅਨਾਂ ਨਾਲ ਸਲਾਹ ਕਰਕੇ ਹੀ ਕੀਤੀ ਜਾਵੇਗੀ।

**ਨੋਟ 5.** ਕਰਮਚਾਰੀਆਂ ਦੇ ਪ੍ਰਤੀਨਿਧਾਂ ਦੀ ਨਾਮਜ਼ਦਗੀ ਦੇ ਮਨੋਰਥ ਲਈ ਹੀ ਕੇਵਲ ਉਹਨਾਂ ਫੈਡਰੇਸ਼ਨਾਂ/ਸਭਾਵਾਂ/ਯੂਨੀਅਨਾਂ ਨੂੰ ਮਾਨਤਾ ਦਿੱਤੀ ਜਾਵੇਗੀ, ਜਿਨ੍ਹਾਂ ਨੂੰ ਪਿੱਛੇ ਵੀ ਮਾਨਤਾ ਮਿਲ ਚੁਕੀ ਹੋਵੇ ਅਤੇ ਜੋ ਮੋਟੇ ਤੌਰ ਤੇ ਅਤੇ ਠੀਕ ਰੂਪ ਵਿਚ ਵਿਭਾਗ ਦੇ ਕਰਮਚਾਰੀਆਂ ਦੇ ਸਾਰੇ ਵਰਗਾਂ ਦੀ ਪ੍ਰਤਿਨਿਧਤਾ ਕਰਦੀਆਂ ਹੋਣ। ਪਰੰਤੂ ਅਜਿਹੇ ਵਿਭਾਗ ਦੀ ਸੂਰਤ ਵਿੱਚ ਜਿੱਥੋਂ ਪਹਿਲੇ ਕੋਈ ਮਨਜ਼ੂਰ ਸ਼ੁਦਾ ਫੈਡਰੇਸ਼ਨ/ਸਭਾ/ਯੂਨੀਅਨ ਨਾ ਰਹੀ ਹੋਵੇ ਜਾਂ ਜਿੱਥੇ ਵਰਤਮਾਨ ਫੈਡਰੇਸ਼ਨ ਆਦਿ ਸਾਰੇ ਵਰਗਾਂ ਦੀ ਚੰਗੀ ਤਰ੍ਹਾਂ ਪ੍ਰਤਿਨਿਧਤਾ ਨਾ ਕਰਦੀ ਹੋਵੇ, ਉਥੇ ਦੂਜੀ ਸਭਾ/ਯੂਨੀਅਨ ਨੂੰ ਮਾਨਤਾ ਦੇ ਦਿੱਤੀ ਜਾਵੇਗੀ। ਇਹ ਪ੍ਰਬੰਧ ਕੇਵਲ ਇਕ ਸਾਲ ਦੇ ਅਜ਼ਮਾਇਸ਼ੀ ਅਰਸੇ ਲਈ ਹੀ ਹੈ ਜਿਸ ਤੋਂ ਪਿਛੋਂ ਸਰਕਾਰ ਮਾਨਤਾ ਦੇਣ ਦੇ ਪੂਰੇ ਸਵਾਲ ਉਤੇ ਦਬਾਰਾ ਗੌਰ ਕਰੇਗੀ।

(ਸ) **ਸਕੱਤਰ :** ਕੌਂਸਲ ਦੇ ਸਕੱਤਰ ਦੀ ਨਿਯੁਕਤੀ ਚੇਅਰਮੈਨ ਵਲੋਂ ਕੀਤੀ ਜਾਵੇਗੀ।

(ਹ) **ਲੀਡਰ :** ਅਮਲਾਧਿਰ ਆਪਣੇ ਮੈਂਬਰਾਂ ਵਿੱਚੋਂ ਇਕ ਨੂੰ ਸਾਧਾਰਣ ਬਹੁ

ਗਿਣਤੀ ਨਾਲ ਆਪਣਾ ਲੀਡਰ ਚੁਣੇਗੀ ਜਿਹੜਾ ਕਿ ਇਸ ਪਦ ਨੂੰ ਇਕ ਸਾਲ ਲਈ ਗ੍ਰਹਿਣ ਕਰੇਗਾ। ਉਸ ਦੀ ਚੋਣ ਦੁਬਾਰਾ ਵੀ ਹੋ ਸਕੇਗੀ ਅਵਕਾਸ਼ ਪ੍ਰਾਪਤੀ, ਅਸਤੀਫ਼ੇ ਅਤੇ ਬਦਲੀ ਆਦਿ ਕਾਰਨ ਖਾਲੀ ਹੋਈ ਥਾਂ ਬਾਕੀ ਰਹਿੰਦੇ ਸਮੇਂ ਲਈ ਭਰੀ ਜਾਵੇਗੀ।

(ਕ) ਸਥਾਈ ਸਕੱਤਰੇਤ : ਚੇਅਰਮੈਨ ਦੇ ਨਿਅੰਤਰਣ ਅਧੀਨ ਕੌਂਸਲ ਦੀ ਸਥਾਈ ਸਕੱਤਰੇਤ ਹੋਵੇਗੀ।

(ਖ) ਕੋਈ ਵੀ ਵਿਅਕਤੀ ਜੋ ਰਾਜ ਸਰਕਾਰ ਦਾ ਕਰਮਚਾਰੀ ਨਹੀਂ, ਕੌਂਸਲ ਦਾ ਮੈਂਬਰ ਨਹੀਂ ਬਣ ਸਕੇਗਾ।

6. **ਕਰਮਚਾਰੀਆਂ ਦੀਆਂ ਮਾਨਤਾ ਪ੍ਰਾਪਤ ਜਥੇਬੰਦੀਆਂ ਵਲੋਂ ਕਰਮਚਾਰੀ ਪ੍ਰਤੀਨਿਧਾਂ ਦੀ ਨਾਮਜ਼ਦਗੀ** : (1) ਵਿਧਾਨ ਦੇ ਆਰੰਭ ਹੋਣ ਉੱਤੇ ਅਤੇ ਇਸ ਤੋਂ ਪਿੱਛੋਂ ਜਦੋਂ ਵੀ ਹੇ ਮੌਕੇ ਆਉਣ, ਕਰਮਚਾਰੀਆਂ ਦੀ ਹਰ ਇਕ ਮਾਨਤਾ ਪ੍ਰਾਪਤ ਜਥੇਬੰਦੀ ਜਿਸ ਵਿੱਚ ਕਿ ਕੌਂਸਲ ਵਿੱਚ ਪ੍ਰਤੀਨਿਧਤਾ ਕਰਨ ਮਾਤਰ ਫੈਡਰੇਸ਼ਨ, ਕਨਫੈਡਰੇਸ਼ਨ ਸਭਾ ਅਤੇ ਯੂਨੀਅਨ ਸ਼ਾਮਲ ਹੋਣਗੀਆਂ, ਨੂੰ ਫਾਰਮ 'ੳ' ਦੁਆਰਾ ਇਹ ਸੂਚਨਾ ਦਿੱਤੀ ਜਾਵੇਗੀ ਕਿ ਕੌਂਸਲ ਲਈ ਉਹ ਕਿੰਨੇ ਕੁ ਮੈਂਬਰ ਨਾਮਜ਼ਦ ਕਰੇ।

(2) ਖੰਡ (1) ਅਨੁਸਾਰ ਸੂਚਨਾ ਮਿਲਣ ਉਪਰੰਤ ਕਰਮਚਾਰੀਆਂ ਦੀ ਮਾਨਤਾ-ਪ੍ਰਾਪਤ ਜਥੇਬੰਦੀ ਫਾਰਮ 'ਅ' ਦੁਆਰਾ ਆਪਣੀ ਕਾਰਜਕਾਰਣੀ ਸਭਾ ਵਲੋਂ ਨਾਮਜ਼ਦ ਕੀਤੇ ਗਏ ਪ੍ਰਤਿਨਿਧਾਂ ਦੇ ਨਾਵਾਂ ਦੀ ਸੂਚਨਾ ਦੇਵੇਗੀ।

(3) ਕਿਸੇ ਕਰਮਚਾਰੀ ਜਥੇਬਦੀ ਦੇ ਨੁਮਾਇੰਦੇ ਦੀ ਅਵਕਾਸ਼ ਪ੍ਰਾਪਤੀ ਅਸਤੀਫੇ,ਮੌਤ ਆਦਿ ਦੀ ਸੂਰਤ ਵਿਚ ਇਹ ਜਥੇਬੰਦੀ ਫਾਰਮ 'ੲ' ਦੁਆਰਾ ਆਪਣੇ ਨੁਮਾਇੰਦੇ ਨਾਮਜ਼ਦ ਕਰੇਗੀ।

(4) ਉਪਰੋਕਤ ਖੰਡ (2) ਜਾਂ (3) ਦੇ ਅਧੀਨ ਜਿਹੋ ਜਿਹੀ ਵੀ ਸਥਿਤੀ ਹੋਵੇ ਸੂਚਨਾਂ ਮਿਲਣ ਉਪਰੰਤ ਕੌਂਸਲ ਦਾ ਚੇਅਰਮੈਨ ਇਸ ਗੱਲ ਉੱਤੇ ਵਿਚਾਰ ਕਰੇਗਾ ਕਿ ਕੀ ਨਾਮਜ਼ਦਗੀ ਸਕੀਮ ਦੇ ਉਪਬੰਧਾਂ ਦੇ ਅਨੁਸਾਰ ਹੈ? ਅਤੇ ਕਰਮਚਾਰੀਆਂ ਦੀ ਸਬੰਧਤ ਜੱਥੇਬੰਦੀ ਨੂੰ ਸੂਚਿਤ ਕਰ ਦੇਵੇਗਾ।

7. **ਮੈਂਬਰਸ਼ਿਪ ਦੀ ਮਿਆਦ** : (1) ਕਰਮਚਾਰੀਆਂ ਦੀਆਂ ਜਥੇਬੰਦੀਆਂ ਆਪਣੇ ਨੁਮਾਇਦੇ ਤਿੰਨ ਸਾਲ ਦੇ ਅਰਸੇ ਲਈ ਨਾਮਜ਼ਦ ਕਰਨਗੀਆਂ ਪਰੰਤੂ ਦੁਆਰਾ ਨਾਮਜ਼ਦ ਕਰਨ ਉਤੇ ਕੋਈ ਰੋਕ ਨਹੀਂ ਹੋਵੇਗੀ। ਫਿਰ ਵੀ ਚੇਅਰਮੈਨ ਸਾਲ ਵਿਚ ਇਕ ਵਾਰ ਨੁਮਾਇੰਦੇ ਨੂੰ ਬਦਲਣ ਦੀ ਆਗਿਆ ਦੇ ਸਕਦਾ ਹੈ ਜੇਕਰ ਉਹ ਨੁਮਾਇੰਦਾ ਵਾਰਸ਼ਕ ਚੋਣ ਉਪਰੰਤ ਕਿਸੇ ਸਭਾ/ਯੂਨੀਅਨ ਦਾ ਪਦਧਾਰੀ ਨਾ ਰਹੇ।

(2) ਮੌਤ ਅਵਕਾਸ਼-ਪ੍ਰਾਪਤੀ, ਅਸਤੀਫੇ ਅਤੇ ਬਦਲੀ ਆਦਿ ਕਾਰਨ ਖਾਲੀ ਹੋਈਆਂ ਥਾਵਾਂ, ਰਹਿੰਦੀ ਮਿਆਦ ਲਈ ਭਰ ਲਈਆਂ ਜਾਣਗੀਆਂ।

8. ਕਰਮਚਾਰੀਆਂ ਦੇ ਕੁਝ ਵਿਸ਼ੇਸ਼ ਵਰਗਾਂ ਨਾਲ ਸਬੰਧਤ ਮਾਮਲਿਆਂ ਨੂੰ ਨਿਪਟਾਉਣ ਲਈ ਰਾਜ ਕੌਂਸਲ ਇਕ ਜਾਂ ਦੋ ਸਥਾਈ ਕਮੇਟੀਆਂ ਬਣਾ ਸਕਦੀ ਹੈ। ਸਥਾਈ ਕਮੇਟੀਆਂ ਵਿੱਚ

[ਮੁੱਖ ਮੰਤਰੀ]

ਆਪੋ ਆਪਣੀਆਂ ਧਿਰਾਂ ਦੇ ਪ੍ਰਤੀਨਿਧਾਂ ਵਿਚੋਂ ਹਰ ਇਕ ਧਿਰ ਵਲੋਂ ਨਾਮਜ਼ਦ ਕੀਤੇ/ਚੁਣੇ ਜਾਣ ਵਾਲੇ ਸਰਕਾਰੀ ਅਤੇ ਕਰਮਚਾਰੀ-ਪ੍ਰਤੀਨਿਧਾਂ ਦੀ ਗਿਣਤੀ ਬਰਾਬਰ ਬਰਾਬਰ ਹੋਵੇਗੀ।

9. **ਅਧਿਕਾਰ ਸੌਂਪਣੀ :** ਕੰਮਕਾਰ ਨੂੰ ਤੇਜ਼ੀ ਨਾਲ ਨਿਪਟਾਉਣ ਲਈ ਕੌਂਸਲ ਸਥਾਈ ਕਮੇਟੀਆਂ ਨੂੰ ਅਜਿਹੇ ਅਧਿਕਾਰ ਸੌਂਪ ਸਕਦੀ ਹੈ, ਜਿਨ੍ਹਾਂ ਦਾ ਸੌਂਪਣਾ ਇਹ ਉਚਿਤ ਸਮਝਦੀ ਹੋਵੇਗੀ।

10. **ਕਮੇਟੀ ਦੀ ਨਿਯੁਕਤੀ :** ਕੌਂਸਲ ਅਤੇ ਇਹਦੀਆਂ ਸਥਾਈ ਕਮੇਟੀਆਂ ਆਪਣੇ ਕਾਰਜ ਖੇਤਰ ਵਿੱਚ ਆਉਣ ਵਾਲੇ ਮਾਮਲਿਆਂ ਦਾ ਅਧਿਐਨ ਕਰਨ ਅਤੇ ਉਹਨਾਂ ਸਬੰਧੀ ਰਿਪੋਰਟ ਲੈਣ ਲਈ ਆਪਣੇ ਮੈਂਬਰਾਂ ਵਿਚੋਂ ਹੀ ਕਮੇਟੀ ਨਿਯੁਕਤ ਕਰ ਸਕਦੀਆਂ ਹਨ।

---

ਅਨੁਲਗ

**ਵਿਭਾਗਾਂ ਵਿਚਕਾਰ ਕਰਮਚਾਰੀ ਮੈਂਬਰਸ਼ਿਪ ਦੀ ਵੰਡ**

ਰਾਜ ਕੌਂਸਲ ਦੇ ਵਿਧਾਨ ਦੇ ਨੋਟ 5, ਖੰਡ 5 (1) (ਦ) ਦੇ ਹਵਾਲੇ ਅਨੁਸਾਰ।

| ਲੜੀ ਨੰ: | ਵਿਭਾਗ ਦਾ ਨਾਂ | ਸਬੰਧਤ ਪ੍ਰਬੰਧਕੀ ਸਕੱਤਰ | ਅਲਾਟ ਹੋਈਆਂ ਸੀਟਾਂ ਦੀ ਗਿਣਤੀ |
|---|---|---|---|
| 1. | ਸਿਵਲ ਸਕੱਤਰੇਤ (ਜਿਸ ਵਿਚ ਵਿੱਤ ਕਮਿਸ਼ਨਰ ਦਾ ਦਫ਼ਤਰ ਵੀ ਸ਼ਾਮਲ ਹੈ) ਲੋਕ ਸੰਪਰਕ ਵਿਭਾਗ, ਲੋਕ ਸੇਵਾ ਕਮਿਸ਼ਨ | ਮੁੱਖ ਸਕੱਤਰ | 2 |
| 2. | ਮਾਲ ਵਿਭਾਗ, ਮੁਰੱਬੇ ਬੰਦੀ, ਆਬਾਦਕਾਰੀ ਅਤੇ ਭੋਂ ਰਿਕਾਰਡ | ਵਿੱਤ ਕਮਿਸ਼ਨਰ, ਮਾਲ | 2 |
| 3. | ਆਬਕਾਰੀ ਅਤੇ ਕਰ ਵਿਭਾਗ, ਮੁੜ ਵਸਾਉ ਅਤੇ ਚੋਣ ਵਿਭਾਗ | ਵਿੱਤ ਕਮਿਸ਼ਨਰ, ਕਰ | 1 |
| 4. | ਟ੍ਰਾਂਸਪੋਰਟ, ਚੌਕਸੀ (ਵਿਜੀਲੈਂਸ), ਜੇਲ੍ਹਾਂ ਐਡਵੋਕੇਟ ਜਨਰਲ ਦਾ ਦਫ਼ਤਰ | ਗ੍ਰਿਹ ਸਕੱਤਰ | 1 |
| 5. | ਪੰਚਾਇਤਾਂ ਅਤੇ ਸਮੂਹਿਕ ਵਿਕਾਸ ਸਹਿਕਾਰੀ, ਖੇਤੀਬਾੜੀ, ਪਸ਼ੂ ਪਾਲਨ, ਜੰਗਲਾਤ, ਮੱਛੀ ਪਾਲਨ, ਡੇਰੀ ਉਦਯੋਗ। | ਵਿਕਾਸ ਕਮਿਸ਼ਨਰ | 3 |
| 6. | ਖ਼ਜ਼ਾਨਾ ਅਤੇ ਲੇਖਾ, ਅਰਥ ਅਤੇ ਅੰਕੜਾ ਸੰਸਥਾ, ਛੋਟੀਆਂ ਬੱਚਤਾਂ, ਮੁੱਖ ਲੇਖਾ ਅਫਸਰ, ਭਾਖੜਾ ਨੰਗਲ ਅਤੇ ਬਿਆਸ ਪ੍ਰਾਜੈਕਟਸ | ਵਿੱਤ ਸਕੱਤਰ | 1 |
| 7. | ਸਿਹਤ, ਸਥਾਨਕ ਸਰਕਾਰ ਨਗਰ ਅਤੇ ਪਿੰਡ ਯੋਜਨਾਬੰਦੀ ਅਤੇ ਸ਼ਹਿਰੀ ਜਾਇਦਾਦਾਂ ਦਾ ਵਿਭਾਗ | ਸਕੱਤਰ, ਸਿਹਤ ਅਤੇ ਸਥਾਨਕ ਸਰਕਾਰ | 2 |

| | | | |
|---|---|---|---|
| 8. | ਸਿੰਚਾਈ, ਸਿਖਿਆ ਅਤੇ ਭਾਸ਼ਾ ਵਿਭਾਗ | ਸਕੱਤਰ, ਸਿੰਚਾਈ ਅਤੇ ਬਿਜਲੀ, ਸਿਖਿਆ | (4 ਸਿਖਿਆ—2 ਅਤੇ ਸਿੰਚਾਈ ਅਤੇ ਬਿਜਲੀ—2) |
| 9. | ਉਦਯੋਗ, ਖੁਰਾਕ ਅਤੇ ਸਪਲਾਈ, ਕਿਰਤ ਅਤੇ ਰੋਜ਼ਗਾਰ | ਉਦਯੋਗ, ਸਕੱਤਰ | 2 |
| 10. | ਲ. ਨਿ. ਵਿ. ਭ. ਅਤੇ ਮ. ਅਤੇ ਲੋਕ ਸਿਹਤ ਤਕਨੀਕੀ ਸਿਖਿਆ, ਉਸਾਰੀ ਕਲਾ | ਸਕੱਤਰ, ਲੋਕ ਨਿਰਮਾਣ ਵਿਭਾਗ | 2 |
| | | ਜੋੜ | 21 |

ਫਾਰਮ—ੳ

ਨੰ:——————  ਮਿਤੀ——————

ਸੇਵਾ ਵਿਚ

ਪ੍ਰਧਾਨ/ਸਕੱਤਰ,
(ਸਭਾ/ਯੂਨੀਅਨ ਦਾ ਨਾਂ)

ਵਿਸ਼ਾ :—ਰਾਜ/ਵਿਭਾਗੀ ਕੌਂਸਲ ਲਈ ਕਰਮਚਾਰੀ-ਪ੍ਰਤੀਨਿਧਾਂ ਦੀ ਨਾਮਜ਼ਦਗੀ।

ਸ੍ਰੀ ਮਾਨ ਜੀ,

ਰਾਜ ਸਰਕਾਰ ਦੇ ਕਰਮਚਾਰੀਆਂ ਲਈ ਸਾਂਝੀ ਸਲਾਹਕਾਰ ਮਸ਼ੀਨਰੀ ਅਤੇ ਸਾਲਸੀ ਵਾਸਤੇ ਸਕੀਮ ਅਨੁਸਾਰ ਤੁਹਾਡੀ ਸਭਾ/ਯੂਨੀਅਨ/ਫੈਡਰੇਸ਼ਨ ਨੇ ਰਾਜ/ਵਿਭਾਗੀ ਕੌਂਸਲ ਲਈ ਕਰਮਚਾਰੀ-ਪ੍ਰਤੀਨਿਧਾਂ ਦੇ ਰੂਪ ਵਿਚ (ਗਿਣਤੀ ਦੱਸੀ ਜਾਵੇ) ਮੈਂਬਰ ਨਾਮਜ਼ਦ ਕਰਨੇ ਹਨ। ਸਕੀਮ ਅਤੇ ਸਾਂਝੀ ਰਜ਼ਾਬੰਦੀ ਐਲਾਨ ਦੋਹਾਂ ਦੀਆਂ ਨਕਲਾਂ ਜਿਨ੍ਹਾਂ ਦੇ ਸਬੰਧ ਵਿਚ ਤੁਹਾਡੀ ਸਭਾ/ਯੂਨੀਅਨ/ਫੈਡਰੇਸ਼ਨ ਨੇ ਸੰਮਤੀ ਦੇਣੀ ਹੈ, ਨਾਲ ਲਾਈਆਂ ਜਾਂਦੀਆਂ ਹਨ।

ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਚਿੱਠੀ ਦੇ ਜਾਰੀ ਹੋਣ ਦੀ ਤ੍ਰੀਕ ਤੋਂ ਪੰਦਰਾਂ ਦਿਨਾਂ ਦੇ ਅੰਦਰ ਅੰਦਰ ਆਪਣੀ ਸਭਾ/ਯੂਨੀਅਨ/ਫੈਡਰੇਸ਼ਨ ਦੇ ਪ੍ਰਤੀਨਿਧ/ਪ੍ਰਤੀਨਿਧਾਂ ਦਾ/ਦੇ ਨਾਂ ਨਾਲ ਲਗੇ ਫਾਰਮ ਦੁਆਰਾ ਦੂਹਰੀ ਪਰਤ ਵਿਚ ਮੈਨੂੰ ਸੂਚਿਤ ਕਰਨ ਦੀ ਖੇਚਲ ਕਰਨਾ।

ਆਪ ਜੀ ਦਾ ਵਿਸ਼ਵਾਸਪਾਤਰ,
ਸਕੱਤਰ,
ਰਾਜ/ਵਿਭਾਗੀ ਕੌਂਸਲ।

[ਮੁੱਖ ਮੰਤਰੀ]

ਫਾਰਮ-ਅ

(ਦੂਹਰੀ ਪੜਤ ਵਿਚ ਭੇਜਣ ਲਈ)

ਵਲੋਂ

ਪ੍ਰਧਾਨ/ਸਕੱਤਰ,
(ਸਭਾ/ਯੂਨੀਅਨ/ਫੈਡਰੇਸ਼ਨ ਦਾ ਨਾਂ)

ਮਿਤੀ————

ਸੇਵਾ ਵਿਚ

ਸਕੱਤਰ ਰਾਜ/ਵਿਭਾਗੀ ਕੌਂਸਲ,

————

ਵਿਸ਼ਾ :—ਰਾਜ/ਵਿਭਾਗੀ ਕੌਂਸਲ ਲਈ ਕਰਮਚਾਰੀ ਪ੍ਰਤੀਨਿਧਾਂ ਦੀ ਨਾਮਜ਼ਦਗੀ।

ਸ੍ਰੀ ਮਾਨ ਜੀ,

ਉਪਰੋਕਤ ਵਿਸ਼ੇ ਉਤੇ ਆਪ ਜੀ ਦੇ ਪੱਤਰ ਨੰ:——— ਮਿਤੀ———— ਦੇ ਹਵਾਲੇ ਵਿਚ ਮੈਨੂੰ ਇਹ ਕਹਿਣ ਦੀ ਹਦਾਇਤ ਹੋਈ ਹੈ ਕਿ———— ਸਭਾ/ਯੂਨੀਅਨ/ਫੈਡਰੇਸ਼ਨ ਦੀ ਜਨਰਲ ਬਾਡੀ/ਕਾਰਜਕਾਰੀ ਕਮੇਟੀ/ਪ੍ਰਬੰਧਕ ਕਮੇਟੀ ਨੇ ਰਾਜ ਸਰਕਾਰ ਦੇ ਕਰਮਚਾਰੀਆਂ ਵਾਸਤੇ ਸਾਂਝੀ ਸਲਾਹਕਾਰ ਮਸ਼ੀਨਰੀ ਅਤੇ ਸਾਲਸੀ ਲਈ ਸਕੀਮ ਉੱਤੇ ਵਿਚਾਰ ਕੀਤੀ ਹੈ ਅਤੇ ਇਸ ਸਾਂਝੀ ਰਜ਼ਾਮੰਦੀ ਦੇ ਏਲਾਨ ਬਾਰੇ ਆਪਣੀ ਸੰਮਤੀ ਦਿੰਦੀ ਹੈ। ਕਾਰਜਕਾਰੀ ਕਮੇਟੀ ਨੇ ਕੌਂਸਲ ਵਿਚ ਆਪਣੀ ਪ੍ਰਤਿਨਿਧਤਾ ਕਰਨ ਲਈ ਹੇਠ ਲਿਖੇ ਵਿਅਕਤੀ/ਵਿਅਕਤੀਆਂ ਨੂੰ ਨਾਮਜ਼ਦ ਕੀਤਾ ਹੈ :—

| ਨਾਂ | ਪਦ ਅਤੇ ਨਿਯੁਕਤੀ | ਪਤਾ |
|---|---|---|
| | | |

ਸਭਾ/ਯੂਨੀਅਨ ਦੀ ਜਨਰਲ ਬਾਡੀ/ਕਾਰਜਕਾਰੀ ਕਮੇਟੀ/ਪ੍ਰਬੰਧਕੀ ਕਮੇਟੀ* ਦੇ ਮਤੇ ਦੀ ਪ੍ਰਮਾਣਿਤ ਪੜਤ ਨਾਲ ਨੱਥੀ ਕੀਤੀ ਜਾਂਦੀ ਹੈ।

2. ਕਿਰਪਾ ਕਰਕੇ ਇਸ ਪੱਤਰ ਦੀ ਪਹੁੰਚ ਰਸੀਦ ਭੇਜ ਦੇਣਾ।

ਆਪ ਜੀ ਦਾ ਵਿਸ਼ਵਾਸਪਾਤਰ,

ਪ੍ਰਧਾਨ/ਸਕੱਤਰ

*ਨੋਟ :—ਸਭਾ/ਯੂਨੀਅਨ ਦੇ ਵਿਧਾਨ ਅਨੁਸਾਰ ਜਿਵੇਂ ਕਿ ਲਾਗੂ ਹੋਵੇ

ਫਾਰਮ—ੲ

ਵਲੋਂ

ਪਰਧਾਨ/ਸਕੱਤਰ,

(ਸਭਾ/ਯੂਨੀਅਨ ਦਾ ਨਾਂ)

ਮਿਤੀ————

ਸੇਵਾ ਵਿਖੇ,

ਸਕੱਤਰ,

ਰਾਜ/ਵਿਭਾਗੀ ਕੌਂਸਲ

ਵਿਸ਼ਾ :—ਰਾਜ/ਵਿਭਾਗੀ ਕੌਂਸਲ ਲਈ ਕਰਮਚਾਰੀ ਪ੍ਰਤੀਨਿਧਾਂ ਦੀ ਨਾਮਜ਼ਦਗੀ।

ਸ੍ਰੀ ਮਾਨ ਜੀ,

ਸ੍ਰੀ________ਜਿਹੜੇ ਕਿ ਕੌਂਸਲ ਵਿਚ ਮੇਰੀ ਸਭਾ/ਯੂਨੀਅਨ ਦੇ ਪ੍ਰਤੀਨਿਧ ਸਨ ਜੀ ਦੇ ਮਿਤੀ________ਨੂੰ ਅਵਕਾਸ਼ ਪ੍ਰਾਪਤੀ/ਤਿਆਗ ਪੱਤਰ/ਬਦਲੀ/ਮ੍ਰਿਤੂ ਆਦੀ ਕਾਰਨ ਮੈਨੂੰ ਇਹ ਕਹਿਣ ਦੀ ਹਦਾਇਤ ਕੀਤੀ ਗਈ ਹੈ ਕਿ ________ ਸਭਾ/ਯੂਨੀਅਨ ਦੀ ਜਨਰਲ ਬਾਡੀ/ਕਾਰਜਕਾਰੀ/ਪ੍ਰਬੰਧਕੀ ਕਮੇਟੀ* ਨੇ ________(ਜਿਸ ਆਸਾਮੀ ਤੇ ਕੰਮ ਕਰਦੇ ਹਨ ਦਾ ਨਾਂ) ਦਫ਼ਤਰ (ਪੂਰਾ ਪਤਾ)________

ਦੇ ਸ੍ਰੀ ________/ਨੂੰ/ਰਾਜ/ਵਿਭਾਗੀ ਕੌਂਸਲ ਲਈ ਆਪਣਾ ਪ੍ਰਤੀਨਿਧ ਨਾਮਜ਼ਦ ਕੀਤਾ ਹੈ। ਜਰਨਲ ਬਾਡੀ/ਕਾਰਜਕਾਰੀ/ਪ੍ਰਬੰਧਕੀ ਕਮੇਟੀ* ਦੇ ਮਤੇ ਦੀ ਪ੍ਰਮਾਣਿਤ ਪੜ੍ਹਤ ਨਾਲ ਲਾਈ ਜਾਂਦੀ ਹੈ।

2. ਕਿਰਪਾ ਕਰਕੇ ਇਸ ਪੱਤਰ ਦੀ ਪਹੁੰਚ ਰਸੀਦ ਭੇਜ ਦੇਣਾ।

ਆਪ ਜੀ ਦਾ ਵਿਸ਼ਵਾਸਪਾਤਰ,

ਪਰਧਾਨ/ਸਕੱਤਰ

*ਨੋਟ :—ਸਭਾ/ਯੂਨੀਅਨ ਦੇ ਵਿਧਾਨ ਅਨੁਸਾਰ ਜਿਵੇਂ ਕਿ ਲਾਗੂ ਹੋਵੇ।

[ਮੁੱਖ ਮੰਤਰੀ]

ਪੰਜਾਬ ਸਰਕਾਰ

**ਰਾਜ ਕੌਂਸਲ ਦੇ ਕਾਰਜ ਸੰਚਾਲਨ ਸਬੰਧੀ ਨਿਯਮ**

ਰਾਜ ਸਰਕਾਰ ਦੇ ਕਰਮਚਾਰੀਆਂ ਵਾਸਤੇ ਸਾਂਝੀ ਸਲਾਹਕਾਰ ਮਸ਼ੀਨਰੀ ਅਤੇ ਸਾਲਸੀ ਲਈ ਸਕੀਮ ਅਧੀਨ ਰਾਜ ਕੌਂਸਲ ਦਾ ਕਾਰਜ ਸੰਚਾਲਨ ਹੇਠ ਲਿਖੇ ਨਿਯਮ ਅਨੁਸਾਰ ਹੋਵੇਗਾ :

1. **ਸੰਖੇਪ ਨਾਂ :** ਇਹਨਾਂ ਨਿਯਮਾਂ ਨੂੰ ਰਾਜ ਕੌਂਸਲ ਦੇ ਕਾਰਜ ਸੰਚਾਲਨ ਸਬੰਧੀ ਨਿਯਮ ਆਖਿਆ ਜਾਵੇਗਾ।

2. **ਇਕੱਤਰਤਾਵਾਂ :**—ਕੌਂਸਲ ਦੀਆ ਸਾਧਾਰਣ ਇਕੱਤਰਤਾਵਾਂ ਸਮੇਂ ਸਮੇਂ ਸਿਰ ਲੋੜ ਅਨੁਸਾਰ ਹੋਇਆ ਕਰਨਗੀਆਂ ਅਤੇ ਛੇ ਮਹੀਨਿਆਂ ਵਿਚ ਘੱਟੋ ਘੱਟ ਇਕ ਇਕੱਤਰਤਾ ਹੋਣੀ ਜ਼ਰੂਰੀ ਹੈ। ਸਾਧਾਰਣ ਇਕੱਤਰਤਾ ਦਾ ਨੋਟਿਸ ਇਕੱਤਰਤਾ ਦੀ ਤ੍ਰੀਕ ਤੋਂ ਘੱਟੋ ਘੱਟ ਪੰਦਰਾਂ ਦਿਨ ਪਹਿਲਾਂ ਸਾਰੇ ਮੈਂਬਰਾਂ ਨੂੰ ਭੇਜ ਦਿਤਾ ਜਾਇਆ ਕਰੇਗਾ।

ਜਿਥੋਂ ਤੀਕ ਸੰਭਵ ਹੋਵੇ ਅਗਲੀ ਇਕੱਤਰਤਾ ਦੀ ਤਰੀਕ ਕੌਂਸਲ ਦੀ ਹਰ ਇਕ ਇਕੱਤਰਤਾ ਵਿਚ ਹੀ ਨਿਸ਼ਚਿਤ ਕਰ ਲਈ ਜਾਇਆ ਕਰੇਗੀ।

(2) ਕੌਂਸਲ ਦੀ ਵਿਸ਼ੇਸ਼ ਇਕੱਤਰਤਾ ਚੇਅਰਮੈਨ ਵਲੋਂ ਜਾਂ ਤਾਂ ਆਪਣੇ ਆਪ ਜਾਂ ਸਰਕਾਰੀ ਪ੍ਰਤੀਨਿਧਾਂ ਜਾਂ ਕਰਮਚਾਰੀ-ਪ੍ਰਤਿਨਿਧਾਂ ਦੇ ਲੀਡਰ ਦੇ ਬੇਨਤੀ ਕਰਨ ਉਤੇ ਬੁਲਾਈ ਜਾਵੇਗੀ ਅਜੇਹੀ ਇਕੱਤਰਤਾ ਦਾ ਨੋਟਿਸ ਇਕੱਤਰਤਾ ਦੀ ਤ੍ਰੀਕ ਤੋਂ ਘੱਟੋ ਘੱਟ ਦਸ ਦਿਨ ਪਹਿਲਾਂ ਸਾਰੇ ਮੈਂਬਰਾਂ ਨੂੰ ਭੇਜ ਦਿਤਾ ਜਾਇਆ ਕਰੇਗਾ।

3. **ਕੋਰਮ :** ਕੋਰਮ, ਸਰਕਾਰੀ ਅਤੇ ਕਰਮਚਾਰੀ ਪ੍ਰਤੀਨਿਧਾਂ ਵਿਚੋਂ ਹਰ ਇਕ ਦੀ ਕੁਲ ਗਿਣਤੀ ਦਾ 1/3 ਹਿੱਸਾ ਹੋਵੇਗਾ।

4. **ਏਜੰਡਾ :**—(1) ਜੇ ਕੋਈ ਮੈਂਬਰ ਕਿਸੇ ਇਕੱਤਰਤਾ ਦੇ ਏਜੰਡੇ ਵਿਚ ਕੋਈ ਵਿਸ਼ਾ ਸ਼ਾਮਲ ਕਰਾਉਣਾ ਚਾਹੁੰਦਾ ਹੋਵੇ ਤਾਂ ਉਹ ਇਕੱਤਰਤਾ ਤੋਂ ਘੱਟੋ ਘੱਟ ਅੱਠ ਹਫਤੇ ਪਹਿਲਾਂ ਸਕੱਤਰ ਨੂੰ ਇਸ ਵਿਸ਼ੇ ਦੀ ਸੂਚਨਾ ਵਿਆਖਿਆਤਮਕ ਯਾਦ-ਪੱਤਰ ਸਹਿਤ, ਜਿਥੇ ਵੀ ਅਜੇਹੀ ਲੋੜ ਹੋਵੇ ਭੇਜ ਦੇਵੇਗਾ। ਸਕੱਤਰ ਇਸ ਗੱਲ ਦੀ ਤਸੱਲੀ ਕਰ ਲਵੇਗਾ ਕਿ ਸੁਝਾਏ ਗਏ ਵਿਸ਼ੇ ਕੌਂਸਲ ਦੇ ਖੇਤਰ ਵਿਚ ਆਉਂਦੇ ਹਨ, ਅਤੇ ਇਸ ਤੋਂ ਉਪਰੰਤ ਉਹ ਇਕੱਤਰਤਾ ਦੀ ਨਿਯਤ ਮਿਤੀ ਤੋਂ ਘੱਟੋ ਘੱਟ ਸੱਤ ਹਫਤੇ ਪਹਿਲਾਂ, ਉਹਨਾਂ ਵਿਸ਼ਿਆਂ ਨੂੰ ਖਰੜੇ ਦੇ ਰੂਪ ਵਿਚ ਏਜੰਡੇ ਵਿਚ ਸ਼ਾਮਲ ਕਰਨ ਲਈ ਲੋੜੀਂਦੀ ਪਰਵਾਨਗੀ ਹਿਤ, ਚੇਅਰਮੈਨ ਦੇ ਪੇਸ਼ ਕਰੇਗਾ।

ਜੇ ਕਿਸੇ ਮੈਂਬਰ ਵੱਲੋਂ ਸੁਝਾਈ ਗਈ ਕੋਈ ਮੱਦ ਏਜੰਡੇ ਵਿਚ ਸ਼ਾਮਲ ਨਾ ਕੀਤੀ ਗਈ ਹੋਵੇ, ਤਾਂ ਸਬੰਧਤ ਮੈਂਬਰ ਨੂੰ ਇਸ ਦੇ ਤਤਵਾਂ ਅਤੇ ਕਾਰਣਾਂ ਦੀ ਸੂਚਨਾ ਭੇਜ ਦਿਤੀ ਜਾਵੇਗੀ।

(2) ਸਾਧਾਰਣ ਇਕੱਤਰਤਾ ਦਾ ਏਜੰਡਾ ਇਕੱਤਰਤਾ ਦੇ ਨੋਟਿਸ ਦੇ ਨਾਲ ਹੀ ਭੇਜ ਦਿਤਾ ਜਾਇਆ ਕਰੇਗਾ।

(3) ਵਿਸ਼ੇਸ਼ ਇਕੱਤਰਤਾ ਦਾ ਏਜੰਡਾ ਇਕੱਤਰਤਾ ਦੇ ਨੋਟਿਸ ਦੇ ਨਾਲ ਹੀ ਭੇਜ ਦਿਤਾ ਜਾਇਆ ਕਰੇਗਾ।

(4) ਏਜੰਡੇ ਉਤੇ ਨਾ ਆਏ ਵਿਸ਼ੇ ਸਬੰਧੀ ਵਿਚਾਰ ਕੇਵਲ ਚੇਅਰਮੈਨ ਦੀ ਆਗਿਆ ਨਾਲ ਹੀ ਕੀਤਾ ਜਾ ਸਕੇਗੀ।

(5) ਕੌਂਸਲ ਦੁਆਰਾ ਕਿਸੇ ਵੀ ਤਰੀਕੇ ਨਾਲ ਨਿਪਟਾਇਆ ਗਿਆ ਮੁਮਲਾ ਆਉਣ ਵਾਲੇ ਬਾਰ੍ਹਾਂ ਮਹੀਨਿਆਂ ਵਿਚ ਉਦੋਂ ਤੀਕ ਏਜੰਡੇ ਉਤੇ ਨਹੀਂ ਰੱਖਿਆ ਜਾਵੇਗਾ ਜਦੋਂ ਤੀਕ ਕਿ ਕਿਸੇ ਵਿਸ਼ੇਸ਼ ਕਾਰਣ ਕਰਕੇ ਕੌਂਸਲ ਦਾ ਚੇਅਰਮੈਨ ਇਸ ਤੋਂ ਉਲਟ ਹਦਾਇਤ ਨਾ ਕਰੇ।

5. **ਕਾਰਵਾਈ** : ਇਕੱਤਰਤਾ ਦੀ ਕਾਰਵਾਈ ਦਾ ਖਰੜਾ ਚੇਅਰਮੈਨ ਦੀਆਂ ਹਦਾਇਤਾਂ ਅਨੁਸਾਰ ਤਿਆਰ ਕੀਤਾ ਜਾਵੇਗਾ ਅਤੇ ਇਸ ਦੀ ਪਰਵਾਨਗੀ ਕੌਂਸਲ ਦੇਵੇਗੀ। ਇਸ ਤੋਂ ਪਿਛੋਂ ਇਹ ਕਾਰਵਾਈ ਕੌਂਸਲ ਦੇ ਮੈਂਬਰਾਂ ਨੂੰ ਭੇਜੀ ਜਾਵੇਗੀ।

6. **ਫੈਸਲੇ** : (1) ਸਰਕਾਰੀ ਪ੍ਰਤੀਨਿਧ ਕੌਂਸਲ ਦੀਆਂ ਇਕੱਤਰਤਾਵਾਂ ਵਿਚ ਹੀ ਮਾਮਲਿਆਂ ਦਾ ਨਿਰਨਾ ਕਰ ਲਿਆ ਕਰਨਗੇ ਅਤੇ ਉਨ੍ਹਾਂ ਦਾ ਨਿਰਨਾ ਸਰਕਾਰ ਤੋਂ ਕਰਾਉਣ ਲਈ ਉਨ੍ਹਾਂ ਮਾਮਲਿਆਂ ਨੂੰ ਰਾਖਵੇਂ ਨਹੀਂ ਰਖਣਗੇ। ਮੰਤਰੀਮੰਡਲ ਦੇ ਅੰਤਿਮ ਅਧਿਕਾਰ ਦੇ ਅਧੀਨ ਰਹਿੰਦੇ ਹੋਏ ਕੌਂਸਲ ਦੀਆਂ ਦੋਹਾਂ ਧਿਰਾਂ ਵਿਚਕਾਰ ਹੋਏ ਸਮਝੌਤੇ ਅਮਲ ਵਿਚ ਲਿਆਉਣੇ ਯੋਗ ਹੋਣਗੇ।

(2) ਜੇ ਦੋਹਾਂ ਧਿਰਾਂ ਵਿਚਕਾਰ ਕੋਈ ਸਮਝੌਤਾ ਨਾ ਹੋ ਸਕੇ ਤਾਂ ਮਾਮਲਾ ਅਗਲੇਰੀ ਪੜਤਾਲ ਅਤੇ ਰਿਪੋਰਟ ਹਿਤ ਕੌਂਸਲ ਦੀ ਕਮੇਟੀ ਕੋਲ ਭੇਜਿਆ ਜਾ ਸਕਦਾ ਹੈ। ਪਰੰਤੂ ਜੇ ਅਸੰਮਤੀ ਲਿਖਤੀ ਰੂਪ ਵਿਚ ਦਰਸਾਈ ਜਾਵੇ ਅਤੇ ਮਾਮਲਾ ਅਜਿਹਾ ਹੋਵੇ ਜਿਸ ਲਈ ਸਾਲਸੀ ਦਾ ਉਪਬੰਧ ਹੋਵੇ ਤਾਂ ਦੋਹਾਂ ਧਿਰਾਂ ਦੇ ਚਾਹੁਣ ਉਤੇ ਇਸ ਮਾਮਲੇ ਨੂੰ ਸਾਲਸੀ ਲਈ ਭੇਜਿਆ ਜਾਵੇਗਾ। ਅੰਤਮ ਅਸੰਮਤੀ ਦੇ ਦਰਜ ਹੋਣ ਤੋਂ ਇਕ ਹਫਤੇ ਦੇ ਅੰਦਰ ਅੰਦਰ ਕੌਂਸਲ ਦਾ ਚੇਅਰਮੈਨ ਮਾਮਲਾ ਸਾਲਸੀ ਬੋਰਡ ਨੂੰ ਭੇਜਣ ਸਬੰਧੀ ਮੁੱਖ ਮੰਤਰੀ ਨੂੰ ਰਿਪੋਰਟ ਕਰੇਗਾ। ਦੂਜੇ ਮਾਮਲਿਆਂ ਵਿਚ ਸਰਕਾਰ ਆਪਣੇ ਹੀ ਫ਼ੈਸਲੇ ਅਨੁਸਾਰ ਕਾਰਵਾਈ ਕਰੇਗੀ।

7. **ਬਿਆਨਾਂ ਦਾ ਪ੍ਰਕਾਸ਼ਨ** : ਕੇਵਲ ਕੌਂਸਲ ਦੇ ਅਧਿਕਾਰ ਅਧੀਨ ਜਾਰੀ ਕੀਤੇ ਗਏ ਬਿਆਨ ਹੀ ਪ੍ਰਕਾਸ਼ਤ ਕੀਤੇ ਜਾਣਗੇ ਅਜੇਹੇ ਬਿਆਨ ਜਿਥੋਂ ਤੀਕ ਸੰਭਵ ਹੋਵੇ ਮੁਕੰਮਲ ਅਤੇ ਵਾਕਫੀ ਭਰਪੂਰ ਹੋਣਗੇ।

8. **ਸਥਾਈ ਕਮੇਟੀਆਂ** : (1) ਸਥਾਈ ਕਮੇਟੀਆਂ ਆਪਣੇ ਕਾਰਜ ਵਿਧੀ ਨਿਯਮ ਆਪ ਬਣਾਉਣਗੀਆਂ ਪਰ ਇਨ੍ਹਾਂ ਦੀ ਪ੍ਰਵਾਨਗੀ ਕੌਂਸਲ ਤੋਂ ਲੈਣੀ ਹੋਵੇਗੀ। ਫਿਰ ਵੀ ਸਥਾਈ ਕਮੇਟੀਆਂ ਉਨ੍ਹਾਂ ਦੇ ਸਾਹਮਣੇ ਆਉਣ ਵਾਲੇ ਕਿਸੇ ਮਾਮਲੇ ਬਾਰੇ ਅੰਤਮ ਫੈਸਲਾ ਨਹੀਂ ਦੇਣਗੀਆਂ ਸਗੋਂ ਆਪਣੇ ਨਿਰਨੇ ਫੈਸਲੇ ਹਿਤ ਕੌਂਸਲ ਕੋਲ ਭੇਜਣਗੀਆਂ, ਸਿਵਾਏ ਅਜੇਹੀ ਹਾਲਤ ਦੇ ਜਿਥੇ ਕਿ ਰਾਜ ਕੌਂਸਲ ਦੇ ਵਿਧਾਨ ਦੇ ਅਨੁਛੇਦ 9 ਦੇ ਅਧੀਨ ਕੌਂਸਲ ਵਲ ਵਿਸ਼ੇਸ਼ ਤੌਰ ਤੇ ਅਧਿਕਾਰ ਸੌਂਪੇ ਗਏ ਹੋਣ।

(2) ਸਥਾਈ ਕਮੇਟੀਆਂ ਅਤੇ ਉਹਨਾਂ ਦੇ ਮੈਂਬਰ ਆਪਣੀਆਂ ਸਿਫ਼ਾਰਸ਼ਾਂ ਦਾ ਪਰਚਾਰ ਨਹੀਂ ਕਰਨਗੇ ਅਤੇ ਪਰਚਾਰ ਲਈ ਦਿਤੇ ਗਏ ਬਿਆਨ ਨਿਯਮ ਦੁਆਰਾ ਨਿਸ਼ਚਿਤ ਵਿਧੀ ਅਨੁਸਾਰ ਕੇਵਲ ਰਾਜ ਕੌਂਸਲ ਵਲੋਂ ਹੀ ਜਾਰੀ ਹੋਣਗੇ।

---

## ਵਿਭਾਗੀ ਕੌਂਸਲਾਂ ਦਾ ਵਿਧਾਨ

——————ਚੇਅਰਮੈਨ

________ਵਿਭਾਗ

1. **ਸੰਖੇਪ ਨਾਂ** : ਇਸ ਵਿਧਾਨ ਨੂੰ ਸਾਂਝੀ ਸਲਾਹਕਾਰ ਅਤੇ ਸਾਲਸੀ ਸਬੰਧੀ ਸਕੀਮ ਅਧੀਨ________ਵਿਭਾਗ ਦੀ ਵਿਭਾਗੀ ਕੌਂਸਲ ਦਾ ਵਿਧਾਨ ਆਖਿਆ ਜਾਵੇਗਾ।

[ਮੁੱਖ ਮੰਤਰੀ]

2. ਵਰਤੋਂ : ਇਹ ਵਿਧਾਨ ਹੇਠ ਲਿਖੇ ਵਿਭਾਗਾਂ ਉੱਤੇ ਲਾਗੂ ਹੋਵੇਗਾ :-

(ੳ)

(ਅ)

3. ਉਦੇਸ਼ : ਕੌਂਸਲ ਦਾ ਉਦੇਸ਼ ਸਰਕਾਰ ਬਤੌਰ ਨਿਯੁਕਤੀਕਾਰ ਅਤੇ ਇਸ ਦੇ ਕਰਮਚਾਰੀਆਂ ਦੀ ਜਨਰਲ ਬਾਡੀ ਵਿਚਕਾਰ ਇਨ੍ਹਾਂ ਦੇ ਸਾਂਝੇ ਹਿਤਾਂ ਦੇ ਮਾਮਲਿਆਂ ਬਾਰੇ ਖ਼ੁਸ਼ਗਵਾਰ ਸਬੰਧਾਂ ਵਿਚ ਵਾਧਾ ਕਰਨਾ ਅਤੇ ਵੱਧ ਤੋਂ ਵੱਧ ਸਹਿਯੋਗ ਪ੍ਰਾਪਤ ਕਰਨਾ ਹੈ। ਇਸ ਤੋਂ ਇਲਾਵਾ ਸਰਕਾਰੀ ਸੇਵਾਵਾਂ ਦੀ ਨਿਪੁੰਨਤਾ ਵਿਚ ਵਾਧਾ ਕਰਨਾ ਵੀ ਕੌਂਸਲ ਦਾ ਉਦੇਸ਼ ਹੈ।

4. ਖੇਤਰ ਅਤੇ ਕਾਰਜ : ਕੌਂਸਲ ਦੇ ਖੇਤਰ ਵਿਚ ਅਜਿਹੇ ਸਾਰੇ ਮਾਮਲੇ ਸ਼ਾਮਲ ਹੋਣਗੇ ਜਿਨ੍ਹਾਂ ਦਾ ਸਬੰਧ ਕਰਮਚਾਰੀਆਂ ਦੀਆਂ ਸੇਵਾ-ਸ਼ਰਤਾਂ, ਉਨ੍ਹਾਂ ਦੀ ਭਲਾਈ, ਕੰਮ ਦੇ ਮਿਆਰਾਂ ਅਤੇ ਨਿਪੁੰਨਤਾ ਦੀ ਉਨਤੀ ਨਾਲ ਹੋਵੇ, ਪਰ ਉਪਬੰਧ ਇਹ ਹੈ ਕਿ-

(i) ਭਰਤੀ, ਤਰੱਕੀ ਅਤੇ ਅਨੁਸ਼ਾਸਨ ਦੇ ਸਬੰਧ ਵਿਚ ਰਾਏ ਲੈਣਾ ਕੇਵਲ ਸਾਧਾਰਣ ਅਸੂਲਾਂ ਵਾਲੇ ਮਾਮਲਿਆਂ ਤਕ ਹੀ ਸੀਮਤ ਹੋਵੇਗਾ।

(ii) ਵਿਅਕਤੀਗਤ ਮਾਮਲਿਆਂ ਉਤੇ ਵਿਚਾਰ ਨਹੀਂ ਕੀਤੀ ਜਾਵੇਗੀ। ਦੋ ਜਾਂ ਦੋ ਤੋਂ ਵੱਧ ਵਿਭਾਗਾਂ ਦੇ ਕਰਮਚਾਰੀਆਂ ਦੇ ਸਮਾਨ ਵਰਗਾਂ, ਜਿਹੜੇ ਕਿ ਇਕੋ ਵਿਭਾਗੀ ਕੌਂਸਲ ਦੇ ਰੂਪ ਵਿਚ ਇਕੱਠੇ ਨਾ ਕੀਤੇ ਗਏ ਹੋਣ, ਨਾਲ ਸਬੰਧਤ ਮਾਮਲੇ ਰਾਜ ਕੌਂਸਲ ਦੁਆਰਾ ਨਿਪਟਾਏ ਜਾਣਗੇ।

5. ਕੌਂਸਲ ਦੇ ਮੈਂਬਰ : ਕੌਂਸਲ ਵਿਚ ਹੇਠ ਲਿਖੇ ਵਿਅਕਤੀ ਹੋਣਗੇ :-

(ੳ) ਚੇਅਰਮੈਨ________________(ਪਦ, ਨਾਂ)

(ਅ) ਦਫ਼ਤਰੀ ਧਿਰ ਦੇ ਪ੍ਰਤੀਨਿਧ :-

ਚੇਅਰਮੈਨ ਤੋਂ ਛੁੱਟ ਦਫ਼ਤਰੀ ਧਿਰ ਵਿਚ______________(ਗਿਣਤੀ ਦੱਸੋ) ਮੈਂਬਰ ਹੋਣਗੇ ਜਿਹੜੇ ਕਿ ਸਰਕਾਰ ਜਾਂ ਵਿਭਾਗ ਦੇ ਮੁੱਖੀ ਦੁਆਰਾ ਨਾਮਜ਼ਦ ਕੀਤੇ ਜਾਣਗੇ।

(ੲ) ਅਮਲਾ ਧਿਰ ਦੇ ਪ੍ਰਤੀਨਿਧ :-

ਅਮਲਾ ਧਿਰ ਵਿਚ ਨਿਮਨ ਅਨੁਸਾਰ______________(ਗਿਣਤੀ ਦੱਸੋ) ਮੈਂਬਰ ਹੋਣਗੇ :-

(i) ______________(ਗਿਣਤੀ ਦੱਸੋ) ਮੈਂਬਰ ______________ਸਭਾ/ਯੂਨੀਅਨ ਵਲੋਂ ਨਾਮਜ਼ਦ ਕੀਤੇ ਗਏ।

(ii) ______________ ਸਭਾ/ਯੂਨੀਅਨ ਵਲੋਂ ______________ (ਗਿਣਤੀ ਦੱਸੋ) ਮੈਂਬਰ ਨਾਮਜ਼ਦ ਕੀਤੇ ਗਏ।

ਨੋਟ :–1. ਜਿਥੇ ਕਰਮਚਾਰੀਆਂ ਦੇ ਵਖ ਵਖ ਵਰਗਾਂ ਦੀ ਪ੍ਰਤੀਨਿਧਤਾ ਕਰਨ ਵਾਲੀਆਂ ਦੋ ਜਾਂ ਇਸ ਤੋਂ ਵਧ ਯੂਨੀਅਨਾਂ/ਸਭਾਵਾਂ ਹੋਣ ਦਾ ਚੇਅਰਮੈਨ ਸਬੰਧਤ ਵਰਗਾਂ ਦੀ ਆਪੋ ਆਪਣੀ ਗਿਣਤੀ ਦੇ ਆਧਾਰ ਤੇ ਕੌਂਸਲ ਵਿਚ ਕੁਲ ਪ੍ਰਤੀਨਿਧਤਾ ਨੂੰ ਵੰਡ ਦੇਵੇਗਾ ।

2. ਜਿਥੇ ਕਰਮਚਾਰੀਆਂ ਦੇ ਇਕੋ ਜਿਹੇ ਵਰਗਾਂ ਦੀ ਪ੍ਰਤੀਨਿਧਤਾ ਕਰਨ ਵਾਲੀਆਂ ਦੋ ਜਾਂ ਇਸ ਤੋਂ ਵਧ ਯੂਨੀਅਨਾਂ/ਸਭਾਵਾਂ ਹੋਣ ਤਾਂ ਚੇਅਰਮੈਨ ਵਲੋਂ ਹਰ ਯੂਨੀਅਨ/ਸਭਾ ਦੀ ਆਪੋ ਆਪਣੀ ਮੈਂਬਰਸ਼ਿਪ ਦੇ ਆਧਾਰ ਤੇ ਕੁੱਲ ਯੋਗ ਪ੍ਰਤੀਨਿਧਤਾ ਵੰਡ ਦਿਤੀ ਜਾਵੇਗੀ ।

3. ਜੇ ਸਭਾ/ਯੂਨੀਅਨ ਦੀ ਮੈਂਬਰਸ਼ਿਪ ਵਿਚ ਕੋਈ ਅਦਲਾ ਬਦਲੀ ਹੋ ਗਈ ਹੋਵੇ ਤਾਂ ਦਿਤੀ ਹੋਈ ਅਨੁਪਾਤੀ ਪ੍ਰਤੀਨਿਧਤਾ, ਮੈਂਬਰਸ਼ਿਪ ਦੀ ਉਚਿਤ ਤਸਦੀਕ ਤੋਂ ਬਾਦ ਹੀ ਬਦਲੀ ਜਾ ਸਕਦੀ ਹੈ ।

4. ਸੀਟਾਂ ਦੀ ਵੰਡ ਵੀ ਚੇਅਰਮੈਨ ਦਆਰਾ ਕਿਸੇ ਹੋਰ ਤਰੀਕੇ ਨਾਲ ਜੋ ਕਿ ਸਭਾਵਾਂ/ਯੂਨੀਅਨਾਂ ਨੂੰ ਪ੍ਰਵਾਨ ਹੋਵੇ, ਸਭਾਵਾਂ/ਯੂਨੀਅਨਾਂ ਨਾਲ ਸਲਾਹ ਕਰਕੇ ਹੀ ਕੀਤੀ ਜਾਵੇਗੀ ।

(ਸ) **ਸਕੱਤਰ :** ਕੌਂਸਲ ਦੇ ਸਕੱਤਰ ਦੀ ਨਿਯੁਕਤੀ ਚੇਅਰਮੈਨ ਵਲੋਂ ਕੀਤੀ ਜਾਵੇਗੀ ।

(ਹ) **ਲੀਡਰ :** ਅਮਲਾ ਧਿਰ ਆਪਣੇ ਮੈਂਬਰਾਂ ਵਿਚੋਂ ਕਿਸੇ ਇਕ ਨੂੰ ਸਾਧਾਰਣ ਬਹੁ ਗਿਣਤੀ ਨਾਲ ਆਪਣਾ ਲੀਡਰ ਚੁਣ ਲਏਗੀ, ਜਿਹੜਾ ਕਿ ਇਸ ਪਦ ਨੂੰ ਇਕ ਸਾਲ ਲਈ ਗ੍ਰਹਿਣ ਕਰੇਗਾ । ਉਸ ਦੀ ਚੋਣ ਦੁਬਾਰਾ ਵੀ ਹੋ ਸਕੇਗੀ । ਮੌਤ, ਅਵਕਾਸ਼ ਪ੍ਰਾਪਤੀ, ਅਸਤੀਫੇ ਅਤੇ ਬਦਲੀ ਆਦਿ ਕਾਰਣ ਖਾਲੀ ਹੋਈ ਥਾਂ ਬਾਕੀ ਰਹਿੰਦੇ ਅਰਸੇ ਲਈ ਭਰੀ ਜਾਵੇਗੀ ।

6. ਮਾਨਤਾ ਪ੍ਰਾਪਤ ਸਭਾਵਾਂ/ਯੂਨੀਅਨਾਂ ਵਲੋਂ ਅਮਲਾ ਧਿਰ ਪ੍ਰਤੀਨਿਧਾਂ ਦੀ ਨਾਮਜ਼ਦਗੀ :

(1) ਵਿਧਾਨ ਦੇ ਅਰੰਭ ਹੋਣ ਉਤੇ ਅਤੇ ਇਸ ਤੋਂ ਪਿਛੋਂ ਜਦੋਂ ਵੀ ਅਜੇਹੇ ਮੌਕੇ ਆਉਣ, ਕੌਂਸਲ ਦਾ ਚੇਅਰਮੈਨ ਕੌਂਸਲ ਵਿਚ ਪ੍ਰਤੀਨਿਧਤਾ ਕਰਨ ਲਈ ਪਾਤਰ ਹਰ ਇਕ ਮਾਨਤਾ ਪ੍ਰਾਪਤ ਸਭਾ/ਯੂਨੀਅਨ ਨੂੰ ਫਾਰਮ 'ੳ' ਦੁਆਰਾ ਇਹ ਸੂਚਨਾ ਦੇਵੇਗਾ ਕਿ ਕੌਂਸਲ ਲਈ ਇਹ ਕਿੰਨੇ ਕੁ ਮੈਂਬਰ ਨਾਮਜ਼ਦ ਕਰੇ ।

(2) ਉਪਰੋਕਤ ਖੰਡ (1) ਅਨੁਸਾਰ ਸੂਚਨਾ ਮਿਲਣ ਉਪਰੰਤ ਮਾਨਤਾ ਪ੍ਰਾਪਤ ਸਭਾ/ਯੂਨੀਅਨ, ਚੇਅਰਮੈਨ ਨੂੰ ਫਾਰਮ 'ਅ' ਦੁਆਰਾ ਆਪਣੀ ਸਭਾ/ਯੂਨੀਅਨ ਦੀ ਜਨਰਲ ਬਾਡੀ/ਕਾਰਜਕਾਰੀ ਕਮੇਟੀ ਵਲੋਂ ਨਾਮਜ਼ਦ ਕੀਤੇ ਗਏ ਆਪਣੇ ਪ੍ਰਤੀਨਿਧਾਂ ਦੀ ਸੂਚਨਾ ਦੇਵੇਗੀ ।

(3) ਕਿਸੇ ਸਭਾ/ਯੂਨੀਅਨ ਦੇ ਨੁਮਾਇੰਦੇ ਦੀ ਅਵਕਾਸ਼ ਪ੍ਰਾਪਤੀ, ਅਸਤੀਫੇ, ਮੌਤ ਆਦਿ ਦੀ ਸੂਰਤ ਵਿਚ ਅਜੇਹੀ ਸਭਾ/ਯੂਨੀਅਨ ਫਾਰਮ 'ੲ' ਦੁਆਰਾ ਆਪਣਾ ਨੁਮਾਇੰਦਾ ਨਾਮਜ਼ਦ ਕਰੇਗੀ ।

(4) ਉਪਰੋਕਤ ਖੰਡ (2) ਜਾਂ (3) ਦੇ ਅਧੀਨ ਜਿਹੋ ਜੇਹੀ ਵੀ ਸਥਿਤੀ ਹੋਵੇ, ਸੂਚਨਾ ਮਿਲਣ ਉਪਰੰਤ ਕੌਂਸਲ ਦਾ ਚੇਅਰਮੈਨ ਇਸ ਗਲ ਉਤੇ ਵਿਚਾਰ ਕਰੇਗਾ ਕਿ ਕੀ ਨਾਮਜ਼ਦਗੀ

[ਮੁੱਖ ਮੰਤਰੀ]

ਸਕੀਮ ਦੇ ਉਪਬੰਧਾਂ ਦੇ ਅਨੁਸਾਰ ਹੈ? ਅਤੇ ਸਬੰਧਤ ਸਭਾ/ਯੂਨੀਅਨ ਨੂੰ ਸੂਚਨਾ ਭੇਜ ਦੇਵੇਗਾ।

7. ਮੈਂਬਰਸ਼ਿਪ ਦੀ ਮਿਆਦ : ਸਭਾਵਾਂ ਆਪਣੇ ਪ੍ਰਤੀਨਿਧ ਤਿੰਨ ਸਾਲ ਦੇ ਅਰਸੇ ਲਈ ਨਾਮਜ਼ਦ ਕਰਨਗੀਆਂ; ਪਰੰਤੂ ਦੁਬਾਰਾ ਨਾਮਜ਼ਦ ਕਰਨ ਉਤੇ ਕੋਈ ਰੋਕ ਨਹੀਂ ਹੋਵੇਗੀ। ਫਿਰ ਵੀ ਚੇਅਰਮੈਨ ਸਾਲ ਵਿਚ ਇਕ ਵਾਰੀ ਨੁਮਾਇੰਦੇ ਨੂੰ ਬਦਲਣ ਦੀ ਆਗਿਆ ਦੇ ਸਕਦਾ ਹੈ, ਜੇਕਰ ਉਹ ਪ੍ਰਤੀਨਿਧ ਵਾਰਸ਼ਕ ਚੋਣ ਉਪਰੰਤ ਕਿਸ ਸਭਾ/ਯੂਨੀਅਨ ਦਾ ਪਦ ਧਾਰੀ ਨਾ ਰਹੇ।

(2) ਮੌਤ, ਅਵਕਾਸ਼ ਪ੍ਰਾਪਤੀ, ਅਸਤੀਫ਼ੇ ਅਤੇ ਬਦਲੀ ਆਦਿ ਕਾਰਣ ਖਾਲੀ ਹੋਈਆਂ ਥਾਵਾਂ ਰਹਿੰਦੀ ਮਿਆਦ ਲਈ ਭਰ ਲਈਆਂ ਜਾਣਗੀਆਂ।

8. ਕਮੇਟੀਆਂ ਦੀ ਨਿਯੁਕਤੀ : ਕੌਂਸਲ ਆਪਣੇ ਖੇਤਰ ਵਿਚ ਆਉਣ ਵਾਲੇ ਮਾਮਲਿਆਂ ਦਾ ਅਧਿਐਨ ਕਰਨ ਅਤੇ ਉਨ੍ਹਾਂ ਸਬੰਧੀ ਰਪੋਰਟ ਲੈਣ ਲਈ ਆਪਣੇ ਮੈਂਬਰਾਂ ਵਿਚੋਂ ਕਮੇਟੀਆਂ ਬਣਾ ਸਕਦੀ ਹੈ।

(ਫ਼ਾਰਮ ੳ, ਅ, ੲ–ਰਾਜ ਕੌਂਸਲ ਦੇ ਵਿਧਾਨ ਨਾਲ ਲਗੇ ਫ਼ਾਰਮਾਂ ਵਾਂਗ)

ਚੇਅਰਮੈਨ

---

**ਵਿਭਾਗੀ ਕੌਂਸਲ ਦੇ ਕਾਰਜ ਸੰਚਾਲਨ ਲਈ ਹਦਾਇਤਾਂ**

______________ ਵਿਭਾਗ

ਸਾਂਝੀ ਸਲਾਹਕਾਰ ਅਤੇ ਸਾਲਸੀ ਸਕੀਮ ਅਧੀਨ ______________ ਵਿਭਾਗ ਦੀ ਵਿਭਾਗੀ ਕੌਂਸਲ ਦਾ ਕਾਰਜ ਸੰਚਾਲਨ ਹੇਠ ਲਿਖੀਆਂ ਹਦਾਇਤਾਂ ਅਨੁਸਾਰ ਹੋਵੇਗਾ :

1. ਸੰਖੇਪ ਨਾਂ : ਇਹਨਾਂ ਹਦਾਇਤਾਂ ਨੂੰ ______________ ਵਿਭਾਗ ਦੀ ਵਿਭਾਗੀ ਕੌਂਸਲ ਦੇ ਕਾਰਜ ਸੰਚਾਲਨ ਸਬੰਧੀ ਹਦਾਇਤਾਂ ਆਖਿਆ ਜਾਵੇਗਾ।

2. ਇਕੱਤਰਤਾਵਾਂ : ਕੌਂਸਲ ਦੀਆਂ ਸਾਧਾਰਣ ਇਕੱਤਰਤਾਵਾਂ ਸਮੇਂ ਸਮੇਂ ਸਿਰ ਲੋੜ ਅਨੁਸਾਰ ਹੋਇਆ ਕਰਨਗੀਆਂ ਅਤੇ ਤਿੰਨ ਮਹੀਨਿਆਂ ਵਿਚ ਘਟੋ ਘੱਟ ਇਕ ਇਕੱਤਰਤਾ ਹੋਣੀ ਜ਼ਰੂਰੀ ਹੈ। ਸਾਧਾਰਣ ਇਕੱਤਰਤਾ ਦਾ ਨੋਟਿਸ ਇਕੱਤਰਤਾ ਦੀ ਤ੍ਰੀਕ ਤੋਂ ਘਟੋ ਘੱਟ ਪੰਦਰਾਂ ਦਿਨ ਪਹਿਲਾਂ ਸਾਰੇ ਮੈਂਬਰਾਂ ਨੂੰ ਭੇਜ ਦਿਤਾ ਜਾਇਆ ਕਰੇਗਾ। ਜਿਥੋਂ ਤੀਕ ਸੰਭਵ ਹੋਵੇ ਅਗਲੀ ਇਕੱਤਰਤਾ ਦੀ ਤ੍ਰੀਕ ਕੌਂਸਲ ਦੀ ਹਰ ਇਕ ਇਕੱਤਰਤਾ ਵਿਚ ਹੀ ਨਿਸ਼ਚਿਤ ਕਰ ਲਈ ਜਾਇਆ ਕਰੇਗੀ।

(2) ਕੌਂਸਲ ਦੀ ਵਿਸ਼ੇਸ਼ ਇਕੱਤਰਤਾ ਚੇਅਰਮੈਨ ਵਲੋਂ ਬੁਲਾਈ ਜਾਵੇਗੀ। ਅਜੇਹੀ ਇਕੱਤਰਤਾ ਦਾ ਨੋਟਿਸ ਇਕੱਤਰਤਾ ਦੀ ਤ੍ਰੀਕ ਤੋਂ ਘਟੋ ਘੱਟ ਸੱਤ ਦਿਨ ਪਹਿਲਾਂ ਸਾਰੇ ਮੈਂਬਰਾਂ ਨੂੰ ਭੇਜ ਦਿਤਾ ਜਾਇਆ ਕਰੇਗਾ।

(3) ਕੋਰਮ : ਕੋਰਮ ਸਰਕਾਰੀ ਅਤੇ ਕਰਮਚਾਰੀ ਧਿਰਾਂ ਦੀ ਆਪੋ–ਆਪਣੀ ਕੁਲ ਗਿਣਤੀ ਦਾ 1/3 ਹਿੱਸਾ ਹੋਵੇਗਾ।

4. ਏਜੰਡਾ : (1) ਮੀਟਿੰਗ ਦਾ ਏਜੰਡਾ ਚੇਅਰਮੈਨ ਦੀ ਆਗਿਆ ਦੇ ਅਧੀਨ ਤਿਆਰ ਕੀਤਾ ਜਾਵੇਗਾ ਅਤੇ ਇਸ ਦੀ ਪ੍ਰਵਾਨਗੀ ਉਸ ਤੋਂ ਲਈ ਜਾਵੇਗੀ।

(2) ਸਾਧਾਰਣ ਇੱਕਤਰਤਾ ਦਾ ਏਜੰਡਾ ਸਾਰੇ ਮੈਂਬਰਾਂ ਨੂੰ ਇਕੱਤਰਤਾ ਦੀ ਤ੍ਰੀਕ ਤੋਂ ਘਟੋ ਘੱਟ ਤਿੰਨ ਹਫਤੇ ਪਹਿਲਾਂ ਭੇਜ ਦਿਤਾ ਜਾਇਆ ਕਰੇਗਾ ।

(3) ਵਿਸ਼ੇਸ਼ ਇਕੱਤਰਤਾ ਦਾ ਏਜੰਡਾ ਇਕੱਤਰਤਾ ਦੇ ਨੋਟਿਸ ਦੇ ਨਾਲ ਹੀ ਭੇਜ ਦਿਤਾ ਜਾਇਆ ਕਰੇਗਾ ।

(4) ਜੇ ਕੋਈ ਮੈਂਬਰ ਕਿਸੇ ਇਕੱਤਰਤਾ ਦੇ ਏਜੰਡੇ ਵਿਚ ਕੋਈ ਵਿਸ਼ਾ ਸ਼ਾਮਲ ਕਰਾਉਣਾ ਚਾਹੁੰਦਾ ਹੋਵੇ ਤਾਂ ਉਹ ਇਕੱਤਰਤਾਂ ਤੋਂ ਘਟੋ ਘੱਟ ਅੱਠ ਹਫਤੇ ਪਹਿਲਾਂ ਸਕੱਤਰ ਨੂੰ ਇਸ ਵਿਸ਼ੇ ਦੀ ਸੂਚਨਾ ਵਿਆਖਿਆਤਮਕ ਯਾਦ–ਪੱਤਰ ਸਹਿਤ, ਜਿਥੇ ਵੀ ਅਜੇਹੀ ਲੋੜ ਹੋਵੇ, ਭੇਜ ਦੇਵੇਗਾ ਸਬੰਧਤ ਸਕੱਤਰ ਇਸ ਗੱਲ ਦੀ ਤਸੱਲੀ ਕਰ ਲਵੇਗਾ ਕਿ ਸੁਝਾਏ ਗਏ ਵਿਸ਼ੇ ਕੌਂਸਲ ਦੇ ਖੇਤਰ ਵਿਚ ਆਉਂਦੇ ਹਨ ਅਤੇ ਇਸ ਤੋਂ ਉਪਰੰਤ ਉਹ ਇਕੱਤਰਤਾ ਦੀ ਨਿਯਤ ਮਿਤੀ ਤੋਂ ਸੱਤ ਹਫਤੇ ਪਹਿਲਾਂ ਉਹਨਾਂ ਸੁਝਾਵਾਂ ਨੂੰ ਖਰੜੇ ਦੇ ਰੂਪ ਵਿਚ ਏਜੰਡੇ ਵਿਚ ਸ਼ਾਮਲ ਕਰਨ ਲਈ ਲੋੜੀਂਦੀ ਪਰਵਾਨਗੀ ਹਿਤ ਚੇਅਰਮੈਨ ਦੇ ਪੇਸ਼ ਕਰੇਗਾ ।

(5) ਏਜੰਡੇ ਉਤੇ ਨਾ ਆਏ ਵਿਸ਼ੇ ਸਬੰਧੀ ਵਿਚਾਰ ਚੇਅਰਮੈਨ ਦੀ ਆਗਿਆ ਨਾਲ ਕੀਤੀ ਜਾ ਸਕੇਗੀ ।

(6) ਕੌਂਸਲ ਦੁਆਰਾ ਕਿਸੇ ਵੀ ਤਰੀਕੇ ਨਾਲ ਨਿਪਟਾਇਆ ਗਿਆ ਮਾਮਲਾ ਆਉਣ ਵਾਲੇ ਬਾਰ੍ਹਾਂ ਮਹੀਨਿਆਂ ਵਿਚ ਉਦੋਂ ਤੀਕ ਏਜੰਡੇ ਉਤੇ ਨਹੀਂ ਰਖਿਆ ਜਾਵੇਗਾ ਜਦੋਂ ਤੀਕ ਕਿ ਕਿਸੇ ਵਿਸ਼ੇਸ਼ ਕਾਰਣ ਕਰਕੇ ਕੌਂਸਲ ਦਾ ਚੇਅਰਮੈਨ ਇਸ ਤੋਂ ਉਲਟ ਹਦਾਇਤ ਨਾ ਕਰੇ ।

5. **ਕਾਰਵਾਈ :** ਇਕੱਤਰਤਾ ਦੀ ਕਾਰਵਾਈ ਦਾ ਖਰੜਾ ਇਕੱਤਰਤਾ ਸਮੇਂ ਚੇਅਰਮੈਨ ਦੀਆਂ ਹਦਾਇਤਾਂ ਅਨੁਸਾਰ ਸਕੱਤਰ ਦੁਆਰਾ ਤਿਆਰ ਕੀਤਾ ਜਾਵੇਗਾ ਅਤੇ ਇਸ ਦੀ ਪਰਵਾਨਗੀ ਕੌਂਸਲ ਦੇਵੇਗੀ । ਇਸ ਤੋਂ ਪਿਛੋਂ ਇਹ ਕਾਰਵਾਈ ਕੌਂਸਲ ਦੇ ਮੈਂਬਰਾਂ ਨੂੰ ਭੇਜੀ ਜਾਵੇਗੀ ।

6. **ਫੈਸਲੇ :** ਸਰਕਾਰੀ ਧਿਰ ਕੌਂਸਲ ਦੀਆਂ ਇਕੱਤਰਤਾਵਾਂ ਵਿਚ ਹੀ ਮਾਮਲਿਆਂ ਦਾ ਨਿਰਨਾ ਕਰ ਲਿਆ ਕਰੇਗੀ ਅਤੇ ਉਹਨਾਂ ਦਾ ਨਿਰਨਾ ਸਰਕਾਰ ਤੋਂ ਕਰਾਉਣ ਲਈ ਉਨ੍ਹਾਂ ਮਾਮਲਿਆਂ ਨੂੰ ਰਾਖਵੇਂ ਨਹੀਂ ਰਖੇਗੀ । ਮੰਤਰੀ ਮੰਡਲ ਦੇ ਅੰਤਮ ਅਧਿਕਾਰ ਦੇ ਅਧੀਨ ਰਹਿੰਦੇ ਹੋਏ ਕੌਂਸਲ ਦੀਆਂ ਦੋਹਾਂ ਧਿਰਾਂ ਵਿਚਕਾਰ ਹੋਏ ਸਮਝੌਤੇ ਅਮਲ ਵਿਚ ਲਿਆਉਣ ਯੋਗ ਹੋਣਗੇ ।

(2) ਜੇ ਕਿਸੇ ਵਿਸ਼ੇਸ਼ ਮਾਮਲੇ ਉਤੇ ਦੋਨਾਂ ਧਿਰਾਂ ਵਿਚਕਾਰ ਕੋਈ ਸਮਝੌਤਾ ਨਾ ਹੋ ਸਕੇ ਤਾਂ ਮਾਮਲਾ ਅਗਲੇਰੀ ਪੜਤਾਲ ਅਤੇ ਰਿਪੋਰਟ ਹਿਤ ਕੌਂਸਲ ਦੀ ਕਮੇਟੀ ਕੋਲ ਭੇਜਿਆ ਜਾ ਸਕਦਾ ਹੈ । ਪਰੰਤੂ ਜੇ ਅੰਤਮ ਅਸੰਮਤੀ ਲਿਖਤੀ ਰੂਪ ਵਿਚ ਦਰਸਾਈ ਜਾਵੇ ਅਤੇ ਮਾਸਲਾ ਅਜਿਹਾ ਹੋਵੇ ਜਿਸ ਲਈ ਸਾਲਸੀ ਦਾ ਉਪਬੰਧ ਹੋਵੇ ਤਾਂ ਦੋਨਾਂ ਧਿਰਾਂ ਦੇ ਚਾਹੁੰਣ ਉਤੇ ਇਸ ਮਾਮਲੇ ਨੂੰ ਸਾਲਸੀ ਲਈ ਭੇਜਿਆ ਜਾਵੇਗਾ । ਅਸੰਮਤੀ ਦੇ ਦੂਜੇ ਮਾਮਲਿਆਂ ਵਿਚ ਵਿਭਾਗ ਜਾਂ ਸਰਕਾਰ ਜਿਹੋ ਜਿਹੀ ਵੀ ਸਥਿਤੀ ਹੋਵੇ, ਆਪਣੇ ਨਿਰਨੇ ਅਨੁਸਾਰ ਕਾਰਵਾਈ ਕਰਨਗੀਆਂ ਅਤੇ ਅੰਤਮ ਨਿਰਨੇ ਸੂਚਨਾ ਵਜੋਂ ਕੌਂਸਲ ਨੂੰ ਭੇਜ ਦੇਣਗੀਆਂ ।

7. **ਬਿਆਨ ਦਾ ਪ੍ਰਕਾਸ਼ਨ :** ਕੇਵਲ ਕੌਂਸਲ ਦੇ ਅਧਿਕਾਰ ਅਧੀਨ ਜਾਰੀ ਕੀਤੇ ਗਏ ਬਿਆਨ ਹੀ ਪ੍ਰਕਾਸ਼ਤ ਕੀਤੇ ਜਾਣਗੇ, ਅਜੇਹੇ ਬਿਆਨ ਜਿਥੋਂ ਤੀਕ ਸਭੰਵ ਹੋਵੇ ਮੁਕੰਮਲ ਅਤੇ ਵਾਕਫੀ ਭਰਪੂਰ ਹੋਣਗੇ ।

---

[ ਮੁਖ ਮੰਤਰੀ ]

**ਪੰਜਾਬ ਸਰਕਾਰ ਅਤੇ ਕਰਮਚਾਰੀ ਜੱਥੇਬੰਦੀਆਂ ਦੇ ਸਾਂਝੀ ਸਲਾਹਕਾਰ ਅਤੇ ਅਵੱਸ਼ਕ ਸਾਲਸੀ ਮਸ਼ੀਨਰੀ ਨੂੰ ਚਲਾਉਣ ਹਿਤ ਸਮਾਨ ਵਿਚਾਰਾਂ ਸਬੰਧੀ ਸਾਂਝੇ ਮਨੋਰਥ ਦਾ ਏਲਾਨ।**

ਸਾਂਝੀ ਸਲਾਹਕਾਰ ਅਤੇ ਅਵੱਸ਼ਕ ਸਾਲਸੀ ਦੀ ਮਸ਼ੀਨਰੀ ਦੀ ਸਥਾਪਤੀ ਇਸ ਦੇ ਨਿਰਵਿਘਨ ਕੰਮ ਕਰਨ ਅਤੇ ਪੂਰਣ ਉਪਯੋਗੀ ਸਾਬਤ ਹੋਣ ਸਬੰਧੀ ਇਹ ਇਕ ਪਾਸੇ ਪੰਜਾਬ ਸਰਕਾਰ ਅਤੇ ਦੂਜੇ ਪਾਸੇ ਕਰਮਚਾਰੀ-ਜਥੇਬੰਦੀਆਂ ਦੇ ਸਮਾਨ ਵਿਚਾਰਾਂ ਦੇ ਸਾਂਝੇ ਮਨੋਰਥ ਦਾ ਏਲਾਨ ਪੱਤਰ ਹੈ।

2. **ਸਾਧਾਰਣ ਉਦੇਸ਼** : ਦੋਵੇਂ ਧਿਰਾਂ, ਅਰਥਾਤ ਸਰਕਾਰ ਬਤੌਰ ਨਿਯੁਕਤੀਕਾਰ ਅਤੇ ਇਸ ਦੇ ਕਰਮਚਾਰੀਆਂ ਦੀ ਜਨਰਲ ਬਾਡੀ ਵਿਚਕਾਰ ਇਨ੍ਹਾਂ ਦੇ ਸਾਂਝੇ ਹਿਤਾਂ ਦੇ ਮਾਮਲਿਆਂ ਬਾਰੇ ਖੁਸ਼ਗਵਾਰ ਸਬੰਧਾਂ ਵਿਚ ਵਾਧਾ ਕਰਨ, ਵੱਧ ਤੋਂ ਵੱਧ ਸਹਿਯੋਗ ਪ੍ਰਾਪਤ ਕਰਨ, ਅਤੇ ਲੱਗੇ ਹੋਏ ਕਰਮਚਾਰੀਆਂ ਦੀ ਭਲਾਈ ਦੇ ਨਾਲ ਨਾਲ ਸਰਕਾਰੀ ਸੇਵਾਵਾਂ ਦੀ ਨਿਪੁੰਨਤਾ ਵਿਚ ਵਾਧਾ ਕਰਨ ਦੇ ਉਦੇਸ਼ ਨਾਲ ਇਕ ਦੂਜੀ ਨਾਲ ਸਹਿਮਤ ਹਨ।

3. ਦੋਵੇਂ ਧਿਰਾਂ ਇਸ ਗੱਲ ਉਤੇ ਵੀ ਸਹਿਮਤ ਹਨ ਕਿ ਉਨ੍ਹਾਂ ਸਾਰੇ ਮਾਮਲਿਆਂ ਉਤੇ ਜਿਹੜੇ ਕੌਂਸਲਾਂ ਸਾਮ੍ਹਣੇ ਆਉਣ ਭਰਵੀਂ ਅਤੇ ਨਿਰਸੰਕੋਚ ਬਹਿਸ ਹੋਵੇ ਅਤੇ ਅਜਿਹੇ ਮਾਮਲਿਆਂ ਸਬੰਧੀ ਸਮਝੌਤੇ ਉਤੇ ਪੁਜਣ ਲਈ ਹਰ ਇਕ ਉਪਰਾਲਾ ਕੀਤਾ ਜਾਣਾ ਚਾਹੀਦਾ ਹੈ।

4. ਸਰਕਾਰ

(ੳ) ਸਰਕਾਰੀ ਕਰਮਚਾਰੀਆਂ ਦੀਆਂ ਜੱਥੇਬੰਦੀਆਂ ਦੇ ਸੁਚੱਜੇ ਵਿਕਾਸ ਵਿਚ ਉਨਤੀ ਕਰਨ ਦੀ ਚਾਹਵਾਨ ਹੈ; ਅਤੇ

(ਅ) ਸਰਕਾਰੀ ਕਰਮਚਾਰੀਆਂ ਦੀਆਂ ਜੱਥੇਬੰਦੀਆਂ ਦੇ ਕੁਝ ਕੁ ਪ੍ਰਤੀਨਿਧਾਂ ਵਲੋਂ ਪਰਗਟ ਕੀਤੇ ਗਏ ਅਤਿਆਚਾਰ ਦੇ ਡਰ ਤੋਂ ਵੀ ਜਾਣੂ ਹੈ ਅਤੇ ਨਿਯਮਾ ਵਿਚ ਯੋਗ ਉਪਬੰਧ ਆਦਿ ਕਰਨ ਲਈ ਸੁਝਾ ਵੀ ਪੇਸ਼ ਕਰਦੀ ਹੈ ਤਾਂ ਜੋ ਇਸ ਗੱਲ ਦਾ ਵਿਸ਼ਵਾਸ਼ ਦਿਵਾਇਆ ਜਾ ਸਕੇ ਕਿ ਯੂਨੀਅਨ/ਸਭਾ ਦੇ ਕਿਸੇ ਵੀ ਪਦਧਾਰੀ ਉਤੇ ਸਭਾ/ਟ੍ਰੇਡ ਯੂਨੀਅਨ ਦੀਆਂ ਜਾਇਜ਼ ਸਰਗਰਮੀਆਂ ਕਾਰਣ ਕੋਈ ਅਤਿਆਚਾਰ ਨਹੀਂ ਕੀਤਾ ਜਾਵੇਗਾ।

5. ਸਭਾਵਾਂ/ਯੂਨੀਅਨਾਂ :

(ੳ) ਘੱਟੋ ਘੱਟ ਪੰਜ ਸਾਲ ਦੇ ਅਰਸੇ ਲਈ ਸਾਂਝੀ ਸਲਾਹਕਾਰ ਅਤੇ ਅਵੱਸ਼ਕ ਸਾਲਸੀ ਦੀ ਸਕੀਮ ਨੂੰ ਉਚਿਤ ਅਜ਼ਮਾਇਸ਼ ਕਰਨ ਲਈ ਸਹਿਮਤ ਹਨ :

(ਅ) ਇਸ ਗੱਲ ਤੇ ਵੀ ਸਹਿਮਤ ਹਨ ਕਿ ਅਜ਼ਮਾਇਸ਼ ਦੇ ਇਸ ਸਮੇਂ ਦੇ ਦੌਰਾਨ ਸਾਰੇ ਝਗੜਿਆਂ ਦਾ ਫੈਸਲਾ ਸਾਂਝੀ ਸਲਾਹਕਾਰ ਅਤੇ ਅਵੱਸ਼ਕ ਸਾਲਸੀ ਸਕੀਮ ਰਾਹੀਂ ਕੀਤਾ ਜਾਵੇਗਾ।

6. ਪੰਜਾਬ ਸਰਕਾਰ ਅਤੇ ਯੂਨੀਅਨਾਂ/ਸਭਾਵਾਂ ਇਸ ਗੱਲ ਉਤੇ ਸਹਿਮਤ ਹਨ ਕਿ ਗੱਲਬਾਤ ਰਾਹੀਂ ਝਗੜੇ ਦਾ ਫੈਸਲਾ ਨਾ ਹੋਣ ਤੇ, ਇਕ ਪਾਸੇ ਸਰਕਾਰੀ ਵਿਭਾਗਾਂ ਅਤੇ ਦੂਜੇ ਪਾਸੇ ਰਾਜ ਕੌਂਸਲ ਅਤੇ ਵਿਭਾਗੀ ਕੌਂਸਲ ਦੇ ਖੇਤਰ ਦੇ ਅੰਦਰ ਅੰਦਰ ਸਰਕਾਰੀ ਕਰਮਚਾਰੀਆਂ ਦੀਆਂ ਮਾਨਤਾ ਪ੍ਰਾਪਤ ਸਭਾਵਾਂ/ਯੂਨੀਅਨਾਂ ਲਈ ਸਾਲਸੀ ਦਾ ਰਾਹ ਖੁਲ੍ਹਾ ਹੋਵੇਗਾ ਪਰ ਇਹ ਤਦੋਂ

ਹੀ ਹੋਵੇਗਾ ਜਦੋਂ ਇਸ ਤੋਂ ਪਿਛੋਂ ਪ੍ਰੀਭਾਸ਼ਤ ਸ਼ਰਤਾਂ ਅਤੇ ਬੰਦਸ਼ਾਂ ਦੇ ਅਧੀਨ ਰਹਿੰਦੇ ਹੋ ? ਸੇਵਾ-ਸ਼ਰਤਾਂ ਉਤੇ ਅਸਰ ਪਾਉਣ ਵਾਲੇ ਵਿਸ਼ੇਸ਼ ਮਾਮਲਿਆਂ ਸਬੰਧੀ ਕਿਸੇ ਧਿਰ ਵਲੋਂ ਅਰਜ਼ੀ ਦਿਤੀ ਜਾਵੇ ।

7. ਦੋਵੇਂ ਧਿਰਾਂ ਸਹਿਮਤ ਹਨ ਕਿ ਜਦੋਂ ਹੇਠ ਲਿਖੀਆਂ ਸੀਮਾਵਾਂ ਦੇ ਘੇਰੇ ਵਿਚ ਆਉਣ ਵਾਲੇ ਕਲੇਮ ਬਾਰੇ ਕੋਈ ਸਮਝੌਤਾ ਨਾ ਹੋ ਸਕੇ ਤਾਂ ਮਾਮਲੇ ਦੀ ਰੀਪੋਰਟ ਦੋਹਾਂ ਪਾਰਟੀਆਂ ਵਿਚੋਂ ਕਿਸੇ ਇਕ ਦੁਆਰਾ ਜਾਂ ਕਿਸੇ ਇਕ ਦੀ ਤਰਫੋਂ ਮੁਖ ਮੰਤਰੀ ਨੂੰ ਭੇਜੀ ਜਾਵੇਗੀ, ਤਾਂ ਜੋ ਉਹ ਇਹ ਮਾਮਲਾ ਸਾਲਸੀ ਵਾਸਤੇ ਤਿੰਨ ਮੈਂਬਰਾਂ ਵਾਲੇ ਸਾਲਸੀ ਬੋਰਡ ਨੂੰ ਭੇਜ ਦੇਣ । ਇਸ ਬੋਰਡ ਦਾ ਇਕ ਮੈਂਬਰ ਸਰਕਾਰੀ ਧਿਰ ਵਲੋਂ ਪੇਸ਼ ਕੀਤੀ ਤਿੰਨਾਂ ਨਾਵਾਂ ਵਾਲੀ ਨਾਂ ਸੂਚੀ ਵਿਚੋਂ ਲਿਆ ਜਾਵੇਗਾ ਅਤੇ ਦੂਜਾ ਮੈਂਬਰ ਰਾਜ ਕੌਂਸਲ ਦੀ ਅਮਲਾ ਧਿਰ ਵਲੋਂ ਪੇਸ਼ ਕੀਤੀ ਗਈ ਇਸੇ ਤਰ੍ਹਾਂ ਦੀ ਨਾਂ ਸੂਚੀ ਵਿਚੋਂ ਲਿਆ ਜਾਵੇਗਾ । ਤੀਜਾ ਮੈਂਬਰ ਚੇਅਰਮੈਨ ਹੋਵੇਗਾ ਜਿਹੜਾ ਕਿ ਆਜ਼ਾਦ ਵਿਅਕਤੀ ਹੋਵੇਗਾ । ਮੈਂਬਰਾਂ ਅਤੇ ਚੇਅਰਮੈਨ ਦੀ ਚੋਣ ਮੁੱਖ ਮੰਤਰੀ ਜੀ ਦੁਆਰਾ ਕੀਤੀ ਜਾਵੇਗੀ ।

8. ਕਲੇਮ ਨੂੰ ਸਾਲਸੀ ਸਪੁਰਦ ਕਰਨ ਵਾਸਤੇ ਦੋਹਾਂ ਧਿਰਾਂ ਦੇ ਅਧਿਕਾਰ ਨਿਮਨ ਅਨੁਸਾਰ ਹੋਣਗੇ :

(ੳ) ਇਸ ਵਿਚ ਕੇਵਲ ਉਹੀ ਸਭਾਵਾਂ/ਯੂਨੀਅਨਾਂ ਆਉਣਗੀਆਂ ਜਿਨ੍ਹਾਂ ਉਤੇ ਸਾਂਝੀ ਸਲਾਹਕਾਰ ਅਤੇ ਅਵੱਸ਼ਕ ਸਾਲਸੀ ਦੀ ਸਕੀਮ ਲਾਗੂ ਹੋਵੇਗੀ ।

(ਅ) ਇਹ ਕੇਵਲ ਹੇਠ ਲਿਖੀਆਂ ਗੱਲਾਂ ਤਕ ਸੀਮਤ ਹੋਵੇਗੀ :

(i) ਤਨਖਾਹ ਅਤੇ ਭੱਤੇ;

(ii) ਕੰਮ ਦੇ ਦਫਤਾਵਾਰੀ ਘੰਟੇ ;

(iii) ਛੁੱਟੀ ; ਅਤੇ

(iv) ਕਿਸੇ ਸ਼੍ਰੇਣੀ ਦੇ ਅਵਕਾਸ਼-ਪ੍ਰਾਪਤੀ ਲਾਭ ਜਾਂ ਕਰਮਚਾਰੀਆਂ ਦੇ ਗ੍ਰੇਡ ;

(ੲ) ਵਿਅਕਤੀਗਤ ਕੇਸ ਅਵੱਸ਼ਕ ਸਾਲਸੀ ਦੇ ਅਧੀਨ ਨਹੀਂ ਹੋਣਗੇ ;

(ਸ) ਕੋਈ ਝਗੜਾ ਉਦੋਂ ਤੀਕ ਸਾਲਸੀ ਲਈ ਨਹੀਂ ਭੇਜਿਆ ਜਾਵੇਗਾ ਜਦੋਂ ਤੀਕ ਕਿ ਉਸ ਉਤੇ ਰਾਜ ਕੌਂਸਲ ਜਾਂ ਉਚਿਤ ਵਿਭਾਗੀ ਕੌਂਸਲ, ਜਿਹੋ ਜਿਹੀ ਵੀ ਸਥਿਤੀ ਹੋਵੇ, ਨੇ ਵਿਚਾਰ ਨਾ ਕਰ ਲਿਆ ਹੋਵੇ ਅਤੇ ਦੋਨਾਂ ਧਿਰਾਂ ਵਿਚਕਾਰ ਅੰਤਮ ਅਸੰਮਤੀ ਲਿਖਤੀ ਰੂਪ ਵਿਚ ਨਾ ਦਰਸਾਈ ਗਈ ਹੋਵੇ ;

(ਹ) (i) ਸਾਲਸੀ ਬੋਰਡ ਨੂੰ ਭੇਜੇ ਗਏ ਝਗੜੇ ਉਤੇ ਵਿਚਾਰ ਕਰਨ ਲਗਿਆਂ ਬੋਰਡ ਸਰਕਾਰੀ ਅਤੇ ਅਮਲਾ ਦੋਹਾਂ ਧਿਰਾਂ ਵਲੋਂ ਪੇਸ਼ ਕੀਤੀਆਂ ਗਈਆਂ ਕੇਸ ਦੀਆਂ ਹਕੀਕਤਾਂ ਦੀ ਪੜਤਾਲ ਕਰੇਗਾ ਅਤੇ ਸਰਕਾਰ ਵਲੋਂ ਸਥਾਪਤ ਕੀਤੇ ਗਏ ਕਿਸੇ ਪੜਤਾਲ ਕਮਿਸ਼ਨ ਆਦਿ ਦੀ ਕਿਸੇ ਤਾਜ਼ੀ ਰਿਪੋਰਟ ਵਿਚ ਦੱਸੇ ਗਏ ਸਿਧਾਂਤਾਂ ਸਮੇਤ ਸਾਰੇ ਸਬੰਧਤ ਤੱਤਾਂ ਦਾ ਖਿਆਲ ਰਖੇਗਾ ।

(ii) ਕਿਸੇ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਸਰਕਾਰ ਵਲੋਂ ਨਿਪਟਾਏ ਗਏ ਮਾਮਲੇ

[ਮੁੱਖ ਮੰਤਰੀ]

ਸਿਫਾਰਸ਼ਾਂ ਦੀ ਤ੍ਰੀਕ ਤੋਂ ਲੈ ਕੇ ਪੰਜ ਸਾਲ ਦੇ ਅਰਸੇ ਤਕ ਸਾਲਸੀ ਦੇ ਅਧੀਨ ਨਹੀਂ ਆਉਣਗੇ ਅਤੇ ਇਸ ਅਰਸੇ ਤੋਂ ਪਿਛੋਂ ਉਹ ਫਿਰ ਸਾਲਸੀ ਯੋਗ ਹੋ ਜਾਣਗੇ ।

(ਕ) ਵਿਧਾਨ-ਮੰਡਲ ਦੇ ਰੱਦ ਕਰਨ ਦੇ ਅਧਿਕਾਰ ਦੇ ਅਧੀਨ ਰਹਿੰਦੇ ਹੋਏ ਸਾਲਸੀ ਬੋਰਡ ਦੀਆਂ ਸਿਫ਼ਾਰਸ਼ਾਂ ਦੋਹਾਂ ਧਿਰਾਂ ਲਈ ਬੰਧਨਕਾਰੀ ਹੋਣਗੀਆਂ । ਜੇ ਲਿਖਤੀ ਰੂਪ ਵਿਚ ਦੱਸੇ ਜਾਣ ਵਾਲੇ ਕਾਰਣਾਂ ਕਰਕੇ ਰਾਜ ਸਰਕਾਰ ਦੀ ਇਹ ਰਾਏ ਹੋਵੇ ਕਿ ਸਾਲਸੀ ਬੋਰਡ ਦੀਆਂ ਸਾਰੀਆਂ ਜਾਂ ਕੁਝ ਕੁ ਸਿਫ਼ਾਰਸ਼ਾਂ, ਜਿਹੜੀਆਂ ਕਿ ਰਾਜ ਦੀ ਆਰਥਿਕਤਾ ਅਤੇ ਸਮਾਜਕ ਨਿਆਂ ਉਤੇ ਅਸਰ ਪਾਉਂਦੀਆਂ ਹੋਣ, ਵਿਚ ਕੁਝ ਤਰਮੀਮ ਕਰ ਦਿਤੀ ਜਾਵੇ ਤਾਂ ਰਾਜ ਸਰਕਾਰ ਜਿੰਨੀ ਛੇਤੀ ਹੋ ਸਕੇ ਵਿਧਾਨ-ਮੰਡਲ ਦੇ ਹਰ ਇਕ ਸਦਨ ਅੱਗੇ ਅਜੇਹੀਆਂ ਸਿਫ਼ਾਰਸ਼ਾਂ ਵਾਲੀ ਸਾਲਸੀ ਬੋਰਡ ਦੀ ਰਿਪੋਰਟ ਸਣੇ ਉਨ੍ਹਾਂ ਵਿਚ ਸੁਝਾਈਆਂ ਗਈਆਂ ਤਰਮੀਮਾਂ ਅਤੇ ਉਨ੍ਹਾਂ ਦੇ ਕਾਰਣਾਂ ਦੇ, ਪੇਸ਼ ਕਰੇਗੀ ਅਤੇ ਉਸ ਤੋਂ ਬਾਦ ਵਿਧਾਨ ਮੰਡਲ ਸਿਫ਼ਰਾਸ਼ਾਂ ਵਿਚ ਅਜੇਹੀਆਂ ਤਰਮੀਮਾਂ ਕਰ ਸਕਦਾ ਹੈ ਜਿਹਨਾਂ ਨੂੰ ਕਿ ਇਹ ਉਚਿਤ ਸਮਝੇ ; ਅਤੇ

(ਖ) ਸਾਲਸੀ ਬੋਰਡ ਦੀਆਂ ਸਿਫ਼ਾਰਸ਼ਾਂ ਅਨੁਸਾਰ ਸਰਕਾਰ ਵਲੋਂ ਕੀਤੇ ਗਏ ਹੁਕਮ ਜਦੋਂ ਤਕ ਕਿ ਸਿਫ਼ਾਰਸ਼ਾਂ ਵਿਚ ਇਸ ਤੋਂ ਉਲਟ ਸਪਸ਼ਟ ਨਾ ਕੀਤਾ ਗਿਆ ਹੋਵੇ ਜਾਂ ਆਪਸੀ ਸਮਝੌਤੇ ਦੁਆਰਾ ਇਨ੍ਹਾਂ ਵਿਚ ਤਰਮੀਮ ਨਾ ਕੀਤੀ ਗਈ ਹੋਵੇ, ਤਿੰਨ ਸਾਲ ਦੇ ਅਰਸੇ ਲਈ ਲਾਗੂ ਰਹਿਣਗੇ ।

9. ਦੋਵੇਂ ਧਿਰਾਂ ਇਸ ਗੱਲ ਤੇ ਸਹਿਮਤ ਹਨ ਕਿ ਇਸ ਇਲਾਨ ਜਾਂ ਸਕੀਮ ਦੇ ਕਿਸੇ ਵੀ ਉਪਬੰਧ ਵਿਚ ਆਪਸੀ ਸਮਝੌਤੇ ਰਾਹੀਂ ਕਿਸੇ ਵੇਲੇ ਵੀ ਤਰਮੀਮ ਕੀਤੀ ਜਾ ਸਕਦੀ ਹੈ ।

———— ਹਸਤਾਖਰਕਾਰ

(Serial No. 57)

**Comrade Darshan Singh Jhabal**: To draw the attention of the Government towards an urgent matter of public importance, namely, that due to long closure of Upper Bari Doab Canal, its Branches and Rajbahas, the Rabi Crop is being affected by drought. It is feared that the yield of wheat will fall as a result thereof. It has caused a great resentment amongst the farmers. The Minister concerned may make a statement in this behalf.

**ਸਰਦਾਰ ਸੋਹਨ ਸਿੰਘ ਬਾਸੀ (ਸਿੰਚਾਈ ਅਤੇ ਬਿਜਲੀ ਮੰਤਰੀ)** ਅਪਰਬਾਰੀ ਦੁਆਬ ਨਹਿਰ 1968-69 ਦੀ ਰੱਬੀ ਫਸਲ ਦੇ ਅਰੰਭ ਅਰਥਾਤ 1. 10. 68 ਤੋਂ ਲੈਕੇ ਹੁਣ ਤਕ ਬੰਦ ਨਹੀਂ ਕੀਤੀ ਗਈ ਪ੍ਰੰਤੂ ਇਸ ਦੀਆਂ ਸ਼ਾਖਾਵਾਂ ਅਤੇ ਰਜਵਾਹਿਆਂ ਨੂੰ ਸਾਧਾਰਣ ਅਦਲਾ ਬਦਲੀ ਦੇ ਹਿਤ ਬੰਦ ਕਰਨਾ ਪਿਆ ਕਿਉਂਕਿ ਰੱਬੀ ਫਸਲ ਦੀ ਰੁੱਤ ਵਿਚ ਨਹਿਰਾਂ ਵਿਚ ਪਾਣੀ ਉਨ੍ਹਾਂ ਦੀ ਡੀਜ਼ਾਈਨ ਸਮਰੱਥਾ ਤੋਂ ਘੱਟ ਹੁੰਦਾ ਹੈ ।

ਇਸ ਸਬੰਧ ਵਿਚ ਇਹ ਵੀ ਸਪਸ਼ਟ ਕਰਨਾ ਉਚਿਤ ਹੋਵੇਗਾ ਕਿ 1960 ਦੇ ਇੰਡਸ ਪਾਣੀ ਦੇ ਮੁਆਇਦੇ ਅਨੁਸਾਰ ਰੱਬੀ ਫਸਲ ਸਮੇਂ ਰਾਵੀ ਦਰਿਆ ਤੋਂ ਮਾਧੋਪੁਰ ਤੋਂ ਉਪਰ ਮਿਲੇ ਪਾਣੀ ਚੋਂ 59% ਪਾਣੀ ਪੰਜਾਬ (ਭਾਰਤ) ਦੇ ਹਿੱਸੇ ਵਿਚ ਆਉਂਦਾ ਹੈ ਅਤੇ 41% ਪਾਕਿਸਤਾਨ ਦੇ ਹਿੱਸੇ ਵਿਚ ਆਉਂਦਾ ਹੈ। ਪਾਕਿਸਤਾਨ ਵਿਚ ਮਗਲਾ ਡੈਮ ਅਤੇ ਸਬੰਧਤ ਨਹਿਰਾਂ ਦੇ ਨਿਰਮਾਣ ਕਰਨ ਇੰਡਸ ਵਾਟਰ ਕਮਿਸ਼ਨ ਨੇ ਇਹ ਫੈਸਲਾ ਕੀਤਾ ਹੈ ਕਿ 20/2/69 ਤਕ ਪਾਕਿਸਤਾਨ ਨੂੰ ਕੋਈ ਪਾਣੀ ਨਾ ਦਿਤਾ ਜਾਵੇ ਅਤੇ ਇਸ ਤੋਂ ਉਪਰੰਤ ਰਾਵੀ ਦਰਿਆ ਵਿਚ ਵਗਦੇ ਪਾਣੀ ਦਾ 41% ਹਿੱਸਾ ਪਾਕਿਸਤਾਨ ਨੂੰ ਦੇਣਾ ਸ਼ੁਰੂ ਕੀਤਾ ਜਾਵੇ।

ਜਨਵਰੀ 1955, ਵਿਚ ਹੋਈ ਅੰਤਰ ਪ੍ਰਾਂਤੀਆ ਕਾਨਫ੍ਰੰਸ ਵਿਚ ਇਹ ਫੈਸਲਾ ਹੋਇਆ ਸੀ ਕਿ ਪਾਕਿਸਤਾਨ ਦੀ ਪਾਣੀ ਦੀ ਸਪਲਾਈ ਨੂੰ ਬੰਦ ਕਰਨ ਤੋਂ ਜਦੋਂ ਵਾਧੂ ਪਾਣੀ ਪ੍ਰਾਪਤ ਹੋਵੇਗਾ ਤਾਂ ਉਹ ਜੰਮੂ ਤੇ ਕਸ਼ਮੀਰ, ਰਾਜਿਸਥਾਨ ਅਤੇ ਪੰਜਾਬ ਵਿਚ ਕਰਮਵਾਰ 0. 65, 8.00 ਅਤੇ 7.2 ਦੇ ਅਨੁਪਾਤ ਨਾਲ ਵੰਡਿਆ ਜਾਵੇਗਾ। ਜਦੋਂ ਚਾਲੂ ਰੱਬੀ ਦੀ ਰੁੱਤ ਵਿਚ ਪਾਕਿਸਤਾਨ ਦਾ 41% ਹਿੱਸਾ ਮਿਲ ਗਿਆ ਤਾਂ ਇਸ ਚੋਂ ਜੰਮੂ ਤੇ ਕਸ਼ਮੀਰ ਦਾ ਹਿੱਸਾ ਕੱਢ ਕੇ ਇਸ ਖੇਤਰ ਦੇ 59% ਹਿੱਸੇ ਦੇ ਨਾਲ ਹੀ ਅਪਰਬਾਰੀ ਦੁਆਬ ਨਹਿਰ ਵਿਚ ਪੂਰਣ ਵਰਤੋਂ ਕੀਤੀ ਗਈ ਅਤੇ ਰਾਜਸਤਾਨ ਦਾ ਰਾਵੀ ਦਰਿਆ ਦਾ ਹਿੱਸਾ ਬਿਆਸ ਦੇ ਹਿੱਸੇ ਚੋਂ ਹਰੀਕੇ ਦੇ ਅਸਥਾਨ ਤੇ ਰਾਜਸਥਾਨ ਨੂੰ ਦਿੱਤਾ ਗਿਆ। ਇਸ ਤਰ੍ਹਾਂ ਅਪਰਬਾਰੀ ਦੁਆਬ ਦੀਆਂ ਦੋ-ਆਮੀ ਨਹਿਰਾਂ ਨੂੰ ਵੀ ਇਸ ਰੱਬੀ ਵਿੱਚ ਚਲਾਣਾ ਸੰਭਵ ਹੋ ਗਿਆ ਜਿਸ ਨਾਲ ਫ਼ਸਲਾਂ ਨੂੰ ਸਿੰਚਾਈ ਦੀ ਕਾਫ਼ੀ ਸਹਾਇਤਾ ਪ੍ਰਾਪਤ ਹੋਈ।

ਖੇਤਰੀ ਅਫ਼ਸਰਾਂ ਨੇ ਰਿਪੋਰਟ ਕੀਤੀ ਹੈ ਕਿ ਨਹਿਰੀ ਪਾਣੀ ਨਾਲ ਸਿੰਜਾਈ ਕੀਤੇ ਖੇਤਰ ਵਿਚ ਰੱਬੀ ਫ਼ਸਲਾ ਦੀ ਅਵਸਥਾ ਬੜੀ ਅੱਛੀ ਹੈ ਅਤੇ ਖੁਸ਼ਕਸਾਲੀ/ਸੋਕੇ ਦਾ ਕੋਈ ਅਸਰ ਪ੍ਰਤੀਤ ਨਹੀਂ ਹੁੰਦਾ ਇਸ ਤੋਂ ਉਪਰੰਤ ਇਹ ਰਿਪੋਰਟ ਕੀਤੀ ਗਈ ਹੈ ਕਿ ਕਿਸਾਨਾਂ ਵਿਚ ਕਿਸੇ ਤਰ੍ਹਾਂ ਦਾ ਇਸ ਸਬੰਧੀ ਰੋਸ਼ ਨਹੀਂ ਹੈ।

ਰਾਵੀ ਦਰਿਆ ਤੋਂ ਪ੍ਰਾਪਤ ਹੋਏ ਪਾਣੀ ਅਤੇ ਉਸਦੀ ਅਪਰ ਬਾਰੀ ਦੁਆਬ ਵਿਚ ਕੀਤੀ ਵਰਤੋਂ ਦਾ ਵਿਵਰਣ ਨਾਲ ਨਥੀ ਕੀਤਾ ਜਾਂਦਾ ਹੈ। ਇਸ ਦੇ ਪੜ੍ਹਨ ਤੋਂ ਇਹ ਗਿਆਤ ਹੁੰਦਾ ਹੈ ਕਿ ਰਾਵੀ ਦਰਿਆ ਤੋਂ 20.2.1969 ਤੱਕ ਮਿਲਿਆ ਸਾਰੇ ਦਾ ਸਾਰਾ ਪਾਣੀ ਅਪਰਬਾਰੀ ਦੁਆਬ ਨਹਿਰ ਵਿਚ ਵਰਤਿਆ ਗਿਆ ਹੈ ਅਤੇ ਇਸ ਤੋਂ ਉਪਰੰਤ ਪਾਣੀ ਦੀ ਸਪਲਾਈ ਪਾਕਿਸਤਾਨ ਦੇ ਹਿੱਸੇ ਅਨੁਸਾਰ ਦੇਣੀ ਸ਼ੁਰੂ ਕਰ ਦਿੱਤੀ ਹੈ।

———

**Statement showing the Ravi Waters utilized during 1967-68.**

| Period | Supply available River Ravi U/S Madhopur. | Supply available in Ravi D/S Madhopur. | Supply delivered in J & K | Escapes Madhopur Beas Link. | Total 2 3 4. D.C. | Supply utilised in U.B. |
|---|---|---|---|---|---|---|
| Sept. 1968 | | | | | | |
| 21-30 | 58400 | Nil | 3162 | Nil | 3162 | 55238 |
| Oct. 1-10 | 39908 | Nil | 1060 | ... | 1060 | 38848 |
| 11-20 | 31306 | Nil | 2180 | ... | 2180 | 29126 |

[ਸਿੰਚਾਈ ਅਤੇ ਬਿਜਲੀ ਮੰਤਰੀ]

| | | | | | | | |
|---|---|---|---|---|---|---|---|
| | 21-31 | 28942 | Nil | 2420 | — | 2420 | 26522 |
| Nov. | 1-10 | 24450 | Nil | 2100 | — | 2100 | 22350 |
| | 11-20 | 21471 | Nil | 1900 | — | 1900 | 19571 |
| | 21-30 | 19393 | Nil | 1800 | -- | 1800 | 17593 |
| Dec. | 1-10 | 18657 | Nil | 1800 | -- | 1800 | 16879 |
| | 11-20 | 19124 | Nil | 1800 | -- | 1800 | 17324 |
| | 21-31 | 20723 | Nil | 1980 | -- | 1980 | 18743 |
| Jan. | 1969 | | | | | | |
| | 1-10 | 17839 | Nil | 1980 | -- | 1980 | 15859 |
| | 11-20 | 20628 | Nil | 1080 | - | 1080 | 19548 |
| | 21-31 | 27911 | Nil | Nil | -- | Nil | 27911 |
| Feb. | 1-10 | 42081 | Nil | -- | 984 | 984 | 31884 |
| | 11-20 | 40807 | Nil | -- | 11043 | 11043 | 38775 |
| | 21-28 | 31908 | 13000 | -- | Nil | 13000 | 19033 |
| March | 1-10 | 47281 | 18950 | 900 | Nil | 19850 | 27471 |
| | 11-20 | 66288 | 23627 | 1800 | Nil | 25427 | 41081 |

(Serial No. 73)

1. **Comrade Darshan Singh Jhabal,**
2. **Comrade Hardit Singh Bhathal** : to draw the attention of the Government towards an urgent matter of public importance, namely, that the police and the other concerned departments are unnecessarily interfering in the day to day work of the village Panchayats-even they directly take up those matters in hand which fall within the purview of Panchayats. This has reduced the village Panchayats to a non-existing entity. Present functioning of the Panchayats due to the direct and indirect interference of Bureaucracy has made the Panchayati Raj a mockery. This is causing great anxiety among the village people.

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ)** : ਪੰਜਾਬ ਗਰਾਮ ਪੰਚਾਇਤ ਐਕਟ 1952 ਦੀ ਧਾਰਾ 104 ਅਤੇ 110 ਵਿਚ ਹੇਠ ਲਿਖੇ ਉਪਬੰਧ ਹਨ :

104 (1) ਇਸ ਐਕਟ ਹੇਠ ਕਿਸੇ ਪੰਚ ਦੁਆਰਾ ਸਦ-ਭਾਵਨਾ ਨਾਲ ਕੀਤੇ ਗਏ ਕਿਸੇ ਕੰਮ ਦੇ ਵਿਰੁੱਧ, ਕਿਸੇ ਦੀਵਾਨੀ ਜਾਂ ਫੌਜਦਾਰੀ ਅਦਾਲਤ ਵਿਚ ਕੋਈ ਮੁਕਦਮਾ ਦਰਜ ਨਹੀਂ ਹੋ ਸਕਦਾ ਜਾਂ ਹੋਰ ਕੋਈ ਕਾਨੂੰਨੀ ਕਾਰਵਾਈ ਨਹੀਂ ਹੋ ਸਕਦੀ ।

(2) ਇਸ ਐਕਟ ਹੇਠ ਕਿਸੇ ਗਰਾਮ ਪੰਚਾਇਤ ਦੁਆਰਾ ਆਪਣੇ ਫਰਜ਼ਾਂ ਦੀ ਅਦਾਇਗੀ ਵਿਚ ਕੀਤੇ ਗਏ ਕਿਸੇ ਕੰਮ ਬਾਰੇ, ਉਸ ਦੇ ਵਿਰੁੱਧ ਕੋਈ ਦੀਵਾਨੀ ਜਾਂ ਮਾਲੀ ਮੁਕੱਦਮਾ ਦਰਜ਼ ਨਹੀਂ ਹੋ ਸਕਦਾ ਜਾਂ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ ।

110. ਹਰ ਪੁਲਿਸ ਅਫ਼ਸਰ ਦਾ ਫਰਜ਼ ਹੋਵੇਗਾ ਕਿ ਜੇ ਉਸ ਦੇ ਨੋਟਿਸ ਵਿਚ ਕੋਈ ਅਜਿਹਾ ਜੁਰਮ ਆਉਂਦਾ ਹੈ ਜਿਸ ਦੀ ਸੁਣਵਾਈ ਪੰਚਾਇਤ ਨੇ ਕਰਨੀ ਹੈ ਤਾਂ ਉਹ ਇਹ ਸੂਚਨਾ ਫੌਰਨ ਹੀ ਗਰਾਮ ਪੰਚਾਇਤ ਨੂੰ ਦੇਵੇਗਾ ਅਤੇ ਗਰਾਮ ਪੰਚਾਇਤ ਦੇ ਹਰ ਮੈਂਬਰ ਤੇ ਹਰ ਕਰਮਚਾਰੀ ਦੀ ਸਹਾਇਤਾ ਕਰੇਗਾ। ਅਤੇ ਕਾਨੂੰਨੀ ਅਧਿਕਾਰ ਦੀ ਵਰਤੋਂ ਕਰਨ ਵਿਚ ਉਨ੍ਹਾਂ ਦੀ ਸਹਾਇਤਾ ਕਰੇਗਾ।

ਸਰਕਾਰ ਨੇ ਸਮੇਂ ਸਮੇਂ ਤੇ ਮਹਿਕਮੇ ਦੇ ਮੁੱਖ ਅਧਿਕਾਰੀਆਂ, ਜ਼ਿਲ੍ਹਾ ਮਜਿਸਟਰੇਟਾਂ ਅਤੇ ਪੁਲੀਸ ਅਫ਼ਸਰਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਪੰਚਾਂ ਅਤੇ ਸਰਪੰਚਾਂ ਨਾਲ ਹਰ ਪੱਧਰ ਉੱਤੇ ਨਿਮਰਤਾ ਭਰਿਆ ਸਲੂਕ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਪਰੇਸ਼ਾਨ ਨਾ ਕੀਤਾ ਜਾਵੇ ਅਤੇ ਜੇ ਉਨ੍ਹਾਂ ਦੇ ਵਿਰੁੱਧ ਕੋਈ ਸ਼ਿਕਾਇਤ ਹੋਵੇ ਤਾਂ ਉਸ ਦੀ ਜਾਂਚ ਪੜਤਾਲ ਕੇਵਲ ਸੀਨੀਅਰ ਪੁਲੀਸ ਅਫ਼ਸਰ ਦੁਆਰਾ ਕੀਤੀ ਜਾਵੇ ਅਤੇ ਇਹ ਖਿਆਲ ਰਖਿਆ ਜਾਵੇ ਕਿ ਉਨ੍ਹਾਂ ਦੇ ਸਨਮਾਨ ਨੂੰ ਕੋਈ ਹਾਨੀ ਨਾ ਪਹੁੰਚੇ। ਕਿਸੇ ਹੋਰ ਮਹਿਕਮੇ ਵਲੋਂ ਦਖਲ-ਅੰਦਾਜ਼ੀ ਦੀ ਕੋਈ ਖਾਸ ਮਿਸਾਲ ਸਰਕਾਰ ਦੇ ਨੋਟਿਸ ਵਿਚ ਨਹੀਂ ਆਈ ਜਿਸ ਲਈ ਕਿ ਵਖਰੇ ਨੋਟਿਸ ਦੀ ਲੋੜ ਹੋਵੇ ਤਾਂ ਉਸ ਨੂੰ ਜਾਂਚਿਆ ਜਾ ਸਕੇ।

---

(Serial No. 83)

1 **Comrade Satya Pal Dang** )

2. **Comrade Dana Ram**) : to draw attention of the Government towards an urgent matter of public importance, namely, the widespread discontentment and resentment amongst the public at the widespread black market in vegetable ghee and non-availability of this commodity any where at control rate. How open and blatant is black market can be seen from one fact that black market rates are given as market rates in newspapers. The Tribune of 11-3-69 for instance quoted the rate of Vanaspati ghee at Rs. 82/- per tin of 16½ kgs., as against the control rate of Rs. 78·43 for the same.

The Government may please be asked to make a statement in the House.

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ)** : ਖੁਰਾਕ ਤੇ ਸਪਲਾਈ ਵਿਭਾਗ ਦੇ ਸਾਰੇ ਸਰਕਲ ਅਫ਼ਸਰਾਂ ਤੋਂ ਜੋ ਸੂਚਨਾਂ ਆਈ ਹੈ ਉਸ ਤੋਂ ਪਤਾ ਲਗਦਾ ਹੈ ਕਿ ਸਾਰੇ ਸੂਬੇ ਵਿਚ ਬਨਾਸਪਤੀ ਘੀ ਦੀ ਹਾਲਤ ਠੀਕ ਹੈ ਤੇ ਉਹ ਵੱਧ ਕੀਮਤ ਤੇ ਨਹੀਂ ਵੇਚਿਆ ਜਾ ਰਿਹਾ। 11-3-69 ਦੀ ਟਰੀਬਿਊਨ ਅਖਬਾਰ ਵਿਚ ਜੋ ਅੰਮ੍ਰਿਤਸਰ ਮੰਡੀ ਦੇ ਵਿਚ ਬਨਾਸਪਤੀ ਘੀ ਦਾ ਭਾਅ (82/-) ਛਪਿਆ ਹੈ ਇਸ ਦਾ ਇਹ ਮੱਤਲਬ ਨਹੀਂ ਕਿ ਬਨਾਸਪਤੀ ਘੀ ਬਹੁਤੇ ਭਾਅ ਤੇ ਵਿਕ ਰਿਹਾ ਹੈ। ਸਾਰੇ ਸਰਕਲ ਅਫ਼ਸਰ ਖਬਰਦਾਰ ਹਨ ਤੇ ਜੇ ਕਦੀ ਬਨਾਸਪਤੀ ਘੀ ਦੀ ਕਿਸੇ ਵੇਲੇ ਥੁੜ ਹੋਵੇ ਤਾਂ ਫ਼ੌਰਨ ਰਾਸ਼ਨ ਕਾਰਡਾਂ ਦੇ ਉੱਤੇ ਤਕਸੀਮ ਕਰ ਦਿਤਾ ਜਾਂਦਾ ਹੈ ਤਾਂਕਿ ਸਭ ਨੂੰ ਮਾਲ ਮਿਲੇ ਤੇ ਬਲੈਕ ਨਾ ਹੋਵੇ।

---

(Serial No. 105)

**Giani Kundan Singh Patang :** to draw the attention of the Government towards an urgent matter of the public importance, namely, the people in general make use of loud speakers on the occasion of marriages, engagements and other festivals and while doing so they never obtain permission nor care about the time. The Punjabi records are so obscene that a gentleman feels shy and they adversely affect young boys and girls. The use of loud speakers after 10 P. M is harmful to the students and nuisance to the sleeping public as a result thereof the studies and character of children are being adversely affected. The Minister concerned may please make a statement as to whether the Government propose to check the mis-use of loud speakers to make some rules in this respect and to stop the playing of obscene records and what steps are proposed to be taken to solve this problem immediately.

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ) : ਪੰਜਾਬ ਵਿਚ ਲਾਊਡ ਸਪੀਕਰ, ਆਦਿ ਯੰਤਰਾਂ ਦੀ ਵਰਤੋਂ ਨੂੰ ਪੰਜਾਬ ਲਾਊਡ ਸਪੀਕਰ ਆਦਿ ਯੰਤਰ (ਸ਼ੋਰ ਕੰਟਰੋਲ) ਐਕਟ 1956 ਦੇ ਅਧੀਨ ਨਿਯਮਿਤ ਕੀਤਾ ਜਾਂਦਾ ਹੈ । ਇਸ ਐਕਟ ਦੀ ਧਾਰਾ 3 ਦੇ ਹੇਠ ਕੋਈ ਵਿਅੱਕਤੀ ਜ਼ਿਲਾ ਮੈਜਿਸਟਰੇਟ ਜਾਂ ਉਸ ਦੁਆਰਾ ਇਸ ਸਬੰਧੀ ਅਧਿਕਾਰਤ ਕਿਸੇ ਅਫ਼ਸਰ ਦੀ ਲਿਖਤੀ ਮਨਜ਼ੂਰੀ ਅਤੇ ਅਜਿਹੀਆਂ ਸ਼ਰਤਾਂ ਦੀ ਪਾਲਣਾ ਕਰਨ ਤੋਂ ਬਿਨਾਂ ਜੋ ਕਿ ਉਸ ਨਾਲ ਲਾਈਆਂ ਜਾਣ, ਕਿਸੇ ਇਹਾਤੇ ਵਿਚ ਜਾਂ ਉਸ ਵਿਚ ਬਣੀ ਕਿਸੇ ਇਮਾਰਤ ਉੱਤੇ, ਅਜਿਹੀ ਆਵਾਜ਼ ਰੱਖ ਕੇ, ਜਿਹੜੀ ਕਿ ਉਸ ਦੀ ਹਦੂਦ ਤੋਂ ਬਾਹਰ ਸੁਣਦੀ ਹੋਵੇ, ਕਿਸੇ ਯੰਤਰ ਦੀ ਵਰਤੋਂ ਨਹੀਂ ਕਰੇਗਾ ਜਾਂ ਉਸ ਨੂੰ ਨਹੀਂ ਚਲਾਏਗਾ । ਇਸ ਐਕਟ ਦੀ ਧਾਰਾ 4 ਇਹ ਪਾਬੰਦੀ ਲਾਂਦੀ ਹੈ ਕਿ ਕੋਈ ਵਿਅੱਕਤੀ, ਜ਼ਿਲ੍ਹਾ ਮੈਜਿਸਟਰੇਟ ਜਾਂ ਉਸ ਦੁਆਰਾ ਇਸ ਸਬੰਧੀ ਅਧਿਕਾਰਤ ਕਿਸੇ ਅਫ਼ਸਰ ਦੀ ਲਿਖਤੀ ਮਨਜ਼ੂਰੀ ਅਤੇ ਅਜਿਹੀਆਂ ਸ਼ਰਤਾਂ ਦੀ ਪਾਲਣਾ ਕਰਨ ਤੋਂ ਬਿਨਾਂ ਜੋ ਕਿ ਉਸ ਤੇ ਲਾਈਆਂ ਜਾਣ, ਦਸ ਵਜੇ ਰਾਤ ਤੋਂ ਛੇ ਵਜੇ ਸਵੇਰ ਤਕ ਦੇ ਸਮੇਂ ਦੇ ਵਿਚਕਾਰ ਕਿਸੇ ਯੰਤਰ ਦੀ ਵਰਤੋਂ ਨਹੀਂ ਕਰੇਗਾ ਜਾਂ ਉਸ ਨੂੰ ਨਹੀਂ ਚਲਾਏਗਾ । ਲਾਊਡ ਸਪੀਕਰ ਦੀ ਵਰਤੋਂ ਕਰਨ ਲਈ ਆਗਿਆ ਲੈਣ ਲਈ ਪ੍ਰਾਰਥਨਾ ਪੱਤਰ ਤੇ 5 ਰੁਪਏ ਰੋਜ਼ ਦੇ ਹਿਸਾਬ ਨਾਲ ਕੋਰਟ ਫ਼ੀਸ ਲਾਈ ਜਾਂਦੀ ਹੈ । ਐਕਟ ਦੇ ਉਪਬੰਧਾਂ ਦੀ ਉਲੰਘਣਾ, ਮੁਦਾਖਲਤ ਯੋਗ ਅਪਰਾਧ ਹੈ ਤੇ ਉਲੰਘਣਾ ਕਰਨ ਵਾਲੇ ਨੂੰ ਛੇ ਮਹੀਨਿਆਂ ਤਕ ਦੇ ਸਮੇਂ ਲਈ ਕਿਸੇ ਵੀ ਤਰ੍ਹਾਂ ਦੀ ਕੈਦ ਜਾਂ ਇਕ ਹਜ਼ਾਰ ਰੁਪਏ ਤਕ ਦੇ ਜੁਰਮਾਨੇ ਜਾਂ ਦੋਵਾਂ ਦੀ ਸਜ਼ਾ ਦਿਤੀ ਜਾ ਸਕਦੀ ਹੈ ।

2. ਉਪਰੋਕਤ ਕਾਨੂੰਨੀ ਵੇਰਵੇ ਤੋਂ ਇਹ ਗੱਲ ਸਪਸ਼ਟ ਹੈ ਕਿ ਲਾਊਡ ਸਪੀਕਰ ਆਦਿ ਯੰਤਰਾਂ ਦੀ ਵਰਤੋਂ ਬਿਨਾਂ ਸਮਰੱਥ ਅਧਿਕਾਰੀ ਦੀ ਮਨਜ਼ੂਰੀ ਤੋਂ ਨਹੀਂ ਕੀਤੀ ਜਾ ਸਕਦੀ ਤੇ ਉਨ੍ਹਾਂ ਸਭ ਸ਼ਰਤਾਂ ਦੀ ਪਾਲਣਾ ਅਵੱਸ਼ਕ ਹੈ ਜੋ ਇਸ ਦੇ ਨਾਲ ਲਾਈਆਂ ਜਾਣ । ਲਾਊਡ ਸਪੀਕਰ ਦੀ ਵਰਤੋਂ ਦਸ ਵਜੇ ਰਾਤ ਤੋਂ ਛੇ ਵਜੇ ਸਵੇਰੇ ਤਕ ਦੇ ਸਮੇ ਦੇ ਵਿਚਕਾਰ ਨਹੀਂ ਕੀਤਾ ਜਾ ਸਕਦੀ ਇਹ ਸਭ ਪਾਬੰਦੀਆਂ ਇਸ ਲਈ ਲਾਈਆਂ ਗਈਆਂ ਹਨ ਕਿ ਆਵਾਜ਼ ਪੈਦਾ ਕਰਨ ਵਾਲੇ ਯੰਤਰਾਂ ਦੀ ਸੂਝ ਬੂਝ ਨਾਲ ਯਥਾ ਯੋਗ ਵਰਤੋਂ ਕੀਤੀ ਜਾ ਸਕੇ ਤੇ ਇਸ ਦੇ ਨਾਲ ਊਧਮ ਨਾ ਮਚਾਇਆ ਜਾਵੇ । ਵਿਦਿਆਰਥੀਆਂ ਦੀ ਪੜ੍ਹਾਈ ਤੇ ਆਮ ਜਨਤਾ ਨੂੰ ਆਰਾਮ ਰਹੇ । ਨਿਰਸੰਦੇਹ ਜੇ ਉਪਰੋਕਤ ਐਕਟ ਦੀ ਠੀਕ ਤਰ੍ਹਾਂ ਪਾਲਣਾ ਕੀਤੀ ਜਾਵੇ ਤਾਂ ਲਾਊਡ ਸਪੀਕਰ ਦੀ ਵਰਤੋਂ ਕਦਾਚਿਤ ਇਤਰਾਜ਼ ਯੋਗ ਨਤੀਜੇ ਪੈਦਾ ਨਹੀਂ ਕਰ ਸਕਦੀ । ਇਸ ਐਕਟ ਦੀ ਕੜੀ ਪਾਲਣਾ ਕਰਨ ਲਈ ਫਿਰ ਤੋਂ ਹਦਾਇਤਾਂ ਜਾਰੀ ਕੀਤੀਆਂ ਜਾਣਗੀਆਂ ।

3. ਥੋੜ੍ਹਾਂ ਸਮਾਂ ਹੋਇਆ ਹੈ ਕਿ ਸਰਕਾਰ ਦੇ ਧਿਆਨ ਵਿਚ ਲਾਊਡ ਸਪੀਕਰਾਂ ਉਤੇ ਫੋਸ਼ ਗ੍ਰਾਮੋਫੋਨ ਰਿਕਾਰਡ ਵਜਾਉਣ ਦੇ ਸਵਾਲ ਨੂੰ ਲਿਆਂਦਾ ਗਿਆ ਸੀ। ਪ੍ਰਤੱਖ ਤੌਰ ਤੇ ਹੀ ਇਹ ਭੈੜੀ ਵਾਦੀ ਨੂੰ ਤਤਕਾਲ ਰੋਕਣ ਦੀ ਲੋੜ ਸੀ। ਇਸ ਲਈ ਸਰਕਾਰ ਨੇ ਪੰਜਾਬ ਦੇ ਸਮੂਹ ਜ਼ਿਲ੍ਹਾ ਮੈਜਿਸਟ੍ਰੇਟਾਂ ਨੂੰ ਇਸ ਮੰਦ-ਕਰਮ ਤੋਂ ਜਾਣੂ ਕਾਰਵਾਇਆ। ਉਨ੍ਹਾਂ ਨੂੰ ਸਾਫ ਸਾਫ ਸ਼ਬਦਾਂ ਵਿਚ ਇਹ ਆਖਿਆ ਗਿਆ ਹੈ ਕਿ ਉਹ ਲਾਊਡ ਸਪੀਕਰ ਦੀ ਵਰਤੋਂ ਦੀ ਆਗਿਆ ਦੇਣ ਸਮੇਂ ਇਹ ਹਲਫੀਆ ਬਿਆਨ ਲਿਖਤੀ ਰੂਪ ਵਿਚ ਲਿਆ ਕਰਨ ਕਿ ਫੋਸ਼ ਰਿਕਾਰਡ ਲਾਊਡ ਸਪੀਕਰ ਤੇ ਨਹੀਂ ਵਜਾਏ ਜਾਣਗੇ। ਇਹ ਵੀ ਆਖਿਆ ਗਿਆ ਹੈ ਕਿ ਉਕਾਈਕਾਰਾਂ ਨੂੰ ਕਾਨੂੰਨੀ ਦੰਡ ਦਿੱਤੇ ਜਾਣ। ਇਸ ਗੱਲ ਦੀ ਆਸ਼ਾ ਕੀਤੀ ਜਾਂਦੀ ਹੈ ਕਿ ਇਹ ਸਭ ਸ਼ਰਤਾਂ ਦੀ ਦ੍ਰਿੜ੍ਹਤਾ ਨਾਲ ਪਾਲਣਾ ਪੰਜਾਬ ਵਿਚੋਂ ਫੋਸ਼ ਗ੍ਰਾਮੋਫੋਨ ਰਿਕਾਰਡ ਵਜਾਉਣ ਦੀ ਭੈੜੀ ਵਾਦੀ ਨੂੰ ਖਤਮ ਕਰ ਦੇਵੇਗੀ।

------

(Serial No. 118)

**Sardar Dalip Singh Pandhi** : to draw the attention of the Government towards an urgent matter of public importanc, namely, that a large number of tenants of Patiala got the surplus land allotted and paid their price, but they have not got possession of the said lands uptill now. Owing to this fact, there is a great discontentment amongst the tenants. The Government may make a statement in this regard.

**ਸਰਦਾਰ ਆਤਮਾ ਸਿੰਘ (ਮਾਲ ਤੇ ਪੁਨਰਵਾਸ ਮੰਤਰੀ)** : ਪੈਪਸੂ ਮੁਜ਼ਾਰਾਦਾਰੀ ਅਤੇ ਜ਼ਰਾਇਤੀ ਭੋਂ ਐਕਟ, 1955 ਦੇ ਅਧੀਨ ਜ਼ਿਲ੍ਹਾ ਪਟਿਆਲਾ ਵਿਚ 8,430 ਸਟੈਂਡਰਡ ਏਕੜ ਵਾਫਰ ਰਕਬਾ ਫਰਵਰੀ, 1969 ਦੇ ਆਖੀਰ ਤਕ ਨਿਰਧਾਰਨ ਕੀਤਾ ਗਿਆ ਹੈ। ਇਸ ਵਿਚ 7,613 ਸਟੈਂਡਰਡ ਏਕੜ ਰਕਬਾ ਐਸਾ ਹੈ ਜਿਸ ਦੇ ਵਿਰੁਧ ਸਮੇਂ ਸਿਰ ਕੋਈ ਅਪੀਲ ਆਦਿ ਨਹੀਂ ਹੋਈ ਅਤੇ ਇਹ ਰਕਬਾ ਯੋਗ ਮੁਜ਼ਾਰਿਆ ਨੂੰ ਅਲਾਟ ਕੀਤਾ ਜਾ ਸਕਦਾ ਹੈ। ਇਸ ਵਾਫਰ ਰਕਬੇ ਵਿਚੋਂ 3,536 ਸ. ਏ. 1503 ਯੋਗ ਮੁਜ਼ਾਰਿਆਂ ਨੂੰ ਅਲਾਟ ਕੀਤਾ ਗਿਆ ਹੈ ਇਸ ਅਲਾਟ ਸ਼ੁਦਾ ਰਕਬੇ ਵਿਚੋਂ 2,716 ਸ. ਏ. ਰਕਬੇ ਦਾ ਕਬਜ਼ਾ 1,201 ਅਲਾਟੀਆਂ ਨੂੰ ਦਵਾਇਆ ਗਿਆ ਹੈ 820 ਸ. ਏ. ਰਕਬੇ ਦਾ ਕਬਜ਼ਾ 302 ਅਲਾਟੀਆਂ ਨੂੰ ਅਜੇ ਦਵਾਉਣ ਵਾਲਾ ਬਾਕੀ ਹੈ। ਬਕਾਇਆ ਰਕਬੇ ਦਾ ਕਬਜ਼ਾ ਇਸ ਕਰਕੇ ਨਹੀਂ ਦਿਵਾਇਆ ਜਾ ਸਕਿਆ ਕਿਉਂਕਿ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਪੈਪਸੂ ਮੁਜ਼ਾਰਾਦਰੀ ਅਤੇ ਜ਼ਰਾਇਤੀ ਭੋਂ ਐਕਟ, 1955 ਦੀ ਧਾਰਾ 32 ਐਨ. ਐਨ. ਦੇ ਅਨੁਸਾਰ ਕੁਝ ਸਮਾਂ ਹੋਇਆਂ ਫੈਸਲਾ ਦਿੱਤਾ ਹੈ ਕਿ ਭੋਂ ਕੀਮਤ ਰੈਵੀਨਿਊ ਰਿਕਾਰਡ ਦੇ ਮੁਤਾਬਕ 30-10-1956 ਨੂੰ ਨਿਰਧਾਰਨ ਕੀਤੀ ਜਾਵੇ। ਇਸ ਤੋਂ ਪਹਿਲਾਂ ਪੈਪਸੂ ਮੁਜ਼ਾਰ ਦਾਰੀ ਤੇ ਜ਼ਰਾਇਤੀ ਭੋਂ ਨਿਯਮ, 1958 ਦੇ ਨਿਯਮ ਨੰ: 5 ਦੇ ਹੇਠ ਦਿਤੇ ਵਿਆਖਿਆ ਅਧੀਨ ਭੋਂ ਦੀ ਕੀਮਤ ਆਖਰੀ ਜਮਾਬੰਦੀ ਅਨੁਸਾਰ ਲਾਈ ਜਾਂਦੀ ਸੀ। ਹਾਈਕੋਰਟ ਦੇ ਇਸ ਫੈਸਲੇ ਹੋਣ ਤੇ ਭੋਂ ਮਾਲਕਾਂ ਨੇ ਅਦਾਲਤਾਂ ਵਿਚ ਮੁਕਦਮੇਂ ਦਾਇਰ ਕਰਕੇ ਉਨ੍ਹਾਂ ਦਾ ਵਾਫਰ ਰਕਬਾ ਮੁੜ ਨਿਰਧਾਰਨ ਕਰਨ ਲਈ ਕੇਸ ਰਿਮਾਂਡ ਕਰਵਾ ਲਏ ਹਨ। ਇਨ੍ਹਾਂ ਮਾਲਕਾਂ ਦਾ ਵਾਫਰ ਰਕਬਾ ਕੇਸਾਂ ਦੇ ਫੈਸਲੇ ਹੋਣ ਤੇ ਅਲਾਟ ਕੀਤਾ ਜਾਵੇਗਾ ਅਤੇ ਅਲਾਟੀਆਂ ਨੂੰ ਕਬਜ਼ਾ ਦਵਾਇਆ ਜਾਵੇਗਾ। ਕਈਆਂ ਕੇਸਾਂ ਵਿਚ ਭੋਂ ਮਾਲਕਾਂ ਨੇ ਆਪਣੇ ਨਿਜੀ ਰਿਸ਼ਤੇਦਾਰਾਂ ਕੋਲੋਂ, ਜਿਨ੍ਹਾਂ ਨੂੰ ਉਨ੍ਹਾਂ ਨੇ ਆਫਰ ਰਕਬਾ ਵੇਚਿਆ ਹੈ ਜਾਂ ਵਾਹੀ ਕਰਨ ਲਈ ਦਿੱਤਾ ਹੈ ਕਮਿਸ਼ਨਰ, ਵਿੱਤ ਕਮਿਸ਼ਨਰ, ਦੀਵਾਨੀ ਦੀਆਂ ਅਦਾਲਤਾਂ ਅਤੇ ਹਾਈਕੋਰਟ ਵਿਚ ਮੁਕਦਮੇ ਦਾਇਰ

[ਮਾਲ ਤੇ ਪੁਨਰਵਾਸ ਮੰਤਰੀ]
ਕਰਾਕੇ ਸਟੇ ਆਰਡਰ ਲੈ ਲਏ ਹਨ ।

2. ਪੰਜਾਬ ਸਰਕਾਰ ਦੀ ਵਾਫਰ ਰਕਬਾ ਅਲਾਟ ਕਰਨ ਦੀ ਸਕੀਮ 1960 ਦੀ ਧਾਰਾ 13(3) ਦੇ ਤਹਿਤ ਮੁਜ਼ਾਰਿਆਂ ਨੇ ਅਲਾਟਸ਼ੁਦਾ ਰਕਬੇ ਦਾ ਕਬਜ਼ਾ ਲੈਣ ਤੋਂ 15 ਦਿਨਾਂ ਦੇ ਵਿਚ ਵਿਚ ਭੋਂ ਦੇ ਮੁਆਵਜ਼ੇ ਦੀ ਪਹਿਲੀ ਕਿਸ਼ਤ ਜਾਂ ਸਾਰਾ ਮੁਆਵਜ਼ਾ ਸਰਕਾਰ ਦੇ ਖਜ਼ਾਨੇ ਵਿਚ ਜਮ੍ਹਾਂ ਕਰਵਾਣਾ ਹੁੰਦਾ ਹੈ । ਇਸ ਤੋਂ ਸਪਸ਼ਟ ਹੈ ਕਿ ਕਿਸੇ ਵੀ ਮੁਜ਼ਾਰੇ ਨੇ ਵਾਫਰ ਰਕਬੇ ਦਾ ਕਬਜ਼ਾ ਲੈਣ ਤੋਂ ਪਹਿਲ ਭੋਂ ਦਾ ਮੁਆਵਜ਼ਾ ਜਮ੍ਹਾਂ ਨਹੀਂ ਕਰਾਉਣਾ ਹੁੰਦਾ ।

---

## QUESTIONS ON STATEMENTS LAID ON THE TABLE OF THE HOUSE

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ, ਨੂੰ ਪੁਛਣਾ ਚਾਹੁੰਦਾ ਹਾਂ ਕਿ ਕਾਲ ਐਟੈਨਸ਼ਨ ਨੰ : 51 ਵਿਚ ਸਪਸ਼ਟ ਹੈ ਕਿ :

> 'When a complaint was made to the S. S. P. Amritsar on 11-3-69, he ordered the Inspector of the Police Station in which Shri Lakha Singh was beaten up to enquire into the matter and report within 3 days.'

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦਰਖਾਸਤ ਦਿਤੀ ਗਈ ਹੈ ਔਰ ਉਨ੍ਹਾਂ ਆਰਡਰ ਲਿਖਿਆ ਕਿ ਤਿੰਨਾਂ ਦਿਨਾਂ ਵਿਚ ਇੰਨਸਪੈਕਟਰ ਸਾਹਿਬ ਇਨਕੁਆਰੀ ਕਰਕੇ ਰਿਪੋਰਟ ਕਰੇ । ਉਹ ਦਰਖਾਸਤ ਆਰਡਰ ਨਾਲ ਮੈਂ ਆਪ ਹੀ ਪੁਲੀਸ ਨੂੰ ਦੇ ਕੇ ਆਇਆ ਚੀਫ਼ ਮਨਿਸਟਰ ਸਾਹਿਬ ਦਾ ਇਹ ਜਵਾਬ ਕਿ ਲੱਖਾ ਸਿੰਘ ਨੇ ਕੋਈ ਸ਼ਿਕਾਇਤ S. S. P, ਨੂੰ ਨਹੀ ਕੀਤੀ ਤੇ ਇਸ ਕਰਕੇ ਇਨਕੁਆਇਰੀ ਦਾ ਕੋਈ ਸਵਾਲ ਪੈਦਾ ਨਹੀਂ ਹੁੰਦਾ । ਇਹ ਠੀਕ ਨਹੀਂ । ਸਪੀਕਰ ਸਾਹਿਬ, ਮੇਰਾ ਸੁਆਲ ਇਹ ਹੈ ਕਿ ਜੇ ਇਹ ਕਿਹਾ ਜਾਏ ਕਿ ਲੱਖਾ ਸਿੰਘ ਜੇਲ੍ਹ ਵਿੱਚ ਸੀ ਆਪ ਸ਼ਿਕਾਇਤ ਕਰ ਨਹੀਂ ਸਕਦਾ ਸੀ ਤੇ ਲੱਖਾ ਸਿੰਘ ਦੇ ਕਿਸੇ ਗਵਾਂਢੀ ਨੇ ਲੱਖਾ ਸਿੰਘ ਬਾਰੇ ਸ਼ਿਕਾਇਤ ਕੀਤੀ ਤਾਂ ਇਸਦਾ ਮਤਲਬ ਇਹ ਨਹੀਂ ਕਿ ਲੱਖਾ ਸਿੰਘ ਨੇ ਸ਼ਿਕਾਇਤ ਨਹੀਂ ਕੀਤੀ ਜੋ ਇਥੇ ਜਵਾਬ ਦਿਤਾ ਗਿਆ ਹੈ ਉਹ ਠੀਕ ਨਹੀਂ ।

ਸਪੀਕਰ ਸਾਹਿਬ, ਇਹ ਝੂਠਾ ਜਵਾਬ ਹੈ ।

**ਮੁੱਖ ਮੰਤਰੀ :** ਮੈਨੂੰ ਤਾਂ ਪਤਾ ਨਹੀਂ ਹੈ, ਡਾਂਗ ਸਾਹਿਬ ਲਿਖ ਕੇ ਵਾਕਿਆਤ ਦੇ ਦੇਣ, ਮੈਂ ਇਨਕੁਆਇਰੀ ਕਰਾ ਲਵਾਂਗਾ । (ਵਿਘਨ)

**ਸਰਦਾਰ ਉਮਰਾਓ ਸਿੰਘ :** ਸਰਕਾਰ ਗ਼ਲਤ ਜਵਾਬ ਦਿੰਦੀ ਹੈ । ਗ਼ਲਤ ਇਨਫਰਮੇਸ਼ਨ ਹਾਊਸ ਵਿਚ ਪੇਸ਼ ਕੀਤੀ ਜਾਂਦੀ ਹੈ ।

**Mr. Speaker :** Please take your seat.

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਇਹ ਕਾਲ ਅਟੈਨਸ਼ਨ ਮੋਸ਼ਨ ਨੰ: 65 ਹੈ । ਸਰਕਾਰ ਨੇ ਜੋ ਐਂਪਲਾਈਜ਼ ਇੰਸ਼ੋਰੰਸ ਸਕੀਮ ਬਣਾਈ ਹੋਈ ਹੈ ਉਸ ਦੇ ਤਹਿਤ ਦਵਾਈਆਂ ਦੇ ਜੋ ਡਿਪੋ ਖੋਲ੍ਹੇ ਹੋਏ ਹਨ, ਉਨ੍ਹਾਂ ਬਾਰੇ ਹੈ । ਸਵਾਲ ਇਹ ਸੀ ਕਿ ਇਹ ਬੰਦ ਕਦੋਂ ਹੁੰਦੇ ਹਨ ਅਤੇ ਖੁਲ੍ਹਦੇ ਕਦੋਂ ਹਨ, ਜਵਾਬ ਇਹ ਆਇਆ ਹੈ :

On Gazetted holidays, depots remain open from 8.00 A. M. to 2.00 P. M. and on Sundays depots remain closed for full day.

ਮੈਂ, ਸਪੀਕਰ ਸਾਹਿਬ, ਇਹ ਜਾਣਨਾ ਚਾਹੁੰਦਾ ਹਾਂ ਕਿ ਅਗਰ ਕੋਈ ਮਰੀਜ਼ ਸੈਕੰਡ ਸੈਟਰਡੇ ਨੂੰ ਬੀਮਾਰ ਪੈ ਜਾਵੇ ਅਤੇ ਅਗਲੇ ਦਿਨ ਗਜ਼ਟਿਡ ਹੋਲੀਡੇ ਹੋਵੇ, ਕੇਸ ਐਮਰਜੈਂਸੀ ਦਾ ਹੋਵੇ, ਫਿਰ ਕਿਸ ਤਰ੍ਹਾਂ ਹੋਵੇ। ਉਸ ਦਿਨ ਡੀਪੋ ਅਧਾ ਦਿਨ ਖੁਲ੍ਹਦਾ ਹੈ, ਅਤੇ ਸੰਡੇ ਵਾਲੇ ਦਿਨ ਸਾਰਾ ਦਿਨ ਬੰਦ ਰਹਿੰਦਾ ਹੈ, ਉਸਨੂੰ ਦਵਾਈ ਕਿਥੋਂ ਮਿਲੇਗੀ। ਅਗਰ ਪ੍ਰਾਈਵੇਟ ਕੈਮਿਸਟਸ ਅਧਾ ਦਿਨ ਦੁਕਾਨ ਖੋਲ੍ਹਦੇ ਹਨ ਤਾਂ ਕੀ ਸਰਕਾਰ ਵੀ ਆਪਣਾ ਡੀਪੋ ਅਧਾ ਦਿਨ ਖੋਲ੍ਹਣ ਤੇ ਵਿਚਾਰ ਕਰਨ ਲਈ ਤਿਆਰ ਹੈ।

**ਮੁੱਖ ਮੰਤਰੀ :** ਅਸੀਂ ਦੇਖ ਲਵਾਂਗੇ, ਅਗਰ ਮਦਦ ਮਿਲ ਸਕਦੀ ਹੋਵੇ ਤਾਂ ਕਰ ਦਿਆਂਗੇ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਸੀ 14 ਤਰੀਕ ਦੀ, ਸਚੱਰ ਫਾਰਮੂਲੇ ਦੇ ਮੁਤੱਲਿਕ, ਉਸ ਦਾ ਜਵਾਬ ਨਹੀਂ ਆਇਆ, ਜਾਂ ਤਾਂ ਕਹਿ ਦੇਣ ਕਿ ਇਸ ਬਾਰੇ ਕੋਈ ਪਾਲਸੀ ਨਹੀਂ ਬਣਾਉਣੀ। ਦੋ ਮਨਿਸਟਰਾਂ ਦੇ ਕਨਟ੍ਰਾਡਿਕਟਰੀ ਬਿਆਨ ਆਏ ਹਨ। (ਵਿਘਨ) ਜਾਂ ਕਹਿ ਦੇਣ ਅਸੀਂ ਨਹੀਂ ਦੱਸਣਾ। ਅਸੀਂ ਸਚੱਰ ਸਾਹਿਬ ਤੋਂ ਹੀ ਪੁੱਛ ਲਈਏ। (ਵਿਘਨ) ਸਾਨੂੰ ਪਤਾ ਲਗਣਾ ਚਾਹੀਦਾ ਹੈ ਕਿ ਉਸ ਦਾ ਜਵਾਬ ਇਸ ਹਾਊਸ ਵਿਚ ਆਉਣਾ ਹੈ ਜਾਂ ਨਹੀਂ।

**ਸ਼੍ਰੀ ਸਪੀਕਰ :** ਸਰਕਾਰ ਇਸ ਦਾ ਜਵਾਬ ਦੇਣ ਦੀ ਕੋਸ਼ਿਸ਼ ਕਰੇ। **(The Govt. should try to make a statement in this connection.)**

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਕਾਲ ਅਟੈਨਸ਼ਨ ਨੰ: 84 ਬਾਰੇ ਮੈਂ ਸਵਾਲ ਤਾਂ ਨਹੀਂ ਕਰ ਸਕਦਾ ਪਰ ਮੈਂ ਇਕ ਪੁਆਇੰਟ ਆਫ਼ ਆਰਡਰ ਰੇਜ਼ ਕਰਨਾ ਹੈ। ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਦਾ ਅਖਬਾਰਾਂ ਵਿਚ ਬਿਆਨ ਆਇਆ ਹੈ ਕਿ ਜੋ ਜ਼ਮੀਨ ਬਾਰੇ 30 ਸਟੈਂਡਰਡ ਏਕੜ ਦੀ ਹਦ ਹੈ ਇਹ ਹਟ ਜਾਣੀ ਹੈ ਇਸ ਨਾਲ ਸੂਬੇ ਵਿਚ ਬੇਚੈਨੀ ਹੈ, ਇਸ ਕਰਕੇ ਮਤਾ ਦਿਤਾ ਸੀ। ਜਵਾਬ ਜੋ ਆਇਆ ਹੈ ਉਸ ਵਿਚ ਇਹ ਦਸਿਆ ਹੈ ਕਿ 30 ਸਟੈਂਡਰਡ ਏਕੜ ਦੀ ਹੱਦ ਕਿਉਂ ਬੰਨ੍ਹੀ ਸੀ, ਮੇਰੀ ਗੱਲ ਦਾ ਜਵਾਬ ਨਹੀਂ ਆਇਆ, ਕੀ ਚੀਫ਼ ਮਨਿਸਟਰ ਸਾਹਿਬ ਨੇ ਬਿਆਨ ਦਿਤਾ ਸੀ ਜਾਂ ਨਹੀਂ ?

**ਮੁੱਖ ਮੰਤਰੀ :** ਆਪ ਅਖਬਾਰਾਂ ਨਾ ਪੜ੍ਹਿਆ ਕਰੋ। (ਹਾਸਾ)

**ਕਾਮਰੇਡ ਸੱਤਪਾਲ ਡਾਂਗ :** ਕੀ ਮੈਂ ਇਸ ਦਾ ਇਹ ਮਤਲਬ ਸਮਝਾਂ ਕਿ ਸਰਕਾਰ 30 ਸਟੈਂਡਰਡ ਏਕੜ ਦੀ ਹੱਦ ਵਧਾਉਣਾ ਚਾਹੁੰਦੀ ਹੈ ?

**ਮੁੱਖ ਮੰਤਰੀ :** ਡਾਂਗ ਸਾਹਿਬ, ਜਿਸ ਤਰ੍ਹਾਂ ਆਪ ਕਹੋਗੇ ਉਸ ਤਰ੍ਹਾਂ ਹੀ ਕਰ ਦਿਆਂਗੇ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਸ ਤਰ੍ਹਾਂ ਆਪ ਕਹੋਗੇ, ਕਰ ਦਿਆਂਗੇ। ਮੇਰੀ ਬੇਨਤੀ ਹੈ ਕਿ 30 ਸਟੈਂਡਰਡ ਏਕੜ ਦੀ ਜਗ੍ਹਾ

[ਕਾਮਰੇਡ ਸੱਤਪਾਲ ਡਾਂਗ]
20 ਸਟੈਂਡਰਡ ਏਕੜ ਕਰ ਦਿਉ। ਕੀ ਇਹ ਇਸ ਗੱਲ ਨੂੰ ਮੰਨਣ ਲਈ ਤਿਆਰ ਹਨ ? (ਆਪੋਜ਼ੀਸ਼ਨ ਬੈਂਚਾਂ ਵਲੋਂ ਤਾੜੀਆਂ)

**ਸਰਦਾਰ ਕਰਮ ਸਿੰਘ ਜਾਗੀਰਦਾਰ** : ਆਨ ਏ ਪੁਆਇੰਟ ਆਫ਼ ਆਰਡਰ। (ਵਿਘਨ) ਇਹ ਹੱਦ 50 ਏਕੜ ਤੋਂ ਘੱਟ ਨਹੀਂ ਹੋਣੀ ਚਾਹੀਦੀ। (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮਾਮਲਾ ਬੜਾ ਗੰਭੀਰ ਹੈ। ਇਸ ਮੋਸ਼ਨ ਵਿਚ ਕਿਹਾ ਗਿਆ ਹੈ ਕਿ ਅੰਮ੍ਰਿਤਸਰ ਵਿਚ ਇਸਲਾਮਾਬਾਦ ਦੀ ਚੌਕੀ ਦੇ ਪਾਸ ਰਾਤ ਨੂੰ 50 ਆਦਮੀਆਂ ਨੇ ਅਟੈਕ ਕਰਕੇ ਇਕ ਦੁਕਾਨ ਢਾ ਦਿਤੀ, 2,000 ਰੁਪਏ ਦਾ ਸਾਮਾਨ ਖਰਾਬ ਹੋ ਗਿਆ। ਇਨ੍ਹਾਂ ਦਾ ਜਵਾਬ ਆਇਆ ਹੈ ਕਿ ਉਸ ਦੇ ਮਾਲਕ ਨੇ ਦੋ ਇਟਾਂ ਕੱਢ ਦਿਤੀਆਂ ਅਤੇ ਦੋ ਬਾਲੇ ਟੁੱਟ ਗਏ ਅਤੇ 8–9 ਰੁਪਏ ਦਾ ਨੁਕਸਾਨ ਹੋ ਗਿਆ।

ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਅਗਰ ਇਹ ਕਹਿਣਗੇ ਕਿ ਮੈਂ ਐਫੀਡੇਵਿਟ ਦੇਵਾਂ ਤਾਂ ਮੈਂ ਦੇਵਾਂਗਾ, ਐਡੀਸ਼ਨਲ ਆਈ. ਜੀ. ਨੂੰ ਕਿਹਾ ਜਾਵੇ ਕਿ ਜਾ ਕੇ ਆਪ ਮੌਕਾ ਦੇਖੇ ਚੀਫ ਮਨਿਸਟਰ ਸਾਹਿਬ ਅਜ ਜਾ ਕੇ ਆਪ ਮੌਕਾ ਦੇਖਣ, ਅਗਰ ਇਹ ਜਵਾਬ 16 ਆਨੇ ਝੂਠਾ ਨਿਕਲੇ (ਸ਼ੇਮ, ਸ਼ੇਮ) ਤਾਂ ਕੀ ਚੀਫ ਮਨਿਸਟਰ ਸਾਹਿਬ, ਅੰਮ੍ਰਿਤਸਰ ਦੇ ਐਸ. ਐਸ. ਪੀ. ਨੂੰ ਸਸਪੈਂਡ ਕਰਨ ਲਈ ਤਿਆਰ ਹੋਣਗੇ ?

**ਮੁੱਖ ਮੰਤਰੀ** : ਅਗਰ ਜਵਾਬ ਗ਼ਲਤ ਹੈ ਤਾਂ ਇਨਕੁਆਇਰੀ ਕਰਾ ਲਵਾਂਗੇ ਅਤੇ ਜੋ ਨਤੀਜਾ ਨਿਕਲੇਗਾ, ਉਸ ਦੇ ਮੁਤਾਬਿਕ ਅਮਲ ਕਰਾਂਗੇ। (ਤਾੜੀਆਂ)

**ਸ਼੍ਰੀ ਸਪੀਕਰ** : 'ਝੂਠਾ' ਲਫ਼ਜ਼ ਅਨਪਾਰਲੀਮੈਂਟਰੀ ਹੈ। (The word 'Jhootha' is unparliamentary.)

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਇਕ ਮੋਸ਼ਨ ਏ. ਆਈ. ਜੀ. ਦੁਆਰਾ ਰੰਗ ਰਲੀਆਂ ਮਨਾਉਣ ਬਾਰੇ......

**Mr. Speaker** : Please take your seat. (Interruptions)

**ਸਰਦਾਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਉਂ ਲਗਦਾ ਹੈ ਕਿ ਜਿੰਨੀਆਂ ਵੀ ਇਥੇ ਕਾਲ ਅਟੈਂਸ਼ਨ ਮੋਸ਼ਨਾਂ ਦਿਤੀਆਂ ਜਾਂਦੀਆਂ ਹਨ ਉਨ੍ਹਾਂ ਦਾ ਜਵਾਬ ਸਰਕਾਰ ਠੀਕ ਤਰ੍ਹਾਂ ਦੇਣ ਲਈ ਤਿਆਰ ਨਹੀਂ ਹੈ। ਸਪੀਕਰ ਸਾਹਿਬ, ਆਪ ਇਨ੍ਹਾਂ ਦੇ ਕੰਨ ਖਿਚੋ। (ਹਾਸਾ)

---

## ANNOUNCEMENT BY THE SPEAKER.

**ਸ਼੍ਰੀ ਸਪੀਕਰ** : ਪਹਿਲਾਂ ਜੋ ਪਬਲਿਕ ਅਕਾਊਂਟਸ ਕਮੇਟੀ ਅਤੇ ਐਸਟੀਮੇਟਸ ਕਮੇਟੀ ਦੀ ਇਲੈਕਸ਼ਨਜ਼ ਬਾਰੇ ਪ੍ਰੋਗ੍ਰਾਮ ਬਣਿਆ ਸੀ, ਉਸ ਵਿਚ ਥੋੜੀ ਜਿਹੀ ਤਬਦੀਲੀ ਕੀਤੀ ਗਈ ਹੈ। (ਵਿਘਨ) ਛੁੱਟੀਆਂ ਕਰਕੇ। ਹੁਣ ਵਾਪਸੀ ਦੀ ਆਖਰੀ ਤਰੀਕ 9 ਅਪ੍ਰੈਲ ਦਿਨ ਦੇ 3 ਵਜੇ ਤਕ ਹੈ ਅਤੇ ਅਗਰ ਚੋਣ ਜ਼ਰੂਰੀ ਹੋਈ ਤਾਂ ਇਹ 15 ਅਪ੍ਰੈਲ ਨੂੰ ਦਿਨ ਦੇ 10 ਵਜੇ ਤੋਂ ਲੈਕੇ 3 ਵਜੇ ਦੇ ਦਰਮਿਆਨ ਹੋਵੇਗੀ। ਇਹ ਸੂਚਨਾ ਮੈਂਬਰ ਸਾਹਿਬਾਨ ਨੂੰ ਚਿਠੀ ਰਾਹੀਂ ਵੀ ਦੇ ਦਿਤੀ ਗਈ ਹੈ। (The programme earlier framed in connection with the

elections to the Public Accounts Committee and the Estimates Committee has been partially modified (interruptions) due to holidays. Now the last date for withdrawals will be the 9th April upto 3.00 P. M. and elections, if necessary, will be held on the 15th April between 10.00 A. M. and 3.00 P. M. This information has been sent to the Members through a letter also.)

GENERAL DISCUSSION ON THE BUDGET (RESUMPTION)

**Mr. Speaker** : Now the House will take up general discussion on the Budget. Nawab of Malerkotla may please speak.

**ਸਰਦਾਰ ਲਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਆਪ ਨੇ ਜੋ ਨਵੀਆਂ ਡੇਟਸ ਫਿਕਸ ਕੀਤੀਆਂ ਹਨ, ਪੁਰਾਣੀ ਡੇਟ ਤਬਦੀਲ ਕੀਤੀ ਹੈ, ਇਸ ਬਾਰੇ ਮੇਰੀ ਰਾਏ ਹੈ ਕਿ ਸਪੀਕਰ ਨੂੰ ਇਸ ਤਰ੍ਹਾਂ ਕਰਨ ਦਾ ਅਧਿਕਾਰ ਨਹੀਂ ਹੈ। ਇਸ ਨਾਲ ਸਾਰੀ ਕਾਰਵਾਈ ਖ਼ਤਮ ਹੋ ਜਾਂਦੀ ਹੈ। ਹੁਣ ਨਵੀਂ ਨੋਟੀਫੀਕੇਸ਼ਨ ਕਰਨੀ ਪਵੇਗੀ। ਇਸ ਗੱਲ ਨੂੰ ਚੰਗੀ ਤਰ੍ਹਾਂ ਦੇਖ ਲਉ। ਇਹ ਠੀਕ ਹੈ ਕਿ ਆਪ ਡੇਟ ਫਿਕਸ ਕਰ ਸਕਦੇ ਹੋ......

**ਸ਼੍ਰੀ ਸਪੀਕਰ** : ਇਸ ਬਾਰੇ ਸਾਰੇ ਹਾਊਸ ਨੇ ਕਨਸੈਂਟ ਦਿਤੀ ਹੈ, ਹਾਊਸ ਨੇ ਅਪਰੂਵ ਕਰ ਦਿਤਾ ਹੈ। (It has been consented to and approved by the House.)

**ਸਰਦਾਰ ਲਛਮਣ ਸਿੰਘ ਗਿੱਲ** : ਪੁੱਠੇ ਕੰਮ ਤਾਂ ਇਸ ਤਰ੍ਹਾਂ ਸਿਧੇ ਨਹੀਂ ਹੋ ਜਾਂਦੇ..... (ਵਿਘਨ)

**ਸ਼੍ਰੀ ਸਪੀਕਰ** : ਮੈਂ ਆਪ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਇਹ ਗੱਲ ਸਪੀਕਰ ਦੀ ਡਿਸਕਰੀਸ਼ਨ ਦੇ ਹੇਠਾਂ ਹੈ। (ਵਿਘਨ) (I would like to inform the hon. Member that this falls within the Speaker's discretion.) (Interruptions.)

**ਸਰਦਾਰ ਲਛਮਣ ਸਿੰਘ ਗਿੱਲ** : ਮੇਰੀ ਅਰਜ਼ ਹੈ ਕਿ ਆਪ ਇਸ ਗੱਲ ਨੂੰ ਚੰਗੀ ਤਰ੍ਹਾਂ ਦੇਖ ਲਉ ਅਤੇ ਸੈਕਰੇਟਰੀ ਸਾਹਿਬ ਵੀ ਆਪਣੀ ਤਸੱਲੀ ਕਰ ਲੈਣ। ਜਦੋਂ ਦਿਨ ਮੁਕੱਰਰ ਹੋ ਜਾਣ...(ਵਿਘਨ) ਲੁਕਮਾਨ ਦੀ ਗੱਲ ਨਾ ਕਰੋ ਕਿ ਆਪ ਹੀ ਸਭ ਠੀਕ ਕਰਦੇ ਹੋ, ਅਸੀਂ ਕੁਝ ਨਹੀਂ ਕਰਦੇ.. (ਵਿਘਨ)

**ਸ਼੍ਰੀ ਸਪੀਕਰ** : ਨਹੀਂ, ਆਪ ਹੀ ਸਭ ਕੁਝ ਠੀਕ ਕਰਦੇ ਹੋ.. (ਵਿਘਨ) (No, only he does the right thing.) (Interruption).

4.00 P.M.

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਅਰਜ਼ ਕਰਾਂਗਾ ਕਿ ਸਪੀਕਰ ਨੂੰ ਇਖ਼ਤਿਆਰ ਨਹੀਂ ਕਿ ਜਿਹੜੀ ਮਰਜ਼ੀ ਤੁਸੀਂ ਡੇਟ ਫਿਕਸ ਕਰ ਦਿਉ ਜੇਕਰ ਨਵੀਂ ਡੇਟ ਫਿਕਸ ਕਰਨੀ ਹੋਵੇ ਤਾਂ ਪਿਛਲਾ ਪ੍ਰੋਸੀਜ਼ਰ ਸਾਰਾ ਖ਼ਤਮ ਹੋ ਜਾਂਦਾ ਹੈ ਅਤੇ ਨਵੇਂ ਸਿਰੇ ਤੋਂ ਪ੍ਰੋਸੀਜ਼ਰ ਸ਼ੁਰੂ ਕੀਤਾ ਜਾਂਦਾ ਹੈ। ਨਵੀਆਂ ਨਾਮੀਨੇਸ਼ਨਾਂ, ਨਵੇਂ ਵਿਦਡਰਾਲ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਤੁਸੀਂ ਆਪਣੇ ਆਪ ਡੇਟ ਨਵੀਂ ਮੁਕੱਰਰ ਨਹੀਂ ਕਰ ਸਕਦੇ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਉਹ ਜੋ ਕੁਝ ਹੋਇਆ ਹੈ ਅਤੇ ਨਵੀਂ ਡੇਟ ਮੁਕੱਰਰ ਕੀਤੀ ਗਈ ਹੈ, ਇਹ ਸਾਰਿਆਂ ਦੀ ਸਲਾਹ ਨਾਲ ਕੀਤੀ ਗਈ ਹੈ। ਇਸ ਲਈ, ਇਹ ਠੀਕ ਹੈ ਅਤੇ ਗਿੱਲ ਸਾਹਿਬ ਦਾ ਇਤਰਾਜ਼ ਠੀਕ ਨਹੀਂ। (ਵਿਘਨ)

**Mr. Speaker :** Nawab Sahib to please resume discussion on the Budget.

**H H. Nawab Iftikhar Ali Khan** (Malerkotla) : Mr. Speaker, Sir, Education can play a great role in the construction and .....(Interruption.)

**ਸਰਦਾਰ ਲਛਮਣ ਸਿੰਘ ਗਿੱਲ :** ਮੇਰੇ ਪੁਆਇੰਟ ਆਫ਼ ਆਰਡਰ ਬਾਰੇ ਕੀ ਫੈਸਲਾ ਕੀਤਾ ਹੈ, ਸਪੀਕਰ ਸਾਹਿਬ, ਤੁਸੀਂ ?

**ਸ਼੍ਰੀ ਸਪੀਕਰ :** ਸਾਰੇ ਇਸ ਨਾਲ ਸਹਿਮਤ ਨੇ, ਜਿਹੜੀ ਨਵੀਂ ਡੇਟ ਮੁਕੱਰਰ ਕੀਤੀ ਗਈ ਹੈ। (All the hon. members are unanimous on the new date which has been fixed.) (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਨਹੀਂ ਸਹਿਮਤ।

**ਮੁੱਖ ਮੰਤਰੀ :** ਇਹ ਇਕੱਲੇ ਹੀ ਰਹਿ ਗਏ ਨੇ।

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਇਕੱਲਾ ਹੀ ਦਸ ਦੂੰ। (ਵਿਘਨ)

**ਸਾਥੀ ਰੂਪ ਲਾਲ :** ਆਨ ਏ ਪੁਆਇੰਟ ਆਫ਼ ਆਰਡਰ, ਸਰ...(ਵਿਘਨ)

(**ਇਕ ਮਾਨਯੋਗ ਮੈਂਬਰ :** ਸਾਥੀ ਜੀ ਵੀ ਸਾਡੇ ਨਾਲ ਨੇ ਤੇ ਸਹਿਮਤ ਨੇ) (ਹਾਸਾ)

**ਸਾਥੀ ਰੂਪ ਲਾਲ :** ਸਪੀਕਰ ਸਾਹਿਬ, ਤੁਸੀਂ ਫਰਮਾਇਆ ਹੈ ਕਿ ਨਵੀਂ ਡੇਟ ਹਾਊਸ ਦੀ ਮਰਜ਼ੀ ਨਾਲ ਰਖੀ ਹੈ ਅਤੇ ਸਾਰੇ ਸਹਿਮਤ ਨੇ ਪਰ ਮੇਰਾ ਗਵਾਂਢੀ ਮੈਂਬਰ ਕਹਿੰਦਾ ਹੈ ਕਿ ਨਹੀਂ ਮੈਂ ਸਹਿਮਤ ਨਹੀਂ, ਇਹ ਹਾਊਸ ਦੀ ਤੌਹੀਨ ਹੈ। ਇਸ ਮੈਂਬਰ ਨੂੰ ਰੋਕੋ ਅਤੇ ਜੋ ਇਨ੍ਹਾਂ ਨੇ ਕਿਹਾ ਹੈ, ਇਸ ਨੂੰ ਵਿਦਡਰਾ ਕਰੇ। ਇਹ ਤਾਂ ਹਾਊਸ ਜੋ ਸੁਪਰੀਮ ਹੈ ਉਸ ਤੋਂ ਵੀ ਅਗਾਂਹ ਲੰਘਦਾ ਫਿਰਦਾ ਹੈ। (ਹਾਸਾ) (ਵਿਘਨ)

**Mr. Speaker :** Please take your seat.

**ਸਰਦਾਰ ਲਛਮਣ ਸਿੰਘ ਗਿੱਲ :** ਮੈਨੂੰ ਸਪੀਕਰ ਸਾਹਿਬ ਪਤਾ ਲਗਣਾ ਚਾਹੀਦਾ ਹੈ ਕਿ ਕੀ ਫੈਸਲਾ ਤੁਸੀ ਮੇਰੇ ਪੁਆਇੰਟ ਆਫ ਆਰਡਰ ਤੇ ਦਿਤਾ ਹੈ ?

**ਸ਼੍ਰੀ ਸਪੀਕਰ :** ਮੈਂ ਕਿਹਾ ਹੈ ਕਿ ਇਹ ਫੈਸਲਾ ਮੈਂ ਨਹੀਂ ਕੀਤਾ, ਮੇਜਾਰਟੀ ਨੇ ਕੀਤਾ ਹੈ। (I have already informed the hon. Member that I have not fixed the date. The majority of the hon. Members here have agreed to the new date.)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਨਾ ਤੁਹਾਨੂੰ ਜੋਸ਼ ਵਿਚ ਆਉਣਾ ਚਾਹੀਦਾ ਹੈ ਤੇ ਨਾਂ ਨਾਰਾਜ਼ਗੀ ਵਿਚ। ਇਹ ਮੈਂਬਰ ਦਾ ਹੱਕ ਹੁੰਦਾ ਹੈ ਕਿ ਜੇਕਰ ਕੋਈ ਸਪੀਕਰ ਗਲ ਕਹੇ ਤਾਂ ਉਹ ਕਹੇ ਕਿ ਠੀਕ ਨਹੀਂ। ਇਹ ਗਲ ਮੁਕੀ ਹੋਈ ਹੈ। ਤੁਹਾਨੂੰ ਸੱਜੇ ਖੱਬੇ ਦੇਖਣ ਦੀ ਲੋੜ ਨਹੀਂ, ਸੋਚਣ ਦੀ ਲੋੜ ਹੈ। (ਵਿਘਨ)

**ਮੁੱਖ ਮੰਤਰੀ :** ਕੋਈ ਲੋੜ ਨਹੀਂ (ਵਿਘਣ)

**Mr. Speaker :** Please take your seat (Interruption)

**ਸਰਦਾਰ ਲਛਮਣ ਸਿੰਘ ਗਿੱਲ :** ਫਿਰ ਤੁਸੀਂ ਕੀ ਫੈਸਲਾ ਕੀਤਾ ਹੈ। ਸੋਚ ਕੇ ਫੈਸਲਾ ਦੇਣਾ ਚਾਹੀਦਾ ਹੈ (ਵਿਘਨ)

**ਸ਼੍ਰੀ ਸਪੀਕਰ :** ਗਿੱਲ ਸਾਹਿਬ, ਮੈਂ ਪਹਿਲਾਂ ਹੀ ਤੁਹਾਨੂੰ ਦੱਸ ਚੁਕਾ ਹਾਂ ਕਿ ਹਾਉਸ ਦੀ ਕਨਸੈਨਸਿਸ ਲੈ ਕੇ ਇਹ ਡੇਟ ਤਬਦੀਲ ਕੀਤੀ ਗਈ ਹੈ ( I have already informed Mr. Gill that I have changed the date after taking the concensus of the House.) (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਸਾਰਾ ਹਾਉਸ ਇਸ ਨਾਲ ਐਗਰੀ ਨਹੀਂ ਕਰਦਾ। (ਵਿਘਨ) ਮੈਂ ਐਗਰੀ ਨਹੀਂ ਕਰਦਾ। ਤੁਸੀਂ ਵਿਚਾਰ ਕਰ ਲਉ (ਵਿਘਨ)

**ਸ਼੍ਰੀ ਸਪੀਕਰ :** ਗਿੱਲ ਸਾਹਿਬ ਮੈਂ ਤੁਹਾਨੂੰ ਦੱਸਿਆ ਹੈ ਕਿ ਇਹ ਮੇਰੀ ਡਿਸਕ੍ਰੀਸ਼ਨ ਵੀ ਹੈ ਅਤੇ ਹਾਉਸ ਦੀ ਸੰਮਤੀ ਵੀ ਹੈ। (ਵਿਘਨ) ( I have already informed Shri Gill that it is within my discretion to change the date. Moreover, the House has also agreed to the new date)(Interruption)

**ਸਰਦਾਰ ਲਛਮਣ ਸਿੰਘ ਗਿੱਲ :** ਕੀ ਇਸ ਵਿਚ ਹਾਉਸ ਦੀ ਸੈਂਸ ਦੀ ਲੋੜ ਹੈ ਜਾਂ ਨਹੀਂ ਜਾਂ ਜੋ ਤੁਹਾਡੀ ਮਰਜ਼ੀ ਵਿਚ ਆਵੇ ਕਰ ਦਿਉ। (ਵਿਘਨ) (ਸ਼ੋਰ)

**Mr. Speaker :** Please take your seat.

**ਸਰਦਾਰ ਲਛਮਣ ਸਿੰਘ ਗਿੱਲ:** ਇਸ ਗੱਲ ਦਾ ਫੈਸਲਾ ਹੋਣਾ ਚਾਹੀਦਾ ਹੈ। (ਵਿਘਨ)

**ਸ਼੍ਰੀ ਸਪੀਕਰ :** ਮੈਂ ਦੋ ਵੇਰ ਰੀਪੀਟ ਕਰ ਚੁਕਾ ਹਾਂ ਕਿ ਮੇਰਾ ਫ਼ੈਸਲਾ ਕੀ ਹੈ ਅਤੇ ਇਸ ਫੈਸਲੇ ਨਾਲ ਬਹੁ-ਸੰਮਤੀ ਵੀ ਹੈ। (ਵਿਘਨ) ( I have repeated my decision twice. Moreover, the majority of the Members of the House has also agreed to it) (Interruption)

**ਸਰਦਾਰ ਲਛਮਣ ਸਿੰਘ ਗਿੱਲ :** ਬਹੁ-ਸੰਮਤੀ ਹੈ, ਸਰਬ ਸੰਮਤੀ ਤਾਂ ਨਹੀਂ ਨਾ ਨਾਲ। ਸੈਂਸ ਆਫ ਦੀ ਹਾਉਸ ਵਿਚ ਸਾਰੇ ਐਗਰੀ ਕਰਨ ਪਰ ਦੋ ਬੰਦੇ ਅਜਿਹੇ ਵੀ ਹੋ ਸਕਦੇ ਨੇ ਜੋ ਐਗਰੀ ਨਾ ਕਰਨ ਇਸ ਲਈ ਫੈਸਲਾ... (ਵਿਘਨ)

**H.H. Nawab IftiKhar Ali Khan :** Mr. Speaker, Sir......

**Sardar Tarlochan Singh Riasti :** Sir, he has already spoken......

(Interruptions and Noise in the House).

**H.H. Nawab Iftikhar Ali Khan :** Mr. Speaker, Sir, education can play a great role in the construction and future prosperity of the State, provided it is revolutionised, because the present mode of education is very stereotyped......

**Voices :** Sir, he has already spoken (Interruptions).

(At this stage, the Speaker made some enquiry from Secretary).

**Mr. Speaker :** The hon. Member has already spoken on the Budget. He should please resume his seat. I now call upon the hon. Member Sardar Kirpal Singh. (Interruption)

**ਸਰਦਾਰ ਦਰਸ਼ਨ ਸਿੰਘ ਕੇ. ਪੀ.** ਜਿਹੜੇ ਪਹਿਲਾਂ ਬੋਲ ਚੁਕੇ ਹਨ, ਉਨ੍ਹਾਂ ਨੂੰ ਦੁਬਾਰਾ ਟਾਇਮ ਦਿਤਾ ਜਾ ਰਿਹਾ ਹੈ ਤੇ ਜਿਹੜੇ ਨਹੀਂ ਬੋਲੇ ਉਨ੍ਹਾਂ ਨੂੰ ਇਜਾਜ਼ਤ ਨਹੀਂ ਦਿਤੀ ਗਈ। (ਵਿਘਨ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਜਿਹੜੇ ਪਹਿਲਾਂ ਬੋਲ ਚੁਕੇ ਹਨ, ਉਹ ਫਿਰ ਖੜੇ ਹੋ ਜਾਂਦੇ ਹਨ ਅਤੇ ਤੁਸੀਂ ਵਕਤ ਦੇ ਦਿੰਦੇ ਹੋ ਤੇ ਜਿਹੜੇ ਨਹੀਂ ਬੋਲੇ ਉਨ੍ਹਾਂ ਨੂੰ ਟਾਇਮ ਨਹੀਂ ਦਿਤਾ ਜਾਂਦਾ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਜਿਹੜੇ ਪਾਰਟੀ ਵਿਚ ਨੇ ਉਨ੍ਹਾਂ ਦੀ ਡਿਊਟੀ ਹੈ ਵੇਖਣ ਕਿ ਜੋ ਬੋਲ ਚੁਕੇ ਹਨ ਉਹ ਦੁਬਾਰਾ ਖੜੇ ਨਾ ਹੋਣ। (ਵਿਘਨ)

**ਸ੍ਰੀ ਸਪੀਕਰ :** ਮੇਰੇ ਪਾਸ ਜੋ ਲਿਸਟ ਪਾਰਟੀ ਵ੍ਹਿਪਸ ਦੀ ਆਈ ਹੈ ਉਸ ਅਨੁਸਾਰ ਹੀ ਟਾਇਮ ਦਿਤਾ ਗਿਆ ਹੈ। (**The time has been allotted to the hon. Member strictly in accordance with the lists supplied by the party Whips**) (ਵਿਘਨ)।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ) :** ਸਪੀਕਰ ਸਾਹਿਬ, ਮੈਂ ਇਸ ਬਜਟ ਦੇ ਮੁਤੱਲਿਕ ਸ਼ੁਰੂ ਵਿਚ ਇਹ ਕਹਿ ਸਕਦਾ ਹਾਂ ਕਿ ਇਹ ਇਕ ਸਾਕਨ ਤੇ ਬੜਾ ਮਾਯੂਸ ਕੁਨ ਬਜਟ ਹੈ ਜਿਸ ਵਿਚ ਜ਼ਿੰਦਗੀ ਨਹੀਂ ਸਟੇਟਸ ਕੋ ਰਖਿਆ ਗਿਆ ਹੈ। ਕੋਈ ਨਵੇਂ ਪ੍ਰੋਵੀਜਨ ਨਹੀਂ ਸਿਵਾਏ ਇਸ ਦੇ ਕਿ ਗੁਰੂ ਨਾਨਕ ਦੇਵ ਜੀ ਦੇ 500 ਸਾਲਾਂ ਜਨਮ ਦਿਨ ਲਈ ਰਕਮ ਰਖੀ ਗਈ ਹੈ। ਅੰਮ੍ਰਿਤਸਰ ਵਿਚ ਗੁਰੂ ਨਾਨਕ ਯੂਨੀਵਰਸਟੀ ਦੀ ਕਾਇਮੀ ਲਈ ਦਸ ਲੱਖ ਰੁਪਏ ਦੀ ਰਕਮ ਰਖੀ ਗਈ ਹੈ। ਪਰ ਇਹ ਯੂਨੀਵਰਸਟੀ ਇਸ ਗੱਲ ਦੀ ਮੁਹਤਾਜ ਹੈ ਕਿ ਬਿਲ ਕਦੋਂ ਆਵੇਗਾ, ਬਜਟ ਯੀਅਰ ਵਿਚ ਇਹ ਰਕਮ ਖਰਚ ਵੀ ਕੀਤੀ ਜਾਵੇਗੀ ਜਾਂ ਨਹੀਂ, ਯੂਨੀਵਰਸਟੀ ਕਾਇਮ ਕਰਨ ਦਾ ਬਿਲ ਕਿਸ ਸਟੇਜ ਤੇ ਹੈ। ਕਦੋਂ ਪੇਸ਼ ਕੀਤਾ ਜਾਵੇਗਾ, ਇਸ ਸੈਸ਼ਨ ਵਿਚ ਜਾਂ ਅਗਲੇ ਸੈਸ਼ਨ ਵਿਚ ਜਾਂ ਕੀ ਇਸ ਸੈਸ਼ਨ ਤੋਂ ਬਾਅਦ ਆਰਡੀਨੈਂਸ ਜਾਰੀ ਕਰ ਦਿਤਾ ਜਾਵੇਗਾ ? ਰੁਪਿਆ ਖਰਚ ਕਰਨ ਲਈ ਕੀ ਕਦਮ ਚੁਕੇ ਜਾਣਗੇ ? ਸਾਨੂੰ ਪਤਾ ਨਹੀਂ ਲਗਾ, ਇਸ ਲਈ ਮੈਂ ਇਹ ਸਮਝਦਾ ਹਾਂ ਕਿ ਇਹ ਇਕ ਬਹੁਤ ਚੰਗਾ ਵਾਇਦਾ ਹੈ ਕਿ ਚਾਰ ਲਫਜ਼ ਕਹੇ ਗਏ ਹਨ ਅਤੇ ਜੇਕਰ ਇਹ ਵਾਅਦਾ ਇਸ ਸਾਲ ਵਿਚ ਹੀ ਵਫਾ ਹੋ ਗਿਆ ਤਾਂ ਮੈਂ ਮੁਬਾਰਕਬਾਦ ਦੇਵਾਂਗਾ।

ਜਿਥੋਂ ਤਕ ਬਜਟ ਦੇ ਬਾਕੀ ਹਿੱਸੇ ਦਾ ਤਅੱਲੁਕ ਹੈ ਕਈਂ ਬੋਗਸ ਗੱਲਾਂ ਇਸ ਵਿਚ ਵਿਖਾਈ ਦਿੰਦੀਆਂ ਹਨ। ਅੰਕੜਿਆਂ ਦੀ ਵੇਰੀਏਸ਼ਨ ਹੈ। ਤੁਸੀ ਆਪ ਵੇਖੋ ਕਿ 1094 ਲੱਖ ਦਾ ਘਾਟਾ ਸ਼ੋ ਕੀਤਾ ਗਿਆ ਹੈ। ਇਸ ਵਿਚ $1\frac{1}{2}$ ਕਰੋੜ ਦਾ ਘਾਟਾ ਖਤਮ ਹੋ ਜਾਂਦਾ ਹੈ ਜੇਕਰ ਇਕ ਐਕਸਾਈਜ਼ ਦੇ ਖਾਤੇ ਦੀ ਦਰੁੱਸਤੀ ਕਰ ਲਈ ਜਾਏ। ਜਿਸ ਨੇ ਇਹ ਬਜਟ ਬਣਾਇਆ ਹੈ ਅਤੇ ਜਿਸ ਨੇ ਇਸ ਨੂੰ ਪੇਸ਼ ਕੀਤਾ ਹੈ ਉਨ੍ਹਾਂ ਦਾ ਸਪੀਕਰ ਸਾਹਿਬ, ਇਹ ਮਜ਼ਮੂਨ ਨਹੀਂ ਜਾਪਦਾ। ਜੇਕਰ ਉਹ ਬਜਟ ਵੇਖਣ ਤੇ ਫਿਗਰਜ਼ ਵਲ ਧਿਆਨ ਦੇਣ ਤਾਂ ਬਜਟ ਦੇ ਸਫ਼ਾ 12 ਤੇ ਆਈਟਮ ਨੰਬਰ 10 ਐਕਸਾਈਜ਼

ਹੈ ਉਸ ਵਿਚ ਆਮਦਨ ਦਾ ਜੋੜ 20 ਕਰੋੜ 72 ਲੱਖ ਹੈ। ਲੇਕਿਨ ਉਸ ਦੇ ਥੱਲੇ ਡੀਟੇਲਜ਼ ਜੋ ਹਨ ਉਨ੍ਹਾਂ ਦਾ ਜੋੜ 20 ਕਰੋੜ 72 ਲੱਖ ਦੀ ਥਾਂ 22 ਕਰੋੜ 22 ਲੱਖ ਲਿਖਿਆ ਹੈ। ਇਸੇ ਤਰ੍ਹਾਂ 1½ ਕਰੋੜ ਦਾ ਫ਼ਰਕ ਨਜ਼ਰ ਆਉਂਦਾ ਹੈ ਦੂਸਰੀ ਗਲ ਇਹ ਹੈ ਕਿ ਜਿਹੜਾ ਮੈਮੋਰੈਂਡਮ ਦਿਤਾ ਗਿਆ ਹੈ ਉਸ ਦਾ ਸਫ਼ਾ 11 ਜੋ ਹੈ ਉਸ ਵਿਚ ਇਸੇ ਆਈਟਮ ਦੀ ਕਾਰਸਪਾਂਡਿੰਗ ਫਿਗਰਜ਼ 20 ਕਰੋੜ 72 ਲੱਖ ਸ਼ੋ ਕੀਤੀਆਂ ਗਈਆਂ ਹਨ। ਇਸ ਤਰ੍ਹਾਂ 1½ ਕਰੋੜ ਦੀ ਰਕਮ ਜੇਕਰ 10) ਲੱਖ ਦੇ ਕੁਝ ਘਾਟੇ ਵਿਚੋਂ ਘਟ ਕਰ ਲਈ ਜਾਵੇ ਤਾਂ ਇਹ ਘਾਟਾ ਹੋਰ ਘਟ ਜਾਂਦਾ ਹੈ। ਇਹ ਹਾਊਸ ਦਾ ਪ੍ਰਿਵਿਲੇਜ ਵੀ ਬਣਦਾ ਹੈ ਅਤੇ ਇੰਪਾਰਟੈਂਟ ਇਸ਼ੂ ਹੈ ਕਿ ਹਾਊਸ ਵਿਚ ਬਜਟ ਪੇਸ਼ ਕਰਨ ਵੇਲੇ ਗਲਤ ਫਿਗਰਜ਼ ਸ਼ੋ ਕੀਤੀਆਂ ਗਈਆਂ ਹਨ।

**(At this Stage Mr. Deputy Speaker occupied the Chair)**

ਇਸ ਤਰ੍ਹਾਂ ਇਹ ਇਸ ਹਾਊਸ ਦਾ ਪ੍ਰਿਵਿਲੇਜ ਬਣਦਾ ਹੈ ਕਿ ਹਾਊਸ ਨੂੰ ਗਲਤ ਫ਼ਿਗਰਜ਼ ਦੇਕੇ ਇਹ ਘਾਟੇ ਦਾ ਬਜਟ ਕਹਿ ਦਿਤਾ ਗਿਆ ਹੈ। ਦਰਅਸਲ ਇਹ ਘਾਟਾ ਬਣਾਇਆ ਹੋਇਆ ਹੈ, ਜਿਹੜੀਆਂ ਫ਼ਿਗਰਜ਼ ਇਸ ਬਜਟ ਦੇ ਵਿਚ ਦਿਤੀਆਂ ਹਨ ਜ਼ਰਾ ਵੇਖਣ ਤਾਂ ਸਹੀ ਕਿ ਕਿਵੇਂ ਇਹ ਘਾਟਾ ਹੁੰਦਾ ਹੈ, ਜਦੋਂ ਆਈਟਮ ਵਾਰ ਮਲਾਇਆ ਜਾਵੇ ਤਾਂ ਅਜ਼ਾਫ਼ਾ ਸ਼ੋ ਹੁੰਦਾ ਹੈ। ਫੇਰ ਇਹ ਕਿਸ ਤਰ੍ਹਾਂ ਹਾਊਸ ਵਿਚ ਕਹਿੰਦੇ ਹਨ ਕਿ ਇਹ ਤਾਂ ਜੀ ਘਾਟੇ ਦਾ ਬਜਟ ਹੈ, ਇਸ ਵਿਚ ਇਸ ਹਾਊਸ ਦਾ ਪ੍ਰਿਵਿਲੇਜ ਇਨਵਾਲਵਡ ਹੈ। ਐਕਸਾਈਜ਼ ਦੇ ਬਜਟ ਵਿਚ ਟੋਟਲ ਆਮਦਨੀ 20,72,00,000 ਰੁਪਏ ਦਸੀ ਗਈ ਹੈ ਪ੍ਰੰਤੂ ਉਸ ਦਾ ਜੋੜ 22,22,00,000 ਰੁਪਏ ਬਣਦਾ ਹੈ, ਇਹ ਕੋਈ ਡੇਢ ਕਰੋੜ ਦੇ ਕਰੀਬ ਰੁਪਿਆ ਹੈ ਜਿਹੜਾ ਇਨ੍ਹਾਂ ਦੇ ਹਿਸਾਬ ਦੇ ਮੁਤਾਬਿਕ ਘਟ ਆਮਦਨੀ ਦੱਸਿਆ ਹੈ। ਮਹਿਜ਼ ਇਨ੍ਹਾਂ ਗ਼ਲਤੀਆਂ ਦੇ ਕਾਰਣ ਇਸ ਨੂੰ ਘਾਟੇ ਦਾ ਬਜਟ ਕਹਿੰਦੇ ਹਨ। ਪਰ ਮੈਂ ਅਰਜ਼ ਕਰਾਂ ਕਿ ਐਸੀਆਂ ਕਈ ਮਦਾਂ ਹਨ, ਜਿਨ੍ਹਾਂ ਰਾਹੀਂ ਕਿ ਆਮਦਨ ਵੱਧ ਹੋਣੀ ਹੈ, ਜਿਸ ਤਰ੍ਹਾਂ ਐਕਸਾਈਜ਼ ਦੀ ਆਮਦਨ ਦਾ ਅਸੀਂ ਵੇਖੀਏ ਇਹ ਕੋਈ ਘਟ ਨਹੀਂ ਹੋਣੀ, ਬਹੁਤ ਵੱਧ ਹੈ। ਇਸ ਲਈ ਇਹ ਜਿਹੜੀ ਚਰਚਾ ਘਾਟੇ ਦੀ ਹੋਈ, ਇਹ ਕੋਈ ਮਾਇਨੇ ਨਹੀਂ ਰਖਦੀ। ਇਸ ਤੋਂ ਇਲਾਵਾ, ਜਿਹੜਾ ਪਿਛਲੇ ਸਾਲ ਦਾ ਬਜਟ ਸੀ, ਉਸ ਤੋਂ ਕਿਸੇ ਵੀ ਡੀਮਾਂਡ ਤੇ ਵਧ ਖਰਚ ਹੋਣ ਦਾ ਜ਼ਿਕਰ ਨਹੀਂ ਕੀਤਾ ਗਿਆ ਜਿਸ ਤੋਂ ਇਹ ਕਿਹਾ ਜਾ ਸਕੇ ਕਿ ਇਹ ਕੋਈ ਲੋਕ ਮਹੱਤਤਾ ਦਾ ਬਜਟ ਹੈ। ਇਸ ਵਿਚ ਕੋਈ ਨਵੇਂ ਫੰਡਜ਼ ਪ੍ਰੋਵਾਈਡ ਨਹੀਂ ਕੀਤੇ ਗਏ ਜਿਵੇਂ ਪਹਿਲੇ ਸਾਲ ਦੇ ਬਜਟ ਵਿਚ ਸੀ। ਉਸੇ ਤਰ੍ਹਾਂ ਇਸ ਸਾਲ ਰਖੇ ਗਏ ਹਨ, ਮਾਮੂਲੀ ਫਰਕ ਬੇਸ਼ਕ ਹੋਵੇ। ਮਿਸਾਲ ਦੇ ਤੌਰ ਤੇ ਮੈਂ ਅਰਜ਼ ਕਰਾਂ ਕਿ ਇਸ ਬਜਟ ਦੀ ਕਾਪੀ ਤੇ ਸਫ਼ਾ 263 ਤੇ ਡੀਮਾਂਡ ਨੰ: 22 ਇੰਡਸਟਰੀ ਦੇ ਮੁਤਾਲਿਕ ਹੈ। ਇਸ ਵਿਚ 1969-70 ਦੇ ਲਈ 2,28,31,930 ਰੁਪਏ ਰੱਖੇ ਗਏ ਹਨ ਜਦੋਂ ਕਿ ਪਿਛਲੇ ਸਾਲ ਇਸੇ ਡੀਮਾਂਡ ਦੇ ਲਈ 20,67,15,202 ਰੁਪਏ ਰੱਖੇ ਗਏ ਸੀ। ਇਸੇ ਤਰ੍ਹਾਂ ਇਸ ਵਿਚ ਸਟੇਟ ਪਲੈਨ ਸਕੀਮਜ਼ ਲਈ 1,02,85,240 ਰੱਖੇ ਗਏ ਹਨ ਜਦੋਂ ਕਿ ਪਿਛਲੇ ਸਾਲ ਇਹ 1,05,28,370/- ਇਤਨੇ ਵੱਡੇ ਬਜਟ ਵਿਚ ਇਹ ਇਕ ਮਾਮੂਲੀ ਜਿਹੀ ਗੱਲ ਹੈ। ਇਸ ਬਜਟ ਦੇ ਸਫ਼ਾ 369 ਤੇ ਰੋਡ ਐਂਡ ਵਾਟਰ ਸਕੀਮਜ਼ ਵਿਚ ਪਿਛਲੇ ਸਾਲ 5,47,29,670 ਰੁਪਏ ਸੀ ਅਤੇ ਇਸ ਸਾਲ ਇਹ 6,16,64,500 ਰੁਪਏ ਹੈ। ਕੋਈ ਐਸੀ ਵੱਡੀ ਗੱਲ ਨਜ਼ਰ ਮੈਨੂੰ ਤਾਂ ਇਸ ਬਜਟ ਦੇ ਵਿਚ ਨਹੀਂ ਆਉਂਦੀ, ਜਿਸ ਰਾਹੀਂ ਇਹ ਕਿਹਾ ਜਾ ਸਕੇ ਕਿ ਕਿਸੇ ਖ਼ਾਸ ਪਰਪਜ਼ ਲਈ ਕੋਈ ਨਵੀਂ

[ਸਰਦਾਰ ਕਿਰਪਾਲ ਸਿੰਘ]
ਉਨਤੀ ਦੀ ਸਕੀਮ ਲਈ ਫੰਡਜ਼ ਪ੍ਰੋਵਾਈਡ ਕੀਤੇ ਗਏ ਹੋਣ। ਮੈਂ ਇਕ ਗੱਲ ਹੋਰ ਕਹਾਂਗਾ ਕਿ ਗਵਰਨਰ ਸਾਹਿਬ ਦੇ ਐਡਰੈਸ ਵਿਚ ਰੋਡ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਲਈ ਕਿਹਾ ਹੈ ਪਰ ਇਸ ਸਕੀਮ ਨੂੰ ਸਿਰੇ ਲਾਉਣ ਲਈ ਕੋਈ ਐਸੀ ਰਕਮ ਇਸ ਬਜਟ ਦੇ ਵਿਚ ਨਹੀਂ ਆਉਂਦੀ, ਜਿਸ ਰਾਹੀਂ ਇਹ ਕਿਹਾ ਜਾ ਸਕੇ ਕਿ ਇਹ ਰੋਡ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਗੇ। ਇਕ ਪਾਸੇ ਗਵਰਨਰ ਦਾ ਐਲਾਨ ਅਤੇ ਦੂਸਰੇ ਪਾਸੇ ਉਸ ਲਈ ਕਿਤੇ ਕੋਈ ਜ਼ਿਕਰ ਵੀ ਨਾ ਹੋਵੇ ਇਹ ਇਸ ਹਾਊਸ ਦਾ ਦੀ ਪ੍ਰਿਵਿਲੇਜ ਨਹੀਂ ਬਣਦਾ ? ਜੇ ਇਸ ਤਰ੍ਹਾਂ ਦਾ ਖਿਆਲ ਸੀ ਤਾਂ ਬਜਟ ਵਿਚ ਰਕਮ ਕਿਉਂ ਪ੍ਰੋਵਾਈਡ ਨਹੀਂ ਕੀਤੀ ਗਈ। ਮੁੱਖ ਮੰਤਰੀ ਜੀ ਨੂੰ ਇਸ ਸਬੰਧੀ ਐਸ਼ੋਰੈਂਸ ਦੇਣੀ ਚਾਹੀਦੀ ਹੈ। ਇਸ ਤੋਂ ਇਲਾਵਾ ਨੈਸ਼ਨੇਲਾਈਜ਼ਡ ਟਰਾਂਪੋਰਟ ਦੇ ਕੰਮ ਨੂੰ ਇੰਨਾ ਆਦਰਸ਼ਕ ਬਣਾਉਣਾ ਚਾਹੀਦਾ ਹੈ ਕਿ ਲੋਕਾਂ ਵਿਚ ਨੈਸ਼ਨੇਲਾਈਜ਼ੇਸ਼ਨ ਦੀ ਸਪੋਰਟ ਪ੍ਰਾਪਤ ਕਰ ਸਕਣ।

ਫਿਰ ਇਥੇ ਇਹ ਗੱਲ ਵੀ ਕਹੀ ਗਈ ਕਿ ਹਰੀਜਨਾਂ ਦੇ ਵੈਲਫੇਅਰ ਦਾ ਬਜਟ ਹੈ, ਪਹਿਲਾਂ ਇਨ੍ਹਾਂ ਤੇ 48 ਲੱਖ ਰੁਪਿਆ ਖਰਚ ਹੁੰਦਾ ਸੀ ਪਰ ਹੁਣ ਇਹ 73 ਲੱਖ ਕਰ ਦਿਤਾ ਗਿਆ ਹੈ। ਇਸ ਤਰ੍ਹਾਂ ਦੇ ਖਰਚ ਦੀ ਰਕਮ ਤਾਂ ਪਹਿਲਾਂ ਹੀ ਇਸ ਦੇ ਵਿਚ ਪ੍ਰੋਵਾਈਡਿਡ ਸੀ, ਇਹ ਵੀ ਕੋਈ ਐਸੀ ਨਵੀਂ ਗੱਲ ਨਹੀਂ, ਜਿਸ ਸਬੰਧੀ ਕਿਹਾ ਜਾ ਸਕੇ ਕਿ ਇਹ ਮੌਜੂਦਾ ਸਰਕਾਰ ਨੇ ਕੋਈ ਨਵਾਂ ਪ੍ਰੋਗਰਾਮ ਤਿਆਰ ਕਰਕੇ ਇਹ ਆਈਟਮ ਲਿਆਂਦਾ ਹੈ। ਹੁਣ ਤਕ ਇਸ ਬਜਟ ਸਬੰਧੀ ਬੜੀ ਨੁਕਤਾਚੀਨੀ ਹੋਈ ਹੈ, ਪਰ ਹੁਣ ਤਕ ਮੈਂ ਜਿਹੜੀ ਗਲ ਸਮਝ ਸਕਿਆ ਹਾਂ, ਉਹ ਇਹੋ ਹੈ ਕਿ ਇਸ ਬਜਟ ਵਿਚ ਕੋਈ ਨਵੀਂ ਗਲ ਨਹੀਂ ਜਿਸ ਰਾਹੀਂ ਕਿ ਜਨਤਾ ਨੂੰ ਉਤਾਹਾਂ ਲੈ ਜਾਣ ਲਈ ਕੋਈ ਉਚੇਚਾ ਪ੍ਰੋਗਰਾਮ ਆਇਆ ਹੋਵੇ। ਇਹ ਇਕ ਆਮ ਪੱਧਰ ਦਾ ਬਜਟ ਹੈ ਜਿਸ ਤਰ੍ਹਾਂ ਦੇ ਕਿ ਇਸ ਤੋਂ ਪਹਿਲਾਂ ਦੀਆਂ ਸਰਕਾਰਾਂ ਵੀ ਦੇਂਦੀਆਂ ਰਹੀਆਂ ਹਨ।

ਜਿਥੋਂ ਤੱਕ ਇਸ ਬਜਟ ਦਾ ਟੈਕਸੇਸ਼ਨ ਨਾਲ ਸਬੰਧ ਹੈ, ਮੈਂ ਇਹੋ ਕਹਾਂਗਾ ਕਿ ਜਿਸ ਤਰ੍ਹਾਂ ਦੇ ਖਰਚ ਅਤੇ ਆਮਦਨ ਦੀ ਵੰਡ ਅਸੀਂ ਪੁਰਾਣੇ ਜਾਗੀਰਦਾਰ ਨਿਜ਼ਾਮ ਤੋਂ ਲੈਕੇ ਹੁਣ ਤੱਕ ਅਸੀਂ ਵੇਖਦੇ ਆਏ ਹਾਂ ਇਸ ਸਟੇਟ ਵਿਚ ਹਣ ਤੱਕ ਉਸੇ ਤਰ੍ਹਾਂ ਹੀ ਕੀਤੀ ਜਾ ਰਹੀ ਹੈ, ਜਿਵੇ ਕਿ ਪਹਿਲਾਂ ਤੋਂ ਹੁੰਦੀ ਆ ਰਹੀ ਹੈ। ਇਸ ਸਾਲ ਵੀ ਕੋਈ ਨਵਾਂ ਰਸਤਾ ਇਖਤਿਆਰ ਹੋਇਆ ਨਜ਼ਰ ਨਹੀਂ ਆ ਰਿਹਾ। ਇਸ ਬਜਟ ਵਿਚ ਲੈਂਡ ਰੈਵੀਨਿਊ ਦੀ ਕੁਲ ਆਮਦਨੀ 1 96,00,000 ਰੁਪਏ ਦਿਖਾਈ ਗਈ ਹੈ। ਜਿਹੜੀ ਕੁਲ ਬਜਟ ਦਾ ਤਕਰੀਬਨ 1% ਬਣਦੀ ਹੈ। ਰੈਵੇਨਿਊ ਡਿਪਾਰਟਮੈਂਟ ਦਾ ਖਰਚਾ 1,86,00,000 ਰੁਪਏ ਦਸਿਆ ਹੈ। ਜਿਸ ਦਾ ਮਤਲਬ ਹੈ ਕਿ ਪੰਜਾਬ ਦਾ ਜ਼ਿਮੀਦਾਰ ਕੇਵਲ ਦਸ ਲੱਖ ਰੁਪਏ ਪੰਜਾਬ ਦੇ ਬਜਟ ਵਿਚ ਲੋਕ ਭਲਾਈ ਦੇ ਕੰਮਾਂ ਲਈ ਦੇਂਦਾ ਹੈ। ਮੈਂ ਇਹ ਨਹੀਂ ਕਹਿੰਦਾ ਹਾਂ ਕਿ ਛੋਟੇ ਜ਼ਿਮੀਦਾਰਾਂ ਪਰ ਲੈਂਡਰੈਵੇਨਿਊ ਵਧਾ ਦਿੱਤਾ ਜਾਵੇ, ਮੈਂ ਤਾਂ ਇਹ ਕਹਿੰਦਾ ਹਾਂ ਕਿ ਬੇਸ਼ਕ ਦਸ ਏਕੜ ਤਕ ਮਾਲੀਆ ਛੱਡ ਦਿੱਤਾ ਜਾਵੇ, ਪਰ ਉਹ ਵੱਡੇ ਜ਼ਿਮੀਦਾਰ ਜਿਹੜੇ ਗਾਰਡਨ ਕਾਲੋਨੀਆਂ ਦੇ ਨਾਂ ਉਤੇ ਮਾਡਲ ਅਤੇ ਮੈਕਾਨਾਈਜ਼ਡ ਫਾਰਮਾਂ ਦੇ ਨਾਂ ਉਤੇ ਕਾਫੀ ਵੱਡੀਆਂ ਜ਼ਮੀਨਾਂ ਦੇ ਮਾਲਕ ਹਨ ਅਤੇ ਜਿਨ੍ਹਾਂ ਦੇ ਘਰ ਖੁਸ਼ਹਾਲੀ ਤੇ ਅਮੀਰੀ ਤੇਜ਼ੀ ਨਾਲ ਨਚਦੀ ਅਤੇ ਦੌੜਦੀ ਆ ਰਹੀ ਹੈ ਉਨ੍ਹਾਂ ਦਾ ਹਿੱਸਾ ਪੰਜਾਬ ਦੀ ਭਲਾਈ ਦੇ ਬਜਟ ਵਿਚ ਕਾਫੀ ਤਕੜਾ ਹੋਣਾ ਚਾਹੀਦਾ ਹੈ। ਟੈਕਸਾਂ ਦਾ ਬਹੁਤਾ ਬੋਝ ਸ਼ਹਿਰੀ ਜਨਤਾ ਅਤੇ ਗਰੀਬ ਮਜ਼ਦੂਰ ਤੇ ਪਾਣਾ ਡਿਸਕ੍ਰਿਮੀਨੇਸ਼ਨ ਨਹੀਂ ਅਤੇ ਇਸ ਡਿਸਕ੍ਰਿਮੀਨੇਸ਼ਨ ਨੂੰ ਮਿਟਾਣ ਲਈ ਬਜਟ ਵਿਚ ਕੋਈ ਇਸ਼ਾਰਾ

ਵੀ ਨਜ਼ਰ ਨਹੀਂ ਆਉਂਦਾ। ਛੋਟਾ ਕਿਸਾਨ, ਖੇਤ ਮਜ਼ਦੂਰ ਅਤੇ ਹੋਰ ਗਰੀਬ ਦਿਹਾਤੀ ਜਨਤਾ ਨੂੰ ਬਹੁਤ ਵਡੇ ਰਿਲੀਫ ਦੀ ਜ਼ਰੂਰਤ ਹੈ। ਅਤੇ ਇਹ ਦਿਤਾ ਜਾਣਾ ਬਹੁਤ ਜ਼ਰੂਰੀ ਹੈ। ਇਹ ਅਤੇ ਹਰੀਜਨ ਰਲਕੇ ਜਿਸ ਜ਼ਿਮੀਦਾਰ ਨੂੰ ਅਮੀਰ ਬਣਾਉਂਦੇ ਹਨ ਉਸਦਾ ਫਰਜ਼ ਬਣਦਾ ਹੈ ਕਿ ਉਹ ਇਨ੍ਹਾਂ ਦੀ ਭਲਾਈ ਤੇ ਅਪਣੀ ਕਮਾਈ ਦਾ ਵੱਡਾ ਹਿੱਸਾ ਖਰਚ ਕਰੇ। ਜੇ ਉਹ ਨਾ ਕਰੇ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਸ ਦੀ ਅਮੀਰੀ ਵਿਚੋਂ ਲੋਕਾਂ ਦੀਆਂ ਲੋੜਾਂ ਪੂਰੀਆਂ ਕਰੇ। ਛੋਟੇ ਕਿਸਾਨ ਨੂੰ ਹਰੀਜਨ ਨੂੰ ਉਸ ਦੀ ਮਿਹਨਤ ਦੇ ਫਲ ਸਰੂਪ ਇਨਸੈਂਟਿਵ ਮਿਲਣਾ ਚਾਹੀਦਾ ਹੈ।

ਜਿੱਥੋਂ ਤੱਕ ਪਰਾਪਰਟੀ ਟੈਕਸ ਦਾ ਸਬੰਧ ਹੈ, ਇਸ ਟੈਕਸ ਦੀ ਮੁਆਫੀ ਦੀ ਭੀ ਕੋਈ ਖਾਸ ਹੱਦ ਹੋਣੀ ਚਾਹੀਦੀ ਹੈ। ਆਮ ਲੋਕਾਂ ਨੂੰ 200 ਰੁਪਏ ਮਹੀਨੇ ਤੱਕ ਦਾ ਰਿਹਾਇਸੀ ਮਕਾਨ ਦੀ ਛੋਟ ਹੋਣੀ ਚਾਹੀਦੀ ਹੈ। ਵਿਧਵਾ, ਯਤੀਮ, ਡਿਸਏਬਲਡ ਜਾਂ ਐਸੇ ਲੋਕ ਜਿਨ੍ਹਾਂ ਦੀ ਗੁਜ਼ਾਰਾ ਸਿਰਫ ਕਿਰਾਏ ਦੀ ਆਮਦਨ ਤੇ ਹੀ ਹੋਵੇ ਉਨ੍ਹਾਂ ਨੂੰ 500/- ਮਹੀਨੇ ਤੱਕ ਕਿਰਾਏ ਦੀ ਛੋਟ ਦੇਣੀ ਚਾਹੀਦੀ ਹੈ। ਸਰਕਾਰ ਨੇ ਆਪਣੇ ਫੋਕੇ ਐਲਾਨ ਵਿਚ ਸਾਰਾ ਪਰਾਪਰਟੀ ਟੈਕਸ ਛੱਡਣ ਦੀ ਗੱਲ ਕੀਤੀ ਹੈ। ਜਿਨ੍ਹਾਂ ਦੀਆਂ ਕਰੋੜਾਂ ਰੁਪਏ ਦੀਆਂ ਜਾਇਦਾਦਾਂ ਹਨ ਅਤੇ ਹਜ਼ਾਰਾ ਰੁਪਏ ਮਾਹਵਾਰ ਕਰਾਏ ਦੀਆਂ ਆਮਦਨੀਆਂ ਹਨ ਉਨ੍ਹਾਂ ਨੂੰ ਟੈਕਸ ਛਡਣਾ ਕਿਧਰ ਦੀ ਨੇਕੀ ਹੈ, ਜਦੋਂ ਕਿ ਰਿਲੀਫ ਦੇ ਹਕਦਾਰ ਮਜ਼ਦੂਰ ਗਰੀਬ ਕਿਸਾਨ ਤੇ ਹਰੀਜਨ ਟੈਕਸਾਂ ਦੇ ਬੋਝ ਥੱਲੇ ਕਰਾਹ ਰਹੇ ਹਨ। ਪਰਾਪਰਟੀ ਟੈਕਸ ਨੂੰ ਛੱਡਣ ਵਾਲਾ ਘਾਟਾ ਜੇ ਕਿਸੇ ਇਨਡਾਇਰੈਕਟ ਟੈਕਸ ਨਾਲ ਵਸੂਲ ਕਰਨ ਦੀ ਸਕੀਮ ਹੈ ਤਾ ਇਹ ਫਿਰ ਗਰੀਬ ਨਾਲ ਬੜਾ ਭਾਰਾ ਧੱਕਾ ਹੋਵੇਗਾ। ਉਂਜ ਤਾਂ ਸਰਕਾਰ ਭੀ ਪਰਾਪਰਟੀ ਟੈਕਸ ਛੱਡਣ ਬਾਰੇ ਕੋਈ ਸਿਨਸੀਅਰ ਨਹੀਂ ਜਾਪਦੀ ਕਿਉਂ ਜੋ ਪਿਛਲੇ ਸਾਲ ਬਜਟ ਦੀ ਇਸ ਮਦ ਦੀ ਆਮਦਨ 54 ਲੱਖ ਵਿਖਾਈ ਗਈ ਸੀ ਜਿਹੜੀ ਰੀਵਾਈਜ਼ਡ ਵਿਚ ਕਰੋੜ ਤੱਕ ਹੋ ਗਈ ਅਤੇ ਪ੍ਰੈਜ਼ੈਂਟ ਬਜਟ ਦੀ 94 ਲੱਖ ਦਿਖਾਈ ਗਈ ਹੈ। ਇਸ ਦਾ ਸਾਫ ਮਤਲਬ ਹੈ ਕਿ ਇਹ ਸਾਰੀ ਛੋਟ 5-7 ਲੱਖ ਰੁਪਏ ਦੀ ਹੈ। ਇੰਨੇ ਨਾਲ ਹੀ ਹਾਤਿਮਤਾਈ ਦੀ ਕਬਰ ਤੇ ਲਤ ਮਾਰ ਲਈ ਹੈ।

ਜਿਥੋਂ ਤੱਕ ਸ਼ਹਿਰੀ ਜਾਇਦਾਦ ਦੀ ਹੱਦ ਮੁਕੱਰਰ ਕਰਨ ਦਾ ਸਵਾਲ ਹੈ, ਮੇਰੀ ਪਾਰਟੀ ਇਸ ਗਲ ਦੇ ਹੱਕ ਵਿਚ ਹੈ ਕਿ ਜਿਸ ਤਰ੍ਹਾਂ ਜ਼ਮੀਨ ਦੀ ਹਦ 30 ਸਟੈਂਡਰਡ ਏਕੜ ਹੈ, ਇਸ ਤਰ੍ਹਾਂ ਸ਼ਹਿਰੀ ਜਾਇਦਾਦ ਦੀ ਭੀ ਹਦ ਹੋਣੀ ਚਾਹੀਦੀ ਹੈ।

ਸ਼ਹਿਰੀ ਤੇ ਦਿਹਾਤੀ ਆਮਦਨੀ ਉਤੇ ਟੈਕਸਾਂ ਦੇ ਵਖੋ ਵਖ ਪੈਮਾਨੇ ਨਹੀਂ ਹੋਣੇ ਚਾਹੀਦੇ ਇਸ ਬਜਟ ਵਿਚ ਨਹੀਂ ਪਰ ਹਰ ਬਜਟ ਵਿਚ ਇਹ ਗਲ ਸਾਫ ਤੌਰ ਤੇ ਵਿਖਾਈ ਦੇਂਦੀ ਹੈ ਕਿ ਟੈਕਸਾਂ ਦੇ ਵਸੂਲ ਕਰਨ ਲਈ ਹਰ ਸਰਕਾਰ ਸ਼ਹਿਰੀ ਜਨਤਾ ਵਲ ਹੀ ਧਿਆਨ ਦੇਂਦੀ ਹੈ। ਟੈਕਸ ਅਸੂਲਨ ਉਸ ਤੇ ਹੀ ਲਾਉਣਾ ਚਾਹੀਦਾ ਹੈ ਜਿਸਦਾ ਆਮਦਨ ਜਾਂ ਪਰਾਪਰਟੀ ਲਿਮਿਟ ਮੁਕਰਰਾ ਤੋਂ ਜੇ ਉਪਰ ਹੋਵੇ ਭਾਵੇਂ ਉਹ ਜ਼ਿਮੀਦਾਰ ਹੈ, ਸ਼ਹਿਰੀ ਹੈ ਚਾਹੇ ਦਿਹਾਤੀ ਹੈ। ਇਸ ਅਸੂਲ ਦੇ ਅਧਾਰ ਤੇ ਟੈਕਸ ਲਗਾਏ ਜਾਣ ਤਾਂ ਫਿਰ ਕਿਸੇ ਨੂੰ ਭੀ ਕੋਈ ਔਖ ਨਹੀਂ।

ਇਥੇ ਇਕ ਗਲ ਟਰਾਂਸਪੋਰਟ ਦੀ ਨੇਸ਼ਨੇਲਾਈਜ਼ਸ਼ਨ ਦੀ ਵੀ ਕੀਤੀ ਗਈ। ਮੈਂ ਕਹਾਂਗਾ ਕਿ ਬਿਲਾ ਝਿਜਕ ਇਹ ਕੰਮ ਸਰਕਾਰ ਨੂੰ ਕਰ ਦੇਣਾ ਚਾਹੀਦਾ ਹੈ। ਜਿਥੋਂ ਤਕ ਟਰਾਂਸਪੋਰਟ ਵਰਕਰਜ਼ ਦੀ ਪ੍ਰੋਟੈਕਸ਼ਨ ਦਾ ਸਵਾਲ ਹੈ ਇਹ ਗਵਰਮੈਂਟ ਦਾ ਕੰਮ ਹੈ। ਪਰ ਹੋ ਕੀ ਰਿਹਾ ਹੈ? ਸਰਕਾਰ

[ਸਰਦਾਰ ਕਿਰਪਾਲ ਸਿੰਘ]
ਇਕ ਪਾਸੇ ਤੇ ਉਨ੍ਹਾਂ ਨੂੰ ਵਿਕਟੇਮਾਈਜ਼ ਕਰ ਰਹੀ ਹੈ, ਦੂਸਰੇ ਪਾਸੇ ਉਨ੍ਹਾਂ ਵਰਕਰਜ਼ ਨੂੰ ਕੋਈ ਸੇਫ ਗਾਰਡ ਨਹੀਂ ਕਰਦੀ ਜਿਹੜੇ ਪ੍ਰਾਈਵੇਟ ਰੋਡ ਟਰਾਂਸਪੋਰਟਰਜ਼, ਉਨ੍ਹਾਂ ਨੂੰ ਸਰਵਿਸਿਜ਼ ਤੋਂ ਬਾਹਰ ਕਢ ਦੇਂਦੇ ਹਨ। ਇਸ ਤਰ੍ਹਾਂ ਦਾ ਜਿਥੇ ਦਬਾਉ ਕਾਇਮ ਹੋਵੇ ਨੈਸ਼ਨੇਲਾਈਜ਼ੇਸ਼ਨ ਲਈ ਕਿਸ ਤਰ੍ਹਾਂ ਮਾਹੌਲ ਬਣ ਸਕਦਾ ਹੈ। ਕੋਈ ਗਵਰਮੈਂਟ ਜਿਸਦੇ ਕੰਮ ਨੈਸ਼ਨੇਲਾਈਜ਼ੇਸ਼ਨ ਦੇ ਖਿਲਾਫ ਦਲੀਲ ਮੁਹਈਆ ਕਰਦੇ ਹੋਣ ਪਰ ਉਹ ਇਹ ਕਹੇ ਕਿ ਨੈਸ਼ਨੇਲਾਈਜ਼ੇਸ਼ਨ ਹੋਵੇਗੀ ਇਹ ਕਿਵੇਂ ਮੰਨਿਆਂ ਜਾ ਸਕਦਾ ਹੈ ? ਇਸ ਲਈ ਤਾਂ ਸਿੰਸੀਅਰ ਐਫਰਟਸ ਅਤੇ ਸਿੰਸੀਅਰ ਵਰਕ ਹੋਣਾ ਚਾਹੀਦਾ ਹੈ। ਟਰਾਂਸਪੋਰਟ ਵਿਚ ਜਿਥੇਂ ਤਕ ਲੋਕਾਂ ਨੂੰ ਫੈਸਿਲਿਟੀਜ਼ ਦੇਣ ਦਾ ਸਵਾਲ ਹੈ ਤੁਸੀਂ ਸਾਰੇ ਝਾਤੀ ਮਾਰਕੇ ਵੇਖੋ ਕਿ ਪੰਜਾਬ ਵਿਚ ਇਸ ਪਾਸੇ ਫ਼ਰੋਗ ਦੇਣ ਲਈ ਬਿਲਕੁਲ ਵੀ ਕੋਈ ਧਿਆਨ ਨਹੀਂ ਦਿਤਾ। ਜਲੰਧਰ ਵਰਗੇ ਅਡੇ ਤੇ ਵੀ ਜਿਥੇ ਇਤਨੀਆਂ ਬਸਾਂ ਦੇ ਰੂਟਸ ਪੈਂਦੇ ਹਨ ਜਿਥੇ ਕੋਈ ਸਹੂਲਤਾਂ ਨਹੀਂ ਹਨ ਦਿਹਾਤਾਂ ਵਿਚ ਬੇਸ਼ੁਮਾਰ ਅੱਡੇ ਹਨ ਪਰ ਕਿਤੇ ਵੀ ਕੋਈ ਸਹੂਲਤਾਂ ਨਹੀਂ। ਨੈਸ਼ਨੇਲਾਈਜ਼ੇਸ਼ਨ ਤਾਂ ਇਕ ਵਡੀ ਚੀਜ਼ ਹੈ ਪਰ ਸਰਕਾਰ ਇਸ ਤਰ੍ਹਾਂ ਦੀਆਂ ਸਹੂਲਤਾਂ ਤਾਂ ਦੇ ਹੀ ਸਕਦੀ ਸੀ ਜੇ ਇਸ ਪਾਸੇ ਕਿਸੇ ਤਰ੍ਹਾਂ ਦੇ ਸੁਧਾਰ ਦੀ ਨੀਅਤ ਹੁੰਦੀ। ਇਹ ਇਕ ਬੜਾ ਭਾਰੀ ਨੁਕਸ ਹੈ, ਜੇ ਇਹ ਸਰਕਾਰ ਨੈਸ਼ਨੇਲਾਈਜ਼ੇਸ਼ਨ ਦੇ ਮਸਲੇ ਨੂੰ ਹਲ ਨਹੀਂ ਕਰ ਸਕਦੀ, ਇਨ੍ਹਾਂ ਨੂੰ ਆਪਣੇ ਸਾਰੇ ਰਿਸੋਰਸਿਜ਼ ਵਰਤ ਕੇ ਇਹ ਮੁਆਮਲਾ ਨੇਪਰੇ ਚਾੜ੍ਹਨਾ ਚਾਹੀਦਾ ਹੈ।

ਜਿਥੋਂ ਤਕ ਟੈਕਸ ਲਗਾਉਣ ਦਾ ਸਬੰਧ ਹੈ, ਮੈਂ ਵੇਖਦਾ ਹਾਂ ਕਿ ਸਾਡੇ ਸੂਬੇ ਵਿਚ ਦੂਸਰੇ ਰਾਜਾਂ ਦੀ ਨਿਸਬਤ ਜ਼ਿਆਦਾ ਸ਼ਰ੍ਹਾ ਦੇ ਟੈਕਸ ਹਨ। ਜਿਹੜੇ ਲੋਕ ਪੰਜਾਬ ਵਿਚ ਕਾਰੋਬਾਰ ਕਰਦੇ ਹਨ, ਮੈਂ ਪੁਛਦਾ ਹਾਂ ਕਿ ਉਨ੍ਹਾਂ ਨੇ ਕੀ ਅਧਰਮ ਕੀਤਾ ਹੈ ਕੀ ਗੁਨਾਹ ਕੀਤਾ ਹੈ ਕਿ ਉਹ ਬਹੁਤ ਟੈਕਸ ਦੇਣ ? ਸੇਲਜ਼ ਟੈਕਸ ਨੂੰ ਹੀ ਲੈ ਲਉ ਪੰਜਾਬ ਵਿਚ 6% ਹੈ ਅਤੇ ਹਰਿਆਣੇ ਵਿਚ 4½% ਹੈ। ਉਥੇ ਚਾਉਲਾਂ ਤੇ 2% ਸੇਲ ਟੈਕਸ ਹੈ ਪਰ ਏਥੇ 3% ਚਾਉਲਾਂ ਤੇ ਅਤੇ 3% ਮੂੰਜੀ ਤੇ। ਮੈਂ ਪੁਛਦਾ ਹਾਂ ਪੰਜਾਬ ਦੇ ਬਿਉਪਾਰਿਆਂ ਨੇ ਆਖ਼ਰ ਗੁਨਾਹ ਕੀ ਕੀਤਾ ਕਿ ਉਨ੍ਹਾਂ ਨਾਲ ਇਸ ਤਰ੍ਹਾਂ ਦਾ ਡਿਸਕ੍ਰਿਮੀਨੇਟਰੀ ਸਲੂਕ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੇ ਟੈਕਸਾਂ ਰਾਹੀਂ ਹਾਲਾਤ ਪੈਦਾ ਕਰਕੇ ਤੁਸੀਂ ਉਨ੍ਹਾਂ ਨੂੰ ਮਜਬੂਰ ਨਾ ਕਰੋ ਕਿ ਉਹ ਆਪਣਾ ਕਾਰੋਬਾਰ ਪੰਜਾਬ ਵਿਚੋਂ ਚੁਕ ਕੇ ਹਰਿਆਣੇ ਵਿਚ ਲੈ ਜਾਣ।......

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਹਾਈਡ ਅਤੇ ਸਕਿਨਜ਼ ਦੀ ਗੱਲ ਕਰਦਾ ਹਾਂ। ਇਸ ਨੂੰ ਪ੍ਰੋਡੀਊਸ ਕਰਨ ਵਾਲੀ ਸਟੇਟ ਜੰਮੂ ਕਸ਼ਮੀਰ ਦਾ ਟਰੱਕ ਜੇ ਅੰਮ੍ਰਿਤਸਰ ਆਵੇ ਤਾਂ ਉਸ ਤੇ ਟੈਕਸ 3% ਲਗਦਾ ਹੈ ਅਤੇ ਜੇ ਉਹ ਸਿਧਾ ਦਿਲੀ ਜਾਵੇ ਤਾਂ ਉਸ ਤੇ ਕੇਵਲ 1% ਟੈਕਸ ਲਗਦਾ ਹੈ। ਫਿਰ ਉਹ ਕਿਉਂ ਅੰਮ੍ਰਿਤਸਰ ਅਤੇ ਜਲੰਧਰ ਦੀਆਂ ਮੰਡੀਆਂ ਵਿਚ ਆਵੇ ਕਿਉਂ ਨਾ ਸਿਧਾ ਦਿਲੀ ਹੀ ਜਾਵੇ। ਇਹ ਤਾਂ ਪੰਜਾਬ ਨੂੰ ਉਜਾੜਨ ਵਾਲੀ ਗੱਲ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਵੂਲਨ ਯਾਰਨ ਦੀ ਗੱਲ ਕਰਦਾ ਹਾਂ। ਦੋ ਧਾਗੇ ਦੀ ਜਿਹੜੀ ਯਾਰਨ ਹੈ ਜਿਸ ਨੂੰ ਕਿ ਅਮੀਰ ਕਾਰਖਾਨੇਦਾਰ ਅਤੇ ਫੈਕਟਰੀਆਂ ਦੇ ਮਾਲਕ ਵਰਤਦੇ ਹਨ ਉਸ ਤੇ ਟੈਕਸ 1% ਹੈ ਅਤੇ ਜੋ 4 ਪਲਾਈ ਦੀ ਵੂਲਨ ਯਾਰਨ ਹੈ ਜੋ ਗਰੀਬ ਲੋਕ ਘਰਾਂ ਵਿਚ ਵਰਤਦੇ ਹਨ ਉਸ ਤੇ 6% ਟੈਕਸ ਹੈ। ਇਕ ਚੀਜ਼ ਤੇ ਦੋ ਕਿਸਮ ਦੇ ਟੈਕਸ ਕਿਉਂ ਹਨ। ਇਨ੍ਹਾਂ

ਕੇ ਇਕ ਕਮੇਟੀ ਇਸ ਸਬੰਧ ਵਿਚ ਬਣਾਉਣ ਦੀ ਗੱਲ ਕਰਕੇ ਉਹ ਪੁਰਾਣੀ ਗੱਲ ਦੁਹਰਾਈ ਹੈ ਕਿ ਜਿਸ ਚੀਜ਼ ਨੂੰ ਖੱਟੇ ਪਾਉਣਾ ਹੋਵੇ ਉਸ ਲਈ ਇਕ ਕਮੇਟੀ ਬਣਾ ਦਿਤੀ ਜਾਵੇ । ਡਿਪਟੀ ਸਪੀਕਰ ਸਾਹਿਬ, ਗੱਲ ਬੜੀ ਸਿੱਧੀ ਹੈ ਕਿ ਸੇਲਜ਼ ਟੈਕਸ ਬੁਨਿਆਦੀ ਥਾਂ ਤੇ ਲਾਇਆ ਜਾਵੇ ਅਤੇ ਨਾਲ ਦੀਆਂ ਸਟੇਟਾਂ ਦੇ ਨਾਲ ਇਕੋ ਜਿਹਾ ਕਰ ਦਿਤਾ ਜਾਵੇ । ਵਪਾਰੀਆਂ ਨੇ ਜਿਹੜਾ ਪੰਜਾਬ ਦੀ ਤਰੱਕੀ ਵਿਚ ਹਿੱਸਾ ਪਾਇਆ ਹੈ, ਉਹ ਨਜ਼ਰਅੰਦਾਜ਼ ਨਹੀਂ ਹੋਣਾ ਚਾਹੀਦਾ । ਸਗੋਂ ਉਸ ਨੂੰ ਐਪ੍ਰੀਸ਼ੀਏਟ ਕਰਨਾ ਚਾਹੀਦਾ ਹੈ । ਟਿੰਬਰ ਤੇ ਬੜੀ ਆਸਾਨੀ ਨਾਲ ਪਹਿਲੀ ਸਟੇਜ ਦਾ ਟੈਕਸ ਕੀਤਾ ਜਾ ਸਕਦਾ ਹੈ ਜਿਹੜਾ ਹੁਣ ਤਕ ਨਹੀਂ ਹੋਇਆ ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਤਲੀਮ ਦਾ ਜ਼ਿਕਰ ਕਰਾਂਗਾ । ਕਿਤਨੇ ਅਫ਼ਸੋਸ ਦੀ ਗੱਲ ਹੈ ਕਿ ਯੂਨੀਵਰਸਿਟੀ ਅੰਮ੍ਰਿਤਸਰ ਦੇ ਤਾਲਿਬਇਲਮਾਂ ਤੇ ਜ਼ੁਲਮ ਕਰ ਰਹੀ ਹੈ ਪਰ ਸਰਕਾਰ ਉਸ ਪਾਸੇ ਕੋਈ ਧਿਆਨ ਨਹੀਂ ਦੇ ਰਹੀ । ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਉਹ ਨਵੇਂ ਸਿਰਿਉਂ ਫਿਰ ਇਮਤਿਹਾਨ ਦੇਣ । ਅਜ ਟਰਾਂਸਪੋਰਟ ਬਹੁਤ ਤੇਜ਼ ਹੈ । ਇਕ ਥਾਂ ਤੇ ਪੇਪਰ ਲੀਕ ਹੋਇਆ ਹੈ ਤਾਂ ਉਹ ਬਹੁਤ ਦੂਰ ਦੂਰ ਤਕ ਪਹੁੰਚ ਸਕਦਾ ਹੈ ਫਿਰ ਸਿਰਫ਼ ਅੰਮ੍ਰਿਤਸਰ ਦੇ ਵਿਦਿਆਰਥੀ ਹੀ ਕਿਉਂ ਦੁਬਾਰਾ ਇਮਤਿਹਾਨ ਦੇਣ । ਜਿਸ ਤੋਂ ਪੇਪਰ ਲੀਕ ਹੋਇਆ ਹੈ ਉਹ ਗੁਰਦਾਸਪੁਰ ਦਾ ਹੈ । ਇਹ ਬਿਲਕੁਲ ਮੁਮਕਿਨ ਹੈ ਕਿ ਉਹ ਆਪਣੇ ਸ਼ਹਿਰ ਵੀ ਪੇਪਰ ਆਊਟ ਕਰ ਚੁਕਾ ਹੋਵੇ ਪਰ ਇਮਤਿਹਾਨ ਦੁਬਾਰਾ ਅੰਮ੍ਰਿਤਸਰ ਦੇ ਵਿਦਿਆਰਥੀ ਦੇਣ । ਡਿਪਟੀ ਸਪੀਕਰ ਸਾਹਿਬ ਮੇਰੇ ਇਕ ਦੋਸਤ ਪ੍ਰੋਫੈਸਰ ਨੇ ਦਸਿਆ ਹੈ ਕਿ ਉਸ ਕੋਲ ਫ਼ਿਜ਼ਿਕਸ ਦੇ 300 ਪਰਚੇ ਆਏ ਹਨ ਅਤੇ ਉਹ ਸਾਰੇ ਦੇ ਸਾਰੇ ਵਿਦਿਆਰਥੀ ਪਾਸ ਹਨ । ਫ਼ਿਜ਼ਿਕਸ ਇਕ ਐਸਾ ਮੁਸ਼ਕਲ ਸਬਜੈਕਟ ਹੈ ਕਿ ਕਦੇ ਵੀ ਸੌ ਫ਼ੀ ਸਦੀ ਸਟੂਡੈਂਟਸ ਪਾਸ ਨਹੀਂ ਹੋ ਸਕਦੇ । ਇਹ ਚੀਜ਼ ਇਸ ਚੀਜ਼ ਦੀ ਦਲੀਲ ਹੈ ਕਿ ਉਹ ਪਰਚਾ ਵੀ ਆਊਟ ਹੋਇਆ । ਜੇ ਪਰਚਾ ਆਊਟ ਹੋਇਆ ਤਾਂ ਵਿਦਿਆਰਥੀਆਂ ਦਾ ਕੀ ਕਸੂਰ ਹੈ ? ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਜ਼ੁਲਮ ਨੂੰ ਦੂਰ ਕਰਨਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ :** ਮਾਨਯੋਗ ਮੈਂਬਰ ਆਪਣੀ ਸਪੀਚ ਖਤਮ ਕਰਕੇ ਬੈਠ ਜਾਣ । (The hon. Member may please wind up and resume his seat.)

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ ਮੈਨੂੰ ਤੁਸੀਂ ਟਾਈਮ ਹੀ ਨਾ ਦਿਓ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਬੈਠ ਜਾਓ । ਹੋਰ ਮੈਂਬਰਾਂ ਨੇ ਵੀ ਬੋਲਣਾ ਹੈ । (Please resume your seat. Other hon. Members are also to speak )

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ ਮੈਂ ਸਪੀਕਰ ਸਾਹਿਬ ਨੂੰ ਅਰਜ਼ ਕੀਤੀ ਸੀ ਤਾਂ ਉਨ੍ਹਾਂ ਨੇ ਹੁਕਮ ਕੀਤਾ ਸੀ ਕਿ ਮੈਨੂੰ 25 ਮਿੰਟ ਮਿਲਣਗੇ । ਮੈਂ ਚਾਰ ਦਿਨ ਇੰਤਜ਼ਾਰ ਕਰਦਾ ਰਿਹਾ ਹਾਂ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਪਹਿਲਾਂ ਹੀ 19 ਮਿੰਟ ਬੋਲ ਚੁੱਕੇ ਹੋ । ਹੁਣ ਬੈਠ ਜਾਓ ।

[ਸ੍ਰੀ ਡਿਪਟੀ ਸਪੀਕਰ]

(The hon. Member has already taken 19 minutes. He should now resume his seat.)

**ਸਰਦਾਰ ਕਿਰਪਾਲ ਸਿੰਘ :** ਮੈਂ 19 ਮਿੰਟ ਹਾਲੇ ਬੋਲਿਆ ਨਹੀਂ ਹਾਂ । ਤੁਸੀਂ ਆਪਣੀ ਘੜੀ ਨੂੰ ਧਿਆਨ ਨਾਲ ਦੇਖੋ ।

**ਸ੍ਰੀ ਡਿਪਟੀ ਸਪੀਕਰ :** ਮੈਂ ਹਮੇਸ਼ਾਂ ਘੜੀ ਨੂੰ ਧਿਆਨ ਨਾਲ ਵੇਖਦਾ ਹਾਂ । (I always keep a proper note of time.)

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰ ਲਵਾਂ । ਇਸ ਤੋਂ ਅਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਟੀਚਰ ਮਿਊਨਿਸਪਲ ਕਮੇਟੀਆਂ ਅਤੇ ਲੋਕਲ ਬਾਡੀਆਂ ਵਿਚੋਂ ਗੌਰਮਿੰਟ ਸਰਵਿਸ ਵਿਚ ਗਏ ਹਨ ਉਨ੍ਹਾਂ ਨਾਲ ਅਛੂਤਾਂ ਵਰਗਾ ਵਰਤਾਉ ਹੋ ਰਿਹਾ ਹੈ । ਜਿਹੜੇ ਉਨ੍ਹਾਂ ਤੋਂ ਬਾਅਦ ਸਰਵਿਸ ਵਿਚ ਆਉਂਦੇ ਹਨ, ਉਨ੍ਹਾਂ ਨੂੰ ਉਨ੍ਹਾਂ ਤੋਂ ਸੀਨੀਅਰ ਗਰੇਡ ਦੇ ਦਿਤਾ ਜਾਂਦਾ ਹੈ ਕਿਉਂਕਿ ਉਹ ਮਿਊਨਿਸਪਲ ਕਮੇਟੀਆਂ ਵਿਚੋਂ ਜਾਂ ਲੋਕਲ ਬਾਡੀਆਂ ਵਿਚੋਂ ਆਏ ਹੁੰਦੇ ਹਨ । ਜਦੋਂ ਤੋਂ ਉਹ ਸਰਕਾਰੀ ਸਰਵਿਸ ਵਿਚ ਵੀ ਆਏ ਹਨ ਉਨ੍ਹਾਂ ਦੀ ਸੀਨੀਆਰਟੀ ਉਦੋਂ ਤਕ ਤੋਂ ਵੀ ਨਹੀਂ ਗਿਣੀ ਜਾ ਰਹੀ । ਇਸ ਤੋਂ ਬਾਅਦ ਮੈਂ ਇੰਡਸਟਰੀ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਖਾਸ ਕਰਕੇ ਮੈਂ ਅੰਮ੍ਰਿਤਸਰ ਦੀ ਮਿਸਾਲ ਦਿੰਦਾ ਹਾਂ ਜਿਥੇ ਕਿ ਲੋਕਾਂ ਨੇ ਆਪਣੀ ਹਿੰਮਤ ਨਾਲ ਇੰਡਸਟਰੀ ਕਾਇਮ ਕੀਤੀ ਹੈ । ਪਰ ਉਥੇ ਸਰਕਾਰ ਵਲੋਂ ਕੋਈ ਫੋਕਲ ਪੁਆਇੰਟ ਨਹੀਂ ਬਣਾਏ ਗਏ । ਨਾ ਹੀ ਇੰਡਸਟਰੀ ਏਰੀਆ ਕਾਇਮ ਕੀਤਾ ਗਿਆ ਹੈ । ਉਥੇ ਇੰਪਰੂਵਮੈਂਟ ਟਰਸਟ ਨੇ ਇਕ ਇੰਡਸਟ੍ਰੀਅਲ ਏਰੀਆ ਬਣਾਇਆ ਹੈ, ਪਰ ਉਸ ਦੀ ਕੀਮਤ 3 ਰੁਪਏ ਗਜ਼ ਦੀ ਥਾਂ 10 ਰੁਪਏ ਗਜ਼ ਰਖੀ ਹੈ ਅਤੇ ਉਸ ਲਈ ਕਰਜ਼ਾ ਵੀ ਨਹੀਂ ਦਿਤਾ ਜਾਂਦਾ । ਜਦੋਂ ਕਿ ਗੌਰਮਿੰਟ ਅਜਿਹੇ ਏਰੀਏ ਲਈ ਕਰਜ਼ਾ ਦੇਂਦੀ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਹ ਮਾਮਲਾ ਟੇਕ ਅਪ ਕਰਕੇ ਇੰਡਸਟ੍ਰੀਅਲ ਏਰੀਆ ਬਣਾਏ ।

**Mr. Deputy Speaker ;** Please take your seat.

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਸ ਵਿਰੁਧ ਸਖਤ ਪ੍ਰੋਟੈਸਟ ਕਰਦਾ ਹਾਂ । ਮੈਂ ਇੰਨੇ ਦਿਨ ਇੰਤਜ਼ਾਰ ਕੀਤਾ ਹੈ ਅਤੇ ਹੁਣ ਜਦੋਂ ਬੋਲਣ ਲਗਾ ਹਾਂ ਤੁਸੀਂ ਆਪਣੇ ਹੁਕਮ ਨਾਲ ਮੈਨੂੰ ਬੋਲਣ ਤੋਂ ਰੋਕ ਰਹੇ ਹੋ ।

**ਸ੍ਰੀ ਡਿਪਟੀ ਸਪੀਕਰ :** ਪ੍ਰੋਟੈਸਟ ਕਰਨਾ ਤੁਹਾਡਾ ਹਕ ਹੈ । ਤੁਸੀਂ ਕਰ ਸਕਦੇ ਹੋ । ਹੁਣ ਮਿਹਰਬਾਨੀ ਕਰਕੇ ਆਪਣੀ ਸੀਟ ਤੇ ਬੈਠ ਜਾਉ । (The hon. Member can register his protest. It is his right. Now he should resume his seat.)

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਨੂੰ 5 ਮਿੰਟ ਹੋਰ ਦਿਉ । ਮੈਂ ਬਜਟ ਤੇ ਬੋਲ ਰਿਹਾ ਹਾਂ ਕੋਈ ਗੁਨਾਹ ਤਾਂ ਨਹੀਂ ਕਰ ਰਿਹਾ । ਮੈਂ ਕੋਈ ਰੈਪੀਟੀਸ਼ਨ ਵੀ ਨਹੀਂ ਕਰਦਾ ਪਿਆ ।

**ਸ੍ਰੀ ਡਿਪਟੀ ਸਪੀਕਰ** : 5 ਮਿੰਟ ਨਹੀਂ, ਮੈਂ ਤੁਹਾਨੂੰ ਸਿਰਫ 3 ਮਿੰਟ ਦਿੰਦਾ ਹਾਂ । (Not five minutes, but I allow him to speak for three minutes.)

**ਸਰਦਾਰ ਕਿਰਪਾਲ ਸਿੰਘ** : ਹੁਣ ਮੈਂ ਜਨਰਲ ਐਡਮਿਨਿਸਟ੍ਰੇਸ਼ਨ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਇਲੈਕਸ਼ਨਾ ਤੋਂ ਬਾਅਦ ਸਾਨੂੰ ਤਜ਼ਰਬਾ ਹੋ ਗਿਆ ਹੈ ਕਿ ਇਸ ਗੌਰਮਿੰਟ ਵਿਚ ਜਿਹੜੀ ਪਾਰਟੀ ਭਾਈਵਾਲ ਹੈ, ਜਨਸੰਘ ਇਸ ਦੇ ਦੰਦ, ਹਥ, ਨਾਖੂਨ ਬੜੇ ਤੇਜ਼ ਹਨ । ਇਨ੍ਹਾਂ ਨੇ ਸੈਂਕੜੇ ਝੂਠੇ ਮੁਕਦਮੇ ਬਣਾਏ ਹਨ । ਅਗੇ ਪਤਾ ਨਹੀਂ ਕੀ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਅਤੇ ਆਮ ਤੌਰ ਤੇ ਚੀਫ ਮਨਿਸਟਰ ਦੇ ਨੋਟਿਸ ਵਿਚ ਇਹ ਚੀਜ਼ ਲਿਆਉਣੀ ਚਾਹੁੰਦਾ ਹਾਂ ਕਿ ਜਿਥੋਂ ਤਕ ਵਫ਼ਾ ਦਾ ਸਵਾਲ ਹੈ ਇਹ ਜਾਣਦੇ ਹੀ ਨਹੀਂ ਕਿ ਵਫ਼ਾ ਕੀ ਹੁੰਦੀ ਹੈ । ਇਨ੍ਹਾਂ ਦਾ ਗੌਰਮਿੰਟ ਵਿਚ ਹੋਣਾ ਲੋਕਾਂ ਵਾਸਤੇ ਜ਼ੁਲਮ ਹੈ । ਇਨ੍ਹਾਂ ਦਾ ਹਰ ਇਕ ਸੋਇਮ ਸੇਵਕ ਥਾਣੇਦਾਰ ਬਣਿਆਂ ਬੈਠਾ ਹੈ । ਮੈਂ ਘਟੋ ਘਟ 10 ਮੁਕਦਮੇ ਅਜਿਹੇ ਦਸ ਸਕਦਾ ਹਾਂ ਜੋ ਝੂਠੇ ਬਣਾਏ ਗਏ ਹਨ । ਉਹ ਇਨ੍ਹਾਂ ਦੀ ਵਿਰੋਧਤਾ ਕਰਨ ਵਾਲਿਆਂ ਖਿਲਾਫ਼ ਬਣੇ ਹਨ । ਜਿਥੋਂ ਤਕ ਤਾਲੀਮ ਦਾ ਸਵਾਲ ਹੈ ਮੈਂ ਇਹ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਸੱਚਰ ਫਾਰਮੂਲਾ ਖਤਮ ਹੋ ਜਾਣਾ ਚਾਹੀਦਾ ਹੈ । ਪਰ ਇਸ ਬਾਰੇ ਇਨ੍ਹਾਂ ਦੀ ਰਾਏ ਇਕ ਨਹੀਂ । ਕੋਈ ਕੁਝ ਕਹਿੰਦਾ ਹੈ, ਕੋਈ ਕੁਝ ਕਹਿੰਦਾ ਹੈ । ਤਬੂਰਾ ਕੁਝ ਹੋਰ ਆਖਦਾ ਹੈ ਅਤੇ ਤਬੂਰੇ ਵਾਲਾ ਹੋਰ ਕੁਝ ਆਖਦਾ ਹੈ । ਇਨ੍ਹਾਂ ਨੂੰ ਇਸ ਲਈ ਇਕ ਪਾਲਿਸੀ ਬਣਾਉਣੀ ਚਾਹੀਦੀ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਹਰ ਬਜ਼ਾਰ ਅਤੇ ਹਰ ਗਲੀ ਵਿਚ ਇਨ੍ਹਾਂ ਦੇ ਲਾਊਡ ਸਪੀਕਰ ਵਜ ਰਹੇ ਹਨ ਕਿ ਇਕ ਰੁਪਏ ਤੋਂ ਇਕ ਲਖ । ਹਰ ਘਰ ਵਿਚ ਇਨ੍ਹਾਂ ਦੇ ਲਾਊਡ ਸਪੀਕਰਾਂ ਦੀ ਆਵਾਜ਼ ਪਹੁੰਚ ਰਹੀ ਹੈ ਕਿ 5 ਰੁਪਏ ਬੋਤਲ । ਡਿਪਟੀ ਸਪੀਕਰ ਸਾਹਿਬ, ਜਿਹੜੀ ਸਰਕਾਰ ਆਪ ਹੀ ਲਾਊਡ ਸਪੀਕਰਾਂ ਤੇ ਇਕ ਰੁਪਏ ਤੋਂ ਇਕ ਲਖ ਅਤੇ 5 ਰੁਪਏ ਬੋਤਲ ਬਾਰੇ ਆਖਦੀ ਹੋਵੇ ਉਹ ਜੂਏ, ਸੱਟੇ, ਵਗੈਰਾ ਆਦਿ ਨੂੰ ਕਿਸ ਤਰ੍ਹਾਂ ਰੋਕ ਸਕਦੀ ਹੈ ? ਫਿਰ ਡਿਪਟੀ ਸਪੀਕਰ ਸਾਹਿਬ, ਫਿਰੋਜ਼ਪੁਰ ਦੀ ਘਟਨਾ ਲੈ ਲਓ । ਜੇ ਜੇਲ੍ਹ ਵਿਚ ਕੋਈ ਗਲਤ ਚੀਜ਼ਾਂ ਗਈਆਂ ਤਾਂ ਵੀ ਸਰਕਾਰ ਦੀ ਹੀ ਗਲਤੀ ਹੈ ਅਤੇ ਜੇ ਉਥੇ ਜੋ ਕੁਝ ਹੋਇਆ ਉਸ ਦੀ ਜੁਡੀਸ਼ਲੀ ਦੀ ਇਨਕੁਆਰੀ ਨਹੀਂ ਕਰਵਾਈ ਜਾਂਦੀ ਤਾਂ ਵੀ ਸਰਕਾਰ ਦੀ ਗਲਤੀ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਤਿੰਨ ਚਾਰ ਚਿਠੀਆਂ ਮਿਲੀਆਂ ਹਨ, ਜੇਲ੍ਹਾਂ ਤੋਂ ਲੋਕਾਂ ਦੀਆਂ । ਤੁਸੀਂ ਆਪ ਉਨ੍ਹਾਂ ਨੂੰ ਪੜ੍ਹ ਲਓ ਮੈਂ ਪੜ੍ਹ ਕੇ ਹਾਊਸ ਵਿਚ ਨਹੀਂ ਸੁਣਾਵਾਂਗਾ । ਉਨ੍ਹਾਂ ਨੂੰ ਜੇਲ੍ਹ ਦੇ ਹਾਕਮ ਬਹੁਤ ਤੰਗ ਕਰਦੇ ਹਨ । ਉਨ੍ਹਾਂ ਚਿੱਠੀਆਂ ਵਿਚ ਮੈਨੂੰ ਉਨ੍ਹਾਂ ਨੇ ਲਿਖਿਆ ਹੈ ਕਿ ਤੁਸੀਂ ਉਥੇ ਬੈਠੇ ਕੀ ਕਰਦੇ ਹੋ ? ਸਾਨੂੰ ਇਨਸਾਫ ਦਿਵਾਉਣ ਲਈ ਜੁਡੀਸ਼ਲੀ ਦੀ ਇਨਕੁਆਰੀ ਕਰਾਉ ।

ਆਖਿਰ ਵਿਚ ਮੈਂ, ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਸਾਹਮਣੇ ਅਰਜ਼ ਕਰਦਾ ਹਾਂ ਕਿ ਪਹਿਲਾਂ ਮਾਹੌਲ ਫਿਰਕਾਪ੍ਰਸਤੀ ਅਤੇ ਤੰਗ ਨਜ਼ਰੀ ਨਾਲ ਭਰਿਆ ਹੋਇਆ ਸੀ । ਹੁਣ ਇਸ ਮਾਹੌਲ ਵਿਚ ਰਵਾਦਾਰੀ ਦੇ ਬੀਜ ਪਾ ਕੇ ਕੋਈ ਪਿਆਰ ਦੇ ਫੁਲ ਖਿਲਾਉ । ਤੰਗ ਨਜ਼ਰੀ ਦਾ ਹੰਮਸ ਦੂਰ ਕਰੋ । ਪੰਜਾਬ ਨੂੰ ਖੁਸ਼ੀ ਤੇ ਪਿਆਰ ਭਰੀ ਹਵਾ ਵਿਚ ਜੀਉਣ ਦਾ ਮੌਕਾ ਦਿਉ ਅਤੇ ਅਸੀਂ ਆਪਸ ਵਿਚ ਠੀਕ ਤਰ੍ਹਾਂ ਰਹਿਣਾ ਸਿਖੀਏ । ਮੈਂ ਆਪਣੇ ਜਨਸੰਘੀ ਦੋਸਤਾਂ ਨੂੰ ਵੀ ਕਹਾਂਗਾ ਕਿ ਉਹ ਆਪਣੇ ਤਰੀਕਾਕਾਰ ਨੂੰ ਬਦਲਣ । ਇਹ ਠੀਕ ਹੈ ਕਿ ਉਨ੍ਹਾਂ ਨੇ ਬਿਹਾਰ ਵਿਚ ਕਾਂਗਰਸ ਨਾਲ ਕੁਲੀਸ਼ਨ ਬਣਾਉਣ ਦਾ ਇਸ਼ਾਰਾ ਕੀਤਾ ਹੈ, ਹੁਣ ਅਗੇ ਵੇਖੋ ਕਿ ਉਨ੍ਹਾਂ ਦੀ ਪਾਲਿਸੀ ਕਿਸ ਤਰ੍ਹਾਂ ਰਹਿੰਦੀ ਹੈ ।

ਸ੍ਰੀ ਡਿਪਟੀ ਸਪੀਕਰ : ਮਿਹਰਬਾਨੀ ਕਰਕੇ ਬੈਠ ਜਾਉ । ਹੁਣ ਡਾਕਟਰ ਭਗਤ ਸਿੰਘ ਬੋਲਣਗੇ । (Kindly resume your seat. Now Dr. Bhagat Singh will speak.)

ਸਾਥੀ ਰੂਪ ਲਾਲ : ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੇਰੀ ਵੀ ਵਾਰੀ ਆਵੇਗੀ ਕਿ ਮੈਨੂੰ ਛੋਟਾ ਜਿਹਾ ਸਮਝ ਕੇ ਭੁਲ ਜਾਵੋਗੇ ? (ਹਾਸਾ)

ਸ੍ਰੀ ਡਿਪਟੀ ਸਪੀਕਰ : ਸਾਥੀ ਜੀ ਤੁਹਾਨੂੰ ਵੀ ਜ਼ਰੂਰ ਟਾਈਮ ਦਿਆਂਗਾ । (The hon. Member Sathi Rup Lal will also get time to speak).

ਮੁੱਖ ਮੰਤਰੀ : ਸਾਡੇ ਹਿੱਸੇ ਦਾ ਟਾਈਮ ਕੱਢ ਕੇ ਇਨ੍ਹਾਂ ਨੂੰ ਦੇ ਦਿਉ । (ਹਾਸਾ)

ਡਾਕਟਰ ਭਗਤ ਸਿੰਘ : (ਫਰੀਦਕੋਟ, ਐਸ. ਸੀ.) ਸਤਿਕਾਰਯੋਗ ਪ੍ਰਧਾਨ ਜੀ, ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਮੈਂ ਇਸ ਦੀ ਬਰਾਡ ਲਾਈਨ ਤੇ ਤਾਈਦ ਕਰਨਾ ਚਾਹੁੰਦਾ ਹਾਂ । ਸਭ ਤੋਂ ਪਹਿਲਾਂ ਮੈਂ ਹੈਲਥ ਦਾ ਪੁਆਇੰਟ ਲੈਂਦਾ ਹਾਂ । ਇਹ ਵੇਖ ਕੇ ਬੜੀ ਨਿਰਾਸ਼ਾ ਹੁੰਦੀ ਹੈ ਕਿ ਸਾਰੇ ਬਜਟ ਦਾ ਕੇਵਲ 4.6% ਹੀ ਸਿਹਤ ਵਾਸਤੇ ਰਖਿਆ ਗਿਆ ਹੈ । ਇਹ ਪੰਜਾਬ ਦੀ ਸਟੇਟ ਨਾ ਕੇਵਲ ਪੰਜਾਬ ਲਈ ਹੀ ਸਗੋਂ ਸਾਰੇ ਹਿੰਦੁਸਤਾਨ ਲਈ ਮਿਲਟਰੀ ਦੀ ਭਰਤੀ ਲਈ ਰਿਜ਼ਰਵ ਏਰੀਆ ਹੈ । ਔਰ ਆਪ ਜੀ ਦੇ ਰਾਹੀਂ ਹਾਊਸ ਨੂੰ ਗਿਆਤ ਕਰਾਉਂਦਾ ਹਾਂ ਕਿ ਅਫ਼ਗਾਨਿਸਤਾਨ ਜਿਹੇ ਮੁਲਕ (ਸ਼ੋਰ) ਜਿਹੜੇ ਕਿ ਰੈਵਿਨਿਊ ਵਿਚ ਬਹੁਤ ਪਿੱਛੇ ਹਨ, ਉਨ੍ਹਾਂ ਨੇ ਵੀ ਬਜਟ ਦੀ ਜ਼ਿਆਦਾ ਪਰਸੈਂਟੇਜ ਆਪਣੇ ਵੀਰਾਂ ਅਤੇ ਆਪਣੇ ਮੁਲਕ ਦੇ ਬਾਸ਼ਿੰਦਿਆਂ ਵਾਸਤੇ ਖਰਚ ਲਈ ਰਖੀ ਹੋਈ ਹੈ ਇਸ ਦੇ ਨਾਲ ਹੀ ਅੱਜ ਫਿਰੋਜ਼ਪੁਰ, ਬਠਿੰਡਾ, ਸੰਗਰੂਰ ਅਤੇ ਕੁਝ ਹਿੱਸੇ ਅੰਮ੍ਰਿਤਸਰ ਦੇ ਬਾਰਡਰ ਦੇ ਵਿਚ ਇਕ ਨਵੀਂ ਕਿਸਮ ਦੀ ਤਜਾਰਤ ਸ਼ੁਰੂ ਹੋਈ ਹੋਈ ਹੈ । ਇੰਟਰਨੈਸ਼ਨਲ ਲੈਵਲ ਤੇ ਅਫੀਮ ਦੀ 33 ਹਜ਼ਾਰ ਕਰੋੜ ਰੁਪਏ ਦੀ ਸਮਗਲਿੰਗ ਹੋ ਰਹੀ ਹੈ। ਇਹ ਚੀਨ ਏਸ਼ੀਅਨ ਕੰਟਰੀਜ਼ ਵਿਚ ਭੇਜ ਰਿਹਾ ਹੈ । (ਸ਼ੋਰ) ਤੇ ਮੈਂ ਅਰਜ਼ ਕਰਦਾ ਹਾਂ ਸਾਡੇ ਸਾਰਿਆਂ ਵਾਸਤੇ (ਸ਼ੋਰ) (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਜਿੰਨੀ ਜ਼ਿਆਦਾ ਮਿਕਦਾਰ ਵਿਚ ਉਹ ਮੁਲਕ ਜਿਸਨੂੰ ਅਸੀਂ ਫੀਮੀਆਂ ਦਾ ਦੇਸ਼ ਕਹਿੰਦੇ ਸੀ, ਅਫ਼ੀਮ ਇਸਤਮਾਲ ਕਰਦਾ ਸੀ, ਅਜ ਉਹ ਅਫ਼ੀਮ ਸਾਰੀ ਦੀ ਸਾਰੀ ਏਸ਼ੀਅਨ ਕੰਟਰੀਜ਼ ਵਿਚ ਆ ਰਹੀ ਹੈ । ਬਾਵਜੂਦ ਇਸ ਗਲ ਦੇ ਕਿ ਬਾਰਡਰ ਸਿਕਿਉਰਿਟੀ ਫੋਰਸ ਦਾ ਪਰਬੰਧ ਹੈ, ਫਿਰ ਵੀ ਇਹ ਸਮਗਲਿੰਗ ਬੰਦ ਨਹੀਂ ਹੋ ਰਹੀ । ਮੈਂ ਕਹਾਂਗਾ ਕਿ ਇਸ ਅਫੀਮ ਦੀ ਸਮਗਲਿੰਗ ਨੂੰ ਬੰਦ ਕਰਨ ਵਾਸਤੇ ਨੈਸ਼ਨਲ ਲੈਵਲ ਤੇ ਡੀਲ ਕਰਨਾ ਚਾਹੀਦਾ ਹੈ ਤਾਕਿ ਇਹ ਚੀਜ਼ ਬੰਦ ਹੋ ਸਕੇ । 1923 ਵਿਚ ਲੀਗ ਔਫ ਨੇਸ਼ੰਜ਼ ਕਨਵੈਨਸ਼ਨ ਵਿਚ ਹਿੰਦੁਸਤਾਨ ਵੀ ਪਾਰਟੀਸਿਪੈਂਟ ਸੀ । ਉਥੇ ਇਹੀ ਫੈਸਲਾ ਹੋਇਆ ਕਿ ਅਫ਼ੀਮ ਦੀ ਓਪਨ ਸੇਲ ਬੰਦ ਕੀਤੀ ਜਾਵੇ । ਉਸ ਵਕਤ ਇਸ ਤੇ ਦਸਖਤ ਕੀਤੇ ਗਏ । ਉਸ ਵੇਲੇ ਅੰਗ੍ਰੇਜ਼ ਸਰਕਾਰ ਦੀ ਹਕੂਮਤ ਸੀ । ਉਸ ਤੋਂ ਬਾਅਦ ਵੀ ਅਸੀਂ ਇਕ ਫੈਸਲਾ ਕੀਤਾ ਜਿਹੜਾ ਬਿਲਕੁਲ ਫਜ਼ੂਲ ਹੈ । ਅਸੀਂ ਜਿਹੜੇ ਓਪਨ ਠੇਕੇ ਹਨ ਉਹ ਤਾਂ ਨਹੀਂ ਖੋਲ੍ਹੂੰ ਪਰ ਖੁਫੀਆ ਠੇਕੇ ਲਗਾਤਾਰ ਘਰਾਂ ਵਿਚ ਖੁਲ ਰਹੇ ਹਨ । (ਆਵਾਜ਼ਾਂ । ਗੁਰਦੁਆਰਿਆਂ ਵਿਚ ਖੁਲ੍ਹ ਰਹੇ ਹਨ) ਲੀਵ ਇਟ । ਇਕ ਵੀਹ ਸਾਲਾਂ ਤੋਂ ਟਰੇਡ

ਚਲੀ ਹੈ, ਉਸ ਨੂੰ ਥੈਲਾ ਮਾਸਟਰ ਕਹਿੰਦੇ ਹਨ। ਉਹ ਚੌਂਕ ਵਿਚ ਆ ਜਾਂਦੇ ਹਨ। ਇਨ੍ਹਾਂ ਦੀ ਕੋਈ ਨਾ ਕੋਈ ਨਿਸ਼ਾਨੀ ਰਖੀ ਹੋਈ ਹੈ। ਕਿਸੇ ਕੋਲ ਲਾਈਟ ਹੈ ਕਿਸੇ ਕੋਲ ਸੀਟੀ ਹੈ ਅਤੇ ਪੁਲਿਸ ਵੀ ਇਨ੍ਹਾਂ ਦੇ ਨਾਲ ਮਿਲੀ ਹੋਈ ਹੈ। ਇਹ ਲੋਕ ਮੰਥਲੀ ਬੇਸਿਜ਼ ਤੇ ਰਖੇ ਹੋਏ ਹਨ ਜਿਹੜੇ ਕਿ ਵਰਕ ਕਰ ਰਹੇ ਹਨ। ਅਫੀਮ ਕੈਪਸੂਲ ਦੀ ਫਾਰਮ ਵਿਚ ਤਿੰਨਾਂ ਜ਼ਿਲ੍ਹਿਆਂ ਵਿਚ ਆਮ ਵਿਕ ਰਹੀ ਹੈ। ਤਕਰੀਬਨ 50 ਹਜ਼ਾਰ ਦੇ ਨੇੜੇ ਤੇੜੇ ਇਹ ਕੈਪਸੂਲ ਉਥੇ ਵਿਕ ਰਹੇ ਹਨ। ਮੇਰੀ ਕੌਮ ਦੇ ਬੰਦੇ ਦਿਨੇ ਸਤ ਵਜੇ ਤਕ ਨਹੀਂ ਉਠਦੇ ਜਦ ਤਕ ਕਿ ਉਹ ਕੈਪਸੂਲ ਨਾ ਲੈ ਲੈਣ। ਇਹ ਮਿਲਟਰੀ ਏਰੀਆ ਹੈ ਅਤੇ ਇਸ ਦੀ ਹਾਲਤ ਇਹ ਹੈ। ਇਸ ਚੀਜ਼ ਨੂੰ ਰੋਕਣ ਵਾਸਤੇ ਸਰਕਾਰ ਨੂੰ ਇਕ ਕਮੇਟੀ ਬਣਾਉਣੀ ਚਾਹੀਦੀ ਹੈ। ਇਸ ਵਿਚ ਪੁਲਿਸ ਦੇ ਅਫਸਰ, ਹੈਲਥ ਦੇ ਅਫਸਰ, ਡਾਕਟਰ ਅਤੇ ਕੁਝ ਲੈਜਿਸਲੇਟਰਜ਼ ਲੈ ਲੈਣੇ ਚਾਹੀਦੇ ਹਨ ਅਤੇ ਫਿਰ ਇਸ ਨੂੰ ਰੋਕਣ ਸਬੰਧੀ ਕੋਈ ਹਲ ਸੋਚਣਾ ਚਾਹੀਦਾ ਹੈ। ਗੌਰਮਿੰਟ ਔਫ ਇੰਡੀਆ ਦਾ ਜਿਹੜਾ ਓਪੀਅਮ ਐਕਟ ਹੈ, ਉਹਦੇ ਤਹਿਤ ਰੂਲਜ਼ ਕੁਝ ਡਿਫੈਕਟਿਵ ਹਨ ਜਿਹੜੇ ਕਿ ਸਮਗਲਿੰਗ ਨੂੰ ਰੋਕਣ ਵਿਚ ਪੂਰੀ ਤਰ੍ਹਾਂ ਸਹਾਈ ਨਹੀਂ ਹਨ।

ਇਹ ਜਿਹੜੇ ਡਰੱਗ ਇਨਸਪੈਕਟਰ ਹਨ, ਇਨ੍ਹਾਂ ਦੀ ਆਪਣੀ ਆਮਦਨੀ ਤਾਂ 300 ਰੁਪਿਆ ਤਨਖਾਹ ਹੀ ਹੈ ਪਰ ਜੇ ਆਮਦਨੀ ਦੇਖੋ ਤਾਂ ਪਤਾ ਲਗਦਾ ਹੈ ਕਿ ਉਹ ਤੀਹ ਤੀਹ ਪੈਂਤੀ ਪੈਂਤੀ ਹਜ਼ਾਰ ਰੁਪਿਆ ਕਮਾਉਂਦੇ ਹਨ। ਇਸ ਲਈ ਪੂਰੇ ਜ਼ੋਰ ਨਾਲ ਬੇਨਤੀ ਕਰਾਂਗਾ ਕਿ ਇਸ ਸਬੰਧੀ ਕੋਈ ਨੈਸ਼ਨਲ ਲੈਵਲ ਤੇ ਹਲ ਕਢਣਾ ਚਾਹੀਦਾ ਹੈ। (ਵਿਘਨ)

(Interruptions from the Opposition Benches) Mr. Deputy Speaker, I am very sorry that there is no leader of the Opposition to control his Members.

ਐਜੂਕੇਸ਼ਨ ਦੇ ਸਬੰਧ ਵਿਚ ਮੈਂ ਅਰਜ਼ ਕਰਦਾ ਹਾਂ ਕਿ ਹੁਣ ਦੀ ਤਾਲੀਮ ਦਾ ਢਾਂਚਾ ਉਹੀ ਹੈ ਜੋ ਕਿ ਅੰਗਰੇਜ਼ ਦੇ ਟਾਈਮ ਤੋਂ ਚਲਦਾ ਆ ਰਿਹਾ ਹੈ। ਦਸਵੀਂ ਜਮਾਤ ਪਾਸ ਕਰਨ ਤੋਂ ਬਾਅਦ ਜਿਹੜੇ ਬੰਦੇ ਨਿਕਲਦੇ ਹਨ ਉਹ ਸਿਵਾਏ ਨੌਕਰੀ ਕਰਨ ਦੇ ਹੋਰ ਕੁਝ ਨਹੀਂ ਕਰ ਸਕਦੇ ਪਰ ਸਾਨੂੰ ਅਜਿਹੀ ਤਾਲੀਮ ਚਾਹੀਦੀ ਹੈ ਕਿ ਉਹ ਕਾਮੇਂ ਪੈਦਾ ਕਰ ਸਕੇ। ਇਸ ਲਈ ਇਸ ਵਿਚ ਰੈਡੀਕਲ ਚੇਂਜ ਆਉਣੀ ਚਾਹੀਦੀ ਹੈ।

ਕੁਰੱਪਸ਼ਨ ਬੜੀ ਬੁਰੀ ਬਿਮਾਰੀ ਹੈ। ਮੈਨੂੰ ਇਸ ਪਾਸੇ ਕੋਈ ਕੰਸਟਰਕਟਿਵ ਸਟੈਪਸ ਉਠਾਏ ਗਏ ਨਜ਼ਰ ਨਹੀਂ ਆਏ। ਇਸ ਕੁਰੱਪਸ਼ਨ ਨੂੰ ਖ਼ਤਮ ਕਰਨ ਵਾਸਤੇ ਕੋਈ ਕਦਮ ਉਠਾਉਣੇ ਚਾਹੀਦੇ ਹਨ। ਦੇਸ਼ ਦੀ ਤਰੱਕੀ ਵਾਸਤੇ ਭਰਿਸ਼ਟਾਚਾਰ ਨੂੰ ਖਤਮ ਕਰਨਾ ਚਾਹੀਦਾ ਹੈ। ਮੈਂ ਰਿਕੁਐਸਟ ਕਰਾਂਗਾ, ਵਜ਼ੀਰ ਮੰਡਲੀ ਪਾਸ ਬੈਠੀ ਹੈ, ਐਮ. ਐਲ. ਏਜ਼ ਬੈਠੇ ਹਨ ਅਸੀਂ ਆਪਣੇ ਅਸੈਟਸ ਡਿਕਲੇਅਰ ਕਰੀਏ ਕਿੰਨੇ ਹਨ। (ਥੰਪਿੰਗ) ਅੱਜ ਦੋ ਦੋ ਰੁਪਏ ਦੇਕੇ ਕਚਹਿਰੀਆਂ ਵਿਚ ਤਾਰੀਖਾਂ ਬਦਲਾਈਆਂ ਜਾ ਰਹੀਆਂ ਹਨ। ਸੌ ਸੌ ਰੁਪਏ ਦਾ ਨੋਟ ਲੈਕੇ ਬਦੇਸ਼ ਮਹਿਕਮਿਆਂ ਨਾਲ ਡੀਲ ਕਰਦਾ ਕਲਰਕ ਫਾਈਲਾਂ ਚੁਕ ਕੇ ਲੈ ਜਾਂਦਾ ਹੈ, ਨੈਸ਼ਨਲ ਮੌਰੇਲਿਟੀ ਬਿਲਕੁਲ ਗਿਰ ਗਈ ਹੈ। ਇਸ ਦਾ ਕਾਰਨ ਕੀ ਹੈ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਰਿਲੀਜਸ ਐਜੂਕੇਸ਼ਨ ਖਤਮ ਕੀਤੀ ਗਈ ਹੈ। ਕੁਝ ਬੰਦੇ ਦਾੜ੍ਹੀਆਂ ਕੇਸ ਮੁੰਨਦੇ ਹਨ। ਮੈਂ ਕਹਿੰਦਾ ਹਾਂ ਕਿ ਇਹਦੇ ਨਾਲੋਂ ਤਾਂ ਕਲੀਨ ਸ਼ੇਵ ਹੋਣ ਤਾਂ ਚੰਗਾ ਹੈ। (ਆਵਾਜ਼ਾਂ—ਜਨਸੰਘ ਨੂੰ ਸ਼ਾਮਲ ਕਰਕੇ ਦੋਗਲਾਪਨ ਤਾਂ ਤੁਸੀਂ ਆਪ ਸ਼ੁਰੂ ਕੀਤਾ ਹੈ) ਸਕੂਲਾਂ ਵਿਚ ਗੁਰੂਆਂ ਅਤੇ ਰਿਸ਼ੀਆਂ ਮੁਨੀਆਂ ਦੀ ਸਿਖਿਆ ਮਿਲਣੀ ਚਾਹੀਦੀ ਹੈ। ਇਸ ਨਾਲ ਮੌਰੇਲਿਟੀ ਕਾਇਮ ਹੋ ਸਕਦੀ ਹੈ।

[ਡਾਕਟਰ ਭਗਤ ਸਿੰਘ]

ਸ਼ੈਡਿਊਲਡ ਕਾਸਟਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹਦੇ ਵਿਚ ਆਨ ਦੀ ਹੋਲ ਪਰੋਗਰੈਸਿਵ ਵੀਊਜ਼ ਨਜ਼ਰ ਨਹੀਂ ਆਏ (ਸ਼ੋਰ) (ਵਿਘਨ) ਜਿਹੜਾ 25 ਲੱਖ ਰੁਪਿਆ ਇਸ ਬਾਰੇ ਰਖਿਆ ਗਿਆ ਹੈ, ਉਹ ਸ਼ਲਾਘਾ ਯੋਗ ਕੰਮ ਹੈ ਪਰ ਇਹ ਰੁਪਿਆ ਥੋੜ੍ਹਾ ਹੈ ਅਤੇ ਹੋਰ ਦੇਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਦੀ ਸੋਸ਼ਲ ਡਿਵੈਲਪਮੈਂਟ ਅਤੇ ਅਪਲਿਫਟ ਵਲ ਖਰਚ ਕੀਤਾ ਜਾ ਸਕੇ। ਵੀਹ ਸਾਲ ਵਿਚ ਕਿਸੇ ਸਰਕਾਰ ਨੇ ਇਨ੍ਹਾਂ ਨੂੰ ਨਹੀਂ ਦੱਸਿਆ ਕਿ ਇਨ੍ਹਾਂ ਨੂੰ ਬੋਲਣ ਦੀ ਜਾਂਚ ਸਿਖਾਈਏ। ਸੋ ਇਨ੍ਹਾਂ ਦੇ ਸੁਧਾਰ ਵਾਸਤੇ ਕੋਈ ਚੰਗੇ ਢੰਗ ਨਾਲ ਪਲੈਨਿੰਗ ਹੋਣੀ ਚਾਹੀਦੀ ਹੈ। ਇਹਦੇ ਨਾਲ ਹੀ ਹਰੀਜਨ ਕਲਿਆਣ ਫੰਡ ਵਿਚ ਜੋ ਰੁਪਿਆ ਸੀ ਉਹ ਖੁਰਦ ਬੁਰਦ ਹੋਇਆ ਨਜ਼ਰ ਆਉਂਦਾ ਹੈ। ਬ੍ਰਾਹਮਣ ਧਰਮ ਵਿਚ ਜੋ ਇਨ੍ਹਾਂ ਬਾਰੇ ਖਿਆਲ ਹਨ, ਉਸ ਨਾਲ ਗੁਰੂ ਗੋਬਿੰਦ ਸਿੰਘ ਜੀ ਸਹਿਮਤ ਨਹੀਂ।

ਉਸ ਦਾ ਹੱਲ ਦਰਅਸਲ ਇਹ ਹੈ ਕਿ ਕੋਈ ਨਾ ਕੋਈ ਇੰਡਸਟਰੀਅਲ ਕਾਰਪੋਰੇਸ਼ਨ ਬਣਾਈ ਜਾਵੇ। ਕਮ ਅਜ਼ ਕਮ 10 ਕਰੋੜ ਰੁਪਏ ਦੀ ਅਨੁਸੂਚਿਤ ਜਾਤੀਆਂ ਵਾਸਤੇ ਕੋਈ ਦਸਤਕਾਰੀ ਦੀ ਪਲਾਨਿੰਗ ਕਰਕੇ ਇਨ੍ਹਾਂ ਲਈ ਇੰਡਸਟਰੀ ਖੋਲ੍ਹੀ ਜਾਵੇ। ਇਸ ਲਈ ਸਮਾਨ,ਰਾਅ ਮੈਟੀਰੀਅਲ ਸਰਕਾਰ ਦੇਵੇ ਅਤੇ ਗੌਰਮਿੰਟ ਆਪ ਖਰਚ ਕਰੇ। ਇਸ ਵਿਚ ਕਿਸੇ ਵਿਚੋਲੇ ਦੀ ਜ਼ਰੂਰਤ ਨਹੀਂ; ਤਾਂ ਹੀ ਇਨ੍ਹਾਂ ਦਾ ਭਲਾ ਹੋ ਸਕਦਾ ਹੈ।

ਚੌਥੀ ਗੱਲ ਮੈਂ ਟ੍ਰਾਂਸਪੋਰਟ ਦੇ ਮੁਤੱਲਿਕ ਕਰਦਾ ਹਾਂ। ਟ੍ਰਾਂਸਪੋਰਟ ਦੀ ਪਾਲਿਸੀ ਕਲੀਅਰ ਨਹੀਂ। ਅਗਰ ਅਸੀਂ ਇਸ ਨੂੰ ਨੇਸ਼ਨੇਲਾਈਜ਼ ਕਰਨਾ ਹੈ ਤਾਂ ਈਮਾਨਦਾਰੀ ਨਾਲ ਕਰਨਾ ਚਾਹੀਦਾ ਹੈ। ਅਗਰ ਅਸੀਂ ਪ੍ਰਾਈਵੇਟ ਸੈਕਟਰ ਨੂੰ ਤਰਜੀਹ ਦੇਣੀ ਹੈ ਤਾਂ ਈਮਾਨਦਾਰੀ ਨਾਲ ਦੇਣੀ ਚਾਹੀਦੀ ਹੈ। ਇਸ ਦੇ ਵਿਚ ਸ਼ੱਕੇ ਵਾਲੀ ਪਾਲਿਸੀ ਨਹੀਂ ਹੋਣੀ ਚਾਹੀਦੀ। ਇਸ ਦੇ ਨਾਲ ਸਟੇਟ ਦੇ ਰੈਵੇਨਿਊ ਨੂੰ ਬੜਾ ਘਾਟਾ ਹੈ। ਜਿਹੜੇ ਵੱਡੇ ਰੂਟਸ ਹਨ ਉਹ ਨੈਸ਼ਨੇਲਾਈਜ਼ ਕਰ ਦੇਣੇ ਚਾਹੀਦੇ ਹਨ। ਸਗੋਂ ਛੋਟੇ ਰੂਟ ਵੀ ਕਰ ਦੇਣੇ ਚਾਹੀਦੇ ਹਨ। ਮੈਂ ਕਹਿੰਦਾ ਹਾਂ ਕਿ ਹੁਣ ਪੰਜਾਬੀ ਸੂਬੇ ਵਿਚ ਇਨ੍ਹਾਂ ਦੀ ਆਪਣੀ ਸਰਕਾਰ ਬਣੀ ਹੈ, ਹੁਣ ਪੰਜਾਬ ਅਸਲੀ ਵਾਰਸਾਂ ਦੇ ਕੋਲ ਆ ਗਿਆ ਹੈ। (ਤਾੜੀਆਂ) ਇਸ ਲਈ ਇਹ ਰੂਟਸ ਨੈਸ਼ਨੇਲਾਈਜ਼ ਕੀਤੇ ਜਾਣੇ ਚਾਹੀਦੇ ਹਨ।

ਆਖਿਰ ਵਿਚ, ਮੈਂ ਲੇਬਰ ਦੀ ਗੱਲ ਕਰਦਾ ਹਾਂ। ਲੇਬਰ ਲਾਅ ਦੇ ਵਿਚ ਬੜੇ ਫਲਾਜ਼ ਹਨ। ਇੰਡਸਟਰੀਅਲ ਟ੍ਰਿਬਯੂਨਲ ਦਾ ਫੈਸਲਾ ਆ ਗਿਆ ਹੈ, ਉਸ ਨੂੰ ਈਮਾਨਦਾਰੀ ਨਾਲ ਇੰਪਲੀਮੈਂਟ ਨਹੀਂ ਕੀਤਾ ਜਾਂਦਾ। ਕਈ ਮਹੀਨਿਆਂ ਔਰ ਸਾਲਾਂ ਦੇ ਕੇਸ ਪੈਂਡਿੰਗ ਪਏ ਹਨ। ਕੋਰਟਸ ਵਿਚ ਉਹ ਡੀਸਾਈਡ ਨਹੀਂ ਕਰ ਸਕੇ। ਸੋ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਖਾਮੀਆਂ ਨੂੰ ਦੂਰ ਕਰਨਾ ਚਾਹੀਦਾ ਹੈ। ਲੁਧਿਆਣੇ ਵਿਚ ਟ੍ਰਿਬਯੂਨਲ ਜਲਦੀ ਸੈਟ ਅੱਪ ਕੀਤੀ ਜਾਵੇ ਤਾਕਿ ਲੇਬਰ ਨੂੰ ਫਾਇਦਾ ਹੋ ਸਕੇ। ਇਸ ਤੇ ਜ਼ਰੂਰ ਗੌਰ ਕਰਨਾ ਚਾਹੀਦਾ ਹੈ।

ਮੈਕੇਨਾਈਜ਼ਡ ਫਾਰਮ ਬਣਾਉਣੇ ਚਾਹੀਦੇ ਹਨ ਪਰ ਲੇਬਰ ਵਾਸਤੇ ਅਸੀਂ ਕੋਈ ਕਾਨੂੰਨ ਨਹੀਂ ਬਣਾ ਰਹੇ। ਜ਼ਿਮੀਦਾਰ ਲੋਕ ਲੇਬਰ ਕੋਲੋਂ ਚਾਹਾਂ ਪਿਲਾ ਪਿਲਾ ਕੇ ਕੰਮ ਲੈਂਦਾ ਹੈ। ਇਸ ਤਰ੍ਹਾਂ ਉਹ ਅਮਲੀ ਹੋ ਜਾਂਦੀ ਹੈ। (ਵਿਘਨ) ਤੁਸੀਂ ਯੂ. ਪੀ. ਵਿਚ ਜਾ ਕੇ ਵੇਖੋ ਇਸ ਤਰ੍ਹਾਂ ਦੇ ਹਜ਼ਾਰਾਂ ਹੀ ਨਜ਼ਰ ਆਉਂਦੇ ਹਨ, ਉਹ ਅਮਲੀ ਰੂਪ ਵਿਚ ਚਾਹ ਦੇ ਆਦੀ ਹੋ ਜਾਂਦੇ ਹਨ।

(ਵਿਘਨ) ਖੇਤਾਂ ਵਿਚ ਕੰਮ ਕਰਨ ਵਾਲਿਆਂ ਕਈਆਂ ਦੇ ਹੱਥ ਅਤੇ ਬਾਹਾਂ ਕੱਟੀਆਂ ਗਈਆਂ। ਫਾਰਮ ਲਾਅ ਵਿਚ ਲੇਬਰ ਨੂੰ ਆਰਗੇਨਾਈਜ਼ ਕਰਨ ਵਾਸਤੇ ਔਰ ਇਨ੍ਹਾਂ ਵਾਸਤੇ ਲੇਬਰ ਲਾਅ ਬਣਾਉਣ ਵਾਸਤੇ ਕਮੇਟੀ ਸੈਟ ਅੱਪ ਕਰਨੀ ਚਾਹੀਦੀ ਹੈ ਤਾਕਿ ਜਿਹੜੇ ਲੇਬਰਰਜ਼ ਫਾਰਮਾਂ ਤੇ ਕੰਮ ਕਰਦੇ ਹਨ ਉਨ੍ਹਾਂ ਦਾ ਕੋਈ ਫਾਇਦਾ ਹੋ ਸਕੇ।

ਅੰਤ ਵਿਚ, ਮੈਂ ਪੰਜਾਬ ਦੀ ਫੂਡ ਪਾਲਿਸੀ ਦੇ ਮੁਤੱਲਿਕ ਕਹਿੰਦਾ ਹਾਂ। ਮੈਨੂੰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ। ਮੈਂ ਕਹਾਂਗਾ ਕਿ ਇਹ ਪਾਲਿਸੀ ਠੀਕ ਹੋਣੀ ਚਾਹੀਦੀ ਹੈ। ਇਸ ਦੇ ਵਿਚ ਵਿਚੋਲਾ ਨਹੀਂ ਹੋਣਾ ਚਾਹੀਦਾ, ਜਦੋਂ ਵਿਚੋਲਾ ਵਿਚ ਪੈ ਜਾਂਦਾ ਹੈ ਤਾਂ ਪਰੋਡਿਊਸਰ ਅਤੇ ਕੰਜ਼ਿਊਮਰ ਦਾ ਭੱਠਾ ਬੈਠ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਇਸ ਨੂੰ ਮਿਨੀਮਾਈਜ਼ ਕਰ ਦਿੱਤਾ ਜਾਵੇ। ਸਾਡੀ ਸਟੇਟ ਸਰਪਲਸ ਹੈ। ਮੈਂ ਅਰਜ਼ ਕਰਦਾ ਹਾਂ ਕਿ ਯੂ. ਪੀ. ਵੀ ਸਰਪਲੱਸ ਨਹੀਂ। ਜੇ ਕਰ ਦਿੱਲੀ ਸਰਕਾਰ ਸਾਡੇ ਪਾਸੋਂ ਜ਼ਿਆਦਾ ਅਨਾਜ ਦੀ ਉਮੀਦ ਰੱਖਦੀ ਹੈ ਤਾਂ ਯੋਗ ਕੀਮਤਾਂ ਮਿਲਣੀਆਂ ਚਾਹੀਦੀਆਂ ਹਨ। ਕਿਸਾਨ ਪੰਜਾਬ ਦਾ ਖਜ਼ਾਨਾ ਹੈ, ਮਾਲਿਕ ਹੈ, ਜਿਸ ਨੇ ਅਨਾਜ ਵਿਚ ਸੂਬੇ ਦਾ ਸਿਰ ਉੱਚਾ ਕੀਤਾ ਹੈ। ਉਸ ਦੇ ਫਾਇਦੇ ਲਈ ਅਸੀਂ ਕੁਝ ਵੀ ਨਹੀਂ ਕੀਤਾ। ਚੀਫ਼ ਮਨਿਸਟਰ ਸਾਹਿਬ ਦਿੱਲੀ ਗਏ ਸਨ ਪਤਾ ਨਹੀਂ ਕੀ ਕਰਕੇ ਆਏ। (ਵਿਘਨ) ਅਜ ਸਾਢੇ ਤਿੰਨ ਰੁਪਏ ਤੇਲ ਵਧ ਗਿਆ ਹੈ। ਲੋਹੇ ਦੀਆਂ ਕੀਮਤਾਂ ਵਧ ਗਈਆਂ ਹਨ। ਟਰੈਕਟਰ ਦੇ ਪੁਰਜ਼ਿਆਂ ਦੀਆਂ ਕੀਮਤਾਂ ਵੱਧ ਗਈਆਂ ਹਨ। ਸੋ ਇਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਜਿਹੜੀ ਲੇਬਰ ਹੈ, ਫਾਰਮ ਲੇਬਰ ਜਿਹੜੀ ਹੈ, ਉਸ ਦੀ ਆਮਦਨੀ ਘਟ ਹੈ। (ਵਿਘਨ) ਸ਼ਹਿਰੀਆਂ ਦੀ ਆਮਦਨੀ ਵਧ ਹੈ। ਅੰਤ ਵਿਚ ਮੈਂ ਅਰਜ਼ ਕਰਦਾ ਹਾਂ ਕਿ ਫਾਰਮਰ ਨੂੰ ਯੋਗ ਕੀਮਤ ਮਿਲਣੀ ਚਾਹੀਦੀ ਹੈ ਤਾਂ ਹੀ ਉਹ ਜ਼ਿਆਦਾ ਅਨਾਜ ਪੈਦਾ ਕਰ ਸਕੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਸ ਕਰਾਂਗਾ ਕਿ ਸਰਕਾਰ ਇਸ ਬਜਟ ਨੂੰ ਠੰਡੇ ਦਿਲ ਨਾਲ ਸੋਚੇਗੀ।

**ਸਰਦਾਰ ਤਰਲੋਚਨ ਸਿੰਘ ਰਿਆਸਤੀ** (ਪੱਕਾ ਕਲਾਂ) ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਹੈ ਔਰ ਇਸ ਦੀ ਇਹ ਜਿਹੜੀ ਕਾਪੀ ਪਈ ਹੈ, ਇਹ ਕਾਪੀ ਐਨੀ ਥੋਥੀ ਹੈ ਕਿ ਅਜ ਤੱਕ ਮੈਂ ਪੰਜਾਬ ਦੀ ਹਿਸਟਰੀ ਵਿਚ ਐਨਾ ਥੋਥਾ ਅਤੇ ਬੋਦਾ ਬਜਟ ਨਹੀਂ ਵੇਖਿਆ। ਇਹ ਜਿਹੜਾ ਬਜਟ ਪੇਸ਼ ਹੋਇਆ ਹੈ ਇਹ ਇਸ ਤਰ੍ਹਾਂ ਜਾਪਦਾ ਹੈ ਕਿ ਜਿਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜਟ ਹੈ। ਇਕ ਪਾਸੇ ਬਚਤ ਖਾਤਾ ਅਤੇ ਦੂਜੇ ਪਾਸੇ ਖਰਚ ਖਾਤਾ (ਵਿਘਨ)

**ਸ਼ਰਦਾਰ ਜਗਦੇਵ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਨੁਮਾਇੰਦਾ ਜਮਾਤ ਹੈ, ਇਹ ਬਾਕਾਇਦਾ ਜਮਾਤ ਹੈ, ਇਹ ਬਾਕਾਇਦਾ ਈਲੈਕਟ ਹੁੰਦੀ ਹੈ ਇਸ ਦੇ ਵਿਚ ਹਰ ਸਿੱਖ ਬਾਲਗ਼ ਵੋਟ ਪਾਉਂਦਾ ਹੈ। ਇਸ ਲਈ ਇਨ੍ਹਾਂ ਨੂੰ ਇਹ ਨਹੀਂ ਕਹਿਣਾ ਚਾਹੀਦਾ। ਇਨ੍ਹਾਂ ਨੇ ਇਹ ਜੋ ਕਿਹਾ ਹੈ ਇਹ ਐਕਸਪੰਜ ਹੋਣਾ ਚਾਹੀਦਾ ਹੈ।

**Mr. Deputy Speaker :** This no point of order.

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਮੈਂ ਇਸ ਬਜਟ ਦੀ ਨਿਖੇਧੀ ਇਸ ਲਈ ਕਰਦਾ ਹਾਂ ਕਿ ਇਸ ਬਜਟ ਵਿਚ ਸਿਵਾਏ ਅੰਕੜਿਆਂ ਤੋਂ ਕੁਝ ਨਜ਼ਰ ਨਹੀਂ ਆਉਂਦਾ। ਇਸ ਵਿਚ ਗੌਰਮਿੰਟ

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਨੇ ਵਖੋ ਵੱਖ ਮਹਿਕਮਿਆਂ ਦੇ ਅੰਕੜੇ ਇਕੱਠੇ ਕਰਕੇ ਛਾਪ ਕੇ ਇਥੇ ਸਾਡੀ ਟੇਬਲ ਤੇ ਰਖ ਦਿਤਾ ਹੈ। ਸਾਡੇ ਹਾਊਸ ਦੇ ਲੀਡਰ, ਮੁੱਖ ਮੰਤਰੀ ਜੀ ਬੜੀ ਦੇਰ ਇਥੇ ਆਪੋਜ਼ੀਸ਼ਨ ਦੇ ਲੀਡਰ ਰਹੇ ਹਨ। ਉਹ ਹੁਣ ਇਸ ਵੇਲੇ ਇਥੇ ਮੌਜੂਦ ਨਹੀਂ। ਮੈਂ ਮੰਤਰੀਆਂ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਯਾਦ ਕਰਵਾ ਦੇਣ ਕਿ ਉਹ ਕਿਹੜੀਆਂ ਗਲਾਂ ਹਾਊਸ ਵਿਚ ਕਹਿੰਦੇ ਰਹੇ ਹਨ। ਅਗਰ ਅਸੀਂ ਪੰਜਾਂ ਸਾਲਾਂ ਦੀ ਉਨ੍ਹਾਂ ਦੀ ਕਾਰਵਾਈ ਪੜ੍ਹੀਏ ਕਿ ਉਹ ਇਥੇ ਕੀ ਕਹਿੰਦੇ ਰਹੇ ਤਾਂ ਸਾਨੂੰ ਪਤਾ ਲਗਦਾ ਹੈ। ਉਹ ਹੁਣ ਉਸ ਕਰਸੀ ਤੇ ਜਾ ਕੇ ਸਭ ਕੁਝ ਭੁਲ ਗਏ ਹਨ। 1963 ਵਿਚ ਜਿਹੜਾ ਬਜਟ ਸਾਡੀ ਪਾਰਟੀ ਵਲੋਂ ਪੇਸ਼ ਕੀਤਾ ਗਿਆ ਸੀ, ਉਸ ਵੇਲੇ ਉਹ ਇਥੇ ਆ ਪੋਜ਼ੀਸ਼ਨ ਦੇ ਲੀਡਰ ਸਨ ਉਨ੍ਹਾਂ ਨੇ ਤਿੰਨ ਕਿਸਮ ਦੇ ਝੂਠ ਕਹੇ। ਉਨ੍ਹਾਂ ਨੇ ਲਾਰਡ ਐਕਨ ਦਾ ਹਵਾਲਾ ਦੇ ਕੇ ਦਸਿਆ ਕਿ ਦੁਨੀਆਂ ਵਿਚ ਤਿੰਨ ਕਿਸਮ ਦੇ ਝੂਠ ਹਨ : A lie, a damned lie and statistics.

ਉਨ੍ਹਾਂ ਕਿਹਾ ਸੀ, ਕਿ ਦੁਨੀਆਂ ਦਾ ਸਭ ਤੋਂ ਵੱਡਾ ਝੂਠ ਤੇ ਖ਼ਰਾਬੀ ਅੰਕੜਿਆਂ ਵਿਚ ਛਪਾਈ ਜਾ ਸਕਦੀ ਹੈ। ਇਸੇ ਤਰ੍ਹਾਂ ਹੀ ਇਨ੍ਹਾਂ ਨੇ ਇਹ ਜਿਹੜਾ ਬਜਟ ਦਿਤਾ ਹੈ, ਇਸ ਵਿਚ ਵੀ ਅੰਕੜੇ ਹੀ ਇਕਠੇ ਕਰਕੇ ਦਸੇ ਗਏ ਹਨ, ਹੋਰ ਕੁਝ ਨਹੀਂ। ਅਗਰ ਮੈਂ ਤੁਹਾਨੂੰ ਅਜਿਹੀਆਂ ਬਹੁਤ ਸਾਰੀਆਂ ਗੱਲਾਂ ਦੱਸਾਂ ਤਾਂ ਹਾਊਸ ਦਾ ਟਾਈਮ ਕਾਫੀ ਲਗ ਜਾਵੇਗਾ (ਵਿਘਨ) ਡਾਕਟਰ ਸਾਹਿਬ ਨੇ ਕੁਝ ਗੱਲਾਂ ਕਹੀਆਂ ਹਨ, ਇਸ ਕਰਕੇ ਮੈਂ ਉਸ ਪਾਸੇ ਵਲ ਆਉਣਾ ਚਾਹੁੰਦਾ ਹਾਂ। ਸਰਕਾਰ ਵਲੋਂ ਜਿੰਨੇ ਵੀ ਦੋਸਤ ਇਸ ਬਜਟ ਤੇ ਬੋਲਣ ਲਈ ਖੜ੍ਹੇ ਹੋਏ ਹਨ, ਉਨ੍ਹਾਂ ਨੂੰ ਇਕ ਗਲ ਹੀ ਚੰਗੀ ਲੱਗੀ ਹੈ ਕਿ ਆਨੰਦਪੁਰ ਸਾਹਿਬ ਸੈਲਾਨੀਆਂ ਵਾਸਤੇ ਹੋਟਲ ਬਣਾਉਣ ਲਈ ਰਕਮ ਰਖੀ ਗਈ ਹੈ। (ਵਿਘਨ) ਇਨ੍ਹਾਂ ਕੋਲ 1 ਕਰੋੜ 40 ਲਖ ਰੁਪਿਆ ਗੁਰਦੁਆਰੇ ਦਾ ਬਜਟ ਹੈ। ਅਜ ਤਕ ਇਹ ਕੀ ਕਰਦੇ ਰਹੇ ਹਨ? ਸਾਰਾ ਰੁਪਿਆ ਇਲੈਕਸ਼ਨ ਤੇ ਖਰਚ ਕਰਦੇ ਰਹੇ ਹਨ (ਵਿਘਨ) ਉਸ ਰੁਪਏ ਨਾਲ ਹੋਟਲ ਕਿਉਂ ਨਾ ਖੜ੍ਹਾ ਕੀਤਾ। ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ ਅਜਿਹੀਆਂ ਗਲਾਂ ਕਰਦੇ ਹਨ, ਇਨ੍ਹਾਂ ਵਿਚ ਕੋਈ ਵਜ਼ਨ ਨਹੀਂ; ਐਵੇਂ ਝੂਠੀ ਤਾਰੀਫ ਕਰਦੇ ਹਨ। ਡਾਕਟਰ ਸਾਹਿਬ ਨੇ ਹੁਣੇ ਹੁਣੇ ਕਿਹਾ ਹੈ ਕਿ ਪੰਜਾਬ ਹੁਣ ਅਸਲ ਵਾਰਸਾਂ ਦੇ ਹਥ ਵਿਚ ਆਇਆ ਹੈ। ਮੈਂ ਕਹਿੰਦਾ ਹਾਂ ਕਿ ਜੇ ਪੰਜਾਬ ਦੇ ਇਹੀ ਵਾਰਸ ਰਹੇ ਤਾਂ ਇਸ ਦਾ ਰਬ ਹੀ ਰਾਖਾ ਹੋਵੇਗਾ। (ਤਾੜੀਆਂ) ਇਥੇ ਕਹਿੰਦੇ ਰਹੇ ਕਿ ਅਸੀ ਕਾਂਗਰਸ ਨੂੰ ਹਰਾ ਆਏ ਹਾਂ ਅਤੇ ਲੋਕਾਂ ਨੇ ਕਾਂਗਰਸ ਨੂੰ ਰੱਦ ਕਰ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਲੋਕਾਂ ਨੇ ਕਾਂਗਰਸ ਦਾ ਸਾਥ ਦਿਤਾ ਹੈ। ਅਗਰ ਅਸੀਂ ਹਾਰੇ ਤਾਂ ਇਹ ਸਾਡੇ ਕੁਝ ਦੋਸਤਾਂ ਦੀ ਆਪਸੀ ਲੜਾਈ ਕਰਕੇ ਹਾਰੇ ਹਾਂ। ਇਸ ਵਿਚ ਇਨ੍ਹਾਂ ਦੀ ਕੋਈ ਬਹਾਦਰੀ ਨਹੀਂ। ਸੰਨ 1967 ਵਿਚ ਕਾਂਗਰਸ ਵਾਲਿਆਂ ਨੇ 1594160 ਵੋਟਾਂ ਲਈਆਂ, ਇਸ ਤਰ੍ਹਾਂ 37.46% ਵੋਟਾਂ ਲਈਆਂ। ਐਤਕੀ 1969 ਵਿਚ 18 ਲੱਖ 39 ਹਜ਼ਾਰ 569 ਵੋਟਾਂ ਲਈਆਂ ਯਾਨੀ 39.20% (ਵਿਘਨ)

**ਸਰਦਾਰ ਯਸ਼ਪਾਲ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਬਜਟ ਸਪੀਚ ਹੈ ਜਾਂ ਕਾਂਗਰਸ ਦੀ ਹਾਰ ਜਿਤ ਦੀ ਗਲ ਕਰ ਰਹੇ ਹਨ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order, please.)

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਡਿਪਟੀ ਸਪੀਕਰ ਸਾਹਿਬ, ਮੈਂ ਵਾਰਸ ਦੀ ਗੱਲ ਕਰ ਰਿਹਾ ਸੀ । ਡਾਕਟਰ ਸਾਹਿਬ ਦੀ ਗੱਲ ਯਾਦ ਆ ਗਈ । (ਵਿਘਨ) ਬਠਿੰਡਾ ਜ਼ਿਲ੍ਹਾ ਵਿਚ (ਵਿਘਨ)

**ਸਰਦਾਰ ਕਰਮ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾਂ ਹਾਂ ਕਿ ਵੋਟਾਂ ਇਨ੍ਹਾਂ ਨੇ ਜ਼ਰੂਰ ਵੱਧ ਲਈਆਂ ਹਨ (ਵਿਘਨ ਸ਼ੋਰ)

**ਸ੍ਰੀ ਡਿਪਟੀ ਸਪੀਕਰ :** ਸਰਦਾਰ ਕਰਮ ਸਿੰਘ ਜੀ ਆਪਣੀ ਸੀਟ ਲੈ ਲਉ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (Sardar Karam Singh should take his seat. This is no point of order.)

ਅਵਾਜ਼ਾਂ : ਬੈਠ ਜਾਉ, ਬੈਠ ਜਾਉ

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਡਿਪਟੀ ਸਪੀਕਰ ਸਾਹਿਬ, ਬਠਿੰਡੇ ਜ਼ਿਲ੍ਹੇ ਵਿਚ ਪੱਕਾ ਕਲਾਂ ਅਤੇ ਤਲਵੰਡੀ ਇਹ ਦੋ ਆਪਣੇ ਪੱਕੇ ਗੜ੍ਹ ਸਮਝਦੇ ਸਨ । ਸੰਤ ਫਤਹਿ ਸਿੰਘ ਜੀ ਉਥੇ ਟੂਰ ਤੇ ਵੀ ਗਏ ਅਤੇ ਤਕਰੀਰਾਂ ਵੀ ਕੀਤੀਆਂ । ਉਨ੍ਹਾਂ ਆਖਿਆ ਜੇਕਰ ਅਸੀਂ ਪੱਕਾ ਕਲਾਂ ਤੇ ਤਲਵੰਡੀ ਹਲਕੇ ਦੇ ਚੋਣ ਹਾਰ ਗਏ ਤਾਂ ਰਿਆਸਤ ਛੱਡਕੇ ਪੰਜਾਬ ਵਿੱਚੋਂ ਮੁੜ ਬੁਢਾ ਜੌਹੜ ਗੁਰਦੁਆਰੇ ਚਲੇ ਜਾਵਾਂਗੇ । ਜੇ ਉਥੇ ਅਸੀਂ ਕਿਸੇ ਗਧੇ ਦੇ ਗੱਲ ਵਿਚ ਪਰਚੀ ਪਾ ਦੇਈਏ ਤਾਂ ਉਹ ਵੀ ਜਿਤ ਜਾਵੇਗਾ ਪਰ ਡਿਪਟੀ ਸਪੀਕਰ ਸਾਹਿਬ ਉਥੋਂ ਇਨ੍ਹਾਂ ਬੁਰੀ ਤਰ੍ਹਾਂ ਸ਼ਕਸਤ ਖਾਧੀ । ਡਿਪਟੀ ਸਪੀਕਰ ਸਾਹਿਬ, ਜਿਹੜੇ ਇਹ ਦੋਸਤ ਇਥੇ ਇਲੈਕਸ਼ਨ ਜਿਤ ਕੇ ਆਏ ਹਨ, ਉਨ੍ਹਾਂ ਦੀ ਮੈਂ ਥੋੜ੍ਹੀ ਜਿਹੀ ਕਹਾਣੀ ਦਸਦਾ ਹਾਂ ਕਿ ਉਹ ਕਿਸ ਤਰ੍ਹਾਂ ਜਿਤ ਕੇ ਆਏ । ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਇਲੈਕਸ਼ਨ ਆਉਂਦੀ ਹੈ, ਉਸ ਵੇਲੇ ਇਹ ਕਦੇ ਨਹੀਂ ਕਹਿੰਦੇ ਕਿ ਅਸੀਂ ਲੇਬਰ ਲਈ ਇਹ ਕਰਾਂਗੇ, ਕਿਸਾਨਾਂ ਲਈ ਅਸੀਂ ਇਹ ਕਰਾਂਗੇ ਔਰ ਹਰੀਜਨਾਂ ਲਈ ਅਸੀਂ ਇਹ ਕਰਾਂਗੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਜੋ ਚੋਣ ਨਿਸ਼ਾਨ ਮਿਲੇ ਹਨ ਉਸ ਤੇ ਗੁਰੂ ਸਾਹਿਬਾਨ ਦਾ ਨਾਮ ਵਰਤ ਕੇ ਇਹ ਵੋਟਾਂ ਲੈਂਦੇ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਪੰਜਾ ਚੋਣ ਨਿਸ਼ਾਨ ਮਿਲਿਆ ਸੀ ਤਾਂ ਇਨ੍ਹਾਂ ਨੇ ਕਿਹਾ ਕਿ ਖਾਲਸਾ ਜੀ ਦੇਖੋ ਇਹ ਉਹੀ ਪੰਜਾ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਪੰਜਾ ਸਾਹਿਬ ਪਹਾੜੀ ਤੇ ਲਾਇਆ ਸੀ । ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਤੀਰ ਕਮਾਨ ਮਿਲ ਗਿਆ ਤਾਂ ਇਨ੍ਹਾਂ ਕਿਹਾ ਦੇਖੋ ਖਾਲਸਾ ਜੀ ਇਹ ਤੀਰ ਕਮਾਨ ਗੁਰੂ ਗੋਬਿੰਦ ਸਿੰਘ ਜੀ ਦਾ ਤੀਰ ਕਮਾਨ ਹੈ ਜਿਨ੍ਹਾਂ ਨੇ ਪੰਥ ਲਈ ਆਪਣਾ ਸਾਰਾ ਸਰਬੰਸ ਵਾਰ ਦਿਤਾ ਸੀ । ਹੁਣ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਤਕੜੀ ਚੋਣ ਨਿਸ਼ਾਨ ਮਿਲਿਆ ਤਾਂ ਇਨ੍ਹਾਂ ਨੇ ਇਹ ਕਿਹਾ ਕਿ ਦੇਖੋ ਖਾਲਸਾ ਜੀ ਇਹ ਤਕੜੀ ਗੁਰੂ ਨਾਨਕ ਦੇਵ ਜੀ ਦੀ ਤਕੜੀ ਹੈ ਇਸ ਨੂੰ ਭੁਲ ਨਾ ਜਾਇਉ । (ਹਾਸਾ) (ਵਿਘਨ) ਡਿਪਟੀ ਸਪੀਕਰ ਸਾਹਿਬ, ਮੇਰੇ ਕੁਝ ਅਕਾਲੀ ਦੋਸਤ ਇਕ ਕਚਹਿਰੀ ਵਿਚ ਇੱਕਠੇ ਹੋ ਗਏ । ਇਕ ਮੇਰੇ ਦੋਸਤ ਜੋ ਕਾਂਗਰਸ ਵਿਚ ਕਾਫੀ ਅਰਸੇ ਤਕ ਐਮ. ਐਲ. ਏ. ਰਹੇ ਔਰ ਹੁਣ ਅਕਾਲੀਆਂ ਵਲੋਂ ਇਨ੍ਹਾਂ ਟਿਕਟ ਲਈ ਸੀ ਕਹਿਣ ਲਗੇ ਭਈ ਰਿਆਸਤੀ ਸਾਹਿਬ ਹੁਣ ਇਲੈਕਸ਼ਨ ਲੜਨ ਦਾ ਸੁਆਦ ਹੈ; ਪੰਥ ਦੇ ਨਾਮ ਤੇ ਔਰ ਗੁਰੂਆਂ ਦੇ ਨਾਮ ਤੇ ਹੀ ਵੋਟਾਂ ਮਿਲ ਜਾਂਦੀਆਂ ਹਨ । ਨਾ ਕੋਈ ਸੜਕ ਮੰਗੇ ਨਾ ਸਕੂਲ ਮੰਗੇ, ਨਾ ਮੋਘਾ ਮੰਗੇ । ਮੈਂ ਕਿਹਾ ਭਾਈ ਅਸੀਂ ਤਾਂ ਰੂੜੀਆਂ ਤੇ ਵੀ ਜਾਂਦੇ ਹਾਂ ਘਰ ਘਰ ਜਾ ਕੇ ਲੋਕਾਂ ਦੀਆਂ ਤਕਲੀਫਾਂ

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਸੁਣਦੇ ਹਾਂ ਔਰ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਵੀ ਕਹਿੰਦੇ ਹਾਂ। (ਵਿਘਨ) ਉਹ ਕਹਿਣ ਲਗਾ ਸਾਨੂੰ ਤਾਂ ਕੋਈ ਚੋਣ ਨਿਸ਼ਾਨ ਮਿਲ ਜਾਏ ਅਸੀਂ ਤਾਂ ਗੁਰੂ ਸਾਹਿਬ ਦਾ ਨਾਮ ਵਿਚ ਜ਼ਰੂਰ ਵਰਤ ਲੈਂਦੇ ਹਾਂ। ਮੈਂ ਕਿਹਾ ਤੁਹਾਨੂੰ ਅਜਿਹਾ ਚੋਣ ਨਿਸ਼ਾਨ ਮੈਂ ਦੱਸਾਂ ਜਿਸ ਵਿਚ ਤੁਸੀਂ ਗੁਰੂ ਸਾਹਿਬ ਦਾ ਨਾਮ ਨਾ ਲਿਆ ਸਕੋ। ਉਹ ਕਹਿਣ ਲਗਾ ਕੀ ? ਮੈਂ ਉਸ ਨੂੰ ਕਿਹਾ ਤੁਹਾਨੂੰ ਹੁਣ ਚੋਣ ਨਿਸ਼ਾਨ ਗਧਾ ਮਿਲਣਾ ਚਾਹੀਦਾ ਹੈ। (ਹਾਸਾ) ਡਿਪਟੀ ਸਪੀਕਰ ਸਾਹਿਬ, ਮੈਂ ਭੈੜੇ ਜਾਨਵਰ ਦਾ ਨਾਮ ਇਸ ਕਰਕੇ ਲਿਆ ਕਿ ਇਸ ਵਿਚ ਗੁਰੂ ਸਾਹਿਬ ਦਾ ਨਾਮ ਨਾ ਲਿਆ ਜਾ ਸਕੇ। ਤਾਂ ਉਹ ਕਹਿਣ ਲੱਗੇ ਕਿ ਅਸੀਂ ਇਸ ਵਿਚ ਵੀ ਗੁਰੂ ਦਾ ਨਾਮ ਲਿਆਵਾਂਗੇ।(ਵਿਘਨ) ਉਹ ਅਕਾਲੀ ਕਹਿਣ ਲਗਾ ਇਕ ਵਾਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤਪੱਸਿਆ ਕਰਨ ਲਈ ਕਿਸੇ ਨਿਵੇਕਲੀ ਥਾਂ ਜਾਣਾ ਚਾਹੁੰਦੇ ਸਨ। ਪਰ ਜਿਥੇ ਉਹ ਜਾਂਦੇ ਸਨ ਸੰਗਤਾਂ ਮਗਰ ਮਗਰ ਪਹੁੰਚ ਜਾਂਦੀਆਂ ਸਨ। ਗੁਰੂ ਜੀ ਦੇ ਕਈ ਸੇਵਕ ਸਨ (ਵਿਘਨ) ਗੁਰੂ ਸਾਹਿਬ ਨੇ ਆਖਿਰ ਤੰਗ ਆ ਕੇ ਕਿਹਾ ਕਿ ਜਿਹੜਾ ਮੇਰੀ ਤਪੱਸਿਆ ਨੂੰ ਭੰਗ ਕਰੇਗਾ ਉਸ ਨੂੰ ਗਧੇ ਤੇ ਚੜ੍ਹਾ ਕੇ, ਉਸ ਦਾ ਮੂੰਹ ਕਾਲਾ ਕਰਕੇ ਔਰ ਉਸ ਦੇ ਗਲ ਵਿਚ ਜੁਤੀਆਂ ਦਾ ਹਾਰ ਪੁਆ ਕੇ ਉਸ ਦਾ ਜਲੂਸ ਕਢਿਆ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਇਕ ਸੇਵਕ ਆਪ ਹੀ ਆਪਣਾ ਮੂੰਹ ਕਾਲਾ ਕਰਕੇ, ਗਲ ਵਿਚ ਜੁਤੀਆਂ ਦਾ ਹਾਰ ਪਾ ਕੇ ਗਧੇ ਤੇ ਚੜ੍ਹ ਕੇ ਸਾਰੀਆਂ ਨਿਸ਼ਾਨੀਆਂ ਪੂਰੀਆਂ ਕਰਕੇ ਗੁਰੂ ਸਾਹਿਬ ਕੋਲ ਚਲਾ ਗਿਆ (ਵਿਘਨ) ਗੁਰੂ ਸਾਹਿਬ ਜੀ ਦੀਆਂ ਉਹ ਤਿੰਨ ਸ਼ਰਤਾਂ ਪੂਰੀਆਂ ਕਰਦਾ ਸੀ (ਵਿਘਨ) ਗੁਰੂ ਜੀ ਨੇ ਉਸ ਗਧੇ ਅਤੇ ਉਸ ਸੇਵਕ ਦਾ ਜੀਵਨ ਸਫ਼ਲ ਕਰ ਦਿਤਾ। (ਵਿਘਨ) ਇਹ ਕਹਿਣ ਲਗੇ ਅਸੀਂ ਉਸ ਗਧੇ ਦਾ ਨਾਮ ਲੈਣਾ ਸ਼ੁਰੂ ਕਰ ਦੇਣਾ ਹੈ ਕਿ ਖਾਲਸਾ ਜੀ ਚੇਤੇ ਰੱਖਿਓ, ਭੁਲ ਨਾ ਜਾਇਓ, ਇਹ ਉਹੀ ਗਧਾ ਹੈ, ਜਿਸ ਦਾ ਗੁਰੂ ਸਾਹਿਬ ਨੇ ਉਧਾਰ ਕੀਤਾ ਸੀ। ਇਸ ਗਧੇ ਤੇ ਚੜ੍ਹਕੇ ਗੁਰੂ ਸਾਹਿਬ ਦਾ ਸੇਵਕ ਗਿਆ ਸੀ ਇਸ ਲਈ ਇਸ ਗਧੇ ਨੂੰ ਵੋਟ ਪਾ ਕੇ ਪੰਥ ਦੀ ਜਿਤ ਕਰੋ (ਵਿਘਨ) (ਸ਼ੋਰ) ਡਿਪਟੀ ਸਪਿਕਰ ਸਾਹਿਬ, ਇਹ ਰੇਤ ਦੀ ਦੀਵਾਰ ਤੇ ਖੜ੍ਹੇ ਹਨ ਇਹ ਕਦ ਤਕ ਰਹੇਗੀ। ਕਦ ਤਕ ਇਹ ਖੁਸ਼ੀਆਂ ਮਨਾਉਂਦੇ ਰਹਿਣਗੇ, ਇਹ ਸਭ ਕੁਝ ਆਰਜ਼ੀ ਹੈ। (ਵਿਘਨ)

**Mr. Deputy Speaker** : Please take your seat.

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਡਿਪਟੀ ਸਪੀਕਰ ਸਾਹਿਬ, ਮੈਨੂੰ ਆਪਣੇ ਜ਼ਿਲ੍ਹੇ ਦੀ ਗੱਲ ਤਾਂ ਕਹਿਣ ਦਿਉ। (ਵਿਘਨ) ਇਹ ਵਾਰਸਾਂ ਦੀ ਗਲ ਵਿੱਚ ਆ ਗਈ ਤਾਂ ਮੈਂ ਆਪਣਾ ਸਾਰਾ ਮਜ਼ਮੂਨ ਹੀ ਛੱਡ ਦਿਤਾ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੈਂ ਬੜੀ ਨਿਮਰਤਾ ਨਾਲ ਆਪ ਨੂੰ ਕਹਿੰਦਾ ਹਾਂ ਕਿ ਤੁਸੀਂ ਬੈਠ ਜਾਉ। ਤੁਸੀਂ ਕਾਫੀ ਟਾਈਮ ਲੈ ਲਿਆ ਹੈ। (I humbly request the hon. Member to please take his seat. He has taken enough time).

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਡਿਪਟੀ ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਸਿਰਫ ਹੋਰ ਦਿਉ, ਮੈਂ ਆਪਣੇ ਜ਼ਿਲ੍ਹੇ ਦੀ ਗੱਲ ਕਹਿ ਕੇ ਬੈਠ ਜਾਵਾਂਗਾ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੈਂ ਟਾਈਮ ਪੂਰਾ ਦੇ ਦਿਤਾ ਹੈ, ਤੁਸੀਂ ਹੁਣ ਬੈਠ ਜਾਉ (ਵਿਘਨ) ਚੰਗਾ ਜੀ, ਦੋ ਮਿੰਟ ਦਿੰਦਾ ਹਾਂ (I have given you enough time. The hon. Member to please take his seat now. (Interruption) (All right, he should wind up his speech within two minutes).

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਡਿਪਟੀ ਸਪੀਕਰ ਸਾਹਿਬ, ਬਠਿੰਡਾ ਜ਼ਿਲ੍ਹਾ ਜਿਹੜਾ ਹੈ ਉਹ ਬੜਾ ਪਛੜਿਆ ਹੋਇਆ ਜ਼ਿਲ੍ਹਾ ਹੈ। ਮੈਂ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਉਸ ਜ਼ਿਲ੍ਹੇ ਵਲ ਵੀ ਧਿਆਨ ਦੇਣ। ਡਿਪਟੀ ਸਪੀਕਰ ਸਾਹਿਬ, ਬਠਿੰਡੇ ਜ਼ਿਲ੍ਹੇ ਵਿਚ ਪਾਣੀ ਦੀ ਬੜੀ ਘਾਟ ਹੈ। ਬਠਿੰਡੇ ਜ਼ਿਲ੍ਹੇ ਵਿਚ ਪਾਣੀ ਦਿਤਾ ਜਾਵੇ, ਉਥੇ 2.75% ਪਾਣੀ ਹੈ। (ਵਿਘਨ) ਬਠਿੰਡਾ ਜ਼ਿਲ੍ਹਾ ਕਣਕ ਦੀ ਪੈਦਾਵਾਰ ਵਿਚ ਦੂਜੇ ਨੰਬਰ ਤੇ ਹੈ, ਪਹਿਲੇ ਨੰਬਰ ਤੇ ਫਿਰੋਜ਼ਪੁਰ ਹੈ। ਉਸ ਜ਼ਿਲ੍ਹੇ ਨੂੰ ਅਗਰ ਪਾਣੀ ਪੂਰਾ ਦਿਤਾ ਜਾਵੇ ਤਾਂ ਉਹ ਜ਼ਿਲ੍ਹਾ ਅਨਾਜ ਸਭ ਤੋਂ ਵੱਧ ਪੈਦਾ ਕਰ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਸਾਡੇ ਜ਼ਿਲ੍ਹੇ ਵਿਚ ਸਕੂਲਾਂ ਦੀ ਬੜੀ ਘਾਟ ਹੈ। ਪ੍ਰਾਇਮਰੀ ਸਕੂਲ ਬਹੁਤ ਘੱਟ ਹਨ। ਲੜਕੀਆਂ ਦਾ ਸਕੂਲ ਉਸ ਜ਼ਿਲ੍ਹੇ ਵਿਚ ਇਕ ਵੀ ਨਹੀਂ ਜਿਥੇ ਕਿ ਬਾਕੀ ਜ਼ਿਲ੍ਹਿਆਂ ਵਿਚ 20-20, 30-30 ਸਕੂਲ ਲੜਕੀਆਂ ਦੇ ਹਨ। ਡਿਪਟੀ ਸਪੀਕਰ ਸਾਹਿਬ, ਸਾਡੇ ਜ਼ਿਲ੍ਹੇ ਵਿਚ ਅਨਪੜ੍ਹਤਾ ਦੀ ਇਹ ਹਾਲਤ ਹੈ ਕਿ ਹਜ਼ਾਰ ਪਿਛੇ 268 ਆਦਮੀ ਪੜ੍ਹੇ ਲਿਖੇ ਹਨ ਔਰ 95 ਔਰਤਾਂ ਪੜ੍ਹੀਆਂ ਲਿਖੀਆਂ ਹੋਈਆਂ ਹਨ। ਮੈਂ ਇਹ ਕਹਾਂਗਾ ਕਿ ਸਕੂਲ ਉਥੇ ਕੋਈ ਹੈ ਹੀ ਨਹੀਂ। ਉਥੇ ਇਨ੍ਹਾਂ ਦੀ ਐਜੂਕੇਸ਼ਨ ਦੀ ਪਾਲਿਸੀ ਇਹ ਹੈ ਕਿ ਉਥੇ ਸਕੂਲ ਜ਼ਿਆਦਾ ਨਾ ਖੋਲ੍ਹੇ ਜਾਣ। ਕਿਉਂਕਿ ਇਹ ਕਹਿੰਦੇ ਹਨ ਕਿ ਜੇ ਉਥੇ ਜ਼ਿਆਦਾ ਸਕੂਲ ਖੋਲ੍ਹੇ ਗਏ ਤਾਂ ਲੋਕ ਪੜ੍ਹ ਲਿਖ ਜਾਣਗੇ ਅਤੇ ਇਨ੍ਹਾ ਨੂੰ ਉਨ੍ਹਾਂ ਦੀਆਂ ਵੋਟਾਂ ਨਹੀਂ ਮਿਲਣੀਆਂ ਤੇ ਇਸ ਤਰ੍ਹਾਂ ਪੰਥ ਦੀਆਂ ਉਥੇ ਵੋਟਾਂ ਘਟ ਜਾਣਗੀਆਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਲੋਕਾਂ ਦੀ ਭਲਾਈ ਲਈ ਸੋਚੋ ਅਤੇ ਉਨ੍ਹਾਂ ਨੂੰ ਵੱਧ ਤੋਂ ਵੱਧ ਵਿਦਿਆ ਦੇਣਾ ਆਪਣਾ ਫ਼ਰਜ਼ ਸਮਝੋ। ਵੋਟਾਂ ਦਾ ਮਸਲਾ ਸਾਮ੍ਹਣੇ ਰਖਕੇ ਉਨ੍ਹਾਂ ਲੋਕਾਂ ਦੇ ਜੀਵਨ ਨਾਲ ਖਿਲਵਾੜ ਨਾ ਕਰੋ।

ਡਿਪਟੀ ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਜ਼ਿਕਰ ਕੀਤਾ ਸੀ ਕਿਸਾਨਾਂ ਦਾ। ਮੈਂ ਕਿਸਾਨਾਂ ਦੇ ਸਿਲਸਲੇ ਵਿਚ ਇਕ ਗੱਲ ਕਰਨੀ ਚਾਹੁੰਦਾ ਹਾਂ। ਪੰਜਾਬ ਦਾ ਜਿਹੜਾ ਕਿਸਾਨ ਹੈ ਉਹ ਸਾਰੇ ਹਿੰਦੁਸਤਾਨ ਵਿਚੋਂ ਵੱਧ ਖੇਤੀ ਕਰਨ ਵਾਲਾ ਹੈ। ਪਰ ਸ਼ਰਮ ਦੀ ਗੱਲ ਹੈ ਅਸੀਂ ਪਿਛਲੇ ਵਰ੍ਹਿਆਂ ਵਿਚ ਕਿੰਨਾਂ ਅਨਾਜ ਬਾਹਰੋਂ ਮੰਗਵਾ ਕੇ ਖਾਧਾ ਹੈ :

| | |
|---|---|
| 1964-65 ਵਿਚ | 226 ਕਰੋੜ ਰੁਪਏ ਦਾ |
| 1965-66 ਵਿਚ | 285 ਕਰੋੜ ਰੁਪਏ ਦਾ |
| 1966-67 ਵਿਚ | 377 ਕਰੋੜ ਰੁਪਏ ਦਾ |

ਯਾਨੀ 888 ਕਰੋੜ ਰੁਪਏ ਦਾ ਅਨਾਜ ਪਿਛਲੇ ਤਿੰਨ ਵਰ੍ਹਿਆਂ ਵਿਚ ਬਾਹਰੋਂ ਖਰੀਦਿਆ ਗਿਆ। ਅਗਰ ਪੰਜਾਬ ਦੇ ਕਿਸਾਨ ਨੂੰ ਸਹੂਲਤਾਂ ਦਿਤੀਆਂ ਜਾਣ ਤਾਂ ਇਹ ਪੈਸਾ ਬਚਾਇਆ ਜਾ ਸਕਦਾ ਹੈ। ਪਰ ਕਿਸਾਨ ਨੂੰ ਉਸਦੀ ਕਾਸਟ ਆਫ਼ ਪ੍ਰੋਡਕਸ਼ਨ ਤਕ ਨਹੀਂ ਮਿਲਦੀ, ਉਹ ਕਿਸ ਤਰ੍ਹਾਂ ਖੇਤੀ ਵਿਚ ਦਿਲ ਲਾ ਕੇ ਕੰਮ ਕਰੇਗਾ ਅਤੇ ਅਨਾਜ ਦੀ ਉਪਜ ਵਧਾ ਸਕੇਗਾ ਉਸਦੀ ਖੇਤੀ ਤੇ ਜਿਹੜਾ ਖਰਚ ਆਉਂਦਾ ਹੈ ਉਹ ਇਸ ਪ੍ਰਕਾਰ ਹੈ :

| | |
|---|---|
| ਟਿਊਬਵੈਲ ਦੀ ਖੇਤੀ ਤੇ ਇਕ ਕਵਿੰਟਲ ਅਨਾਜ ਤੇ ਖ਼ਰਕ | 133.93 |
| ਖੂਹ ਦੀ ਖੇਤੀ ਤੇ ਇਕ ਕਵਿੰਟਲ ਚਾ ਖ਼ਰਚ | 167.07 |
| ਨਹਿਰ ਦੀ ਖੇਤੀ ਤੇ ਖ਼ਰਚ ਇਕ ਕਵਿੰਟਲ ਦਾ | 103.57 |

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਕਾਗਜ਼ੀ ਸਕੀਮਾਂ ਨਾ ਬਣਾਉਣ, ਬਲਕਿ ਇਸ ਗੱਲ ਲਈ ਲੜਾਈ ਕਰਨ ਕਿ ਪੰਜਾਬ ਵਿਚ ਖੇਤੀ ਕਰਨ ਵਾਲੇ ਨੂੰ ਉਸ ਦੀ ਆਪਣੀ ਜਿਨਸ ਦਾ ਪੂਰਾ ਮੁਲ ਮਿਲੇ। ਹਿੰਦੁਸਤਾਨ ਜੋ ਬਾਹਰੋਂ ਅਨਾਜ ਮੰਗਾਉਂਦਾ ਰਿਹਾ ਹੈ, ਉਸ ਦਾ ਘਾਟਾ ਪੂਰਾ ਹੋਵੇ। (ਸ਼ੋਰ) (ਵਿਘਨ)

ਜਿਸ ਤਰ੍ਹਾਂ 888 ਕਰੋੜ ਖ਼ਰਚ ਕੇ ਅਨਾਜ ਬਾਹਰੋਂ ਮੰਗਵਾਇਆ ਤੇ ਉਸ ਨੂੰ ਸਬਸੀਡਾਈਜ਼ ਕੀਤਾ ਹੈ ਜਿਸ ਤਰ੍ਹਾਂ। (ਸ਼ੋਰ) (ਵਿਘਨ) ਮੈਂ ਕਹਿੰਦਾ ਹਾਂ 100 ਰੁਪਏ ਤੋਂ ਵੱਧ ਕਣਕ ਦਾ ਭਾ ਹੋਣਾ ਚਾਹੀਦਾ ਹੈ ਤਾ ਕਿ ਵਾਹੀਕਾਰ ਨੂੰ ਉਸ ਦੇ ਖਰਚੇ ਦਾ ਕੁਝ ਨਾ ਕੁਝ ਮਿਲ ਸਕੇ। (ਸ਼ੋਰ)

**Mr. Deputy Speaker** : Please take your seat.

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਅੱਛਾ ਜੀ, ਮੈਂ ਤੁਹਾਡਾ ਸ਼ੁਕਰੀਆ ਅਦਾ ਕਰਕੇ ਬੈਠ ਜਾਂਦਾ ਹਾਂ।

**ਕਾਮਰੇਡ ਬਾਬੂ ਸਿੰਘ ਮਾਸਟਰ** : ਡਿਪਟੀ ਸਪੀਕਰ ਸਾਹਿਬ, ਸਾਨੂੰ ਟਾਇਮ ਮਿਲਣਾ ਚਾਹੀਦਾ ਹੈ। ਅਸੀਂ ਆਪਣੀ ਪਾਰਟੀ ਵਲੋਂ ਰਿਪ੍ਰੇਜ਼ੈਂਟੇਸ਼ਨ ਵੀ ਜਨਾਬ ਪਾਸ ਭੇਜੀ ਸੀ, ਲੇਕਿਨ ਉਸ ਦਾ ਜਵਾਬ ਨਹੀਂ ਮਿਲਿਆ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਮੇਰੇ ਪਾਸ ਟਾਇਮ ਨੋਟ ਹੋਇਆ ਪਿਆ ਹੈ, ਮੈਂ ਦਸ ਦਿੰਦਾ ਹਾਂ ਕਿ ਕਿੰਨਾ ਕਿੰਨਾ ਟਾਇਮ ਕਿਸ ਕਿਸ ਨੂੰ ਮਿਲਿਆ ਹੈ। ਅੱਜ ਤੋਂ ਪਹਿਲਾਂ। (ਸ਼ੋਰ) (ਵਿਘਨ) ਅਤੇ ਅੱਜ ਦਾ (ਸ਼ੋਰ) (ਵਿਘਨ) ਅੱਛਾ ਅੱਜ ਦਾ ਟਾਇਮ ਵਿਚ ਨਹੀਂ ਪਾਉਂਦਾ ਪਿਛਲਾ ਦੱਸ ਦਿੰਦਾ ਹਾਂ: ਆਪੋਜ਼ੀਸ਼ਨ ਦੇ 15 ਮੈਂਬਰਾਂ ਨੂੰ ਜਿਹੜਾ ਟਾਇਮ ਮਿਲਿਆ ਹੈ: 4.56 ਘੰਟੇ

ਟ੍ਰੈਜ਼ਰੀ ਬੈਂਚਿਜ਼ ਦੇ 12 ਮੈਂਬਰਾਂ ਨੂੰ : 3.10 ਘੰਟੇ

(ਇਕ ਆਵਾਜ਼ : ਇਹ ਤਾਂ ਰਿਵੱਰਸ ਹੀ ਹੋ ਗਿਆ ਹੈ।)

ਐਸ. ਐਸ. ਪੀ. : 22 ਮਿੰਟ

ਸੀ. ਪੀ. ਆਈ. : 25 ਮਿੰਟ

ਸੀ. ਪੀ. ਐਮ. : 16 ਮਿੰਟ

ਜਨਤਾ ਪਾਰਟੀ : 40 ਮਿੰਟ

ਅਜ਼ਾਦ : 19 ਮਿੰਟ

ਸਵਤੰਤਰ ਪਾਰਟੀ : 20 ਮਿੰਟ

ਤੇ ਅੱਜ ਦਾ ਟਾਇਮ ਜਿਹੜਾ ਮੈਂ ਨੋਟ ਕੀਤਾ ਹੈ :

ਐਸ. ਐਸ. ਪੀ. : 24 ਮਿੰਟ

ਟ੍ਰੈਜ਼ਰੀ ਬੈਂਚਿਜ਼ : 16 ਮਿੰਟ

ਆਪੋਜ਼ੀਸ਼ਨ ਬੈਂਚਿਜ਼ : 16 ਮਿੰਟ

(A statement indicating the time allotted to each hon. Member is lying with me. I can tell the House the time taken by each hon. Member to-day and earlier. (Noise) (Interruption) All right I will not include the time taken to-day. I will give the details of the time taken earlier :

| | |
|---|---|
| 1. The time taken by the 15 Members of the Opposition | 4.56 hours |
| 2. The time taken by the 12 Members of Treasury Benches | 3.10 ,, |
| 3. S. S. P. | 22 minutes |
| 4. C. P. I. | 25 ,, |
| 5. C. P. M. | 16 ,, |
| 6. Janta Party | 40 ,, |
| 7. Independents | 19 ,, |
| 8. Swatantra Party | 20 ,, |

and the details of the time taken to-day :

| | |
|---|---|
| P. S. P. | 24 ,, |
| Treasury Benches | 16 ,, |
| Opposition Benches | 16 ,,) |

**ਸਰਦਾਰ ਤਰਲੋਚਨ ਸਿੰਘ ਰਿਆਸਤੀ :** ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ਼ 8 ਮਿੰਟ ਹੀ ਬੋਲਿਆ ਹਾਂ ।

**ਸ਼੍ਰੀ ਡਿਪਟੀ ਸਪੀਕਰ :** ਮੈਂ ਐਵੇਂ ਨਹੀਂ ਦਸਿਆ, ਮੇਰੇ ਪਾਸ ਘੜੀ ਪਈ ਹੈ, ਉਸਦੇ ਮੁਤਾਬਕ ਦਸਿਆ ਹੈ । (ਵਿਘਨ) (ਸ਼ੋਰ) (I have not told off hand. I have a watch and have told the time according to that.) (Interruption) (Noise)

**ਇਕ ਮਾਨਯੋਗ ਮੈਂਬਰ:** ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੈਨੂੰ ਟਾਇਮ ਮਿਲੇਗਾ ਜਾਂ ਨਹੀਂ ਮੈਂ ਆਪਣਾ ਨਾਮ ਆਪਣੇ ਵ੍ਹਿਪ ਨੂੰ ਦੇ ਦਿਤਾ ਸੀ ।

**ਸ਼੍ਰੀ ਡਿਪਟੀ ਸਪੀਕਰ :** ਆਪਣੇ ਵ੍ਹਿਪ ਨੂੰ ਪੁਛੋ । ਮੈਂ ਕਹਿ ਰਿਹਾ ਹਾਂ ਕਿ ਤੁਹਾਨੂੰ ਟਾਇਮ ਨਹੀਂ ਮਿਲੇਗਾ । ਹੁਣ ਸ਼੍ਰੀ ਰੂਪ ਲਾਲ ਜੀ ਬੋਲਣਗੇ । (ਸ਼ੋਰ) (ਵਿਘਨ) (The hon. Member may please enquire from his party Whip. I may state that the hon. Member will not get time. Now Shri Rup Lal will have his say.) Noise) (Interruption)

**ਚੌਧਰੀ ਤੁਲਸੀ ਰਾਮ ਚੌਹਾਨ :** ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਮੈਨੂੰ ਦੋ ਮਿੰਟ ਦਿਤੇ ਜਾਣ । (ਸ਼ੋਰ) (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਮੈਂ ਕਿਹਾ ਹੈ ਕਿ ਸਿਰਫ ਰੂਪ ਲਾਲ ਜੀ ਬੋਲਣਗੇ, ਤੁਲਸੀ ਰਾਮ ਜੀ ਤੁਸੀਂ ਬੈਠ ਜਾਓ। (ਸ਼ੋਰ) (ਵਿਘਨ) (I have already stated that now only Shri Roop Lal will speak. The hon. Member Mr. Tulsi Ram may please resume his seat.) (Interruption)

**ਚੌਧਰੀ ਤੁਲਸੀ ਰਾਮ ਚੌਹਾਨ :** ਡਿਪਟੀ ਸਪੀਕਰ ਸਾਹਿਬ, ਜੇ ਸ਼੍ਰੀ ਰੂਪ ਲਾਲ ਤੋਂ ਬਾਅਦ ਕਿਸੇ ਨੇ ਨਹੀਂ ਬੋਲਣਾ ਤਾਂ ਮੈਂ.... (ਸ਼ੋਰ) (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਬੈਠ ਜਾਓ, ਸਾਥੀ ਰੂਪ ਲਾਲ ਜੀ ਨੂੰ ਬੋਲ ਲੈਣ ਦਿਓ। (ਸ਼ੋਰ) ਵਿਘਨ) ਸਮਾਂ ਖ਼ਰਾਬ ਨਾ ਕਰੋ। (ਸ਼ੋਰ) (ਵਿਘਨ) (*Addressing Chaudhri Tulsi Ram Chauhan :* The hon. Member may please take his seat and let Sathi Roop Lal speak. (noise) (Interruption) The hon. Member may not waste the time.) (Interruption)

**ਚੌਧਰੀ ਤੁਲਸੀ ਰਾਮ ਚੌਹਾਨ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਸਿਰਫ ਇਤਨੀ ਬੇਨਤੀ ਕਰਨੀ ਹੈ ਕਿ ਤੁਸੀਂ ਫ਼ਰਮਾਇਆ ਸੀ.........

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਪਲੀਜ਼ ਟੇਕ ਯੂਅਰ ਸੀਟ। ਮੈਂ ਕਿਹਾ ਹੈ ਕਿ ਟਾਇਮ ਖ਼ਰਾਬ ਨਾ ਕਰੋ। (It is no point of order. The hon. Member may please take his seat. I would request the hon. Member not to waste the time of the House.)

**ਚੌਧਰੀ ਤੁਲਸੀ ਰਾਮ ਚੌਹਾਨ :** ਡਿਪਟੀ ਸਪੀਕਰ ਸਾਹਿਬ, ਮੈਂ ਪਛੜੇ ਹੋਏ ਇਲਾਕੇ ਦਾ ਨੁਮਾਇੰਦਾ ਹਾਂ (ਸ਼ੋਰ) (ਵਿਘਨ) ਮੈਂ ਉਨ੍ਹਾਂ ਪਛੜੇ ਹੋਏ ਲੋਕਾਂ ਦੇ ਬਾਰੇ ਬੇਨਤੀ ਕਰਨੀ ਹੈ। (ਸ਼ੋਰ)...(ਵਿਘਨ)...ਮੈਂ ਕੋਈ ਲੰਬੀਆਂ ਚੌੜੀਆਂ ਕਹਾਣੀਆ ਨਹੀਂ ਪਾਉਣੀਆਂ। ਮੈਨੂੰ ਦੋ ਮਿੰਟ ਦੇ ਦਿਓ————(ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਆਪਣੀ ਪਾਰਟੀ ਦੀ ਗੱਲ ਕਰ ਰਹੇ ਹੋ ? Please take your seat. ਸ਼੍ਰੀ ਰੂਪ ਲਾਲ ਜੀ ਬੋਲਣਗੇ--(ਸ਼ੋਰ) (Is the hon. Member referring to his own party ? The hon. Member may please take his seat. Shri Roop Lal is to speak now.) (Noise)

**ਸਾਥੀ ਰੂਪ ਲਾਲ (ਮੋਗਾ) :** ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਸ ਬਜਟ ਵਿਚ ਕੁਝ ਇਸ਼ਾਰੇ ਦੱਸੇ ਹਨ। ਕੁਝ ਇਰਾਦੇ ਦਸੇ ਹਨ, ਮੈਂ ਉਨ੍ਹਾ ਇਰਾਦਿਆਂ ਨੂੰ ਪਾਏ ਤਕਮੀਲ ਤੇ ਪਹੁੰਚਾਣ ਬਾਰੇ ਕੁਝ ਗੱਲਾਂ ਕਹਿਣੀਆਂ ਹਨ। ਜਿਥੋਂ ਤਕ ਪੰਜਾਬ ਦਾ ਸੁਆਲ ਹੈ, ਉਸਦੀ ਤਰੱਕੀ ਦਾ ਰਾਜ਼ ਇਸ ਗੱਲ ਵਿੱਚ ਹੈ ਕਿ ਇਥੇ ਦਾ ਕਿਸਾਨ ਜਿਹੜਾ 85 ਫ਼ੀ ਸਦੀ 90 ਫ਼ੀ ਸਦੀ ਦੇ ਕਰੀਬ ਹੈ, ਖੇਤੀ ਬਾੜੀ ਕਰਦਾ ਹੈ, ਜਿਸਦੇ ਵਿੱਚ ਹਰੀਜਨ ਵੀ ਆ ਜਾਂਦੇ ਹਨ ਔਰ ਹਰ ਕੌਮ ਦੇ ਆਦਮੀ

ਆ ਜਾਂਦੇ ਹਨ, ਉਨ੍ਹਾਂ ਨੂੰ ਸਹੂਲਤਾਂ ਦੇਣ ਦੀ ਲੋੜ ਹੈ । ਮੈਂ ਤੁਹਾਡੇ ਰਾਹੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਉਨ੍ਹਾਂ ਨੂੰ ਇੰਨੀਆਂ ਸਹੂਲਤਾਂ ਦੇਈਏ, ਜਿੰਨੀਆਂ ਸਹੂਲਤਾਂ ਇਕ ਨੇਕ ਲੜਕਾ ਆਪਣੇ ਬਾਪ ਨੂੰ ਦਿੰਦਾ ਹੈ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਸਾਨੂੰ ਇਕ ਬਾਪ ਦਾ ਦਰਜਾ ਦੇਣਾ ਚਾਹੀਦਾ ਹੈ ਜਿਥੋਂ ਤਕ ਇਸ਼ਾਰਿਆਂ ਦਾ ਤਅੱਲੁਕ ਹੈ ਜ਼ਰੂਰੀ ਹੈ ਜਿਹੜੀਆਂ ਸਹੂਲਤਾਂ ਕਿਸਾਨ ਨੂੰ ਮਿਲਣ ਉਸਦੇ ਵਿੱਚ ਬਿਜਲੀ ਆ ਜਾਂਦੀ ਹੈ, ਨਹਿਰਾਂ ਦਾ ਪਾਣੀ ਆ ਜਾਂਦਾ ਹੈ, ਟਰੈਕਟਰ ਆ ਜਾਂਦੇ ਹਨ, ਬੀਜ ਆ ਜਾਂਦੇ ਹਨ ਅਤੇ ਹੋਰ ਮਸ਼ੀਨਰੀ ਆਦਿ ਆ ਜਾਂਦੀ ਹੈ, ਮੈਂ ਇਥੇ ਵਾਰੀ ਵਾਰੀ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜਿਥੋਂ ਤਾਈਂ ਬਿਜਲੀ ਦਾ ਤਅਲੁਕ ਹੈ, ਕਿਸਾਨ ਦੇ ਲਈ ਬਿਜਲੀ ਇਕ ਬਹੁਤ ਵੱਡੀ ਗੱਲ ਹੈ । ਇਨ੍ਹਾਂ ਨੇ ਕੁਝ ਇਸ਼ਾਰਿਆਂ ਰਾਹੀਂ ਦਸਿਆ ਹੈ ਕਿ ਬਿਜਲੀ ਕਿੰਨੀ ਘੱਟ ਹੈ ਕਿਵੇ ਅਸੀਂ ਪੈਦਾ ਕਰਾਂਗੇ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਇਸ਼ਾਰਿਆਂ ਦੇ ਬਾਵਜੂਦ, ਇਰਾਦਿਆਂ ਰਾਹੀਂ ਜਿਹੜੀ ਕੁਝ ਕਿਸਾਨ ਨੇ ਤਰੱਕੀ ਕਰਨ ਵਿੱਚ ਅਗੇ ਕਦਮ ਉਠਾਇਆ ਹੈ ਸਰਕਾਰ ਦੀ ਮੱਦਦ ਤੋਂ ਬਗੈਰ ਉਠਾਇਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਕਿਸਾਨ ਇੰਨਾਂ ਤਕੜਾ ਹੈ ਕਿ ਉਸ ਨੇ ਸਰਕਾਰ ਦੀ ਮਦੱਦ ਲੈ ਕੇ ਛੇ ਛੇ ਕਨਾਲ ਤੇ ਟਿਊਬਵੈਲ ਲਾ ਕੇ ਖੇਤੀਬਾੜੀ ਨੂੰ ਵਧਾਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਤਰੱਕੀ ਦੀ ਰਾਹ ਤੇ ਚਲਣਾ ਚਾਹੁੰਦਾ ਹੈ । ਜੇਕਰ ਸਰਕਾਰ ਕਿਸਾਨ ਨੂੰ ਸਹੂਲਤਾਂ ਦੇਵੇ ਤਾਂ ਜਿਹੜਾ ਹਿੰਦੁਸਤਾਨ ਵਿਚ ਅਨਾਜ ਦਾ ਘਾਟਾ ਹੈ ਉਹ ਖ਼ਤਮ ਹੋ ਸਕਦਾ ਹੈ । ਜਿਹੜਾ ਹਿੰਦ ਸਰਕਾਰ ਨੇ P. L. 480 ਰਾਹੀਂ ਚੀਜ਼ਾਂ ਖਰੀਦ ਕੇ ਹਿੰਦੁਸਤਾਨ ਨੂੰ ਕਰਜ਼ਿਆਂ ਵਿੱਚ ਜਕੜਿਆ ਹੋਇਆ ਹੈ, ਪੰਜਾਬ ਦੇ ਕਿਸਾਨ ਨੂੰ ਅਗਰ ਸਹੂਲਤਾਂ ਦਿਤੀਆਂ ਜਾਣ ਤਾਂ ਉਹ ਇਨ੍ਹਾਂ ਨੂੰ ਇਨ੍ਹਾਂ ਕਰਜ਼ਿਆਂ ਤੋਂ ਬਚਾ ਸਕਦਾ ਹੈ ।

ਜਿਥੇ ਤਾਈਂ ਬਿਜਲੀ ਦਾ ਤਅੱਲੁਕ ਹੈ ਚੀਫ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਸੀ ਕਿ ਪੰਜਾਬ ਨੂੰ ਕੈਲੀਫੋਰਨਿਆ ਬਣਾਉਣਾ ਹੈ ਤਾ ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾਂ ਕਿ ਪੰਜਾਬ ਕੈਲੀਫੋਰਨਿਆਂ ਤਾ ਹੀ ਬਣ ਸਕਦਾ ਹੈ ਜੇ ਕਰ ਕਿਸਾਨ ਨੂੰ ਪੂਰੀਆਂ ਸਹੂਲਤਾ ਦਿਤੀਆਂ ਜਾਣ ਬਿਜਲੀ ਦੇ ਸੁਆਲ ਤੇ ਸਾਡੇ ਸਾਹਮਣੇ ਕਈ ਪ੍ਰਾਜੈਕਟ ਬਿਜਲੀ ਦੇ ਦਸੇ ਜਾਂਦੇ ਹਨ । ਇਕ ਇਨ੍ਹਾਂ ਨੇ ਬਠਿੰਡੇ ਦੇ ਥਰਮਲ ਪਲਾਂਟ ਦੀ ਸਕੀਮ ਰਖੀ ਹੈ । ਮੈਂ ਅਰਜ਼ ਕਰਾਂਗਾ ਕਿ ਸਕੀਮਾਂ ਬਣਾਉਣ ਦਾ ਲਾਭ ਤਦ ਹੈ, ਜੇ ਉਨ੍ਹਾਂ ਲਈ ਤੇਜੀ ਨਾਲ ਕੰਮ ਕੀਤਾ ਜਾਏ । ਥਰਮਲ ਪਲਾਂਟ ਬਠਿੰਡੇ ਵਾਲੇ ਤੇ ਇੰਨ ਤੇਜੀ ਨਾਲ ਕੰਮ ਸ਼ੁਰੂ ਕਰਨਾ ਚਾਹੀਦਾ ਹੈ ਕਿ ਮਿਥਿਆ ਅਰਸਾ ਘਟਣਾਂ ਚਾਹੀਦਾ ਹੈ ਵਧਣਾ ਨਹੀਂ ਚਾਹੀਦਾ ।

ਇਸੇ ਤਰ੍ਹਾਂ ਬਿਆਸ ਪ੍ਰਾਜੈਕਟ ਵਗੈਰਾ ਨੂੰ ਜਲਦੀ ਜਲਦੀ ਪੂਰਾ ਕੀਤਾ ਜਾਵੇ । ਅਗਰ ਇਨ੍ਹਾਂ ਲਈ ਹਿੰਦ ਸਰਕਾਰ ਪੈਸਾ ਨਹੀਂ ਦਿੰਦੀ ਤਾਂ ਸਾਨੂੰ ਹੋਰ ਤਰੀਕੇ ਸੋਚਣੇ ਚਾਹੀਦੇ ਹਨ ਕਿ ਅਸੀਂ ਆਪਣੀਆਂ ਸਾਰੀਆਂ ਸਕੀਮਾਂ ਨੂੰ ਜਲਦੀ ਪੂਰਾ ਕਰ ਸਕੀਏ । ਫਿਰ ਜੋ ਖਾਦ ਦਾ ਮਾਮਲਾ ਹੈ ਉਸ ਨੂੰ ਹੱਲ ਕਰਨ ਲਈ ਪੰਜਾਬ ਵਿਚ ਖਾਦ ਦੀ ਫੈਕਟਰੀ ਲਗਣੀ ਚਾਹੀਦੀ ਹੈ । ਇਹ ਚਾਹੇ ਸਰਕਾਰ ਲਾਵੇ ਜਾਂ ਇਹ ਪ੍ਰਾਈਵੇਟ ਸੈਕਟਰ ਵਿਚ ਲਗੇ ਤਾਂ ਕਿ ਜਮੀਦਾਰਾਂ ਨੂੰ ਇਸ ਦੀ ਸਹੂਲਤ ਮਿਲੇ ।

ਇਸੇ ਤਰ੍ਹਾਂ ਨਹਿਰੀ ਪਾਣੀ ਦੇ ਸਵਾਲ ਬਾਰੇ ਕਿਹਾ ਗਿਆ ਹੈ ਕਿ ਛੋਟੇ ਸੂਇਆਂ, ਛੋਟੀਆਂ ਨਹਿਰਾਂ ਨੂੰ ਪੱਕਾ ਕੀਤਾ ਜਾਵੇਗਾ । ਠੀਕ ਇਸ ਕੰਮ ਵਿਚ ਅੜਚਨ ਨਹੀਂ ਆਉਣੀ ਚਾਹੀਦੀ ।

[ਸਾਥੀ ਰੂਪ ਲਾਲ]

ਫਿਰ ਟ੍ਰੈਕਟਰ ਫੈਕਟਰੀ ਦੀ ਗੱਲ ਹੈ ਜੋ ਢੰਡਾਰੀ ਵਿਚ ਲਾਉਣਾ ਚਾਹੁੰਦੇ ਹੋ। ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਕਿਸੇ ਹੋਰ ਮੁਲਕ ਨਾਲ ਕੁਲੈਬੋਰੇਸ਼ਨ ਬਾਰੇ ਸੋਚਦੇ ਹੋਏ ਵਕਤ ਨਹੀਂ ਗੁਜ਼ਾਰਨਾ ਚਾਹੀਦਾ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਪੰਜਾਬੀ ਇੰਜੀਨੀਅਰਾਂ ਦੀ ਇਕ ਕਮੇਟੀ ਬਣਾ ਦਈਏ ਜੋ ਇਸ ਮਸਲੇ ਦਾ ਹੱਲ ਲਭੇ। ਇਹ ਟ੍ਰੈਕਟਰ, ਡੀਜ਼ਲ ਇੰਜਨਾਂ ਨਾਲ ਤਿਆਰ ਹੁੰਦੇ ਹਨ। ਇਹ ਇੰਜਨ ਬਣਾਉਣ ਦੇ ਕਾਰਖਾਨੇ ਪੰਜਾਬ ਵਿਚ ਕਾਫ਼ੀ ਹਨ, ਉਨ੍ਹਾਂ ਸਾਰਿਆਂ ਨੂੰ ਇਸ ਪ੍ਰਾਜੈਕਟ ਨਾਲ ਜੋੜਨ ਦੀ ਲੋੜ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਅਜਿਹੇ ਇੰਜੀਨੀਅਰ ਮਿਲ ਸਕਦੇ ਹਨ ਜੋ ਇਸ ਫੈਕਟਰੀ ਨੂੰ ਆਪਣੀ ਦੇਖ ਰੇਖ ਵਿਚ ਚਲਾ ਸਕਦੇ ਹਨ।

ਇਸ ਤੋਂ ਅਲਾਵਾ ਮੈਂ ਕੁਝ ਲਫ਼ਜ਼ ਹੈਵੀ ਇੰਡਸਟਰੀ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ ਅਗਰ ਇਸ ਲਈ ਹਿੰਦ ਸਰਕਾਰ ਸਾਨੂੰ ਪੈਸਾ ਨਾ ਦੇਵੇ ਤਾਂ ਸਾਨੂੰ ਸੋਚਣਾ ਚਾਹੀਦਾ ਹੈ ਕਿ ਉਸ ਦੇ ਖਿਲਾਫ ਕੀ ਐਕਸ਼ਨ ਲੈ ਸਕਦੇ ਹਾਂ ਸਤਿਆਗ੍ਰਿਹ ਕਰੀਏ ਜਾਂ ਕਿਸੇ ਹੋਰ ਤਰ੍ਹਾਂ ਦੀ ਲੜਾਈ ਲੜੀਏ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਤਸੀਲ ਮੋਗਾ ਦੀ ਮਿਸਾਲ ਦੇਣੀ ਚਾਹੁੰਦਾ ਹਾਂ। ਇਸ ਤਸੀਲ ਵਿਚ ਸਭ ਤੋਂ ਵਧ ਅਨਾਜ ਪੈਦਾ ਹੁੰਦਾ ਹੈ। ਇਸ ਤਸੀਲ ਨੂੰ ਨਮੂਨੇ ਦੀ ਤਸੀਲ ਬਣਾ ਕੇ ਕਿਸਾਨਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਦੇਣੀ ਚਾਹੀਦੀ ਏ। ਅਤੇ ਮੋਗਾ ਤਸੀਲ ਦਾ ਜ਼ਿਲ੍ਹਾ ਬਣਾ ਦੇਣਾ ਚਹੀਦਾ ਹੈ। ਵਜ੍ਹਾਂ ਇਹ ਹੈ ਫਿਰੋਜ਼ਪੁਰ ਦਾ ਜ਼ਿਲ੍ਹਾ ਹਿਮਾਚਲ ਜਿੰਨਾਂ ਵੱਡਾ ਹੈ। ਇਸ ਲਈ ਮੋਗਾ ਤਸੀਲ ਦਾ ਅਗਰ ਜ਼ਿਲਾ ਬਣਾ ਦਿਤਾ ਜਾਵੇ ਤਾਂ ਲੋਕਾਂ ਨੂੰ ਬਹੁਤ ਸਹੂਲਤ ਹੋ ਜਾਵੇਗੀ। ਇਸ ਤੋਂ ਇਲਾਵਾ ਮੋਗੇ ਵਿਚ ਜੋ ਹਸਪਤਾਲ ਹੈ ਉਸ ਨੂੰ ਇਸ ਤਰ੍ਹਾਂ ਦਾ ਬਣਾਇਆ ਜਾਵੇ ਜਿਸ ਨਾਲ ਕਿਸਾਨਾਂ ਨੂੰ ਫਾਇਦਾ ਪਹੁੰਚੇ। ਅਗਰ ਕੋਈ ਕਿਸਾਨ ਬੀਮਾਰ ਪੈਂਦਾ ਹੈ, ਤਾਂ ਉਸ ਨੂੰ ਚੁਕ ਕੇ ਲੁਧਿਆਣੇ ਜਾਂ ਅੰਮ੍ਰਿਤਸਰ ਲੈ ਜਾਣਾ ਪੈਂਦਾ ਹੈ ਜਿਸ ਵਿਚ ਉਨ੍ਹਾਂ ਲੋਕਾਂ ਨੂੰ ਬੜੀ ਤਕਲੀਫ ਹੁੰਦੀ ਹੈ। ਅਗਰ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾਣ ਤਾਂ ਪੰਜਾਬ ਦੀ ਕਾਫੀ ਤਰੱਕੀ ਹੋ ਸਕਦੀ ਹੈ।

ਇਸ ਤੋਂ ਇਲਾਵਾ ਇਥੇ ਝੂਠੇ ਮੁਕੱਦਮੇ ਬਣਾਉਣ ਦੀ ਗੱਲ ਹੋਈ। ਗਿੱਲ ਸਾਹਿਬ ਨੇ ਬਾਰ ਬਾਰ ਇਥੇ ਕਿਹਾ ਕਿ ਮੇਰੇ ਨਾਲ ਇਹ ਸਲੂਕ ਹੁੰਦਾ ਹੈ, ਆਹ ਹੁੰਦਾ ਹੈ। ਅਜ ਇਹ ਖਬਰ ਆਈ ਹੈ ਕਿ ਇਨ੍ਹਾਂ ਨੇ ਰੀਕੁਐਸਟ ਕੀਤੀ ਹੈ ਕਿ ਇਨ੍ਹਾਂ ਨੂੰ ਤਹਫ਼ਜ਼ ਦਿਤਾ ਜਾਵੇ। ਮੈਂ ਇਸ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ ਨੇ ਮੇਰੇ ਜਿਹੇ ਆਦਮੀ ਤੇ 9 ਝੂਠੇ ਮੁਕੱਦਮੇ ਕਿਵੇਂ ਬਣਾਏ? ਸ਼ੇਮ, ਸ਼ੇਮ) ਮੇਰੇ ਤੇ ਮੈਂਹ ਖੋਲ੍ਹਣ ਦਾ ਮੁਕਦਮਾ ਬਣਾਇਆ ਗਿਆ ...(ਵਿਘਨ) ਕਿਸੇ ਆਦਮੀ ਨੂੰ ਜੀਪ ਚਲਾਕੇ, ਬੰਦੂਕਾਂ ਨਾਲ ਲੈਕੇ ਮਾਰਨ ਦਾ ਮੁਕਦਮਾ ਬਣਾਇਆ ਗਿਆ। ਜੀਪ ਦੀ ਚੋਰੀ ਕਰਨ ਦਾ ਮੁਕਦਮਾ ਬਣਾਇਆ ਗਿਆ। ਇਸੇ ਤਰ੍ਹਾਂ ਅੰਮ੍ਰਿਤਸਰ ਦੇ ਅੰਦਰ ਜਾਕੇ ਬੰਬ ਬਣਾਉਣ ਦੇ ਦੋ ਮੁਕੱਦਮੇ ਬਣਾਏ ਗਏ ਕਿ ਇਸ ਨੇ ਬੰਬ ਬਣਾਉਣ ਦੀ ਫੈਕਟਰੀ ਲਾਈ ਹੋਈ ਹੈ ਅਤੇ ਇਹ ਗਿਲ ਨੂੰ ਮਾਰਨਾ ਚਾਹੁੰਦਾ ਹੈ। ਇਸ ਨੂੰ ਵੀ ਇਨ੍ਹਾਂ ਗੱਲਾ ਦਾ ਪਤਾ ਲਗਣਾ ਚਹੀਦਾ ਹੈ। ਇਹ ਇਥੇ ਬੈਠ ਕੇ ਤਿੜਾਂ ਮਾਰਦਾ ਹੈ, ਵੱਡੀਆਂ ਵੱਡੀਆਂ ਗੱਲਾਂ ਕਰਦਾ ਹੈ, ਕਦੀ ਕਹਿੰਦਾ ਹੈ ਮੈਂ *x x x ਹਾਂ, ਕਦੀ ਕਹਿੰਦਾ ਹੈ ਕਿ ਮੈਂ ਜੀਂਦਾ ਹਾਂ—(ਵਿਘਨ) ਮੈਂ ਇਸ ਤੋਂ ਪੁਛਦਾ ਹਾਂ ਕਿ ਕੀ

*Expunged as ordered by the Chair.

ਵਜ਼ਾ ਹੈ ਕਿ ਮੈਨੂੰ 13 ਦਫ਼ਾ ਗ੍ਰਿਫ਼ਤਾਰ ਕੀਤਾ ਗਿਆ। ਚਾਰ ਦਫ਼ਾ 107/151 ਦਫ਼ਾ ਦੇ ਤਹਿਤ ਗ੍ਰਿਫ਼ਤਾਰ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਮੈਂ ਆਪਦੇ ਜ਼ਰੀਏ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਦਫ਼ਾ ਨੂੰ ਖਤਮ ਕਰ ਦੇਣਾ ਚਾਹੀਦਾ ਹੈ, ਕਿਉਂਕਿ ਇਸ ਦੇ ਤਹਿਤ ਲੋਕਾਂ ਤੇ ਝੂਠੇ ਮੁਕੱਦਮੇ ਬਣਾਏ ਜਾਂਦੇ ਹਨ ਅਤੇ ਇਹ ਇਕ ਲੋਕਾਂ ਨੂੰ ਨਾਜਾਇਜ਼ ਤੰਗ ਕਰਨ ਦਾ ਰਸਤਾ ਹੈ। ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਦਫ਼ਾ 109 ਵੀ ਖਤਮ ਹੋਣੀ ਚਾਹੀਦੀ ਹੈ। ਇਨ੍ਹਾਂ ਦੇ ਤਹਿਤ ਚੰਗੇ ਭਲੇ ਆਦਮੀਆਂ ਨੂੰ ਗ੍ਰਿਫ਼ਤਾਰ ਕੀਤਾ ਜਾਂਦਾ ਹੈ। ਇਹ ਗੱਲਾਂ ਗਿੱਲ ਦੇ ਜ਼ਮਾਨੇ ਵਿਚ ਹੁੰਦੀਆਂ ਸਨ। ਅਜ ਇਹ ਗੱਲਾਂ ਕਰਦਾ ਹੈ ਕਿ ਫ਼ਲਾਨੀ ਜਗ੍ਹਾ ਪੁਲਿਸ ਗਈ, ਉਸ ਨੇ ਇਹ ਕੀਤਾ ਉਹ ਕੀਤਾ। ਮੈਂ ਇਸ ਨੂੰ ਪੁਛਦਾ ਹਾਂ ਤੂੰ ਉਹ ਦਿਨ ਭੁੱਲ ਗਿਆ ਹੈ, ਜਦੋਂ ਦੋ ਦੋ ਹਜ਼ਾਰ ਸਿਪਾਹੀਆਂ ਨੂੰ ਲੈਕੇ ਬੜੇ ਤਮਤਰਾਕ ਨਾਲ ਸ਼ਹਿਰ ਦੇ ਅੰਦਰ ਲੋਕਾਂ ਤੇ ਘੋੜੇ ਚੜ੍ਹਾਂਦਾ ਸੈਂ ? ਲੋਕਾਂ ਨੂੰ ਨਾਜ਼ਾਇਜ਼ ਦਬਉਂਦਾ ਸੈਂ ? ਕਿਸੇ ਆਦਮੀ ਨੂੰ ਸਿਰਫ ਇਸ ਲਈ ਗ੍ਰਿਫ਼ਤਾਰ ਕਰ ਲਿਆ ਕਿਉਂਕਿ ਉਹ ਮੇਰਾ ਗੁਆਂਢੀ ਹੈ ਜਾਂ ਉਹ ਮੇਰੇ ਨਾਲ ਖਹਿ ਕੇ ਲੰਘ ਗਿਆ ਜਾਂ ਮੇਰੇ ਨਾਲ ਗਲ ਕਰਕੇ ਲੰਘ ਗਿਆ ? ਇਸ ਤਰ੍ਹਾਂ ਇਹ ਲੋਕਾਂ ਨੂੰ ਗਰਿਫਤਾਰ ਕਰਦਾ ਰਿਹਾ ਹੈ। ਘਰਾਂ ਦੀਆਂ ਇਨੀਆਂ ਤਲਾਸ਼ੀਆਂ ਹੋਈਆਂ, 200, 200 ਸਿਪਾਹੀਆਂ ਨੂੰ ਅਤੇ 10,10 ਥਾਨੇਦਾਰਾਂ ਨੂੰ ਲਿਆਕੇ ਸਾਡੇ ਘਰਾਂ ਦਾ ਪੱਤਾ ਪੱਤਾ ਫੋਲਦੇ ਰਹੇ ਹਨ। ਮੈਨੂੰ ਦੁਖ ਹੈ ਕਿ ਇਸ ਨੇ ਆਪਣੀ ਸਪੀਚ ਵਿਚ ਕਿਹਾ ਸੀ ਕਿ ਮੇਰੀ ਕੋਈ ਮਰਲਾ ਜ਼ਮੀਨ ਵੀ ਦਸੇ। ਮੈਨੂੰ ਕੋਈ ਦੱਸੇ ਕਿ ਇਸ ਚਾਲਾਕ ਆਦਮੀ ਨੇ ਆਪਣੀਆਂ ਕੋਠੀਆਂ ਰਾਜੌਰੀ ਗਾਰਡਨ ਅਤੇ ਹੋਰ ਥਾਂ ਵਾਲੀਆਂ ਕਿਸ ਦੇ ਨਾਂ ਕਰ ਛਡੀਆਂ ਹਨ ? ਮੈਂ ਕਹਿੰਦਾ ਹਾਂ ਇਸ ਆਦਮੀ ਦੀ ਜਾਇਦਾਦ ਦੀ ਪੜਤਾਲ ਹੋਣੀ ਚਾਹੀਦੀ ਹੈ ਇਸ ਨੇ ਕਾਰਾਂ ਕਿਥੇ ਰਖੀਆਂ ਹੋਈਆਂ ਹਨ ? ਇਸ ਨੇ ਕਿਹਾ ਸੀ ਕਿ ਮੇਰੀ ਜ਼ਮੀਨ ਨਹੀਂ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦਾ *x x x x x x (ਵਿਘਨ)

**ਸਰਦਾਰ ਲਛਮਨ ਸਿੰਘ ਗਿੱਲ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਬ, ਮੈਂ ਬਹੁਤ ਸਾਰੀਆਂ ਗਲਾਂ ਸੁਣੀਆਂ ਹਨ। ਪਰਸਨਲ ਐਕਸਪਲੇਨੇਸ਼ਨ ਤਾਂ ਮੈਂ ਬਾਅਦ ਵਿਚ ਦਿਆਂਗਾ ਮਗਰ ਮੈਂ ਆਪ ਦੀ ਤਵਜੁਹ ਉਸ ਵਲ ਦਿਵਾਉਂਦਾ ਹਾਂ ਜੋ ਮੈਂਬਰ ਬੋਲ ਰਿਹਾ ਹੈ। ਅਗਰ ਕੋਈ ਮੈਂਬਰ ਸਾਹਿਬ ਡੈਰੋਗੇਟਰੀ ਰਿਮਾਰਕਸ ਕਿਸੇ ਹੋਰ ਮੈਂਬਰ ਦੇ ਖਿਲਾਫ਼ ਕਰਦਾ ਹੈ ਤਾਂ ਆਪ ਦਾ ਫਰਜ਼ ਬਣਦਾ ਹੈ ਕਿ ਆਪ ਉਸ ਨੂੰ ਪ੍ਰੋਟੈਕਸ਼ਨ ਦੇਵੋ..(ਵਿਘਨ) ਅਗਰ ਇਸੇ ਤਰ੍ਹਾਂ ਕਰਨਾ ਹੈ ਤਾਂ ਮੈਂ ਫੇਸ ਕਰਨ ਲਈ ਤਿਆਰ ਹਾਂ.(ਵਿਘਨ) ਅਗਰ ਆਪ ਇਸ ਤਰ੍ਹਾਂ ਦੀਆਂ ਗੱਲਾਂ ਐਲਾਉ ਕਰੋਗੇ ਤਾਂ ਫਿਰ ਹਰ ਮੈਂਬਰ ਨੂੰ ਐਲਾਉ ਕੀਤਾ ਜਾ ਸਕੇਗਾ। ਇਸ ਲਈ, ਆਪ ਮੁਨਾਸਬ ਸਮਝੋ ਤਾਂ ਰੂਲਿੰਗ ਦੇ ਦਿਉ ਅਗਰ ਨਹੀਂ ਤਾਂ ਦੂਜਿਆਂ ਲਈ ਵੀ ਰਸਤਾ ਖੁਲ ਜਾਵੇਗਾ।

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਮੇਰੇ ਸਬਰ ਦਾ ਪੈਮਾਨਾ ਬਿਲਕੁਲ ਲਬਰੇਜ਼ ਹੋ ਗਿਆ ਸੀ। ਮੈਂ ਜਦੋਂ ਇਸ ਨੂੰ ਦੇਖਦਾ ਸੀ ਕਿ ਇਹ ਕਹਿੰਦਾ ਸੀ ਕਿ ਤੂੰ ਪਰਸਨਲ ਗੱਲਾਂ ਨਾ ਕਰ। ਮੈਂ ਇਸ ਤੋਂ ਪੁਛੱਦਾ ਹਾਂ ਕਿ ਜਦੋਂ ਮੇਰੇ ਤੇ ਮੈਂਹ ਖੋਲ੍ਹਣ ਦਾ ਮੁਕੱਦਮਾ ਬਣਾਇਆ ਸੀ ਤਾਂ ਕੀ ਉਹ ਪਰਸਨਲ ਗੱਲ ਨਹੀਂ ਸੀ ? ਜਦੋਂ ਤੂੰ ਲੋਕਾਂ ਦੀਆਂ ਧੀਆਂ ਭੈਣਾਂ ਦੀ ਬੇਇਜ਼ਤੀ ਕਰਦਾ ਸੀ। ਆਪ ਨੂੰ ਯਾਦ ਨਹੀਂ ਹੋਵੇਗਾ ਕਿ ਕਿਸ ਤਰ੍ਹਾਂ ਕੋਝੇ ਢੰਗ ਨਾਲ ਇਸ ਨੇ ਦੂਜੀ ਸ਼ਾਦੀ ਕੀਤੀ। ਇਸ ਨੂੰ ਦੂਜੀ ਸ਼ਾਦੀ ਕਰਨ ਦਾ ਕੀ ਹੱਕ ਸੀ ?

*Expunged as ordered by the Chair.

**ਸ਼੍ਰੀ ਡਿਪਟੀ ਸਪੀਕਰ :** ਜਦ ਤਕ ਆਪ ਰਿਸਪੈਕਟਫੁਲ ਲੈਂਗੁਏਜ਼ ਇਸਤੇਮਾਲ ਕਰਦੇ ਹੋ, ਤੁਸੀਂ ਕਰ ਸਕਦੇ ਹੋ, ਲੇਕਿਨ ਜਦੋਂ ਆਪ ਡੈਰੋਗੇਟਰੀ ਲੈਂਗੁਏਜ਼ ਇਸਤੇਮਾਲ ਕਰੋਗੇ ਤਾਂ ਮੈਂ ਆਪ ਨੂੰ ਚੈੱਕ ਕਰਾਂਗਾ । (So long as the hon. Member uses respectful language, he can go on but if he uses derogatory language, I will check him.)

**ਸਾਥੀ ਰੂਪ ਲਾਲ :** ਮੈਂ ਕੋਈ ਅਨਪਾਰਲੀਮੈਂਟਰੀ ਲਫ਼ਜ ਨਹੀਂ ਵਰਤਿਆ ।

**ਚੌਧਰੀ ਤੁਲਸੀ ਰਾਮ ਚੌਹਾਨ (ਬਲਾ ਚੌਰ):** ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ, ਡਿਪਟੀ ਸਪੀਕਰ ਸਾਹਿਬ ਕਿ ਕੀ ਕੋਈ ਆਨਰੇਬਲ ਮੈਂਬਰ ਕਿਸੇ ਦੂਜੇ ਆਨਰੇਬਲ ਮੈਂਬਰ ਨੂੰ ਤੂੰ ਕਹਿਕੇ ਬੁਲਾ ਸਕਦਾ ਹੈ ? (ਵਿਘਨ)

**ਸਾਥੀ ਰੂਪ ਲਾਲ :** ਇਸ ਵਿਚ ਤੁਲਸੀ ਰਾਮ ਜੀ ਦਾ ਕਸੂਰ ਨਹੀਂ, ਇਸਨੇ ਉਸੇ ਆਦਮੀ ਨਾਲ ਮਿਲਕੇ ਜੋ ਕਰਤੂਤਾਂ ਕੀਤੀਆ ਹਨ, ਉਹ ਉਜਾਗਰ ਹਨ । (ਵਿਘਨ) ਬਹੁਤ ਦੁਖ ਲਗਦਾ ਹੈ ਜਦ ਇਹ ਇਸ ਤਰ੍ਹਾਂ ਟੋਕਦੇ ਹਨ । ਉਦੋਂ ਕਾਂਗ੍ਰਸ ਪਾਰਟੀ ਨੇ ਜੋ ਹਿੰਦੁਸਤਾਨ ਵਿਚ ਬਰਸਰੇ ਇਕਤਦਾਰ ਸੀ ਜਦ ਗਿੱਲ ਨੇ ਜ਼ੁਲਮ ਕੀਤੇ, ਅਤਿਚਾਰ ਕੀਤੇ, ਝੂਠੇ ਮੁਕੱਦਮੇ ਬਣਾਏ ਤਾਂ ਤੁਲਸੀ ਰਾਮ ਵਰਗਿਆਂ ਦੇ ਮੂੰਹ ਵਿਚ ਘੁੰਘਣੀਆਂ ਪਈਆਂ ਹੋਈਆਂ ਸਨ, ਕਾਂਗਰਸ ਨੂੰ ਗੱਲ ਨਹੀਂ ਸੀ ਔੜਦੀ ਜਦ ਗਿੱਲ ਜ਼ੁਲਮ ਕਰਦਾ ਸੀ (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਸੀ ਜੇਕਰ "ਤੂੰ" ਦੀ ਜਗ੍ਹਾ ਆਪ ਇਸਤੇਮਾਲ ਕਰੋ ਤਾਂ ਬਿਹਤਰ ਹੋਵੇਗਾ । (It would be better if the hon. Member addresses another hon. Member as 'Aap' instead of 'Toon')

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਮੈਂ ਕੀ ਕਰਾਂ । ਮਨ ਸੜਿਆ ਪਿਆ ਹੈ । ਅੰਦਰ ਅੱਗ ਲਗੀ ਹੋਈ ਹੈ ਹੋਰ ਕੋਈ ਲਫਜ਼ ਇਸ ਵਾਸਤੇ ਵਰਤ ਨਹੀਂ ਹੋ ਸਕਦਾ (ਵਿਘਨ)

**ਕੰਵਰ ਲਾਜਿੰਦਰ ਸਿੰਘ ਬੇਦੀ :** ਡਿਪਟੀ ਸਪੀਕਰ ਸਾਹਿਬ, ਕੀ ਜੋ ਕੁਝ ਆਨਰੇਬਲ ਮੈਂਬਰ ਸਾਹਿਬ ਬੋਲ ਰਹੇ ਹਨ ਕੀ ਉਸ ਦੀ ਬਜਟ ਨਾਲ ਕੋਈ ਰੈਲੇਵੈਂਸੀ ਹੈ ? (ਵਿਘਨ)

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਜਦ ਪਿਛਲੇ ਦਿਨਾਂ ਵਿਚ ਗਿੱਲ ਸਾਹਿਬ ਦੀ ਗ੍ਰਿਫ਼ਤਾਰੀ ਹੋਈ ਤਾਂ ਮੇਰੇ ਨਜ਼ਦੀਕ ਬੈਠੇ ਕਾਂਗਰਸੀ ਮੈਂਬਰਾਂ ਨੂੰ *x x x x x x (ਘੰਟੀ) ਪਰ ਜਦ ਸਾਡੀ ਗ੍ਰਿਫ਼ਤਾਰੀ ਹੋਈ ਤਾਂ ਇਨ੍ਹਾਂ ਕਦੇ ਨਹੀਂ ਸੋਚਿਆਂ ਕਿ ਕੀ ਹੋਵੇ ਗਾ (ਸ਼੍ਰੀ ਤੁਲਸੀ ਰਾਮ ਵਲੋਂ ਵਿਘਨ)

ਮੈਂ ਤਾਂ ਵਾਕਿਆਤ ਦਸ ਰਿਹਾ ਹਾਂ ਮੈਂ ਤੁਹਾਡੇ ਰਾਹੀਂ ਡਿਪਟੀ ਸਪੀਕਰ ਸਾਹਿਬ ਸਰਕਾਰ ਨੂੰ ਕਹਾਂਗਾ ਕਿ ਜੋ ਗਿੱਲ ਦੇ ਖਿਲਾਫ ਇਨ੍ਹਾਂ ਮੈਮੋਰੈਂਡਮ ਦਿਤਾ ਸੀ, ਉਹ ਇਨ੍ਹਾਂ ਦੇ ਪਾਸ ਹੈ । ਉਸ ਦੇ ਹਰ ਹਿਸੇ ਨੂੰ ਦੇਖਣ । ਇਸ ਦੇ ਖਿਲਾਫ ਭਾਰੀ ਤਾਦਾਦ ਵਿਚ ਮੁਕੱਦਮੇ ਚਲਾਏ ਜਾਣ ਅਤੇ ਸਾਬਤ ਹੋਣ ਤੇ ਜ਼ਿਆਦਾ ਤੋਂ ਜ਼ਿਆਦਾ ਸਜ਼ਾ ਗਿੱਲ ਨੂੰ ਦਿਤੀ ਜਾਵੇ, ਤਾਂ ਕਿ ਐਸੀ ਜੁਰੱਅਤ ਹੋਰ ਕੋਈ ਨਾ ਕਰੇ । (ਘੰਟੀ) (ਵਿਘਨ)

**Mr. Deputy Speaker :** Please take your seat. Sardar Gurnam Singh. (ਵਿਘਨ)

---

*Expunged as ordered by the Chair.

## PERSONAL EXPLANATION

**ਸਰਦਾਰ ਲਛਮਣ ਸਿੰਘ ਗਿੱਲ** : On a point of personal explanation, Sir, ਸਾਥੀ ਰੂਪ ਲਾਲ ਜੀ ਨੇ ਜੋ ਕੁਝ ਕਿਹਾ ਹੈ (ਵਿਘਨ)

**Shri Man Mohan Kalia** (Jullundur South) : Sir, there is no rule under which the proceedings of the House can be interrupted.

ਡਿਪਟੀ ਸਪੀਕਰ ਸਾਹਿਬ, ਕੋਈ ਵੀ ਰੂਲ ਇਸ ਤਰ੍ਹਾਂ ਦਾ ਨਹੀਂ ਕਿ ਪਰਸਨਲ ਐਕਸਪਲੇਨੇਸ਼ਨ ਤੇ ਖੜੇ ਹੋ ਕੇ ਹਾਊਸ ਦੀ ਕਾਰਵਾਈ ਨੂੰ ਰੋਕਿਆ ਜਾ ਸਕੇ (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ** : ਡਿਪਟੀ ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੈਨੇਸ਼ਨ ਤੇ ਖੜ੍ਹਾ ਹੋਇਆਂ ਹਾਂ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਆਨਰੇਬਲ ਮੈਂਬਰ ਕਿਸੇ ਸਪੀਚ ਦੇ ਖਤਮ ਹੋਣ ਤੋਂ ਬਾਅਦ ਕੋਈ ਪਰਸਨਲ ਐਕਸਪਲੇਨੇਸ਼ਨ ਦੇ ਸਕਦੇ ਨੇ। ਇਨ੍ਹਾਂ ਨੂੰ ਇਜਾਜ਼ਤ ਹੈ। (The hon. Member may rise on a point of personal explanation after the other hon. Member winds up his speech. He is allowed to do so.)

**ਸਰਦਾਰ ਲਛਮਣ ਸਿੰਘ ਗਿੱਲ** : ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਆਨਰੇਬਲ ਮੈਂਬਰ ਸ੍ਰੀ ਸਾਥੀ ਰੂਪ ਲਾਲ ਨੇ ਜੋ ਲਫਜ਼ ਕਹੇ ਨੇ ਲਾ ਐਂਡ ਆਰਡਰ ਦੇ ਬਾਰੇ ਵਿਚ ਜਾਂ ਕਿਸੇ ਹੋਰ ਚੀਜ਼ ਦੇ ਮੁਤਾਲਿਕ ਕਿ ਉਸ ਵੇਲੇ ਦੀ ਸਰਕਾਰ ਨੇ ਇਹ ਕੀਤਾ ਜਾਂ ਉਹ ਕੀਤਾ, ਇਹ ਉਸ ਵੇਲੇ ਦੀ ਸਰਕਾਰ ਨੂੰ ਰਾਈਟ ਸੀ ਅਤੇ ਜੋ ਉਸ ਨੇ ਮੁਨਾਸਿਬ ਸਮਝਿਆ ਕੀਤਾ ਇਸ ਵਿਚ ਕੋਈ ਪਰਸਨਲ ਗੱਲ ਨਹੀਂ ਕੀਤੀ ਗਈ। ਮੈਂ ਅੱਜ ਵੀ ਇਹ ਗੱਲ ਕਹਿੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਅਜ ਝੂਠੇ ਮੁਕੱਦਮੇ ਬਣਾਏ ਗਏ ਜਾਂ ਇਨ੍ਹਾਂ ਨਾਲ ਕੋਈ ਜ਼ਿਆਦਤੀ ਕੀਤੀ ਗਈ ਇਸ ਗੱਲ ਦੀ ਪੜਤਾਲ ਕਰਵਾ ਲਈ ਜਾਵੇ ਅਤੇ ਜੇਕਰ ਇਹ ਸਾਬਤ ਹੋ ਜਾਵੇ ਕਿ ਇਨ੍ਹਾਂ ਦੇ ਖਿਲਾਫ ਉਸ ਵੇਲੇ ਦੀ ਸਰਕਾਰ ਨੇ ਝੂਠੇ ਮੁਕੱਦਮੇ ਬਣਾਏ ਤਾਂ ਉਨ੍ਹਾਂ ਅਫਸਰਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ ਅਤੇ ਐਕਸ਼ਨ ਲਿਆ ਜਾਵੇ, ਗ੍ਰਿਫਤਾਰੀਆਂ ਵੀ ਕੀਤੀਆਂ ਜਾ ਸਕਦੀਆਂ ਹਨ (ਵਿਘਨ) ਜੇਕਰ ਕਿਸੇ ਨਾਲ ਉਸ ਵਕਤ ਦੇ ਸੀ. ਐਮ. ਦਾ ਦੂਰ ਦਾ ਵੀ ਵਾਸਤਾ ਹੋਵੇ ਤਾਂ ਉਸ ਤੇ ਵੀ ਐਕਸ਼ਨ ਲਿਆ ਜਾ ਸਕਦਾ ਹੈ (ਵਿਘਨ) ਪਰ ਇਸ ਤਰ੍ਹਾਂ ਦਾ ਮੇਲੀਸ਼ਸ ਪ੍ਰੋਪੇਗੰਡਾ ਹਾਊਸ ਵਿਚ ਕਿਸੇ ਦੂਜੇ ਮੈਂਬਰ ਦੇ ਖਿਲਾਫ਼ ਕਰਨ ਦੀ ਇਜਾਜ਼ਤ ਨਹੀਂ ਦਿਤੀ ਜਾਣੀ ਚਾਹੀਦੀ। ਜੋ ਕੁਝ ਇਸ ਮੈਂਬਰ ਸਾਹਿਬ ਨੇ ਇਥੇ ਕਿਹਾ ਹੈ ਜੇਕਰ ਇਨ੍ਹਾਂ ਵਿਚ ਜਿੰਦ ਜਾਨ ਹੋਵੇ ਤਾਂ ਇਹ ਹਾਊਸ ਤੋਂ ਬਾਹਰ ਜਾ ਕੇ ਕਹਿਣ ਤਾਂ ਕਿ ਯੋਗ ਕਾਰਵਾਈ ਕੀਤੀ ਜਾਵੇ। ਹਾਊਸ ਵਿਚ ਇਸ ਲੈਵਲ ਤੇ ਆ ਕੇ ਕਿਸੇ ਦੂਜੇ ਮੈਂਬਰ ਨੂੰ ਗਾਲਾਂ ਕਢਵਾਈਆਂ ਜਾਣ ਅਤੇ ਗਿਣ ਮਿਥ ਕੇ ਇਹ ਕਾਰਵਾਈ ਕਰਾਈ ਜਾਵੇ (ਵਿਘਨ) ਇਸ ਤਰ੍ਹਾਂ ਕਦੇ ਵੀ ਅਸੈਂਬਲੀ ਦੀ ਹਿਸਟਰੀ ਵਿਚ ਨਹੀਂ ਕੀਤਾ ਗਿਆ।

**Sardar Balwant Singh** : Sir, he is casting aspersion on the Chair.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਬੈਠ ਜਾਓ ਤੁਹਾਡੀ ਪਰਸਨਲ ਐਕਸਪਲੇਨੇਸ਼ਨ ਆ ਗਈ ਹੈ (The hon. Member should take his seat now. The personal explanation of the hon. Member has come.)

**ਸਰਦਾਰ ਲਛਮਣ ਸਿੰਘ ਗਿੱਲ** : ਇਸ ਤਰ੍ਹਾਂ ਦੀਆਂ ਗੱਲਾਂ ਕਰਨ ਦੀ ਇਜਾਜ਼ਤ ਨਹੀਂ ਸੀ ਦਿਤੀ ਜਾਣੀ ਚਾਹੀਦੀ। ਜੋ ਲਫਜ਼ ਇਨ੍ਹਾਂ ਨੇ ਮੇਰੀ ਜ਼ਾਤ ਦੇ ਬਾਰੇ ਵਿਚ ਕਹੇ ਹਨ ਅਤੇ ਮੇਰੇ ਖਿਲਾਫ਼ ਕਹੇ ਹਨ, ਮੈਂ ਉਨ੍ਹਾਂ ਦਾ ਲਫ਼ਜ਼ ਬਲਫ਼ਜ਼ ਖੰਡਨ ਕਰਦਾ ਹਾਂ ਇਹ ਸਾਰੇ ਗ਼ਲਤ ਨੇ ਅਤੇ ਇਨ੍ਹਾਂ ਦਾ ਮੇਰੇ ਨਾਲ ਦੂਰ ਦਾ ਵੀ ਵਾਸਤਾ ਨਹੀਂ।

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ — ਵਿਘਨ)

**Mr. Deputy Speaker** : No point of order please.

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਅੱਜ ਪਹਿਲਾ ਦਿਨ ਹੀ ਨਹੀਂ ਇਸ ਤੇ ਸਾਰੀ ਬਹਿਸ ਦੇ ਦੌਰਾਨ ਇਥੇ ਚੰਗੇ ਚੰਗੇ ਲੀਡਰਾਂ ਨੇ ਵੀ ਇਸ ਗੱਲ ਦਾ ਖਿਆਲ ਨਾ ਕੀਤਾ ਅਤੇ ਜ਼ਾਤੀ ਗੱਲਾਂ ਵਿਚ ਉਤੱਰ ਆਏ —(ਵਿਘਨ) (ਸ਼ੋਰ)

**Mr. Deputy Speaker** : Please take your seat.

**ਸਰਦਾਰ ਲਛਮਣ ਸਿੰਘ ਗਿੱਲ** : ਡਿਪਟੀ ਸਪੀਕਰ ਸਾਹਿਬ ਇਸ ਮੈਂਬਰ ਨੇ ਇਹ ਲਫਜ਼ ਕਹੇ ਹਨ ਕਿ—(ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਂ ਕੋਈ ਲਫਜ਼ ਨਹੀਂ ਸੁਣੇ ਜੇਕਰ ਹੋਏ ਤਾਂ ਦੇਖ ਲਏ ਜਾਣਗੇ I have not heard any such word used by the hon. Member. I will do the needful, if any such word is found on the record.)

**ਸਰਦਾਰ ਲਛਮਣ ਸਿੰਘ ਗਿੱਲ** : ਤੁਹਾਡੇ ਪਾਸ ਸਰਕਾਰੀ ਰੀਕਾਰਡ ਹੈ, ਹੁਣ ਹੀ ਇਸ ਹਾਊਸ ਵਿਚ ਉਨ੍ਹਾਂ ਲਫ਼ਜ਼ਾਂ ਨੂੰ ਵੇਖ ਲਿਆ ਜਾਵੇ ਜੋ ਆਨਰੇਬਲ ਮੈਂਬਰ ਨੇ ਕਹੇ ਹਨ ਅਤੇ ਉਨ੍ਹਾਂ ਨੂੰ ਐਕਸਪੰਜ ਕਰ ਦਿਤਾ ਜਾਵੇ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਂ ਕੋਈ ਲਫ਼ਜ਼ ਨਹੀਂ ਸੁਣੇ, ਜੇਕਰ ਕੋਈ ਰੀਕਾਰਡ ਤੇ ਹੋਏ ਤਾਂ ਐਕਸਪੰਜ ਕਰ ਦਿਤੇ ਜਾਣਗੇ। (ਵਿਘਨ) ਸਰਦਾਰ ਗੁਰਨਾਮ ਸਿੰਘ ਜੀ। (I have not heard any thing. If there be such words on the record, those may be expunged. Now S.Gurnam Singh to please speak.) (interruption)

**ਚੌਧਰੀ ਤੁਲਸੀ ਰਾਮ ਚੌਹਾਨ** : ਜਨਾਬ ਡਿਪਟੀ ਸਪੀਕਰ ਸਾਹਿਬ ਮੈਂ ਬੜੇ ਅਦਬ ਨਾਲ ਇਹ ਬੇਨਤੀ ਕਰਦਾ ਹਾਂ ਕਿ ਇਥੇ ਦੋ ਆਨਰੇਬਲ ਮੈਂਬਰਾ ਨੂੰ ਆਪਸ ਵਿਚ ਇਕ ਦੂਜੇ ਤੇ ਜਾਤੀ ਗਲਾਂ ਕਰਨ ਦੀ ਇਜ਼ਾਜ਼ਤ ਦਿਤੀ ਗਈ ਅਤੇ ਪੰਦਰਾਂ ਮਿੰਟ ਤਕ ਗਾਲਾਂ ਕਢਦੇ ਰਹੇ ਹਨ ਪਰ ਮੈਨੂੰ ਆਪਣੇ ਹਲਕੇ ਦੇ ਬਾਰੇ ਵਿਚ ਗਲਾਂ ਕਰਨ ਲਈ ਤਿੰਨ ਮਿੰਟ ਵੀ ਨਹੀ ਦਿਤੇ ਗਏ ਅਤੇ ਕਿਹਾ ਗਿਆ ਕਿ ਟਾਈਮ ਨਹੀ ਕੀ ਮੈਂਬਰਾਂ ਨੂੰ ਜਾਤੀ ਗਲਾਂ ਕਰਨ ਲਈ ਤਾਂ ਟਾਇਮ ਹੈ ਪਰ ਮੇਰੇ ਲਈ ਨਹੀਂ ?

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (ਵਿਘਨ) (This is no point of order) (Interruption)

**ਚੌਧਰੀ ਤੁਲਸੀ ਰਾਮ ਚੌਹਾਨ** : ਹੋਰਨਾਂ ਨੂੰ 15 ਮਿੰਟ ਟਾਈਮ ਦਿਤਾ ਗਿਆ ਪਰ ਮੈਨੂੰ ਬਿਲਕੁਲ ਬੋਲਣ ਲਈ ਟਾਈਮ ਨਹੀਂ ਦਿਤਾ ਗਿਆ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਅਪਣੀ ਪਾਰਟੀ ਕੋਲੋਂ ਪੁਛੋ। ਮੈਨੂੰ ਤਾਂ ਜੋ ਲਿਸਟ ਦਿੱਤੀ ਗਈ ਉਸ ਮੁਤਾਬਿਕ ਟਾਇਮ ਦੇ ਦਿਤਾ ਗਿਆ ਸੀ। (The hon. Member may ask from his party. I have given time according to the lists supplied to me.)

**ਚੌਧਰੀ ਤੁਲਸੀ ਰਾਮ ਚੌਹਾਨ** : ਡਿਪਟੀ ਸਪੀਕਰ ਸਾਹਿਬ ਮੈਂ ਇਥੇ ਇਕ ਲੱਖ ਆਦਮੀ ਨੂੰ ਰੀਪ੍ਰਜ਼ੇਟ ਕਰਦਾ ਹਾਂ ਅਤੇ ਮੈਨੂੰ ਆਪਣੇ ਇਲਾਕੇ ਦੀ ਗੱਲ ਵੀ ਨਹੀਂ ਕਰਨ ਦਿਤੀ ਜਾਂਦੀ। ਜਿਸ ਇਲਾਕੇ ਵਿਚੋਂ 2 ਹਜਾਰ ਆਦਮੀ ਪੀਨ ਦੇ ਪਾਣੀ ਨੂੰ ਨਾ ਮਿਲਣ ਕਾਰਣ ਚਲੇ ਗਏ ਹਨ ਅਤੇ ਇਲਾਕਾ ਛਡ ਗਏ ਹਨ ਉਜੜ ਕੇ ਚਲੇ ਗਏ ਹਨ (ਵਿਘਨ) ਪਾਣੀ ਦੀ ਇਤਨੀ ਕਿਲੱਤ ਸੀ —(ਵਿਘਨ) ਇਥੇ ਦੋ ਮੈਂਬਰ ਇਕ ਦੂਜੇ ਨੂੰ ਗਾਲਾਂ ਦਿੰਦੇ ਰਹੇ ਅਤੇ ਜ਼ਾਤੀ ਗਲਾਂ ਕਰਦੇ ਰਹੇ ਉਨ੍ਹਾਂ ਨੂੰ ਆਪ ਨੇ ਇਜ਼ਾਜ਼ਤ ਦੇ ਦਿਤੀ। ਮੈਨੂੰ ਇਸ ਗਲ ਤੇ ਆਪ ਦਾ ਰੂਲਿੰਗ ਚਾਹੀਦਾ ਹੈ (ਵਿਘਨ)

---

GENERAL DISCUSSION ON THE BUDGET (RESUMPTION)

**ਮੁੱਖ ਮੰਤਰੀ (ਸਰਦਾਰ ਗੁਰਨਾਮ ਸਿੰਘ)** : ਡਿਪਟੀ ਸਪੀਕਰ ਸਾਹਿਬ, ਮੈਂ ਵੀ ਇਹ ਕਿਹਾ ਸੀ ਅਤੇ ਕਹਿ ਰਿਹਾ ਹਾਂ ਕਿ ਮੈਨੂੰ ਅਫਸੋਸ ਹੈ ਕਿ ਇਸ ਹਾਊਸ ਵਿਚ ਕੁਝ ਮੈਂਬਰ ਸਾਹਿਬਾਨ ਜ਼ਾਤੀ ਗੱਲਾਂ ਵਿਚ ਪੈ ਜਾਂਦੇ ਨੇ ਅਤੇ ਇਹ ਅੱਜ ਪਹਿਲਾ ਹੀ ਦਿਨ ਨਹੀਂ, ਜਿਸ ਦਿਨ ਤੋਂ ਬਜਟ ਤੇ ਬਹਿਸ ਸ਼ੁਰੂ ਹੋਈ ਹੈ, ਇਹ ਚੀਜ਼ ਚਲੀ ਆ ਰਹੀ ਹੈ ਇਹ ਦਰੁਸਤ ਨਹੀਂ। ਸਾਨੂੰ ਸਾਰਿਆਂ ਨੂੰ ਹਾਊਸ ਦਾ ਡੀਕੋਰਮ ਰਖਣਾ ਚਾਹੀਦਾ ਹੈ ਅਤੇ ਐਡਮਨਿਸਟ੍ਰੇਸ਼ਨ ਤੇ ਅਤੇ ਬਜਟ ਦੇ ਪੱਖਾਂ ਤੇ ਵਿਚਾਰ ਪੇਸ਼ ਕਰਨੇ ਚਾਹੀਦੇ ਹਨ। ਦੂਜੀਆਂ ਗੱਲਾਂ ਵਿਚ ਨਹੀਂ ਜਾਣਾ ਚਾਹੀਦਾ। ਪ੍ਰਸ਼ੰਸਾ) ਡਿਪਟੀ ਸਪੀਕਰ ਸਾਹਿਬ, ਇਹ ਬਜਟ ਜਿਹੜਾ ਸਦਨ ਵਿਚ ਸਰਕਾਰ ਨੇ ਪੇਸ਼ ਕੀਤਾ ਹੈ ਇਸ ਵਿਚ ਸਰਕਾਰ ਦੇ ਕੰਮ ਕਰਨ ਦਾ ਪਲਾਨ ਹੈ ਅਤੇ ਐਡਮਨਿਸਟ੍ਰੇਸ਼ਨ ਦਾ ਢਾਂਚਾ ਮੈਂਬਰ ਸਾਹਿਬਾਨ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ। ਅਸੀਂ ਇਹ ਸਮਝਿਆ ਕਿ ਜਿਹੜੀ ਫੋਰਥ ਪਲਾਨ ਵਿਚ 45 ਕਰੋੜ ਦੀ ਰਕਮ ਰਖੀ ਗਈ ਸੀ, ਇਸ ਨਾਲ ਪੰਜਾਬ ਦੇ ਸੂਬੇ ਦੀ ਤਰੱਕੀ ਨਹੀਂ ਹੋ ਸਕਦੀ ਇਸ ਨੂੰ ਅਸੀਂ 48 ਕਰੋੜ 40 ਲੱਖ ਤੇ ਲੈ ਗਏ ਹਾਂ। ਇਸ ਤੋਂ ਇਲਾਵਾ ਮੈਂ ਜ਼ਿਆਦਾ ਵਿਸਥਾਰ ਵਿਚ ਨਾ ਜਾਵਾਂ, ਕਿਉਂ ਕਿ ਸਮਾਂ ਥੋੜ੍ਹਾ ਹੈ। (ਵਿਘਨ)

---

## WALK-OUT

**ਚੌਧਰੀ ਤੁਲਸੀ ਰਾਮ ਚੌਹਾਨ** : ਡਿਪਟੀ ਸਪੀਕਰ ਸਾਹਿਬ, ਮੈਨੂੰ ਤੁਹਾਡਾ ਰੂਲਿੰਗ ਨਹੀਂ ਮਿਲਿਆ ਅਤੇ ਮੈਨੂੰ ਬੋਲਣ ਦਾ ਵਕਤ ਨਹੀਂ ਦਿਤਾ ਗਿਆ ਜਦ ਕਿ ਮੇਰੇ ਇਲਾਕੇ ਕੰਡੀ ਦੇ 2 ਹਜ਼ਾਰ ਲੋਕ ਪੀਣ ਦੇ ਪਾਣੀ ਦੀ ਕਿਲੱਤ ਕਾਰਨ ਇਲਾਕਾ ਛੱਡ ਕੇ ਚਲੇ ਗਏ ਹਨ। (ਵਿਘਨ) ਮੈਨੂੰ ਦੋ ਤਿੰਨ ਮਿੰਟ ਵੀ ਬੋਲਣ ਨਹੀਂ ਦਿਤਾ ਗਿਆ ਇਸ ਲਈ ਮੈਂ, ਪ੍ਰੋਟੈਸਟ ਕਰਦਾ ਹਾਂ ਅਤੇ ਵਾਕ ਆਊਟ ਕਰਦਾ ਹਾਂ। (ਵਿਘਨ)

(ਇਸ ਸਮੇਂ ਚੌਧਰੀ ਤੁਲਸੀ ਰਾਮ ਵਾਕ ਆਊਟ ਕਰ ਗਏ)

---

## GENERAL DISCUSSION ON THE BUDGET (RESUMPTION)

**ਮੁੱਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਅਸੀਂ ਖੇਤੀ ਬਾੜੀ ਦਾ ਵੀ ਬੜਾ ਲੰਬਾ ਚੌੜਾ ਪ੍ਰੋਗਰਾਮ ਬਣਾਇਆ ਹੈ । ਅਸੀਂ ਇਸ ਰਾਹੀਂ ਜਿਹੜਾ ਟੀਚਾ ਪਹਿਲਾਂ 54 ਲੱਖ ਟਨ ਅਨਾਜ ਪੈਦਾ ਕਰਨ ਦਾ ਰੱਖਿਆ ਸੀ, ਹੁਣ 60 ਲੱਖ ਟਨ ਕਰ ਦਿਤਾ ਹੈ । ਇਸ ਲਈ ਲਾਜ਼ਮੀ ਹੈ ਕਿ ਅਸੀਂ ਲੋਕਾਂ ਨੂੰ ਵਾਧੂ ਅਨਾਜ ਦੀ ਉਪਜ ਵਾਸਤੇ ਵਧੀਆ ਕਿਸਮ ਦੀ ਖਾਦ ਅਤੇ ਬੀਜ ਦੇਣ ਤੋਂ ਇਲਾਵਾ ਉਨ੍ਹਾਂ ਨੂੰ ਨਵੇਂ ਕਿਸਮ ਦੇ ਖੇਤੀ ਬਾੜੀ ਦੇ ਸੰਦਾਂ ਦੀ ਸਪਲਾਈ ਦਾ ਪ੍ਰਬੰਧ ਕਰਨਾ ਹੈ । ਇਹ ਇਕ ਬੜੀ ਲੰਮੀ ਚੌੜੀ ਸਕੀਮ ਹੈ ਕਿ ਕੀ ਕੁਝ ਦੇਵਾਂਗੇ । ਮੈਂ ਇਸ ਦੀ ਵਜ਼ਾਹਤ ਤੇ ਇਸ ਵੇਲੇ ਮੈਂਬਰ ਸਾਹਿਬਾਨ ਦਾ ਬਹੁਤਾ ਵਕਤ ਲੈਣਾ ਨਹੀਂ ਚਾਹੁੰਦਾ । ਅਸੀਂ ਆਪਣੀਆਂ ਪਲੈਨਜ਼ ਦੇ ਵਿਚ ਖੇਤੀ ਬਾੜੀ ਨੂੰ ਹੀ ਮੁੱਖ ਰੱਖਿਆ ਹੈ । ਇਹ ਸਾਡੇ ਮੁਲਕ ਦੀ ਬਦਕਿਸਮਤੀ ਹੈ ਕਿ ਸਾਡੇ ਮੁਲਕ ਦੇ ਵਿਚ ਖੁਰਾਕ ਦੀ ਕਮੀ ਹੈ । ਅਸੀਂ ਇਸ ਕਮੀ ਨੂੰ ਹਰ ਹਾਲਤ ਵਿਚ ਦੂਰ ਕਰਨਾ ਹੈ । ਜਦੋਂ ਤਕ ਇਹ ਕਮੀ ਦੂਰ ਨਹੀਂ ਹੁੰਦੀ ਇਹ ਮੁਲਕ ਤਰੱਕੀ ਹੀ ਨਹੀਂ ਕਰ ਸਕਦਾ ।

ਸਾਰੇ ਮੁੱਖ ਮੰਤਰੀਆਂ ਦੀ ਦਿੱਲੀ ਕਾਨਫ੍ਰੰਸ ਹੋਈ ਅਤੇ ਸਾਰੇ ਹੀ ਮੇਰੇ ਨਾਲ ਇਸ ਗੱਲ ਤੇ ਸਹਿਮਤ ਸੀ ਕਿ ਖੁਰਾਕ ਦਾ ਮਸਲਾ ਜਦੋਂ ਤਕ ਹੱਲ ਨਹੀਂ ਹੁੰਦਾ ਇਹ ਮੁਲਕ ਤਰੱਕੀ ਨਹੀਂ ਕਰ ਸਕਦਾ ਅਤੇ ਮੈਂ ਉਨ੍ਹਾਂ ਨੂੰ ਯਕੀਨ ਦਿਵਾਇਆ ਕਿ ਪੰਜਾਬ ਦਾ ਸੂਬਾ ਇਸ ਮਸਲੇ ਨੂੰ ਹਲ ਕਰਕੇ ਵਿਖਾਏਗਾ । (ਤਾੜੀਆਂ) ਇਸ ਤਰ੍ਹਾਂ ਉਥੇ ਅਨਾਜ ਦੇ ਜ਼ੋਨਜ਼ ਬਣਾਉਣ ਦਾ ਸਵਾਲ ਪੈਦਾ ਹੋਇਆ ਅਤੇ ਅਨਾਜ ਦੇ ਨਿਰਖ ਕਾਇਮ ਕਰਨ ਬਾਰੇ ਵੀ ਗੱਲ ਬਾਤ ਹੋਈ । ਮੇਰੀ ਰਾਏ ਨਾਲ ਸਾਰੇ ਚੀਫ ਮਨਿਸਟਰ ਮੁਤਫ਼ਿਕ ਸੀ ਕਿ ਜਦੋਂ ਮੈਨੂੰ ਪ੍ਰਧਾਨ ਮੰਤਰੀ ਨੇ ਬੁਲਾਇਆ ਅਤੇ ਮੈਂ ਉਨ੍ਹਾਂ ਨੂੰ ਦੱਸਿਆ ਕਿ ਅਸੀਂ ਚਾਹੁੰਦੇ ਹਾਂ ਕਿ ਕਿਸਾਨ ਨੂੰ ਉਸ ਦੀ ਜਿਨਸ ਦੀ ਵਾਜਬ ਕੀਮਤ, ਰੀਮਿਊਨਰੇਟਿਵ ਪ੍ਰਾਈਸ ਮਿਲੇ ਤਾਂ ਜੋ ਉਸ ਨੂੰ ਅਗੋਂ ਲਈ ਪੈਦਾਵਾਰ ਦੇ ਵਧਾਉਣ ਸਬੰਧੀ ਇਨਸੈਂਟਿਵ ਮਿਲੇ । ਮੈਂ ਸੈਂਟਰ ਦੀ ਸਰਕਾਰ ਨੂੰ ਇਹ ਵੀ ਦੱਸਿਆ ਕਿ ਕਨਜ਼ਿਊਮਰ ਨੂੰ ਵੀ ਨਾਲ ਦੀ ਨਾਲ ਇਗਨੋਰ ਤੁਸੀਂ ਨਾ ਕਰੋ । ਆਖਿਰ ਉਸ ਨੇ ਵੀ ਇਸੇ ਮੁਲਕ ਵਿਚੋਂ ਖਾਣਾ ਹੈ ਉਸ ਨੂੰ ਵੀ ਅਨਾਜ ਮਹਿੰਗੇ ਭਾਉ ਤੇ ਮਿਲਣਾ ਨਹੀਂ ਚਾਹੀਦਾ । ਇਹ ਸੈਂਟਰ ਦੀ ਸਰਕਾਰ ਦਾ ਫ਼ਰਜ਼ ਹੈ ਕਿ ਕਨਜ਼ਿਊਮਰ ਨੂੰ ਸਸਤਾ ਅਨਾਜ ਦੇਣ ਲਈ ਉਹ ਸਬਸੀਡਾਈਜ਼ ਕਰਨ । ਕਨਜ਼ਿਊਮਰ ਨੂੰ ਸਬਸੀਡਾਈਜ਼ਡ ਰੇਟ ਤੇ ਅਤੇ ਕਿਸਾਨ ਨੂੰ ਇਨਸੈਂਟਿਵ ਪ੍ਰਾਈਸ ਤੇ ਅਨਾਜ ਦਿਤਾ ਜਾਵੇ । ਜੇ ਕਿਸਾਨ ਨੂੰ ਵਾਜਬ ਕੀਮਤ ਮਿਲੇਗੀ ਤਾਂ ਉਹ ਨੂੰ ਇਨਸੈਂਟਿਵ ਮਿਲੇਗਾ ਉਹ ਕਣਕ ਪੈਦਾ ਕਰੇਗਾ । ਏਥੇ ਹੀ ਬਸ ਨਹੀਂ ਅਸੀਂ ਖੇਤੀ ਬਾੜੀ ਦੇ ਵਿਕਾਸ ਲਈ ਇਕ ਡੀਟੇਲਡ ਪ੍ਰੋਗਰਾਮ ਬਣਾਇਆ ਹੈ, ਇਸ ਦੇ ਆਧਾਰ ਤੇ ਜੋ ਉਨਤੀ ਹੋਣੀ ਹੈ, ਉਸ ਦੇ ਬਾਕਾਇਦਾ ਅੰਕੜੇ ਉਲੀਕੇ ਗਏ ਹਨ ਕਿ ਕਿਸ ਤਰ੍ਹਾਂ ਕਿਸਾਨ ਦੀ ਰੁਪਏ ਨਾਲ ਇਮਦਾਦ ਕਰਨੀ ਹੈ, ਇਸ ਦੀ ਬਜਟ ਸਪੀਚ ਦੇ ਸਫ਼ਾ 10 ਤੇ ਤਫਸੀਲ ਹੈ ਤੁਸੀਂ ਉਥੋਂ ਵੇਖ ਸਕਦੇ ਹੋ ।

ਇਸ ਤੋਂ ਇਲਾਵਾ, ਅਸੀਂ ਫਲੱਡ ਕੰਟਰੋਲ ਮੈਯਰਜ਼ ਇਖਤਿਆਰ ਕਰਨੇ ਹਨ, ਡਰੇਨਾਂ ਬਣਾਉਣੀਆਂ ਹਨ ਅਤੇ ਕੁਝ ਨਵੇਂ ਪਰਾਜੈਕਟ ਵੀ ਤਿਆਰ ਕਰਨੇ ਹਨ । ਸੜਕਾਂ ਅਤੇ ਪੁਲ ਆਦਿ ਵੀ ਬਣਾਉਣੇ ਹਨ । ਸਭ ਤੋਂ ਵੱਡੀ ਗੱਲ ਇਹ ਹੈ ਕਿ ਬਦ ਕਿਸਮਤੀ ਨਾਲ ਇਸ ਸੂਬੇ ਵਿਚ ਬਿਜਲੀ ਦੀ ਬਹੁਤ ਘਾਟ ਹੈ, ਸ਼ਹਿਰਾਂ ਵਿਚ ਕੁਝ ਬਿਜਲੀ ਦੇ ਪੱਖੇ ਅਤੇ ਹੋਰ ਲੋਕਾਂ ਲਈ ਖਰਚ

ਹੋ ਜਾਂਦੀ ਹੈ, ਜਿਤਨੀ ਬਿਜਲੀ ਦਿਹਾਤਾਂ ਵਿਚ ਸਾਨੂੰ ਦੇਣੀ ਚਾਹੀਦੀ ਹੈ ਉਹ ਅਸੀਂ ਸਪਲਾਈ ਨਹੀਂ ਕਰ ਸਕੇ। ਜਿਤਨੀ ਬਿਜਲੀ ਭਖੜਾ ਨੰਗਲ ਤੋਂ ਪੈਦਾ ਹੁੰਦੀ ਹੈ ਉਸ ਦਾ 60% ਤਾਂ ਨੰਗਲ ਫੈਕਟਰੀ ਹੀ ਖਾ ਜਾਂਦੀ ਹੈ। ਇਸ ਲਈ ਸਾਡੇ ਸੂਬੇ ਵਿਚ ਬਿਜਲੀ ਦੀ ਖਾਸ ਘਾਟ ਹੈ। ਅਸੀਂ ਸੈਂਟਰ ਦੀ ਸਰਕਾਰ ਨੂੰ ਇਸ ਘਾਟ ਨੂੰ ਪੂਰੀ ਕਰਨ ਲਈ ਸੈਂਟਰ ਦੀ ਸਰਕਾਰ ਨੂੰ ਦਰਖਾਸਤ ਕੀਤੀ ਹੈ ਕਿ ਅਗਲੇ ਸਾਲ ਮਾਰਚ ਵਿਚ ਪਾਕਿਸਤਾਨ ਨਾਲ ਜਿਹੜਾ ਸਾਡਾ ਪਾਣੀ ਦਾ ਮੁਹਾਇਦਾ ਹੈ ਉਹ ਖਤਮ ਹੋ ਜਾਣਾ ਹੈ। ਅਸੀਂ ਮਾਧੋਪੁਰ ਤੋਂ 15 ਮੀਲ ਦੇ ਉਪਰ ਇਕ ਬਾਈਂ ਡੈਂਮ ਬਣਾਉਣ ਦੀ ਤਜਵੀਜ਼ ਦਿੱਤੀ ਹੈ। ਜੇ ਇਹ ਪਲੈਨ ਮੁਕੰਮਲ ਹੋ ਗਈ ਤਾਂ ਸੂਬੇ ਵਿਚ ਜਿਹੜੀ ਬਿਜਲੀ ਦੀ ਘਾਟ ਹੈ ਉਹ ਪੂਰੀ ਹੋ ਜਾਵੇਗੀ ਜਿਸ ਦੇ ਕਾਰਨ ਜ਼ਰੂਰੀ ਹੈ ਕਿ ਪੰਜਾਬ ਇਕ ਚੋਟੀ ਦਾ ਸੂਬਾ ਬਣ ਜਾਵੇਗਾ। (ਤਾੜੀਆਂ)

ਇਸ ਤੋਂ ਵਖ ਇਕ ਮੇਰੀ ਸਾਰੇ ਆਨਰੇਬਲ ਮੈਂਬਰਜ਼ ਨੂੰ ਦਰਖਾਸਤ ਹੈ, ਕਿ ਜਿੱਥੋਂ ਤੱਕ ਪੰਜਾਬ ਦੀ ਤਰੱਕੀ ਦਾ ਤਅੱਲਕ ਹੈ, ਸਾਨੂੰ ਸਾਰਿਆਂ ਨੂੰ ਇੱਕਠੇ ਹੋ ਕੇ ਸੈਂਟਰ ਦੀ ਸਰਕਾਰ ਤੋਂ ਮੰਗ ਕਰਨੀ ਚਾਹੀਦੀ ਹੈ ਕਿ ਸਾਡੇ ਸੂਬੇ ਲਈ ਇਹ ਪ੍ਰਾਜੈਕਟ ਦਿਓ ਇਹ ਇੰਡਸਟਰੀ ਦਿਓ, ਇਹ ਮੇਰੀ ਸਾਰੇ ਮੈਂਬਰਜ਼ ਨੂੰ ਅਪੀਲ ਹੈ, ਚਾਹੇ ਉਹ ਅਪੋਜੀਸ਼ਨ ਵਿਚ ਹਨ ਚਾਹੇ ਉਹ ਟਰੇਜ਼ਰੀ ਬੈਂਚਿਜ਼ ਤੇ ਹਨ, ਕਿਉਂਕਿ ਇਹ ਮੰਗਾਂ ਇਸ ਸੂਬੇ ਦੀ ਤਰੱਕੀ ਦੇ ਲਈ ਹਨ।

ਇੰਡਸਟਰੀ ਦੀ ਡੀਵੈਲਪਮੈਂਟ ਵਾਸਤੇ ਵੀ ਮੈਂ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ। ਉਹ ਇਹ ਕਿ ਜਨਤਾ ਦੀ ਸਰਕਾਰ ਆਈ ਨੂੰ ਅੱਜ 20 ਸਾਲ ਹੋ ਗਏ ਹਨ। ਹੁਣ ਤੱਕ ਇੰਡਸਟਰੀ ਤੇ ਕੋਈ 3500 ਕਰੋੜ ਰੁਪਿਆ ਖਰਚ ਹੋ ਚੁਕਾ ਹੈ, ਜਿਸ ਵਿਚੋਂ ਕੋਈ 32 ਕਰੋੜ ਰੁਪਿਆ ਹੁਣ ਤੱਕ ਪੰਜਾਬ ਦੇ ਹਿੱਸੇ ਵਿਚ ਆਇਆ ਹੈ, ਜਿਹੜਾ ਕਿ ਸਾਰੇ ਹਿੱਸੇ ਦਾ 1/3 ਦੇ ਕਰੀਬ ਬਣਦਾ ਹੈ। ਸਾਡੇ ਜੇ ਕੋਈ ਹੈਵੀ ਇੰਡਸਟਰੀ ਦਿੱਤੀ ਹੈ ਤਾਂ ਉਹ ਨੰਗਲ ਫਰਟੈਲਾਈਜ਼ਰ ਹੈ, ਜਿਸ ਨੂੰ ਅਸੀਂ ਇਕ ਪੈਸਾ ਯੂਨਿਟ ਤੇ ਆਪਣੀ 60% ਬਿਜਲੀ ਦੇਂਦੇ ਹਾਂ ਪਰ ਇਹ ਖਾਦ ਜੋ ਤਿਆਰ ਕਰਦਾ ਹੈ, ਪੰਜਾਬ ਤੋਂ ਬਾਹਰ ਜਾਂਦੀ ਹੈ। ਮੈਂ ਤਾਂ ਪ੍ਰਾਈਮ-ਮਨਿਸਟਰ ਨੂੰ ਇਹ ਵੀ ਕਿਹਾ ਹੈ ਕਿ ਇਹ ਫੈਕਟਰੀ ਵੀ ਕਿਸੇ ਬਾਹਰ ਦੇ ਸੂਬੇ ਨੂੰ ਦੇ ਦਿਉ, ਕਮ ਅਜ਼ ਕਮ ਅਸੀਂ ਇਹ ਨੂੰ ਜਿਹੜੀ ਬਿਜਲੀ ਦਿੰਦੇ ਹਾਂ ਇਕ ਪੈਸਾ ਯੂਨਿਟ ਤੇ ਉਹ ਸੂਬੇ ਦੀ ਹੋਰ ਤਰੱਕੀ ਦੇ ਵਿਚ ਲੈ ਆਈਏ।

ਮੈਂ ਇਕ ਗੱਲ ਹੋਰ ਅਰਜ਼ ਕਰ ਦਿਆਂ ਕਿ ਅਸੀਂ ਇਕ ਤਜਵੀਜ਼ ਥਰਮਲ ਪਲਾਂਟ ਸਬੰਧੀ ਸੈਂਟਰ ਨੂੰ ਦਿੱਤੀ ਸੀ, ਜਿਹੜੀ ਕਿ ਮਨਜ਼ੂਰ ਹੋ ਗਈ ਹੈ, ਪਰ ਅਸਲ ਚਿੱਠੀ ਅਜੇ ਸਾਡੇ ਪਾਸ ਨਹੀਂ ਆਈ, ਪਰ ਇਸ ਦੀ ਅਜ਼ਹਦ ਜ਼ਰੂਰਤ ਨੂੰ ਮੁਖ ਰਖਦੇ ਹੋਏ ਅਸੀਂ ਇਸ ਦਾ ਕੰਮ ਸਟਾਰਟ ਕਰਵਾ ਦਿੱਤਾ ਹੈ, ਤਾਂ ਜੋ ਹੋਰ ਵਕਤ ਜ਼ਾਇਆ ਨਾ ਹੋਵੇ, ਇਸ ਲਈ ਅਜੇ 25 ਲੱਖ ਰੁਪਏ ਦਾ ਖਰਚਾ ਵੀ ਪ੍ਰਵਾਨ ਕਰ ਦਿੱਤਾ ਹੈ। (ਤਾੜੀਆਂ) ਇਸ ਪਲਾਂਟ ਰਾਂਹੀ ਸਾਨੂੰ 200 ਮੈਗਾਵਾਟ ਬਿਜਲੀ ਮਿਲੇਗੀ, ਜਿਹੜੀ ਇਸ ਪੰਜਾਬ ਨੂੰ ਕਾਫੀ ਸਹਾਈ ਹੋਵੇਗੀ। ਇਥੇ ਇਕ ਆਨਰੇਬਲ ਮੈਂਬਰ ਨੇ ਕਿਹਾ ਸੀ ਜਿਸ ਤਰ੍ਹਾਂ ਪਲਾਂਟ ਇੰਡਸਟਰੀ ਦੇ ਜੇ ਨਜ਼ਦੀਕ ਲੱਗ ਜਾਵੇਗਾ ਤਾਂ ਫੈਕਟਰੀ ਅਤੇ ਇੰਡਸਟਰੀ ਦੋਵੇਂ ਇੱਕਠੀਆਂ ਹੋ ਜਾਣਗੀਆਂ, ਜਿਹੜੀਆਂ ਕਿ ਨਹੀਂ ਹੋਣੀਆਂ ਚਾਹੀਦੀਆਂ। ਇਸ ਗੱਲ ਨੂੰ ਸੋਚਦੇ ਹੋਏ ਅਸੀਂ ਫਰਟੇਲਾਈਜ਼ਰ ਫੈਕਟਰੀ ਸਰਹੰਦ ਵਿਖੇ ਬਣਾ ਨਹੀਂ ਰਹੇ। ਕਿਉਂ ਜੋ ਜੇ ਇਹ ਫੈਕਟਰੀ ਉਥੇ ਲਾ ਦਿਤੀ ਤਾਂ ਬਹੁਤ ਆਲਾ ਕਿਸਮ ਦੀ ਜ਼ਰੱਈ ਜ਼ਮੀਨ ਇਸ ਫੈਕਟਰੀ ਵਾਸਤੇ ਸਾਨੂੰ ਦੇਣੀ ਪੈਣੀ ਹੈ। ਅਸੀਂ ਇਸ ਲਈ ਸਸਤੀ ਅਤੇ ਗ੍ਰੈਂਡ ਟਰੰਕ ਰੋਡ ਦੇ ਨਜ਼ਦੀਕ ਇਕ ਟੁਕੜਾ ਲੈ ਰਹੇ ਹਾਂ, ਜਦੋਂ ਵੀ ਕੋਈ ਸਸਤਾ ਟੁਕੜਾ ਅਸੀਂ ਹਾਸਲ ਕਰਨ ਵਿਚ ਕਾਮਯਾਬ

[ਮੁੱਖ ਮੰਤਰੀ]

ਹੋ ਗਏ ਤਾਂ ਇਹ ਫੈਕਟਰੀ ਉਥੇ ਲਾਵਾਂਗੇ । ਅਸੀਂ ਇਕ ਦਰਖਾਸਤ ਡਾਇਰੈਕਟਰ ਡੀਵੈਲਪਮੈਂਟ ਕਾਰਪੋਰੇਸ਼ਨ ਨੂੰ ਵੀ ਇਸ ਸਬੰਧੀ ਦਿੱਤੀ ਹੈ ਸਾਡੀ ਖਤੋ ਕਿਤਾਬਤ ਚਲ ਰਹੀ ਹੈ । ਮੈਂ ਡਿਪਟੀ ਲੀਡਰ ਸਾਹਿਬ ਨੂੰ ਕਹਾਂਗਾ ਕਿ ਉਹ ਸਾਡੀ ਇਸ ਮੁਆਮਲੇ ਵਿਚ ਇਮਦਾਦ ਕਰਨ, ਚੁੱਪ ਨਾ ਕਰ ਜਾਣ,ਖਰਚ ਤਾਂ ਅਸੀਂ ਕਰਨਾ ਹੈ ਉਹ ਸਾਡੀ ਹੈਲਪ ਕਰਨ । (ਤਾੜੀਆਂ) ਇਸੇ ਤਰ੍ਹਾਂ ਦੇ ਯਤਨ ਅਸੀਂ ਖੇਤੀ ਬਾੜੀ ਦੇ ਮੁਤਾਲਿਕ ਵੀ ਕਰ ਰਹੇ ਹਾਂ । ਮੈਂ ਆਉਂਦੇ ਹੀ ਕਈ ਚਿੱਠੀਆਂ ਵੀ ਲਿਖੀਆਂ ਹਨ 1967 ਵਿਚ ਜਦੋਂ ਸਾਡੀ ਸਰਕਾਰ ਸੀ ਅਸੀਂ ਉਸ ਵੇਲੇ ਵੀ ਪ੍ਰਾਈਮ-ਮਨਿਸਟਰ ਨੂੰ ਲਿਖਿਆ ਸੀ, ਮੈਂ ਖੁਦ ਵੀ ਮਿਲਿਆ ਸੀ ਅਤੇ ਇਹ ਸਮਝਾਇਆ ਸੀ ਕਿ ਪੰਜਾਬ ਇਕ ਬਾਰਡਰ ਸਟੇਟ ਹੈ । ਹਿਮਾਚਲ ਦੇ ਪਹਾੜਾਂ ਤੇ ਖਾਦ ਦੀ ਫੈਕਟਰੀ ਲਾਉਣ ਦਾ ਕੋਈ ਫਾਇਦਾ ਨਹੀਂ (ਇਕ ਮਾਨਯੋਗ ਮੈਂਬਰ : ਹੁਣ ਤਾਂ ਸਾਰੀਆਂ ਹੀ ਬਾਰਡਰ ਸਟੇਟਾਂ ਹਨ) ਠੀਕ ਹੈ ਇਸ ਤਰ੍ਹਾਂ ਤਾਂ ਤਾਮਲ ਨਾਡ ਵੀ ਬਾਰਡਰ ਸਟੇਟ ਹੈ, ਸਮੁੰਦਰ ਰਾਹੀ ਕੋਈ ਵੀ ਹਮਲਾ ਕਰ ਸਕਦਾ ਹੈ । ਪਰ ਇਹ ਵੇਖੋ ਕਿ ਹਿਸਟਰੀ ਕੀ ਕਹਿੰਦੀ ਹੈ । ਸਦੀਆਂ ਤੋਂ ਗੈਰ ਮੁਲਕਾਂ ਦੇ ਹਮਲੇ ਪੰਜਾਬ ਦੇ ਰਾਹੀਂ ਹੁੰਦੇ ਰਹੇ । 1965 ਦੇ ਵਿਚ ਪੰਜਾਬ ਤੇ ਪਾਕਿਸਤਾਨ ਦਾ ਝਗੜਾ ਪਿਆ, ਉਸ ਵੇਲੇ ਜਿਹੜੀ ਇਸ ਸੂਬੇ ਨੂੰ ਤਕਲੀਫ਼ ਹੋਈ ਉਹ ਸਾਰਿਆਂ ਨੂੰ ਪਤਾ ਹੀ ਹੈ । ਇਸ ਲਈ ਸੈਂਟਰ ਦੀ ਸਰਕਾਰ ਨੂੰ ਇਸ ਬਾਰਡਰ ਸਟੇਟ ਦੀ ਵਧ ਤੋਂ ਵਧ ਮਦਦ ਕਰਨੀ ਚਾਹੀਦੀ ਹੈ ਅਤੇ ਸਾਹਮਣੇ ਬੈਠੇ ਆਨਰੇਬਲ ਮੈਂਬਰਜ਼ ਨੂੰ ਵੀ ਕਹਾਂਗਾ ਕਿ ਉਨ੍ਹਾਂ ਨੂੰ ਆਪਣਾ ਇਨਫਲੂਐਂਸ ਵਰਤਣਾ ਚਾਹੀਦਾ ਹੈ ਤਾਂ ਜੋ ਪੰਜਾਬ ਨੂੰ ਇਕ ਨਵੀਂ ਇੰਡਸਟਰੀ ਮਿਲੇ ।

ਇਥੇ ਡਿਪਟੀ ਲੀਡਰ ਸਾਹਿਬ ਨੇ ਆਪਣੀ ਸਪੀਚ ਦੇ ਵਿਚ ਕਿਹਾ ਕਿ ਇਹ ਜਿਹੜਾ ਬਜਟ ਹੈ ਇਹ ਘਾਟੇ ਦਾ ਬਜਟ ਹੈ । ਉਨ੍ਹਾਂ ਨੇ ਇਹ ਵੀ ਕਿਹਾ ਕਿ ਇਹ ਘਾਟਾ ਇਸ ਲਈ ਵਿਖਾਇਆ ਗਿਆ ਹੈ ਕਿ ਫਾਈਨੈਂਸ਼ਲ ਕਮੇਟੀ ਤੇ ਇਹ ਕਹਿਕੇ ਦਬਾਉ ਪਾਇਆ ਜਾਵੇ ਕਿ ਇਹ ਘਾਟੇ ਦਾ ਬਜਟ ਹੈ, ਇਹ ਪਾਕੇ ਰੁਪਿਆ ਲੈਣ ਦੀ ਚਾਲ ਹੈ । ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਇਹ ਕੋਈ ਚਾਲ ਨਹੀਂ, ਇਹ ਵਾਕਈ ਘਾਟੇ ਦਾ ਬਜਟ ਹੈ । ਇਹ ਗੱਲ ਇਥੇ ਹੀ ਨਹੀਂ; ਜਿਥੇ ਕਾਂਗਰਸ ਸਰਕਾਰ ਹੈ, ਮੈਂ ਉਥੇ ਦਾ ਜ਼ਿਕਰ ਕਰਾਂਗਾ ਜਿਵੇਂ :-

ਆਂਧਰਾਂ ਦਾ 46 ਕਰੋੜ, ਆਸਾਮ ਦਾ 50 ਕਰੋੜ, ਉੱਤਰ ਪ੍ਰਦੇਸ਼ ਦਾ 30 ਕਰੋੜ, ਮੈਸੂਰ ਦਾ 30 ਕਰੋੜ, ਰਾਜਸਥਾਨ ਦਾ 36 ਕਰੋੜ ਅਤੇ ਮਧਪ੍ਰਦੇਸ਼ ਦਾ-----

**ਕੈਪਟਨ ਰਤਨ ਸਿੰਘ :** ਬੰਗਾਲ ਦਾ ਵੀ ਦਸ ਦਿਉ ।

**ਮੁੱਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਕੇਵਲ ਕਾਂਗਰਸੀ ਸਰਕਾਰਾਂ ਬਾਰੇ ਹੀ ਦੱਸ ਰਿਹਾ ਹਾਂ । ਪੰਜਾਬ ਵਿਚ ਜਿਹੜਾ 10-11 ਕਰੋੜ ਦਾ ਘਾਟਾ ਹੋਇਆ ਹੈ ਉਸ ਤੇ ਇਹ ਨੁਕਤਾਚੀਨੀ ਕੀਤੀ ਗਈ ਹੈ ਕਿ ਅਸੀਂ ਇਸ ਕਰਕੇ ਕਰ ਰਹੇ ਹਾਂ ਕਿ ਫਾਈਨੈਂਸ ਕਮਿਸ਼ਨ ਤੇ ਜ਼ੋਰ ਪਾਇਆ ਜਾਵੇ । ਮੈਂ ਕਹਿੰਦਾ ਹਾਂ ਕਿ ਫਾਈਨੈਂਸ ਕਮਿਸ਼ਨ ਤੇ ਸਾਨੂੰ ਜ਼ਰੂਰ ਜ਼ੋਰ ਪਾਉਣਾ ਚਾਹੀਦਾ ਹੈ, ਹਰ ਮੈਂਬਰ ਨੂੰ ਇਸ ਪਾਸੇ ਐਫਰਟਜ਼ ਕਰਨੀਆਂ ਚਾਹੀਦੀਆਂ ਹਨ ।

**ਕੈਪਟਨ ਰਤਨ ਸਿੰਘ :** ਅਸੀਂ ਤੁਹਾਡੇ ਨਾਲ ਹਾਂ ਅਸੀਂ ਤਾਂ ਕੇਵਲ ਇਹ ਆਖਿਆ ਸੀ

ਕਿ ਕੇਸ ਚੰਗਾ ਤਿਆਰ ਕਰੋ।

**ਮੁੱਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਸ ਬਾਰੇ 'ਟ੍ਰਿਬਿਊਨ' ਜੋ ਇਕ ਲੀਡਿੰਗ ਅਖਬਾਰ ਹੈ, ਉਸ ਨੇ ਇਕ ਆਰਟੀਕਲ ਛਾਪਿਆ ਸੀ, ਉਹ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ :—

'The new United Front Government cannot, therefore, be accused of pressurisation of Finance Commission to secure disproportionately large grant.........'

It further says—

'The preceding Government announced several new levies but for several reasons they did not implement them. This Government, said the Finance Minister, would like that the question of additional resources should be carefully gone into so that once a decision is taken that can be implemented.'

ਇਨ੍ਹਾਂ ਰੀਜ਼ਨਜ਼ ਕਰਕੇ ਪਿਛਲੀ ਸਰਕਾਰ ਨੇ 7 ਕਰੋੜ ਦੇ ਟੈਕਸ ਲਾਉਣ ਦਾ ਇਲਾਨ ਕੀਤਾ ਸੀ ਪਰ ਲਾਇਆ ਇਕ ਵੀ ਨਹੀਂ। ਇਸ ਤਰ੍ਹਾਂ ਕੇਸ ਖਰਾਬ ਹੁੰਦਾ ਹੈ। ਇਸ ਕਰਕੇ ਮੌਜੂਦਾ ਸਰਕਾਰ ਨੇ ਇਕ ਕਮੇਟੀ ਬਣਾ ਦਿਤੀ ਹੈ ਜਿਹੜੀ ਪੂਰਾ ਜਾਇਜ਼ਾ ਲੈ ਕੇ ਜੇ ਲੋੜ ਪਏ ਤਾਂ ਟੈਕਸਾਂ ਦੀ ਸਿਫ਼ਾਰਸ਼ ਕਰੇਗੀ। ਇਹ ਠੀਕ ਨਹੀਂ ਕਿ ਪਹਿਲਾਂ ਐਲਾਨ ਕਰ ਦਿਤਾ ਅਤੇ ਫਿਰ ਲੋਕਾਂ ਦੀਆਂ ਗੱਲਾਂ ਸੁਣ ਕੇ ਟੈਕਸ ਵਾਪਸ ਲੈ ਲਏ। ਪਰ ਜੇ ਟੈਕਸ ਲਾਇਆ ਵੀ ਗਿਆ ਤਾਂ ਇਹ ਅਸੂਲ ਕਾਇਮ ਰਖਿਆ ਜਾਵੇਗਾ ਕਿ ਗਰੀਬ ਆਦਮੀ ਤੇ ਟੈਕਸ ਨਹੀਂ ਲਾਇਆ ਜਾਵੇਗਾ ਵੀਕਰ ਸੈਕਸ਼ਨ ਜੋ ਟੈਕਸ ਨਹੀਂ ਦੇ ਸਕਦਾ, ਉਸ ਨੂੰ ਰਿਲੀਫ਼ ਦਿਤੀ ਜਾਵੇਗੀ। (ਤਾੜੀਆਂ) ਜਿਹੜੇ ਟੈਕਸ ਪੇ ਕਰ ਸਕਦੇ ਹਨ, ਜਿਨ੍ਹਾਂ ਤੇ ਲਾਉਣਾ ਜਾਇਜ਼ ਹੋਇਆ ਉਨ੍ਹਾਂ ਤੇ ਟੈਕਸ ਲਾਇਆ ਜਾਵੇਗਾ। ਇਹ ਸਾਰੀ ਗੱਲ ਪੂਰੀ ਇਨਕੁਆਇਰੀ ਕਰਕੇ ਕੀਤੀ ਜਾਵੇਗੀ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਜਿਹੜਾ 11 ਕਰੋੜ ਦਾ ਗੈਪ ਹੈ ਇਸ ਦੇ ਵੀ ਵਜੂਹਾਤ ਹਨ, ਜਾਇਜ਼ ਵਜੂਹਾਤ ਹਨ। ਜਿਸ ਤਰ੍ਹਾਂ ਮੈਂ ਪਹਿਲੇ ਅਰਜ਼ ਕੀਤੀ ਹੈ ਕਿ ਸਾਡੀ ਪਲਾਨ ਪਹਿਲਾਂ 45 ਕਰੋੜ ਦੀ ਸੀ ਪਰ ਅਸੀਂ ਇਸ ਨੂੰ 48 ਕਰੋੜ 40 ਲੱਖ ਦੀ ਕਰ ਦਿਤੀ ਹੈ। ਇਸ ਤਰ੍ਹਾਂ ਸਿਧਾ ਹੀ 3 ਕਰੋੜ 40 ਲੱਖ ਦਾ ਗੈਪ ਪੈ ਗਿਆ ਹੈ। ਇਸ ਤੋਂ ਇਲਾਵਾ ਸਟੇਟ ਗੌਰਮਿੰਟ ਨੂੰ ਕੁਝ ਐਡੀਸ਼ਨਲ ਲਾਇਬਿਲਟੀ ਵੀ ਚੁਕਣੀ ਪਈ ਜਿਹੜੀ ਕਿ 68-69 ਦੀ ਸੀ। ਫਿਰ, ਡਿਪਟੀ ਸਪੀਕਰ ਸਾਹਿਬ, 7 ਕਰੋੜ ਪੇ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਇੰਪਲੀਮੈਂਟ ਕਰਨ ਵਾਸਤੇ ਰਖੇ ਗਏ ਹਨ। ਇਸ ਤੋਂ ਬਿਨਾਂ 1.40 ਲੱਖ ਡੀਅਰਨੈਸ ਅਲਾਊਂਸ ਲਈ ਰੱਖੇ ਗਏ ਹਨ।

ਫਿਰ, ਡਿਪਟੀ ਸਪੀਕਰ ਸਾਹਿਬ, 25 ਲੱਖ ਰੁਪਏ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਅਤੇ ਚੌਪਾਲਾਂ ਲਈ ਰਖੇ ਗਏ ਹਨ। ਮੈਂ ਇਹ ਗੱਲ ਕਲੀਅਰ ਕਰ ਦੇਵਾਂ ਕਿ ਇਹ 25 ਲੱਖ

[ਮੁੱਖ ਮੰਤਰੀ]

ਹਰੀਜਨ ਕਲਿਆਣ ਫੰਡ ਵਿਚੋਂ ਨਹੀਂ ਸਗੋਂ ਬਜਟ ਵਿਚੋਂ ਰਖੇ ਗਏ ਹਨ। (ਸਰਕਾਰੀ ਬੈਂਚਾਂ ਵਲੋਂ ਤਾੜੀਆਂ) ਮੈਂ ਇਹ ਮੰਨਦਾ ਹਾਂ ਕਿ 25 ਲੱਖ ਰੁਪਏ ਬਹੁਤ ਥੋੜ੍ਹੇ ਹਨ। ਇਕ ਪਛੜੀ ਹੋਈ ਜਾਤੀ ਨੂੰ ਚੁਕਣ ਵਾਸਤੇ ਹਾਲੇ ਪਤਾ ਨਹੀਂ ਕਿਤਨੇ ਰੁਪਏ ਦੀ ਲੋੜ ਹੋਵੇ, ਸ਼ਾਇਦ ਕਰੋੜਾਂ ਰੁਪਏ ਹੋਰ ਲੋੜ ਪੈਣ। ਪਰ ਮੇਰੇ ਦੋਸਤਾਂ ਨੂੰ ਇਸ ਗੱਲ ਦੀ ਦਾਦ ਦੇਣੀ ਚਾਹੀਦੀ ਹੈ ਕਿ ਅਸੀਂ ਇਸ ਪਾਸੇ ਕੰਮ ਸ਼ੁਰੂ ਕੀਤਾ ਹੈ। ਡਿਪਟੀ ਸਪੀਕਰ ਸਾਹਿਬ ਤੁਹਾਨੂੰ ਪਤਾ ਹੈ ਕਿ ਚੋਣਾ ਦੇ ਦਿਨਾਂ ਵਿਚ ਅਸੀਂ ਜਦੋਂ ਵੀ ਕਿਸੇ ਹਰੀਜਨਾਂ ਦੇ ਪਿੰਡ ਜਾਂਦੇ ਸਾਂ ਤਾਂ ਸਾਨੂੰ ਉਹ ਕਹਿੰਦੇ ਸਨ ਕਿ ਇਥੇ ਧਰਮਸ਼ਾਲਾ ਅਤੇ ਚੌਪਾਲ ਨਹੀਂ ਹੈ। ਇਸ ਲਈ ਇਹ ਕਦਮ ਚੁਕਿਆ ਗਿਆ ਹੈ। ਅਸੀਂ ਇਸ ਬਾਰੇ ਰੂਲਜ਼ ਬਣਾਕੇ ਕੰਮ ਸ਼ੁਰੂ ਕਰਾਂਗੇ। ਜਿਥੇ ਪਹਿਲਾਂ ਲੋੜ ਹੋਈ ਉਥੇ ਪਹਿਲਾਂ ਬਣਾਈਆਂ ਜਾਣਗੀਆਂ। ਇਸ ਤਰ੍ਹਾਂ ਪ੍ਰੀਆਰਿਟੀ ਦੇ ਕੇ ਧਰਮਸ਼ਾਲਾ ਬਣਾਈਆਂ ਜਾਣਗੀਆਂ।

**ਚੌਧਰੀ ਸੁੰਦਰ ਸਿੰਘ :** 48 ਲੱਖ ਜੋ ਹਰੀਜਨ ਕਲਿਆਣ ਫੰਡ ਦਾ ਹੈ, ਉਸ ਦਾ ਕੀ ਬਣਿਆ ?

**ਮੁੱਖ ਮੰਤਰੀ :** ਮੈਂ ਸਭ ਦਸਾਂਗਾ। ਫਿਰ, ਡਿਪਟੀ ਸਪੀਕਰ ਸਾਹਿਬ, ਅਸੀਂ ਲਗ ਪਗ 50 ਲੱਖ ਦੀ ਲਾਗਤ ਨਾਲ ਨਵੀਆਂ ਮੰਡੀਆਂ ਬਣਾਉਣ ਦੀ ਸਕੀਮ ਬਣਾਈ ਹੈ। ਪੁਰਾਣੀਆਂ ਮੰਡੀਆਂ ਨਾਲ ਕੰਮ ਨਹੀਂ ਚਲ ਸਕਦਾ, ਕਿਉਂਕਿ ਅਨਾਜ ਦੀ ਉਪਜ ਬਹੁਤ ਵਧ ਚੁਕੀ ਹੈ। ਲੋਕਾਂ ਨੂੰ ਅਨਾਜ ਠੀਕ ਸਪਲਾਈ ਕਰਨ ਲਈ ਨਵੀਆਂ ਮੰਡੀਆਂ ਦਾ ਹੋਣਾ ਜ਼ਰੂਰੀ ਸੀ। ਇਸ ਤੋਂ ਬਿਨਾਂ, ਡਿਪਟੀ ਸਪੀਕਰ ਸਾਹਿਬ, ਆਨੰਦਪੁਰ ਅਤੇ ਨੈਣਾ ਦੇਵੀ ਦਾ ਇਲਾਕਾ ਬਹੁਤ ਪਛੜਿਆ ਹੋਇਆ ਇਲਾਕਾ ਸੀ। ਉਥੇ ਪਾਣੀ ਦੇਣ ਅਤੇ ਸ਼ੈਡ ਬਣਾਉਣ ਅਤੇ ਉਸ ਇਲਾਕੇ ਦੀ ਉਨੱਤੀ ਕਰਨ ਲਈ 10 ਲੱਖ ਰੁਪਿਆ ਰਖਿਆ ਗਿਆ ਹੈ। ਉਥੋਂ, ਡਿਪਟੀ ਸਪੀਕਰ ਸਾਹਿਬ, ਹਰ ਮਹੀਨੇ ਲਗ ਪਗ 5 ਹਜ਼ਾਰ ਟੂਰਿਸਟ ਨੰਗਲ ਆਦਿ ਜਾਂਦੇ ਹਨ। ਜੇ ਕਰ ਉਸ ਇਲਾਕੇ ਨੂੰ ਅਸੀਂ ਉਨੱਤ ਕਰ ਸਕੀਏ ਤਾਂ ਉਹ ਟੂਰਿਸਟਾਂ ਲਈ ਖਿੱਚ ਦਾ ਕਾਰਣ ਬਣ ਸਕਦਾ ਹੈ, ਫਿਰ 10 ਲੱਖ ਰੁਪਿਆ ਗੁਰੂ ਨਾਨਕ ਯੂਨੀਵਰਸਿਟੀ ਵਾਸਤੇ ਰਖਿਆ ਗਿਆ ਹੈ। ਅੰਮ੍ਰਿਤਸਰ ਵਿਚ ਟੂਰਿਸਟ ਹੋਸਟਲ ਲਈ ਰਖਿਆਂ ਗਿਆ ਹੈ। ਇਸ ਤਰ੍ਹਾਂ ਡੇਢ ਕਰੋੜ ਰੁਪਏ ਇਨ੍ਹਾਂ ਕੰਮਾਂ ਲਈ ਰਖੇ ਗਏ ਹਨ। ਇਸ ਲਈ 11 ਦਾ ਗੈਪ ਕੋਈ ਮਾਇਨੇ ਨਹੀਂ ਰਖਦਾ। ਇਹ ਵੀ ਸੰਭਵ ਹੈ ਇਹ ਘਾਟਾ ਹੋਰ ਘਟ ਹੋ ਜਾਵੇ। ਕਿਉਂਕਿ ਫਾਈਨੈਂਸ ਕਮਿਸ਼ਨ ਨੇ ਹਾਲੇ ਇਹ ਫੈਸਲਾ ਕਰਨਾ ਹੈ ਕਿ ਹੈ ਕਿ ਉਸ ਨੇ ਸਾਨੂੰ ਕੀ ਮਦਦ ਦੇਣੀ ਹੈ। ਉਹ 1 ਕਰੋੜ ਦੇਵੇਗਾ ਜਾਂ 2 ਕਰੋੜ ਮੈਂ ਕੁਝ ਨਹੀਂ ਕਹਿ ਸਕਦਾ। ਫਿਰ ਅਸੀਂ ਜਿਹੜਾ ਕਰਜ਼ਾ ਕੇਂਦਰੀ ਸਰਕਾਰ ਨੂੰ ਪੇ ਕਰਨਾ ਹੈ ਅਸੀਂ ਉਸ ਵਿਚ ਵੀ ਕਮਿਸ਼ਨ ਮੰਗਾਂਗੇ ਸਾਨੂੰ ਉਮੀਦ ਹੈ ਕਿ ਉਸ ਤਰ੍ਹਾਂ ਵੀ ਕੁਝ ਘਾਟਾ ਪੂਰਾ ਹੋ ਜਾਵੇਗਾ।

**ਕੈਪਟਨ ਰਤਨ ਸਿੰਘ :** ਠੇਕਿਆਂ ਦੀ ਆਮਦਨ ਵਧ ਗਈ ਹੈ। (ਹਾਸਾ)

**ਮੁੱਖ ਮੰਤਰੀ :** ਉਹ ਪਿਛਲੇ ਸਾਲ 28 ਕਰੋੜ ਸੀ, ਇਸ ਸਾਲ 24 ਕਰੋੜ ਰਹਿ ਗਈ ਹੈ।

ਕੈਪਟਨ ਰਤਨ ਸਿੰਘ : ਤੁਹਾਡੇ ਬਜਟ ਵਿਚ ਤਾਂ 22 ਕਰੋੜ ਲਿਖਿਆ ਹੈ।

ਮੁੱਖ ਮੰਤਰੀ : ਫਿਰ ਤੁਹਾਨੂੰ ਭੇਜ ਦਿਆਂਗੇ। (ਹਾਸਾ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਮਹਿਸੂਸ ਕਰਦਾ ਹਾਂ ਇਹ ਗੈਪ ਘਟ ਸਕਦਾ ਹੈ। ਹੋ ਸਕਦਾ ਹੈ ਕਿ ਇਹ ਨਾ ਘਟੇ ਕਿਉਂਕਿ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪ੍ਰਾਪਰਟੀ ਟੈਕਸ ਹਟਾ ਦਿਤਾ ਜਾਵੇ। ਪਰਜਾ ਸੋਸ਼ਲਿਸਟ ਪਾਰਟੀ ਦੇ ਜੋ ਮੈਂਬਰ ਅੰਮ੍ਰਿਤਸਰ ਤੋਂ ਚੁਣ ਕੇ ਆਏ ਹਨ, ਉਨ੍ਹਾਂ ਨੇ ਇਸ ਬਾਰੇ ਕੁਝ ਕਿਹਾ ਹੈ ਕਿ ਪ੍ਰਾਪਰਟੀ ਟੈਕਸ ਰਹਿਣਾ ਚਾਹੀਦਾ ਹੈ। ਸ਼ਾਇਦ ਉਨ੍ਹਾਂ ਨੂੰ ਗਲਤੀ ਲਗੀ ਹੈ। ਮੈਂ ਉਨ੍ਹਾਂ ਨੂੰ ਦਸ ਦਿਆਂਗਾ ਕਿ ਅੱਜ ਕਲ੍ਹ ਇਕੋ ਮਕਾਨ ਤੇ ਦੋ ਟੈਕਸ ਹਨ। ਇਕ ਹਾਊਸ ਟੈਕਸ ਜੋ ਕਿ ਮਿਊਨਿਸਪਲ ਕਮੇਟੀਆਂ ਲੈਂਦੀਆਂ ਹਨ ਅਤੇ ਦੂਸਰਾ ਪ੍ਰਾਪਰਟੀ ਟੈਕਸ ਜੋ ਕਿ ਸਟੇਟ ਗੌਰਮਿੰਟ ਲੈਂਦੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਕੋ ਹੀ ਟੈਕਸ ਹੋਣਾ ਚਾਹੀਦਾ ਹੈ। ਇਸ ਲਈ ਪ੍ਰਾਪਰਟੀ ਟੈਕਸ ਖਤਮ ਹੋ ਜਾਣਾ ਚਾਹੀਦਾ ਹੈ।

ਫਿਰ ਵੀ ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਭਾਵੇਂ ਇਹ ਘਾਟਾ ਪੂਰਾ ਨਾ ਹੋਵੇ ਤਾਂ ਵੀ ਸਾਡੇ ਸੂਬੇ ਦੀ ਫਾਈਨੈਨਸ਼ਲ ਪੁਜ਼ੀਸ਼ਨ ਕਾਫ਼ੀ ਸਾਊਂਡ ਹੈ। ਪੰਜਾਬ ਜੋ ਕਿ ਹਮੇਸ਼ਾਂ ਆਪਣੇ ਸੋਰਸਿਜ਼ ਤੋਂ ਹੀ ਆਪਣੀਆਂ ਪਲੈਨਾਂ ਪੂਰੀਆਂ ਕਰਦਾ ਹੈ, ਉਸ ਲਈ ਇਹ ਘਾਟਾ ਕੋਈ ਬਹੁਤਾ ਘਾਟਾ ਨਹੀਂ ਹੈ।

ਜੋ ਡਿਪਟੀ ਲੀਡਰ, ਕਾਂਗਰਸ ਪਾਰਟੀ, ਨੇ ਫਾਈਨੈਂਸ ਕਮਿਸ਼ਨ ਦੇ ਮੁਤੱਲਕ ਕਿਹਾ ਸੀ ਇਸ ਦੇ ਮੁਤੱਲਕ ਮੈਮੋਰੈਂਡਮ ਵਿਚ ਅਸੀਂ ਉਨ੍ਹਾਂ ਨੂੰ ਪਹਿਲਾਂ ਹੀ ਕਹਿ ਚੁਕੇ ਹਾਂ। ਪੰਜਾਬ ਇਕ ਬਾਰਡਰ ਦਾ ਇਲਾਕਾ ਹੋਣ ਕਰਕੇ ਇਥੇ ਹਰ ਵੇਲੇ ਲਗਾਤਾਰ ਤਕਲੀਫ਼ ਰਹਿੰਦੀ ਹੈ।

(ਇਸ ਵੇਲੇ ਸਪੀਕਰ ਸਾਹਿਬ ਕੁਰਸੀ ਤੇ ਬੈਠੇ)

ਦੂਸਰੇ ਫਲੱਡ ਕੰਟ੍ਰੋਲ ਔਰ ਡਰੇਨੇਜ ਦੇ ਮਸਲੇ ਬਾਰੇ ਅਸੀਂ ਕਿਹਾ ਹੈ ਕਿ ਪੱਕਾ ਪਰਮਾਨੈਂਟ ਕਮਿਸ਼ਨ ਹੋ ਜਾਣਾ ਚਾਹੀਦਾ ਹੈ। ਸਾਡੀ ਇਹ ਸੁਜੈਸ਼ਨ ਹੈ, ਉਸ ਮੈਮੋਰੈਂਡਮ ਵਿੱਚ।

ਇਹ ਵੀ ਸੁਜੈਸ਼ਨ ਹੈ ਕਿ ਸੈਂਟਰ–ਸਟੇਟਸ ਰਿਲੇਸ਼ਨ ਵਾਸਤੇ ਇਕ ਕੌਂਸਲ, ਜਿਹੜੀ ਕਿ ਵਿਧਾਨ ਪ੍ਰੋਵਾਈਡ ਕਰਦਾ ਹੈ ਬਣਾਈ ਜਾਣੀ ਚਾਹੀਦੀ ਹੈ, ਤਾਂ ਕਿ ਉਥੇ ਸਟੇਟਾਂ ਆਪਣੀ ਆਪਣੀ ਫਾਈਨੈਂਨਸ਼ਲ ਹਾਲਤ ਦੇ ਮੁਤੱਲਕ ਕਹਿ ਸਕਣ। ਮੇਰੇ ਦੋਸਤ ਕੈਪਟਨ ਸਾਹਿਬ ਨੇ ਕਿਹਾ ਸੀ ਬੋਝ ਨਾਂ ਪਾਉ ਸਾਡੀ ਸਰਕਾਰ ਤੇ। ਇਸ ਦੇ ਮੁੱਤਲਕ ਮੈਂ ਕਹਾਂਗਾ ਕਿ ਇਥੇ ਦੀ ਸਰਕਾਰ ਨੂੰ ਤਾਂ ਉਹ ਆਪਣੀ ਸਰਕਾਰ ਸਮਝਦੇ ਹੀ ਨਹੀਂ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਕਾਂਗਰਸ ਦੇ ਚੀਫ ਮਨਿਸਟਰ ਖੁਦ ਮਿਲੇ ਉਥੇ ਅਤੇ ਕਿਹਾ ਕਿ ਸੈਂਟਰ ਸਰਕਾਰ ਨੂੰ, ਸੂਬਿਆਂ ਨੂੰ ਜ਼ਿਆਦਾ ਫਾਈਨੈਂਨਸ਼ਲ ਏਡ ਦੇਣੀ ਚਾਹੀਦੀ ਹੈ। ਇਸ ਸਬੰਧੀ ਸੈਂਟਰ ਤੇ ਬਰਡਨ ਪਾਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਤਾਂ ਸੂਬਿਆਂ ਦਾ ਆਪਣਾ ਹੱਕ ਹੈ ਕਿ ਉਨ੍ਹਾਂ ਦੀ ਡਿਵੈਲਪਮੈਂਟ ਲਈ ਐਸੇ ਫ਼ਾਈਨੈਂਨਸ਼ਲ ਰਿਸੋਰਸਿਜ਼ ਹੋਣ ਜਿਸ ਤੇ ਉਨ੍ਹਾਂ ਦਾ ਕੰਟਰੋਲ ਹੋਵੇ। ਕਈ ਦੋਸਤ ਜਿਨ੍ਹਾਂ ਨੇ ਬਿਲਕੁਲ ਪ੍ਰਾਪੇਗੰਡਾ ਹੀ ਕਰਨਾ ਹੁੰਦਾ ਹੈ ਉਹ ਸੈਂਟਰਲ ਸਰਕਾਰ ਨੂੰ ਵੀਕ ਕਰਦੇ ਹਨ। ਮੇਰਾ ਭਾਵ ਹਿੰਦੁਸਤਾਨ ਇਕ ਮੁਲਕ ਹੈ। ਇਥੇ ਨੈਸ਼ਨਲ ਇੰਟੈਗਰੇਸ਼ਨ ਜ਼ਰੂਰੀ ਹੈ। ਕਦੇ ਖਾਹਸ਼ ਨਹੀਂ ਹੋਵੇਗੀ ਕਿ ਸੈਂਟਰ ਵੀਕ ਕੀਤਾ ਜਾਵੇ। ਸਾਡਾ ਹੱਕ ਹੈ ਸੈਂਟਰ ਤੋਂ ਏਡ ਲੈਣੀ ਔਰ ਉਹ ਉਨ੍ਹਾਂ ਤੋਂ ਜ਼ਰੂਰ ਲਵਾਂਗੇ। (ਥੰਪਿੰਗ)

[ਮੁੱਖ ਮੰਤਰੀ]

ਕੈਪਟਨ ਸਾਹਿਬ ਨੇ ਇਕ ਗੱਲ ਕਹੀ ਸੀ ਬਾਕੀ ਮੈਂ ਬਹਿਸ ਨਹੀਂ ਕਰਨਾ ਚਾਹੁੰਦਾ ਉਨ੍ਹਾਂ ਨੇ ਕਿਹਾ ਸੀ :—

Fools produce raw-materials ; wise men produce finished goods.

ਕੈਪਟਨ ਸਾਹਿਬ ਕਾਫੀ ਰਾ–ਮੈਟੀਰੀਅਲ ਪੈਦਾ ਕਰਦੇ ਹਨ ਬਾਕੀ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ਇਸ ਦੇ ਮੁਤੱਲਕ ।

ਕੁਝ ਸਮਾਂ ਮੈਂ ਹਰੀਜਨ ਭਾਈਆਂ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ । ਕਲਿਆਨ ਫੰਡ ਦੇ ਮੁਤੱਲਕ ਉਨ੍ਹਾਂ ਨੇ ਪੁਛਿਆ ਹੈ । 1962 ਵਿਚ ਟੈਕਸੇਸ਼ਨ ਰਾਹੀਂ 386 ਲੱਖ ਰੁਪਿਆ ਇਕੱਠਾ ਕੀਤਾ ਗਿਆ । ਉਸ ਵੇਲੇ ਦੀ ਪੰਜਾਬ ਸਰਕਾਰ ਨੇ ਪਲੈਨਿੰਗ ਵੇਲੇ ਇਹ ਤਜਵੀਜ਼ ਕੀਤੀ ਸੀ ਕਿ 114 ਲੱਖ ਪੰਜਾਬ ਸਰਕਾਰ ਆਪਣੇ ਕੋਲੋਂ ਪਾਏਗੀ ਅਤੇ ਇਸ ਤਰ੍ਹਾਂ ਨਾਲ 5 ਕਰੋੜ ਰੁਪਿਆ ਕੀਤਾ ਜਾਵੇਗਾ । ਇਸ ਪੰਜ ਕਰੋੜ ਤੇ ਮੈਚਿੰਗ ਏਡ ਸੈਂਟਰ ਦੀ ਸਰਕਾਰ ਤੋਂ ਲਈ ਜਾਵੇ ਅਤੇ ਇਸ ਤਰ੍ਹਾਂ ਹਰੀਜਨ ਕਲਿਆਨ ਫੰਡ ਦਸ ਕਰੋੜ ਹੋ ਜਾਵੇਗਾ । ਪਰ ਬਦਕਿਸਮਤੀ ਨਾਲ ਇਹ ਗੱਲ ਸਿਰੇ ਨਹੀਂ ਚੜ੍ਹ ਸਕੀ । 31 ਜਨਵਰੀ, 1967 ਤਕ ਹਰੀਜਨ ਭਾਈਆਂ ਨੂੰ ਲੈਣ ਦੇਣ ਦੀ ਰਕਮ 276 ਲੱਖ ਸੀ । ਬਾਕੀ ਰਕਮ ਰਹਿ ਗਈ 110 ਲੱਖ ।

**ਸਰਦਾਰ ਗੁਰਬੰਤਾ ਸਿੰਘ :** ਬੈਲੇਂਸ ਕਿੰਨਾ ਰਹਿ ਗਿਆ, ਜੀ ।

**ਮੁਖ ਮੰਤਰੀ :** 31 ਮਾਰਚ 1967 ਨੂੰ ਬੈਲੇਂਸ 110 ਲੱਖ ਰੁਪਏ ਸੀ । ਫੇਰ ਰੀਆਰਗੇਨਾਈਜ਼ੇਸ਼ਨ ਹੋ ਗਈ ਅਤੇ ਪਾਪੂਲੇਸ਼ਨ ਦੇ ਬੇਸਿਜ਼ ਤੇ ਸਾਡੇ ਹਿੱਸੇ 60 ਲੱਖ ਆਇਆ । ਰੀਆਰਗੇਨਾਈਜ਼ੇਸ਼ਨ ਤੋਂ ਬਾਦ 55 ਲੱਖ ਅਸੀਂ ਕੰਟਰੀਬਿਊਟ ਕੀਤਾ । ਇਕ ਫੈਸਲਾ ਸੀ ਕਿ 50 ਲੱਖ ਰੁਪਿਆ ਹਰ ਸਾਲ ਪੰਜਾਬ ਸਰਕਾਰ ਇਸ ਵਿਚ ਜਮ੍ਹਾਂ ਕਰਾਏ । (ਸ਼ੋਰ) (ਵਿਘਨ)

(ਅਵਾਜ਼ਾਂ ਬਾਕੀ ਕਿੰਨਾਂ ਰਹਿ ਗਿਆ) 55 ਲਖ ਜਮਾਂ ਕਰਾਕੇ ਟੋਟਲ 115 ਲੱਖ ਬਾਕੀ ਰਹਿ ਗਿਆ ।

Expenditure provided for loans and grants to Harijans during 1968-69 and 1969-70 is Rs. 68 lacs.

ਬੈਲੇਂਸ 31 ਮਾਰਚ 1970 ਨੂੰ ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ 47 ਲੱਖ ਰਹਿ ਜਾਵੇਗਾ । ਮਗਰ ਫਿਕਰ ਨਾਂ ਕਰੋ ਅਸੀਂ ਜ਼ਰੂਰ ਕੋਸ਼ਿਸ਼ ਕਰਾਂਗੇ, ਸਰਕਾਰ ਨੇ ਤਹੱਈਆ ਕੀਤਾ ਹੋਇਆ ਹੈ ਕਿ ਹਰੀਜਨਾਂ ਦੀ ਮਦਦ ਕੀਤੀ ਜਾਏ । ਜਿਥੋਂ ਤਕ ਵਜ਼ੀਫਿਆਂ ਦਾ ਸਵਾਲ ਹੈ, ਵਜੀਫੇ ਮੇਰਾ ਆਪਣਾ ਵਿਚਾਰ ਹੈ ਕਿ ਇਹ ਵੀ ਹਰੀਜਨ ਬੱਚਿਆਂ ਲਈ ਵਧਣੇ ਚਾਹੀਦੇ ਹਨ । ਇਹ ਮੇਰਾ ਵਿਚਾਰ ਹੈ । (ਸ਼ੋਰ) (ਅਵਾਜ਼ਾਂ) ਤੁਹਾਡੇ ਵਿਚਾਰ ਨਾਲ ਤਾਂ ਕੁਝ ਨਹੀਂ ਬਣਨਾ) । ਮੇਰੇ ਵਿਚਾਰ ਨਾਲ ਹੀ ਬਣੇਗਾ । ਗਰੀਬ ਤਬਕੇ ਦੀ ਮਦਦ ਕਰਨਾ ਹਰ ਸਰਕਾਰ ਦਾ ਫਰਜ਼ ਹੈ ।

**ਚੌਧਰੀ ਸੁੰਦਰ ਸਿੰਘ :** 8 ਅਪਰੈਲ, 1964 ਦੇ ਫੈਸਲੇ ਦੇ ਮੁਤਾਬਿਕ ਮੁਸਲਿਮ ਇਵੈਕੁਈ ਪ੍ਰਾਪਰਟੀ ਸਾਨੂੰ ਮਿਲੀ ਸੀ ਉਹ ਸਾਨੂੰ ਮਿਲੇਗੀ, ਕਿ ਨਹੀਂ ਮਿਲੇਗੀ ?

**ਮੁੱਖ ਮੰਤਰੀ :** ਅਜਿਹਾ ਕੁਝ ਫੈਸਲਾ ਹੋਇਆ ਸੀ ਚੌਧਰੀ ਸਾਹਿਬ ਨੇ ਠੀਕ

ਕਿਹਾ ਹੈ। ਇਹ ਫੈਸਲਾ 1964-65 ਤੋਂ ਲਾਗੂ ਹੋਇਆ ਸੀ। ਜਿਹੜੀਆਂ ਜ਼ਮੀਨਾਂ ਦਿਤੀਆਂ ਜਾਣੀਆਂ ਸਨ ਉਹਦਾ ਸਮਾਂ ਜੁਲਾਈ, 1964 ਤੋਂ ਨਵੰਬਰ-ਦਸੰਬਰ, 1965 ਤੱਕ ਅਤੇ ਫੇਰ ਜੁਲਾਈ, 1966 ਤੋਂ ਦਸੰਬਰ, 1967 ਤਕ। ਜਿਸ ਤਰ੍ਹਾਂ ਲੈਂਡ ਔਕਸ਼ਨ ਹੋਈ ਉਹਦਾ ਵੇਰਵਾ ਇਸ ਪ੍ਰਕਾਰ ਹੈ :—

ਕਲਟੀਵੇਬਲ ਲੈਂਡ —21783 ਸਟੈਂਡਰਡ ਏਕੜ।

ਬੰਜਰ ਲੈਂਡ —21363 ਔਰਡੀਨਰੀ ਏਕੜ।

ਗੈਰ ਬੰਜਰ ਲੈਂਡ —8382 ਔਰਡੀਨਰੀ ਏਕੜ।

ਇਹ ਸਾਰੀਆਂ ਜ਼ਮੀਨਾਂ ਉਨ੍ਹਾਂ ਨੂੰ ਦਿਤੀਆਂ ਗਈਆਂ। ਇਹ ਵੀ ਫੈਸਲਾ ਹੋਇਆਂ ਕਿ ਜਿਹੜੇ ਲੋਕ 1963-65 ਤੋਂ ਕਬਜਾ ਲਈ ਬੈਠੇ ਹਨ ਉਹ ਜ਼ਮੀਨਾਂ ਉਨ੍ਹਾਂ ਨੂੰ ਹੀ ਦਿਤੀਆਂ ਜਾਣ। ਪਰ ਬਦਕਿਸਮਤੀ ਨਾਲ ਸਾਰੇ ਮੈਂਬਰਾਂ ਨੂੰ ਪਤਾ ਹੈ ਕਿ ਗਿਰਦਾਵਰੀਆਂ ਵੀ ਲੋਕ ਜਲਦੀ ਨਹੀਂ ਕਰਾਉਂਦੇ। ਕਈਆਂ ਨੇ ਉਹ ਰੋਕ ਲਈਆਂ।

ਮੇਰੇ ਫਾਜ਼ਲ ਦੋਸਤ ਸ਼੍ਰੀ ਸੱਤ ਪਾਲ ਡਾਂਗ ਨੇ ਕਿਹਾ ਹੈ ਕਿ ਰਸ਼ੀਆ ਦੀ ਮਦੱਦ ਨਾਲ ਜਿਹੜਾ ਸੀਡ ਫਾਰਮ ਬਣਾਇਆ ਜਾ ਰਿਹਾ ਹੈ ਉਥੇ ਵਸਦੇ ਲੋਕਾਂ ਨੂੰ ਉਜਾੜਿਆਂ ਨਾਂ ਜਾਏ। ਪਰ ਸੀਡ ਫਾਰਮ ਬਣਾਕੇ ਫਾਇਦਾ ਜ਼ਰੂਰ ਉਠਾਇਆ ਜਾਏ। ਮੈਂ ਕਹਿੰਦਾ ਹਾਂ ਕਿ ਜ਼ਮੀਨ ਨੇ ਰਬੜ ਵਾਂਗੂੰ ਵਧ ਨਹੀਂ ਜਾਣਾ ਹੈ ਪਰ ਫੇਰ ਵੀ ਜਿਹੜੇ ਬੰਦੇ ਉਥੇ ਰੂਲਜ਼ ਮੁਤਾਬਕ ਬੈਠੇ ਹਨ, ਕਾਨੂੰਨ ਦੀ ਜਦ ਵਿਚ ਬੈਠੇ ਹਨ, ਉਨ੍ਹਾਂ ਦੇ ਮੁਤੱਲਕ ਅਸੀਂ ਖਿਆਲ ਰਖਾਂਗੇ।

ਮਗਰ ਉਨ੍ਹਾਂ ਲੋਕਾਂ ਨੂੰ ਆਨਰੇਬਲ ਮੈਂਬਰ ਸਾਹਿਬਾਨ ਮੇਰੇ ਨਾਲ ਮੁਤਫਿਕ ਹੋਣਗੇ, ਜਿਨ੍ਹਾਂ ਨੇ ਜ਼ਬਰਦਸਤੀ ਕਬਜ਼ਾ ਕੀਤਾ ਹੈ, ਉਨ੍ਹਾਂ ਨੂੰ ਉਠਾਉਣਾ ਚਾਹੀਦਾ ਹੈ। ਅਸੀਂ ਫਾਰਮ ਬਨਾਉਣੇ ਹਨ, ਮਗਰ ਇਹ ਫਾਰਮ ਤਦ ਹੀ ਬਣਨਗੇ ਜੇ ਸਾਡੇ ਕੋਲ ਜ਼ਮੀਨ ਆ ਜਾਵੇ। ਇਸ 10 ਹਜ਼ਾਰ ਏਕੜ ਫਾਰਮ ਲਈ ਮਸ਼ੀਨਰੀ ਆਦਿ ਲਈ ਕੋਸ਼ਿਸ਼ ਕਰਾਂਗੇ, ਉਸ ਜ਼ਮੀਨ ਨੂੰ ਇਥੇ ਲਿਆਇਆ ਜਾਵੇ ਅਤੇ ਘੱਟ ਤੋਂ ਘੱਟ ਲੋਕਾਂ ਨੂੰ ਉਠਾਇਆ ਜਾਵੇ।

**ਚੌਧਰੀ ਸੁੰਦਰ ਸਿੰਘ** : ਮੈਂ ਪੁਛਣਾ ਚਾਹੁੰਦਾ ਹਾਂ ਕਿ 8.4.1964 ਨੂੰ ਮੁਸਲਮਾਨਾਂ ਦੀ ਪ੍ਰਾਪਰਟੀ ਸਾਨੂੰ ਮਿਲੀ ਸੀ ਔਰ ਬੜੀ ਮੁਸ਼ਕਲ ਨਾਲ ਲਈ ਸੀ। ਕੀ ਤੁਸੀਂ ਇਨ੍ਹਾਂ ਦੇ ਵੀ ਫਾਰਮ ਬਣਾਉਣੇ ਹਨ ਜਾਂ ਹੋਰ (ਵਿਘਨ) ਮੇਰੇ ਕਹਿਣ ਦਾ ਭਾਵ ਇਹ ਹੈ ਕਿ ਤੁਸੀਂ ਸਾਡੀ ਜ਼ਮੀਨ ਨੂੰ ਕਿਉ ਹੱਥ ਲਾਉਂਦੇ ਹੋ।

ਮੁੱਖ ਮੰਤਰੀ : ਚੌਧਰੀ ਸਾਹਿਬ, ਤੁਸੀਂ ਤਾਂ ਐਵੇਂ ਹੀ ਕਰਦੇ ਪਏ ਹੋ, ਤੁਸੀਂ ਆਪ ਹੀ ਖਾਈ ਜਾਂਦੇ ਹੋ। (ਹਾਸਾ) ਡਿਪਟੀ ਸਪੀਕਰਸਾਹਿਬ, ਇਹ ਜਿਹੜੀਆਂ ਜ਼ਮੀਨਾਂ ਦਿੱਤੀਆਂ, ਇਸ ਦ ਇਲਾਵਾ ਅਸੀਂ ਜੋ ਫੈਸਲਾ ਕੀਤਾ ਸੀ, ਉਹ ਇਹ ਸੀ ਕਿ ਕੋਈ ਵੀ ਪਾਰਲੀਮੈਂਟ ਦਾ ਮੈਂਬਰ ਜਾਂ ਅਸੈਂਬਲੀ ਦਾ ਮੈਂਬਰ ਜਾਂ ਕੋਈ ਸਰਕਾਰੀ ਮੁਲਾਜ਼ਮ ਇਸ ਜ਼ਮੀਨ ਤੇ ਨੀਲਾਮੀ ਨਾ ਕਰ ਸਕੇ। 1967 ਵਿਚ ਮੇਰੇ ਨੋਟਿਸ ਵਿਚ ਆਇਆ ਕਿ ਸੌ ਸੌ, ਦੋ ਦੋ ਸੌ ਏਕੜ ਜ਼ਮੀਨ ਉਨ੍ਹਾਂ ਅਕੁਪਾਈ ਕੀਤੀ ਹੋਈ ਹੈ। ਉਸ ਦੇ ਮੁਤਲਿਕ ਮੈਂ ਇਨਕੁਆਇਰੀ ਆਰਡਰ ਕੀਤਾ ਸੀ, ਮੈਂ ਸਮਝਦਾ ਹਾਂ ਕਿ ਇਹ ਹਰੀਜਨਾਂ ਨੂੰ ਮਿਲਣੀ ਚਾਹੀਦੀ ਹੈ। ਇਹ ਵੀ ਇਨਕੁਆਇਰੀ ਕਰਨੀ ਚਾਹੀਦੀ ਹੈ ਕਿ ਕਿਹੜੇ ਲੋਕ ਜ਼ਿਆਦਾ ਜ਼ਮੀਨ ਦੱਬੀ ਬੈਠੇ ਹਨ। (ਤਾੜੀਆਂ) ਹਰੀਜਨ ਮੈਂਬਰ ਮੇਰੇ ਨਾਲ ਇਸ ਬਾਰੇ ਸਹਿਮਤ ਹੋਣਗੇ।

**ਚੌਧਰੀ ਸੁੰਦਰ ਸਿੰਘ :** ਮੇਰੀ ਅਰਜ਼ ਹੈ ਕਿ ਜਿਹੜੇ ਪੰਜ ਪੰਜ, ਹਜ਼ਾਰ ਵਾਲੇ ਬੈਠੇ ਹਨ, ਉਨ੍ਹਾਂ ਦੀ ਇਨਕੁਆਇਰੀ ਕਿਉ ਨਹੀਂ ਕਰਦੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਪੰਜ ਹਜ਼ਾਰ ਏਕੜ ਵਾਲਾ ਤਾਂ ਕੋਈ ਮਾਲਕ ਨਹੀਂ ਦਿਸਦਾ ਜੇ ਕਰ ਹੋਵੇ ਵੀ ਤਾਂ ਉਸ ਦੀ ਜ਼ਿੰਮੇਵਾਰ ਕਾਂਗਰਸ ਪਾਰਟੀ ਹੀ ਹੈ । ਇਹ ਫੈਸਲਾ ਤੁਹਾਡੇ ਵੇਲੇ ਦਾ ਹੀ ਹੈ ਜਦੋਂ ਚੌਧਰੀ ਸਾਹਿਬ ਵਜ਼ੀਰ ਹੁੰਦੇ ਸਨ । (ਵਿਘਨ)

**ਚੌਧਰੀ ਸੁੰਦਰ ਸਿੰਘ :** ਜੇ ਤੁਸੀਂ ਇਨਸਾਫ ਕਰਨਾ ਚਾਹੁੰਦੇ ਹੋ ਤਾਂ ਤੁਸੀਂ ਸਾਡੀਆਂ ਗਲਤੀਆਂ ਕੱਢੋ । ਪਰ ਤੁਸੀਂ ਤਾਂ ਇਨਸਾਫ ਨਹੀਂ ਕਰਨਾ ਚਾਹੁੰਦੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਦੋਂ ਅਸੀਂ ਗਲਤੀਆਂ ਕੱਢਣ ਲੱਗੇ ਤਾਂ ਅਸੀਂ ਚੌਧਰੀ ਸਾਹਿਬ ਨੂੰ ਕਹਾਂਗੇ ਕਿ ਉਹ ਆਪਣੇ ਭਾਈਚਾਰੇ ਨੂੰ ਸਾਡੀ ਮੱਦਦ ਲਈ ਲੈ ਆਉਣ । (ਹਾਸਾ)

ਸਪੀਕਰ ਸਾਹਿਬ, ਕੁਝ ਲਾਅ ਐਂਡ ਆਰਡਰ ਦੇ ਮੁਤਾਲਿਕ ਕਿਹਾ ਗਿਆ ਹੈ ਕਿ ਲਾਅ ਐਂਡ ਆਰਡਰ ਬੜਾ ਖਰਾਬ ਹੈ । (ਮਾਸਟਰ ਗੁਰਬੰਤਾ ਸਿੰਘ ਵਲੋਂ ਵਿਘਨ)...ਉਹ ਸਾਰੀ ਹਰੀਜਨਾਂ ਨੂੰ ਦਿਆਂਗੇ, ਰੀਜ਼ਰਵੇਸ਼ਨ ਦਾ ਸਵਾਲ ਨਹੀਂ ਹੈ । ਸੋ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੇ ਮੁਤੱਲਿਕ ਕਹਿ ਰਿਹਾ ਹਾਂ, ਠੀਕ ਹੈ ਕਿ ਕੁਝ ਕੇਸਿਜ਼ ਅਖਬਾਰਾਂ ਦੇ ਜ਼ਰੀਏ ਸਾਡੇ ਨੋਟਿਸ ਵਿਚ ਆਏ । ਪਰ ਮੈਂ ਕਹਿੰਦਾ ਹਾਂ, ਕਿ ਉਹ ਕੇਸ ਆਈਸੋਲੇਟਿਡ ਕੇਸਿਜ਼ ਹਨ । ਅਗਰ ਮੈਂ ਆਪ ਨੂੰ ਯਾਦ ਕਰਾਵਾਂ ਕਿ ਦਿੱਲੀ ਵਿਚ, ਜਿਥੇ ਕਿ ਸੈਂਟਰ ਦੀ ਸਰਕਾਰ ਬੈਠੀ ਹੈ, ਜਿਥੇ ਕਿ ਸਾਰੇ ਹਿੰਦੁਸਤਾਨ ਦੀ ਸਾਰੀ ਤਾਕਤ ਹੈ, ਉਥੇ ਵੀ ਇਕ ਬੀਬੀ ਨੂੰ ਮੋਟਰ ਵਿਚੋਂ ਕੱਢ ਲਿਆ ਗਿਆ । (ਆਪੋਜ਼ੀਸ਼ਨ ਵਲੋਂ ਆਵਾਜ਼ਾਂ ਉਹ ਜਨਸੰਘੀ ਸਨ ।) (ਸ਼ੋਰ) ਮੈਂ ਕਹਿੰਦਾ ਹਾਂ ਕਿ ਉਥੇ ਤਾਂ ਸੈਂਟਰ ਦੀ ਸਰਕਾਰ ਹੈ । (ਸ਼ੋਰ) (ਵਿਘਨ) । ਇਸ ਤਰ੍ਹਾਂ ਪਿਛੇ ਜਿਹੇ ਹੁਸ਼ਿਆਰਪੁਰ ਵਿਚ ਕੇਸ ਹੋਇਆ ਉਸ ਦੇ ਸਾਰੇ ਮੁਲਜ਼ਮ ਫੜ ਲਏ ਹਨ । ਮੇਰਾ ਭਾਵ ਹੈ ਕਿ ਜੇ ਤਾਂ ਸਰਕਾਰ ਮੁਲਜ਼ਮਾਂ ਨੂੰ ਫੜਦੀ ਹੈ ਤਾਂ ਇਹ ਸ਼ਿਕਾਇਤ ਕਰਦੇ ਹਨ ਕਿ ਕਿਉਂ ਫੜੇ, ਜੇ ਨਹੀਂ ਫੜਦੇ ਤਾਂ ਕਹਿੰਦੇ ਹਨ ਕਿ ਕਿਉਂ ਨਹੀਂ ਫੜਦੇ । (ਵਿਘਨ) ਮੈਂ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਦੱਸਣਾ ਚਾਹੁੰਦਾ ਹਾਂ ਮੇਰੇ ਕੋਲ ਅੰਕੜੇ ਹਨ । 17 ਤਰੀਕ ਨੂੰ ਇਸ ਸਰਕਾਰ ਨੇ ਸਹੁੰ ਖਾਧੀ ਸੀ । 13 ਮਾਰਚ, 1969 ਤੱਕ ਮੇਰੇ ਪਾਸ ਅੰਕੜੇ ਹਨ । ਪਿਛਲੇ ਸਾਲ ਜਦ ਕਿ ਇਥੇ ਹੋਰ ਸਰਕਾਰ ਸੀ ਇਥੇ 43 ਮਰਡਰ ਹੋਏ, ਪਰ ਹੁਣ 2) ਹੋਏ ਹਨ । ਚੋਰੀਆਂ ਉਦੋਂ 108 ਹੋਈਆਂ ਤੇ ਹੁਣ 112, ਰਾਇਟਿੰਗ ਉਦੋਂ ਇਕ ਤੇ ਹੁਣ ਕੋਈ ਨਹੀਂ । ਐਸਕੇਪ ਆਫ਼ ਅਰੈਸਟਿਡ ਪੀਪਲ ਕੇਸਿਜ਼ ਉਦੋਂ 3 ਤੇ ਹੁਣ ਕੋਈ ਨਹੀਂ । ਕਲਪੇਬਲ ਹੋਮੋਸਾਈਡ ਦੇ ਕੇਸ ਉਦੋਂ 13 ਹੁਣ 15 ਹੋਏ । ਅਟੈਂਪਟ ਟੂ ਮਰਡਰ ਦੇ ਕੇਸਿਜ਼ ਉਦੋਂ 45 ਤੇ ਹੁਣ 34 ਹੋਏ । ਹਰਟ ਦੇ ਕੇਸਿਜ਼ ਉਦੋਂ 139 ਤੇ ਹੁਣ 178, ਕਿਡਨੈਪਿੰਗ ਦੇ ਉਦੋਂ 28 ਤੇ ਹੁਣ 21 ਹੋਏ । ਰੇਪ ਦੇ ਕੇਸਿਜ਼ ਉਦੋਂ 5 ਤੇ ਹੁਣ 2 ਹੋਏ ਥੈਫਟ ਦੇ 214 ਉਦੋਂ ਹੋਏ ਤੇ ਹੁਣ 192 ਹੋਏ । ਰਾਬਰੀ ਦੇ ਉਦੋਂ 2 ਤੇ ਹੁਣ ਇਕ ਹੋਇਆ ਸਟੋਲਨ ਪ੍ਰਾਪਰਟੀ ਦੇ ਉਦੋਂ 40 ਤੇ ਹੁਣ 32 ਹੋਏ । ਚੀਟਿੰਗ ਦੇ ਉਦੋਂ 27 ਤੇ ਹੁਣ 13, ਕ੍ਰਿਮੀਨਲ ਟ੍ਰੈਸ ਪਾਸ ਦੇ ਉਦੋਂ 19 ਤੇ ਹੁਣ 24, ਕੇਸਿਜ਼ ਅੰਡਰ ਈਸੈਂਸ਼ੀਅਲ ਕਾਮੋਡਿਟੀਜ਼ ਐਕਟ

ਦੇ ਉਦੋਂ 57 ਤੇ ਹੁਣ 6 ਹੋਏ। ਆਰਮਜ਼ ਐਕਟ ਦੇ 239 ਉਦੋਂ ਤੇ ਹੁਣ 244, ਐਕਸਾਈਜ਼ ਐਕਟ ਦੇ ਉਦੋਂ 775 ਤੇ ਹੁਣ 1745, ਕੈਨਾਲ ਕੱਟਿੰਗ ਦੇ ਉਦੋਂ 5 ਤੇ ਹੁਣ 15 ਹੋਏ, ਇਹ ਇਸ ਲਈ ਕਿਉਂਕਿ ਬਾਰਿਸ਼ ਨਹੀਂ ਹੋਈ। (ਹਾਸਾ) ਐਸਾਲਟ ਆਨ ਪਬਲਿਕ ਸਰਵੈਂਟਸ ਦੇ ਉਦੋਂ 14 ਤੇ ਹੁਣ 13 ਐਂਟੀ ਕੁਰੱਪਸ਼ਨ ਐਕਟ ਅਧੀਨ ਉਦੋਂ 2 ਤੇ ਹੁਣ 10 ਫੜੇ ਗਏ। (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ ਇਹ ਇਨ੍ਹਾਂ ਨੇ ਅੰਕੜੇ 13 ਮਾਰਚ ਤੱਕ ਦੱਸੇ ਹਨ ਔਰ ਇਨਟੈਨਸ਼ਲੀ 31 ਮਾਰਚ ਤੱਕ ਨਹੀਂ ਦੱਸੇ ਗਏ, ਕਿਉਂਕਿ ਉਦੋਂ ਤੱਕ 26 ਮਰਡਰ ਹੋਰ ਹੋ ਚੁਕੇ ਸਨ। ਇਨਟੈਨਸ਼ਲੀ ਇਸ ਨੂੰ ਐਵਾਇਡ ਕੀਤਾ ਗਿਆ ਹੈ।

**ਮੁੱਖ ਮੰਤਰੀ :** ਮੈਂ ਇਸ ਵਿਚ ਕੋਈ ਛੁਪਾਇਆ ਨਹੀਂ।

ਸਪੀਕਰ ਸਾਹਿਬ, ਇਹ ਮਾਮਲਾ ਐਸਾ ਹੈ ਜਿਸ ਨੂੰ ਰੈਫ਼ਰ ਕਰਨਾ ਚਾਹੀਦਾ ਹੈ। ਇਕ ਆਨਰੇਬਲ ਮੈਂਬਰ ਜਿਹੜੇ ਧਰਮਕੋਟ ਤੋਂ ਆਏ ਹਨ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਮੁਤੱਲਕ ਬਹੁਤ ਸਾਰੇ ਮੈਂਬਰਾਂ ਨੇ ਇਹ ਕਿਹਾ ਹੈ ਕਿ ਚੀਫ਼ ਮਨਿਸਟਰ ਨੇ ਫੜਾਇਆ ਹੈ ਔਰ ਇਹ ਵਿਨਡਿਕਟਿਵਲੀ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਕੋਈ ਚੀਫ਼ ਮਨਿਸਟਰ ਨੇ ਨਹੀਂ ਫੜਾਇਆ ਔਰ ਕੋਈ ਵਿਨਡਿਕਟਿਵਨੈਸ ਨਹੀਂ ਹੈ। (ਵਿਘਨ) ਔਰ ਦਲੀਲ ਇਹ ਦਿਤੀ ਗਈ ਹੈ ਕਿ ਅਸੈਂਬਲੀ ਵਿਚ ਆਉਣਾ ਸੀ ਇਸ ਲਈ ਫੜਾਇਆ ਗਿਆ ਹੈ। ਅਸੈਂਬਲੀ ਵਿਚ ਇਨ੍ਹਾਂ ਨੇ ਆਉਣਾ ਸੀ, ਉਹ ਵੀ ਸਿਰਫ਼ ਸੌਂਹ ਚੁਕਣ ਲਈ ਉਸ ਦਿਨ ਅਸੈਂਬਲੀ ਨੇ ਕੋਈ ਕੰਮ ਨਹੀਂ ਸੀ ਕਰਨਾ। ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਦੇ ਬਜਟ ਸੈਸ਼ਨ ਵਿਚ ਅੱਜ ਦੇ ਸਪੀਕਰ ਸਾਹਿਬ ਨੂੰ ਜਿਹੜੇ ਕਿ ਪਿਛਲੀ ਯੂਨਾਈਟਿਡ ਫਰੰਟ ਮਨਿਸਟਰੀ ਦੇ ਡਿਪਟੀ ਮਨਿਸਟਰ ਸਨ, 107/151 ਵਿਚ ਫੜ ਕੇ ਨਕੋਦਰ ਦੇ ਥਾਣੇ ਵਿਚ ਤੁੰਨ ਦਿਤਾ ਤਾਂ ਕਿ ਉਹ ਸੈਸ਼ਨ ਨਾ ਅਟੈਂਡ ਕਰ ਸਕਣ।

(ਅਵਾਜ਼ਾਂ : ਸ਼ੇਮ ਸ਼ੇਮ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਹੁਣ ਤੁਸੀਂ ਵਾਰੀਆਂ ਲੈਣੀਆਂ ਹਨ।

**Chief Minister :** Law must have its course.

**Sardar Lachhman Singh Gill :** I welcome it.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸ੍ਰੀ ਸੱਤਪਾਲ ਡਾਂਗ ਜੋ ਪਿਛਲੀ ਯੂਨਾਈਟਿਡ ਫਰੰਟ ਮਨਿਸਟਰੀ ਦੇ ਮਨਿਸਟਰ ਰਹੇ ਹਨ ਉਨ੍ਹਾਂ ਨੂੰ 107/151 ਵਿਚ ਫੜਿਆ ਗਿਆ ਔਰ ਜਦੋਂ ਉਹ ਬੇਲ ਤੇ ਰਿਹਾ ਹੋ ਕੇ ਆਏ ਤਾਂ ਬਾਹਰ ਆਉਂਦੇ ਹੀ ਫਿਰ ਉਨ੍ਹਾਂ ਨੂੰ ਫੜ ਲਿਆ ਗਿਆ। (ਵਿਘਨ) ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਨੂੰ ਵੀ ਫੜਿਆ ਗਿਆ। (ਵਿਘਨ)(ਸ਼ੋਰ) ਇਸ ਤੋਂ ਇਲਾਵਾ, ਸਪੀਕਰ ਸਾਹਿਬ, ਬਹੁਤ ਸਾਰੇ ਐਮ. ਐਲ ਏ. ਸਾਹਿਬਾਨ ਫੜੇ ਗਏ। ਕੁਝ ਐਮ. ਐਲ. ਏਜ਼ ਨੇ ਸਪੀਕਰ ਸਾਹਿਬ ਦੀ ਪ੍ਰੋਟੈਕਸ਼ਨ ਮੰਗੀ ਸੀ ਕਿ ਅਸੀਂ ਅਸੈਂਬਲੀ ਦਾ ਸੈਸ਼ਨ ਅਟੈਂਡ ਕਰਨਾ ਹੈ। ਸਪੀਕਰ ਸਾਹਿਬ, ਨੇ ਆਪਣੀ ਗੱਡੀ ਵਿਚ ਉਨ੍ਹਾਂ ਨੂੰ ਲਿਆਂਦਾ। ਜਿਸ ਵਕਤ ਸਪੀਕਰ ਸਾਹਿਬ, ਦੀ ਕਾਰ ਇਥੇ ਪੰਹੁਚੀ ਤਾਂ ਪੁਲਿਸ ਨੇ ਜ਼ਬਰਦਸਤੀ

[ਮੁੱਖ ਮੰਤਰੀ]
ਦਰਵਾਜ਼ੇ ਖੋਲਣੇ ਸ਼ੁਰੂ ਕਰ ਦਿਤੇ । ਸਪੀਕਰ ਸਾਹਿਬ ਨੇ ਕਾਰ ਨਾ ਖੜੀ ਕੀਤੀ ਪਰ ਪੁਲਿਸ ਦਰਵਾਜ਼ੇ ਦੇ ਨਾਲ ਘੜੀਸਦੀ ਰਹੀ । ਇਹੋ ਜਿਹੀਆਂ ਗੱਲਾਂ ਇਸ ਰਾਜ ਵਿਚ ਹੋਈਆਂ ਹਨ । (ਵਿਘਨ)

**ਕੈਪਟਨ ਰਤਨ ਸਿੰਘ** : ਤੁਹਾਡੇ ਜ਼ਮਾਨੇ ਵਿਚ ਪੱਗਾਂ ਲਥੀਆਂ ਹਨ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਵੀ ਠੀਕ ਹੈ ਕਿ 107/151 ਵਿਚ ਸਾਥੀ ਰੂਪ ਲਾਲ ਨੂੰ ਫੜਿਆ । ਇਨ੍ਹਾਂ ਦਾ ਕੱਦ ਤਾਂ ਛੋਟਾ ਜਿਹਾ ਹੈ ਪਰ ਇਨ੍ਹਾਂ ਤੇ ਇਲਜ਼ਾਮ ਮੋਟਰ ਦੇ ਟਾਇਰ ਦਾ ਲਗਾਇਆ । ਹੁਣ ਤੁਸੀਂ ਦੇਖ ਲਉ ਕਿ ਇਹ ਮੋਟਰ ਦਾ ਟਾਇਰ ਚੁਕ ਵੀ ਸਕਦੇ ਹਨ । (ਹਾਸਾ) ਇਸ ਕਿਸਮ ਦੇ ਝੂਠੇ ਮੁਕੱਦਮੇ ਉਹ 12–12, 24–24 ਬਣਾਏ ਗਏ ਔਰ ਜਦੋਂ ਗਵਰਨਰੀ ਰਾਜ ਹੋਇਆ ਤਾਂ ਗਵਰਨਰ ਸਾਹਿਬ ਨੇ ਸਾਰੇ ਮੁਕੱਦਮੇ ਉਹ ਵਾਪਸ ਕਰ ਦਿਤੇ । ਸਪੀਕਰ ਸਾਹਿਬ, ਤੁਸੀਂ ਦਸੋ ਜੇ ਉਹ ਮੁਕੱਦਮੇ ਝੂਠੇ ਨਾ ਹੁੰਦੇ ਤਾਂ ਉਹ ਵਾਪਸ ਹੋ ਸਕਦੇ ਸੀ । (ਵਿਘਨ)

ਸਪੀਕਰ ਸਾਹਿਬ, ਮੇਰੇ ਤੇ 25 ਲੱਖ ਰੁਪਏ ਦਾ ਇਲਜ਼ਾਮ ਲਗਾਇਆ ਗਿਆ ਹੈ । (ਵਿਘਨ) ਸਪੀਕਰ ਸਾਹਿਬ ਕਿਸੇ ਭੁਖੇ ਨੂੰ ਪੁਛਿਆ ਗਿਆ ਕਿ ਦੋ ਤੇ ਦੋ ਕਿਤਨੇ ਹੁੰਦੇ ਹਨ ਤਾਂ ਉਸ ਨੇ ਕਿਹਾ ਕਿ ਚਾਰ ਰੋਟੀਆਂ । ਸੋ ਹੁਣ ਉਸ ਮੈਂਬਰ ਨੂੰ ਲੱਖਾਂ ਹੀ ਨਜ਼ਰ ਆਉਂਦੇ ਹਨ । (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ । (ਸ਼ੋਰ)

**Mr. Speaker** : Please take your seat.

(ਅਵਾਜ਼ਾਂ : ਬੈਠ ਜਾਉ, ਬੈਠ ਜਾਉ )

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਅੱਜ ਫਿਰ 25 ਲੱਖ ਰੁਪਏ ਦੀ ਗੱਲ ਕੀਤੀ ਹੈ ਕਿ ਇਨ੍ਹਾਂ ਤੇ ਇਲਜ਼ਾਮ ਲਗਾਇਆ ਸੀ । 25 ਲੱਖ ਰੁਪਏ ਲਈ ਮੈਂ ਸਮਝਦਾ ਹਾਂ ਕਿ ਉਸ ਦਿਨ ਵੀ ਚੇਲੈਂਜ ਤੇ ਕਾਊਂਟਰ ਚੇਲੰਜ ਹੋਏ ਸੀ ਅੱਜ ਫਿਰ ਇਸ ਗੱਲ ਨੂੰ ਇਨ੍ਹਾਂ ਨੇ ਦੁਹਰਾਇਆ ਹੈ ਕਿ ਅਗਰ ਚੀਫ਼ ਮਨਿਸਟਰ ਸਾਹਿਬ ਇਸ ਗੱਲ ਨੂੰ ਗ਼ਲਤ ਸਮਝਦੇ ਹਨ ਤਾਂ ਮੈਂ ਸਮਝਦਾ ਹਾਂ ਕਿ ਇਸ ਗੱਲ ਦੀ ਕੋਈ ਇਨਕੁਆਇਰੀ ਕਰਾਉਣ ਔਰ ਕੋਈ ਜਜ ਇਸ ਇਨਕੁਆਇਰੀ ਵਾਸਤੇ ਮੁਕੱਰਰ ਕਰਾਉਣ । ਸਪੀਕਰ ਸਾਹਿਬ, ਅਗਰ ਇਹ ਸਾਬਤ ਨਾ ਹੋਇਆ ਤਾਂ ਮੈਂ ਔਰ ਸ਼੍ਰੀ ਗੁਰਦਿਆਲ ਸੈਣੀ ਦੋਨੋਂ ਅਸੀਂ ਮੈਂਬਰੀ ਤੋਂ ਰੀਜ਼ਾਈਨ ਕਰ ਦਿਆਂਗੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਜਿਹੜਾ ਲੱਖਾਂ ਵਿਚ ਖੇਡਦਾ ਹੈ, ਕਰੋੜਾਂ ਵਿਚ ਖੇਡਦਾ ਹੈ ਉਸ ਨੂੰ ਲੱਖਾਂ ਕਰੋੜ ਦੇ ਸੁਪਨੇ ਭੁਲਦੇ ਨਹੀਂ । (ਵਿਘਨ) (ਸ਼ੋਰ)

**ਸ਼੍ਰੀ ਗੁਰਦਿਆਲ ਸੈਣੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, 25 ਲੱਖ ਰੁਪਏ ਬਾਰੇ ਸਰਦਾਰ ਲਛਮਣ ਸਿੰਘ ਗਿੱਲ ਨੇ ਕਿਹਾ ਸੀ। ਮੈਂ ਹੁਣ ਵੀ ਤਿਆਰ ਹਾਂ, ਜੇ ਮੈਂ ਸਾਬਤ ਨਹੀਂ ਕਰਦਾ ਤਾਂ ਮੈਂ ਮੈਂਬਰੀ ਛੱਡ ਦਿਆਂਗਾ ਜੇ ਕਹੋ ਤਾਂ ਪੰਜਾਬ ਛੱਡ ਕੇ ਚਲਾ ਜਾਵਾਂਗਾ ।

**Mr. Speaker** : Please take your seat.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਅਸਾਨ ਹੈ ਇਲਜ਼ਾਮ ਲਗਾਉਣਾ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜਿਹੜਾ ਰਿਸ਼ਵਤ ਲੈਣਾ ਹੈ ਉਹ ਕੁਰੱਪਸ਼ਨ ਐਕਟ ਵਿਚ ਜੁਰਮ ਹੈ। ਉਨ੍ਹਾਂ ਨੂੰ ਚਾਹੀਦਾ ਹੈ ਕਿ ਲਿਖ ਕੇ ਦੇਣ। ਅਸੈਂਬਲੀ ਵਿਚ ਇਹੋ ਜਿਹੀਆਂ ਗੱਲਾਂ ਕਰਨਾ ਆਸਾਨ ਹੈ। (ਵਿਘਨ) (ਸ਼ੋਰ) ਅਸੀਂ ਤਗੜੇ ਹਾਂ ਸਾਨੂੰ ਇਨ੍ਹਾਂ ਗੱਲਾਂ ਦਾ ਡਰ ਨਹੀਂ। (ਸ਼ੋਰ)

ਸਪੀਕਰ ਸਾਹਿਬ, ਹਾਈ ਕੋਰਟ ਦੀ ਜਜਮੈਂਟ ਨੂੰ ਇਥੇ ਕੋਟ ਕੀਤਾ ਗਿਆ ਹੈ। (ਵਿਘਨ) (ਸ਼ੋਰ) ਇਨ੍ਹਾਂ ਨੇ ਇਲਜ਼ਾਮ ਲਗਾਇਆ ਕਿ ਬੜੇ ਥਰਡ ਡਿਗਰੀ ਮੈਥਡ ਵਰਤੇ ਗਏ। (ਸ਼ੋਰ) (ਵਿਘਨ)

**चौधरी बलबीर सिंह** : व्यवस्था का प्रश्न। स्पीकर साहिब, चीफ मनिस्टर साहिब ने कहा है कि F.I.R. दर्ज करवा दें। यह चीफ मनिस्टर के खिलाफ इल्ज़ाम है कोई हाईकोर्ट के जज के रैंक का वयक्ति नियुक्त होना चाहिये। (विघ्न) (शोर) इसी हाऊस में पहले इल्ज़ाम लगे और ऐस. आर. दास ने इस की इन्क्वायरी की (विघ्न)

**Mr. Speaker** : This is no point of order. Please take your seat.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਨਹੀਂ, ਇਹ ਚੂਚੇ ਨੇ ਅਜੇ (ਵਿਘਨ) ਇਨ੍ਹਾਂ ਨੂੰ ਪ੍ਰੋਸੀਜਰ ਦਾ ਪਤਾ ਨਹੀਂ (ਸ਼ੋਰ)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਕਿਸੇ ਆਨਰੇਬਲ ਮੈਂਬਰ ਸਾਹਿਬ ਨੂੰ ਚੂਚਾ ਕਿਹਾ ਜਾ ਸਕਦਾ ਹੈ। ਸਪੀਕਰ ਸਾਹਬ, ਮੈਂ ਅਰਜ਼ ਕਰਾਂਗਾ ਕਿ ਇਹ ਲਫਜ਼ ਵਾਪਸ ਲੈਣੇ ਚਾਹੀਦੇ ਹਨ। (ਵਿਘਨ)

**ਮੁੱਖ ਮੰਤਰੀ** : ਅਸੀਂ ਮੈਮੋਰੈਂਡਮ ਲਿਖ ਕੇ ਦਿਤਾ ਸੀ ਤਾਂ ਇਨਕੁਆਰੀ ਹੋਈ ਸੀ। ਯੂਨਾਈਟਿਡ ਫ਼ਰੰਟ ਦੇ ਲੀਡਰਾਂ ਨੇ ਉਸ ਮੈਮੋਰੰਡਮ ਤੇ ਦਸਤਖਤ ਕਰਕੇ ਪ੍ਰੈਜ਼ੀਡੈਂਟ ਸਾਹਿਬ ਨੂੰ ਦਿਤਾ ਤੇ ਉਸ ਦੀ ਕਾਪੀ ਅਸੀਂ ਹਾਊਸ ਦੀ ਮੇਜ਼ ਤੇ ਰਖਾਂਗੇ। ਹੁਣ ਇਥੇ ਮੈਂਬਰ ਚਾਰ ਫੋਕੀਆਂ ਗੱਲਾਂ ਕਹਿ ਕੇ ਰੌਲਾ ਪਾ ਲੈਂਦੇ ਹਨ। ਦਿਉ ਲਿਖ ਕੇ, ਪਤਾ ਲਗੇ...(ਸ਼ੋਰ)...(ਵਿਘਨ)—

**ਕਈ ਆਵਾਜ਼ਾਂ** : ਦਿਆਂਗੇ ਲਿਖ ਕੇ।

(ਕਈ ਮੈਂਬਰ ਸਾਹਿਬ ਖੜ੍ਹੇ ਹੋ ਗਏ)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਚੂਚਾ ਵਰਡ ਵਾਪਸ ਲੈਣਾ ਚਾਹੀਦਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਚੂਚਾ ਸ਼ਬਦ ਇਲਲੀਗਲ ਤਾਂ ਨਹੀਂ ਹੈ ਅਤੇ ਨਾ ਹੀ ਅਨਪਾਰਲੀਮੈਂਟਰੀ ਹੈ। ਮੇਰੇ ਕਹਿਣ ਦਾ ਭਾਵ ਹੈ ਨਵੇਂ ਮੈਂਬਰ। ਜੇ ਇਹ ਕਹਿੰਦੇ ਹਨ ਤਾਂ ਚਲੋ ਮੈਂ ਨਹੀਂ ਕਹਿੰਦਾ।

ਹੁਣ ਹਾਈ ਕੋਰਟ ਦੀ ਜਜਮੈਂਟ (ਸ਼ੋਰ) (ਵਿਘਨ) ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਕਾਂਵਾਂ ਦੇ ਕਹੇ ਤੇ ਢਗੇ ਮਰ ਜਾਣ ਤਾਂ (ਸ਼ੋਰ) (ਵਿਘਨ) ਕਾਂਵਾਂ ਦੇ ਕਹੇ ਤੇ ਢਗੇ ਮਰੇ ਨੇ ਕਦੇ? (ਸ਼ੋਰ)...(ਵਿਘਨ)...

[ਮੁੱਖ ਮੰਤਰੀ]

**ਕਈ ਆਵਾਜ਼ਾਂ :** ਅਸੀਂ ਲਿਖ ਕੇ ਦਿਆਂਗੇ । (ਸ਼ੋਰ) (ਵਿਘਨ)...

**ਮੁੱਖ ਮੰਤਰੀ :** ਦੇ ਦਿਉ ਲਿਖ ਕੇ, ਐਵੇਂ ਟੀਂ ਟੀਂ ਕਰੀ ਜਾਂਦੇ ਹਨ । (ਸ਼ੋਰ)(ਵਿਘਨ)...ਐਵੇਂ ਟੀਂ ਟੀਂ ਲਾਈ ਹੈ, ਦਿਉ ਲਿਖ ਕੇ ਤਾਂ ਪਤਾ ਲਗੇ । (ਸ਼ੋਰ)...(ਵਿਘਨ)...

**ਇਕ ਮਾਨਯੋਗ ਮੈਂਬਰ :** ਚੀਫ ਮਨਿਸਟਰ ਸਾਹਿਬ ਆਪਣੇ ਆਪ ਨੂੰ ਢੱਗਾ ਕਿਉਂ ਸਮਝਦੇ ਹਨ ?

**ਮੁੱਖ ਮੰਤਰੀ :** ਇਹ ਮੈਂਬਰ ਸਾਰੇ ਪਿੰਡਾਂ ਵਿਚੋਂ ਆਏ ਹਨ । ਕਾਂਵਾਂ ਤੇ ਢੱਗੇ ਦਾ ਸਬੰਧ ਚੰਗੀ ਤਰ੍ਹਾਂ ਜਾਣਦੇ ਹਨ ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਤੁਸੀਂ ਆਪਣੇ ਆਪ ਨੂੰ ਕਿਉਂ ਢੱਗਾ ਸਮਝਦੇ ਹੋ ?

**ਮੁੱਖ ਮੰਤਰੀ :** ਚਲੋ ਮੈਂ ਵਾਪਸ ਲੈ ਲੈਂਦਾ ਹਾਂ ਤੇ ਤੁਹਾਨੂੰ ਸਮਝ ਲੈਂਦਾ ਹਾਂ ।

ਹਾਂ ਤੋ ਸਪੀਕਰ ਸਾਹਿਬ, ਮੈਂ ਹਾਈ ਕੋਰਟ ਦੀ ਜਜਮੈਂਟ ਦੇ ਮੁਤਅੱਲਕ ਕਹਿ ਰਿਹਾ ਸੀ ਕਿ ਜਗਰਾਉਂ ਦੇ ਦੋ ਸ਼ਖ਼ਸਾਂ ਨੇ ਹਾਈ ਕੋਰਟ ਵਿਚ ਗ਼ਲਤ ਹੈਬੀਅਸ ਕਾਰਪਸ ਪੈਟੀਸ਼ਨ ਦੇ ਦਿਤੀ । ਉਹ ਪੈਟੀਸ਼ਨ ਪਹਿਲਾਂ ਇਕ ਆਨਰੇਬਲ ਜਸਟਿਸ ਨੇ ਐਡਮਿਟ ਕੀਤੀ ਅਤੇ ਬਾਅਦ ਵਿਚ ਆਨਰੇਬਲ ਜਸਟਿਸ ਗੋਪਾਲ ਸਿੰਘ ਨੇ ਸੁਣੀ । ਉਨ੍ਹਾਂ ਨੂੰ ਐਸੀ ਜਜਮੈਂਟ ਨਹੀਂ ਸੀ ਦੇਣੀ ਚਾਹੀਦੀ । ਜਿਥੋਂ ਤਕ ਗੌਰਮਿੰਟ ਦਾ ਤੁਅੱਲਕ ਹੈ, ਅਸੀਂ ਇਸ ਦੇ ਮੁਤਅੱਲਕ ਸੋਚ ਰਹੇ ਹਾਂ । ਔਰ ਸੁਪਰੀਮ ਕੋਰਟ ਵਿਚ ਜਾਵਾਂਗੇ । ਉਹ ਠੀਕ ਨਹੀਂ ਹੈ । ਉਸ ਦੀ ਵਜ੍ਹਾ ਇਹ ਹੈ ਕਿ ਉਹ ਅਪੀਲ ਕੁਰੱਪਸ਼ਨ ਐਕਟ ਦੇ ਤਹਿਤ ਹੈ । ਜਿਸ ਐਕਟ ਦੇ ਵਿਚ ਉਹ ਫੜੇ ਗਏ ਉਸ ਵਿਚ ਪਾਰਟੀ ਸਿਰਫ ਡੀ. ਐਸ. ਪੀ. ਹੀ ਬਣ ਸਕਦਾ ਹੈ, ਥਾਣੇਦਾਰ ਨਹੀਂ ਬਣ ਸਕਦਾ । ਪਰ ਜਿਹੜੀ ਹੈਬੀਅਸ ਕਾਪਰਸ ਪੈਟੀਸ਼ਨ ਹੋਈ ਹੈ, ਉਸ ਦੇ ਵਿਚ ਥਾਣੇਦਾਰ ਨੂੰ ਪਾਰਟੀ ਬਣਾਇਆ ਗਿਆ ਹੈ, ਡੀ. ਐਸ. ਪੀ. ਨੂੰ ਨਹੀਂ ਬਣਾਇਆ । ਇਹ ਇਕ ਗ਼ਲਤ ਚੀਜ਼ ਹੈ । ਦੂਜੇ ਜਿਹੜੇ ਐਲੀਗੇਸ਼ਨਜ਼ ਲਗਾਏ ਗਏ ਹਨ, ਉਹ ਗ਼ਲਤ ਐਲੀਗੇਸ਼ਨਜ਼ ਹਨ । ਜਿਸ ਵੇਲੇ ਕੇਸ ਪੇਸ਼ ਹੋਇਆ ਜਿਹੜੇ ਆਦਮੀ ਉੱਥੇ ਲਿਆਂਦੇ ਗਏ, ਉਨ੍ਹਾਂ ਦੀ ਇਨਵੈਸਟੀਗੇਸ਼ਨ ਹੋ ਸਕਦੀ ਹੈ । ਪੁਲਿਸ ਨੂੰ ਹੱਕ ਹਾਸਲ ਹੈ ਕਿ ਕ੍ਰਿਮੀਨਲ ਕੇਸ ਵਿਚ ਜੇ ਕੋਈ ਆਦਮੀ ਲੈਣਾ ਜ਼ਰੂਰੀ ਹੋਵੇ ਤਾਂ ਲਿਆ ਸਕਦੀ ਹੈ । ਉਸ ਵੇਲੇ ਡੀ. ਐਸ. ਪੀ. ਨੇ ਕਿਹਾ ਕਿ ਹਾਈ ਕੋਰਟ ਦਾ ਸੁਪਰਡੈਂਟ ਆਇਆ ਸੀ ਤੇ ਉਸ ਨੇ ਕਿਹਾ ਕਿ ਮੇਰੀਆਂ ਜ਼ਿਮਨੀਆਂ ਵੇਖ ਲੋ ਮੁਕੰਮਲ ਹਨ । ..(ਸ਼ੋਰ)...(ਵਿਘਨ)...

ਜੱਜਮੈਂਟ ਵੇਖ ਰਹੇ ਹਾਂ ਅਤੇ ਜੱਜਮੈਂਟ ਦੇ ਖਿਲਾਫ਼ ਅਪੀਲ ਕਰਾਂਗੇ । (ਸ਼ੋਰ)....(ਵਿਘਨ)

**ਇਕ ਆਵਾਜ਼ :** ਫ਼ੈਸਲਾ ਹੋ ਚੁਕਿਆ ਹੈ ਤੇ ਕੁਮੈਂਟਸ ਨਹੀਂ ਕੀਤੇ ਜਾ ਸਕਦੇ ।

**ਮੁੱਖ ਮੰਤਰੀ :** ਮੈਨੂੰ ਹੱਕ ਹੈ ਜੱਜਮੈਂਟ ਤੇ ਕੁਮੈਂਟ ਕਰਨ ਦਾ ।

**ਇਕ ਆਵਾਜ਼ :** ਠੀਕ ਹੈ ਤੁਸੀਂ ਜੱਜ ਰਹੇ ਹੋ, ਤੁਹਾਨੂੰ ਹੱਕ ਹੋਵੇਗਾ ।

**ਮੁੱਖ ਮੰਤਰੀ :** ਉਸ ਤੋਂ ਬਾਅਦ ਸਾਡੇ ਵਕੀਲ ਸਾਹਿਬ ਨੇ ਕਿਹਾ ਕਿ ਹੁਣ ਕੇਸ ਤਿੰਨ ਦਿਨ ਲਈ ਐਡਜਰਨ ਕਰ ਦਿਤਾ ਜਾਏ ਤਾਕਿ ਅਸੀਂ ਕੁਝ ਸਬੂਤ ਪੇਸ਼ ਕਰ ਸਕੀਏ ਅਤੇ ਵਿਟਨਿਸਿਜ਼ ਪੇਸ਼ ਕਰ ਸਕੀਏ, ਪਰ ਕੋਈ ਮੌਕਾ ਨਹੀਂ ਦਿਤਾ ਗਿਆ । ਮੌਕਾ ਜੋ ਦਿਤਾ ਤਾਂ ਇਤਨਾਂ ਕਿ ਉਸ ਵੇਲੇ ਬਹਿਸ ਐਡਜਰਨ ਕਰਕੇ, ਦੁਪਹਿਰ ਬਾਅਦ ਕਹਿ ਦਿਤਾ ਕਿ ਹੁਣ ਸਿੱਧੀ

ਬਹਿਸ ਕਰੋ । ਹੋਰ ਨਾ ਕੋਈ ਮੌਕਾ ਦਿਤਾ ਕਿਸੇ ਕਿਸਮ ਦੀ ਕਰੌਸ ਐਗਜ਼ਾਮੀਨੇਸ਼ਨ ਦਾ ਅਤੇ ਨਾ ਹੀ ਕਿਸੇ ਹੋਰ ਗੱਲ ਦੀ ਅਪਰਚੂਨਿਟੀ ਦਿਤੀ ਔਰ ਜੱਜਮੈਂਟ ਗੌਰਮਿੰਟ ਦੇ ਖਿਲਾਫ਼ ਦੇ ਦਿਤੀ।

**ਕੈਪਟਨ ਰਤਨ ਸਿੰਘ :** ਤੁਹਾਡਾ ਵਕੀਲ ਨਵਾਂ ਸੀ ਤੇ ਉਹ ਕਮਜ਼ੋਰ ਹੋਣਾ ਹੈ ਜਿਸ ਕਰਕੇ ਤੁਹਾਡੇ ਬਰਖ਼ਿਲਾਫ ਦੇ ਦਿਤੀ ਹੈ ।

**ਮੁੱਖ ਮੰਤਰੀ :** ਇਹ ਮੇਰੇ ਖਿਲਾਫ ਨਹੀਂ ਖ਼ਬਰੇ ਕਿਸਦੇ ਬਰਖਿਲਾਫ਼ ਹੈ (ਸ਼ੋਰ) (ਵਿਘਨ) ਇਕ ਸਿਗਨੀਫ਼ਿਕੈਂਟ ਗੱਲ ਇਹ ਹੈ ਕਿ ਜੱਜਮੈਂਟ ਤੇ ਨਜ਼ਰ ਮਾਰੋ ਤੇ ਕਿਤੇ ਨਜ਼ਰ ਨਹੀਂ ਆਉਂਦਾ ਕਿ ਡੀ.ਐਸ.ਪੀ. ਨੂੰ ਕਿਤੇ ਇੰਟਰੋਗੇਸ਼ਨ ਲਈ ਭੇਜਿਆ ਹੋਵੇ ਜਾਂ ਉਸਨੂੰ ਕੋਰਟ ਵਿਚ ਬੁਲਾਇਆ ਹੋਵੇ(ਸ਼ੋਰ) (ਵਿਘਨ)... ਇਕ ਹੋਰ ਅਜੀਬ ਗੱਲ ਵੇਖੋ । ਖੰਨੇ ਦਾ ਕੇਸ ਹੋਵੇ ਤੇ ਖੰਨੇ ਵਾਲਿਆਂ ਨੂੰ ਪਾਰਟੀ ਤਕ ਨਹੀਂ ਬਣਾਇਆ ਗਿਆ । ਕੋਈ ਮੌਕਾ ਨਹੀਂ ਦਿਤਾ ਗਿਆ ਕਿ ਗੌਰਮਿੰਟ ਰਿਬੱਟ ਕਰ ਸਕੇ । ਇਸਦੇ ਖਿਲਾਫ ਸੁਪਰੀਮ ਕੋਰਟ ਵਿਚ ਅਪੀਲ ਕੀਤੀ ਜਾਏਗੀ । (ਸ਼ੋਰ).. (ਵਿਘਨ) ਬਈ ਜਿਨ੍ਹਾਂ ਜਿਨ੍ਹਾਂ ਨੇ ਜੁਰਮ ਕੀਤੇ ਹਨ, ਸਰਕਾਰ ਦਾ ਫ਼ਰਜ਼ ਹੈ ਕਿ ਉਨ੍ਹਾਂ ਨੂੰ ਜੁਰਮ ਵਿਚ ਲਿਆ ਜਾਵੇ । ਉਸ ਵਿਚ ਕਿਸੇ ਨੂੰ ਕੋਈ ਸ਼ਿਕਾਇਤ ਨਹੀਂ ਹੋਣੀ ਚਾਹੀਦੀ ।

**ਇਕ ਆਵਾਜ਼ :** ਕਾਲੀਆ ਸਾਹਿਬ ਦਾ ਖਿਆਲ ਕਰੋ, ਉਨ੍ਹਾਂ ਨੇ ਵੀ ਜੁਰਮ ਕੀਤਾ ਹੈ ।

**ਮੁੱਖ ਮੰਤਰੀ :** ਬਾਕੀ ਫ਼ਿਰੋਜ਼ਪੁਰ ਜੇਲ੍ਹ ਦੇ ਮੁਤੱਲਿਕ, ਸਪੀਕਰ, ਸਾਹਿਬ, ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ । ਮੈਂ ਪਹਿਲਾਂ ਹੀ ਇਕ ਲੰਬੀ ਚੌੜੀ ਸਟੇਟਮੈਂਟ ਹਾਊਸ ਵਿਚ ਦੇ 'ਚੁਕਾ ਹਾਂ ਕਮਿਸ਼ਨਰ ਸਾਹਿਬ ਜੇਲ੍ਹ ਦੇ ਕੇਸ ਦੀ ਇਨਕੁਆਰੀ ਕਰ ਰਹੇ ਹਨ ।

**ਕਈ ਆਵਾਜ਼ਾਂ :** ਇਨਕੁਆਰੀ ਤਾਂ ਹੋ ਚੁੱਕੀ ਹੈ, ਅਖਬਾਰਾਂ ਵਿਚ ਆ ਚੁੱਕਾ ਹੈ ।

**ਮੁੱਖ ਮੰਤਰੀ :** ਮੈਂ ਅਖਬਾਰਾਂ ਦੀ ਨਿਊਜ਼ ਨੂੰ ਨਹੀਂ ਮੰਨਦਾ, ਜਦ ਮੇਰੇ ਪਾਸ ਰਿਪੋਰਟ ਆ ਜਾਏਗੀ ਤਾਂ ਮੈਂ ਸਮਝਾਂਗਾ ਕਿ ਇਨਕੁਆਰੀ ਹੋ ਚੁਕੀ ਹੈ । ... (ਸ਼ੋਰ) ... (ਵਿਘਨ) ... ।

**ਕਈ ਅਵਾਜ਼ਾਂ :** ਇਹ ਇਨਕੁਆਰੀ ਇਕ ਫ਼ਰਾਡ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ ਅਗਰ ਕਿਸੇ ਮੈਂਬਰ ਨੂੰ ਫ਼ਰਾਡ ਦੇ ਸਹੀ ਮਾਅਨੇ ਆਉਂਦੇ ਹੁੰਦੇ ਤਾਂ ਇਹ ਫ਼ਰਾਡ ਨਾ ਕਹਿੰਦੇ ।

ਫ਼ਰਾਡ ਤਾਂ, ਸਪੀਕਰ ਸਾਹਿਬ, ਇਹ ਹੁੰਦਾ ਹੈ ਕਿ ਇਕ ਚੇਅਰਮੈਨ ਦੀ ਦੂਜੇ ਚੇਅਰਮੈਨ ਨੇ ਚੇਅਰਮੈਨੀ ਖੋਹ ਲਈ, ਇਕ ਰਾਤ ਵਿਚ । ਫ਼ਰਾਡ ਇਹ ਹੁੰਦਾ ਹੈ ਕਿ ਕਿਸੇ ਦੇ ਪਿਛੇ ਕਿਸੇ ਦੀ ਕੋਈ ਚੀਜ਼ ਖੋਹ ਲਈ ਜਾਏ । ... (ਸ਼ੋਰ) ... ਵਿਘਨ) ... ਸਪੀਕਰ ਸਾਹਿਬ, ਮੈਂ ਫ਼ਿਰੋਜ਼ਪੁਰ ਜੇਲ ਦੇ ਮੁਤੱਲਕ ਕਹਿ ਰਿਹਾ ਸੀ । ਮੈਂ ਦੱਸਣਾ ਚਾਹੁੰਦਾ ਹਾਂ, ਮੈਂਬਰ ਸਾਹਿਬਾਨ ਦੀ ਵਾਕਫ਼ੀਅਤ ਲਈ. ਕਿ ਪਹਿਲਾਂ ਜੇਲ੍ਹ ਵਿਚ ਜਦੋਂ ਹਜ਼ਾਰਾਂ ਆਦਮੀਆਂ ਨੂੰ ਠੋਂਸ ਦਿਤਾ ਅਤੇ ਉਥੇ ਸਫ਼ੋਕੇਸ਼ਨ ਹੋਣ ਲਗ ਪਈ । ਕੁਝ ਆਦਮੀਆਂ ਨੇ ਜੇਲ੍ਹ ਅਥਾਰਿਟੀ ਨੂੰ ਸ਼ਿਕਾਇਤ ਕੀਤੀ ਕਿ ਜੇਲ੍ਹ ਕਰਾਊਡਿਡ ਹੈ ਤਾਂ ਇਹ ਜਵਾਬ ਦਿਤਾ ਗਿਆ ਕਿ ਜੇਲ੍ਹ ਵਿਚੋਂ ਨਿਕਲ ਜਾਓ । ਲਿਖ ਇਹ ਦਿਤਾ ਕਿ ਉਹ ਮਾਫ਼ੀ ਮੰਗ ਕੇ ਨਿਕਲਦੇ ਹਨ । ਉਨ੍ਹਾਂ ਨੂੰ ਜਦੋਂ ਇਸਦਾ ਪਤਾ ਲਗਾ ਤਾਂ ਉਨ੍ਹਾਂ ਕਿਹਾ ਕਿ ਨਹੀਂ ਨਿਕਲਦੇ । ਇਸ ਕਸ਼ਮਕਸ਼ ਵਿਚ ਉਥੇ ਗੋਲੀ ਚਲਾਈ ਗਈ । (ਟਰੇਜ਼ਰੀ ਬੈਂਚਾਂ ਵਲੋਂ ... ਸ਼ੇਮ ... ਸ਼ੇਮ ...) (ਸ਼ੋਰ)... (ਵਿਘਨ)... ਮੈਂ ਇਸ ਦੇ ਵਿਰੁਧ ਹਾਂ । ... (ਸ਼ੋਰ) ... (ਵਿਘਨ) ... ਮੈਂ ਇਸ

[ਮੁੱਖ ਮੰਤਰੀ]

ਦੇ ਵਿਰੁਧ ਹਾਂ। ... (ਸ਼ੋਰ) ... (ਵਿਘਨ) ... ਨਹੀਂ ਕਾਂਗਰਸ ਗੌਰਮੈਂਟ ਨੇ ਚਲਾਈ ਸੀ। ਇਸਦੀ ਇਨਕੁਆਰੀ ਵੀ ਗੌਰਮੈਂਟ ਨੇ ਕੀਤੀ ਸੀ। ਤੋਂ ਮੈਂ ਕਹਿ ਰਿਹਾ ਸੀ ਕਿ ਜੋ ਵੀ ਰਿਪੋਰਟ ਕਮਿਸ਼ਨਰ ਸਾਹਿਬ ਦੀ ਹੋਈ, ਉਸ ਦੇ ਮੁਤਾਬਕ ਐਕਸ਼ਨ ਜ਼ਰੂਰ ਲਿਆ ਜਾਏਗਾ।

ਸ਼੍ਰੀ ਰੂਪ ਲਾਲ ਨੇ ਕਿਹਾ ਸੀ ਕਿ ਦਫ਼ਾ 107, 151 ਵਾਪਸ ਲੈ ਲਈਆਂ ਜਾਣ। ਮੈਂ ਮੈਂਬਰ ਸਾਹਿਬਾਨ ਨੂੰ ਯਕੀਨ ਦਿਲਾਉਂਦਾ ਹਾਂ ਕਿ ਅਗਰ ਦਫ਼ਾ 107, 151 ਦਾ ਇਸਤੇਮਾਲ ਸਿਆਸੀ ਤੌਰ ਤੇ ਕੀਤਾ ਗਿਆ ਤਾਂ ਉਸਦੀ ਇਜਾਜ਼ਤ ਨਹੀਂ ਦਿਤੀ ਜਾਏਗੀ। ਮੈਂ ਹਾਊਸ ਦੇ ਮੈਂਬਰਾਂ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਮੈਂ ਆਰਡਰਜ਼ ਦੇ ਦਿਤੇ ਹਨ ਕਿ ਦਫ਼ਾ 506 ਖ਼ਤਮ ਕੀਤਾ ਜਾਵੇ। ਮੈਂ ਨਹੀਂ ਚਾਹੁੰਦਾ ਕਿ ਇਸਦਾ ਇਸਤੇਮਾਲ ਕੀਤਾ ਜਾਏ। ਪੁਰਾਣੀ ਸਰਕਾਰ ਨੇ ਇਸ ਦਫ਼ਾ ਦਾ ਬੜਾ ਇਸਤੇਮਾਲ ਕੀਤਾ ਹੈ। ਗਲਤ ਐਲੀਗੇਸ਼ਨ ਲਾ ਕੇ 506 ਦਫ਼ਾ ਲਾ ਦਿਤੀ ਜਾਂਦੀ ਰਿਹੀ ਹੈ। ਉਸ ਦੀ ਬੇਲ ਨਹੀਂ ਹੋ ਸਕਦੀ ਅਤੇ ਨਜਾਇਜ਼ ਤੋਰ ਤੇ ਜਿਸ ਨੂੰ ਮਰਜ਼ੀ ਆਏ ਫੜ ਕੇ ਅੰਦਰ ਕਰ ਦਿਓ। ਜਿਸ ਤਰ੍ਹਾਂ ਪਿਛਲੀ ਸਰਕਾਰ ਨੇ ਕੀਤਾ ਔਰ ਕਈ ਆਦਮੀਆਂ ਦੇ ਖਿਲਾਫ਼ ਕੇਸ ਦਰਜ ਕਰਾ ਦਿਤੇ ਅਤੇ ਉਹ ਕੇਸ ਬਾਅਦ ਵਿਚ ਗਵਰਨਰ ਸਾਹਿਬ ਦੇ ਰਿਜੀਮ ਵਿਚ ਵਾਪਸ ਹੋਏ। ਇਹ ਇਸ ਗੱਲ ਦਾ ਸਬੂਤ ਹੈ ਕਿ ਅਸੀਂ ਆਪਣੇ ਪੁਲੀਟਿਕਲ ਆਪੋਨੈਂਟਸ ਨੂੰ ਕਿਸੇ ਸਿਆਸੀ ਇਖ਼ਤਲਾਫ਼ਾਤ ਕਰਕੇ ਜਾਂ ਨਾਜਾਇਜ਼ ਤੌਰ ਤੇ ਹੈਰਾਸ ਨਹੀਂ ਕਰਨਾ ਚਾਹੁੰਦੇ। ਮੈਨੂੰ ਲਾਲਚ ਹੋਣਾ ਚਾਹੀਦਾ ਸੀ ... ਪਰ ਨਹੀਂ ਮੈਂ ਹੁਕਮ ਦੇ ਦਿਤਾ ਕਿ ਦਫ਼ਾ 506 ਡੀਨੋਟੀਫ਼ਾਈ ਕਰ ਦਿਓ। (ਸ਼ੋਰ) ... (ਘੰਟੀ) ...। ਸਪੀਕਰ ਸਾਹਿਬ, ਮੈਂ ਦੋ ਤਿੰਨ ਗੱਲਾਂ ਹੋਰ ਕਹਿਣੀਆਂ ਹਨ। ਸਰਦਾਰ ਤਰਲੋਚਨ ਸਿੰਘ ਰਿਆਸਤੀ ਪੱਕਾ ਕਲਾਂ ਦੇ ਮੈਂਬਰ ਬੈਠੇ ਹਨ ਇਨ੍ਹਾਂ ਨੇ ਜ਼ਿਆਦਤੀ ਕੀਤੀ ਹੈ, ਕੁਝ ਅਜਿਹੀਆਂ ਗੱਲਾਂ ਕਹੀਆਂ ਜਿਨ੍ਹਾਂ ਦੇ ਕਹਿਣ ਦੀ ਲੋੜ ਨਹੀਂ ਸੀ। ਇਨ੍ਹਾਂ ਨੇ ਕਿਹਾ ਕਿ ਸਾਡੇ ਲੀਡਰ ਨੇ ਕਿਹਾ ਕਿ ਅਗਰ ਅਸੀਂ ਹਾਰ ਗਏ ਤਾਂ ਗੰਗਾ ਨਗਰ ਚਲੇ ਜਾਵਾਂਗੇ। (ਵਿਘਨ) ਮੈਂ ਕਹਿੰਦਾ ਹਾਂ ਕਿ ਆਪ ਦੇ ਲੀਡਰ ਕਿਥੇ ਜਾਣਗੇ ? (ਵਿਘਨ) ਵਾਘੇ ? ਇਸ ਤਰ੍ਹਾਂ ਦੀਆਂ ਜ਼ਾਤੀ ਗੱਲਾਂ ਵਿਚ ਨਹੀਂ ਜਾਣਾ ਚਾਹੀਦਾ। ਫਿਰ ਕਹਿਣ ਲੱਗੇ ਕਿ ਅਸੀਂ ਵੱਧ ਵੋਟਾਂ ਲਈਆਂ ਹਨ। ਕੀ ਇਹ ਇਸੇ ਕਰਕੇ ਅਪੋਜ਼ੀਸ਼ਨ ਵਿਚ ਬੈਠੇ ਹਨ ? (ਵਿਘਨ) ਇਹ ਨਿਆਣਿਆਂ ਵਾਲੀਆਂ ਗੱਲਾਂ ਹਨ।

ਫਿਰ ਇਨ੍ਹਾਂ ਨੇ ਕਿਹਾ ਕਿ ਸਾਡਾ ਕੋਈ ਮੈਨੀਫੈਸਟੋ ਨਹੀਂ ਹੈ। ਸਪੀਕਰ ਸਾਹਿਬ, ਸਾਡਾ ਮੈਨੀਫੈਸਟੋ ਤਾਂ ਸੀ ਅਤੇ ਅਸੀਂ ਛਾਪਿਆ ਵੀ ਸੀ ਪਰ ਸ਼ਾਇਦ ਇਨ੍ਹਾਂ ਨੂੰ ਪੜ੍ਹਨਾ ਨਹੀਂ ਆਉਂਦਾ। (ਵਿਘਨ) ਫਿਰ ਕਹਿਣ ਲਗੇ ਕਿ ਅਕਾਲੀ ਲੜਦੇ ਰਹੇ ਸਿੰਬਲਜ਼ ਪਿਛੇ। ਇਸ ਬਾਰੇ ਪਹਿਲੀ ਗੱਲ ਤਾਂ ਇਹ ਹੈ ਕਿ ਉਹ ਇਕ ਆਜ਼ਾਦ ਕਮਿਸ਼ਨ ਦਾ ਕੰਮ ਹੈ ਉਹ ਕਿਸੇ ਨੂੰ ਧਾਰਮਿਕ ਸਿੰਬਲ ਨਹੀਂ ਦਿੰਦਾ। ਫਿਰ ਸਪੀਕਰ ਸਾਹਿਬ ਇਹ ਕਰ ਸਕਦੇ ਸੀ ਇਤਰਾਜ਼ ਜੇ ਇਹ ਗੱਲ ਸਾਡੇ ਹੱਥ ਹੁੰਦੀ। ਇਨ੍ਹਾਂ ਦਾ ਆਪਣਾ ਸਿੰਬਲ ਕੀ ਹੈ ? ਇਨਾਂ ਨੇ ਆਪਣੇ ਲਈ ਗਊ ਦਾ ਸਿੰਬਲ ਲਿਆ ਹੈ ... (ਵਿਘਨ) ਸ਼ਾਸਤਰਾਂ ਵਿਚ ਲਿਖਿਆ ਹੈ ਕਿ ਇਕ ਕਾਲਾ ਸਮੁੰਦਰ ਹੈ, ਜਿਸ ਨੂੰ ਪਾਰ ਤਾਂ ਕਰ ਸਕਦੇ ਹਾਂ ਜੇ ਬੈਲ ਦੀ ਪੂਛ ਫੜੀਏ। (ਵਿਘਨ)

**ਸਰਦਾਰ ਨਰਿੰਦਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਕੀ ਆਪ ਨੇ ਟਾਈਮ ਐਕਸਟੈਂਡ ਕਰ ਦਿਤਾ ਹੈ। (ਵਿਘਨ)

**ਮੁੱਖ ਮੰਤਰੀ** : ਮੈਂ ਦੋ ਮਿੰਟਾਂ ਵਿਚ ਗੱਲ ਮੁਕਾ ਦਿੰਦਾ ਹਾਂ। (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ) ਸ਼ਾਸਤਰਾਂ ਵਿਚ ਤਾਂ ਇਹ ਵੀ ਲਿਖਿਆ ਹੈ ਕਿ ਮਰਨ ਵਾਲੇ ਦੇ ਸਰ੍ਹਾਣੇ ਦੀਵਾ ਹੋਣਾ ਚਾਹੀਦਾ ਹੈ . . . (ਵਿਘਨ) ਆਪ ਨੇ ਤਾਂ ਆਪਣੇ ਸਰ੍ਹਾਣੇ ਦੀਵਾ ਰਖਿਆ ਹੋਇਆ ਹੈ ... (ਹਾਸਾ)

**ਸ਼੍ਰੀ ਸਪੀਕਰ** : ਹਾਲੇ ਟਾਈਮ ਹੈ। (ਵਿਘਨ) (We have got time still)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਮੈਂਬਰ ਗੁਰਦਾਸਪੁਰੋਂ ਆਏ ਹਨ, ਪਤਾ ਨਹੀਂ ਇਨ੍ਹਾਂ ਦੇ ਹੇਠਾਂ ਸਪਰਿੰਗ ਲਗੇ ਹੋਏ ਹਨ, ਇਕ ਦਮ ਖੜ੍ਹੇ ਹੋ ਜਾਂਦੇ ਹਨ ... (ਵਿਘਨ) ਝਟ ਛਾਲ ਮਾਰਦੇ ਹਨ .. (ਵਿਘਨ)

ਰਾਈਸ ਪੈਡੀ ਤੇ ਜੋ ਟੈਕਸ ਲਗਦਾ ਹੈ ਸਰਦਾਰ ਕਿਰਪਾਲ ਸਿੰਘ ਹੋਰਾਂ ਨੇ ਉਸ ਦੀ ਗੱਲ ਕੀਤੀ। ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ . . . (ਵਿਘਨ)

**ਸ਼੍ਰੀ ਸਪੀਕਰ** : ਸਦਨ ਕਲ 8 ਅਪਰੈਲ, 1969, ਮੰਗਲਵਾਰ, ਦੋ ਵਜੇ ਬਾਅਦ ਦੁਪਹਿਰ ਤਕ ਸਥਗਤ ਕੀਤਾ ਜਾਂਦਾ ਹੈ।

**6.30 p.m.** | **(The House stands adjourned till 2.00 p. m. on Tuesday, the 8th April, 1969.)**

***The House then adjourned till 2.00 p. m. on Tuesday, the 8th April, 1969.***

APPENDIX

To

Punjab Vidhan Sabha Debate

Dated 7th April, 1969

Vol. I, No. 16

**Landowners and Landless Tenants in the State.**

66. **Comrade Darshan Singh Jhabal :** Will the Minister for Revenue and Rehabilitation be pleased to state :

(a) the total number of land owners in the State at present;

(b) the number of land owners owning land 5 acres; 5 to 10 acres; 10 to 15 acres; 15 to 20 acres; 20 to 30 acres; 30 to 50 acres and more than 50 acres respectively ;

(c) the percentage of total land belonging to each of the categories mentioned in part (b) above ;

(d) the total number of landless tenants in the State together with the area being cultivated by them and the percentage of the said area to the total area ?

ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) : (ੲ) ਰਾਜ ਵਿਚ ਭੋਂ ਮਾਲਕਾਂ ਦੀ ਕੁਲ ਗਿਣਤੀ.....26,14,033 (ਜ਼ਿਲ੍ਹਾਵਾਰ ਵਿਵਰਣ ਨੱਥੀ ਹੈ)

(ਬੀ

| ਕੈਟੇਗਰੀ | ਭੋਂ ਮਾਲਕਾਨ ਦੀ ਗਿਣਤੀ |
|---|---|
| 1 ਤੋਂ 5 ਏਕੜ ਤਕ | 15,80,004 |
| 5 ਤੋਂ 10 ਏਕੜ ਤਕ | 5,03,390 |
| 10 ਤੋਂ 15 ਏਕੜ ਤਕ | 1,63,956 |
| 15 ਤੋਂ 20 ਏਕੜ ਤਕ | 1,51,736 |
| 20 ਤੋਂ 30 ਏਕੜ ਤਕ | 1,58,086 |
| 30 ਤੋਂ 50 ਏਕੜ ਤਕ | 47,987 |
| 50 ਏਕੜ ਤੋਂ ਵੱਧ | 8,874 |

(ਜ਼ਿਲ੍ਹਾਵਾਰ ਵਿਵਰਣ ਨੱਥੀ ਹੈ)

(ਸੀ) ਨੱਥੀ ਕੀਤੇ ਵਿਵਰਣ 'ਚ ਕੈਟੇਗਰੀਵਾਈਜ਼ ਪ੍ਰਤਿਸ਼ਤ ਜ਼ਿਲ੍ਹਾਵਾਰ ਦੱਸੀ ਜਾਂਦੀ ਹੈ।

(ਡੀ) (i) ਰਾਜ ਵਿਚ ਭੋਂ ਹੀਨ, ਮੁਜ਼ਾਰਿਆਂ ਦੀ ਕੁਲ ਗਿਣਤੀ 2,93,113

(ii) ਭੋਂ ਹੀਨ ਮੁਜ਼ਾਰਿਆਂ ਵਲੋਂ ਕਾਸ਼ਤ ਕੀਤਾ ਗਿਆ ਰਕਬਾ 7,37,083

(iii) ਨੱਥੀ ਕੀਤੇ ਵਿਵਰਣ ਵਿਚ ਪ੍ਰਤਿਸ਼ਤ ਜ਼ਿਲ੍ਹਾਵਾਰ ਦੱਸੀ ਜਾਂਦੀ ਹੈ।

## ਰਾਜ ਵਿਚ ਭੂਮੀ ਹੀਨ ਮੁਜ਼ਾਰਿਆਂ ਅਤੇ ਭੂਮੀ ਮਾਲਕਾਂ ਦਾ ਵਿਵਰਣ

(ਬਿਨਾਂ ਨਿਸ਼ਾਨ ਪ੍ਰਸ਼ਨ ਨੰ: 66)

| | | 'ਏ' | 'ਬੀ' ਅਤੇ 'ਸੀ' ਭਿੰਨ ਭਿੰਨ ਕੈਟੈਗਰੀ ਵਿਚ ਭੋਂ ਮਾਲਕਾਂ ਦੀ ਗਿਣਤੀ ਅਤੇ ਕੁਲ ਭੋਂ ਦੀ ਫੀ ਸਦੀ | | | | | | |
|---|---|---|---|---|---|---|---|---|---|
| ਲੜੀ ਨੰ: | ਜ਼ਿਲ੍ਹਾ | ਭੋਂ ਮਾਲਕਾਂ ਦੀ ਕੁਲ ਗਿਣਤੀ | 1 ਤੋਂ 5 ਏਕੜ ਤਕ | 5 ਤੋਂ 10 ਏਕੜ ਤਕ | 10 ਤੋਂ 15 ਏਕੜ ਤਕ | 15 ਤੋਂ 20 ਏਕੜ ਤਕ | 20 ਤੋਂ 30 ਏਕੜ ਤਕ | 30 ਤੋਂ 50 ਏਕੜ ਤਕ | 50 ਏਕੜ ਤੋਂ ਵੱਧ |
| 1 | ਜਲੰਧਰ | 2,47194 | 155,176<br>62.5% | 62,290<br>26% | 12,964<br>5% | 7,734<br>3% | 5,119<br>2% | 2,753<br>1% | 1,158<br>0 5% |
| 2 | ਅੰਮ੍ਰਿਤਸਰ | 3,24,976 | 2 36.822<br>30% | 58,485<br>28% | 14,082<br>14% | 8 946<br>12% | 4,771<br>10% | 1,469<br>4% | 401<br>2% |
| 3 | ਗੁਰਦਾਸਪੁਰ | 1,57,679 | 91,086<br>11.5% | 42,466<br>33% | 9,606<br>12.5% | 6,479<br>13% | 4,199<br>10% | 2,280<br>10% | 1,563<br>10% |
| 4 | ਹੁਸ਼ਿਆਰਪੁਰ | 2,24,320 | 1,67,722<br>59% | 39,245<br>21% | 6,099<br>7% | 7,318<br>5% | 3,440<br>6% | 488<br>1% | 108<br>1% |
| 5 | ਫਿਰੋਜ਼ਪੁਰ | 3,65,736 | 1,85,098<br>22% | 80,860<br>21% | 29,429<br>15% | 24,006<br>11% | 26,016<br>16% | 17,513<br>11% | 2,814<br>4% |
| 6 | ਕਪੂਰਥਲਾ | 1,02,707 | 87,188<br>57.4% | 8,907<br>17.3% | 4,353<br>12.8% | 1,028<br>4.5% | 816<br>4.7% | 413<br>3% | 2<br>3% |
| 7 | ਲੁਧਿਆਣਾ | 2,14,292 | 1,53,446<br>25% | 45,143<br>34% | 5,889<br>10% | 4,001<br>8% | 2,967<br>9% | 1,686<br>7% | 1,160<br>8% |
| 8 | ਪਟਿਆਲਾ | 1,77,040 | 1,08,119<br>12% | 31,810<br>22% | 17,170<br>18% | 10,536<br>20% | 6,203<br>12% | 2,728<br>11% | 474<br>5% |
| 9 | ਬਠਿੰਡਾ | 4,32,795 | 1,41,150<br>18% | 68,687<br>16% | 44,652<br>9% | 66,534<br>20% | 94,264<br>34% | 16,674<br>2% | 834<br>1% |

| | | | | | | | | | |
|---|---|---|---|---|---|---|---|---|---|
| 10 | ਸੰਗਰੂਰ | 2,19,531 | 1,32,233<br>19o/o | 44,541<br>22o/o | 17,969<br>17o/o | 14,330<br>20o/o | 9,285<br>18o/o | 963<br>3o/o | 210<br>1o/o |
| 11 | ਰੋਪੜ | 1,47,763 | 1,21,964<br>50o/o | 20,956<br>28o/o | 1,743<br>5o/o | 824<br>3o/o | 1,106<br>5o/o | 1,020<br>6o/o | 150<br>3o/o |
| ਕੁਲ | | 26,14,033 | 15,80,004 | 5,03,390 | 16,3,956 | 1,51,736 | 1,58,086 | 47,987 | 8,874 |

'ਡੀ'

| ਲੜੀ ਨੰ. | ਜ਼ਿਲ੍ਹਾ | ਭੋਂ ਰਹਿਤ ਮੁਜ਼ਾਰਿਆਂ ਦੀ ਗਿਣਤੀ | ਰਕਬਾ ਜਿਸ ਦੀ ਭੋਂ ਰਹਿਤ ਮੁਜ਼ਾਰੇ ਕਾਸ਼ਤ ਕਰਦੇ ਹਨ | ਇਸ ਰਕਬੇ ਦਾ ਕੁਲ ਰਕਬੇ ਨਾਲ ਫੀ ਸਦੀ |
|---|---|---|---|---|
| 1 | ਜਲੰਧਰ | 78,219 | 2,42,356 | 30o/o |
| 2 | ਅੰਮ੍ਰਿਤਸਰ | 1,30,313 | 1,46,362 | 12o/o |
| 3 | ਗੁਰਦਾਸਪੁਰ | 9,675 | 29,219 | 4o/o |
| 4 | ਹੁਸ਼ਿਆਰਪੁਰ | 5,103 | 12,704 | 2o/o |
| 5 | ਫਿਰੋਜ਼ਪੁਰ | 17,128 | 1,23,182 | 10o/o |
| 6 | ਕਪੂਰਥਲਾ | 4,198 | 8,283 | 2o/o |
| 7 | ਲੁਧਿਆਣਾ | 2,998 | 8,288 | 9o/o |
| 8 | ਪਟਿਆਲਾ | 7,055 | 68,865 | 15o/o |
| 9 | ਬਠਿੰਡਾ | 22,335 | 57,439 | Bo/o |
| 10 | ਸੰਗਰੂਰ | 3,578 | 14,198 | 1o/o |
| 11 | ਰੋਪੜ | 12,511 | 26,187 | 5o/o |
| | ਕੁਲ | 2,93,118 | 7,30,083 | |

# PUNJAB VIDHAN SABHA

## DEBATES

8th April, 1969

Vol. I—No. 17

OFFICIAL REPORT

CONTENTS

Tuesday, the 8th April, 1969 — Page



Punjab Vidhan Sabha Secretariat, Chandigarh.

Price :

# ERRATA

# TO

## PUNJAB VIDHAN SABHA DEBATES

Dated 8th April, 1969.

Vol. 1 No. 17.

| Read | For | Page | Line |
|---|---|---|---|
| ਕਪੂਰਥਲੇ | ਕਪੂਰਧਲੇ | (17)6 | 8 |
| like | live | (17)8 | 9 |
| ਕੀ | ਜੀ | (17)14 | 7th from below |
| ਪੰਜਾਬ | ਪੰਙਾਬ | (17)16 | 8 |
| ਸਹਾਇਕ | ਸਹਾਹਿਕ | (17)16 | 8 |
| ਨਹੀਂ | ਨਵੀਂ | (17)16 | 7th from below |
| if | il | (17)19 | 8 |
| principle | principal | (17)19 | 12 |
| defaced | defaed | (17)19 | 16 |
| Abduction | Abdnction | (17)19 | 6th from below |
| whether | wheter | (17)20 | 7 |
| ਚੌਧਰੀ ਸੁੰਦਰ ਸਿੰਘ | ਚੌਧਰੀ ਸਦਰ ਸ਼ਿੰਘ | (17)25 | 10 |
| ਰਹੇ | ਰਰੇੁ | (17)27 | 9th from below |
| ਨੈਸ਼ਨਲਾਇਜ਼ | ਨੈਸ਼ਨੇਲਾਈਖ | (17)27 | 6th from below |
| ਫੋਬੀਆ | ਫੋਯੀਆ | (17)38 | 11 |
| situation | sitnation | (17)42 | 18 |
| ਇਹ | ਤਿਹ | (17)59 | 9 |
| ਐਂਕਸ਼ਸ | ਐਕਸ਼ | (17)94 | 12 |
| ਮੁੱਖ ਮੰਤਰੀ | ਮੱਖ ਮੰਤਰੀ | (17)94 | 12th from below |

## PUNJAB VIDHAN SABHA

**Tuesday the 8th April, 1969.**

*The Vidhan Sabha met in the Hall of the Vidhan Bhavan, Sector 1, Chandigarh, at 2.00 p. m. of the clock. Mr. Speaker (Sardar Darbara Singh) in the Chair.*

---

### SUPPLEMENTARIES TO STARRED QUESTION NO. *127 ON THE LIST OF STARRED QUESTIONS FOR THE 7TH APRIL, 1969.

**ਕਾਮਰੇਡ ਸੱਤਪਾਲ ਡਾਂਗ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਵਾਲ ਦੇ ਪਹਿਲੇ ਹਿਸੇ ਵਿਚ ਜਵਾਬ "ਹਾਂ" ਵਿਚ ਦਿਤਾ ਗਿਆ ਹੈ ਕਿ ਹਾਈਕੋਰਟ ਨੇ ਉਹ ਆਰਡਰ ਕੁਐਸ਼ ਕੀਤਾ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਨੇ ਆਰਡਰ ਕੈਂਸਲ ਕਰ ਦਿੱਤਾ ਜਾਂ ਉਹ ਆਰਡਰ ਸਟੇ ਕੀਤਾ ਹੈ? ਇਥੇ ਲਫ਼ਜ਼ ਸਟੇ ਵਰਤਿਆ ਹੈ ਇਸ ਦੀ ਸਿਗਨੀਫੀਕੈਂਸ ਕੀ ਹੈ?

**ਮੁੱਖ ਮੰਤਰੀ :** ਇਹ ਕੋਈ ਗੱਲ ਨਹੀਂ, ਜਦੋਂ ਪੈਟੀਸ਼ਨ ਹੋਈ ਤਾਂ ਉਸ ਤੇ ਹਾਈਕੋਰਟ ਦਾ ਕੁਐਸ਼ ਕਰਨ ਦਾ ਆਰਡਰ ਹੋਇਆ। ਪਰ ਜਿਹੜੇ ਦੁਕਾਨਦਾਰਾਂ ਪਾਸ ਆਰਡਰ ਪਲੇਸ ਹੋ ਗਏ ਸੀ ਇਸ ਪੈਟੀਸ਼ਨ ਦੀ ਸੁਣਵਾਈ ਦੇ ਦੌਰਾਨ ਵਿਚ ਉਹ ਬੰਦ ਕਰਨ ਦਾ ਹੁਕਮ ਕੀਤਾ ਗਿਆ।

**चौधरी बलबीर सिंह :** मैं वज़ीर साहिब से यह पूछना चाहता हूं कि जिन लोगों के आर्डर के खिलाफ हाईकोर्ट ने क्वैश करने का आर्डर दिया क्या सरकार इन के खिलाफ कोई ऐक्शन लेने का इरादा रखती है?

**ਮੁੱਖ ਮੰਤਰੀ :** ਅਜੇ ਤਾਂ ਇਹ ਕੇਸ ਐਗਜ਼ਾਮਿਨ ਹੋ ਰਿਹਾ ਹੈ, ਜਿਸ ਕਿਸੇ ਦੀ ਜ਼ਿਮੇਵਾਰੀ ਠਹਿਰਾਈ ਜਾਵੇਗੀ ਉਸ ਦੇ ਖਿਲਾਫ਼ ਜ਼ਰੂਰ ਐਕਸ਼ਨ ਲਵਾਂਗੇ।

**चौधरी बलबीर सिंह :** मुख्य मन्त्री ने कहा है कि अभी तो यह केस ऐग्ज़ामिन हो रहा है। आखिर किसी आदमी की ज़िम्मेवारी साबत हुई तो हाईकोर्ट ने क्वैश करने के आर्डरज़ दिये। मैं पूछना चाहता हूं कि क्या सरकार उन अफसरान के खिलाफ कोई ऐक्शन लेना चाहती है या नहीं जिन का ज़िम्मेवार ठहराया गया?

**ਮੁੱਖ ਮੰਤਰੀ :** ਹਾਈਕੋਰਟ ਦੀ ਜਜਮੈਂਟ ਤੋਂ ਬਾਅਦ ਹੀ ਕੋਈ ਐਕਸ਼ਨ ਲਿਆ ਜਾ ਸਕਦਾ ਹੈ।

---

*For Starred Question No. 127 and reply thereto, please see the P. V. S. Debate, dated 7th April, 1969.

ਸਰਦਾਰ ਉਮਰਾਓ ਸਿੰਘ : ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਹਾਈਕੋਰਟ ਦੀ ਜਜਮੈਂਟ ਤੋਂ ਬਾਅਦ ਜਿਹੜੇ ਆਰਡਰਜ਼ ਗਏ ਉਹ ਕੁਐਸ਼ ਕੀਤੇ ਜਾਂ ਜਿਹੜੇ ਪਹਿਲਾਂ ਆਰਡਰਜ਼ ਕੀਤੇ ਗਏ ਸਨ ਉਹ ਵੀ ਕੁਐਸ਼ ਹੋਏ ?

ਮੁੱਖ ਮੰਤਰੀ : ਇਸ ਵੇਲੇ ਮੈਂ ਕੁਝ ਕਹਿ ਨਹੀਂ ਸਕਦਾ। ਇਹ ਕਾਫ਼ੀ ਲੰਬਾ ਪ੍ਰੋਸੀਜ਼ਰ ਹੈ। ਜਜਮੈਂਟ ਆਈ ਹੋਵੇਗੀ, ਇਤਰਾਜ਼ ਐਗਜ਼ਾਮਿਨ ਹੋਏ ਹੋਣਗੇ, ਮੈਂ ਇਤਨਾ ਕਹਿ ਸਕਦਾ ਹਾਂ ਕਿ ਬਹੁਤੀ ਦੇਰੀ ਵਾਲਾ ਕੇਸ ਨਹੀਂ, ਮੈਂ ਇਸ ਦੇਰੀ ਨੂੰ ਦੇਰੀ ਨਹੀਂ ਸਮਝਦਾ।

ਸਰਦਾਰ ਉਮਰਾਓ ਸਿੰਘ : ਕੀ ਇਹ ਗੱਲ ਵਜ਼ੀਰ ਸਾਹਿਬ ਦੇ ਨੋਟਿਸ ਦੇ ਵਿਚ ਹੈ ਕਿ ਜਿਹੜੀਆਂ ਚੀਜ਼ਾਂ ਦਾ ਆਰਡਰ 15 ਮਾਰਚ ਤੱਕ ਸਪਲਾਈ ਕਰਨ ਦਾ ਸੀ ਉਹ 20 ਤਾਰੀਖ ਨੂੰ ਡਿਸਪੈਚ ਕੀਤੀਆਂ ਗਈਆਂ ?

ਮੁੱਖ ਮੰਤਰੀ : ਇਸ ਵੇਲੇ ਕੁਝ ਕਹਿ ਨਹੀਂ ਸਕਦਾ, ਇਨ੍ਹਾਂ ਦੀ ਇਨਕੁਆਇਰੀ ਕਰਨ ਤੇ ਹੀ ਕੁਝ ਪਤਾ ਲਗ ਸਕਦਾ ਹੈ।

## STARRED QUESTIONS AND ANSWERS

### Security of Service to the Teachers Employed in Privately-Managed Schools in the State.

*104. **Comrade Satya Pal Dang :** Will the Minister for Irrigation and Power be pleased to state whether the Government has any proposal under consideration to enact legislation with a view to guarantee security of service to the teachers employed in privately managed schools in the State, which are aided by the Government ?

ਸਰਦਾਰ ਸੋਹਨ ਸਿੰਘ ਬਾਸੀ : ਹਾਂ ਜੀ।

ਕਾਮਰੇਡ ਸੱਤਪਾਲ ਡਾਂਗ : ਕੀ ਮਨਿਸਟਰ ਸਾਹਿਬ ਇਸ ਗੱਲ ਦਾ ਯਕੀਨ ਦਿਵਾ ਸਕਦੇ ਹਨ ਕਿ ਟੀਚਰਾਂ ਦੀ ਸਿਕਿਉਰਟੀ ਲਈ ਕੋਈ ਲੈਜਿਸਲੇਸ਼ਨ ਇਸ ਸੈਸ਼ਨ ਦੇ ਵਿਚ ਹੀ ਆਵੇਗੀ ?

ਵਿਦਿਆ ਮੰਤਰੀ : ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਸੇ ਸੈਸ਼ਨ ਵਿਚ ਲੈਜਿਸਲੇਸ਼ਨ ਆਵੇ।

ਕਾਮਰੇਡ ਸੱਤਪਾਲ ਡਾਂਗ : ਕੀ ਵਜ਼ੀਰ ਸਾਹਿਬ, ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਜੇ ਉਹ ਇਸ ਸੈਸ਼ਨ ਦੇ ਵਿਚ ਕੋਈ ਲੈਜਿਸਲੇਸ਼ਨ ਨਾ ਲਿਆ ਸਕੇ ਤਾਂ ਕੀ ਉਹ ਆਰਡੀਨੈਂਸ ਜਾਰੀ ਕਰਵਾਉਣਗੇ ?

ਮੰਤਰੀ : ਜਦੋਂ ਇਹ ਕਹਿ ਦਿੱਤਾ ਗਿਆ ਹੈ ਕਿ ਅਸੀਂ ਲੈਜਿਸਲੇਸ਼ਨ ਲਿਆ ਰਹੇ ਹਾਂ ਤਾਂ ਫੇਰ ਆਰਡੀਨੈਂਸ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ

**चौधरी बलबीर सिंह :** क्या मन्त्री महोदय इस बात का जवाब देंगे कि आया ऐसा कानून बनाने से पहले प्राईवेट मैनेजमैंट्स की जो कमेटीज़ बनी हुई हैं उन से कोई राये ली जायेगी ?

ਮੰਤਰੀ : ਨਹੀਂ ਜੀ।

ਕੈਪਟਨ ਰਤਨ ਸਿਘ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਹ ਲੈਜਿਸਲੇਸ਼ਨ ਇਸ ਹਫ਼ਤੇ ਵਿਚ ਲਿਆਉਣਗੇ ਜਾਂ ਇਸ ਸੈਸ਼ਨ ਤੋਂ ਬਾਅਦ ?

ਮੁੱਖ ਮੰਤਰੀ : ਇਹ, ਸਪੀਕਰ ਸਾਹਿਬ, ਉਨ੍ਹਾਂ ਦੀ ਨਵੀਂ ਤਜਵੀਜ਼ ਹੈ ਕਿ ਜਿਹੜੇ ਬਿਲ ਆਉਣ ਉਹ ਇਸ ਸੈਸ਼ਨ ਤੋਂ ਬਾਅਦ ਵਿਚ ਆਉਣ। (ਹਾਸਾ)

**चौधरी बलबीर सिंह** : क्या मन्त्री साहिब यह बताएंगे कि उन्होंने किसी एम. एल. ए. से वादा किया था कि लैजिस्लेशन लाने से पहले वह मैनेजमैंट से कनसलट करेंगे ?

ਮੰਤਰੀ : ਕਿਸੇ ਐਮ. ਐਲ. ਏ. ਨਾਲ ਵਾਇਦਾ ਕਰਨ ਦੀ ਇਹ ਕੋਈ ਗੱਲ ਨਹੀਂ ਹੈ।

**चौधरी बलबीर सिंह** : स्पीकर साहिब, मैं हाऊस की वाकफियत के लिये यह अर्ज़ कर दूँ कि यह वादा उन्होंने मेरे से किया था : (हँसी) उन्होने मेरे से कहा था कि प्राईवेट मैनेजमैंट से डिस्कस करके हम फिर लैजिस्लेशन लायेंगे, मगर अब यह कोई और जवाब दे रहे हैं ?

**Mr. Speaker** : No reference to private talk please.

**चौधरी बलबीर सिंह** : आप इसे प्राईवेट टाक बताते हैं, मैं कहता हूं कि यह कोई मेरा घरेलू मामला था ? मैं ने तो इस गर्ज़ से इनसे बात की थी कि अगर आप कोई कानून बनाते हैं तो अगर इफैक्टिड पार्टी से बात कर ली जाये तो इस में क्या हर्ज है ?

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਪਰਾਈਵੇਟ ਮੈਨੇਜਮੈਂਟ ਨਾਲ ਗੱਲ ਕਰ ਲੈਂਦੇ, ਜੇ ਉਨ੍ਹਾਂ ਨਾਲ ਹੀ ਗੱਲ ਕਰਕੇ ਕੋਈ ਕਾਨੂੰਨ ਬਨਾਉਣਾ ਹੈ ਫੇਰ ਤਾਂ ਕੋਈ ਜਾਂਚ ਹੋ ਹੀ ਨਹੀਂ ਸਕਦੀ ਇਹ ਹਰਗਿਜ਼ ਨਹੀਂ ਹੋਣਾ ਚਾਹੀਦਾ।

---

JUDGEMENT GIVEN BY TEHSILDAR (REVENUE) FAZILKA IN A CASE HAKIM SINGH VERSUS PHULA SINGH.

*219 **Comrade Dana Ram** : Will the Minister for Revenue be pleased to state :

(a) whether it is a fact that Shri Gopal Krishan Handa, Tehsildar (Revenue) Fazilka in his judgement in a case, Hakim Singh versus Phula Singh ordered Shri Phula Singh to deposit Rs. 770.20 Paise as arrears of batai due to Shri Hakim Singh;

(b) whether it is a fact that Shri Phula Singh deposited the said amount in the Treasury at Fazilka within the scheduled time;

[Comrade Dana Ram]

(c) whether it is a fact that the said Tehsildar revised his judgement after the deposit of money and passed the order for the ejection of the tenant Phula Singh ;

(d) if the answer to parts (a), (b) and (c) above be in the affirmative, the reasons for the revision in the said judgement ?

ਸਰਦਾਰ ਆਤਮਾ ਸਿਘ : (ੳ) ਹਾਂ ਜੀ ।

(ਅ) ਨਹੀਂ ਜੀ ।

(ੲ) ਨਹੀਂ ਜੀ ।

(ਸ) ਉਪਰੋਕਤ (ਅ) ਅਤੇ (ੲ) ਦਾ ਜਵਾਬ ਨਾਂਹ ਵਿਚ ਹੋਣ ਕਰਕੇ, ਕਾਰਨ ਦਸਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

ਕਾਮਰੇਡ ਸੱਤਪਾਲ ਡਾਂਗ : ਜਿਹੜਾ ਵਜ਼ੀਰ ਸਾਹਿਬ ਨੇ ਨਾ ਕਿਹਾ ਹੈ, ਜੇ ਮੈਂ ਹਾਊਸ ਦੀ ਟੇਬਲ ਤੇ ਇਸ ਆਰਡਰ ਦੀ ਫੋਟੋ ਸਟੇਟ ਕਾਪੀ ਰਖ ਦਿਆਂ ਕਿ ਲਾ-ਐਂਡ ਆਰਡਰ ਦੇ ਰੂਲਜ਼ ਦੀ ਉਲੰਘਣਾ ਕਰਦੇ ਹੋਏ, ਕਿਸੇ ਜਾਗੀਰਦਾਰ ਦੇ ਕਹਿਣ ਤੇ ਤਬਦੀਲੀ ਹੋਈ ਸੀ, ਤਾਂ ਕੀ ਸਰਕਾਰ ਸਬੰਧਤ ਅਸ਼ਖਾਸ ਦੇ ਖਿਲਾਫ ਐਕਸ਼ਨ ਲੈਣ ਦੀ ਕੋਈ ਕਾਰਵਾਈ ਕਰੇਗੀ ? ਫੋਟੋ ਸਟੇਟ ਕਾਪੀ ਇਸ ਵੇਲੇ ਮੇਰੇ ਪਾਸ ਮੌਜੂਦ ਹੈ ।

ਮੰਤਰੀ : ਭੇਜ ਦਿਉ ਵੇਖ ਲਵਾਂਗੇ ।

(ਇਸ ਵੇਲੇ ਇਕ ਆਰਡਰ ਦੀ ਫੋਟੋ ਸਟੇਟ ਕਾਪੀ ਕਾਮਰੇਡ ਸੱਤਪਾਲ ਡਾਂਗ ਨੇ ਹਾਊਸ ਦੀ ਟੇਬਲ ਤੇ ਰਖ ਦਿੱਤੀ)

———

REPRESENTATION OF ELEVEN VILLAGES OF TEHSIL SIRHIND, DISTRICT PATIALA FOR INCLUSION IN TEHSIL KHARAR OF RUPAR DISTRICT.

*234. **Comrade Babu Singh Master** : Will the Minister for Revenue and Rehabilitation be pleased to state whether a representation of eleven villages of Tehsil Sirhind, District Patiala, namely Cholta Khurd Tannuan, Khugha, Modanpur, Pora etc. for their inclusion in Kharar Tehsil of Rupar District is pending decision with the Government; if so, the stage at which the matter stands at present and the time by which the matter is likely to be finalized ?

ਸਰਦਾਰ ਆਤਮਾ ਸਿੰਘ :

ਤਹਿਸੀਲ ਸਰਹਿੰਦ ਜ਼ਿਲਾ ਪਟਿਆਲਾ ਦੇ 11 ਪਿੰਡ ਵਾਸੀਆਂ ਮਦਨਹੇੜੀ, ਚੋਹਕਲਾਂ, ਨਬੀਪੁਰ, ਮਲਿਕਪੁਰ, ਮਹਿਮੂਦਪੁਰ, ਰੋੜਾ, ਸੋਤਲ, ਘੋਗਾ, ਘੋਗਾਖੇੜੀ, ਚੋਹਲਟਾ ਅਤੇ ਪੰਨੂਆਂ ਵੱਖ ਵੱਖ ਸਮਿਆਂ ਤੋਂ ਸਰਕਾਰ ਪਾਸ ਮੰਗ ਕਰ ਰਹੇ ਹਨ ਕਿ ਉਹਨਾਂ ਦੇ ਪਿੰਡਾਂ ਨੂੰ ਖਰੜ ਤਹਿਸੀਲ ਜ਼ਿਲਾ ਰੋਪੜ ਵਿਚ ਸ਼ਾਮਲ ਕੀਤਾ ਜਾਵੇ । ਇਹਨਾਂ ਪਿੰਡਾਂ ਦਾ ਕੇਸ 'ਮੁਖ ਕੇਸ' ਜਿਸ ਵਿਚ ਸਬ ਤਹਿਸੀਲਾਂ/ਤਹਿਸੀਲਾਂ/ਉਪ ਮੰਡਲਾਂ/ਜ਼ਿਲਿਆਂ ਦੀ ਹੱਦਬੰਦੀ ਦੇ ਪੁਨਰਗਠਨ ਤੇ ਵਿਚਾਰ ਕੀਤੀ ਜਾ ਰਹੀ ਹੈ, ਨਾਲ ਜੋੜ ਦਿਤਾ ਗਿਆ ਹੈ ਅਤੇ ਉਚਿਤ ਸਮੇਂ ਵਿਚ ਨਿਪਟਾਏ ਜਾਣ ਦੀ ਸੰਭਾਵਨਾ ਹੈ ।

[The people of 11 villages namely Madan

Heri, Dek Kalan, Nabipur, Malikpur, Mehmoodpur, Rora, Sotal, Ghoga Kheri, Chohlta and Pannuan have been representing to the Government on various occasions for the transfer of their villages from Sirhind Tehsil of District Patiala to Kharar Tehsil of Rupar District. This case has been linked with the general case of re-distribution/re-demarcation of boundaries of Sub-Tehsils/Tehsils/Sub-Divisions/Districts and is likely to be finalised in due course.)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਵੇਰਵੇ ਸਹਿਤ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ 11 ਪਿੰਡਾਂ ਨੂੰ ਤਹਿਸੀਲ ਖਰੜ, ਜ਼ਿਲਾ ਰੋਪੜ ਵਿਚ ਸ਼ਾਮਲ ਕਰਨ ਦਾ ਕਦੋਂ ਤੱਕ ਫੈਸਲਾ ਹੋ ਜਾਵੇਗਾ? ਜਿਹੜਾ ਹੋਰ ਵੀ ਪੰਜਾਬ ਦੇ ਜ਼ਿਲਿਆਂ ਅਤੇ ਤਹਿਸੀਲਾਂ ਨੂੰ ਬਦਲਣ ਦਾ ਖਿਆਲ ਹੈ ਇਹ ਕਦੋਂ ਤੱਕ ਪੂਰਾ ਕੀਤਾ ਜਾਵੇਗਾ ?

**ਮਾਲ ਮੰਤਰੀ :** ਮੈਂ ਆਨਰੇਬਲ ਮੈਂਬਰ ਦੀ ਗਿਆਤ ਲਈ ਦੱਸ ਦਿਆਂ ਕਿ ਇਸ ਸਬੰਧੀ ਮੈਂ ਜਵਾਬ ਵਿਚ ਪਹਿਲਾਂ ਹੀ ਦਸ ਚੁਕਾ ਹਾਂ ਕਿ ਇਸ ਮੁਆਮਲੇ ਤੇ ਅਜੇ ਵਿਚਾਰ ਕੀਤਾ ਜਾ ਰਹੀ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕਮਿਸ਼ਨਰ ਸਾਹਿਬਾਨ ਨੂੰ ਇਹ ਹਦਾਇਤਾਂ ਕਰ ਦਿੱਤੀਆਂ ਗਈਆਂ ਹਨ ਕਿ ਕਿਹੜੇ ਕਿਹੜੇ ਪਿੰਡ ਸਰਕਾਰ ਤਹਿਸੀਲ ਸਰਹੰਦ ਦੇ ਵਿਚੋਂ ਕਢ ਕੇ ਤਹਿਸੀਲ ਖਰੜ ਦੇ ਵਿਚ ਲੈ ਜਾਣਾ ਚਾਹੁੰਦੀ ਹੈ। ਕੀ ਵਾਕਈ ਮਿਲਾਉਣਾ ਚਾਹੁੰਦੇ ਹਨ? ਜੇ ਮਿਲਾਉਣਾ ਚਾਹੁੰਦੇ ਹਨ ਤਾਂ ਕਦੋਂ ਤੱਕ ਉਨ੍ਹਾਂ ਦੀ ਰਿਪੋਰਟ ਆ ਜਾਣ ਦੀ ਆਸ ਹੈ ?

**ਮੰਤਰੀ :** ਇਸ ਸਬੰਧ ਵਿਚ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਅਤੇ ਕਮਿਸ਼ਨਰ ਸਾਹਿਬਾਨ ਆਪਣੀ ਰਿਪੋਰਟ 3 ਮਹੀਨੇ ਦੇ ਵਿਚ ਦੇਣਗੇ।

**ਸਰਦਾਰ ਗੁਰਬੰਤਾ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਸਿਲਸਲੇ ਵਿਚ ਜਿਹੜੀਆਂ ਕਮੇਟੀਆਂ ਬਣਾਈਆਂ ਗਈਆਂ ਹਨ ਉਨ੍ਹਾਂ ਦੇ ਕੌਣ ਕੌਣ ਮੈਂਬਰ ਹਨ ?

**ਮੰਤਰੀ :** ਨਵਾਂ ਸਵਾਲ ਦੇ ਦਿਉ ਫੇਰ ਦੱਸ ਦਿਆਂਗੇ।

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਮੇਟੀ ਦੇ ਮੈਂਬਰਾਂ ਦੇ ਨਾਂ ਕੀ ਹਨ ?

**ਮੰਤਰੀ :** ਸਾਰੇ ਡਿਪਟੀ ਕਮਿਸ਼ਨਰਾਂ ਅਤੇ ਕਮਿਸ਼ਨਰਾਂ ਦੀ ਇਹ ਕਮੇਟੀ ਬਣਾਈ ਹੈ।

**ਅਵਾਜ਼ਾਂ :** ਤੁਸੀਂ ਕਿਹਾ ਸੀ ਕਿ 3 ਮੈਂਬਰ ਹਨ।

**ਮੰਤਰੀ :** ਨਹੀਂ ਜੀ ਮੈਂ ਤਾਂ ਇਹ ਕਿਹਾ ਸੀ ਕਮੇਟੀ 3 ਮਹੀਨੇ ਵਿਚ ਰਿਪੋਰਟ ਦੇਵੇਗੀ ਸਾਰੇ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਕਮੇਟੀ ਦੇ ਮੈਂਬਰ ਹਨ।

**ਸਰਦਾਰ ਬਲਵੰਤ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁਛਣ ਚਾਹੁੰਦਾ ਹਾਂ ਕਿ ਇਹ ਇਕ ਬਹੁਤ ਹੀ ਅਹਿਮ ਮਾਮਲਾ ਹੈ । ਇਸ ਲਈ ਕੀ ਕੋਈ ਅਨਔਫੀਸ਼ਲ ਮੈਂਬਰ ਵੀ ਉਸ ਕਮੇਟੀ ਵਿਚ ਸ਼ਾਮਿਲ ਕਰਨ ਦਾ ਉਨ੍ਹਾਂ ਦਾ ਵਿਚਾਰ ਹੈ ?

**ਮੰਤਰੀ :** ਹਾਲੇ ਤਾਂ ਕੇਵਲ ਡਿਪਟੀ ਕਮਿਸ਼ਨਰਾਂ ਅਤੇ ਕਮਿਸ਼ਨਰਾਂ ਦੀ ਕਮੇਟੀ ਬਣਾਈ ਹੈ ਅਤੇ ਕਿਹਾ ਹੈ ਕਿ 3 ਮਹੀਨੇ ਵਿਚ ਰਿਪੋਰਟ ਦੇਵੇ । ਉਸ ਤੋਂ ਬਾਅਦ ਜੇ ਲੋੜ ਪਈ ਤਾਂ ਐਮ· ਐਲ. ਏਜ਼· ਅਤੇ ਹੋਰ ਬੰਦਿਆਂ ਨੂੰ ਸ਼ਾਮਿਲ ਕਰ ਲਵਾਂਗੇ ।

**ਸਰਦਾਰ ਗੁਰਬੰਤਾ ਸਿੰਘ :** ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੇ ਕਪੂਰਥਲੇ ਅਤੇ ਜਲੰਧਰ ਵਿਚ ਇਹ ਬਿਆਨ ਜੋ ਦਿਤੇ ਹਨ ਕਿ ਫਲਾਣੇ ਫਲਾਣੇ ਇਲਾਕੇ ਕਪੂਰਥਲੇ ਜਾਂ ਜਲੰਧਰ ਵਿਚ ਸ਼ਾਮਿਲ ਕੀਤੇ ਜਾਣਗੇ ਤਾਂ ਕਮੇਟੀ ਦੇ ਮੈਂਬਰਾਂ ਤੇ, ਜੋ ਕਿ ਸਰਕਾਰੀ ਮੁਲਾਜ਼ਮ ਹਨ ਕੋਈ ਅਸਰ ਤਾਂ ਨਹੀਂ ਪਏਗਾ ?

**ਮੰਤਰੀ :** ਨਹੀਂ ਜੀ ।

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਹਿ ਦਿਤਾ ਹੈ ਕਿ ਨਹੀਂ ਜੀ । ਮੈਂ ਇਹ ਪੁਛਦਾ ਹਾਂ ਕਿ ਉਹ ਮਾਲ ਮੰਤਰੀ ਹਨ ਅਤੇ ਉਨ੍ਹਾਂ ਨੇ ਇਕ ਬਿਆਨ ਦਿਤਾ ਹੈ ਤਾਂ ਸਰਕਾਰੀ ਮੁਲਾਜ਼ਮਾਂ ਤੇ ਅਸਰ ਕਿਸ ਤਰ੍ਹਾਂ ਨਹੀਂ ਪਏਗਾ ?

(ਕੋਈ ਜਵਾਬ ਨਹੀਂ ਦਿਤਾ ਗਿਆ ।)

**ਕਾਮਰੇਡ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਪੰਜਾਬ ਦੇ ਜ਼ਿਲਿਆਂ ਦੀ ਮੁੜ ਹਦਬੰਦੀ ਕਰਨ ਵੇਲੇ ਇਸ ਗਲ ਦਾ ਖਿਆਲ ਰਖਿਆ ਜਾਵੇਗਾ ਕਿ ਇਹ ਹੱਦਬੰਦੀਆਂ ਕੁਝ ਮੈਂਬਰਾਂ ਲਈ ਇਲਕਸ਼ਨ ਵਿਚ ਜਿਤਣ ਦੇ ਨੁਕਤਾ ਨਿਗਾਹ ਨਾਲ ਤਾਂ ਨਹੀਂ ਬਣਾਈਆਂ ਜਾਣਗੀਆਂ ? (ਵਿਘਨ ਸ਼ੋਰ) ਸਪੀਕਰ ਸਾਹਿਬ ਮੈਂ ਇਹ ਪੁਛਣਾ ਚਾਹੁੰਦਾ ਸਾਂ ਕਿ ਇਹ ਤਾਂ ਨਹੀਂ ਹੋਵੇਗਾ ਕਿ ਇਕ ਮੈਂਬਰ ਨੂੰ ਜਿਤਾਉਣ ਲਈ ਇਕ ਪਾਸੇ 4–5 ਤਕੜੇ ਤਕੜੇ ਪਿੰਡ ਪਾ ਦਿਤੇ ਜਾਣ । ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ।

**ਮੰਤਰੀ :** ਇਸ ਤਰ੍ਹਾਂ ਨਹੀਂ ਹੋਵੇਗਾ ।

**चौधरी बलबीर सिंह :** क्या मन्त्री महोदय बताएँगे कि ज़िलों को नये सिरे से बनाने के मकसद क्या हैं ?

**ਮੰਤਰੀ :** ਰਾਜ ਪ੍ਰਬੰਧ ਨੂੰ ਚੰਗਾ ਕਰਨਾ ਅਤੇ ਲੋਕਾਂ ਨੂੰ ਸਹੂਲਤਾਂ ਦੇਣੀਆਂ ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਹ ਜੋ ਹੱਦਬੰਦੀ ਮੁੜ ਕੇ ਕੀਤੀ ਜਾ ਰਹੀ ਹੈ, ਇਹ ਕਿਸੇ ਸਿਆਸੀ ਨੁਕਤਾ–ਨਿਗਾਹ ਨਾਲ ਤਾਂ ਨਹੀਂ ਕੀਤੀ ਜਾ ਰਹੀ ?

**ਮੰਤਰੀ :** ਇਸ ਦਾ ਜਵਾਬ ਪਹਿਲਾਂ ਹੀ ਦਿਤਾ ਜਾ ਚੁਕਾ ਹੈ ।

**ਸਰਦਾਰ ਗੁਰਬੰਤਾ ਸਿੰਘ :** ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਜੋ

ਕਮੇਟੀ ਫੈਸਲਾ ਕਰੇਗੀ ਉਸ ਤੇ ਅਮਲ ਕਰਨ ਵੇਲੇ ਪੰਚਾਇਤਾਂ ਜਾਂ ਮਿਊਨਿਸਪਲ ਕਮੇਟੀਆਂ ਤੋਂ ਪੁਛਿਆ ਜਾਵੇਗਾ ਜਾਂ ਲੋਕਾਂ ਦੇ ਹੋਰ ਜਿਹੜੇ ਰੀਪ੍ਰੇਜ਼ੈਂਟੇਟਿਵ ਹਨ ਉਨ੍ਹਾਂ ਨੂੰ ਪੁਛਿਆ ਜਾਵੇਗਾ ।

ਮੰਤਰੀ : ਜਿਹੜੀ ਕਮੇਟੀ ਬਣਾਈ ਗਈ ਹੈ ਉਹ ਉਨ੍ਹਾਂ ਸਾਰੇ ਪੱਖਾਂ ਤੇ ਵਿਚਾਰ ਕਰੇਗੀ।

ਸਰਦਾਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਮੈਂ ਇਕ ਡੈਫੀਨੇਟ ਕੁਐਸ਼ਚਨ ਕੀਤਾ ਹੈ ਕਿ ਲੋਕਾਂ ਦੇ ਰੀਪ੍ਰੈਜ਼ੈਂਟੇਟਿਵਜ਼ ਤੋਂ ਜਾਂ ਪੰਚਾਇਤਾਂ ਜਾਂ ਮਿਊਨਿਸਪਲ ਕਮੇਟੀਆਂ ਤੋਂ ਪੁਛਿਆ ਜਾਵੇਗਾ ਜਾਂ ਨਹੀਂ? ਵਜ਼ੀਰ ਸਾਹਿਬ ਕਹਿੰਦੇ ਹਨ ਕਿ ਕਮੇਟੀ ਸਾਰੇ ਪੱਖਾਂ ਤੇ ਵਿਚਾਰ ਕਰੇਗੀ। ਮੈਨੂੰ ਇਹ ਦਸਿਆ ਜਾਵੇ ਕਿ ਲੋਕਾਂ ਦੇ ਪ੍ਰਤੀਨਿਧਾਂ ਤੋਂ ਪੁਛਿਆ ਜਾਵੇਗਾ ਕਿ ਨਹੀਂ ?

ਮੰਤਰੀ : ਇਨ੍ਹਾਂ ਸਾਰੇ ਪੱਖਾਂ ਤੇ ਕਮੇਟੀ ਵਿਚਾਰ ਕਰੇਗੀ । (ਸ਼ੋਰ) (ਵਿਘਨ)

ਸਰਦਾਰ ਗੁਰਬੰਤਾ ਸਿੰਘ ; ਸਪੀਕਰ ਸਾਹਿਬ ਮਨਿਸਟਰ ਸਾਹਿਬ ਮੇਰੇ ਸਵਾਲ ਦਾ ਜਵਾਬ ਨਹੀਂ ਦਿੰਦੇ । ਪੱਖਾਂ ਪੱਖਾਂ ਕਰੀ ਜਾਂਦੇ ਹਨ ।

ਮੰਤਰੀ : ਮੈਂ ਤੁਹਾਨੂੰ ਕਿਹਾ ਹੈ ਕਿ ਕਮੇਟੀ ਇਨ੍ਹਾਂ ਸਾਰੇ ਪੱਖਾਂ ਤੇ ਵਿਚਾਰ ਕਰ ਲਵੇਗੀ ।

ਕੈਪਟਨ ਰਤਨ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ ਹਰ । ਸਪੀਕਰ ਸਾਹਿਬ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਮੈਂਬਰ ਸਾਹਿਬ ਅਤੇ ਮਨਿਸਟਰ ਸਾਹਿਬ ਆਪੋ ਵਿਚ ਹੀ ਗੱਲਾਂ ਕਰ ਸਕਦੇ ਹਨ ਜਾਂ ਤੁਹਾਡੇ ਰਾਹੀਂ ।

(ਕੋਈ ਜਵਾਬ ਨਹੀਂ ਦਿਤਾ ਗਿਆ)

(ਇਸ ਵੇਲੇ ਸਰਦਾਰ ਬੇਅੰਤ ਸਿੰਘ ਨੇ ਕੁੱਝ ਕਿਹਾ ਜੋ ਲਾਊਡ ਸਪੀਕਰ ਠੀਕ ਨਾ ਹੋਣ ਕਾਰਣ ਸੁਣਿਆ ਨਾ ਜਾ ਸਕਿਆ) ।

चौधरी बलबीर सिंह : क्या मन्त्री महोदय बताएंगे कि किन्हीं दिहात को किसी नए जिले में शामिल करने से पहले वहां की पंचायत से राए ली जाएगी ?

ਮੰਤਰੀ : ਇਸ ਗੱਲ ਦਾ ਜਵਾਬ ਪਹਿਲੋਂ ਦਿਤਾ ਜਾ ਚੁਕਾ ਹੈ ।

ਡਾਕਟਰ ਸਾਧੂ ਰਾਮ : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਉਨ੍ਹਾਂ ਨੇ ਫਗਵਾੜੇ ਤਹਿਸੀਲ ਦੇ ਲੋਕਾਂ ਨੂੰ ਅਤੇ ਅਖਬਾਰ ਵਾਲਿਆਂ ਨੂੰ ਵੀ ਇਹ ਕਿਹਾ ਸੀ ਕਿ ਫਗਵਾੜਾ ਤਹਿਸੀਲ ਕਪੂਰਥਲੇ ਵਿਚ ਸ਼ਾਮਿਲ ਹੋ ਰਹੀ ਹੈ ?

(ਕੋਈ ਜਵਾਬ ਨਹੀਂ ਦਿਤਾ ਗਿਆ)

ਸਰਦਾਰ ਲਛਮਣ ਸਿੰਘ ਗਿੱਲ : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਇਹ ਕਮੇਟੀ ਕਦੋਂ ਬਣੀ ਅਤੇ ਉਸ ਨੂੰ ਕੀ ਇੰਸਟ੍ਰਕਸ਼ਨਜ਼ ਦਿਤੀਆਂ ਗਈਆਂ ਹਨ ?

ਮੰਤਰੀ : ਸਵਾਲ ਹੋਰ ਹੈ ਅਤੇ ਤੁਸੀਂ ਉਸ ਨੂੰ ਹੋਰ ਪਾਸੇ ਲੈ ਗਏ ਹੋ ।

**ਸਰਦਾਰ ਲਛਮਣ ਸਿੰਘ ਗਿੱਲ :** ਮੇਰਾ ਕੁਐਸਚਨ ਸਾਫ਼ ਹੈ। ਮੈਨੂੰ ਇਕ ਖਦਸ਼ਾ ਹੈ, ਉਹ ਮੈਂ ਦੂਰ ਕਰਨਾ ਹੈ। ਗੱਲ ਸਾਫ਼ ਹੈ ਕਿ ਕਿਸ ਤਰੀਕ ਨੂੰ ਇਹ ਕਮੇਟੀ ਬਣੀ ਅਤੇ ਉਸ ਨੂੰ ਕੀ ਇੰਸਟ੍ਰੱਕਸ਼ਨਜ਼ ਦਿਤੀਆਂ ਗਈਆਂ ਹਨ ?

**ਮੰਤਰੀ :** ਇਸ ਲਈ ਨੋਟਿਸ ਦੇ ਦਿਓ।

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ਼ ਆਰਡਰ ਸਰ।

**ਸ੍ਰੀ ਸਪੀਕਰ :** ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਕਮੇਟੀ ਬਣਾਇਆਂ ਕੋਈ ਜ਼ਿਆਦਾ ਦੇਰ ਤਾਂ ਹੋਈ ਨਹੀਂ ਹੋਵੇਗੀ। ਇਹ ਕੋਈ ਬਹੁਤੀ ਵਡੀ ਗੱਲ ਨਹੀਂ ਹੈ। ਦਸ ਦਿਓ ਕਿ ਉਹ ਕਮੇਟੀ ਕਦੋਂ ਬਣਾਈ ਹੈ ਅਤੇ ਉਸ ਨੂੰ ਕੀ ਇੰਸਟ੍ਰੱਕਸ਼ਨ ਦਿਤੀਆਂ ਹਨ। (ਤਾੜੀਆਂ) (I would live to point out to the hon. Minister that it may not be too long ago when the Committee was set up. It is an ordinary matter. The hon. Minister may, please, tell us as to when the Committee was constituted and what were its terms of reference).

**ਮੰਤਰੀ :** ਮੈਂ ਅਰਜ਼ ਕੀਤੀ ਸੀ ਕਿ 15–20 ਦਿਨ ਹੋਏ ਕਮੇਟੀ ਬਣਾਈ ਸੀ ਅਤੇ ਉਸ ਨੂੰ ਇਹ ਇੰਸਟ੍ਰਕਸ਼ਨਜ਼ ਦਿਤੀਆਂ ਗਈਆਂ ਸਨ ਕਿ ਉਹ ਆਪਣੀ ਰਿਪੋਰਟ 3 ਮਹੀਨੇ ਦੇ ਅੰਦਰ ਅੰਦਰ ਦੇਵੇ।

**ਸਰਦਾਰ ਲਛਮਣ ਸਿੰਘ ਗਿੱਲ :** ਕੀ ਉਹ ਕਮੇਟੀ ਬਣਾਉਣ ਦਾ ਡਿਸੀਜ਼ਨ ਕੈਬਨਿਟ ਦਾ ਸੀ ਜਾਂ ਮਨਿਸਟਰ ਸਾਹਿਬ ਦਾ ਆਪਣਾ ?

**ਮੰਤਰੀ :** ਇਹ ਕੇਸ ਬੜੀ ਦੇਰ ਤੋਂ ਪੈਂਡਿੰਗ ਚਲਿਆ ਆ ਰਿਹਾ ਸੀ। ਲੋਕਾਂ ਦੀ ਬੜੀ ਮੰਗ ਸੀ ਕਿ ਜ਼ਿਲਿਆਂ ਦੀ ਰੀਆਰਗੇਨਾਈਜ਼ੇਸ਼ਨ ਕੀਤੀ ਜਾਵੇ। ਪਿਛਲੀ ਗੌਰਮਿੰਟ ਦੇ ਵੇਲੇ ਵੀ ਇਹ ਕੇਸ ਪੈਂਡਿੰਗ ਪਿਆ ਸੀ। ਹੁਣ ਉਸ ਪਿਛਲੇ ਹੀ ਕੇਸ ਨੂੰ ਚਾਲੂ ਕੀਤਾ ਗਿਆ ਹੈ।

**ਸਰਦਾਰ ਲਛਮਣ ਸਿੰਘ ਗਿੱਲ :** ਮੇਰਾ ਕੁਐਸ਼ਚਨ ਇਹ ਹੈ ਕਿ ਕੀ ਇਹ ਡਿਸੀਜ਼ਨ ਕੈਬਨਿਟ ਦਾ ਹੈ ਜਾਂ ਇਨ੍ਹਾਂ ਦਾ ਆਪਣਾ ?

**ਮੰਤਰੀ :** ਮੇਰਾ ਆਪਣਾ।

**ਸਾਥੀ ਰੂਪ ਲਾਲ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਫਿਰੋਜ਼ਪੁਰ ਵਿਚਲੀ ਤਹਿਸੀਲ ਮੋਗਾ ਨੂੰ ਵੀ ਵਖਰਾ ਜ਼ਿਲਾ ਬਣਾਉਣ ਦੀ ਤਜਵੀਜ਼ ਹੈ ਕਿਉਂਕਿ ਇਕਲੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਇਤਨੀ ਆਬਾਦੀ ਹੈ ਜਿਤਨੀ ਕਿ ਸਾਰੇ ਹਿਮਾਚਲ ਵਿਚ। ਅਤੇ ਕੀ ਸਰਕਾਰ ਨੂੰ ਇਸ ਸਬੰਧ ਵਿਚ ਮੋਗਾ ਮਿਉਨਿਸਪਲ ਕਮੇਟੀ ਦਾ ਕੋਈ ਰੈਜ਼ੋਲੀਊਸ਼ਨ ਵੀ ਮਿਲਿਆ ਹੈ ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ਼ ਆਰਡਰ ਸਰ ਸਪੀਕਰ ਸਾਹਿਬ ਬਹੁਤ ਸਾਰੇ ਮੈਂਬਰ ਸਾਹਿਬਾਨ ਤੁਹਾਡੀ ਇਜਾਜ਼ਤ ਤੋਂ ਬਿਨਾਂ ਹੀ ਬੋਲੀ ਜਾ ਰਹੇ ਹਨ। ਕੀ ਅਸੀਂ ਵੀ ਤੁਹਾਡੀ ਇਜਾਜ਼ਤ ਤੋਂ ਬਿਨਾਂ ਬੋਲ ਸਕਦੇ ਹਾਂ ?

**(ਕੋਈ ਜਵਾਬ ਨਹੀਂ ਦਿਤਾ ਗਿਆ।)**

RE-DEMARCATION OF BOUNDARIES OF ROPAR DISTRICT.

*229. **Sardar Raja Singh** : Will the Minister for Revenue and Rehabilitation be pleased to state :

(a) whether redemarcation of the district boundaries of Ropar District is under the consideration of the Government;

(b) if the reply to part (a) above be in the affirmative, the number of the villages proposed to be included in and excluded from the present Ropar District;

(c) whether the Government propose to redemarcate the new tehsil of Ropar District; if so, the details thereof ?

**ਸਰਦਾਰ ਆਤਮਾ ਸਿੰਘ :**

(ੳ) ਹਾਂ ਸਬ–ਤਹਿਸੀਲਾਂ, ਤਹਿਸਿਲਾਂ, ਉਪ ਮੰਡਲਾਂ ਅਤੇ ਜ਼ਿਲਿਆਂ ਦੇ ਪੁਨਰਗਠਨ ਦਾ ਕੇਸ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਰੋਪੜ ਜ਼ਿਲਾ ਵੀ ਇਸ ਕੇਸ ਵਿਚ ਸ਼ਾਮਲ ਹੈ ।

(ਅ) ਵਿਚਾਰ ਅਧੀਨ ਹੈ ।

(ੲ) ਨਹੀਂ ਜੀ ।

[a) Yes., the case regarding the re-organisation of District/ Sub-Divisions/Tehsils/Sub-Tehsils in the State is under consideration of Government, and the Ropar District is also included in it.

(b) Under consideration.

(c) No.]

**ਸਰਦਾਰ ਰਾਜਾ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਰੋਪੜ ਜ਼ਿਲੇ ਦੀ ਜਿਹੜੀ ਮੁੜ ਹੱਦਬੰਦੀ ਕੀਤੀ ਜਾਵੇਗੀ ਕੀ ਇਹ ਰੈਵਨਿਯੂ ਪਟਵਾਰ ਦੇ ਯੂਨਿਟ ਦੇ ਹਿਸਾਬ ਨਾਲ ਕੀਤੀ ਜਾਵੇਗੀ ਕਿ ਗਾਂਵ ਦੇ ਯੂਨਿਟ ਦੇ ਹਿਸਾਬ ਨਾਲ ?

**ਮੰਤਰੀ :** ਇਹ ਚੀਜ਼ ਉਸ ਕਮੇਟੀ ਦੇ ਹਵਾਲੇ ਕਰ ਦਿਤੀ ਹੈ ਜਿਸ ਦਾ ਜ਼ਿਕਰ ਪਿਛਲੇ ਸਵਾਲ ਵਿਚ ਆਇਆ ਸੀ ।

**ਸਰਦਾਰ ਬਲਵੰਤ ਸਿੰਘ ;** ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਰੋਪੜ ਦਾ ਨਵਾਂ ਜ਼ਿਲ੍ਹਾ ਬਣਾਉਣਗੇ ਕੀ ਇਸ ਵਿਚ ਚੰਡੀਗੜ੍ਹ ਨੂੰ ਸ਼ਾਮਲ ਕਰ ਲਿਆ ਗਿਆ ਹੈ ਜਾਂ ਕਿ ਚੰਡੀਗੜ੍ਹ ਲਈ ਨਵਾਂ ਜ਼ਿਲ੍ਹਾ ਬਣਾਇਆ ਜਾਵੇਗਾ (ਹਾਸਾ)

**ਮੁੱਖ ਮੰਤਰੀ :** ਰੋਪੜ ਨੂੰ ਚੰਡੀਗੜ੍ਹ ਵਿਚ ਸ਼ਾਮਿਲ ਕਰ ਲਿਆ ਜਾਵੇਗਾ । (ਹਾਸਾ)

**ਡਾਕਟਰ ਅਮੀਰ ਸਿੰਘ ਕਲਕਟ :** ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਸਾਡੀ ਸਟੇਟ ਵਿਚ ਟਾਪ ਐਡਮਿਨਿਸਟ੍ਰੇਸ਼ਨ ਪਹਿਲਾਂ ਹੀ ਬਹੁਤ ਹੈਵੀ ਹੈ । ਕੀ ਉਹ

[ਡਾਕਟਰ ਅਮੀਰ ਸਿੰਘ ਕਲਕਟ]
ਇਸ ਗੱਲ ਦਾ ਖਿਆਲ ਰਖਣਗੇ ਕਿ ਹੋਰ ਨਵੇਂ ਜ਼ਿਲ੍ਹੇ ਨਾ ਬਣਨ ਤਾਂ ਕਿ ਇਹ ਐਡਮਿਨਿਸਟ੍ਰੇਸ਼ਨ ਹੋਰ ਹੈਵੀ ਨਾ ਹੋਵੇ ?

(ਕੋਈ ਜਵਾਬ ਨਹੀਂ ਆਇਆ)

---

GRANT OF INCREASED PENSION/D.A. TO THE PENSIONERS.

*203. **Shri Gian Chand Kharbanda** : Will the Minister for Finance be pleased to state whether the Government proposes to implement the recommendation of the Punjab Pay Commission regarding the grant of Pension/D. A. to the Pensioners in the State at a higher rate; if so, the date from which it is proposed to be done ?

**ਸ਼੍ਰੀ ਕ੍ਰਿਸ਼ਨ ਲਾਲ :**

ਪੈਨਸ਼ਨਰਾਂ ਨੂੰ ਸਹਾਇਤਾ ਦੇਣ ਦੇ ਸੁਆਲ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਇਸਦੇ ਸਿੱਟੇ ਵਜੋਂ ਜੋ ਫ਼ੈਸਲਾ ਹੋਵੇਗਾ ਉਸ ਅਨੁਸਾਰ ਹੁਕਮ ਜਾਰੀ ਕਰ ਦਿਤਾ ਜਾਵੇਗਾ ।

(The question of allowing relief to the pensioners is under examination, and necessary orders will be issued as soon as a decision is taken.)

**ਸ਼੍ਰੀ ਗਿਆਨ ਚੰਦ ਖਰਬੰਦਾ :** ਪੇ ਕਮਿਸ਼ਨ ਦੀਆਂ ਸਿਫਾਰਸ਼ਾਂ 1-2-1968 ਤੋਂ ਲਾਗੂ ਕੀਤੀਆਂ ਗਈਆਂ ਹਨ । ਕੀ ਪੈਨਸ਼ਨਰਾਂ ਨੂੰ ਵੀ ਰਿਆਇਤਾਂ ,ਇਸੀ ਤਾਰੀਖ ਤੋਂ ਦਿਤੀਆਂ ਜਾਣਗੀਆਂ ?

**ਮੰਤਰੀ :** ਜਿਹੜੇ ਐਂਪਲਾਈਜ਼ 1-11-1968 ਤੋਂ ਬਾਦ ਵਿਚ ਰਿਟਾਇਰ ਹੋਏ ਹਨ ਉਨ੍ਹਾਂ ਨੂੰ ਕੁਝ ਰਿਲੀਫ਼ ਦਿਤੀ ਗਈ ਹੈ ਜੋ ਕਿ ਮੈਂ ਪੜ੍ਹ ਕੇ ਦਸਦਾ ਹਾਂ :—

| | |
|---|---|
| Employees drawing basic pay upto Rs. 109/- | Rs. 17.62 |
| Employees drawing basic pay between Rs. 110-149 | Rs. 26.25 |
| Employees drawing basic pay between Rs. 150-209 | Rs. 33.75 |
| Employees drawing basic pay between Rs. 210-399 | Rs. 41 25 |
| Employees drawing basic pay between Rs. 400-999 | Rs. 45.00 |
| Employees drawing basic pay between Rs. 1000-2250 | Rs 37 50 |

ਇਹ ਤਾਂ ਅਸੀਂ ਦੇ ਦਿਤਾ ਹੈ ਔਰ ਜੋ ਇਸ ਪੀਰੀਅਡ ਤੋਂ ਪਹਿਲਾਂ ਦੀ ਗੱਲ ਹੈ ਉਸ ਵਿਚ ਕਨਸਟੀਚੋਉਸ਼ਨਲ ਪੁਆਇੰਟ ਇਨਵਾਲਵ ਹੈ ਜਿੰਨਾ ਚਿਰ ਇਸ ਵਾਸਤੇ ਤਿੰਨਾਂ ਸਟੇਟਾਂ ਪੰਜਾਬ, ਹਰਿਆਣਾ ਅਤੇ ਹਿਮਾਚਲ ਪਰਦੇਸ਼, ਰਜ਼ਾਮੰਦ ਨਾ ਹੋ ਜਾਣ ਉਨਾਂ ਚਿਰ ਇਸ ਗੱਲ ਦਾ ਫੈਸਲਾ ਨਹੀਂ ਹੋ ਸਕਦਾ । ਹਰਿਆਣਾ ਦਾ ਜਵਾਬ ਆ ਗਿਆ ਹੈ ਅਤੇ ਹਿਮਾਚਲ ਪਰਦੇਸ਼ ਤੋਂ ਜਵਾਬ ਆਉਣਾ ਹਾਲੇ ਰਹਿੰਦਾ ਹੈ । ਉਥੋਂ ਜਵਾਬ ਆਉਣ ਤੋਂ ਬਾਦ ਫੈਸਲਾ ਹੋਵੇਗਾ ।

**ਸਰਦਾਰ ਕਿਰਪਾਲ ਸਿੰਘ :** ਇਹ ਜਿਹੜੀ ਸਾਬਕਾ ਮੁਲਾਜ਼ਮਾਂ ਦੀ ਗੱਲ ਹੈ, ਇਨ੍ਹਾਂ ਵਾਸਤੇ ਸਰਕਾਰ ਨੇ ਘੱਟ ਤੋਂ ਘੱਟ ਕਿੰਨੀ ਪੈਨਸ਼ਨ ਮੰਨੀ ਹੈ ?

ਮੰਤਰੀ : ਇਸ ਬਾਰੇ ਪਰੋਪੋਜ਼ਲਜ਼ ਭੇਜੀਆਂ ਹੋਈਆਂ ਹਨ। ਜਿੰਨਾ ਚਿਰ ਹਿਮਾਚਲ ਪਰਦੇਸ਼ ਤੋਂ ਜਵਾਬ ਨਹੀਂ ਆਉਂਦਾ, ਉਨਾ ਚਿਰ ਕੁਝ ਨਹੀਂ ਕਹਿ ਸਕਦੇ।

**चौधरी बलबीर सिंह :** जिस कटेगरी को इस वक्त पैनशन मिल रही है उस कैटेगरी के मुलाज़मों का जो पहिले रिटायर हो चुके हैं क्या उन पर भी इस चीज़ का इफैक्ट होगा ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਸਰਦਾਰ ਲਛਮਣ ਸਿੰਘ ਗਿੱਲ :** ਕੀ ਵਿੱਤ ਮੰਤਰੀ ਸਾਹਿਬ ਦਸਣਗੇ ਕਿ ਜਦੋਂ ਪੇ ਕਮਿਸ਼ਨ ਮੁਕੱਰਰ ਕੀਤਾ ਸੀ ਉਸ ਵੇਲੇ ਚੀਫ ਮਨਿਸਟਰ ਸਾਹਿਬ ਨੇ ਅਸ਼ੋਅਰ ਕੀਤਾ ਸੀ ਕਿ ਇਹ ਬੜਾ ਨਾਜ਼ਕ ਮਸਲਾ ਸਮਝਿਆ ਜਾਂਦਾ ਹੈ ਅਤੇ ਜੋ ਪੇ ਕਮਿਸ਼ਨ ਸਿਫਾਰਸ਼ਾਂ ਕਰੇਗਾ ਉਸ ਨੂੰ ਮੰਨ ਲਵਾਂਗੇ। ਪਰ ਹੁਣ ਉਹ ਹੀ ਇਸ ਨੂੰ ਮੰਨਣ ਤੋਂ ਗੁਰੇਜ਼ ਕਰਦੇ ਹਨ।

**ਮੰਤਰੀ :** ਪੇ ਕਮਿਸ਼ਨ ਦੀ ਰਿਪੋਰਟ ਦੇ ਮੁਤਾਬਿਕ ਜੋ ਕੁਝ ਪੈਨਸ਼ਨਰਾਂ ਨੂੰ ਰਿਲੀਫ ਦਿਤੀ ਜਾ ਸਕਦੀ ਸੀ ਉਹ ਦੇ ਦਿਤੀ ਹੈ। ਅਤੇ ਬਾਕੀ ਜਿਹੜਾ ਕਾਨਸਟੀਚੀਊਸ਼ਨਲ ਪੁਆਇੰਟ ਹੈ ਉਸ ਦੇ ਬਾਰੇ ਮੈਂ ਅਰਜ਼ ਕੀਤੀ ਹੈ ਕਿ ਹਿਮਾਚਲ ਪਰਦੇਸ਼ ਤੋਂ ਜਵਾਬ ਆਉਣਾ ਰਹਿੰਦਾ ਹੈ।

**ਸਰਦਾਰ ਲਛਮਣ ਸਿੰਘ ਗਿੱਲ :** ਕਈ ਕੈਟੇਗਰੀਜ਼ ਨੂੰ ਪੇ ਕਮਿਸ਼ਨ ਦੀ ਸਿਫਾਰਸ਼ਾਤ ਤੋਂ ਵੀ ਘੱਟ ਤਨਖਾਹਾਂ ਦਿਤੀਆਂ। ਮੈਂ ਤਾਂ ਸਰਕਾਰ ਦੀ ਇਸ ਸਬੰਧੀ ਪਾਲਿਸੀ ਬਾਰੇ ਪੁਛਦਾ ਹਾਂ ਕਿ ਕੀ ਪਾਲਿਸੀ ਹੈ ?

**ਸ੍ਰੀ ਸਪੀਕਰ :** ਸਵਾਲ ਤਾਂ ਪੈਨਸ਼ਨ ਦਾ ਹੈ। (The question is of pension.)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਤਾਂ ਪਿਛਲੀ ਗੱਲ ਇਨ੍ਹਾਂ ਦੇ ਯਾਦ ਦਿਲਾਈ ਹੈ ਕਿ ਪੇ ਕਮਿਸ਼ਨ ਮੁਕੱਰਰ ਕਰਨ ਤੋਂ ਪਹਿਲਾਂ ਇਨ੍ਹਾਂ ਨੇ ਅਸ਼ੋਰੈਂਸ ਦਿਲਾਈ ਸੀ ਕਿ ਇਸ ਦੀਆਂ ਸਿਫਾਰਸ਼ਾਤ ਨੂੰ ਇਨ ਟੋਟੋ ਮੰਨਾਂਗੇ। (ਸ਼ੋਰ/ ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ :** ਪੁਆਇੰਟ ਆਫ਼ ਆਰਡਰ ਸਰ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗਿੱਲ ਸਾਹਿਬ ਨੇ 'ਟੋਟੋ' ਅਤੇ 'ਅਸ਼ੋਰੈਂਸ' ਦੇ ਲਫਜ਼ ਵਰਤੇ ਹਨ, ਕੀ ਇਹਨਾਂ ਲਫਜ਼ਾਂ ਦੀ ਪੰਜਾਬੀ ਨਹੀਂ ਬਣ ਸਕਦੀ। ਇਸ ਤੇ ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ।

**ਸਰਦਾਰ ਲਛਮਣ ਸਿੰਘ ਗਿੱਲ :** ਇਸ ਬਾਰੇ ਗੌਰਮਿੰਟ ਆਪਣੀ ਪਾਲਿਸੀ ਦਸ ਦੇਵੇ ਕਿ ਹਾਊਸ ਦੀ ਸਾਰੀ ਕਾਰਵਾਈ ਪੰਜਾਬੀ ਵਿਚ ਹੀ ਹੋਣੀ ਹੈ ?

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਪੈਨਸ਼ਨਰਾਂ ਨੂੰ 1-2-1968 ਤੋਂ ਪਹਿਲਾਂ ਵੀ ਇਹ ਰਿਆਇਤਾਂ ਦਿਤੀਆਂ ਜਾਣਗੀਆਂ ?

**ਮੰਤਰੀ :** ਇਹ ਤਾਰੀਖ ਮੈਂ ਫੇਰ ਦੱਸ ਦਿਆਂਗਾ।

---

**Non-Payment of Compensatory Allowance to State Government Employees Posted at Nangal Township.**

*204. **Shri Bam Dev :** Will the Minister for Finance be pleased to

[Shri Bam Dev]

state :

(a) whether it is a fact that Hill Compensatory Allowance is admissible to Punjab Government Employees working at Swamipur, Bagh, Bhabox, Bass and Kalsera in tehsil Anandpur Sahib;

(b) whether it is a fact that the aforesaid allowance is not paid to the Government employees posted at Nangal Township; if so, the reasons therefor ?

ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) :

(ੳ) ਇਹ ਪਿੰਡ ਜਿਹੜੇ ਪਹਿਲਾਂ ਊਨਾ ਬਲਾਕ ਦਾ ਹਿੱਸਾ ਸਨ, ਪੰਜਾਬ ਦੇ ਪੁਨਰਗਠਨ ਤੋਂ ਬਾਅਦ, ਅਨੰਦਪੁਰ ਸਾਹਿਬ ਦੇ ਬਲਾਕ ਨਾਲ ਲਾ ਦਿਤੇ ਗਏ ਹਨ । ਇਨ੍ਹਾਂ ਪਿੰਡਾਂ ਵਿਚ ਕੰਮ ਕਰ ਰਹੇ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ 'ਹਿਲ ਕਮਪੈਨਸੇਟਰੀ ਅਲਾਉਂਸ ਦੇਣਾ ਜਾਰੀ ਰੱਖਣ ਬਾਰੇ ਮਾਮਲਾ ਮਹਾਂ ਲੇਖਾਕਾਰ, ਪੰਜਾਬ ਨਾਲ ਨਜਿਠਿਆ ਜਾ ਰਿਹਾ ਹੈ ।

(ਅ) ਹਾਂ ਜੀ, ਕਿਉਂਕਿ ਨੰਗਲ ਟਾਊਨਸ਼ਿਪ ਵਿਚ ਜੀਵਨ ਨਿਰਬਾਹ ਦੀ ਹਾਲਤ ਮੁਕਾਬਲੇ ਦੇ ਤੌਰ ਤੇ ਇਤਨੀ ਕਠਿਨ ਨਹੀਂ ਜਿਸ ਕਰਕੇ ਹਿਲ ਕਮਪੈਨਸੇਟਰੀ ਅਲਾਉਂਸ ਦਿਤਾ ਜਾਣਾ ਉਚਿਤ ਹੋਵੇ ।

[(a) These villages which were earlier part of Una Block, have after the Reorganisation, been attached to Anandpur Sahib Block. The continuation of the payment of Hill Compensatory Allowance to Punjab Government employees working in these villages. is being settled with the Accountant General, Punjab.

(b) Yes, because conditions of living in Nangal Township are not comparatively difficult to merit the payment of Hill Compensatory Allowance.]

ਸ਼੍ਰੀ ਬਾਮ ਦੇਵ : ਜੇ ਅਨੰਦਪੁਰ ਸਾਹਿਬ ਦੇ ਇਲਾਕੇ ਦੇ ਕਰਮਚਾਰੀਆਂ ਨੂੰ ਹਿਲੀ ਅਲਾਉਂਸ ਮਿਲਦਾ ਹੈ ਤਾਂ ਨੰਗਲ ਟਾਊਨਸ਼ਿਪ ਵਾਲਿਆਂ ਨੂੰ ਕਿਉਂ ਨਹੀਂ ਮਿਲਦਾ ?

ਮੁੱਖ ਮੰਤਰੀ : ਸਵਾਲ ਕਰ ਦੇਣ; ਮੈਂ ਜਵਾਬ ਦੇ ਦਿਆਂਗਾ ।

चौधरी बलबीर सिंह : यह सवाल जो इस वक्त है उस को दोबारा पढ़ लें । इस में साफ लिखा है कि आनन्दपुर वालों को हिल अलाउंस मिलता है तो नंगल वालों को क्यों नहीं मिलता ?

ਕਾਮਰੇਡ ਸੱਤਪਾਲ ਡਾਂਗ : ਹਿਲੀ ਕੰਪਨਸੇਟਰੀ ਅਲਾਉਂਸ ਦੇ ਐਨਟਾਈਟਲ ਹੋਣ

ਵਾਸਤੇ ਕਾਸਟ ਆਫ਼ ਲਿਵਿੰਗ ਇਨਡੈਕਸ ਵੇਖਿਆ ਜਾਂਦਾ ਹੈ ਜਾਂ ਥਾਂ ਦੀ ਉਚਾਈ ਵੇਖੀ ਜਾਂਦੀ ਹੈ ?

(ਕੋਈ ਜਵਾਬ ਨਹੀਂ ਆਇਆ)

---

**Posting of District and Sessions Judges on Permanent Basis in the State.**

*221. **Sardar Raja Singh** : Will the Chief Minister be pleased to state :

(a) the names of the districts in the State in which Sessions Judges have not so far been posted on permanent basis after the re-organisation of the State, together with the reasons therefor ;

(b) the time by which the Sessions Judges are likely to be posted permanently in tne districts mentioned in Part (a) above ;

(c) whether there are any Tehsil Headquarters where Sessions Judges have been posted permanently ;

(d) whether there is any proposal under consideration of Government to locate the courts scattered at different places in Kharar and Rupar Sub-Divisions of Rupar district, at one place ; if so, where ; and if not, the reasons therefor ?

**ਸਰਦਾਰ ਗੁਰਨਾਮ ਸਿੰਘ :**

(ੳ) ਕੇਵਲ ਰੋਪੜ ; ਕਿਉਂਕਿ ਇਸ ਜ਼ਿਲੇ ਦਾ ਅਦਾਲਤੀ ਕੰਮ ਇਕ ਅਲੱਗ ਜ਼ਿਲਾ ਅਤੇ ਸੈਸ਼ਨ ਜੱਜ ਵਾਸਤੇ ਕਾਫ਼ੀ ਨਹੀਂ ਹੈ ।

(ਅ) ਜਦੋਂ ਰੋਪੜ ਜ਼ਿਲੇ ਦੇ ਇਲਾਕਿਆਂ ਦਾ ਅਦਾਲਤੀ ਕੰਮ ਇਕ ਸੈਸ਼ਨ ਜੱਜ ਵਾਸਤੇ ਕਾਫ਼ੀ ਹੋ ਜਾਵੇਗਾ ।

(ੲ) ਨਹੀਂ ਜੀ । ਪ੍ਰੰਤੂ ਫਰੀਦਕੋਟ (ਜ਼ਿਲਾ ਬਠਿੰਡਾਂ) ਅਤੇ ਬਰਨਾਲਾਂ (ਜ਼ਿਲਾ ਸੰਗਰੂਰ) ਵਿਖੇ ਇਕ ਇਕ ਐਡੀਸ਼ਨਲ ਜ਼ਿਲਾ ਅਤੇ ਸੈਸ਼ਨ ਜੱਜ ਨਿਯਤ ਕੀਤਾ ਹੋਇਆ ਹੈ ।

(ਸ) ਜ਼ਿਲਿਆਂ ਅਤੇ ਉੱਪ ਮੰਡਲਾਂ ਦੇ ਕੇਂਦਰੀ ਸਥਾਨਾ ਵਿਖੇ ਸਾਰੀਆਂ ਅਦਾਲਤਾਂ ਇਕੋ ਥਾਂ ਬਣਾਉਣ ਦੀ ਸਕੀਮ ਮਾਇਕ ਥੁੜ ਕਾਰਨ, ਹਾਲਾਂ ਕਿਸੇ ਸਿਰੇ ਨਹੀਂ ਚੜ੍ਹਾਈ ਜਾ ਸਕੀ ।]

[a) Only Ropar; because the judicial work in this civil district is not sufficient for a separate District and Sessions Judge.

(b) When the work arising from the areas included in Ropar district warrants such a posting.

[Chief Minister]

(c) No. However, one Additional District and Sessions Judge has been posted each at Faridkot in Bhatinda district and at Barnala in Sangrur district.

(d) The question of locating all the Courts at the District and S b-Divisional Headqu rters at one place has not been processed as yet on account of financial stringency.]

**ਸਰਦਾਰ ਰਾਜਾ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣ ਦੀ ਕਿਰਪਾਲਤਾ ਕਰਨਗੇ ਕਿ ਕਪੂਰਥਲਾ ਜ਼ਿਲਾ ਜਿਹੜਾ ਕਿ ਰੋਪੜ ਤੋਂ ਵੀ ਛੋਟਾ ਹੈ ਉਥੇ ਤਾਂ ਐਡੀਸ਼ਨਲ ਸੈਸ਼ਨ ਜੱਜ ਲਗਾ ਹੋਇਆ ਹੈ ਅਤੇ ਰੋਪੜ ਵਿਚ ਨਹੀਂ ਲਗਾ ਹੋਇਆ। ਇਹ ਰਵੱਈਆ ਕੁਝ ਠੀਕ ਨਹੀਂ (ਸ਼ੋਰ) (ਵਿਘਨ) (ਕਾਫੀ ਸ਼ੋਰ ਪੈ ਰਿਹਾ ਹੈ) (ਸ਼੍ਰੀ ਸਾਧੂ ਰਾਮ ਖੜੇ ਹੋਕੇ ਕੁਝ ਬੋਲੇ ਜੋ ਕਿ ਸੁਣਾਈ ਨਹੀਂ ਦਿਤਾ)।

**ਮੁੱਖ ਮੰਤਰੀ :** ਇਸ ਬਾਰੇ ਵਰਕ ਲੋਡ ਮੁਕਰੱਰ ਹੁੰਦਾ ਹੈ। ਕਪੂਰਥਲੇ ਦਾ ਵਰਕ-ਲੋਡ ਇਸ ਵੇਲੇ ਮੇਰੇ ਸਾਹਮਣੇ ਨਹੀਂ ਹੈ। ਜੇ ਪਹਿਲਾਂ ਇਹ ਇਸ ਬਾਰੇ ਜ਼ਿਕਰ ਕਰ ਦਿੰਦੇ ਤਾਂ ਮੈਂ ਇਹ ਸੂਚਨਾਂ ਵੀ ਲੈ ਆਉਂਦਾ।

**ਸਰਦਾਰ ਲਛਮਣ ਸਿੰਘ ਗਿੱਲ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੀ ਲੀਡਰ ਆਫ ਦੀ ਹਾਊਸ ਕਿਸੇ ਮੈਂਬਰ ਨੂੰ ਕਹਿ ਸਕਦਾ ਹੈ ਕਿ ਤੁਸੀਂ ਕਿਹੋ ਜਿਹੀਆਂ ਵਾਹੀਆਤ ਗੱਲਾਂ ਕਰਦੇ ਹੋ ? (ਸ਼ੋਰ) (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਐਸੇ ਲਫਜ਼ ਇਸਤੇਮਾਲ ਨਹੀਂ ਕੀਤੇ ਮਗਰ ਇਨ੍ਹਾਂ ਦੇ ਦਿਮਾਗ ਵਿਚ ਹਰ ਵਕਤ ਇਹੀ ਰਹਿੰਦਾ ਹੈ। (ਸ਼ੋਰ) (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਇਨ੍ਹਾਂ ਨੇ ਇਹ ਲਫਜ਼ ਕਹੇ ਹਨ। (ਸ਼ੋਰ) ਇਹ ਲਫਜ਼ ਸਾਧੂ ਰਾਮ ਨੂੰ ਕਹੇ ਗਏ ਹਨ। (ਸ਼ੋਰ)

**ਕੈਪਟਨ ਰਤਨ ਸਿੰਘ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੀਫ ਮਨੀਸਟਰ ਸਾਹਿਬ ਦੀ ਯਾਦਦਾਸ਼ਤ ਨਹੀਂ ਰਹਿੰਦੀ, ਉਨ੍ਹਾਂ ਦਾ ਕਸੂਰ ਨਹੀਂ। ਲੇਕਿਨ ਉਨ੍ਹਾਂ ਨੇ ਗੁੱਸੇ ਵਿਚ ਆ ਕੇ ਜੇ ਕਰ ਸ਼੍ਰੀ ਸਾਧੂ ਰਾਮ ਨੂੰ ਇਹ ਲਫਜ਼ ਕਹੇ ਹਨ ਤਾਂ ਉਹ ਇਸ ਨੂੰ ਮੰਨ ਲੈਣ ਅਤੇ ਇਨ੍ਹਾਂ ਨੂੰ ਵਾਪਿਸ ਲੈਣ। (ਸ਼ੋਰ)

**ਸ਼੍ਰੀ ਸਾਧੂ ਰਾਮ :** ਇਨ੍ਹਾਂ ਦਾ ਜੀ ਕਹਿਣਾ ਹੈ, ਯਾਦਦਾਸ਼ਤ ਤਾਂ ਬੜਿਆਂ ਬੜਿਆਂ ਦੀ ਮੱਤ ਮਾਰ ਦੇਂਦੀ ਹੈ। (ਵਿਘਨ) (ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬਹੁਤ ਦਫਾ ਬੋਲਦੇ ਰਹਿੰਦੇ ਹਨ। (ਵਿਘਨ) ਕਾਂਗਰਸ ਪਾਰਟੀ ਦੇ ਮੈਂਬਰ ਇਸ ਗੱਲ ਦੇ ਗਿਲਟੀ ਹਨ ਕਿ ਡੇਕੋਰਮ ਨਹੀਂ ਰਖਦੇ। (ਸ਼ੋਰ) (ਵਿਘਨ) ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ। (ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ ਅਤੇ ਕੁਝ ਸੁਣਾਈ ਨਹੀਂ ਸ਼ੀ ਦਿੰਦਾ।)

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਜੋ ਕੁਝ ਹਾਊਸ ਵਿਚ ਹੁੰਦਾ ਹੈ, ਮੈਂ ਉਸ ਤੋਂ

ਜ਼ਾਤੀ ਤੌਰ ਤੇ ਖੁਸ਼ ਨਹੀਂ ਔਰ ਮੈਂ ਸਮਝਦਾ ਹਾਂ ਕਿ ਕਈ ਦਫ਼ਾ ਉਧਰੋਂ ਅਤੇ ਕਈ ਦਫ਼ਾ ਇਧਰੋਂ ਅਜਿਹੇ ਮਜ਼ਾਕ ਕਾਰਨ :

ਬੋਲਤ ਬੋਲਤ ਵਧੇ ਵਿਕਾਰਾ

ਗੱਲ ਬਹੁਤ ਵਧ ਜਾਂਦੀ ਹੈ । ਸੋ ਮੈਂ ਅਰਜ਼ ਕਰਦਾ ਹਾਂ ਕਿ ਇਥੇ ਅਜਿਹੇ ਮਜ਼ਾਕ ਨਹੀਂ ਹੋਣੇ ਚਾਹੀਦੇ । ਹਾਊਸ ਦਾ ਡੈਕੋਰਮ ਰਖਣਾ ਚਾਹੀਦਾ ਹੈ । ਹਾਊਸ ਦੀ ਗੈਲਰੀ ਵਿਚ ਬਹੁਤ ਸਾਰੇ ਬਾਹਰ ਦੇ ਸੱਜਨ ਬੈਠੇ ਹੁੰਦੇ ਹਨ ਅਤੇ ਪ੍ਰੈਸ ਵਾਲੇ ਕਈ ਬੈਠੇ ਹੁੰਦੇ ਹਨ ਉਹ ਬਾਹਰ ਜਾ ਕੇ ਕੀ ਕਹਿਣਗੇ । ਇਸ ਲਈ ਮੈਂ ਸਾਰੇ ਹਾਊਸ ਨੂੰ ਅਪੀਲ ਕਰਾਂਗਾ ਕਿ ਹਾਊਸ ਦਾ ਡੈਕੋਰਮ ਰੱਖਣਾ ਚਾਹੀਦਾ ਹੈ ਅਤੇ ਕਿਸੇ ਨੂੰ ਵੀ ਮਜ਼ਾਕ ਨਾਲ ਕੋਈ ਲਫ਼ਜ਼ ਨਹੀਂ ਕਹਿਣੇ ਚਾਹੀਦੇ । (ਤਾੜੀਆਂ)

---

## Amalgamation of Secretariat Wing of Relief Branch of Social Welfare Department, Punjab with the Civil Secretariat.

* 222. **Sardar Raja Singh :** Will the Chief Minister be pleased to state :-

(a) whether at the time of reorganisation of Punjab in 1966, the Shanker Committee recommended to the Government of India in 1966 the amalgamation of the Secretariat Wing of Relief Branch of Social Welfare Department, Punjab, with the Civil Secretariat ;

(b) if the reply to part (a) above be in the affirmative, whether the Government of India has given their approval ; if so whether the Punjab Government has amalgamated the said Sectt. wing with the Civil Secretariat; if no the action proposed to be taken by the Punjab Government in this regard?

ਸਰਦਾਰ ਗੁਰਨਾਮ ਸਿੰਘ :

(ਏ) ਨਹੀਂ ਜੀ ।

(ਬੀ) ਸਵਾਲ ਪੈਦਾ ਨਹੀਂ ਹੁੰਦਾ ।

ਸਰਦਾਰ ਰਾਜਾ ਸਿੰਘ : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਭਾਰਤ ਸਰਕਾਰ ਨੂੰ ਪੰਜਾਬ ਸਰਕਾਰ ਨੇ ਕੁਝ ਲਿਖਿਆ ਹੈ ਕਿ ਇਸ ਨੂੰ ਪੂਰਾ ਕੀਤਾ ਜਾਵੇ ?

ਮੁੱਖ ਮੰਤਰੀ : ਭਾਰਤ ਸਰਕਾਰ ਨੂੰ ਇਸ ਬਾਰੇ ਕੁਝ ਨਹੀਂ ਲਿਖਿਆ । ਜਵਾਬ ਅਸੀਂ ਪਹਿਲਾਂ ਹੀ ਦੇ ਦਿੱਤਾ ਹੈ ਕਿ ਸ਼ੰਕਰ ਕਮੇਟੀ ਨੂੰ ਅਸਾਂ ਕੋਈ ਸ਼ਿਫ਼ਾਰਸ਼ ਨਹੀਂ ਕੀਤੀ ।

---

## REPRESENTATION FROM THE PUNJAB CIVIL SECRETARIAT (CLERKS & ASSISTANTS) ASSOCIATION.

* 254 **Comrade Babu Singh Master :** Will the Chief Minister be pleased to state :-

(a) whether any representation was received by the Government from the Punjab Civil Secretariat (Clerks & Assistants) Association in the year 1967 ; if so, a copy of the same may be placed on the table of the House ;

[Comrade Babu Singh Master]

(b) the steps so far taken by the Government to meet their demands ?

**ਸਰਦਾਰ ਗੁਰਨਾਮ ਸਿੰਘ :**

(ੲ) ਹਾਂ ਜੀ। ਇਸ ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਬੀ) ਪ੍ਰਤਿਨਿਧਤਾ ਵਿਚ ਲਿਖੀਆਂ ਮੰਗਾਂ ਬਾਰੇ ਸੂਚਨਾ ਨਾਲ ਲਗਾਈ ਸੂਚੀ ਵਿਚ ਦਰਜ ਹੈ, ਜਿਹੜੀ ਕਿ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

**ਪੰਜਾਬ ਸਿਵਲ ਸਕੱਤਰੇਤ (ਕਲਰਕਾਂ ਤੇ ਸਹਾਇਕ) ਐਸੋਸ਼ੀਏਸ਼ਨ ਦੀ ਪ੍ਰਤਿਨਿਧਤਾ ਵਿਚ ਦਰਜ ਕੀਤੀਆਂ ਮੰਗਾਂ ਬਾਰੇ ਸੂਚੀ।**

(1) ਸਹਾਇਕਾਂ ਅਤੇ ਕਲਰਕਾਂ ਨੂੰ ਛੁੱਟੀ ਦੇਣ ਬਾਰੇ ;

"ਛੁੱਟੀ ਰੀਜ਼ਰਵ ਅਸਾਮੀਆਂ" ਪੱਕੀ ਅਸਾਮੀਆਂ ਦੇ $7\frac{1}{2}$ ਫੀ ਸਦੀ ਅਤੇ ਕਚੀਆਂ ਅਸਾਮੀਆਂ ਦੇ 5 ਫੀ ਸਦੀ ਦੇ ਹਿਸਾਬ ਨਾਲ ਰਚੀਆਂ ਜਾਂਦੀਆਂ ਹਨ। ਇਹਨਾਂ ਅਸਾਮੀਆਂ ਦੇ ਕਰਮਚਾਰੀਆਂ ਨੂੰ ਛੁੱਟੀਆਂ ਤੇ ਜਾਣ ਵਾਲੇ ਕਰਮਚਾਰੀਆਂ ਦੀਆਂ ਥਾਵਾਂ ਤੋਂ ਇਲਾਵਾ ਮੰਤਰੀਆਂ ਦੇ ਦਫਤਰਾਂ ਅਤੇ ਉਨ੍ਹਾਂ ਸ਼ਖਾਵਾਂ ਵਿਚ ਜਿਥੇ ਕੰਮ ਵਾਧੂ ਹੋਵੇ, ਵੀ ਲਗਾਇਆ ਜਾਂਦਾ ਹੈ। ਇਕ 13 ਅਸਾਮੀਆਂ ਤੇ ਸਮਲਿਤ "ਐਮਰਜੈਂਸੀ ਰੀਜ਼ਰਵ" ਮਈ, 68 ਵਿਚ ਸਹਾਇਕਾਂ ਲਈ ਬਣਾਇਆ ਗਿਆ। ਇਸ ਰੀਜ਼ਰਵ ਦੇ ਰਹੇ ਜਾਣ ਨਾਲ ਸਹਾਇਕਾਂ ਨੂੰ, ਜਿਨ੍ਹਾਂ ਨੇ ਵੀ ਛੁੱਟੀ ਮੰਗੀ ਸੀ, ਛੁੱਟੀ ਦੇ ਦਿਤੀ ਗਈ। ਇਸ ਵੇਲੇ ਕਿਸੇ ਵੀ ਸਹਾਇਕ ਦੀ ਛੁਟੀ ਦੀ ਅਰਜ਼ੀ ਪੈਂਡਿੰਗ ਨਹੀਂ ਹੈ। ਕਲਰਕਾਂ ਨੂੰ ਵੀ ਹੁਣ ਛੁੱਟੀ ਆਮ ਅਰਜ਼ੀ ਦੇਣ ਤੇ ਮਿਲ ਜਾਂਦੀ ਹੈ।

(2) ਆਹੁਦੇਦਾਰ (ਆਫਿਸ ਬੇਅਰਰਜ਼) ਨੂੰ ਨਵੀਂ ਸਕੱਤਰੇਤ ਬਿਲਡਿੰਗ ਤੋਂ ਬਾਹਰ ਨਾ ਭੇਜਣਾ :

ਪ੍ਰਬੰਧਕ ਹਿੱਤਾਂ ਨੂੰ ਮੁਖ ਰਖਦੇ ਹੋਏ ਇਹ ਉਚਿਤ ਸਮਝਿਆ ਗਿਆ ਕਿ ਐਸੋਸੀਏਸ਼ਨ ਦੇ ਆਹੁਦੇ ਦਾਰਾਂ ਨੂੰ ਨਹੀਂ ਸਕੱਤਰੇਤ ਬਿਲਡਿੰਗ ਵਿਚ ਹੀ ਸੀਮਤ ਕਰਨਾਂ ਯੋਗ ਨਵੀਂ ਹੋਵੇਗਾ।

(3) ਐਸੋਸੀਏਸ਼ਨ ਨੂੰ ਨਵੀਂ ਸਕੱਤਰੇਤ ਬਿਲਡਿੰਗ ਵਿਚ ਕਮਰਾ ਦੇਣ ਬਾਰੇ :

ਪੰਜਾਬ ਸਿਵਲ ਸਕੱਤਰੇਤ ਦੀ ਬਿਲਡਿੰਗ ਵਿਚ ਜਗ੍ਹਾ ਦੀ ਤੰਗੀ ਦੇ ਕਾਰਨ ਅਜਿਹੀਆਂ ਐਸੋਸੀਏਸ਼ਨਾਂ ਦੇ ਮੈਂਬਰਾਂ ਨੂੰ ਕਮਰਾ ਨਹੀਂ ਦਿਤਾ ਜਾ ਸਕਦਾ।

(4) ਆਹੁਦੇ ਦਾਰਾਂ ਨੂੰ 5 ਦਿਨਾਂ ਦੀ ਖਾਸ ਛੁੱਟੀ ਦੇਣ ਬਾਰੇ :

ਪੰਜਾਬ ਸਰਕਾਰ ਦੀਆਂ ਕੋਈ ਹਦਾਇਤਾਂ ਨਹੀਂ ਸਨ, ਜਿਸ ਦੁਆਰਾ ਐਸੋਸੀਏਸ਼ਨ ਦੇ

ਆਹੁਦੇਦਾਰਾਂ ਨੂੰ 5 ਦਿਨਾਂ ਦੀ ਖਾਸ ਛੁੱਟੀ ਦਿਤੀ ਜਾਂਦੀ। ਐਸੋਸੀਏਸ਼ਨ ਦੇ ਆਹੁਦੇਦਾਰਾਂ ਦੇ ਨਾਲ ਆਮ ਕਰਮਚਾਰੀਆਂ ਨਾਲੋਂ ਵਖਰਾ ਵਰਤਾਓ ਕਰਨਾ ਉਚਿੱਤ ਨਹੀਂ ਸਮਝਿਆ ਗਿਆ।

(5) ਐਸੋਸੀਏਸ਼ਨ ਦੇ ਆਹੁਦੇਦਾਰਾਂ ਅਤੇ ਕਾਰਜ ਕਾਰੀ ਕਮੇਟੀ ਦੇ ਮੈਂਬਰਾਂ ਤੇ ਸਕੱਤਰੇਤ ਵਿਚ ਹੋ ਰਹੀ ਚੈਕਿੰਗ ਲਾਗੂ ਨਾ ਕਰਨੀ :

ਸਾਰੇ ਕਰਮਚਾਰੀਆਂ ਤੇ ਡਿਸਿਪਲਨ (ਅਨੁਸ਼ਾਸਨ) ਇਕਸਾਰ ਲਾਗੂ ਕਰਨ ਲਈ ਇਹ ਉਚਿੱਤ ਸਮਝਿਆ ਕਿ ਇਹ ਮੰਗ ਨਾ ਮੰਨੀ ਜਾਵੇ।

(6) ਡੈਪੂਟੇਸ਼ਨ ਤੇ ਗਏ ਕਰਮਚਾਰੀਆਂ ਦੇ ਵਾਪਿਸ ਆਉਣ ਤੇ ਉਨ੍ਹਾਂ ਨੂੰ ਮਕਾਨ ਪਹਿਲੇ ਮਿਲਣ ਬਾਰੇ।

ਚੰਡੀਗੜ੍ਹ ਯੂਨੀਯਨ ਟੈਰੀਟੋਰੀ 1-11-1966 ਤੋਂ ਬਾਅਦ, ਮਕਾਨ ਅਲਾਟ ਕਰਦੀ ਹੈ। ਪੰਜਾਬ ਸਰਕਾਰ ਦਾ ਇਸ ਵਿਚ ਘੱਟ ਹੀ ਹੱਥ ਹੈ। ਪਰ ਉਹਨਾਂ ਦੀ ਇਹ ਮੰਗ ਯੂਨੀਅਨ ਟੈਰੀਟੋਰੀ ਨੂੰ ਵਿਚਾਰ ਕਰਨ ਲਈ ਭੇਜ ਦਿਤੀ ਹੈ।

(7) 4 ਲਿਫਟਸ ਵਿਚੋਂ ਇਕ 'ਅਫਸਰਾਂ ਲਈ' ਰੀਜ਼ਰਵ ਨਾ ਕੀਤੀ ਜਾਵੇ :

6 ਲਿਫਟਾਂ ਵਿਚੋਂ ਕੇਵਲ ਦੋ ਹੀ ਮੰਤਰੀਆਂ 'ਅਫਸਰਾਂ ਲਈ' ਰੀਜ਼ਰਵ ਕੀਤੀਆਂ ਗਈਆਂ ਹਨ ਅਤੇ ਉਹ ਵੀ ਦਫਤਰ ਆਉਣ ਅਤੇ ਦਫਤਰ ਤੋਂ ਜਾਣ ਦੇ ਸਮੇਂ ਲਈ। ਭੀੜ ਘੱਟ ਹੋਣ ਸਮੇਂ ਦੂਸਰੇ ਕਰਮਚਾਰੀਆਂ ਨੂੰ ਭੀ ਇਹਨਾਂ ਦੇ ਲਿਫਟਾਂ ਵਿਚ ਆਉਣ ਜਾਣ ਦੀ ਆਗਿਆ ਦਿਤੀ ਜਾਂਦੀ ਹੈ।

———

STAFF

**Punjab Civil Secretariat (Assistants and Clerks) Association (Recognised.)**

To

The Chief Minister,
Punjab.

Subject :- DEMANDS.

Sir,

The Punjab Civil Secretariat Staff (Assistants & Clerks) Association beg to submit as under :-

(i) that some leave reserve Clerks and Assistants of the Punjab Civil Secretariat have been posted as additional hands in the various Branches with the result that the leave applications being put in by the Clerks and Assistants are being rejected summarily in the most of the cases. It is requested that all leave reserve Clerks and Assistants posted as additional hands in various Branches may please be ordered to be withdrawn immediately and no leave application

[Chief Minister]

may be rejected on the sole ground that a substitute is not available. All leave applications from Clerks and Assistants may please be dealt with on merits and the practice of pick and choose may be ordered to be stopped forth with.

(ii) no office-bearer of this Association may be posted outside the Secretariat Building without consulting this Association and those already posted outside may be reposted in the Secretariat Building.

(iii) this Association which represents a large section of the employees may be allotted a room in the Secretariat Building where they could sit, meet and discuss their problems beyond office hours and keep their records etc. They may also be permitted to display a Notice Board at some place in the Secretariat Building so that they could educate their employees and keep them informed of the welfare activities through notices from time to time.

(iv) the Govt. instructions pertaining to the pre-partition period regading grant of 5 days special casual leave to the office bearers of the recognised Associations/Unions may please be reiterated and given effect to.

(v) in the context of the present intensive checking in the Secretariat Building by the Punjab Civil Secretariat Administration, the office bearers or members of the Executive Committee of this Association are prohibited to move about from their seats even for the collection of monthly subscription from the enrolled members of the Association. General permission may be granted to the office-bearers and members on the Executive Committee of this Association to move about in the Secretariat building at least once a month during certain specific hours.

(vi) the officials who are sent out on short term deputations etc. have to forego the facility of allotment of a house at Chandigarh. But on their return to their parent department they are treated at par with the fresh recruits for the allotment of a house. It is submitted that such officials may please be allotted houses on priority basis on their return. For example an Assistant of the Civil Secretariat apponted as an Administrator of a Municipality (which arrangement is for a year or so) has to forego

his allotment and on return no special consideration is given.

(vii) Out of the four lifts in the I Block of the Secretariat Building one lift has been specifically earmarked 'foı Officers'. This lift may run empty but the class III employees cannot make use of it. So much so even lady Class III employees il they ever endeavour to board it, are asked, to get out by the Operator of the lift. This has given rise to a feeling of class distinction by the Govt. among its employees and is against the principal of national/ emotional integration which is the need of the hour. It is prayed that the words 'For Officers' written outside the lift on all floors may please be ordered tobe defaced and the Officers may continue using it by implication only. But while running empty the Operators may be instructed not to refuse admission to any person.

The decision of the Government in respect of these demand may kindly be communicated to the undersigned who has been authorised by the Executive Committee of the Association to correspond with the Govt. in respect of these just demands.

Thanking you,

Yours faithfully,
Sd/S P. Gosain,
PRESIDENT

Dated Chandigarh,
the 5th Oct., 1967.

**Merger of offices of Punjab Civil Secretariat and Financial Commissioner.**

*255 **Comrade Babu Singh Master :** Will the Chief Minister be pleased to state whether there is any proposal under the consideration of the Government to merge the offices of the Punjab Civil Secretariat and the Financial Commissioners; if so, the time by which it is likely to be finalised ?

**ਸਰਦਾਰ ਗੁਰਨਾਮ ਸਿੰਘ :** ਇਸ ਬਾਰੇ ਸਬੰਧਤ ਕਰਮਚਾਰੀਆਂ ਵਲੋਂ ਪ੍ਰਤਿਬੇਨਤੀਆਂ ਮਿਲੀਆਂ ਹਨ ਜਿਨ੍ਹਾਂ ਦੇ ਵੱਖ ਵੱਖ ਪੱਖਾਂ ਤੇ ਵਿਚਾਰ ਦੀ ਲੋੜ ਹੈ। ਇਹ ਸਾਰਾ ਮੁਆਮਲਾ ਅਜੇ ਵਿਚਾਰ ਅਧੀਨ ਹੈ।

**Complaint Lodged by Shri Niranjan Singh of Amritsar Regarding Abduction of his Daughter.**

*105. **Comrade Satya pal Dang :** will the Chief Minister be pleased to state :

(a) whether it is a fact that Shri Niranjan Singh s/o Shri Harnam Singh, Guru Nanak Pura, House No. S.153/A, Amritsar lodged a complaint with the police on 11. 4. 68

[Comrade Satya Pal Dang]

that his 17 years old daughter, Kuldip Kaur, had been abducted by one Shri Puran Singh;

(b) if the reply to part (a) above be in the affirmative, whether the said complaint has been investigated by the police authorities concerned; if so, with what result ?

(c) wheter the Chief Minister has received any representation from the said Shri Niranjan Singh about the above mentioned case; if so, the action, if any, taken thereon ?

ਸਰਦਾਰ ਗੁਰਨਾਮ ਸਿੰਘ :

(ੳ) ਹਾਂ ਜੀ ।

(ਅ) ਇਸ ਸਬੰਧੀ ਮੁਕਦਮਾ ਨੰ : 154 ਮਿਤੀ 11/4/68 ਧਾਰਾ 363/366 ਆਈ. ਪੀ. ਸੀ. ਦੇ ਅਧੀਨ ਥਾਣਾ ਸਦਰ ਵਿਖੇ ਅਮ੍ਰਿਤਸਰ ਦਰਜ ਕੀਤਾ ਗਿਆ ਸੀ ਜਿਸ ਦੀ ਤਫਤੀਸ਼ ਹੋ ਰਹੀ ਹੈ। ਮਗਵਾਈਆਂ ਨੂੰ ਲਭਣ ਅਤੇ ਦੋਸ਼ੀ ਪੂਰਨ ਸਿੰਘ ਨੂੰ ਗ੍ਰਿਫਤਾਰ ਕਰਨ ਦੀ ਹਰ ਕੋਸ਼ਿਸ਼ ਕੀਤੀ ਪਰ ਹੁਣ ਤੱਕ ਕੋਈ ਸੁਰਾਗ ਨਹੀਂ ਮਿਲ ਸਕਿਆ। ਦੋਸ਼ੀ ਦੀ ਗ੍ਰਿਫਤਾਰੀ ਅਮਲ ਵਿਚ ਲਿਆਉਣ ਲਈ ਉਸਦੇ ਵਿਰੁੱਧ ਹਰ ਕਾਨੂੰਨੀ ਕਾਰਵਾਈ ਸਮੇਤ ਧਾਰਾ 87/88 ਜ਼ਾਬਤਾਂ ਫੌਜਦਾਰੀ ਦੇ, ਕੀਤੀ ਜਾ ਰਹੀ ਹੈ।

(ੲ) ਇਕ ਦਰਖਾਸਤ ਸ਼੍ਰੀ ਨਿਰੰਜਣ ਸਿੰਘ ਵਲੋਂ ਉਚ ਸੁਪਰਡੰਟ ਪੁਲਿਸ, ਅੰਮ੍ਰਿਤਸਰ ਕੋਲ ਪੁੱਜੀ ਸੀ ਜਿਸ ਦੀ ਪੜਤਾਲ ਲਈ ਇੰਸਪੈਕਟਰ ਥਾਣਾ ਸਦਰ, ਅੰਮ੍ਰਿਤਸਰ ਨੂੰ ਲਾਇਆ ਗਿਆ ਹੈ।

चौधरी बलबीर सिंह : प्वायंट आफ आर्डर, सर। मुख्य मन्त्रीं जी ने अभी अभी जवाब दिया है कि उन के खिलाफ़ कार्यवाही की जा रही है। यह केस अप्रैल 1968 का है। एक साल हो गया है उन के खिलाफ कार्यवाही क्यों नहीं की गई ?

ਮੁੱਖ ਮੰਤਰੀ : ਆਨਰੇਬਲ ਮੈਂਬਰ ਨੇ ਜੁਆਬ ਸ਼ਾਇਦ ਅੱਛੀ ਤਰ੍ਹਾਂ ਸੁਣਿਆ ਨਹੀਂ। ਮੈਂ ਦੱਸਿਆ ਹੈ ਕਿ ਇਕ ਮੁਲਜ਼ਮ ਛੁਪ ਗਿਆ ਹੈ, ਜਿਸ ਨੂੰ ਲੱਭਣ ਦੀ ਹਰ ਕੋਸ਼ਿਸ਼ ਕੀਤੀ ਗਈ, ਪਰ ਹੁਣ ਤੱਕ ਕੋਈ ਸੁਰਾਗ ਨਹੀਂ ਮਿਲ ਸਕਿਆ। ਉਸ ਦੇ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਜਾ ਰਹੀ ਹੈ।

चौधरी बलबीर सिंह : आप ने कहा है कि कार्यवाही की जा है। (विघ्न)

**Mr. Speaker :** Please take your seat.

चौधरी बलबीर सिंह : जनाब, इन्होंने जो जवाब दिया है उस को पढ़ लें (विघ्न) अगर इन को कानून का पता है तो मुझे भी पता है। मैं कहता हूं कि कार्यवाही एक साल में क्यों नहीं हुई ?

------

**Cases of Corruption Registered Against Revenue Tehsildar Fazilka.**

***217. Comrade Dana Ram**

**Comrade Babu Singh Master** : Will the Chief Minister be pleased to state whether it is a fact that a case of corruption was registered against Shri Gopal Krishan Handa, Revenue Tehsildar, Fazilka, in Police Station Fazilka City; if so, the present position of the said case ?

ਸਰਦਾਰ ਗੁਰਨਾਮ ਸਿੰਘ :

ਹਾਂ ਜੀ। ਕਿਸੇ ਬ੍ਰਿਜ ਲਾਲ ਪੁੱਤਰ ਜਗਨਨਾਥ ਸਕਨਾ ਜਲਾਲਾਬਾਦ ਦੀ ਸ਼ਿਕਾਇਤ ਉਤੇ ਸ਼੍ਰੀ ਗੋਪਾਲ ਕ੍ਰਿਸ਼ਨ ਹਾਂਡਾ, ਤਹਿਸੀਲਦਾਰ ਫ਼ਾਜ਼ਿਲਕਾ ਦੇ ਵਿਰੁੱਧ ਇਕ ਕੇਸ ਐਫ. ਆਈ. ਆਰ ਨੰਬਰ 8 ਮਿਤੀ 25. 8. 68. ਜ਼ੇਰ ਦਫ਼ਾ 5 (2) 47 ਭ੍ਰਿਸ਼ਟਾਚਾਰ ਨਿਵਾਰਣ ਐਕਟ, ਥਾਨਾ ਫ਼ਾਜ਼ਿਲਕਾ ਵਿੱਚ ਦਰਜ ਕੀਤਾ ਗਿਆ ਸੀ। ਕਿਉਂ ਜੋ ਸ਼ਿਕਾਇਤ ਕਰਨ ਵਾਲੇ ਦੀ ਕਹਾਣੀ ਝੂਠੀ ਸੀ ਅਤੇ ਕਿਸੇ ਗਵਾਹੀ ਤੇ ਆਧਾਰਿਤ ਨਹੀਂ ਸੀ ਇਸ ਲਈ ਕੇਸ ਮਨਸੂਖ ਕਰਾ ਦਿੱਤਾ ਗਿਆ।

[Yes; a case FIR No. 8 dated 25. 8. 68. u/s 5 (2) 47 of prevention of Corruption Act, P. S. City Fazilka was registered against Shri Gopal Krishan Handa, Tehsildar Fazilka, on the complaint of one Brij Lal s/o Jagan Nath resident of Jalalabad. The case was sent up for cancellation as the story of the complainant was found to be false and was not supported by any evidence.]

चौधरी राधा कृष्ण : क्या चीफ मिनिस्टर साहिब बताएंगे कि जिस ने झूठी शिकायत की, उस के विरुद्ध धारा 182 के अधीन कार्यवाही की है या करेंगे ?

ਮੁੱਖ ਮੰਤਰੀ : ਇਸ ਦੇ ਬਾਰੇ ਵਿਚ ਨੋਟਿਸ ਦੇ ਦਿਉ।

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਇਹ ਅਜਿਹੇ ਸੱਜਣ ਹਨ, ਜਿਸ ਤਰ੍ਹਾਂ ਕਿ ਮੈਂ ਪਹਿਲੇ ਹੀ ਅਜਿਹੇ ਕੇਸ ਵਿਚ ਫੋਟੋ ਸਟੇਟ ਦੀ ਕਾਪੀ ਹਾਉਸ ਦੀ ਮੇਜ਼ ਤੇ ਰੱਖੀ ਹੈ। ਕੀ ਸਰਕਾਰ ਅਜਿਹੇ ਕੁਰੱਪਸ਼ਨ ਦੇ ਕੇਸ ਜੋ ਸਾਬਤ ਨਹੀਂ ਹੁੰਦੇ ਉਨ੍ਹਾਂ ਨੂੰ ਕਿਸੇ ਹੋਰ ਥਾਂ ਬਦਲ ਕੇ ਉਨ੍ਹਾਂ ਦੀ ਇਨਕੁਆਇਰੀ ਕਰਾਏਗੀ ?

ਮੁੱਖ ਮੰਤਰੀ : ਮੈਂ ਤਾਂ ਪਹਿਲਾਂ ਹੀ ਦੱਸਿਆ ਹੈ ਕਿ ਸ਼ਿਕਾਇਤ ਕਰਨ ਵਾਲੇ ਦੀ ਕਹਾਣੀ ਝੂਠੀ ਸੀ ਅਤੇ ਗਵਾਹੀ ਤੇ ਅਧਾਰਿਤ ਨਹੀਂ ਸੀ। ਦਰਅਸਲ ਇਨ੍ਹਾਂ ਦਾ ਆਪਿਸ ਵਿਚ ਜ਼ਮੀਨ ਦਾ ਝਗੜਾ ਹੈ ਅਤੇ ਇਹ ਆਪਿਸ ਵਿਚ ਰਿਸ਼ਤੇਦਾਰ ਹਨ। ਸੋ ਉਨ੍ਹਾਂ ਨੇ ਇਹ ਮੁਕੱਦਮਾ ਵਾਪਿਸ ਲੈ ਲਿਆ ਹੈ।

**Report About Beating of Shri Harkishan Lal Entered In P. S Jalalabad, District Ferozepur.**

*213 **Comrade Dana Ram & Comrade Babu Singh Master :** will the Chief Minister be pleased to state :

(a) whether it is a fact that on 7.2.68. one Shri Harkishan Lal got a report entered in Police Station, Jalalabad, in Ferozepur District regarding beating given to him by one Shri Ram Narain;

(b) whether it is a fact that the said Shri Harkishan Lal could be examined medically and could get the medical certificate only on the intervention of the Deputy Commissioner, Ferozepur;

(c) whether it is a fact that the medical certificate obtained by him was handed over to the Grievances Officer, Shri Joshi;

(d) if the answer to part (a), (b) & (c) above be in the affirmative the action, if any, taken on the report mentioned in part (a) above ?

**ਸਰਦਾਰ ਗੁਰਨਾਮ ਸਿੰਘ :**

(ਏ) ਹਾਂ ਜੀ।

(ਬੀ) ਇਸ ਸਬੰਧੀ ਡਿਪਟੀ ਕਮਿਸ਼ਨਰ, ਫੀਰੋਜ਼ਪੁਰ ਦੇ ਦਫ਼ਤਰ ਵਿਚ ਕੋਈ ਰਿਕਾਰਡ ਨਹੀਂ ਹੈ।

(ਸੀ) ਹਾਂ ਜੀ ਮੈਡੀਕਲ ਸਰਟੀਫੀਕੇਟ ਸ਼੍ਰੀ ਜੋਸ਼ੀ, ਦੁੱਖ ਨਿਵਾਰਣ ਅਫਸਰ ਨੂੰ ਸ਼੍ਰੀ ਹਰਕਿਸ਼ਨ ਲਾਲ ਦੀ ਸ਼ਿਕਾਇਤ ਤੇ ਸ਼੍ਰੀ ਕੇ. ਜੀ. ਹਾਂਡਾ, ਤਹਿਸੀਲਦਾਰ ਫਾਜ਼ਿਲਕਾ ਦੇ ਵਿਰੁਧ ਭ੍ਰਿਸ਼ਟਾਚਾਰ ਦੇ ਸਿਲਸਲੇ ਵਿਚ ਹੋ ਰਹੀ ਪੜਤਾਲ ਦੇ ਦੌਰਾਨ, ਪੇਸ਼ ਕੀਤਾ ਗਿਆ ਸੀ।

(ਡੀ) ਪੁਲਿਸ ਵਿਚ ਦਿਤੀ ਰਿਪੋਰਟ ਤੋਂ ਪੁਲਿਸ ਦੇ ਦਖਲ ਦੇਣ ਜੋਗ ਕੋਈ ਜੁਰਮ ਨਹੀਂ ਬਣਦਾ ਸੀ, ਇਸ ਲਈ ਕੋਈ ਕਾਰਵਾਈ ਨਹੀਂ ਕੀਤੀ ਗਈ।

**ਕਾਮਰੇਡ ਸੱਤ ਪਾਲ ਡਾਂਗ** ਸਪੀਕਰ ਸਾਹਿਬ, ਜਵਾਬ ਤੋਂ ਇਹ ਜ਼ਾਹਰ ਹੈ ਕਿ ਉਸ ਨੂੰ ਜ਼ਖਮ ਸਨ ਔਰ ਉਸ ਦਾ ਮੁਆਇਨਾ ਪੁਲਿਸ ਨੇ ਨਹੀਂ ਸੀ ਕਰਾਇਆ। ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਡੀ. ਸੀ. ਦੇ ਦਫ਼ਤਰ ਵਿਚ ਰਿਕਾਰਡ ਕੋਈ ਨਹੀਂ। ਮੇਰੀ ਅਰਜ਼ ਹੈ ਕਿ ਮੁਆਇਨਾ ਤਦ ਹੋਇਆ ਜਦੋਂ ਡੀ. ਸੀ. ਨੇ ਮੁਦਾਖਲਤ ਕੀਤੀ ਔਰ ਮੈਡੀਕਲ ਸਰਟੀਫ਼ੀਕੇਟ ਪਬਲਿਕ ਗਰੀਵੈਂਨਸ ਅਫ਼ਸਰ ਨੂੰ ਦਿਤਾ ਗਿਆ। ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਉਨ੍ਹਾਂ ਨੇ ਜ਼ਬਾਨੀ ਮੁਦਾਖਲਤ ਕੀਤੀ ਸੀ ਜਾਂ ਨਹੀਂ ਸੀ ਕੀਤੀ?

**ਮੁੱਖ ਮੰਤਰੀ** ਜੇ ਰਿਕਾਰਡ ਨਾ ਹੋਵੇ ਤਾਂ ਜ਼ਬਾਨੀ ਗੱਲ ਨਹੀਂ ਯਾਦ ਰਹਿ ਸਕਦੀ।

(ਵਿਘਨ) ਇੰਨਾਂ ਪਤਾ ਲਗਿਆ ਹੈ ਕਿ ਉਨ੍ਹਾਂ ਦੇ ਸਾਹਮਣੇ ਸਰਟੀਫੀਕੇਟ ਪੇਸ਼ ਕੀਤਾ ਹੈ।

---

**Nationalization of Road Transport.**

*103. **Comrade Satya Pal Dang :** Will the Chief Minister be pleased to state :

(a) the date when the agreement reached between the Punjab Government and the Private Passenger Road Transport Operators for plying buses on 50:50 basis in the State expires;

(b) whether the Government intends to nationalize the entire Passenger Road Transport thereafter ?

**ਸਰਦਾਰ ਗੁਰਨਾਮ ਸਿੰਘ :**

(ਏ) 30.6 1969

(ਬੀ) ਹਾਂ ਜੀ। ਟਰਾਂਸਪੋਰਟ ਦਾ ਪੂਰਨ ਰਾਸ਼ਟਰੀਕਰਣ ਹੌਲੀ ਹੌਲੀ ਕਰਨਾ ਸੰਭਵ ਹੋਵੇਗਾ।

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ, ਸਰਕਾਰ ਦੀ ਨੀਤੀ ਹੈ ਕਿ ਮਿਤੀ 30-6-1969 ਤੋਂ ਬਾਦ ਸਾਰੀ ਟਰਾਂਸਪੋਰਟ ਨੂੰ ਸਰਕਾਰੀ ਕੀਤਾ ਜਾਵੇ। ਇਸ ਦੇ ਪੇਸ਼ੇ ਨਜ਼ਰ ਕੀ ਸਰਕਾਰ ਕੋਈ ਰੂਲ ਬਣਾਏਗੀ ਕਿ 30-6-1969 ਤੋਂ ਬਾਦ ਕੋਈ ਨਵਾਂ ਰੂਟ ਨਵੇਂ ਔਪਰੇਟਰ ਨੂੰ ਨਾ ਦਿਤਾ ਜਾਵੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਫੈਸਲਾ ਹੈ ਕਿ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਨਾ ਹੈ ਪਰ ਇਸ ਦੇ ਵਿਚ ਕੁਝ ਤਕਲੀਫਾਂ ਰੀਸੋਰਸਿਜ਼ ਦੀਆਂ ਵੀ ਆਉਂਦੀਆਂ ਹਨ। ਸੋ ਜਿੰਨੀ ਵੱਧ ਤੋਂ ਵੱਧ ਟਰਾਂਸਪੋਰਟ ਨੈਸ਼ਨੇਲਾਈਜ਼ ਕੀਤੀ ਜਾ ਸਕੇਗੀ ਉਤਨੀ ਕੀਤੀ ਜਾਵੇਗੀ।

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਕਿਹਾ ਸੀ ਕਿ 30-6-1969 ਤੋਂ ਬਾਦ ਕੋਈ ਨਾਂ ਰੂਟ ਕਿਸੇ ਨਵੇਂ ਪ੍ਰਾਈਵੇਟ ਔਪਰੇਟਰ ਨੂੰ ਨਾ ਦਿਤੇ ਜਾਣ ਬਾਰੇ ਕੀ ਕੋਈ ਸਕੀਮ ਗੌਰਮਿੰਟ ਬਣਾਏਗੀ ? ਔਰ ਇਹ ਰੂਟ ਫਿਰ ਪੰਜਾਬ ਰੋਡਵੇਜ਼ ਜਾਂ ਪੈਪਸੂ ਰੋਡਵੇਜ਼ ਨੂੰ ਹੀ ਜਿਤੇ ਜਾਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਨਵੀਂ ਸਕੀਮ ਤਿਆਰ ਹੋ ਰਹੀ ਹੈ। ਜਦੋਂ ਸਕੀਮ ਤਿਆਰ ਹੋ ਜਾਵੇਗੀ ਤਾਂ ਉਹ ਪਬਲਿਸ਼ ਕੀਤੀ ਜਾਵੇਗੀ। ਮੈਂ ਉਸ ਦੇ ਟੁਕੜੇ ਟੁਕੜੇ ਦਾ ਜਵਾਬ ਨਹੀਂ ਦੇ ਸਕਦਾ।

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ

[ਮੇਜਰ ਹਰਿੰਦਰ ਸਿੰਘ]
ਇਸ ਦੇ ਨੈਸ਼ਨੇਲਾਈਜ਼ ਕਰਨ ਵਿਚ ਕੁਝ ਔਕੜਾਂ ਆਉਂਦੀਆਂ ਹਨ ਜਾਂ ਆ ਰਹੀਆਂ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਹ ਔਕੜਾਂ ਕਿੰਨੇ ਸਮੇਂ ਦੂਰ ਵਿਚ ਹੋ ਜਾਣਗੀਆਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਅੱਜ ਰੁਪਿਆ ਮਿਲ ਜਾਏ ਤਾਂ ਅੱਜ ਹੀ ਅਸੀਂ ਕਰ ਦਿਆਂਗੇ।

**ਕੈਪਟਨ ਰਤਨ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦੀ ਨਾਲਜ ਵਿਚ ਹੈ ਕਿ ਕੋਈ ਸਜਣ ਉਨ੍ਹਾਂ ਦਾ ਨਾਮ ਲੈ ਕੇ ਟਰਾਂਸਪੋਰਟਰਜ਼ ਤੋਂ ਪੈਸੇ ਲੈ ਰਿਹਾ ਹੈ ਔਰ ਕਹਿੰਦਾ ਹੈ ਕਿ ਜੇ ਤੁਸੀਂ ਪੈਸੇ ਨਹੀਂ ਦਿਉਗੇ ਤਾਂ ਫਿਫਟੀ ਫਿਫਟੀ ਦਾ ਸਿਸਟਮ ਨਹੀਂ ਰਹਿਣ ਦਿਆਂਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਨਾਲਜ ਵਿਚ ਇਹ ਚੀਜ਼ ਨਹੀਂ। ਅਗਰ ਡਿਪਟੀ ਲੀਡਰ ਕੈਪਟਨ ਰਤਨ ਸਿੰਘ ਜੀ ਕੋਈ ਦੱਸ ਦੇਣ ਤਾਂ ਅਸੀਂ ਐਕਸ਼ਨ ਲੈਣ ਨੂੰ ਤਿਆਰ ਹਾਂ।

**ਸਰਦਾਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜੇ ਰੁਪਿਆ ਨਾ ਮਿਲਿਆ ਤਾਂ ਸਾਰੀਆਂ ਟਰਾਂਸਪੋਰਟ ਸਰਕਾਰੀ ਨਹੀਂ ਬਣ ਸਕਦੀਆਂ। ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੇ ਸਾਰੀਆਂ ਟਰਾਸਪੋਰਟ ਨੈਸ਼ਨੇਲਾਈਜ਼ ਨਾ ਹੋ ਸਕੀਆਂ ਤਾਂ ਕੀ ਕੋਈ ਰੂਟ ਚੌਧਰੀ ਸੁੰਦਰ ਸਿੰਘ ਦੀ ਬਰਾਦਰੀ ਨੂੰ ਦਿਤਾ ਜਾਵੇਗਾ? (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਜੇ ਸਕੀਮ ਤਿਆਰ ਨਹੀਂ ਹੋਈ। (ਵਿਘਨ) ਮੇਰਾ ਵਿਚਾਰ ਹੈ ਕਿ ਉਸ ਲਈ ਹਰੀਜਨ ਭਾਈਆਂ ਵਾਸਤੇ ਕੋਈ ਕੁਆਪਰੇਟਿਵ ਸੋਸਾਈਟੀਆਂ ਬਣਾਉਣ ਲਈ ਕਿਹਾ ਜਾਵੇ ਔਰ ਮੈਂ ਚਾਹੁੰਦਾ ਹਾਂ ਕਿ ਐਸੀ ਕੋਈ ਤਜਵੀਜ਼ ਸਕੀਮ ਵਿਚ ਆਵੇ। (ਵਿਘਨ)

**ਸਰਦਾਰ ਗੁਰਮੀਤ ਸਿੰਘ** : ਕੀ ਚੀਫ਼ ਮਨਿਸਟਰ ਸਾਸਿਬ ਦਸਣਗੇ ਕਿ 30-6—1969 ਤੋਂ ਬਾਦ ਜੋ ਟਰਾਂਸਪੋਰਟ ਨੈਸ਼ਨੇਲਾਈਜ਼ ਕੀਤੀ ਜਾਣੀ ਹੈ ਉਸ ਤੇ ਕਿਤਨਾ ਪੈਸਾ ਸਰਕਾਰ ਵਲੋਂ ਖਰਚ ਕਰਨ ਦੀ ਸੰਭਾਵਨਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਮੈਂ ਕੁਝ ਕਹਿ ਨਹੀਂ ਸਕਦਾ।

**ਸਰਦਾਰ ਸੁਰਜੀਤ ਸਿੰਘ ਅਟਵਾਲ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਨੈਸ਼ਨਲਾਈਜ਼ ਕਰਨ ਵਾਸਤੇ ਕਿੰਨੇ ਰੁਪਏ ਚਾਹੀਦੇ ਹਨ। (ਵਿਘਨ) ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੂੰ ਪਤਾ ਹੈ ਕਿ ਸਾਰੀ ਨੈਸ਼ਨਲਾਈਜੇਸ਼ਨ ਕਰਨ ਵਾਸਤੇ ਕਿਤਨੇ ਪੈਸੇ ਦੀ ਜ਼ਰੂਰਤ ਹੈ ?

**ਮੁੱਖ ਮੰਤਰੀ** : ਇਸ ਦੇ ਬਾਰੇ ਮੈਂ ਕੁਝ ਕਹਿ ਨਹੀਂ ਸਕਦਾ।

**ਚੌਧਰੀ ਤੁਲਸੀ ਰਾਮ ਚੌਹਾਨ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਸਰਕਾਰ ਹੌਲੀ ਹੌਲੀ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਨਾ ਚਾਹੁੰਦੀ ਹੈ। ਮੈਂ ਚੀਫ਼ ਮਨਿਸਟਰ

ਸਾਹਿਬ ਨੂੰ ਗੁਜ਼ਾਰਸ਼ ਕਰਨਾ ਚਾਹੁੰਦਾ ਹਾਂ ਕਿ ਕੀ ਉਹ ਕੋਈ ਤਾਰੀਖ ਮੁਕੱਰਰ ਕਰਨਗੇ ਕਿ ਇਹ ਕੰਮ ਸਾਲ ਦੋ ਸਾਲ ਵਿਚ ਪੂਰਾ ਹੋ ਜਾਵੇ ?

**ਮੁੱਖ ਮੰਤਰੀ** ਸਪੀਕਰ ਸਾਹਿਬ, ਜਿਉਂ ਜਿਉਂ ਪੈਸੇ ਆਉਂਦੇ ਜਾਣਗੇ ਤਿਉਂ ਤਿਉਂ ਕੰਮ ਹੁੰਦਾ ਰਹੇਗਾ।

**ਸਰਦਾਰ ਰਾਜਾ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਸਕੀਮ ਲਾਗੂ ਕਰਨ ਵਿਚ ਹਰੀਜਨਾਂ ਦੀਆਂ ਕੋਆਪਰੇਟਿਵ ਸੁਸਾਇਟੀਆਂ ਬਣਾਉਣ ਵਾਸਤੇ ਸਰਕਾਰ ਉਨ੍ਹਾਂ ਤੋਂ ਕੋਈ ਇਨਕਮ ਸਰਟੀਫ਼ੀਕੇਟ ਵੀ ਲਏਗੀ ਜਾਂ ਮੋਟੇ ਮੋਟੇ ਹਰੀਜਨਾਂ ਨੂੰ ਹੀ ਉਸ ਵਿਚ ਲਏਗੀ ?

**ਮੁੱਖ ਮੰਤਰੀ** ਸਪੀਕਰ ਸਾਹਿਬ, ਜੋ ਮੋਟੇ ਮੋਟੇ ਹਰੀਜਨ ਹਨ ਉਨ੍ਹਾਂ ਦੇ ਬਾਰੇ ਮੈਨੂੰ ਇਹ ਦੱਸ ਦੇਣ।

**ਚੌਧਰੀ ਸੁੰਦਰ ਸਿੰਘ :** ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਹਰੀਜਨਾਂ ਦੀਆਂ ਕੋਆਪਰੇਟਿਵ ਸੁਸਾਇਟੀਆਂ ਬਣਨਗੀਆਂ ਔਰ ਉਨ੍ਹਾਂ ਨੂੰ ਰੂਟ ਅਲਾਟ ਕਰਨਗੇ। ਸਰਦਾਰ ਰਾਜਾ ਸਿੰਘ ਦੇ ਜਵਾਬ ਵਿਚ ਉਨ੍ਹਾਂ ਨੇ ਕਿਹਾ ਹੈ ਮੋਟੇ ਮੋਟੇ ਆਦਮੀਆਂ ਦੇ ਨਾਮ ਦਸ ਦਿਉ। ਕੀ ਚੀਫ਼ ਮਨਿਸਟਰ ਸਾਹਿਬ ਉਨ੍ਹਾਂ ਮੋਟੇ ਆਦਮੀਆਂ ਵਿਚ ਮਾਸਟਰ ਗੁਰਬੰਤਾ ਸਿੰਘ ਦਾ ਨਾਮ ਸ਼ਾਮਲ ਕਰਨਗੇ। He is suffering from superiority complex. He says that he is not in my Biradari.

**ਸਰਦਾਰ ਲਛਮਣ ਸਿੰਘ ਗਿੱਲ :** ਚੀਫ਼ ਮਨਿਸਟਰ ਸਾਹਿਬ ਨੇ ਇਹ ਗੱਲ ਦਸੀ ਹੈ ਕਿ 50–50 ਮੁਆਹਿਦਾ 30 ਜੂਨ ਨੂੰ ਖਤਮ ਹੋਣ ਲਗਾ ਹੈ। ਕੀ ਸਰਕਾਰ, ਜਦ ਕਿ ਅਸੈਂਬਲੀ ਇਨ ਸੈਸ਼ਨ ਹੈ ਆਪਣੀ ਪਾਲਿਸੀ ਨਹੀਂ ਦਸ ਸਕਦੀ ?

ਮੁੱਖ ਮੰਤਰੀ : ਇਹ ਸਿਧੀ ਗੱਲ ਹੈ ਕਿ ਸਕੀਮ ਤਿਆਰ ਹੋ ਰਹੀ ਹੈ, ਸਕੀਮ ਤੋਂ ਪਹਿਲਾਂ ਕੋਈ ਗੱਲ ਦਸਣਾ ਮੁਨਾਸਬ ਨਹੀਂ ਜਾਪਦਾ। (ਸ਼ੋਰ) (ਵਿਘਨ)

**ਸਰਦਾਰ ਕਪੂਰ ਸਿੰਘ :** ਕੀ ਅਧਿਅਖਸ਼ ਸਾਹਿਬ, ਕਿਰਪਾ ਕਰਕੇ ਦਸਣ ਦੀ ਖੇਚਲ ਕਰਨਗੇ ਕਿ ਤੁਹਾਡੇ ਸਾਹਮਣੇ ਦੇ ਥੜ੍ਹੇ ਤੇ ਜੋ ਮੈਂਬਰ ਪਹਿਲੀ ਕਤਾਰ ਵਿਚ ਅਤੇ ਸੱਜੇ ਪਾਸੇ ਦੇ ਤਿਨੰ ਬੈਂਚਾਂ ਉਤੇ ਬੈਠੇ ਹਨ ਕੀ ਉਹ ਵੀ ਇਹ ਸਦਨ ਦੇ ਹੀ ਭਾਗ ਹਨ ਜਾਂ ਨਹੀਂ ?

**ਸ਼੍ਰੀ ਸਪੀਕਰ :** ਜ਼ਰੂਰ ਹਨ। (Certainly.)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹੌਲੀ ਹੌਲੀ ਟਰਾਂਸਪੋਰਟ ਨੈਸ਼ਨੇਲਾਈਜ਼ ਹੋ ਜਾਏਗੀ। ਪਰ ਉਸ ਸੁਆਲ ਦਾ ਜਵਾਬ ਅੰਗਰੇਜ਼ੀ ਵਿਚ ਪਰੋਗਰੈਸਿਵ ਹੁੰਦਾ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਪਰੋਗਰੈਸਿਵ ਜਾ ਗਰੇਜੂਅਲੀ ?

ਮੁੱਖ ਮੰਤਰੀ : ਪਰੋਗਰੈਸਿਵ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਹ ਦਸਿਆ ਗਿਆ ਹੈ ਕਿ ਜਿਉਂ ਜਿਉਂ ਰੁਪਏ ਮਿਲਦੇ ਜਾਣਗੇ ਤਿਉਂ ਤਿਉਂ ਇਹ ਕੰਮ ਕਰੀ

[ਸਰਦਾਰ ਕਿਰਪਾਲ ਸਿੰਘ]

ਜਾਵਾਂਗੇ । ਕੀ ਇਹ ਦਸਣਗੇ ਕਿ ਇਹ ਪੈਸੇ ਕਿਥੋਂ ਆਉਣੇ ਹਨ ? ਸੈਂਟਰ ਤੋਂ ਜਾਂ ਕੋਈ ਹੋਰ ਸੋਰਸਿਜ਼ ਤੋਂ ਆਉਣੇ ਹਨ ?

ਮੁੱਖ ਮੰਤਰੀ : ਮੈਂ ਇਹ ਕਿਹਾ ਹੈ ਕਿ ਹੌਲੀ ਹੌਲੀ ਸੋਚਿਆ ਜਾਏਗਾ ਪਰੋਗਰੈਸਿਵ ਨੈਸ਼ਨਲ ਪਾਲਿਸੀ ਹੈ ਕਿ ਜਿਉਂ ਜਿਉਂ ਰੁਪਇਆ ਆਉਂਦਾ ਜਾਏਗਾ ਤਿਉਂ ਤਿਉਂ ਜ਼ਿਆਦਾ ਕਰਦੇ ਜਾਵਾਂਗੇ ।

ਕਾਮਰੇਡ ਬਾਬੂ ਸਿੰਘ ਮਾਸਟਰ : ਕੀ ਮੁੱਖ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਹ ਜਿਹੜਾ ਪਰੈਜ਼ੈਂਟ ਬਜਟ ਹੈ, ਇਸ ਵਿਚ ਕੋਈ ਨੈਸ਼ਨੇਲਾਈਜ਼ੇਸ਼ਨ ਵਾਸਤੇ ਪੈਸਾ ਰਖਿਆ ਹੈ ?

ਸਰਦਾਰ ਕਪੂਰ ਸਿੰਘ : ਮੁੱਖ ਮੰਤਰੀ ਸਾਹਿਬ ਨੇ ਕੌਮੀਕਰਣ ਵੇਲੇ ਜਿਹੜੀਆਂ ਔਕੜਾਂ ਆਉਂਦੀਆਂ ਹਨ ਉਹਨਾਂ ਵਲ ਸੰਕੇਤ ਕੀਤਾ ਹੈ । ਪਰ ਮੈਂ ਜਾਣਨਾਂ ਚਾਹੁੰਦਾ ਹਾਂ ਕਿ ਕੌਮੀਕਰਣ ਤੋਂ ਪਸ਼ਚਾਤ ਜਿਹੜੀਆਂ ਔਕੜਾ ਆਉਣੀਆਂ ਹਨ, ਕੀ ਉਨ੍ਹਾਂ ਬਾਰੇ ਵੀ ਕੋਈ ਵਿਚਾਰ ਕੀਤਾ ਗਿਆ ਹੈ ?

ਮੁੱਖ ਮੰਤਰੀ : ਇਨ੍ਹਾਂ ਸਾਰੀਆਂ ਚੀਜ਼ਾ ਤੇ ਵਿਚਾਰ ਕੀਤਾ ਜਾਏਗਾ ।

चौधरी बलबीर सिंह : मुख्य मन्त्री साहिब ने अभी २ बताया है कि जैसे जैसे रुपया आता जायेगा काम बढ़ता जायेगा । बजट में इस के लिये पैसा रखा नहीं । तो क्या मुख्य मन्त्री साहब कोई पब्लिक लोन लेने का विचार तो नहीं कर रहे ?

ਮੁੱਖ ਮੰਤਰੀ : ਅਜਿਹੀ ਕੋਈ ਗੱਲ ਵਿਚਾਰ ਅਧੀਨ ਨਹੀਂ ਹੈ ।

ਭਗਤ ਗੁਰਾਂ ਦਾਸ ਹੰਸ : ਮੁੱਖ ਮੰਤਰੀ ਸਾਹਿਬ ਨੇ ਫ਼ਰਮਾਇਆ ਹੈ ਕਿ ਹਰੀਜਨਾਂ ਨੂੰ ਸੋਸਾਇਟੀਆਂ ਬਣਾ ਕੇ ਦਿਤੀਆਂ ਜਾਣਗੀਆਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਗਲੀਆਂ ਸੋਸਾਇਟੀਆਂ ਹਨ, ਉਹ ਤਕਰੀਬਨ ਫ਼ੇਲ੍ਹ ਹੋ ਗਈਆਂ ਹਨ । ਇਹ ਵੀ ਉਸ ਤਰ੍ਹਾਂ ਹੋਣਗੀਆਂ ? ਦੂਸਰੇ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸੁੰਦਰ ਸਿੰਘ ਦੀ ਬਰਾਦਰੀ ਵਿਚੋਂ ਮਾਸਟਰ ਜੀ ਨਿਕਲ ਗਏ ਹਨ ਜਾਂ ਨਹੀਂ ?

ਮੁੱਖ ਮੰਤਰੀ : ਭਗਤ ਜੀ ਨੂੰ ਚਾਹੀਦਾ ਹੈ ਕਿ ਉਹ ਸ੍ਰੀ ਸੁੰਦਰ ਸਿੰਘ ਦੇ ਕੋਲ ਜਾ ਕੇ ਵੇਖਣ ਕਿ ਮਾਸਟਰ ਜੀ ਨਿਕਲ ਗਏ ਹਨ ਜਾਂ ਅੰਦਰ ਹਨ । (ਹਾਸਾ)

ਚੌਧਰੀ ਰਾਧਾ ਕ੍ਰਿਸ਼ਨ : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀ ਸਕੀਮ ਤਿਆਰ ਹੋ ਰਿਹੀ ਹੈ, ਉਸ ਸਕੀਮ ਨੂੰ ਤਿਆਰ ਕਰਨ ਲਈ ਕੋਈ ਕਮੇਟੀ ਬਣਾਈ ਹੈ ਜਾਂ ਅਫ਼ਸਰ ਬਣਾ ਰਹੇ ਹਨ ?

ਮੁੱਖ ਮੰਤਰੀ : ਡਿਪਾਰਟਮੈਂਟ ਵਿਚ ਤਿਆਰ ਹੋ ਰਹੀ ਹੈ ।

ਡਾਕਟਰ ਸਾਧੂ ਰਾਮ : ਜਿਹੜਾ ਚੀਫ਼ ਮਨਿਸਟਰ ਨੇ ਦਸਿਆ ਹੈ ਕਿ ਜਿਹੜੀਆਂ ਪਹਿਲੀਆਂ

ਸੋਸਾਇਟੀਆਂ ਹਨ ਉਹ ਫੇਲ੍ਹ ਹੋ ਗਈਆਂ ਹਨ । ਕੀ ਇਹ ਉਨ੍ਹਾਂ ਦੇ ਵਿਚਾਰ ਵਿਚ ਹੈ ਜੋ ਉਹ ਸੋਸਾਇਟੀਆਂ ਬਨਾਉਣ ਤਾਂ ਪੈਸਾ ਖਰਚ ਕਰਨਗੇ ?

ਮੁੱਖ ਮੰਤਰੀ : ਅਗਰ ਮੇਰੇ ਆਨਰੇਬਲ ਦੋਸਤ ਦਾ ਇਹ ਮਤਲਬ ਹੈ ਕਿ ਬਸਾਂ ਉਹ ਚਲਾਉਣ ਅਤੇ ਪੈਸੇ ਗੌਰਮੈਂਟ ਖਰਚ ਕਰੇ, ਇਹ ਨਹੀਂ ਹੋਵੇਗਾ ।

**ਡਾਕਟਰ ਅਮੀਰ ਸਿੰਘ ਕਾਲਕਟ :** ਕੀ ਮੁੱਖ ਮੰਤਰੀ ਸਾਹਿਬ ਧਿਆਨ ਦੇਣਗੇ ਕਿ ਜਿਹੜੀ ਨੈਸ਼ਨੇਲਾਈਜ਼ੇਸ਼ਨ ਦੀ ਸਕੀਮ ਬਣ ਰਹੀ ਹੈ ਅਤੇ ਜਿਹੜੀ ਇਸ ਵੇਲੇ ਸਾਡੀ ਟਰਾਂਸਪੋਰਟ ਚਲ ਰਹੀ ਹੈ, ਉਸਦੇ ਮੁਕਾਬਲੇ ਵਿਚ ਪ੍ਰਾਈਵੇਟ ਐਂਟਰਪ੍ਰਾਈਜ਼ ਟਰਾਂਸਪੋਰਟ ਜ਼ਿਆਦਾ ਐਫ਼ੀਸ਼ੈਂਟ ਹੈ ?

ਮੁੱਖ ਮੰਤਰੀ : ਨੋਟਿਸ ਦੇ ਦਿਉ ।

**ਚੌਧਰੀ ਸੁੰਦਰ ਸਿੰਘ :** ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਦਰਿਆਫ਼ਤ ਕਰਨਾ ਚਾਹੁੰਦਾ ਹਾਂ ਕਿ ਹੁਣ ਤਕ ਹਰੀਜਨਾਂ ਦੀਆਂ ਕਿੰਨੀਆਂ ਬਸਾਂ ਚਲਦੀਆਂ ਹਨ ਅਤੇ ਉਨ੍ਹਾਂ ਨੂੰ ਕਿਨੇ ਰੂਟ ਮਿਲੇ ਹਨ ?

**ਮੇਜਰ ਹਰਿੰਦਰ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜੋ ਉਨ੍ਹਾਂ ਨੇ ਬਾਰ ਬਾਰ ਕੋਆਪ੍ਰੇਟਿਵ ਸੋਸਾਇਟੀਆਂ ਦੇ ਮੁਤਅੱਲਕ ਕਿਹਾ ਹੈ ਕੀ ਉਹ ਆਪਣੇ ਤਜਰਬੇ ਦੀ ਬਿਨਾ ਤੇ and as a retired Judge of High Court ਦਸਣਗੇ ਕਿ ਕੀ ਉਹ ਕੋਆਪ੍ਰੇਟਿਵ ਦਾ ਤਜਰਬਾ ਕਾਮਯਾਬ ਰਿਹਾ ਹੈ ?

ਮੁੱਖ ਮੰਤਰੀ : ਕੋਆਪ੍ਰੇਟਿਵ ਦਾ ਮੈਂ ਬਾਰ ਬਾਰ ਨਾਂ ਨਹੀਂ ਲਿਆ, ਮੈਂ ਤਾਂ ਇਕ ਦਫ਼ਾ ਕਿਹਾ ਹੈ; ਬਾਕੀ ਆਨਰੇਬਲ ਮੈਂਬਰ ਸਾਹਿਬਾਨ ਨੇ ਕਿਹਾ ਹੈ । ਜਿਥੋਂ ਤਕ ਕੋਆਪ੍ਰੇਟਿਵ ਸੋਸਾਇਟੀਆਂ ਦਾ ਤਅੱਲੁਕ ਹੈ ਗੋ ਇਹ ਸੁਆਲ ਵਿਚੋਂ ਸੁਆਲ ਉਠਦਾ ਨਹੀਂ, ਮੈਂ ਕਹਾਂਗਾ ਕਿ ਉਨ੍ਹਾਂ ਦੀ ਹਾਲਤ ਅੱਛੀ ਨਹੀਂ ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਚੀਫ਼ ਮਨਿਸਟਰ ਸਾਹਿਬ ਨੇ ਦੋ ਗੱਲਾਂ ਕਹੀਆਂ ਕਿ 69 ਵਿਚ ਜੋ 50–50 ਮੁਹਾਇਦਾ ਹੈ ਖਤਮ ਹੋ ਰਿਹਾ ਹੈ ਅਤੇ ਟਰਾਂਸਪੋਰਟ ਨੈਸ਼ਨੇਲਾਈਜ਼ੇਸ਼ਨ ਕਰਨੀ ਹੈ । ਜਿਹੜੀ ਇਨ੍ਹਾਂ ਨੇ ਕੋਆਪ੍ਰੇਟਿਵ ਸੋਸਾਇਟੀਆਂ ਦੀ ਗੱਲ ਕੀਤੀ ਹੈ ਇਹ ਨੈਸ਼ਨੇਲਾਈਜ਼ੇਸ਼ਨ ਤੋਂ ਪਿਛੇ ਹਟ ਰਹੇ ਹਨ । ਕੀ ਇਹ ਨੈਸ਼ਨਾਲਾਈਜ਼ੇਸ਼ਨ ਤੋਂ ਪਿਛੇ ਹਟਣ ਦਾ ਵਿਚਾਰ ਕਰ ਰਹੇ ਹਨ ?

ਮੁੱਖ ਮੰਤਰੀ : ਮੈਂ ਕਿਹਾ ਸੀ ਕਿ ਨੈਸ਼ਨੇਲਾਈਜ਼ੇਸ਼ਨ ਪਰੋਗਰੈਸਿਵ ਹੈ ਇਸ ਵੇਲੇ 100 ਫੀਸਦੀ ਬਸਾਂ ਨੈਸ਼ਨੇਲਾਇਜ਼ ਨਹੀਂ ਹੋ ਸਕਦੀਆਂ ਹਨ । ਜਿਹੜੇ ਰੂਟ ਨੈਸ਼ਨਾਲਾਈਜ਼ੇਸ਼ਨ ਤੋਂ ਬਾਹਰ ਹੋਣਗੇ ਪ੍ਰਾਈਵੇਟ ਨੂੰ ਉਹ ਰੂਟ ਦਿਤੇ ਜਾਣਗੇ, ਮੈਂ ਇਹ ਆਪਣੀ ਖਾਹਿਸ਼ ਦਸੀ ਸੀ ਕਿ ਉਸ ਹਾਲਤ ਵਿਚ ਅਗਰ ਗਰੀਬ ਤਬਕੇ ਨੂੰ ਬਸਾਂ ਚਲਾਉਣ ਦਿਤੀਆਂ ਜਾਣ ਤਾਂ ਇਹ ਇਕ ਅੱਛੀ ਗੱਲ ਹੈ ।

**ਚੌਧਰੀ ਤੁਲਸੀ ਰਾਮ ਚੌਹਾਨ :** ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ 50–50 ਦਾ ਮੁਹਾਇਦਾ

[ਚੌਧਰੀ ਤੁਲਸੀ ਰਾਮ ਚੌਹਾਨ]

ਖਤਮ ਹੋ ਰਿਹਾ ਹੈ। ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਜੋ ਪ੍ਰਾਈਵੇਟ ਬਸਾਂ ਚਲ ਰਹੀਆਂ ਹਨ ਉਹ 52 ਸੀਟਾਂ ਦੀਆਂ ਹਨ ਤੇ ਸੌ ਸੌ ਆਦਮੀ ਲਦ ਕੇ ਲੈ ਜਾਂਦੇ ਹਨ। ਕੀ ਉਨ੍ਹਾਂ ਨੂੰ ਇਜਾਜ਼ਤ ਦਿਤੀ ਗਈ ਹੈ ਕਿ ਉਨ੍ਹਾਂ ਦਾ ਸਮਾਂ ਖਤਮ ਹੋ ਰਿਹਾ ਹੈ ਤੇ ਤੁਸੀਂ ਇਸ ਤਰ੍ਹਾਂ ਕਰਕੇ ਆਪਣੀਆਂ ਜੇਬ੍ਹਾਂ ਭਰ ਲੌ ?

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (It is not a point of order.)

**ਸਾਥੀ ਰੂਪ ਲਾਲ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਪਿਛਲੀ ਗਿੱਲ ਸਰਕਾਰ ਦੇ ਸਮੇਂ (ਵਿਘਨ) (ਸ਼ੋਰ) (ਇੰਟਰਪਸ਼ਨਜ਼)

**ਮੁੱਖ ਮੰਤਰੀ** : ਸੁਣਿਆ ਨਹੀਂ ਜੀ ਰੌਲਾ ਪੈ ਰਿਹਾ ਹੈ।

**ਸਾਥੀ ਰੂਪ ਲਾਲ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਗਿੱਲ ਸਰਕਾਰ ਵੇਲੇ ਜਿਹੜੇ ਰੂਟ ਪਰਮਿਟ ਕੋਝੇ ਢੰਗ ਨਾਲ ਅਤੇ ਰਿਸ਼ਵਤ ਲੈ ਕੇ ਦਿਤੇ ਗਏ ਸੀ, ਉਹ ਨੈਸ਼ਨੇਲਾਈਜ਼ੇਸ਼ਨ ਵਿਚ ਕੋਈ ਅੜਚਨ ਤਾਂ ਨਹੀਂ ਪਾਉਂਦੇ ?(ਸ਼ੋਰ)...(ਵਿਘਨ)... ਕਾਂਗਰਸ ਨਾਲ ਮਿਲ ਕੇ ਦਿਤੇ ਸੀ। (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਹੁਣ ਕੁਐਸਚਨ ਆਵਰ ਖਤਮ ਹੁੰਦਾ ਹੈ। (The Question Hour is over now.)

**Sirdar Kapur Singh** : Sir, my point of order is as follows :

> The Rules of this House do not permit the questions which are either insinuatory or loaded. The question which has been put by the hon. Member, Shri Roop Lal Sathi, is insinuatory and loaded. It should be disallowed.

**Mr. Speaker** : Disallowed.

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਆਪਣਾ ਫੈਸਲਾ ਦੇ ਦਿਉ।

**Mr. Speaker** : It has been disallowed.

---

## WRITTEN ANSWERS TO STARRED QUESTIONS LAID ON THE TABLE UNDER RULE 45

**ਸ੍ਰੀ ਸਪੀਕਰ** : ਰੂਲ 45 ਦੇ ਤਹਿਤ ਬਾਕੀ ਦੇ ਜੋ ਸਵਾਲ ਹਨ ਉਨ੍ਹਾਂ ਦਾ ਜਵਾਬ ਆ ਗਿਆ ਸਮਝਿਆ ਜਾਵੇਗਾ। (The remaining questions will be deemed to have been answered under rule 45.)

---

## Nationalization of Transport In Erstwhile Pepsu Area.

*236. **Sardar Dalip Singh Pandhi** : Will the Chief Minister be pleased to state whether it is a fact that 50:50 agreement in respect of the road transport in the erstwhile Pepsu area ends in June, 1969, if so, whether the Government propose to nationalise the transport in the said area thereafter ?

**Sardar Gurnam Singh** :

50:50 scheme is not operative in erstwhile Pepsu area.

(50:50 ਦੀ ਸਕੀਮ ਪਹਿਲੇ ਪੈਪਸੂ ਦੇ ਇਲਾਕੇ ਵਿਚ ਲਾਗੂ ਨਹੀਂ ਹੈ ।)

---

## Loan Offered by the Central Government for Disbursement to the Farmers under the Soil Conservation Scheme in the State.

*201. **Sardar Santokh Singh Randhawa** : Will the Chief Minister be pleased to state :

(a) whether it is a fact that the Central Government has offered to the Punjab Government, loan of Rs. 6½ Crores to be advanced to the farmers in the State under the Soil Conservation Scheme ;

(b) whether it is also a fact that the Punjab Government has refused to take the said loan ; if so, the reasons therefor ?

**Sardar Gurnam Singh** :

(a) No, Sir,

(b) Question does not arise.

[(ੳ) ਨਹੀਂ ਜੀ,

(ਅ) ਸਵਾਲ ਹੀ ਨਹੀਂ ਉਠਦਾ ।]

---

## Supply of Electricity in the quarters of Class IV Employees of V. J. Hospital, Amritsar.

*207. **Shri Gian Chand Kharbanda** : Will the Chief Minister be pleased to state :

(a) whether it is a fact that there is no arrangement of electricity in ihe the quarters of Class IV employees of V. J. Hospital at Amritsar ;

(b) whether it is a fact that the said employees while drawing the attention of the Government towards this fact have demanded that this hardship may be removed ;

(c) whether Government purposes to take any steps to remove this hardship and arrange to supply electricity to the said quarters, if so, the time by which it is likely to be done ?

ਸਰਦਾਰ ਗੁਰਨਾਮ ਸਿੰਘ :

(ੲ) 68 ਕੁਆਟਰਾਂ ਵਿਚੋਂ 50 ਵਿਚ ਬਿਜਲੀ ਲਗ ਚੁਕੀ ਹੈ। ਬਾਕੀ ਦੇ 18 ਕੁਆਟਰਾਂ ਵਿਚ ਬਿਜਲੀ ਲਾਉਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

(ਬੀ) ਹਾਂ ਜੀ।

(ਸੀ) ਪਲੈਨ ਅਤੇ ਐਸਟੀਮੇਟ ਤਿਆਰ ਕੀਤੇ ਗਏ ਹਨ। ਇਹ ਕੰਮ ਛੇਤੀ ਹੀ ਪੂਰਾ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

[(a) Fifty out of sixty eight quarters have been electrified. For installation of electricity in the remaining 18 Class IV quarters ,steps are being taken.

(b) Yes.

(c) The plans and estimates have already been prepared. Steps are being taken to complete it at the earliest ]

---

**Arrangements for Laterines in the Quarters of Class IV Employees of the Government T. B. Sanatorium, Amritsar.**

*208. **Shri Gian Chand Kharbanda** : Will the Chief Minister be pleased to state :

(a) whether it is a fact that there are no arrangements for latrines in the quarters of Class IV employees of Government T. B. Sanatorium at Amritsar ;

(b) whether it is a fact that attention of the higher authorities of the Sanatorium was drawn to this matter a number of times but no action has been taken so far ;

(c) whether Government is taking any steps to remove this hardship ; if so, the time by which it is expected to be done ?

ਸਰਦਾਰ ਗੁਰਨਾਮ ਸਿੰਘ :

(ੲ) ਜੀ ਹਾਂ ;

(ਬੀ) ਜੀ ਹਾਂ ;

(ਸੀ) ਜਿਸ ਵੇਲੇ ਸਿਹਤ ਵਿਭਾਗ ਦੇ 'ਛੋਟੇ ਕੰਮਾਂ' ਲਈ ਨਮਿੱਤੇ ਗਏ ਬਜਟ ਉਪਬੰਧ ਵਿਚੋਂ ਅਜਿਹੇ ਕੰਮਾਂ ਲਈ ਫੰਡ ਅਲਾਟ ਕੀਤੇ ਜਾਣਗੇ ਤਾਂ ਇਸ ਤਰ੍ਹਾਂ ਦੇ ਹੋਰ ਕੰਮਾਂ ਦੇ ਨਾਲ ਨਾਲ ਇਸ ਕੰਮ ਤੇ ਭੀ ਪ੍ਰਯੋਗਤਾ ਦੇ ਆਧਾਰ ਤੇ ਵਿਚਾਰ ਕੀਤਾ ਜਾਵੇਗਾ।

[(a) Yes Sir ;

(b) Yes Sir ;

(c) This work will be considered on merit alongwith other similar cases, when allotment of funds is done for such works out of the budget provision of the Health Department for 'Minor Works'.]

---

## Holidays for Trained Dais working in Rajindra Hospital, Patiala.

*235. **Sardar Dalip Singh Pandhi** : Will the Chief Minister be pleased to state :

(a) whether it is a fact that holidays falling on Sundays or festival holidays are not allowed to the trained Dais working in the Rajindra Hospital, Patiala, if so, the reasons therefor and the steps being taken to grant them such holidays;

(b) whether Government propose to give them extra remuneration in lieu of Festival holidays/Sundays on which they attend for duty ?

**ਸਰਦਾਰ ਗੁਰਨਾਮ ਸਿੰਘ** :

(ਏ) ਹਾਂ ਜੀ। ਹਸਪਤਾਲ ਐਤਵਾਰਾਂ ਤੇ ਤਿਉਹਾਰਾਂ ਦੀਆਂ ਛੁੱਟੀਆਂ ਵਿਚ ਵੀ ਖੁਲ੍ਹੇ ਰਹਿੰਦੇ ਹਨ। ਇਸ ਲਈ ਮਰੀਜ਼ਾਂ ਦੀ ਸੰਭਾਲ ਨੂੰ ਮੁੱਖ ਰੱਖਦੇ ਹੋਏ ਇਸ ਸਟਾਫ਼ ਨੂੰ ਛੁੱਟੀ ਦੇਣਾ ਅਸੰਭਵ ਹੈ ਪਰੰਤੂ ਇਸ ਬਦਲੇ ਵਿਚ ਸਟਾਫ਼ ਨੂੰ ਸਾਲ ਵਿਚ 20 ਦਿਨਾਂ ਦੀ ਅਚਨਚੇਤ ਛੁੱਟੀ ਦਿਤੀ ਜਾਂਦੀ ਹੈ। ਰਾਤ ਦੀ ਡਿਊਟੀ ਵਾਲੇ ਹਫਤੇ ਵਿਚ ਇਕ ਦਿਨ ਦੀ ਛੁੱਟੀ ਦਿੱਤੀ ਜਾਂਦੀ ਹੈ। ਐਤਵਾਰ ਅਤੇ ਤਿਉਹਾਰਾਂ ਵਾਲੇ ਦਿਨ 7 ਘੰਟੇ ਦੀ ਥਾਂ ਕੇਵਲ 5 ਘੰਟੇ ਕੰਮ ਕਰਦੇ ਹਨ।

(ਬੀ) ਨਹੀਂ ਜੀ।

---

## Banning of Private Practice by the Doctors Employed in Punjab State.

*240. **Sardar Dalip Singh Pandhi** : Will the Chief Minister be pleased to state :

(a) whether the Government has any proposal under its consideration to ban private practice by the Doctors employed in the Health Department of the State ; if so, the time by which a decision to this effect is likely to be taken/implemented ;

(b) whether it is proposed to give non-practicing allowance on Delhi pattern to the Doctors mentioned in part (a) above ?

**Sardar Gurnam Singh** :

(a) No please.

(b) Question does not arise.

[(ਏ) ਨਹੀਂ ਜੀ।

(ਬੀ) ਸਵਾਲ ਹੀ ਪੈਦਾ ਨਹੀਂ ਹੁੰਦਾ।]

**Quota of Sugar given in Rural/Urban Areas in the State.**

*212 **Sardar Gurdev Singh** : Will the Chief Minister be pleased to state :--

(a) whether he is aware of the fact that quota of sugar given in rural areas of the State is lower than that given in the urban areas ; if so, the reasons therefor ;

(b) whether the Government propose to take any steps to bring the quotas of sugar given in urban and rural areas at par ?

**ਸਰਦਾਰ ਗੁਰਨਾਮ ਸਿੰਘ :**

(ੲ) ਸ਼ਹਿਰੀ ਤੇ ਦਿਹਾਤੀ ਹਲਕਿਆਂ ਵਿਚ ਇਕੋ ਜਿੰਨੀ ਚੀਨੀ 325 ਗਰਾਮ ਪ੍ਰਤਿ ਜੀਅ ਪ੍ਰਤਿ ਮਾਸਕ ਦੇ ਹਿਸਾਬ ਨਾਲ ਦਿੱਤੀ ਜਾਂਦੀ ਹੈ ।

(ਬੀ) ਉਪਰੋਕਤ (ੲ) ਨੂੰ ਮੁੱਖ ਰਖਦੇ ਹੋਏ ਸਵਾਲ ਪੈਦਾ ਨਹੀਂ ਹੁੰਦਾ ।

---

**Facilities for setting up Industries in Dera Baba Nanak.**

*202 **Sardar Santokh Singh** : Will the Minister for Industries be pleased to state :

(a) whether Government is aware of the fact that Dera Baba Nanak situated on Indo-Pak border was hit hard during the Indo-Pak conflict in September, 1965 ;

(b) if the reply to part (a) above be in the affirmative whether there is any proposal under the consideration of the Government to grant facilities to encourage the inhabitants of Dera Baba Nanak to set up industries in that town ; if so, the steps taken or proposed to be taken in this regard ?

**Shri Balram Dass Tandon** :

(a) Yes ;

(b) No specific proposal is under consideration of the Government. However, a proposal to grant loans to those who wish to set up new Small/Cottage Industries in Gurdaspur District, at special rate of interest, is under consideration of the Government.

**ਸ਼੍ਰੀ ਸਪੀਕਰ :** ਦੋ ਐਡਜਰਨਮੈਂਟ ਮੋਸ਼ਨਜ਼ ਹਨ । (There are two adjournment motions).

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਸਪੀਕਰ ਸਾਹਿਬ, ਡਿਸਐਲਾਉ ਕਰਨ ਦਾ ਮਤਲਬ ਇਹ ਹੋਵੇਗਾ ਕਿ ਇਹ ਸਵਾਲ ਰਿਕਾਰਡ ਤੇ ਰਹੇਗਾ । ਇਨ੍ਹਾਂ ਨੇ ਜੋ ਲਫ਼ਜ਼ ਇਸਤੇਮਾਲ ਕੀਤੇ ਹਨ ਕਿ ਰਿਸ਼ਵਤ ਲਈ ਗਈ । ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਲਫ਼ਜ਼ ਰਿਕਾਰਡ ਤੇ ਰਹਿਣਗੇ ? (ਵਿਘਨ) ਇਹ ਜੋ ਕਿਹਾ ਗਿਆ ਹੈ ਕਿ ਰਿਸ਼ਵਤ ਲੈਕੇ ਰੂਟਪਰਮਿਟ ਦਿਤੇ ਗਏ, ਇਹ ਲਫ਼ਜ਼ ਰਿਕਾਰਡ ਤੇ ਰਹਿਣੇ ਚਾਹੀਦੇ ਹਨ ਜਾਂ ਨਹੀਂ ?

**ਸ਼੍ਰੀ ਸਪੀਕਰ :** ਇਸ ਵਿਚ ਅਗਰ ਕੋਈ ਹਿਸਾ ਅਨਪਾਰਲੀਮੈਂਟਰੀ ਹੈ ਉਹ ਪੁਆਇੰਟ ਆਊਟ ਕਰ ਦਿਉ । (He may point out if there is anything unparliamentary.)

**ਸਰਦਾਰ ਲਛਮਣ ਸਿੰਘ ਗਿੱਲ :** ਅਗਰ ਇਹ ਲਫਜ਼ ਰਹਿਣੇ ਹਨ ਤਾਂ ਇਸੇ ਤਰ੍ਹਾਂ ਸ਼ੁਰੂ ਕਰ ਲੈਂਦੇ ਹਾਂ । (ਵਿਘਨ) ਮੈਂ ਆਪ ਦਾ ਫੈਸਲਾ ਜਾਣਨਾ ਚਾਹੁੰਦਾ ਹਾਂ । (ਸ਼ੋਰ)

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਜੋ ਮੈਮੋਰੈਂਡਮ ਪ੍ਰੈਜ਼ੀਡੈਂਟ ਸਾਹਿਬ ਨੂੰ ਸਰਦਾਰ ਲਛਮਣ ਸਿੰਘ ਗਿੱਲ ਦੇ ਖਿਲਾਫ਼ ਦਿਤਾ ਗਿਆ ਹੈ ਐਲੀਗੇਸ਼ਨਜ਼ ਲਗਾ ਕੇ, ਚੀਫ਼ ਮਨਿਸਟਰ ਸਾਹਿਬ ਨੇ ਪ੍ਰਾਮਿਸ ਕੀਤਾ ਸੀ ਕਿ ਅਜ ਇਹ ਉਸ ਨੂੰ ਮੇਜ਼ ਤੇ ਰਖ ਦੇਣਗੇ । ਐਡਜਰਨਮੈਂਟ ਮੋਸ਼ਨਜ਼ ਤੋਂ ਪਹਿਲਾਂ ਇਸ ਦਾ ਫੈਸਲਾ ਹੋ ਜਾਣਾ ਚਾਹੀਦਾ ਹੈ । ਇਹ ਆਇਆ ਨਹੀਂ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਆਪ ਦੇ ਦਫਤਰ ਵਲੋਂ ਕਿਹਾ ਗਿਆ ਹੈ ਕਿ ਉਸ ਦੀਆਂ 175 ਕਾਪੀਆਂ ਦਿਤੀਆ ਜਾਣ, ਉਹ ਤਿਆਰ ਹੋ ਰਹੀਆਂ ਹਨ, ਸਟਿਚ ਹੋ ਰਹੀਆਂ ਹਨ ਅਗਰ ਉਹ ਹੁਣੇ ਆ ਗਈਆਂ ਤਾਂ ਹੁਣ ਹੀ, ਨਹੀਂ ਤਾਂ ਕਲ ਮੇਜ਼ ਤੇ ਰਖ ਦਿਤੀਆਂ ਜਾਣਗੀਆਂ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਆਪ ਨੂੰ ਇਹ ਗੱਲ ਪੁਆਇੰਟ ਆਊਟ ਕਰਨਾ ਚਾਹੁੰਦਾ ਹਾਂ ਕਿ ਸਾਥੀ ਰੂਪ ਲਾਲ ਇਥੇ ਬੈਠਾ ਸਾਡੇ ਮੈਂਬਰਾਂ ਦੇ ਖਿਲਾਫ ਨਾਵਾਜਿਬ ਲਫਜ਼ ਇਸਤੇਮਾਲ ਕਰਦਾ ਰਹਿੰਦਾ ਹੈ । (ਵਿਘਨ) ਖਾਮਖਾਹ ਸਾਡੇ ਮੈਂਬਰਾ ਨਾਲ ਲੜਦਾ ਰਹਿੰਦਾ ਹੈ (ਸ਼ੋਰ) ਮੈਂ ਆਪ ਦੀ ਰੂਲਿੰਗ ਚਾਹੁੰਦਾ ਹਾਂ ਕਿ ਅਗਰ ਮਿਸਟਰ ਰੂਪ ਲਾਲ ਐਸ. ਐਸ. ਪੀ. ਗਰੁਪ ਨੂੰ ਬੀਲਾਂਗ ਕਰਦਾ ਹੈ ਤਾਂ...(ਸ਼ੋਰ) ਇਸ ਨੂੰ ਉਥੇ ਹੀ ਬੈਠਾਇਆ ਜਾਵੇ । (ਸ਼ੋਰ)

**ਸ਼੍ਰੀ ਸਪੀਕਰ :** ਅਗਰ ਮੈਂਬਰ ਦੀ ਸੀਟ ਬਦਲ ਦਿਤੀ ਜਾਵੇ ਤਾਂ ਕੀ ਉਸ ਦਾ ਬੋਲਣ ਢੰਗ ਬਦਲ ਜਾਵੇਗਾ ? (ਤਾੜੀਆ) (Will his way of speaking undergo a change if his seat is changed ?)

**ਸਰਦਾਰ ਉਮਰਾਓ ਸਿੰਘ :** ਮੈਂ ਆਪ ਦੀ ਰੂਲਿੰਗ ਚਾਹੁੰਦਾ ਹਾਂ...

**Mr. Speaker :** Please take your seat. (interruption.)

**ਸਰਦਾਰ ਉਮਰਾਓ ਸਿੰਘ :** ਇਹ ਖਾਹਮਖਾਹ ਬੈਠਾ ਬੈਠਾ ਮੈਂਬਰਾਂ ਨਾਲ ਲੜਦਾ ਰਹਿੰਦਾ ਹੈ । (ਵਿਘਨ) ਮੈਂ ਇਸ ਨੂੰ ਸ਼ਾਂਤ ਕਰ ਲਵਾਂਗਾ ।

**ਸ਼੍ਰੀ ਸਪੀਕਰ :** ਉਨ੍ਹਾਂ ਨੂੰ ਸ਼ਾਂਤ ਰਖਣ ਦੀ ਜ਼ਿਮੇਦਾਰੀ ਆਪ ਦੀ ਨਹੀਂ ਹੈ (ਵਿਘਨ) (It is not the hon. Member's responsibility to keep him calm.)

**ਸਰਦਾਰ ਸੰਤ ਸਿੰਘ :** ਇਨ੍ਹਾਂ ਨੇ ਗਿੱਲ ਹੋਰਾਂ ਨਾਲ ਗੱਲ ਬਾਤ ਕਰਨੀ ਹੈ, ਇਨ੍ਹਾਂ ਨੂੰ ਉਨ੍ਹਾਂ ਕੋਲ ਹੀ ਬੈਠਾ ਦਿਉ । (ਹਾਸਾ)

**ਸਰਦਾਰ ਉਮਰਾਓ ਸਿੰਘ :** ਇਹ ਐਸ. ਐਸ. ਪੀ. ਦੇ ਮੈਂਬਰ ਹਨ, ਉਨ੍ਹਾਂ ਨਾਲ ਹੀ ਬੈਠਣਾ ਚਾਹੀਦਾ ਹੈ । (ਸ਼ੋਰ)

**Mr. Speaker :** Order please.

---

## ADJOURNMENT MOTIONS

**ਸ਼੍ਰੀ ਸਪੀਕਰ :** ਮੈਨੂੰ ਦੋ ਐਡਜਰਨਮੈਂਟ ਮੋਸ਼ਨਜ਼ ਮਿਲੀਆਂ ਹਨ । ਇਕ ਮੋਸ਼ਨ ਕਾਮਰੇਡਜ਼ ਸਤਪਾਲ ਡਾਂਗ, ਬਾਬੂ ਸਿੰਘ ਮਾਸਟਰ, ਦਾਨਾ ਰਾਮ ਅਤੇ ਕੁਲਵੰਤ ਸਿੰਘ ਵਲੋਂ ਹੈ, ਅਤੇ ਦੂਜੀ ਕੈਪਟਨ ਰਤਨ ਸਿੰਘ, ਚੌਧਰੀ ਰਾਮ ਸਿੰਘ ਅਤੇ ਸ਼੍ਰੀ ਗਿਆਨ ਚੰਦ ਖੜਬੰਦਾ ਵਲੋਂ ਹੈ ।

ਇਹ ਦੋਵੇਂ ਉਸ ਇਨਕੁਆਇਰੀ ਨਾਲ ਸਬੰਧਤ ਹਨ ਜੋ ਕਮਿਸ਼ਨਰ ਜਲੰਧਰ ਡਿਵੀਜ਼ਨ ਵਲੋਂ ਫੀਰੋਜ਼ਪੁਰ ਜੇਲ੍ਹ ਦੇ ਇਨਸੀਡੈਂਟ ਸਬੰਧੀ ਹੋ ਰਹੀ ਹੈ । ਮੈਂ ਪਹਿਲਾਂ ਵੀ ਐਡਜਰਨਮੈਂਟ ਮੋਸ਼ਨਾ ਬਾਰੇ ਰੂਲਿੰਗ ਦੇ ਚੁਕਾ ਹਾਂ ਕਿ ਬਜਟ ਸੈਸ਼ਨ ਵਿਚ ਇਹ ਮੋਸ਼ਨਜ਼ ਪਰਮਿਟ ਨਹੀਂ ਹੁੰਦੀਆਂ । ਇਨ੍ਹਾਂ ਮੋਸ਼ਨਜ਼ ਬਾਰੇ ਵੀ ਮੇਰੀ ਇਹੀ ਰੂਲਿੰਗ ਹੈ ।

ਦੋ ਹੋਰ ਐਡਜਰਨਮੈਂਟ ਮੋਸ਼ਨਾਂ ਆਈਆਂ ਹਨ ਪਹਿਲੀ ਕਾਮਰੇਡ ਸਤਪਾਲ ਡਾਂਗ ਵਲੋਂ ਅਤੇ ਦੂਜੀ ਮਾਸਟਰ ਗੁਰਬੰਤਾ ਸਿੰਘ, ਚੌਧਰੀ ਸਾਧੂ ਰਾਮ ਸਰਦਾਰ ਦਰਸ਼ਨ ਸਿੰਘ, ਚੌਧਰੀ ਜਗਤ ਰਾਮ ਅਤੇ ਭਗਤ ਗੁਰਾਂ ਦਾਸ ਵਲੋਂ ਇਹ ਦੋਵੇਂ ਜਗਤ ਗੁਰੂ ਸ਼ੰਕਰਾਚਾਰੀਆ ਦੇ ਅਨਟਚੇਬਿਲਿਟੀ ਬਾਰੇ ਬਿਆਨ ਨਾਲ ਸਬੰਧਤ ਹਨ । ਇਹਨਾਂ ਮੋਸ਼ਨਾ ਬਾਰੇ ਵੀ ਮੈਂ ਇਹੀ ਕਹਾਂਗਾ ਕਿ ਬਜਟ ਸੈਸ਼ਨ ਵਿਚ ਐਡਜਰਨਮੈਂਟ ਮੋਸ਼ਨਾਂ ਨਹੀਂ ਲਿਆਉਣੀਆਂ ਚਾਹੀਦੀਆਂ । ਇਸ ਸਬੰਧ ਵਿਚ ਮੈਂ ਇਹ ਵੀ ਅਰਜ਼ ਕਰਾਂ ਕਿ ਜਗਤ ਗੁਰੂ ਹੋਰਾਂ ਵਲੋਂ ਬਿਆਨ ਵੀ ਆਇਆ ਹੈ ਕਿ ਉਨ੍ਹਾਂ ਦੇ ਬਿਆਨ ਨੂੰ ਮਿਸਰੇਪ੍ਰੇਜ਼ੈਂਟ ਕੀਤਾ ਜਾਂਦਾ ਹੈ ।

(I have received notices of two Adjournment Motions, one from Comrade Satya Pal Dang, Comrade Babu Singh Master, Comrade Dana Ram and Comrade Kulwant Singh and the second from Captain Rattan Singh, Chaudhri Ram Singh and Sh. Gian Chand Kharbanda.

Both of them relate to the enquiry which is being conducted by the Commissioner, Jullundur Division, into the Ferozepur jail incident. I have already given my ruling about Adjournment Motions that these are allowed during the Budget Session. The same applies to these Adjournment Motions.

There are two more Adjournment Motions one from Comrade Satya Pal Dang and the other from Master Gurbanta Singh, Chaudhri Sadhu Ram, Sardar Darshan Singh, Chaudhri Jagat Ram and Bhagat Guran Dass Hans. Both of them relate to the statement alleged to have been made by Jagat Guru Shankaracharya regarding untouchability. Regarding these Motions I would again say that Adjournment Motions should not come during the Budget Session. Secondly, I would also like to say that the Jagat Guru through another statement has said that his first statement was misrepresented.)

**ਕਾਮਰੇਡ ਸੱਤਪਾਲ ਡਾਂਗ :** ਇਹ ਬੜਾ ਜ਼ਰੂਰੀ ਮਾਮਲਾ ਹੈ......

ਸਰਦਾਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਇਹ ਇਕ ਖ਼ਾਸ ਕਮਿਊਨਿਟੀ ਤੇ ਰੀਫਲੈਕਸ਼ਨ ਪਾਉਣ ਵਾਲੀ ਗੱਲ ਹੈ। ਇਸ ਤੇ ਜ਼ਰੂਰ ਬਹਿਸ ਹੋਣੀ ਚਾਹੀਦੀ ਹੈ। ਅਸੀਂ ਬਰਦਾਸ਼ਤ ਨਹੀਂ ਕਰ ਸਕਦੇ ਕਿ ਕੋਈ ਆਦਮੀ ਇਸ ਤਰ੍ਹਾਂ ਦੇ ਰੀਮਾਰਕਸ ਪਾਸ ਕਰੇ।

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਤੁਸੀਂ ਜਗਤ ਗੁਰੂ ਹੋਰਾਂ ਦੀ ਸਟੇਟਮੈਂਟ ਪੜ੍ਹ ਲਵੋ। ਉਸ ਵਿਚ ਉਨ੍ਹਾਂ ਨੇ ਅਨਟਚੇਬਿਲਿਟੀ ਨੂੰ ਅਪਹੋਲਡ ਕੀਤਾ ਹੈ। ਇਹ ਬੜਾ ਸੀਰੀਅਸ ਮਾਮਲਾ ਹੈ। ਇਸ ਤੇ ਡਿਸਕਸ਼ਨ ਐਲਾਉ ਕਰ ਦਿਉ।

ਕੈਪਟਨ ਰਤਨ ਸਿੰਘ : ਸਪੀਕਰ ਸਾਹਿਬ, ਇਸ ਗੱਲ ਨੂੰ ਮੈਂ ਵੀ ਸਪੋਰਟ ਕਰਦਾ ਹਾਂ। ਇਸ ਨੂੰ ਆਮ ਮਾਮਲਿਆਂ ਜਿਹਾ ਟ੍ਰੀਟ ਨਹੀਂ ਹੋਣਾ ਚਾਹੀਦਾ। ਜੋ ਗੱਲ ਲਖਾਂ ਹਿੰਦੋਸਤਾਨੀਆਂ ਨੇ ਕੁਰਬਾਨੀ ਕਰਕੇ ਹਾਸਲ ਕੀਤੀ ਹੈ ਇਹ ਉਸ ਦੇ ਉਲਟ ਹੈ। ਜਿਸ ਬੁਰਾਈ ਨੂੰ ਅਸੀਂ ਖਤਮ ਕੀਤਾ ਹੈ ਇਹ ਉਸ ਦੀ ਵਾਪਸੀ ਲਈ ਬਿਆਨ ਹੈ। ਮੈਂ ਚਾਹੁੰਦਾ ਹਾਂ ਕਿ ਇਸ ਮਾਮਲੇ ਤੇ ਇਹ ਹਾਊਸ ਬਹਿਸ ਕਰਕੇ ਆਪਣੇ ਫੀਲਿੰਗਜ਼ ਸਾਰੇ ਹਿੰਦੋਸਤਾਨ ਵਿਚ ਪਹੁੰਚਾਏ ਅਤੇ ਦਸੇ ਕਿ ਅਸੀਂ ਇਸ ਗੱਲ ਨੂੰ ਕਿੰਨਾ ਰੀਜ਼ੈਂਟ ਕਰਦੇ ਹਾਂ। ਇਹ ਗੱਲ ਹਿੰਦੋਸਤਾਨ ਦੀ ਆਜ਼ਾਦੀ ਅਤੇ ਏਕਤਾ ਦੇ ਉਲਟ ਹੈ, ਇਹ ਸਾਰੇ ਹਾਊਸ ਵਲੋਂ ਜਾਣਾ ਚਾਹੀਦਾ ਹੈ।

ਸਿਰਦਾਰ ਕਪੂਰ ਸਿੰਘ : ਅਧਿਯਕਸ਼ ਸਾਹਿਬ, ਪੁਰੀ ਦੇ ਜਗਤ ਗੁਰੂ ਸ਼ੰਕਰਾਚਾਰੀਆ ਜੀ ਨੇ ਜੋ ਕੁਝ ਕਿਹਾ ਹੈ ਉਸ ਦੀ ਬਾਬਤ ਇਸ ਤੋਂ ਵੀ ਉਚ ਸਦਨ ਵਿਚ ਬਹੁਤ ਚਰਚਾ ਅਤੇ ਵਾਦ-ਵਿਵਾਦ ਹੋਇਆ ਹੈ। ਸਾਰੇ ਮਾਮਲੇ ਨੂੰ ਘੋਖਣ ਦੇ ਬਾਅਦ ਮੇਰਾ ਵਿਚਾਰ ਹੈ ਕਿ ਜੋ ਕੁਝ ਜਗਤ ਗੁਰੂ ਜੀ ਨੇ ਕਿਹਾ ਹੈ ਉਸ ਨੂੰ ਅਤੇ ਉਸ ਦੇ ਭਾਵਾਰਥ ਨੂੰ ਬਿਲਕੁਲ ਸਮਝਣ ਦਾ ਯਤਨ ਨਹੀਂ ਕੀਤਾ ਗਿਆ ਉਨ੍ਹਾਂ ਨੇ ਸ਼ਾਸਤਰਾਂ ਦੀ ਪਰੀਭਾਸ਼ਾ ਕੀਤੀ ਹੈ। ਕੋਈ ਉਸ ਪਰੀਭਾਸ਼ਾ ਨਾਲ ਸਹਿਮਤ ਹੋਵੇ ਜਾਂ ਨਾਂ ਪਰ ਕਿਸੇ ਵੀ ਸਦਨ ਨੂੰ ਜਾਂ ਮੈਂਬਰ ਨੂੰ ਇਹ ਅਧਿਕਾਰ ਨਹੀਂ ਬਣਦਾ ਕਿ ਉਹ ਸ਼ੰਕਰਾਚਾਰੀਆ ਜੀ ਬਾਰੇ ਕੋੜੇ ਜਾਂ ਕੌੜੇ ਸ਼ਬਦ ਕਹੇ। ਮੈਂ ਬੇਨਤੀ ਕਰਾਂਗਾ ਕਿ ਇਸ ਮਾਮਲੇ ਨੂੰ ਹਾਊਸ ਵਿਚ ਉਠਾਉਣ ਦੀ ਆਗਿਆ ਨਾਂ ਦਿਤੀ ਜਾਵੇ, ਕਿਉਂਕਿ ਇਸ ਸਦਨ ਦੇ ਨਿਯਮ ਇਸ ਗੱਲ ਨੂੰ ਇਥੇ ਉਠਾਉਣ ਦੀ ਆਗਿਆ ਨਹੀਂ ਦਿੰਦੇ। (ਵਿਘਨ)

(Interruptions and Noise in the House).

**Comrade Satya Pal Dang** ; Sir, it is an incorrect position.
(Noise and interruptions)

ਸ਼੍ਰੀ ਸਪੀਕਰ : ਕਾਲ ਐਟਨਸ਼ਨ ਮੋਸ਼ਨ ਨੰਬਰ 129. ਸਰਦਾਰ ਗੁਰਮੀਤ ਸਿੰਘ (ਵਿਘਨ) Call Attention Motion No. 129 stands in the name of Sardar Gurmit Singh) (interruption)

ਸਰਦਾਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਸਾਡੇ ਪੁਆਇੰਟ ਆਫ ਆਰਡਰ ਦਾ ਕੀ ਫੈਸਲਾ ਕੀਤਾ ਗਿਆ ਹੈ ਅਤੇ ਸਾਡੀ ਐਡਜਰਨਮੈਂਟ ਮੋਸ਼ਨ ਦਾ ਕੀ ਫੈਸਲਾ ਕੀਤਾ ਗਿਆ ਹੈ ? (ਵਿਘਨ) (ਸ਼ੋਰ) ਇਹ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। (ਵਿਘਨ) (ਸ਼ੋਰ) (ਇਸ ਸਮੇਂ ਕਈ ਮਾਨਯੋਗ ਮੈਂਬਰ ਖੜੇ ਹੋ ਗਏ।)

ਸ਼੍ਰੀ ਸਪੀਕਰ : ਮੈਂ ਉਸ ਨੂੰ ਡਿਸਅਲਾਓ ਕਰ ਦਿਤਾ ਹੈ (I have disallowed that Adjournment Motion.)

ਸਰਦਾਰ ਗੁਰਬੰਤਾ ਸਿੰਘ : ਇਸ ਵਿਚ ਕਾਂਸਟੀਚਿਊਸ਼ਨ ਦੀ ਵਿਰੋਧਤਾ ਕੀਤੀ ਜਾ ਰਹੀ ਹੈ ਅਤੇ ਇਸ ਪਾਸੇ ਖਾਸ ਧਿਆਨ ਦਿਤਾ ਜਾਣਾ ਚਾਹੀਦਾ ਹੈ। ਇਸ ਸ਼ੰਕਰਾਚਾਰੀਆਂ ਜੀ ਦੇ ਬਿਆਨ ਨਾਲ ਹਿੰਦੁਸਤਾਨ ਦੇ 9 ਕਰੋੜ ਹਰੀਜਨਾਂ ਦੇ ਦਿਲ ਵਿਚ ਬੇਚੈਨੀ ਪੈਦਾ ਕਰ ਦਿਤੀ ਹੈ ਇਹ ਜ਼ੁਲਮ ਅਸੀਂ ਕਦੇ ਬਰਦਾਸ਼ਤ ਨਹੀਂ ਕਰਾਂਗੇ। ਇਸ ਲਈ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਸ ਮਾਮਲੇ ਤੇ ਵਿਚਾਰ ਕਰਨ ਲਈ ਟਾਈਮ ਮਿਲਣਾ ਚਾਹੀਦਾ ਹੈ ਅਤੇ ਸਰਕਾਰ ਨੂੰ ਆਪ ਹੀ ਇਹ ਗੱਲ ਮੰਨ ਲੈਣੀ ਚਾਹੀਦੀ ਹੈ। (ਵਿਘਨ) (ਸ਼ੋਰ)

ਭਗਤ ਗੁਰਾਂ ਦਾਸ ਹੰਸ ; ਆਨ ਏ ਪੁਆਇੰਟ ਆਫ਼ ਆਰਡਰ, ਸਰ। ਸ਼ਾਸਤਰਾਂ ਦੇ ਮੁਤਾਬਿਕ ਸ੍ਰੀ ਰਾਮ ਚੰਦਰ ਜੀ ਨੇ ਭੀਲਣੀ ਦੇ ਬੇਰ ਖਾਧੇ ਸਨ, ਸ੍ਰੀ ਕ੍ਰਿਸ਼ਨ ਜੀ ਮਹਾਰਾਜ ਨੇ ਬਿਦਰ ਦਾ ਸਾਗ ਖਾਧਾ ਅਤੇ ਨਾਨਕ ਗੁਰੂ ਨੇ "ਅਵਲ ਅਲਾ ਨੂਰ ਉਪਾਇਆ ਕੁਦਰਤ ਦੇ ਸਭ ਬੰਦੇ, ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੌਣ ਮੰਦੇ" ਦਾ ਹੋਕਾ ਅਤੇ ਸੰਦੇਸ਼ ਦਿਤਾ ਪਰ ਇਹ ਗਲ ਜਿਹੜੀ ਗੁਰੂ ਸ਼ੰਕਰਾਚਾਰੀਆਂ ਜੀ ਨੇ ਕਹੀ ਹੈ ਇਸ ਵਿਚ ਤਾਂ ਇਨਸਾਨ ਨੂੰ ਇਨਸਾਨ ਨਹੀਂ ਸਮਝਿਆ ਗਿਆ, ਅਸੀਂ ਇਸ ਤਰ੍ਹਾਂ ਦੀ ਗੱਲ ਨੂੰ ਕਦੇ ਬਰਦਾਸ਼ਤ ਨਹੀਂ ਕਰ ਸਕਦੇ। ਇਸ ਲਈ ਇਸ ਮਾਮਲੇ ਤੇ ਵਿਚਾਰ ਕੀਤਾ ਜਾਣਾ ਚਾਹੀਦਾ ਹੈ ਅਤੇ ਇਸ ਮੋਸ਼ਨ ਤੇ ਬਹਿਸ ਦੀ ਇਜਾਜ਼ਤ ਦੇਣੀ ਚਾਹੀਦੀ ਹੈ (ਪ੍ਰਸ਼ੰਸਾ) (ਵਿਘਨ)

ਸਰਦਾਰ ਦਰਸ਼ਨ ਸਿੰਘ ਕੇ. ਪੀ. : ਆਨ ਏ ਪੁਆਇੰਟ ਆਫ਼ ਆਰਡਰ, ਸਰ (ਵਿਘਨ

**Mr. Speaker** : Please take your seat (interruption).

ਸਰਦਾਰ ਗੁਰਮੀਤ ਸਿੰਘ : ਮੈਂ ਸਰਕਾਰ ਦਾ ਧਿਆਨ...(ਵਿਘਨ)

ਆਵਾਜ਼ਾਂ : ਪਹਿਲਾਂ ਇਸ ਗੱਲ ਦਾ ਫੈਸਲਾ ਕਰੋ (ਸ਼ੋਰ)

ਸਰਦਾਰ ਦਰਸ਼ਨ ਸਿੰਘ ਕੇ. ਪੀ.: ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਿਰਦਾਰ ਕਪੂਰ ਸਿੰਘ ਨੇ ਸ਼ੰਕਰਾਚਾਰੀਆ ਦੇ ਕਥਨ ਦੇ ਬਾਰੇ ਵਿਚ ਗੱਲ ਕੀਤੀ ਹੈ ਅਤੇ ਇਨ੍ਹਾਂ ਨੇ ਉਸ ਦੀ ਗੱਲ ਨੂੰ ਅਹਿਮੀਅਤ ਦਿਤੀ ਹੈ ਜੋ ਉਨ੍ਹਾਂ ਕਿਹਾ ਹੈ ਕੀ ਪੰਜਾਬ ਸਰਕਾਰ ਵੀ ਇਸੇ ਹੀ ਵਿਚਾਰ ਦੀ ਹੈ ਅਤੇ ਕੀ ਇਹ ਸਰਕਾਰ ਵੀ ਇਸ ਤਰ੍ਹਾਂ ਦਾ ਰਵਈਆ ਹਰੀਜਨਾਂ ਨਾਲ ਕਰਨਾ ਚਾਹੁੰਦੀ ਹੈ ? ਕੀ ਇਸ ਲਈ ਇਸ ਮੋਸ਼ਨ ਨੂੰ ਐਡਮਿਟ ਨਹੀਂ ਕੀਤਾ ਗਿਆ ਕਿ ਇਹ ਇਕ ਅਜਿਹੀ ਕਮਿਊਨਿਟੀ ਦੀ ਬਾਬਤ ਬਹੁਤ ਖਤਰਨਾਕ ਗੱਲ ਹੈ, ਜਿਸ ਦੇ ਬਾਰੇ ਵਿਚ ਸਰਕਾਰ ਦਾ ਆਪਣਾ ਰਵਈਆ ਵੀ ਇਸ ਤਰ੍ਹਾਂ ਦਾ ਹੋਵੇਗਾ। ਮੈਂ ਸਪੀਕਰ ਸਾਹਿਬ ਆਪ ਦੀ ਰੂਲਿੰਗ ਚਾਹੁੰਦਾ ਹਾਂ (ਵਿਘਨ) ਜੇਕਰ ਤੁਸੀਂ ਬਹਿਸ ਦੀ ਇਜਾਜ਼ਤ ਨਹੀਂ ਦਿਉਗੇ ਤਾਂ ਅਸੀਂ ਇਸ ਰਵਈਏ ਦੇ ਵਿਰੁਧ ਵਾਕ ਆਊਟ ਕਰਾਂਗੇ। (ਵਿਘਨ)

ਸਿਰਦਾਰ ਕਪੂਰ ਸਿੰਘ : ਅਧਿਅਕਸ਼ ਸਾਹਿਬ, ਮੇਰੀ ਬੇਨਤੀ ਕੇਵਲ ਇਹ ਹੈ ਕਿ ਜਦੋਂ ਸਮਝ ਅਤੇ ਬੁਧੀਮਤੀ ਦੀ ਗੱਲ ਕਹੀ ਜਾਵੇ ਉਸ ਨੂੰ ਸਮਝਣ ਲਈ ਭੀ ਬੁਧੀਮਤਾ ਤੇ ਸਮਝ ਦੀ ਲੋੜ ਹੈ। (ਵਿਘਨ) (ਪ੍ਰਸ਼ੰਸਾ)

ਕਾਮਰੇਡ ਸਤਪਾਲ ਡਾਂਗ : ਆਨ ਏ ਪੁਆਇੰਟ ਆਫ਼ ਆਰਡਰ ਸਰ।

**ਭਗਤ ਗੁਰਾਂ ਦਾਸ ਹੰਸ :** ਆਨ ਏ ਪੁਆਇੰਟ ਆਫ਼ ਆਰਡਰ ਸਰ......(ਵਿਘਨ)

**ਕਾਮਰੇਡ ਸੱਤਪਾਲ ਡਾਂਗ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਿਖ ਹੋਮ ਲੈਂਡ ਦੇ ਹਾਮੀ ਸਿਰਦਾਰ ਕਪੂਰ ਸਿੰਘ ਜੀ ਅਨਟਚੇਬਿਲਿਟੀ ਨੂੰ ਸਪੋਰਟ ਕਰਦੇ ਹਨ ?

ਅਵਾਜ਼ਾਂ : ਨੋ ਨੋ ।

**ਕਾਮਰੇਡ ਸੱਤਪਾਲ ਡਾਂਗ :**

ਇਥੇ ਸਪੀਕਰ ਸਾਹਿਬ, ਇਹ ਗਲ ਕਹੀ ਗਈ ਕਿ ਗੁਰੂ ਸ਼ੰਕਰਾਚਾਰੀਆ ਨੇ ਜੋ ਗਲ ਕਹੀ ਹੈ ਉਸ ਨੂੰ ਸਾਰੇ ਹਾਊਸ ਨੇ ਠੀਕ ਨਹੀਂ ਸਮਝਿਆ ਪਰ ਸਿਰਦਾਰ ਕਪੂਰ ਸਿੰਘ ਹੋਰਾਂ ਨੇ ਇਹ ਕਿਹਾ ਕਿ ਇਨ੍ਹਾਂ ਨੂੰ ਤਾਂ ਅਕਲ ਹੀ ਹੈ ਨਹੀਂ । ਇਸ ਹਾਊਸ ਵਿਚ ਕੋਈ ਦੇਸ਼ ਦੀ ਕਾਨਸਟੀਚੂਸ਼ਨ ਦੀ ਉਲੰਘਣਾ ਕਰੇ ਅਤੇ ਸ਼ਾਸ਼ਤਰਾਂ ਦਾ ਹਵਾਲਾ ਦੇ ਕੇ ਇਹ ਕਹੇ ਕਿ ਛੂਤਾ ਛਾਤ ਹੋਣੀ ਚਾਹੀਦੀ ਹੈ ਅਤੇ ਇਸ ਹਾਊਸ ਵਿਚ ਕੋਈ ਮੈਂਬਰ ਇਹ ਕਹੇ ਕਿ ਜੋ ਗੁਰੂ ਸ਼ੰਕਰਾਚਾਰੀਆ ਨੇ ਕਿਹਾ ਹੈ ਠੀਕ ਹੈ ਅਤੇ ਇਸ ਨੂੰ ਠੀਕ ਸਮਝੇ ਅਤੇ ਤੁਸੀਂ ਉਸ ਮੋਸ਼ਨ ਨੂੰ ਇਥੇ ਡਿਸਕਸ ਕੀਤੇ ਜਾਣ ਦੀ ਆਗਿਆ ਨਾ ਦਿਓ ਤਾਂ ਕੀ ਇਹੋ ਹੀ ਨੀਤੀ ਪੰਜਾਬ ਸਰਕਾਰ ਦੀ ਹਰੀਜਨਾਂ ਦੇ ਬਾਰੇ ਵਿਚ ਹੈ ? ਸੀ. ਐਮ. ਸਾਹਿਬ ਇਸ ਬਾਰੇ ਬਿਆਨ ਦੇਣ ਤਾਂ ਕਿ ਸਾਨੂੰ ਪਤਾ ਤਾਂ ਲਗ ਜਾਵੇ । (ਪ੍ਰਸ਼ੰਸਾ)

**ਭਗਤ ਗੁਰਾਂ ਦਾਸ ਹੰਸ :** ਆਨ ਏ ਪੁਆਇੰਟ ਆਫ਼ ਆਰਡਰ, ਸਰ......(ਵਿਘਨ)

**ਸਿਰਦਾਰ ਕਪੂਰ ਸਿੰਘ :** ਮੇਰੇ ਮਿਤਰ ਕਾਮਰੇਡ ਸੱਤਪਾਲ ਡਾਂਗ ਜੀ ਨੇ ਬਹੁਤ ਸਾਰੀਆਂ ਗਲਾਂ ਕਹੀਆਂ ਹਨ ਮੈਂ ਉਨਾਂ ਦਾ ਉਤਰ ਦੇਣ ਲਈ ਆਪ ਪਾਸੋਂ ਆਗਿਆ ਮੰਗਦਾ ਹਾਂ । ਪਹਿਲੀ ਗਲ ਤਾਂ ਇਹ ਹੈ ਕਿ ਨਾ ਸ਼ੰਕਰਾਚਾਰੀਆ ਜੀ ਨੇ ਅਤੇ ਨਾਂਹੀ ਮੈਂ ਛੂਆ ਛੂਤ ਦੀ ਪ੍ਰੋੜਤਾ ਵਿਚ ਕੁਝ ਕਿਹਾ ਹੈ । ਮੈਂ ਕਦੇ ਨਹੀਂ ਕਿਹਾ ਕਿ ਮੈਂ ਛੂਆ ਛੂਤ ਦੀ ਪ੍ਰੋੜਤਾ ਕਰਦਾ ਹਾਂ । ਮੈਂ ਤਾਂ ਇਹ ਕਿਹਾ ਸੀ ਕਿ ਉਨਾਂ ਨੇ ਸ਼ਾਸਤਰਾਂ ਦਾ ਹਵਾਲਾ ਅਤੇ ਪਰਿਭਾਸ਼ਾ ਦਿਤੀ ਹੈ । ਇਸ ਗਲ ਨੂੰ ਸਮਝਣ ਦੀ ਲੋੜ ਸੀ ।

ਦੂਜੀ ਗਲ ਮੇਰੇ ਮਾਨਯੋਗ ਮਿਤਰ ਨੇ ਇਹ ਕਹੀ ਹੈ ਕਿ ਸਿਖ ਹੋਮ ਲੈਂਡ ਦੀ ਮੰਗ ਕਰਨ ਵਾਲੇ ਛੂਆ ਛੂਤ ਦੀ ਪ੍ਰੋੜਤਾ ਕਰਦੇ ਹਨ । ਇਥੇ ਇਸ ਵੇਲੇ ਸਿਖ ਹੋਮ ਲੈਂਡ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ ਪ੍ਰੰਤੂ ਮੈਂ ਇਹ ਸਪੱਸ਼ਟ ਕਰ ਦੇਵਾਂ ਕਿ ਸਿਖ ਹੋਮ ਲੈਂਡ ਵਿਚ ਸਿਖ ਧਰਮ ਦੇ ਸਿਧਾਂਤਾਂ ਅਨੁਸਾਰ ਹੀ ਰਾਜ ਪਰਸਾਸ਼ਨ ਦਾ ਕੰਮ ਕੀਤਾ ਜਾਵੇਗਾ ਅਤੇ ਸਿਖ ਸਿਧਾਂਤ ਛੂਆ ਛੂਤ ਦਾ ਨਿਰੋਧ ਕਰਦੇ ਹਨ । ਪਰ ਜੋ ਦੇਸ਼ ਦੇ ਸ਼ਤਰੂ ਹਨ, ਧਰਮ ਦੇ ਸ਼ਤਰੂ ਹਨ ਅਤੇ ਵਿਧਾਨ ਦੇ ਸ਼ਤਰੂ ਹਨ ਉਨ੍ਹਾਂ ਨਾਲ ਅਛੂਤਾਂ ਵਾਲਾ ਹੀ ਸਲੂਕ ਸਿਖ ਹੋਮ ਲੈਂਡ ਵਿਚ ਹੋਵੇਗਾ (ਵਿਘਨ) (ਪ੍ਰਸ਼ੰਸਾ) (ਸ਼ੋਰ)

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ । ਇਨ੍ਹਾਂ ਨੇ ਸਾਡੀ ਪਾਰਟੀ ਨੂੰ ਵਿਧਾਨ ਦਾ ਦੁਸ਼ਮਨ ਕਿਹਾ ਹੈ । ਮੈਂ ਇਥੇ ਆਪਣੇ ਵਲੋਂ ਅਤੇ ਆਪਣੀ ਕਮਿਉਨਿਸਟ ਪਾਰਟੀ ਵਲੋਂ ਇਹ ਗੱਲ ਸਪੱਸ਼ਟ ਕਰ ਦੇਣੀ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਕਿਸੇ ਪਾਰਟੀ ਦੀ ਦੁਸ਼ਮਨ ਨਹੀਂ ਅਤੇ ਦੇਸ ਦੀ ਯਕਜਹਿਤੀ ਦੇ ਹੱਕ ਵਿਚ ਹੈ ਪਰ ਜੇਕਰ ਕੋਈ ਹਿੰਦੂ ਸਟੇਟ ਜਾਂ ਸਿਖ ਸਟੇਟ ਦਾ ਮੁਤਾਲਿਬਾ ਕਰੇ ਤਾਂ ਕਮਿਉਨਿਸਟ ਪਾਰਟੀ ਨੂੰ ਉਸ ਦੇ ਦੁਸ਼ਮਣ ਬਣਨ ਵਿਚ ਮਾਣ ਹੈ । (ਪ੍ਰਸ਼ੰਸਾ)

**ਭਗਤ ਗੁਰਾਂ ਦਾਸ ਹੰਸ :** ਸਿਰਦਾਰ ਕਪੂਰ ਸਿੰਘ ਜੀ ਨੇ ਕਿਹਾ ਕਿ ਮੈਂਬਰਾਂ ਨੇ ਗੁਰੂ ਸ਼ੰਕਰਾਚਾਰੀਆ ਦੀ ਗੱਲ ਦੀ ਮਹੱਤਤਾ ਨੂੰ ਨਹੀਂ ਸਮਝਿਆ। ਮੈਂ ਇਹ ਸਮਝਦਾ ਹਾਂ ਕਿ ਸਿਰਫ ਦੋ ਹੀ ਵਿਦਵਾਨ ਭਾਰਤ ਵਿਚ ਰਹਿ ਗਏ ਹਨ ਇਕ ਸਿਰਦਾਰ ਸਾਹਿਬ ਅਤੇ ਦੂਜੇ ਸ਼ੰਕਰਾਚਾਰੀਆ ਸਾਹਿਬ ਜਿਨ੍ਹਾਂ ਨੇ ਇਸ ਤਰ੍ਹਾਂ ਦੀ ਨਾਸਮਝੀ ਵਿਖਾਈ ਹੈ . (ਵਿਘਨ) ਇਸ ਦੇਸ਼ ਵਿਚ ਇਸ ਤਰ੍ਹਾਂ ਦੀ ਗੱਲ ਕਰਕੇ ਭਾਰੀ ਜ਼ੁਲਮ ਕੀਤਾ ਗਿਆ ਹੈ ਜਿਸ ਨੂੰ ਕੋਈ ਵੀ ਹਿੰਦੂ ਅਤੇ ਕੋਈ ਵੀ ਹਰੀਜਨ ਬਰਦਾਸ਼ਤ ਨਹੀਂ ਕਰ ਸਕਦਾ ਉਨ੍ਹਾਂ ਦੇ ਬਿਆਨ ਦੀ ਸਖ਼ਤ ਤੋਂ ਸਖ਼ਤ ਖੰਡਨਾ ਕੀਤੀ ਜਾਣੀ ਚਾਹੀਦੀ ਹੈ ਅਤੇ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ ਜਿਹੜਾ ਕਿ ਛੂਆ ਛਾਤ ਦਾ ਪਰਚਾਰ ਕਰੇ ..(ਵਿਘਨ) (ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਥੇ ਤਕ ਇਸ ਗੱਲ ਦਾ ਸਬੰਧ ਹੈ ਕਿ ਸ਼ੰਕਰਾਚਾਰੀਆ ਦੀ ਛੂਆ ਛਾਤ ਦੀ ਕਹੀ ਗੱਲ ਕਿਸ ਦੀ ਸਮਝ ਵਾਲੇ ਨੂੰ ਹੀ ਸਮਝ ਹੋ ਸਕਦੀ ਹੈ ਇਹ ਠੀਕ ਨਹੀਂ ਪੰਜਾਬ ਸਰਕਾਰ ਦਾ ਜਿਥੇ ਤਕ ਤੁਅੱਲਕ ਹੈ ਇਸ ਦੀ ਇਹ ਵਡੀ ਪਾਲਿਸੀ ਹੈ ..(ਸਰਦਾਰ ਕਿਰਪਾਲ ਸਿੰਘ ਵਲੋਂ ਵਿਘਨ) ਇਸ ਨੂੰ ਤਾਂ ਜਨ ਸੰਘ ਦਾ ਫੋਬੀਆ ਹੈ...(ਸ਼ੋਰ)

**ਸਰਦਾਰ ਕਿਰਪਾਲ ਸਿੰਘ :** ਮੈਨੂੰ ਜਨ ਸੰਘ ਦੇ ਤੰਗ ਨਜ਼ਰੀਏ ਤੋਂ ਸਖ਼ਤ ਨਫਰਤ ਹੈ। (ਵਿਘਨ) (ਸ਼ੋਰ)

**Mr. Speaker :** Please take up your seat.) (Noise--up roar.) Sardar Umrao Singh please take your seat.

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਹੀ ਅਫਸੋਸ ਹੈ ਕਿ ਆਨਰੇਬਲ ਮੈਂਬਰ ਇਤਨਾ ਚਿਰ ਮਨਿਸਟਰ ਵੀ ਰਹੇ ਹਨ, ਪਰ ਜਦੋਂ ਗੌਰਮਿੰਟ ਵਲੋਂ ਕੋਈ ਪਾਲਿਸੀ ਕਲੀਅਰ ਕਰਨ ਦੀ ਗੱਲ ਆ ਰਹੀ ਹੋਵੇ ਤਾਂ ਕਮ-ਅਜ਼-ਕਮ ਉਨ੍ਹਾਂ ਨੂੰ ਇਸ ਗੱਲ ਦਾ ਤਾਂ ਅਹਿਸਾਸ ਹੋਣਾ ਚਾਹੀਦਾ ਹੈ ਕਿ ਉਸ ਗੱਲ ਨੂੰ ਸ਼ਾਂਤੀ ਦੇ ਨਾਲ ਸੁਣ ਲਿਆ ਜਾਵੇ। ਜਦੋਂ ਉਨ੍ਹਾਂ ਦੀਆਂ ਗੱਲਾਂ ਅਸੀਂ ਇਤਨਾ ਚਿਰ ਸੁਣਦੇ ਰਹੇ ਹਾਂ, ਉਹ ਵੀ ਹੁਣ ਸ਼ਾਂਤੀ ਰੱਖਣ। (ਵਿਘਨ) ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਲੀਡਰ ਆਫ ਦੀ ਅਪੋਜ਼ੀਸ਼ਨ ਨੂੰ ਕਹਾਂਗਾ ਕਿ ਉਹ ਹਾਊਸ ਅੰਦਰ ਪੂਰਾ ਡੈਕੋਰਮ ਰੱਖਣ, ਆਪਣੀ ਪਾਰਟੀ ਤੇ ਪੂਰਾ ਪੂਰਾ ਕੰਟਰੋਲ ਕਰਨ।

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇੰਡਸਟਰੀ ਮਨਿਸਟਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਧਰੋਂ ਉਨ੍ਹਾਂ ਦੀ ਗੱਲ ਸ਼ਾਂਤੀ ਨਾਲ ਹਾਊਸ ਦਾ ਡੈਕੋਰਮ ਮੇਨਟੇਨ ਕਰਦੇ ਹੋਏ ਸੁਣੀ ਜਾਵੇਗੀ। ਉਹ ਪਹਿਲਾਂ ਆਪਣੀ ਪੋਜ਼ੀਸ਼ਨ ਕਲੀਅਰ ਕਰ ਲੈਣ ਇਨ੍ਹਾਂ ਤੋਂ ਬਾਅਦ ਜੋ ਮੈਨੂੰ ਸਮਝ ਪਈ ਉਹ ਮੈਂ ਅਰਜ਼ ਕਰਾਂਗਾ। ਪਹਿਲਾਂ ਉਨ੍ਹਾਂ ਵਲੋਂ ਕਲੀਅਰ ਹੋ ਜਾਣਾ ਚਾਹੀਦਾ ਹੈ।

**ਉਦਯੋਗ ਮੰਤਰੀ :** ਜਿੱਥੋਂ ਤਕ ਪੰਜਾਬ ਦਾ ਤੁਅੱਲਕ ਹੈ ਕੋਈ ਵੀ ਆਦਮੀ ਇਸ ਗੱਲ ਤੇ ਫਖ਼ਰ ਕਰ ਨਹੀਂ ਸਕਦਾ ਜਿਹੜਾ ਕਿ ਪਿਛਲੇ ਦਿਨ ਸ਼ੰਕਰਾਚਾਰੀਆ ਨੇ ਛੂਆ-ਛੂਤ ਨੂੰ

ਬਰਕਰਾਰ ਰੱਖਣ ਵਾਸਤੇ ਕਿਹਾ । ਪੰਜਾਬ ਸਰਕਾਰ ਕਿਸੇ ਵੀ ਕੀਮਤ ਤੇ ਛੂਆ-ਛੂਤ ਨੂੰ ਰੱਖਣ ਵਾਸਤੇ ਤਿਆਰ ਨਹੀਂ, ਅਸੀਂ ਇਸ ਨੂੰ ਰੂਟ-ਆਊਟ ਕਰਾਂਗੇ । (ਤਾੜੀਆਂ) ਜਿਥੋਂ ਤਕ ਇਸ ਤੇ ਬਹਿਸ ਕਰਨ ਦਾ ਤੁਅੱਲਕ ਹੈ, ਇਸੇ ਹਾਊਸ ਵਿੱਚ ਸ਼ੈਡੂਲਡ ਕਾਸਟ ਕਮਿਸ਼ਨਰ ਦੀ ਰਿਪੋਰਟ ਤੇ ਅਜੇ ਬਹਿਸ ਹੋਣੀ ਹੈ ਸਾਰੇ ਮੈਂਬਰ ਸਾਹਿਬਾਨ ਨੂੰ ਉਸ ਦੇ ਉਤੇ ਆਪਣੀ ਰਾਏ ਦੇਣ ਦਾ ਹੱਕ ਹੈ ਉਹ ਸਾਰੀਆਂ ਗੱਲਾਂ ਕਹਿ ਸਕਦੇ ਹਨ ।

ਮੇਜਰ ਹਰਿੰਦਰ ਸਿੰਘ : ਜੋ ਕੁਝ ਇੰਡਸਟਰੀ ਮਨਿਸਟਰ ਸਾਹਿਬ ਨੇ ਆਖਿਆ ਹੈ ਮੈਂ ਉਹ ਸੁਣ ਕੇ ਬੜਾ ਖੁਸ਼ ਹੋਇਆ ਹਾਂ । ਜਗਤ ਗੁਰੂ ਸ਼ੰਕਰਾਚਾਰੀਆ ਜੀ ਨੇ ਜਿਸ ਤਰ੍ਹਾਂ ਦੀ ਗੱਲ ਛੂਆ-ਛੂਤ ਦੇ ਮੁਤਾਲਿਕ ਆਖੀ, ਵੈਸੇ ਤਾਂ ਇੰਡਸਟਰੀ ਮਨਿਸਟਰ ਨੇ ਕੰਡੈਮ ਕਰ ਹੀ ਦਿੱਤੀ ਹੈ, ਉਨ੍ਹਾਂ ਦੀ ਪਾਰਟੀ ਦਾ ਇਨ੍ਹਾਂ ਨਾਲ ਗੂੜਾ ਸਬੰਧ ਹੈ, ਇਸ ਲਈ ਇਸ ਬਾਰੇ ਜੇਕਰ ਚੀਫ਼ ਮਨਿਸਟਰ ਸਾਹਿਬ ਆਪਣੀ ਸਰਕਾਰ ਦੀ ਪਾਲਿਸੀ ਦੱਸ ਦੇਣ ਤਾਂ ਹੋਰ ਵੀ ਮੁਨਾਸਿਬ ਹੋਵੇਗਾ। ਸ਼ੰਕਰਾਚਾਰੀਆ ਦੇ ਖਿਆਲਾਂ ਨੂੰ ਪੁਰ ਜ਼ੋਰ ਲਫਜ਼ਾਂ ਵਿੱਚ ਅਸੀਂ ਕੰਡੈਮ ਕਰਦੇ ਹਾਂ, ਹਰੀਜਨ ਵੀਰਾਂ ਨੂੰ ਉਨ੍ਹਾਂ ਦੇ ਇਸ ਖਿਆਲਾਤ ਤੇ ਠੇਸ ਪਹੁੰਚੀ ਹੈ । ਚੀਫ਼ ਮਨਿਸਟਰ ਸਾਹਿਬ ਨੂੰ ਵੀ ਮੈਂ ਕਹਾਂਗਾ ਕਿ ਉਹ ਵੀ ਸਰਕਾਰ ਦੀ ਨੀਤੀ ਇਸ ਸਬੰਧੀ ਸਪਸ਼ਟ ਕਰਨ ।

ਮੁੱਖ ਮੰਤਰੀ : ਮੈਂ ਤਾਂ ਪਹਿਲਾਂ ਹੀ ਮੈਂਬਰਜ਼ ਨੂੰ ਕਈ ਦਫਾ ਕਹਿ ਚੁਕਾ ਹਾਂ ਕਿ ਜਿੱਥੋਂ ਤਕ ਸ਼ੰਕਰ ਆਚਾਰੀਆ ਜੀ ਦੇ ਅਨਟਚੇਬਿਲਟੀ ਦੇ ਮੁਤਾਲਿਕ ਖਿਆਲਾਤ ਦਾ ਤੁਅੱਲਕ ਹੈ, ਪੰਜਾਬ ਦੇ ਵਿਚ ਤਾਂ ਛੂਆ-ਛੂਤ ਬਿਲਕੁਲ ਹੈ ਹੀ ਨਹੀਂ । ਹੋ ਸਕਦਾ ਹੈ ਕੋਈ ਇਕਾ ਦੁਕਾ ਤੰਗ ਦਿਲ ਆਦਮੀ ਐਸਾ ਹੋਵੇ, ਉਸ ਬਾਰੇ ਮੈਂ ਕੁਝ ਕਹਿ ਨਹੀਂ ਸਕਦਾ । ਜਿਥੋਂ ਤਕ ਇਸ ਸਰਕਾਰ ਦਾ ਤੁਅੱਲਕ ਹੈ ਇਹ ਗੱਲ ਬਿਲਕੁਲ ਵੀ ਸਹਿਨ ਨਹੀਂ ਕੀਤੀ ਜਾਵੇਗੀ, ਐਸਾ ਕਰਨ ਦੀ ਕਿਸੇ ਨੂੰ ਵੀ ਆਗਿਆ ਨਹੀਂ ਦਿੱਤੀ ਜਾਵੇਗੀ । (ਤਾੜੀਆਂ) ਜੇ ਕੋਈ ਐਸੀ ਗੱਲ ਕਰੇਗਾ ਵੀ ਤਾਂ ਉਸ ਨੂੰ ਕੰਸਟੀਚੀਊਸ਼ਨ ਦੇ ਮੁਤਾਬਿਕ ਸਜ਼ਾ ਦਿੱਤੀ ਜਾਵੇਗੀ । ਇਸ ਬਾਰੇ ਕਿਸੇ ਦੀਆਂ ਵੀ ਦੋ ਰਾਵਾਂ ਨਹੀਂ ਹੋ ਸਕਦੀਆਂ । ਜੋ ਲਫਜ਼ ਸ਼ੰਕਰਾਚਾਰੀਆ ਜੀ ਨੇ ਕਹੇ ਹਨ ਅਸੀਂ ਉਨ੍ਹਾਂ ਦਾ ਪੂਰੀ ਤਰ੍ਹਾਂ ਖੰਡਨ ਕਰਦੇ ਹਾਂ । ਜੇ ਅਜੇ ਵੀ ਕੋਈ ਹੋਰ ਗੱਲ ਰੋਸ ਪ੍ਰਗਟ ਕਰਨ ਵਜੋਂ ਕਹਿਣੀ ਚਾਹੁੰਦਾ ਹੈ, ਇਸ ਹਾਊਸ ਵਿਚ ਡਿਸ਼ਕਸ਼ਨ ਲਈ ਕਮਿਸ਼ਨਰ ਸ਼ਡੂਲਡ ਕਾਸਟ ਦੀਆਂ ਰਿਪੋਰਟਾਂ ਆ ਰਹੀਆਂ ਹਨ, ਉਹ ਇਸ ਗੱਲ ਤੇ ਵੀ ਉਸ ਵੇਲੇ ਬੋਲ ਸਕਦੇ ਹਨ । ਇਸ ਗੱਲ ਤੇ ਸਾਰੇ ਸੂਬੇ ਦੀਆਂ ਸਿਆਸੀ ਪਾਰਟੀਆਂ ਨੇ ਨੋਟਿਸ ਲਿਆ ਹੈ ਅਤੇ ਉਹ ਪੁਰ ਜ਼ੋਰ ਤਰੀਕੇ ਨਾਲ, ਉਨ੍ਹਾਂ ਦੇ ਅਨਟਚੇਬਿਲਟੀ ਦੇ ਮੁਤਾਲਿਕ ਖਿਆਲਾਤ ਨੂੰ ਕੰਡੈਮ ਕਰਦੀਆਂ ਹਨ । ਅਸੀਂ ਵੀ ਉਨ੍ਹਾਂ ਸਾਰਿਆਂ ਦੇ ਨਾਲ ਸਹਿਮਤ ਹਾਂ ਇਸ ਤੋਂ ਬਾਅਦ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਹੁਣ ਅਗਲੀ ਕਾਰਵਾਈ ਸ਼ੁਰੂ ਕੀਤੀ ਜਾਵੇ ।

---

## CALL ATTENTION NOTICES

(ਕ੍ਰਮ ਨੰ: 198)

ਸਰਦਾਰ ਗੁਰਮੀਤ ਸਿੰਘ : ਮੈਂ ਸਰਕਾਰ ਦਾ ਧਿਆਨ ਲੋਕ ਮਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਹਾਲ ਹੀ ਦੇ ਕੌਮੀ ਸੰਕਟ ਦੇ ਦੌਰਾਨ ਫੌਜ ਵਿਚ ਸੇਵਾ ਕਰ ਚੁੱਕੇ ਡਾਕਟਰਾਂ ਵਿਚ ਫੈਲਿਆ ਹੋਇਆ ਰੋਸ । 1963 ਵਿਚ ਉਨ੍ਹਾਂ ਨਾਲ ਇਹ ਵਾਅਦਾ ਕੀਤਾ

[ਸਰਦਾਰ ਗੁਰਮੀਤ ਸਿੰਘ]
ਗਿਆ ਸੀ ਕਿ ਉਨ੍ਹਾਂ ਦੀ ਫੌਜੀ ਸੇਵਾ ਨੂੰ ਤਨਖਾਹ ਅਤੇ ਤਰੱਕੀ ਲਈ ਦੁਗਣਾ ਗਿਣਿਆ ਜਾਵੇਗਾ। ਉਹ 1970 ਵਿਚ ਬੜੀ ਬੁਰੀ ਹਾਲਤ ਵਿਚ ਵਾਪਸ ਆਏ, ਉਨ੍ਹਾ ਵਿਚੋਂ ਕਈਆਂ ਦੀ ਸਿਹਤਾਂ ਨੂੰ ਬਹੁਤ ਨੁਕਸਾਨ ਪੁੱਜਾ ਪਰ ਭਾਵੇਂ ਦੋ ਸਾਲ ਬੀਤ ਚੁਕੇ ਹਨ ਉਨ੍ਹਾਂ ਦੀ ਜੰਗੀ ਸੇਵਾ ਦੇ ਲਾਭ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਕੀਤਾ ਗਿਆ। ਜੇਕਰ ਕੋਈ ਹੋਰ ਸੰਕਟ ਆ ਜਾਵੇ ਤਾਂ ਪੰਜਾਬ ਸਰਕਾਰ ਦੀ ਨੌਕਰੀ ਵਿਚਲਾ ਕੋਈ ਵੀ ਡਾਕਟਰ ਸੇਵਾ ਲਈ ਅੱਗੇ ਆਉਣ ਨੂੰ ਤਿਆਰ ਨਹੀਂ ਹੋਵੇਗਾ ਕਿਉਂ ਜੋ ਉਨ੍ਹਾਂ ਨੂੰ ਸਰਕਾਰ ਦੇ ਵਾਹਦਿਆਂ ਤੇ ਕੋਈ ਭਰੋਸਾ ਨਹੀਂ ਰਿਹਾ।

ਸਰਕਾਰ ਨੂੰ ਆਪਣੀ ਨੀਤੀ ਦਾ ਵਿਸਥਾਰ ਪੂਰਬਕ ਬਿਆਨ ਦੇਣਾ ਚਾਹੀਦਾ ਹੈ ਕਿ ਕੀ ਡਾਕਟਰਾਂ ਨੂੰ ਜੰਗੀ ਸੇਵਾਵਾਂ ਦਾ ਕੋਈ ਲਾਭ ਦਿਤਾ ਜਾਵੇਗਾ ਅਤੇ ਕਦੋਂ।

**ਸ਼੍ਰੀ ਸਪੀਕਰ :** ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted; the Minister concerned may please make a statement.)

---

(ਕ੍ਰਮ ਨੰ: 199)

**ਕਾਮਰੇਡ ਸੱਤ ਪਾਲ ਡਾਂਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਲੋਕਲ ਬਾਡੀਜ਼ ਦੇ ਪ੍ਰਾਂਤੀਕਰਨ ਕੀਤੇ ਗਏ ਸਕੂਲਾਂ (ਸਰਕਾਰੀ ਚਾਰਜ ਵਿਚ ਲਏ ਗਏ) ਦੇ ਅਧਿਆਪਕਾਂ ਵਿਚ ਦੂਜੇ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਅਧਾਰਾਂ ਤੇ ਅਤੇ ਉਨ੍ਹਾਂ ਦੇ ਬਰਾਬਰ ਪੈਨਸ਼ਨ ਦੇ ਲਾਭ ਦੇਣ ਤੋਂ ਸਰਕਾਰ ਦੀ ਅਸਫਲਤਾ ਕਾਰਨ ਫੈਲੀ ਆਮ ਬੇਚੈਨੀ। ਉਹ ਸ਼ਰਤਾਂ, ਜਿਹੜੀਆਂ ਕਿ ਪ੍ਰਾਂਤੀਕਰਨ ਕੀਤੇ ਗਏ ਸਕੂਲਾਂ ਦੇ ਅਧਿਆਪਕਾਂ ਨੂੰ ਪੈਨਸ਼ਨ ਦੇ ਲਾਭ ਦਾ ਅਧਿਕਾਰੀ ਬਣਨ ਲਈ ਜ਼ਰੂਰ ਪੂਰੀਆਂ ਕਰਨੀਆਂ ਪੈਂਦੀਆਂ ਹਨ, ਸਰਕਾਰ ਦੇ ਦੂਜੇ ਸਕੂਲਾਂ ਦੇ ਅਧਿਆਪਕਾਂ ਦੀਆਂ ਸ਼ਰਤਾਂ ਨਾਲੋਂ ਵਖਰੀਆਂ ਹਨ। ਪ੍ਰਾਂਤੀਕਰਨ ਕੀਤੇ ਗਏ ਸਕੂਲਾਂ ਦੇ ਅਧਿਆਪਕਾਂ ਨਾਲ ਇਹ ਵਿਤਕਰਾ ਹੈ। ਇਸ ਨਾਲ ਉਨ੍ਹਾਂ ਵਿਚ ਬਹੁਤ ਸਾਰਾ ਅਸੰਤੋਸ਼ ਫੈਲ ਗਿਆ ਹੈ ਅਤੇ ਹੁਣ ਉਨ੍ਹਾਂ ਨੇ ਸਿਧੀ ਕਾਰਵਾਈ ਦੀ ਧਮਕੀ ਦਿਤੀ ਹੈ। ਇਸ ਮਾਮਲੇ ਦੀ ਤਤਪਰਤਾ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਸਰਕਾਰ ਨੂੰ ਇਸ ਸਦਨ ਵਿਚ ਇਕ ਬਿਆਨ ਦੇਣਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted, the Minister concerned to please make a statement.)

---

(ਕ੍ਰਮ ਨੰ: 200)

**ਕਾਮਰੇਡ ਸੱਤ ਪਾਲ ਡਾਂਗ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪ੍ਰਾਂਤੀਕਰਨ ਕੀਤੇ ਗਏ ਸਕੂਲਾਂ ਦੇ ਅਧਿਆਪਕਾਂ ਅਤੇ ਵਿਦਿਆਰਥੀਆਂ ਅਤੇ ਜਨਤਾ ਦੇ ਬਹੁਤ ਸਾਰੇ ਹਿੱਸੇ ਵਿਚ ਇਨ੍ਹਾਂ ਸਕੂਲਾਂ ਦੇ ਭਵਿਖ ਬਾਰੇ ਸਰਕਾਰ

ਦੀ ਸਪੱਸ਼ਟ ਨੀਤੀ ਨਾ ਹੋਣ ਕਾਰਨ ਬੜੀ ਬੇਚੈਨੀ ਫੈਲੀ ਹੋਈ ਹੈ। ਲੋਕਲ ਬਾਡੀਆਂ ਹੁਣ ਇਨ੍ਹਾਂ ਸਕੂਲਾਂ ਨੂੰ ਨਹੀਂ ਚਲਾ ਸਕਦੀਆਂ ਅਤੇ ਇਸ ਕਰਕੇ ਇਹ ਨਹੀਂ ਸੋਚਿਆ ਜਾ ਸਕਦਾ ਕਿ ਸਰਕਾਰ ਇਹ ਸਕੂਲ ਲੋਕਲ ਬਾਡੀਆਂ ਦੇ ਸਪੁਰਦ ਕਰ ਦੇਵੇਗੀ ਅਤੇ ਅਜੇ ਤਕ ਸਰਕਾਰ ਨੇ ਇਸ ਬਾਰੇ ਕਿਸੇ ਪੱਕੇ ਫੈਸਲੇ ਦਾ ਇਲਾਨ ਨਹੀਂ ਕੀਤਾ ਕਿ ਇਨ੍ਹਾਂ ਸਕੂਲਾਂ ਨੂੰ ਸਰਕਾਰ ਆਪ ਚਲਾਉਂਦੀ ਰਹੇਗੀ ਅਤੇ ਇਨ੍ਹਾਂ ਦਾ ਪ੍ਰਬੰਧ ਸਦਾ ਲਈ ਆਪਣੇ ਹੱਥ ਲੈ ਲਵੇਗੀ। ਮਾਮਲਾ ਬਹੁਤ ਜ਼ਰੂਰੀ ਹੈ ਕਿਉਂਕਿ ਜਿੰਨੇ ਸਮੇਂ ਲਈ ਇਨ੍ਹਾਂ ਸਕੂਲਾਂ ਦਾ ਪ੍ਰਬੰਧ ਸਰਕਾਰ ਨੇ ਆਪਣੇ ਹੱਥ ਵਿਚ ਲਿਆ ਸੀ, ਉਹ ਖਤਮ ਹੋਣ ਵਾਲਾ ਹੈ। ਸਰਕਾਰ ਨੂੰ ਇਸ ਬਾਰੇ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ।

**ਸ਼੍ਰੀ ਸਪੀਕਰ :** ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted; the Minister concerned to please make a statement.)

---

(Serial No. 201)

**Comrade Satya Pal Dang :** I beg to draw the attention of the Government towards an urgent matter of public importance, namely, that according to Co-ordination Committee of Para Medical Employees Union, Shrimati Dalip Kaur, Auxillary Nurse Midwife, Primary Health Centre, Mand, posted at Ghuman, District Gurdaspur was taken to police post, Ghuman and criminally assaulted and raped by A.S.I., police post Ghuman on the night of 3rd April, 1969. This action of police has created great resentment among the Government Employees, Para-Medical staff and particularly the women employees serving in rural area. The convener of the Co-ordination Committee of Para-Medical and Health Employees Associations and Unions Punjab are said to have pointed out that a similar incident took place in 1967 when an Auxillary Nurse midwife was removed from her house and raped by certain miscreants at Dhulka in Amritsar District but now an incident of serious nature has occurred and that too at the hands of police officer when she was on duty. The convener said to have demanded immediate arrest, suspension and transfer of the police officer and a high power enquiry into the whole affair and guaranteed physical security to women employees. The Government must make a statement on this issue.

**Mr. Speaker :** Admitted, the Minister concerned may please make a statement.

---

(Serial No. 202)

**Shri Gian Chand Kharbanda :** I beg to draw the attention of the Government towards an urgent matter of public importance, namely, the situation caused due to the decision of Punjab Schools (Recognised) Teachers Union, to go on one day casual leave on 11-4-69, due to the failure of Punjab Government to bring legislation to provide security of service to the Teachers working in private Schools. They have decided to hold massive demonstration on the same date in front of Punjab Vidhan Bhavan.

[Shri Gian Chand Kharbanda]

The situation is likely to grow worse if the Government fails to bring legislation and fix date for doing the same before 10th April, 1969.

Hence this call attention motion.

**Mr. Speaker :** Admitted. The Minister concerned may please make a statement.

The next Call Attention Notice No. 203 is by Shri Gian Chand Kharbanda.

---

(Serial No. 203)

**Shri Gian Chand Kharbanda :** I beg to draw the attention of the Government towards an urgent matter of public importance, namely, that situation in Amritsar has become grave on account of hunger strike and protest processions by Higher Secondary Students to protest against the decision of Punjab University to re-examine the students of Amritsar District in eleven papers.

According to the resolution passed by the Principals' Association. Amritsar. it is apprehended that the sitnation of Law and order would become explosive if the Punjab University insists on re-examination of Amritsar District alone. The Principals have also decided not to permit any supervisory staff to enter their school premises. The students are also likely to join the Principals. There is likelihood of State falling in the grip of student unrest.

It is apprehended that if the above decision is not reversed, situation may take a serious turn and law and order may deteriorate. The Government is requested to make a statement on the situation.

**Mr. Speaker :** Admitted. The Government may please make a statement.

The next Call Attention Notice No. 204 is by Master Gurbanta Singh.

---

(Serial No. 204)

**Sardar Gurbanta Singh :** I beg to draw the attention of the Government towards an urgent matter of public importance, namely, the villages of Sanghowal Kishan Garh; Bal, Daulatpur Alawalpur, etc. of Jullundur District through which Jullundur Distributary passes, are adversely affected because of Sem, for the reason that the level of the distributary is high. This results in the level of water of wells rising abnormally with the result that water flows from the wells. It had been brought to the notice of Government previously too that either the canal should be paved with bricks and made pucca or a drain should be dug, so as to save these villages from Sem water, but nothing has been done so far.

**Mr. Speaker :** Admitted. The Minister concerned may please make a statement.

The next Call Attention Notice No. 205 is also by Master Gurbanta Singh.

---

(ਕ੍ਰਮ ਨੰ: 205)

**ਸਰਦਾਰ ਗੁਰਬੰਤਾ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਜ਼ਿਲ੍ਹਾ ਤੇ ਤਹਿਸੀਲ ਜਲੰਧਰ ਦੇ ਪਿੰਡ ਨਗੱਜਾ ਤੋਂ ਇਕ ਡਰੇਨ ਗਰਾਂਡ ਟਰੰਕ ਰੋਡ ਤੱਕ ਜਾਂਦੀ ਹੈ। ਇਸ ਡੂੰਘੀ ਡਰੇਨ ਵਿਚ ਬਹੁਤ ਸਾਰੀਆਂ ਝਾੜੀਆਂ ਉਗੀਆਂ ਹਨ, ਪਰ ਇਨ੍ਹਾਂ ਝਾੜੀਆਂ ਨੂੰ ਹੱਥਾਂ ਨਾਲ ਸਾਫ ਨਹੀਂ ਕਰ ਸਕਦੇ ਕਿਉਂਕਿ ਡਰੇਨ ਬਹੁਤ ਡੂੰਘੀ ਹੈ। ਜੇਕਰ ਇਨ੍ਹਾਂ ਝਾੜੀਆਂ ਨੂੰ ਤੁਰੰਤ ਸਾਫ ਨਾ ਕੀਤਾ ਗਿਆ ਇਹ ਆਉਣ ਵਾਲੇ ਬਰਸਾਤ ਦੇ ਮੌਸਮ ਵਿਚ ਪਿੰਡਾਂ ਨੂੰ ਨੁਕਸਾਨ ਪਹੁੰਚਾਉਣਗੀਆਂ ਇਹ ਝਾੜੀਆਂ ਕੇਵਲ ਡਰੇਜ਼ਰ/ਕਰੇਨ ਦੀ ਸਹਾਇਤਾ ਨਾਲ ਹੀ ਖਤਮ ਕੀਤੀਆਂ ਜਾ ਸਕਦੀਆਂ ਹਨ। ਸਰਕਾਰ ਨੂੰ ਇਸ ਤੇ ਬਿਆਨ ਦੇਣਾ ਚਾਹੀਦਾ ਹੈ ਕਿ ਇਸ ਮਾਮਲੇ ਵਿਚ ਕੀ ਕਾਰਵਾਈ ਕਰਨ ਦੀ ਤਜਵੀਜ਼ ਹੈ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

---

(ਕ੍ਰਮ ਨੰ: 206)

**ਸਰਦਾਰ ਗੁਰਬੰਤਾ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਤਹਿਸੀਲ ਅਤੇ ਜ਼ਿਲ੍ਹਾ ਜਲੰਧਰ ਦੇ ਪਿੰਡਾ ਬੂਲੇ ਅਤੇ ਮਰੀਦਪੁਰ ਦੇ ਵਿਚ ਦੀ ਇਕ ਡਰੇਨ ਜਾਂਦੀ ਹੈ, ਪਰੰਤੂ ਉਸ ਉਤੇ ਆਮ ਤੌਰ ਤੇ ਬਣਾਈ ਜਾਂਦੀ ਆਰਜ਼ੀ ਪੁਲੀ ਬਰਸਾਤ ਦੇ ਮੌਸਮ ਦੇ ਦੌਰਾਨ ਵਹਿ ਜਾਂਦੀ ਹੈ। ਇਸ ਲਈ ਸਰਕਾਰ ਨੂੰ ਉਸ ਉਤੇ ਇਕ ਪੱਕੀ ਪੁਲੀ ਬਣਾਉਣ ਦੀ ਲੋੜ ਤੇ ਵਿਚਾਰ ਕਰਨਾ ਚਾਹੀਦਾ ਹੈ ਤਾਂ ਜੋ ਉਹ ਪਿੰਡਾਂ ਮਰੀਦਪੁਰ, ਬੂਲੇਵਾਲ, ਕਰਾਲਾ, ਅਖਾੜਾ ਆਦਿ ਦੇ ਵਸਨੀਕਾਂ ਲਈ ਲਾਭਦਾਇਕ ਹੋ ਸਕੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

---

(ਕ੍ਰਮ ਨੰ: 207)

**ਸ਼੍ਰੀ ਗੁਰਦਿਆਲ ਸੈਣੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਕਿ ਮਲਕ ਰਾਜਿੰਦਰ ਲਾਲ, ਇੰਚਾਰਜ ਪੁਲਿਸ ਚੌਕੀ ਨੰ: 3, ਜਲੰਧਰ ਸ਼ਹਿਰ ਨੇ ਕਾਜ਼ੀ ਮੁਹੱਲੇ ਦੇ ਸ਼੍ਰੀ ਦੇਵ ਕੁਮਾਰ ਨੂੰ ਥਾਨੇ ਵਿਚ ਬੁਲਾਇਆ ਅਤੇ ਉਸਦੇ ਆਉਣ ਤੇ ਉਸਦੀ ਬੋਦੀ ਕੱਟ ਦਿਤੀ (ਸ਼ੇਮ, ਸ਼ੇਮ। ਇਸ ਤਰ੍ਹਾਂ ਸ਼੍ਰੀ ਦੇਵ ਕੁਮਾਰ ਦੀਆਂ ਧਾਰਮਕ ਭਾਵਨਾਵਾਂ ਨੂੰ ਬੁਰੀ ਤਰ੍ਹਾਂ ਠੇਸ ਪਹੁੰਚਾਈ ਗਈ। ਇਕ ਸ਼ਹਿਰੀ ਦੀ ਬੋਦੀ ਕੱਟ ਕੇ ਪੁਲਿਸ ਚੌਕੀ ਦੇ ਇੰਚਾਰਜ ਨੇ ਹਿੰਦੂ ਧਰਮ ਤੇ ਹਮਲਾ ਕੀਤਾ ਹੈ। ਜਿਸ ਦੇ ਸਿੱਟੇ ਵਜੋਂ ਇਲਾਕੇ ਦੇ ਵਾਤਾਵਰਣ ਵਿਚ ਬਹੁਤ ਖਿਚਾਉ ਪੈਦਾ ਹੋਇਆ ਹੋਇਆ ਹੈ। ਪੁਲਿਸ ਸ਼੍ਰੀ ਦੇਵ ਕੁਮਾਰ ਦਾ ਕੇਸ ਦਰਜ ਨਹੀਂ ਕਰ ਰਹੀ। ਮਜ਼ਬੀ ਭਾਵਨਾਵਾਂ ਨੂੰ ਠੀਕ ਰਖਣ ਲਈ ਇਹ ਜ਼ਰੂਰੀ ਹੈ ਕਿ ਮੁੱਖ ਮੰਤਰੀ ਸ਼੍ਰੀ ਦੇਵ ਕੁਮਾਰ ਦੀ ਸ਼ਿਕਾਇਤ ਦਰਜ ਕਰਵਾਉਣ ਅਤੇ ਮਲਕ ਰਾਜਿੰਦਰ ਲਾਲ ਐਸ. ਐਚ. ਓ. ਨੂੰ ਤੁਰੰਤ ਬਦਲਣ ਦੇ ਹੁਕਮ ਦੇਣ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement) Next No. 209.

**ਸ਼੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ. 208 ਸੀ ?

**ਸ਼੍ਰੀ ਸਪੀਕਰ** : ਉਹ ਡਿਸਅਲਾਓ ਕਰ ਦਿੱਤੀ ਗਈ ਹੈ। (That has been disallowed)

---

(ਕ੍ਰਮ ਨੰ. 209)

**ਚੌਧਰੀ ਬਲਬੀਰ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਸਿੰਜਾਈ ਵਿਭਾਗ ਦੇ ਅਫਸਰਾਂ ਦੇ ਇਕ ਗੁਟ ਨੇ ਸਿੰਜਾਈ ਵਿਭਾਗ ਵਿਚ ਇਕ ਪਾਰਟੀ ਬਣਾ ਲਈ ਹੈ ਅਤੇ ਡਰੇਨੇਜ ਡਵੀਜ਼ਨ ਵਿਚ ਹਰ ਸਾਲ ਲਖਾਂ ਰੁਪਏ ਦਾ ਘਾਲਾ-ਮਾਲਾ ਕੀਤਾ ਜਾਂਦਾ ਹੈ। ਝੂਠ ਮੂਠ ਡੈਮ ਉਸਾਰੇ ਜਾਂਦੇ ਹਨ ਅਤੇ ਇਕ ਪਾਰਟੀ ਨਾਲ ਸਬੰਧ ਰਖਣ ਵਾਲੇ ਅਫਸਰ ਨਿਯੁਕਤ ਕੀਤੇ ਜਾਂਦੇ ਹਨ ਤਾਂ ਜੋ ਇਸ ਘਾਲੇ ਮਾਲੇ ਤੇ ਪਰਦਾ ਪਾਇਆ ਜਾਵੇ। 1968 ਵਿਚ ਇਸ ਪਾਰਟੀ ਦੇ ਕੁਝ ਅਫਸਰ ਬਦਲ ਦਿੱਤੇ ਗਏ ਸਨ ਅਤੇ ਉਸਦੇ ਸਿੱਟੇ ਵਜੋਂ ਜਦੋਂ ਰਾਵੀ ਨਦੀ ਵਿਚ ਪਾਣੀ ਦਾ ਵਹਾਉ ਢਾਈ ਲਖ ਕਿਊਸਿਕਸ ਹੋ ਗਿਆ ਤਾਂ ਕੇਵਲ ਤਿੰਨ ਲਖ ਰੁਪਏ ਦਾ ਖਰਚ ਹੋਇਆ ਪਰੰਤੂ 1967 ਦੇ ਦੌਰਾਨ ਜਦੋਂ ਪਾਣੀ ਦਾ ਵਹਾਉ 70 ਹਜ਼ਾਰ ਕਿਊਸਿਕਸ ਸੀ ਤਾਂ ਖਰਚ ਢਾਈ ਲਖ ਰੁਪਏ ਹੋਇਆ। ਸਤੰਬਰ 1968 ਦੇ ਦੌਰਾਨ ਜਿਨ੍ਹਾਂ ਅਫਸਰਾਂ ਨੇ ਘਟ ਖਰਚ ਕੀਤਾ ਸੀ ਉਨ੍ਹਾਂ ਨੂੰ ਅਚਨਚੇਤ ਬਦਲ ਦਿੱਤਾ ਅਤੇ ਪੁਰਾਣੀ ਪਾਰਟੀ ਨੂੰ ਬਹਾਲ ਕੀਤਾ ਗਿਆ। ਸਤੰਬਰ ਵਿਚ ਜਦੋਂ ਹੜ੍ਹਾਂ ਦਾ ਜ਼ੋਰ ਘਟ ਗਿਆ ਤਾਂ 50 ਲਖ ਰੁਪਏ ਦੀ ਬਜਟ ਦੀ ਬਚਦੀ ਰਕਮ ਖਰਚ ਹੋਈ ਦਿਖਾਈ ਗਈ ਅਤੇ ਉਸਦੀ ਕੁਵਰਤੋਂ ਕੀਤੀ ਗਈ। ਇਸ ਤਰ੍ਹਾਂ ਇਹ ਭਾਰੀ ਕਲੰਕ ਹੈ। ਇਕ ਚੀਫ ਇੰਜੀਨਿਅਰ ਉਸ ਥਾਂ ਪਿਛਲੇ ਪੰਜਾਂ ਸਾਲਾਂ ਤੋਂ ਵਧ ਸਮੇਂ ਤੋਂ ਕੰਮ ਕਰ ਰਿਹਾ ਹੈ ਅਤੇ ਇਸ ਡਿਵੀਜ਼ਨ ਵਿਚ ਆਪਣੀ ਮਰਜ਼ੀ ਦੇ ਅਫਸਰ ਨਿਯੁਕਤ ਕਰਵਾ ਲੈਂਦਾ ਹੈ। ਇਕ ਐਸ. ਸੀ. ਨੇ ਲਖਾਂ ਰੁਪਏ ਦੀ ਜਾਇਦਾਦ ਬਣਾ ਲਈ ਹੈ ਅਤੇ ਚੰਬਾ ਵਿਚ ਇਕ ਬੰਗਲਾ ਵੀ ਬਣਵਾ ਲਿਆ ਹੈ। ਸਰਕਾਰ ਨੂੰ ਬਿਆਨ ਦੇਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

---

(ਕ੍ਰਮ ਨੰ. 210)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਇਕ ਜ਼ਰੂਰੀ ਲੋਕ ਮਹੱਤਤਾ ਦੇ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਅਜੀਤ ਨਗਰ ਅੰਮ੍ਰਿਤਸਰ ਵਿਚ ਨਗਰ ਪਾਲਕਾ ਅੰਮ੍ਰਿਤਸਰ ਦੀ ਮਲਕੀਅਤ ਜ਼ਮੀਨ ਸ਼੍ਰੀ ਸੱਤਪਾਲ ਮਹਾਜਨ ਜਨ ਸੰਘ ਲੀਡਰ ਨੂੰ ਅਜੀਤ ਵਿਦਿਆਲਾ ਦੇ ਨਾਂ ਤੇ 30 ਸਾਲ ਵਾਸਤੇ ਸੌ ਰੁਪਏ ਸਾਲਾਨਾ ਲੀਜ਼ ਤੇ ਦਿੱਤੇ ਜਾਣ ਦੇ ਖਿਲਾਫ ਇਲਕੇ ਦੇ ਖਾਸ ਕਰ ਅਤੇ ਸ਼ਹਿਰ ਦੇ ਲੋਕਾਂ ਵਿਚ ਆਮ ਕਰਕੇ ਬੜੀ ਨਾਰਾਜ਼ਗੀ ਪਾਈ ਜਾਂਦੀ ਹੈ।

ਨਗਰ ਪਾਲਕਾ ਦੇ ਇਸ ਫੈਸਲੇ ਦੇ ਖਿਲਾਫ ਲੋਕਾਂ ਵਲੋਂ ਇਸ਼ਤਿਹਾਰ ਨਿਕਲ ਰਹੇ ਹਨ ਅਤੇ ਜਲਦੀ ਹੀ ਕੋਈ ਐਜੀਟੇਸ਼ਨ ਜਨਮ ਲੈ ਸਕਦੀ ਹੈ ।

ਇਹ ਜ਼ਮੀਨ ਨਗਰ ਪਾਲਕਾ ਦੇ ਮਤਾ ਨੰ. 210, ਮਿਤੀ 10–5–59 ਦੇ ਮੁਤਾਬਿਕ ਮੈਟਰਨਟੀ ਸੈਂਟਰ, ਵੈਕਸੀਨੇਸ਼ਨ ਸੈਂਟਰ, ਯੂਨਾਨੀ ਡਿਸਪੈਂਸਰੀ ਰੀਡਿੰਗ ਰੂਮ ਆਦਿ ਵਾਸਤੇ ਵਰਤਣ ਦਾ ਫੈਸਲਾ ਹੋ ਚੁਕਾ ਹੋਇਆ ਹੈ । ਦੂਜੀ ਵਾਰ ਮਤਾ ਨੰ. 6, ਮਿਤੀ 12–4–60 ਦੇ ਮੁਤਾਬਿਕ ਨਗਰ ਪਾਲਕਾ ਦੇ ਮੁਲਾਜ਼ਮਾਂ ਨੂੰ ਕਵਾਰਟਰਾਂ ਲਈ ਦੇਣ ਤੋਂ ਨਾਂਹ ਕਰਕੇ ਆਪਣੇ ਪਹਿਲੇ ਫੈਸਲੇ ਤੇ ਰਹਿਣ ਦਾ ਇਕਰਾਰ ਕੀਤਾ ਹੋਇਆ ਹੈ । ਫਿਰ ਮਤਾ ਨੰ. 83, ਮਿਤੀ 25–5–61 ਨੂੰ ਉਪਰੋਕਤ ਬਿਲਡਿੰਗਾਂ ਬਣਨ ਦਾ 34,270/– ਰੁਪਏ ਦਾ ਐਸਟੀਮੇਟ ਵੀ ਪਾਸ ਹੋ ਚੁਕਾ ਹੈ । ਇਸ ਜ਼ਮੀਨ ਨੂੰ ਲੈਣ ਵਾਸਤੇ ਸ਼੍ਰੀ ਸੱਤਪਾਲ ਮਹਾਜਨ ਨੇ 11–4–64 ਨੂੰ ਇਕ ਦਰਖਾਸਤ ਦਿੱਤੀ ਜਿਹੜੀ ਜੂਨ 1967 ਵਿਚ ਫਾਈਲ ਕਰ ਦਿੱਤੀ ਗਈ । ਇਸ ਤੋਂ ਪਿਛੋਂ ਨਗਰ ਪਾਲਕਾਂ ਦੇ ਇਲੈਕਸ਼ਨ ਹੋਏ ਤੇ ਜਨ ਸੰਘ ਦਾ ਕਬਜ਼ਾ ਨਗਰ ਪਾਲਕਾ ਅੰਮ੍ਰਿਤਸਰ ਤੇ ਹੋ ਗਿਆ । *7–10–69 ਨੂੰ ਸ਼੍ਰੀ ਸੱਤਪਾਲ ਮਹਾਜਨ ਨੇ ਫਿਰ ਦਰਖਾਸਤ ਦਿੱਤੀ । ਇਸ ਦਰਖਾਸਤ ਤੇ ਇਮਪਰੂਵਮੈਂਟ ਟ੍ਰਸਟ ਕੋਲੋਂ ਜਨ ਸੰਘ ਮੈਂਬਰਾਂ ਦੇ ਰਸੂਖ ਨਾਲ ਐਡਜਸਟਮੈਂਟ ਲਈ ਲਿਖਵਾਇਆ । ਇਹ ਸਾਰਾ ਕੰਮ ਚੁਪ ਚਾਪ ਹੋਇਆ ਤੇ ਇਲਾਕੇ ਦੇ ਲੋਕਾਂ ਨੂੰ ਕੁਝ ਪਤਾ ਨਹੀਂ ਲਗਿਆ ।

ਹੁਣ ਇਹ ਜ਼ਮੀਨ ਮੈਨੇਜਰ ਅਜੀਤ ਵਿਦਿਆਲਾ ਦੇ ਨਾਂ ਤੇ ਨਗਰ ਪਾਲਕਾ ਨੇ ਲੀਜ਼ ਤੇ ਦੇਣ ਦਾ ਫੈਸਲਾ ਕਰ ਲਿਆ ਹੈ । ਅਜੀਤ ਵਿਦਿਆਲਾ ਦੀ ਮੈਨੇਜਿੰਗ ਕਮੇਟੀ ਬਣਾਨ ਦਾ ਅਖਿਤਆਰ ਮੈਨੇਜਰ ਸ਼੍ਰੀ ਸੱਤਪਾਲ ਮਹਾਜਨ ਨੂੰ ਹੈ ਤੇ ਸਕੂਲ ਬੜੀਆਂ ਬੋਝਲ ਫੀਸਾਂ ਲੈ ਕੇ ਚਲਾਇਆ ਜਾ ਰਿਹਾ ਹੈ । ਨਗਰ ਪਾਲਕਾ ਅੰਮ੍ਰਿਤਸਰ ਨੇ ਆਪਣੀਆਂ ਮੁਢਲੀਆਂ ਜ਼ਿਮੇਵਾਰੀਆਂ ਨੂੰ ਨਜ਼ਰ ਅੰਦਾਜ਼ ਕਰਕੇ ਕੇਵਲ ਇਕ ਆਦਮੀ ਨੂੰ ਲਾਭ ਪਹੁੰਚਾਉਣ ਲਈ ਕੁਝ ਜਤਨ ਕੀਤਾ ਹੈ ।

ਸਰਕਾਰ ਇਹਦੇ ਬਾਰੇ ਆਪਣੀ ਨੀਤੀ ਸਪਸ਼ਟ ਕਰਕੇ ਸ਼ਹਿਰ ਵਿਚ ਵੱਧ ਰਹੀ ਬੇਚੈਨੀ ਨੂੰ ਦੂਰ ਕਰਨ ਵਿਚ ਸਹਾਈ ਹੋਵੇ ।

**ਸ਼੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ । ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

---

(ਕ੍ਰਮ ਨੰ. 212)

**ਸਰਦਾਰ ਦਰਸ਼ਨ ਸਿੰਘ ਝਬਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਟੀਊਬ–ਵੈਲਾਂ ਨੂੰ 24 ਘੰਟਿਆਂ ਵਿਚ ਬੜੀ ਮੁਸ਼ਕਲ ਨਾਲ ਪੰਜ ਚਾਰ ਘੰਟੇ ਬਿਜਲੀ ਮਿਲਦੀ ਹੈ ਅਤੇ ਉਹ ਰੁਕ ਰੁਕ ਕੇ ਆਉਂਦੀ ਹੈ ਜਿਸ ਕਾਰਨ ਮੋਟਰਾਂ ਸੜਨ ਦੀ ਗਿਣਤੀ ਹਰ ਰੋਜ਼ ਵੱਧਦੀ ਜਾ ਰਹੀ ਹੈ ਇਸ ਦੇ ਨਾਲ ਹੀ ਫਸਲਾਂ ਸੜ ਰਹੀਆਂ ਹਨ, ਕਿਸਾਨਾਂ ਵਿਚ ਬੜੀ ਬੇਚੈਨੀ ਪੈਦਾ ਹੋ ਗਈ ਹੈ, ਸਬੰਧਤ ਵਜ਼ੀਰ ਜਵਾਬ ਦੇਵੇ ।

---

*As given in the original by the hon. Member.

**ਸ਼੍ਰੀ ਸਪੀਕਰ :** ਐਡਮਿਟਿਡ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

---

(ਕ੍ਰਮ ਨੰ. 214)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਪੁਲਿਸ ਦੇ ਬਹੁਤ ਸਾਰੇ ਕਰਮਚਾਰੀਆਂ ਨੇ ਆਪਣੀਆਂ ਔਪਸ਼ਨਾਂ ਦੇਕੇ ਇਕ ਜੂਨ, 1967 ਤਕ ਆਪਣੇ ਆਪ ਨੂੰ ਬਾਰਡਰ ਸਿਕਿਉਰਟੀ ਫੋਰਸ ਜੋ ਕਿ ਕੇਂਦਰੀ ਸਰਕਾਰ ਦਾ ਅਦਾਰਾ ਹੈ, ਵਿਚ ਸ਼ਾਮਲ ਕਰ ਲਿਆ ਕਿਉਂਕਿ ਉੱਥੇ ਤਨਖਾਹਾਂ ਜ਼ਿਆਦਾ ਸਨ ।

ਪਰ ਹੁਣ ਪੰਜਾਬ ਵਿਚ ਇਕ ਫਰਵਰੀ, 1968 ਤੋਂ ਬਾਅਦ ਪੁਲਿਸ ਦੀਆਂ ਤਨਖਾਹਾਂ ਵਧਣ ਨਾਲ ਬਾਰਡਰ ਸਿਕਿਉਰਟੀ ਫੋਰਸ ਦੇ ਬਹੁਤ ਸਾਰੇ ਕਰਮਚਾਰੀ ਪੰਜਾਬ ਸਰਕਾਰ ਵਲੋਂ ਪੀ. ਏ. ਪੀ. ਵਿਚ ਭੇਜੇ ਜਾ ਰਹੇ ਹਨ ਜਿਸ ਕਰਕੇ ਪੀ. ਏ. ਪੀ. ਦੇ ਕਰਮਚਾਰੀ ਆਪਣਿਆਂ ਅਹੁਦਿਆਂ ਤੋਂ ਰੀਵਰਟ ਕੀਤੇ ਜਾ ਰਹੇ ਹਨ ।

ਇਸ ਧੜਾ ਧੜ ਕੇਂਦਰੀ ਸਰਕਾਰ ਦੇ ਮੁਲਾਜ਼ਮਾਂ ਦੀ ਵਾਪਸੀ ਹੋਣ ਕਰਕੇ ਪੰਜਾਬ ਪੀ. ਏ. ਪੀ. ਦੇ ਕਰਮਚਾਰੀਆਂ ਤੇ ਲੋਕਾਂ ਵਿਚ ਬੜੀ ਬੇਚੈਨੀ ਤੇ ਗੁੱਸਾ ਹੈ ਕਿਉਂਕਿ ਉਹ ਕੇਂਦਰ ਤੋਂ ਪੰਜਾਬ 'ਚ ਵਾਪਸ ਲਿਆਏ ਜਾ ਰਹੇ ਹਨ । ਸਰਕਾਰ ਇਸ ਪਾਸੇ ਛੇਤੀ ਧਿਆਨ ਦੇਵੇ ।

**ਸ਼੍ਰੀ ਸਪੀਕਰ :** ਐਡਮਿਟਿਡ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

---

(ਕ੍ਰਮ ਨੰ. 215)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਟਿਆਲਾ ਵਿਖੇ 1902 ਤੋਂ 1963 ਤਕ ਗੁਰਮੁਖੀ ਤੇ ਸੰਸਕ੍ਰਿਤ ਵਿਦਿਆਲਾ ਚਲਦੇ ਸਨ । ਇਸ ਤੋਂ ਬਾਅਦ ਇਨ੍ਹਾਂ ਦੋਵਾਂ ਨੂੰ ਇਕ ਨਾਂ ਇੰਸਟੀਚਿਊਟ ਆਫ ਮਾਡਰਨ ਇੰਡੀਅਨ ਲੈਂਗੁਏਜਜ਼ ਦੇ ਥੱਲੇ ਬਦਲਿਆ ਗਿਆ ਤੇ ਇਸ ਦਾ ਪ੍ਰਿੰਸੀਪਲ ਸੰਸਕ੍ਰਿਤ ਤੇ ਪੰਜਾਬੀ ਦਾ ਵਿਦਵਾਨ ਨਿਯੁਕਤ ਕੀਤਾ ਗਿਆ । ਇਸ ਸਮੇਂ ਦੋਵੇਂ ਬੋਲੀਆਂ ਦੀ ਪੜ੍ਹਾਈ ਇਥੇ ਹੁੰਦੀ ਰਹੀ । 1968 ਵਿਚ ਇਸੇ ਸੰਸਥਾ ਦਾ ਨਾਂ ਸੰਸਕ੍ਰਿਤ ਵਿਦਿਆਲਾ ਰਖਿਆ ਗਿਆ ਹੈ ਤੇ ਇਸ ਦੇ ਮੁਖੀ ਇਸ ਬੋਲੀ ਤੋਂ ਅਣਜਾਣ ਹਨ ਤੇ ਪੰਜਾਬੀ ਦੀ ਚੰਗੇਰੀ ਪੜ੍ਹਾਈ ਬੰਦ ਹੋ ਗਈ ਹੈ । ਇਸ ਸਾਰੀ ਤਬਦੀਲੀ ਕਰਕੇ ਲੋਕਾਂ ਤੇ ਵਿਦਿਆਰਥੀਆਂ ਵਿਚ ਬੜਾ ਰੋਸ ਤੇ ਬੇਚੈਨੀ ਹੈ । ਸਰਕਾਰ ਇਸ ਪਾਸੇ ਛੇਤੀ ਧਿਆਨ ਦੇਵੇ ।

**ਸ਼੍ਰੀ ਸਪੀਕਰ :** ਐਡਮਿਟਿਡ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

ਉਦਯੋਗ ਮੰਤਰੀ : ਮੈਂ, ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਨਾਲ ਕਾਲ ਅਟੈਨਸ਼ਨ ਮੋਸ਼ਨਜ਼ ਨੰ. 80, 101, 104 ਅਤੇ 120 ਦੇ ਜਵਾਬ ਸਦਨ ਦੀ ਮੇਜ਼ ਤੇ ਰਖਦਾ ਹਾਂ।

---

**Relation to Call Attention Notices under Rule 73 placed on the Table.**

(Serial No. 80.)

**Chief Minister :**

Nursing Superintendent is discharging her duties with regard to the allocation of routine duties of the Nurses and trained-Dais only. The duties of the Class IV employees are allocated by the Daroga-cum-Clerk under the instructions of the Deputy Medical Superintendent. There is no complaint on record about the bad treatment of the Nursing Superintendent with the Nurses and trained Dais except from a few workers against whom she had reported for their un-satisfactory work. Her work has so far been assessed as satisfactory. She has nothing to do with Class IV Employees, who independently work under Daroga-cum-Clerk.

2. So far as weekly holidays are concerned, the nurses who perform night duty are given two nights off in a week. In lieu of Sundays and other holidays, they are given 20 days casual leave in a year and one day off in a week. Similarly, the Dais are given one night off in a week when they are put on night duty and are given 20 days casual leave in a year in lieu of Sunday and other holidays. On Sundays and festival holidays, Dais perform only 5 hours duty at a stretch. The average duty done by the Dais is 8 hours per day.

3. The Class IV employees working in out-doors do 6 hours duty including Clinics run in the afternoon with Sunday rest and those working in the wards perform 5½ hours duty per day with 2 hours off on Sunday and festivals holidays. For affording weekly rest to these employees, extra staff is required, for which a proposal is already under consideration of the Government.

---

**Free Lodging : Out** of 124 Nurses on roll, 36 married Nurses have been provided with rent-free accommdation in family quarters and 50 in Nurses Hostel. Similarly out of 17 Dais, 4 have been provided with rent-free accommodation in the hospital premises. Like-wise, out of 403 Class IV servants, 101 have been provided with rent free accommodation in hospital premises. The rest of the employees of all the three categories are residing outside hospital premises either with their parents/relatives or in rented houses, due to non-availability of Govt. accommodation and are getting House Rent Allowance as admissible under rules.

**Uniforms** : Sisters and Nurses are paid uniform allowance at the rate of Rs. 15/ and Rs 10/ per month respectively. Dais are not entitled to free uniforms. The Class IV servants are provided with free Summer and Winter Uniforms on the pattern prevalent in V. J. Hospital, Amritsar.

[Chief Minister]

**13 Hours Duty Daily From 7 P. M to 8.00 A.M.**

Nurses, Dais and Class IV servants perform 13 hours duty only when they are put on night duty. It includes supper break. This duty is done in rotation and is put in their own interest as for the employees (especially female staff, Nurses and Dais, female Class IV servants) who reside outside hospital premises, it is very inconvenient to come for this duty and to go after this duty in the mid-night. The Nurses who perfrom night duty are given two nights off in a week. The Dais and Class IV employees are given one night off in a week in which they are put on night duty as their duty is not considered as active duty.

---

**(Serial No. 101.)**

**Chief Minister :**

(a) According to the preliminary survey conducted by the Public Health Engineering Organisation in 2548 villages in Punjab State, there is scarcity of drinking water or water has got high contents of fluoride or water is brackish.

As regards Hoshiarpur district, the inhabitants of about 401 villages have to face scarcity of drinking water. Out of 401 villages, water supply scheme has been in progress in 40 villages and water supply in 20 villages has been completed.

During 1967-68, the most important and major scheme taken in hand was that of Mallowal, Pojewal group of villages at an estimated cost of Rs. 19 96 lakhs. This scheme will supply drinking water to 22 villages of Bet illaqa having a population of about 20,000 persons. Subsequently this scheme will be extended to another 22 villages of Kandi area in Hoshiarpur district to serve about 11,000 persons. Likewise the following important schemes of Hoshiarpur district during 1968-69 have been sanctioned and taken in hand :-

(i) water supply Scheme Boring Bari at a cost of Rs. 34.65 lakhs (This scheme will serve 34 villages with a population of 19,000 persons).

(ii) water supply scheme Datarpur, Behpur at a cost of Rs. 8.65 lakhs (This scheme will serve 8 villages with a population of 8,500 persons).

(iii) water supply scheme Kumahi Devi at a cost of Rs. 11 67 lakhs (This scheme will serve 15 villages with a population of 10,000 persons).

(iv) water supply scheme Shahbajpur (Kandi Area) at a cost of Rs. 1.89 lakhs.

More schemes will be taken upon the availability of funds.

(b) This does not concern Health Deptt.

[ੳ) ਪੰਜਾਬ ਰਾਜ ਦੇ 2548 ਪਿੰਡਾਂ ਵਿਚ ਪਬਲਿਕ ਹੈਲਥ ਇੰਜਨੀਅਰਿੰਗ ਆਰਗੇਨਾਈਜ਼ੇਸ਼ਨ ਵਲੋਂ ਕੀਤੇ ਗਏ ਅਰੰਭਕ ਸਰਵੇਖਣ ਦੇ ਅਨੁਸਾਰ ਪੀਣ ਦੇ ਪਾਣੀ ਦੀ ਘਾਟ ਹੈ, ਜਾਂ ਪਾਣੀ ਵਿਚ ਫਲੋਰਾਈਡ ਦੇ ਅਜ਼ਜਾਅ ਵਾਧੂ ਮਿਕਦਾਰ ਵਿਚ ਹਨ ਜਾਂ ਪਾਣੀ ਖਾਰਾ (Brackish) ਹੈ ।

ਜਿਥੋਂ ਤਕ ਹੁਸ਼ਿਆਰਪੁਰ ਜ਼ਿਲ੍ਹੇ ਦਾ ਸਵਾਲ ਹੈ, ਤਕਰੀਬਨ 401 ਪਿੰਡਾਂ ਦੇ ਲੋਕਾਂ ਨੂੰ ਪੀਣ ਦੇ ਪਾਣੀ ਦੀ ਤੰਗੀ ਦਾ ਸਾਮ੍ਹਣਾ ਕਰਨਾ ਪੈਂਦਾ ਹੈ । 401 ਪਿੰਡਾਂ ਵਿਚੋਂ 40 ਪਿੰਡਾਂ ਵਿਚ ਵਾਟਰ ਸਪਲਾਈ ਸਕੀਮ ਦਾ ਵਿਕਾਸ ਕੀਤਾ ਜਾ ਰਿਹਾ ਹੈ ਅਤੇ 20 ਪਿੰਡਾਂ ਵਿਚ ਵਾਟਰ ਸਪਲਾਈ ਮੁਕੰਮਲ ਹੋ ਗਈ ਹੈ ।

1967-68 ਦੇ ਦੌਰਾਨ ਸਭ ਤੋਂ ਵੱਧ ਮਹੱਤਵਪੂਰਨ ਅਤੇ ਵੱਡੀ ਸਕੀਮ ਜਿਹੜੀ ਕਿ ਹੱਥ ਵਿਚ ਲਈ ਗਈ ਸੀ, ਉਹ ਮੇਲੋਵਾਲ, ਪੋਜੇਵਾਲ ਪਿੰਡਾਂ ਦੇ ਗਰੁਪ ਦੀ ਸੀ ਜਿਸ ਦਾ ਅੰਦਾਜ਼ਨ ਖਰਚ 19.96 ਲੱਖ ਰੁਪਏ ਸੀ । ਇਸ ਸਕੀਮ ਨਾਲ ਬੇਟ ਇਲਾਕੇ ਦੇ 22 ਪਿੰਡਾਂ ਨੂੰ ਪੀਣ ਦਾ ਪਾਣੀ ਮਿਲ ਸਕੇਗਾ ਜਿਨ੍ਹਾਂ ਦੀ ਆਬਾਦੀ 20,000 ਹੈ । ਬਾਦ ਵਿਚ ਇਹ ਸਕੀਮ ਹੁਸ਼ਿਆਰਪੁਰ ਜ਼ਿਲ੍ਹੇ ਦੇ ਇਲਾਕਾ ਕੰਡੀ ਦੇ 22 ਪਿੰਡਾਂ ਤਕ ਵਧਾ ਦਿਤੀ ਜਾਵੇਗੀ ਜਿਸ ਨਾਲ 11,000 ਆਦਮੀਆਂ ਨੂੰ ਫਾਇਦਾ ਪਹੁੰਚੇਗਾ । ਇਸੇ ਤਰ੍ਹਾਂ ਸੰਨ 1968-69 ਦੇ ਦੌਰਾਨ ਹੋਸ਼ਿਆਰਪੁਰ ਜ਼ਿਲ੍ਹੇ ਦੀਆਂ ਹੇਠ ਲਿਖੀਆਂ ਮਹੱਤਵਪੂਰਨ ਸਕੀਮਾਂ ਮਨਜ਼ੂਰ ਕੀਤੀਆਂ ਜਾ ਚੁਕੀਆਂ ਹਨ ਅਤੇ ਉਨ੍ਹਾਂ ਤੇ ਕੰਮ ਸ਼ੁਰੂ ਹੋ ਗਿਆ ਹੈ :-

(1) 34.65 ਲੱਖ ਰੁਪਏ ਦੀ ਲਾਗਤ ਨਾਲ ਵਾਟਰ ਸਪਲਾਈ ਸਕੀਮ ਬੋਰਿੰਗ ਬਾਰੀ (ਇਹ ਸਕੀਮ 34 ਪਿੰਡਾਂ ਨੂੰ ਫਾਇਦਾ ਪਹੁੰਚਾਵੇਗੀ, ਜਿਨ੍ਹਾਂ ਦੀ ਆਬਾਦੀ 19,000 ਹੈ ।)

(2) 8.65 ਲੱਖ ਰਪਏ ਦੀ ਲਾਗਤ ਤੇ ਵਾਟਰ ਸਪਲਾਈ ਸਕੀਮ ਦਤਾਰਪੁਰ, ਬੇਹਪੁਰ (ਇਸ ਸਕੀਮ ਨਾਲ 8 ਪਿੰਡਾਂ ਨੂੰ ਫਾਇਦਾ ਪਹੁੰਚੇਗਾ, ਜਿਨ੍ਹਾਂ ਦੀ ਅਬਾਦੀ 8,500 ਹੈ ।)

(3) 11.67 ਲੱਖ ਰੁਪਏ ਦੀ ਲਾਗਤ ਨਾਲ ਵਾਟਰ ਸਪਲਾਈ ਸਕੀਮ ਕੁਮਾਹੀ (ਇਸ ਸਕੀਮ ਨਾਲ 15 ਪਿੰਡਾਂ ਨੂੰ ਫਾਇਦਾ ਪਹੁੰਚੇਗਾ, ਜਿਨ੍ਹਾਂ ਦੀ ਅਬਾਦੀ 10,000 ਹੈ ।)

(4) 1.89 ਲੱਖ ਰੁਪਏ ਦੀ ਲਾਗਤ ਨਾਲ ਵਾਟਰ ਸਪਲਾਈ ਸਕੀਮ ਸ਼ਾਹਬਾਜਪੁਰ (ਇਲਾਕਾ ਕੰਡੀ), ਜੇ ਫੰਡ ਹੋਏ ਤਾਂ ਹੋਰ ਸਕੀਮਾਂ ਦਾ ਕੰਮ ਵੀ ਸ਼ੁਰੂ ਕਰ ਦਿਤਾ ਜਾਵੇਗਾ ।

(ਅ) ਇਸ ਦਾ ਸਬੰਧ ਸਿਹਤ ਵਿਭਾਗ ਨਾਲ ਨਹੀਂ ਹੈ ।]

(Serial No. 104)

**Sardar Dalip Singh Pandhi** : I beg to draw the attention of the Government towards an urgent matter of the public importance, namely, 31 new head-masters have been appointed according to letter No. 7/268-68/E. S (1), dated 31-12-68, but none of the persons belonging to backward classes and scheduled castes has been promoted as Headmaster and thus there is great restlessness especially amongst the candidates belonging to Scheduled Castes and generally in the Backward Classes. The Government may make a statement in this connection so that the restlessness prevalent in the public may be removed.

**ਸਰਦਾਰ ਸੋਹਨ ਸਿੰਘ ਬਾਸੀ (ਸਿੰਚਾਈ, ਬਿਜਲੀ ਤੇ ਵਿਦਿਆ ਮੰਤਰੀ) :**

ਡਾਇਰੈਕਟਰ, ਸਿਖਿਆ ਵਿਭਾਗ ਦੇ ਦਫਤਰ ਦੇ ਹੁਕਮ ਨੰ 7/268–68–ਈ. ਐਸ (1) ਮਿਤੀ 31–12–1968 ਰਾਹੀਂ ਸੀਨੀਅਰ ਮਾਸਟਰਾਂ ਨੂੰ (ਸਟੇਟ ਤੇ ਪਰੋਵਿੰਸ਼ਲਾਇਜ਼ਡ ਕਾਡਰ) ਬਤੌਰ ਹੈਡਮਾਸਟਰ ਤਰੱਕੀ ਦਿਤੀ ਗਈ ਸੀ, ਪਰ ਇਹ ਵੀ ਠੀਕ ਹੈ ਕਿ ਕਿਸੇ ਵੀ ਅਨੁਸੂਚਿਤ ਜਾਤੀ ਤੇ ਪਿਛੜੀ ਜਾਤੀ ਦੇ ਅਧਿਆਪਕ ਨੂੰ ਤਰੱਕੀ ਨਹੀਂ ਦਿਤੀ ਗਈ। ਇਸ ਦਾ ਕਾਰਣ ਇਹ ਹੈ ਕਿ ਅਨੁਸੂਚਿਤ ਤੇ ਪਿਛੜੀਆਂ ਸ਼ਰੇਣੀਆਂ ਦੇ ਸੀਨੀਅਰ ਅਧਿਆਪਕਾਂ ਸਬੰਧੀ ਮੰਡਲ ਸਿਖਿਆ ਅਫਸਰ ਕੋਲੋਂ ਸੂਚਨਾ ਇਕੱਠੀ ਨਹੀਂ ਹੋਈ। ਇਨ੍ਹਾਂ ਕਰਮਚਾਰੀਆਂ ਲਈ ਮਹਿਕਮੇ ਨੇ 7 ਅਸਾਮੀਆਂ ਰਿਜ਼ਰਵ ਰੱਖੀਆਂ ਹੋਈਆਂ ਹਨ। ਜਿਸ ਸਮੇਂ ਇਹ ਸੂਚਨਾ ਇਕੱਠੀ ਹੋ ਜਾਵੇਗੀ ਤਾਂ ਜਿਹੜੇ ਵੀ ਸੀਨੀਆਰਟੀ ਦੇ ਅਨੁਸਾਰ ਸੀਨੀਅਰ ਅਨੁਸੂਚਿਤ ਜਾਤੀ ਦੇ ਅਧਿਆਪਕ ਹੋਣਗੇ, ਉਨ੍ਹਾਂ ਨੂੰ ਵੀ ਤਰੱਕੀ ਦੇ ਦਿੱਤੀ ਜਾਵੇਗੀ।

---

Serial No. 120,

**Chief Minister :**

There is no exodus of teaching staff from the Medical Colleges in the State. No post of Professor in the two Medical Colleges at Patiala and Amritsar is lying vacant. Only two Posts of Associat Professors and three posts of Assistant Professors are lying vacant and the question of filling the vacancies is already under the consideration of Government. These posts are lying vacant for completing formalities and not because of non availability of suitable persons. Similarly the posts of Senior Lecturers and which are lying vacant in the State Medical Colleges are being filled up after the scrutiny of the cases. There is only one instance where suitable candidates could not be recommended. This was in case of Lecturer Pharmacy Department due to the fact that adequate publicity was not given by the Public Service Commission for filling up this post. The Punjab Public Service Commission is being requested to publicise this post in various leading newspapers and it is hoped that even this post will be filled up soon.

The grades of doctors and teaching staff in the Medical Colleges compare quite favourably with equivalent categories in the Centre or any other State. In fact our grades in most cases are at par with those proposed for the all India Medical Service. The assumption th at doctors

in Punjab Health Department leave service for going abroad because of this reason, is therefore not correct. However, a few doctors have been sent by the Punjab Government itself for training abroad in the specialities for which training facilities do not exist in India.

**ਸ਼੍ਰੀ ਸਪੀਕਰ :** ਹੁਣ ਪੇਪਰਜ਼ ਲੇ ਕੀਤੇ ਜਾਣਗੇ । (Now papers are to be laid on the Table.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਕ ਮੈਮੋਰੰਡਮ ਅਰਜ਼ੀ ਪੱ ਰ ਤੁਹਾਡੇ ਕੋਲ ਭੇਜਿਆ ਸੀ । ਉਸ ਬਾਰੇ ਰਲ 120 ਦੇ ਤਹਿਤ ਤੁਸੀਂ ਸਾਡੀ ਮਦਦ ਕਰ ਸਕਦੇ ਹੋ ।

**ਸ਼੍ਰੀ ਸਪੀਕਰ :** ਐਗਜ਼ਾਮਿਨ ਕਰਕੇ ਦਸਾਂਗਾ । (I will give my ruling after examining the matter.)

**ਕਾਮਰੇ ਸੱਤ ਪਾਲ ਡਾਂਗ :** ਐਗਜ਼ਾਮਿਨ ਅੱਗੇ ਵੀ ਤੁਸੀਂ ਕੀਤਾ ਸੀ । ਜੁਡੀਸ਼ੀਅਲ ਇਨਕੁਆਰੀ ਤੋਂ ਸਰਕਾਰ ਨੇ ਇਨਕਾਰ ਕੀਤਾ ਅਤੇ ਕਮਿਸ਼ਨਰ ਸਾਹਿਬ ਇਕ ਦਿਨ ਵਿਚ ਇਨਕੁਆਰੀ ਖ਼ਤਮ ਕਰਕੇ ਵਾਪਸ ਆ ਗਏ ਹਨ ।

**ਸ਼੍ਰੀ ਸਪੀਕਰ :** ਇਸ ਬਾਰੇ ਕਲ ਚੀਫ਼ ਮਨਿਸਟਰ ਨੇ ਬਿਆਨ ਦਿਤਾ ਸੀ । ਇਨਕੁਆਰੀ ਹਾਲੇ ਮੁਕੀ ਨਹੀਂ । ਇਨਕੁਆਰੀ ਮੁਕ ਲੈਣ ਦਿਉ । (The Chief Minister made a statement yesterday about it. The enquiry has not yet been completed. Let it be completed first.)

**ਕਾਮਰੇਡ ਸੱਤਪਾਲ ਡਾਂਗ :** ਪੁਆਇੰਟ ਇਹ ਹੈ ਕਿ ਸਿਰਫ਼ ਦੋ ਰੂਲਿੰਗ ਪਾਰਟੀਆਂ ਨੂੰ ਛੱਡ ਕੇ ਬਾਕੀ ਸਾਰੀਆਂ ਪਾਰਟੀਆਂ ਇਸ ਹਾਊਸ ਵਿਚ ਮੰਗ ਕਰ ਰਹੀਆਂ ਹਨ । (ਵਿਘਨ)

**ਸ਼੍ਰੀ ਸਪੀਕਰ :** ਮੈਂ ਐਗਜ਼ਾਮਿਨ ਕਰ ਰਿਹਾ ਹਾਂ । (The matter is being examined by me.)

**ਸਰਦਾਰ ਸ਼ਸ਼ਪਾਲ ਸਿੰਘ :** ਡਾਂਗ ਸਾਹਿਬ ਇਸ ਹਾਊਸ ਵਿਚ ਬਗੈਰ ਕਿਸੇ ਰੂਲ ਵਲ ਤੱਵੁਜੋ ਦਿਵਾਏ ਖੜ੍ਹੇ ਹੋ ਕੇ ਬੋਲ ਲੈਂਦੇ ਹਨ ।

**ਕਾਮਰੇਡ ਸੱਤ ਪਾਲ ਡਾਂਗ :** ਇਹ ਕਿਹੜੇ ਰੂਲ ਦੀ ਇਜਾਜ਼ਤ ਨਾਲ ਖੜੇ ਹੋਏ ਹਨ

---

## PAPERS LAID ON THE TABLE OF THE HOUSE

**Minister for Irrigation and Power** Sardar Sohan Singh Bassi) :

Sir, I beg to lay on the Table -

(i) the Annual Administration Report of the Punjab State Electricity Board, Patiala, for the year 1967-68, as required under Section 75 (1A) of the Electricity (Supply) Act, 1948, and

(ii) the Annual Statements of Accounts of the Punjab State Electricity Board for the year 1967-68(3rd May, 1967 to 31st March, 1968) and the Audit Report thereon, as required under Section 69 (1) of the Electricity (Supply) Act, 1948.

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਨਾਲ ਮੈਂ ਰੋਡ ਟਰਾਂਸਪੋਰਟ ਕਾਰਪੋਰੇਸ਼ਨਜ਼ ਐਕਟ, 1950, ਦਫ਼ਾ 33(4) ਥਲੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਸਾਲ 1965-66 ਦਾ *ਫਾਈਨੈਨਸ਼ਲ ਰਿਵੀਉ ਸਦਨ ਦੀ ਮੇਜ਼ ਤੇ ਰੱਖਦਾ ਹਾਂ ।

**ਸਰਦਾਰ ਉਮਰਾਓ ਸਿੰਘ :** ਰਿਪੋਰਟ ਮੇਜ਼ ਉਤੇ ਰੱਖਣ ਤੋਂ ਪਹਿਲਾਂ ਡਿਸਕਸ਼ਨ ਨਹੀਂ ਹੋਣੀ ਚਾਹੀਦੀ ਸੀ । ਡਿਸਕਸ਼ਨ ਹੋ ਚਕੀ ਹੈ ਅਤੇ ਰਿਪੋਰਟ ਹੁਣ ਸਦਨ ਦੀ ਟੇਬਲ ਤੇ ਰੱਖੀ ਗਈ ਹੈ ।

---

## DISCUSSION ON DEMANDS FOR GRANTS

Demand No. 9—General Administration
Demand No. 12—Police

**ਸ਼੍ਰੀ ਸਪੀਕਰ :** ਡਿਮਾਂਡਜ਼ ਨੰਬਰ 9 ਅਤੇ 12 (Demands No. 9 & 12.)

**Minister for Industries** (Shri Balram Dass Tandon): Sir, I beg to move :

That a sum not exceeding Rs. 2,99,59, 330 be granted to the Governor to defray the charges that will come in the course of payment for the year 1969-70 (excluding the amount already voted on account) in respect of charges under head "19-General Administration".

That a sum not exceeding Rs. 5, 64, 59, 040 be granted to the Governor to the defray the charges that will come in the course of payment for the year 1969-70 excluding the amount already voted on account) in respect of charges under head "23-Police".

**Mr. Speaker :** Motions moved -

That a sum not exceeding Rs. 2,99,59,330 be granted to the Governor to defray the charges that will come in the course of payment for the year 1969-70 (excluding the amount already voted on account) in respect of charges under head "19-General Administration".

That a sum not exceeding Rs. 5,64,59 040 be granted to the Governor to defray the charges that will come in the course of payment for the year 1969-70 (excluding the amount already voted on account) in respect of charges under head "23-Police".

I have received notices of cut-motions in respect of these Demands for Grants from some hon. Members. These cut-motions will be deemed to have been read and moved and can be discussed along with the Demands.

---

*Placed in the Library.

DEMAND No. 9

(19-General Administration).

1. Shri Ram Singh :

That the demand be reduced by Re. 1/-

2. Chaudhri Balbir Singh :

That the demand be reduced by Re. 1/-

3. Comrade Satya Pal Dang :

4. Comrade Babu Singh :

5. Comrade Kulwant Singh :

6. Comrade Dana Ram :

That the demand be reduced by Re. 1/-

7. Sardar Kirpal Singh :

That the demand be reduced by Re. 1/-

DEMAND No. 12.

(23—Police)

1. Chaudhri Balbir Singh :

That the demand be reduced by Re. 1/-

2. Comrade Babu Singh Master :

3. Comrade Satya Pal Dang :

4. Comrade Kulwant Singh :

5. Comrade Dana Ram :

That the demand be reduced by Re. 1/-

चौधरी बलबीर सिंह : ग्रान ए प्वायंट ग्राफ़ ग्राडर, सर। मुख्य मन्त्री साहिब ने ग्रभी बैठे बैठ 'चूज़ा' कहा है। मैं ग्राप के ध्यान में यह लाना चाहता हूं कि यह एक बहुत बुरी बात है। (शोर) (विघ्न)

कामरेड सॅत पाल डांग : जिहड़ा चूज़ा होएगा उह परसनल ऐकसपलनेशन दे सकदा है। होर नहीं दे सकदा।

उदयोग मंतरी : चूज़ा कोई होवे तां ऐकसपलेनेशन देवे। (शोर) (विघन)

चौधरी बलबीर सिंह : मुख्य मन्त्री बड़े सुलझे हुए ग्रादमी हैं ग्रौर हाई कोर्ट के जज रह चुके हैं, सदन में इस किस्म की बातें करते हैं। उमर 70 वर्ष हो गई या नहीं मुझे नहीं पता लेकिन वह 70 वाली बातें ज़रुर करते हैं।

स्री सपीकर : टेक यूअर सीट, आप नूं तां कहा नहीं। (Take your seat please. He has not called you.)

चौधरी बलबीर सिंह : मुझे कहा है। (शोर) (विघ्न)

**Mr. Speaker :** Please take your seat.

**चौधरी बलबीर सिंह :** अध्यक्ष महोदय, इन्हें बंद किया करें, वे इस किस्म की बातें न करें।

**Mr Speaker :** Chaudhri Sahib, please take your seat.

**ਸਰਦਾਰ ਉਮਰਾਓ ਸਿੰਘ (ਬੜਾ ਪਿੰਡ) :** ਸਪੀਕਰ ਸਾਹਿਬ, ਇਹ ਜੋ ਜਨ ਸੰਘ ਅਤੇ ਅਕਾਲੀਆਂ ਦੀ ਪੌਣੇ ਤਿੰਨ ਮਹੀਨੇ ਦੀ ਕੁਲੀਸ਼ਨ ਸਰਕਾਰ ਬਣੀ ਹੈ ਔਰ ਇਸ ਤਿੰਨ ਮਹੀਨਿਆਂ ਦੇ ਦੌਰਾਨ ਜੋ ਪੰਜਾਬ ਦੀ ਹਾਲਤ ਹੋਈ ਹੈ, ਉਹ ਸ਼ਾਇਦ ਪਿਛਲੇ 20 ਸਾਲਾਂ ਵਿਚ ਨਾ ਹੋਈ ਹੋਵੇ। ਜਿਸ ਢੰਗ ਨਾਲ ਲਾਅ ਐਂਡ ਆਰਡਰ ਦੀ ਮਿੱਟੀ ਪਲੀਤ ਕੀਤੀ ਗਈ ਹੈ। ਜਿਸ ਦਿਨ ਇਨ੍ਹਾਂ ਦੀ ਵਜ਼ਾਰਤ ਬਣੀ, ਸਭ ਤੋਂ ਪਹਿਲਾਂ ਇਨ੍ਹਾਂ ਨੇ ਵੱਡੇ ਵੱਡੇ ਅਫਸਰਾਂ ਨੂੰ ਬਦਲ ਦਿੱਤਾ। ਐਸ. ਪੀ. ਬਦਲ ਦਿੱਤੇ ਗਏ, ਡੀ. ਸੀ. ਬਦਲ ਦਿੱਤੇ ਗਏ। ਬਗੈਰ ਉਨ੍ਹਾਂ ਦੇ ਕੰਮ ਦੇਖਿਆਂ, ਬਗੈਰ ਪੜਤਾਲ ਕੀਤਿਆਂ ਉਨ੍ਹਾਂ ਦੀ ਬਦਲੀ ਕਰ ਦਿੱਤੀ ਗਈ। ਸਾਰਿਆਂ ਨੂੰ ਪੁਲੀਟੀਕਲ ਪਰੈਸ਼ਰ ਨਾਲ ਬਦਲਿਆ ਗਿਆ। ਮੈਂ ਕਹਿੰਦਾ ਹਾਂ ਕਿ ਇਹ ਕਿਸੇ ਵੀ ਚੰਗੀ ਗੌਰਮਿੰਟ ਨੂੰ ਸ਼ੋਭਦਾ ਨਹੀਂ। (ਵਿਘਨ) ਇਸ ਤੋਂ ਇਲਾਵਾ, ਸਪੀਕਰ ਸਾਹਿਬ ਜੋ ਮਾਹੌਲ ਇਨ੍ਹਾਂ ਮਹੀਨਿਆਂ ਵਿਚ ਸਕੱਤਰੇਤ ਵਿਚ ਪੈਦਾ ਹੋ ਗਿਆ ਹੈ, ਉਸ ਦਾ ਕੋਈ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਛੋਟੇ ਅਤੇ ਵੱਡੇ ਅਫਸਰਾਂ ਵਿਚ ਬਹੁਤ ਸਾਰੇ ਆਪਸੀ ਮੱਤ ਭੇਦ ਹੋ ਗਏ ਹਨ। ਪੀ. ਸੀ. ਐਸ. ਅਤੇ ਆਈ. ਏ. ਐਸ. ਵਿਚ ਬੜੇ ਝਗੜੇ ਖੜੇ ਹੋ ਗਏ ਹਨ। (ਵਿਘਨ) (ਸ਼ੋਰ) ਸਾਡੇ ਵਜ਼ੀਰਾਂ ਨੂੰ ਇਸ ਪਾਸੇ ਫੁਰਸਤ ਹੀ ਨਹੀਂ ਮਿਲਦੀ ਕਿ ਉਹ ਕਿਸੇ ਤਰ੍ਹਾਂ ਬੈਠਕੇ ਇਨ੍ਹਾਂ ਨੂੰ ਨਜਿੱਠਣ ਦੀ ਕੋਸ਼ਿਸ਼ ਕਰਨ। ਤੁਸੀਂ ਦੇਖਿਆ ਹੋਣਾ ਹੈ ਕਿ ਸਾਡੇ ਸਾਰਿਆ ਵੱਲੋਂ ਇਨ੍ਹਾਂ ਦਾ ਧਿਆਨ ਦਿਵਾਉਣ ਲਈ ਕਾਲ ਅਟੈਨਸ਼ਨ ਮੋਸ਼ਨਾਂ ਲਿਆਉਣੀਆਂ ਪੈਂਦੀਆਂ ਹਨ। (ਵਿਘਨ) ਉਸ ਵਿਚ ਟਰੈਜ਼ਰੀ ਬੈਂਚਿਜ਼ ਦੇ ਮੈਂਬਰ, ਕਾਂਗਰਸ ਪਾਰਟੀ ਦੇ ਮੈਂਬਰ, ਮੇਰੇ ਖੱਬੇ ਪਾਸੇ ਜਿਹੜੇ ਮੈਂਬਰ ਸਾਹਿਬਾਨ ਬੈਠੇ ਹਨ, ਉਨ੍ਹਾਂ ਵੱਲੋਂ ਵੀ, ਗੱਲ ਕੀ ਐਨੀਆਂ ਬੇਸ਼ੁਮਾਰ ਕਾਲ ਅਟੈਨਸ਼ਨਾਂ ਆਉਂਦੀਆਂ ਹਨ ਜਿਹੜੀਆਂ ਕਿ ਇਸ ਲਾਅ ਐਂਡ ਆਰਡਰ ਦੀ ਜੋ ਪੁਜੀਸ਼ਨ ਹੈ, ਉਸ ਦਾ ਇਕ ਬੜਾ ਕਲੀਅਰ ਸਬੂਤ ਹੈ। ਇਸ ਵਕਤ ਮੈਂਬਰ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੇ ਪਾਸ ਸਿਵਾਏ ਕਾਲ ਅਟੈਨਸ਼ਨ ਮੋਸ਼ਨਜ਼ ਦੇ ਹੋਰ ਕੋਈ ਜ਼ਰੀਆ ਨਹੀਂ। ਲੋਕਾਂ ਨੂੰ ਕੋਈ ਇਨਸਾਫ ਨਹੀਂ ਮਿਲ ਰਿਹਾ। ਬੜੀ ਬੇਇਨਸਾਫੀ ਹੋ ਰਹੀ ਹੈ। ਇਸ ਦਾ ਸਬੂਤ ਤੁਹਾਡੇ ਸਾਹਮਣੇ ਹੈ, ਹਰ ਰੋਜ਼ ਕਾਲ ਅਟੈਨਸ਼ਨ ਮੋਸ਼ਨਜ਼ ਆ ਰਹੀਆਂ ਹਨ। ਮੈਂ ਅਰਜ਼ ਕਰਦਾ ਹਾਂ ਇਸ ਲਈ ਕੋਈ ਗੱਲ ਲੁਕੀ ਛਿਪੀ ਨਹੀਂ। (ਵਿਘਨ) ਮੁੱਖ ਮੰਤਰੀ ਸਾਹਿਬ ਨੇ ਇਹ ਜਿਹੜੇ ਅੰਕੜੇ ਦਿੱਤੇ ਹਨ, ਇਹ ਪਿਛਲੀ ਸਰਕਾਰ ਦੇ ਅੰਕੜੇ ਲਿਆ ਕੇ ਦਿੱਤੇ ਹਨ। (ਵਿਘਨ) ਅਸੀਂ ਤਾਂ ਸਰਦਾਰ ਗੁਰਨਾਮ ਸਿੰਘ ਅਤੇ ਸਰਦਾਰ ਲਛਮਣ ਸਿੰਘ ਗਿੱਲ ਵਿਚ ਕੋਈ ਫਰਕ ਨਹੀਂ ਸਮਝਦੇ। ਉਹ ਅੱਠ ਦਸ ਸਾਲ ਇਕੱਠੇ ਰਹੇ ਹਨ। ਉਹ ਇਕ ਦੂਜੇ ਦੇ ਸਾਥੀ ਰਹੇ ਹਨ। ਚੰਗਾ ਹੁੰਦਾ ਜੇ ਉਹ ਐਸੇ ਅੰਕੜੇ ਪੇਸ਼ ਕਰਦੇ ਕਿ ਜਿਸ ਨਾਲ ਇਹ ਜੋ ਆਪੋਜ਼ੀਸ਼ਨ ਵਾਲੇ ਹਨ, ਇਹ ਵੀ ਸੰਤੁਸ਼ਟ ਹੋ ਜਾਂਦੇ।

ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਕਿ ਹਰ ਰੋਜ਼ ਅਖਬਾਰਾਂ ਵਿਚ ਆਉਂਦਾ ਹੈ ਕਿ ਫਲਾਣੇ ਥਾਂ ਕਤਲ ਹੋ ਗਿਆ, ਫਲਾਣੇ ਥਾਂ ਲੜਕੀ ਚੁਕੀ ਗਈ, ਫਲਾਣੇ ਥਾਂ ਦਿਨ ਦਿਹਾੜੇ ਲੁੱਟ

ਮਚਾਈ ਗਈ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਹਰੀਜਨਾਂ ਦੀ ਜੋ ਹਾਲਤ ਇਨ੍ਹਾਂ ਮਹੀਨਿਆਂ ਵਿਚ ਹੋਈ ਹੈ, ਇਹੋ ਜਿਹੀ ਤਾਂ 'ਮਨੂ' ਦੇ ਵੇਲੇ ਵੀ ਨਹੀਂ ਸੀ ਹੋਈ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਇਲੈਕਸ਼ਨ ਤੋਂ ਬਾਅਦ ਇਹ ਪਿੰਡਾਂ ਵਿਚ ਗਏ ਅਤੇ ਗਰੀਬ ਹਰੀਜਨਾਂ ਨੂੰ ਜਿਨ੍ਹਾਂ ਨੇ ਇਨ੍ਹਾਂ ਸਾਡ ਸਾਥੀਆਂ ਨੂੰ ਵੋਟਾਂ ਨਹੀਂ ਦਿੱਤੀਆਂ, ਇਨ੍ਹਾਂ ਨੇ ਉਨ੍ਹਾਂ ਨੂੰ ਡਰਾਇਆ ਕਿ ਤੁਸੀਂ ਕਾਂਗਰਸ ਨੂੰ ਕਿਉਂ ਵੋਟਾਂ ਦਿੱਤੀਆਂ ਹਨ। (ਵਿਘਨ) ਉਨ੍ਹਾਂ ਦੇ ਹੁੱਕੇ ਪੀਣੇ ਬੰਦ ਕਰ ਦਿੱਤੇ। (ਸ਼ੋਰ) ਇਕ ਮਾਨਯੋਗ ਮੈਂਬਰ ਵਲੋਂ ਵਿਘਨ (ਇਹ ਕਿਹੜੇ ਪਿੰਡ ਦੀ ਗੱਲ ਹੈ) ? ਇਹ ਪਿੰਡ ਧਨੌਲਾ ਜ਼ਿਲਾ ਜਲੰਧਰ ਦੀ ਗੱਲ ਹੈ। (ਵਿਘਨ) ਸਰਦਾਰ ਦਰਸ਼ਨ ਸਿੰਘ ਕੇ. ਪੀ. ਦੇ ਇਲਾਕੇ ਵਿਚ ਹੈ। ਉਹ ਗੁਰਦੁਆਰਾ ਬਣਾਉਣ ਲਈ ਕੋਸ਼ਿਸ਼ ਕਰਦੇ ਰਹੇ, ਪਰ ਇਨ੍ਹਾਂ ਦੀ ਪਾਰਟੀ ਨੇ ਨਹੀਂ ਬਣਾਉਣ ਦਿੱਤਾ। (ਸ਼ੋਰ) (ਵਿਘਨ) ਮੈਂ ਮਾਨਯੋਗ ਮੈਂਬਰ ਨੂੰ ਕਹਿੰਦਾ ਹਾਂ ਕਿ ਇਹ ਢੱਡ ਸਾਰੰਗੀ ਵਾਲੀ ਗੱਲ ਨਹੀਂ (ਸ਼ੋਰ) ਇਹ ਛਲੀਆਂ ਦਾ ਖੇਤ ਨਹੀਂ (ਸ਼ੋਰ) (ਵਿਘਨ) (ਬਹੁਤ ਸ਼ੋਰ) ਹੁੱਕਾ ਪਾਣੀ (ਵਿਘਨ) ਜਦੋਂ ਤੁਹਾਡਾ ਪੂਰਾ ਰਾਜ ਬਣ ਜਾਵੇਗਾ ਤਾਂ (ਸਰਦਾਰ ਕ੍ਰਿਪਾਲ ਸਿੰਘ ਵਲੋਂ ਵਿਘਨ)

**Mr Speaker :** Please take your seat.

**ਸਰਦਾਰ ਉਮਰਾਓ ਸਿੰਘ :** ਇਸ ਤੋਂ ਇਲਾਵਾ, ਸਪੀਕਰ ਸਾਹਿਬ, ਪੁਲਿਸ ਜਿਸ ਢੰਗ ਨਾਲ ਚਲ ਰਹੀ ਹੈ, ਸਾਨੂੰ ਬੜੀ ਹੈਰਾਨੀ ਹੈ। ਤੁਹਾਡੇ ਸਾਹਮਣੇ ਇਥੇ ਜਗਰਾਉਂ ਦੇ ਕੇਸ ਬਾਰੇ ਹਾਈ ਕੋਰਟ ਦੀ ਜੱਜਮੈਂਟ ਬਾਰੇ ਮੁੱਖ ਮੰਤਰੀ ਸਾਹਿਬ ਨੇ ਸਫਾਈ ਦੇਣ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਡੀ. ਐਸ. ਪੀ. ਨੂੰ ਰਿੱਟ ਪੈਟੀਸ਼ਨ ਵਿਚ ਪਾਰਟੀ ਨਹੀਂ ਬਣਾਇਆ ਗਿਆ ਅਤੇ ਉਨ੍ਹਾਂ ਨੂੰ ਆਪਣੀ ਸਫਾਈ ਦੇਣ ਦਾ ਮੌਕਾ ਨਹੀਂ ਦਿੱਤਾ ਗਿਆ। ਮੈਂ ਕਹਿੰਦਾ ਹਾਂ ਕਿ ਜੇ ਪਾਰਟੀ ਨਹੀਂ ਸੀ ਬਣਾਇਆ ਗਿਆ ਤਾਂ ਡੀ. ਐਸ. ਪੀ. ਦਰਖਾਸਤ ਦੇ ਕੇ ਪਾਰਟੀ ਬਣ ਜਾਂਦਾ। (ਵਿਘਨ)

ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਕਿ ਵਿਉਪਾਰੀਆਂ ਦੇ ਬਾਰੇ ਵਿਚ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਡੀ. ਐਸ. ਪੀ. ਇਨਕੁਆਇਰੀ ਕਰੇਗਾ। ਮੈਂ ਕਹਿੰਦਾ ਹਾਂ ਕਿ ਐਸਾ ਕੋਈ ਕੇਸ ਨਹੀਂ ਸੀ, ਜਿਸ ਵਿਚ ਡੀ. ਐਸ. ਪੀ. ਇਨਕੁਆਇਰੀ ਕਰਦਾ। (ਵਿਘਨ) ਡੀ. ਐਸ. ਪੀ. ਨੂੰ ਇਥੇ ਪਾਰਟੀ ਨਹੀਂ ਬਣਾਇਆ ਗਿਆ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਹਾਈ ਕੋਰਟ ਦਾ ਸੁਪਰਡੈਂਟ ਉਥੇ ਗਿਆ ਅਤੇ ਉਸ ਨੇ ਜਾ ਕੇ ਉਨ੍ਹਾਂ ਮੁਲਜ਼ਮਾਂ ਨੂੰ ਥਾਣੇ ਵਿਚੋਂ ਲਿਆਂਦਾ ਅਤੇ ਪੇਸ਼ ਕੀਤਾ। (ਵਿਘਨ) ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਹ ਮੁਲਜ਼ਮ ਉਥੇ ਬਾਹਰ ਹੀ ਬੈਠੇ ਸਨ। ਸੁਪਰਡੈਂਟ ਦੀ ਰਿਪੋਰਟ ਹੈ ਕਿ ਉਹ ਉਥੇ ਕਿਤੇ ਵੀ ਨਹੀਂ ਸਨ; ਉਨ੍ਹਾਂ ਨੇ ਅਵਾਜ਼ਾਂ ਮਾਰੀਆਂ, ਫਿਰ ਜਾ ਕੇ ਕਿਤੇ ਉਹ ਆਦਮੀ ਕੱਢੇ। (ਵਿਘਨ) ਸੋ ਹਾਈ ਕੋਰਟ ਦੇ ਇਹ ਜਿਹੜੇ ਸਬੂਤ ਹਨ, ਇਹ ਠੀਕ ਹਨ। ਹਾਈ ਕੋਰਟ ਦੀ ਜੱਜਮੈਂਟ ਠੀਕ ਹੈ।

ਸਪੀਕਰ ਸਾਹਿਬ, ਇਹ ਜਿਹੜੀ ਜਨਸੰਘ ਅਤੇ ਅਕਾਲੀਆਂ ਦੀ ਕੁਲੀਸ਼ਨ ਸਰਕਾਰ ਹੈ, ਇਹਨਾਂ ਦੇ ਆਦਮੀ ਥਾਣਿਆਂ ਵਿਚ ਜਾ ਕੇ, ਪੁਲਿਸ ਅਫਸਰਾਂ ਕੋਲ ਜਾ ਕੇ, ਕਰਮਚਾਰੀਆਂ ਪਾਸ ਜਾ ਕੇ ਮਦਾਖਲਤ ਕਰਦੇ ਹਨ, ਜਿਸ ਦੀ ਮਿਸਾਲ ਨਹੀਂ ਮਿਲਦੀ। (ਵਿਘਨ) ਮੈਂ ਇਕ ਮਿਸਾਲ

[ਸਰਦਾਰ ਉਮਰ ਓ ਸਿੰਘ]
ਦਿੰਦਾ ਹਾਂ। ਟਰੈਜ਼ਰੀ ਬੈਂਚਿਜ਼ ਦਾ ਇਕ ਐਮ. ਐਲ ਏ. ਘੱਲਖੁਰਦ ਥਾਣੇ ਵਿਚ ਗਿਆ। ਉਥੇ ਉਸ ਨੇ ਸਿਪਾਹੀ ਨੂੰ ਡਰਾਇਆ, ਧਮਕਾਇਆ। ਉਸ ਸਿਪਾਹੀ ਨੇ ਰਿਪੋਰਟ ਕੀਤੀ ਕਿ ਕੇਸ ਰਜਿਸਟਰ ਕਰਨ ਦੀ ਆਗਿਆ ਦਿੱਤੀ ਜਾਵੇ, ਪਰ ਡੀ. ਐਸ. ਪੀ. ਨੇ ਉਹ ਕੇਸ ਰਜਿਸਟਰ ਨਹੀਂ ਕੀਤਾ...(ਸ਼ੋਰ) (ਵਿਘਨ) ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਜਿਸ ਤਰ੍ਹਾਂ ਇਹ ਥਾਣਿਆਂ ਵਿਚ ਕਰਦੇ ਹਨ, ਇਸ ਤਰ੍ਹਾਂ ਇਨਸਾਫ ਕਦੋਂ ਮਿਲਣ ਲੱਗਾ ਹੈ। (ਵਿਘਨ) ਸੋ, ਸਪੀਕਰ ਸਾਹਿਬ, ਇਸ ਵਕਤ ਤਾਂ ਹਾਈਕੋਰਟ ਜਾਂ ਤੁਸੀਂ ਹੀ ਇਨਸਾਫ ਦੇ ਸਕਦੇ ਹੋ, ਹੋਰ ਕਿਧਰੋਂ ਸਾਨੂੰ ਇਨਸਾਫ ਨਹੀਂ ਮਿਲ ਸਕਦਾ। ਹੋਰ ਕਿਤੇ ਸਾਡੀ ਫਰਿਆਦ ਨਹੀਂ ਸੁਣੀ ਜਾਣੀ।

(ਇਸ ਵਕਤ ਸਰਦਾਰ ਜ਼ਸ਼ਪਾਲ ਸਿੰਘ, ਜੋ ਕਿ ਪੈਨਲ ਆਫ ਚੇਅਰਮੈਨ ਦੇ ਮੈਂਬਰ ਹਨ, ਨੇ ਕੁਰਸੀ ਸੰਭਾਲੀ)।

ਚੇਅਰਮੈਨ ਸਾਹਿਬ, ਕੁਰੱਪਸ਼ਨ ਦੀ ਇਸ ਹਾਊਸ ਵਿਚ ਗੱਲ ਕੀਤੀ ਗਈ ਹੈ। ਚਾਰਜਿਜ਼ ਲਗਾਏ ਗਏ ਹਨ। ਇਹ ਕਿਹਾ ਗਿਆ ਹੈ ਕਿ 5 ਕਰੋੜ ਰੁਪਿਆ ਮੁਆਫ ਕਰ ਦਿਤਾ ਹੈ। ਮੈਂ ਕਹਿੰਦਾ ਹਾਂ ਕਿ ਇਸ ਦਾ ਕੋਈ ਜੁਆਬ ਨਹੀਂ ਦਿਤਾ ਗਿਆ ਹੈ ਕਿ ਜਿਵੇਂ ਇਹ ਤਾਂ ਕਹਿੰਦੇ ਹਨ ਕਿ ਅਸੀਂ 25 ਲੱਖ ਰੁਪਿਆ ਨਹੀਂ ਲਿਆ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਕਿਸੇ ਹੋਰ ਸਾਥੀ ਨੇ ਲੈ ਲਿਆ ਹੋਵੇਗਾ। (ਵਿਘਨ) ਮੈਂ ਕਹਿੰਦਾ ਹਾਂ ਕਿ 5 ਕਰੋੜ ਰੁਪਿਆ ਮੁਆਫ ਕਰਨ ਦੀ ਕੀ ਜਸਟੀਫਿਕੇਸ਼ਨ ਹੈ?

ਸਰਦਾਰ ਗਿੱਲ ਦੇ ਖਿਲਾਫ ਇਸ ਲਈ ਮੁਕੱਦਮਾ ਬਣਾਇਆ ਗਿਆ ਕਿ ਇਕ ਲੱਖ 25 ਹਜ਼ਾਰ ਰੁਪਏ ਦਾ ਕੋਆਪਰੇਟਿਵ ਸੋਸਾਇਟੀ ਨੂੰ ਘਾਟਾ ਪੈ ਗਿਆ। (ਵਿਘਨ) ਮੈਂ ਕਹਿੰਦਾ ਹਾਂ ਕਿ ਜਿਸ ਸੀ. ਐਮ. ਜਾਂ ਸਰਕਾਰ ਨੇ 5 ਕਰੋੜ ਰੁਪਿਆ ਬਗੈਰ ਕਿਸੀ ਵਜ੍ਹਾ ਦੇ ਮੁਆਫ ਕਰ ਦਿਤਾ, ਕੀ ਉਹ ਸਰਕਾਰ ਸਰਕਾਰ ਕਹਿਲਾਉਣ ਦੀ ਹੱਕਦਾਰ ਹੈ?

ਸੋ ਇਸ ਵਾਸਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੇ ਸ਼ਰਾਬ ਦੇ ਕਨਟਰਕਟਰ ਲੱਖਾਂ ਰੁਪਏ ਕਮਾਉਂਦੇ ਹਨ ਉਸ ਬਾਰੇ ਕਦੇ ਸਰਕਾਰ ਨੇ ਦੇਖਿਆ ਹੈ ਕਿ ਜੋ ਉਨ੍ਹਾਂ ਦੀ ਆਮਦਨੀ ਹੈ ਉਸ ਵਿਚੋਂ ਸਰਕਾਰ ਨੂੰ ਵੀ ਕਦੇ ਕੁਝ ਉਨ੍ਹੀ ਦਿਤਾ ਹੈ। ਇਹ ਕਹਿੰਦੇ ਹਨ ਘਾਟਾ ਪੈ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਅਜੇ ਸਰਕਾਰ ਨੂੰ ਬਣੀ ਨੂੰ ਹੀ 10 ਦਿਨ ਹੋਏ ਹਨ ਇਨ੍ਹਾਂ ਨੂੰ ਕਿਥੋਂ ਪਤਾ ਲਗ ਗਿਆ ਕਿ ਘਾਟਾ ਪੈ ਗਿਆ ਔਰ ਇਹ ਕਿਸ ਢੰਗ ਨਾਲ ਗੱਲਾਂ ਕੀਤੀਆਂ ਜਾ ਰਹੀਆਂ ਹਨ। ਲੋਕਾਂ ਵਿਚ ਇਸ ਬਾਰੇ ਜੋ ਸ਼ੁਬ੍ਹਾ ਹੈ, ਉਹ ਵੱਧ ਰਿਹਾ ਹੈ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇਸ ਹਾਊਸ ਵਿਚ ਚਾਰਜਿਜ਼ ਲਗਾਏ ਗਏ। ਲੁਧਿਆਣੇ ਦੇ ਪਲਾਂਟ ਦੇਣ ਦਾ ਚਾਰਜ ਲਗਾਇਆ Ceaser's wife should be above suspicion ਚੀਫ ਮਨਿਸਟਰ ਸਾਹਿਬ ਨੂੰ ਹਾਊਸ ਵਿਚ ਕਲੀਅਰ ਤੌਰ ਤੇ ਦੱਸਣਾ ਚਾਹੀਦਾ ਹੈ ਤਾਂ ਕਿ ਅਸੀਂ ਇਹ ਕਹਿ ਸਕੀਏ ਕਿ ਸਰਕਾਰ ਨੇ ਜਵਾਬ ਦਿਤਾ ਹੈ। ਇਹ ਕੁਰੱਪਸ਼ਨ ਪਹਿਲਾਂ ਛੋਟੇ

ਛੋਟੇ ਕਰਮਚਾਰੀਆਂ ਵਿਚ ਸੀ ਹੁਣ ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਮਹਿਕਮੇ ਵਿਚ ਜਿਹੜੇ ਅਫਸਰ 5–7 ਸਾਲ ਤੋਂ ਇਕੋ ਮਹਿਕਮੇ ਵਿਚ ਹੀ ਬੈਠੇ ਹਨ ਉਨ੍ਹਾਂ ਦੀਆਂ ਕਮੇਟੀਆਂ ਬਣੀਆਂ ਹੋਈਆਂ ਹਨ ਔਰ ਉਹ ਕੁਰੱਪਸ਼ਨ ਕਰਦੇ ਹਨ। ਕੀ ਚੀਫ ਮਨਿਸਟਰ ਸਾਹਿਬ ਇਸ ਗੱਲ ਵਲ ਧਿਆਨ ਦੇਣਗੇ ਕਿ ਇਕ ਮਹਿਕਮੇ ਵਿਚ ਕਿੰਨੇ ਕਿੰਨੇ ਚਿਰ ਤੋਂ ਅਫਸਰ ਬੈਠਾ ਹੈ ? ਮੈਂ ਸਮਝਦਾ ਹਾਂ ਕਿ ਬੇਸ਼ੁਮਾਰ ਅਫਸਰ ਐਸੇ ਮਿਲਣਗੇ, ਜਿਹੜੇ 5–5, 7–7 ਸਾਲ ਤੋਂ ਬੈਠੇ ਹਨ ਔਰ ਉਨ੍ਹਾਂ ਦੇ ਕਲਿਕ ਬਣੇ ਹੋਏ ਹਨ। ਚੇਅਰਮੈਨ ਸਾਹਿਬ, ਲੱਖਾਂ ਰੁਪਏ ਦੀ ਹੈਲਥ ਡੀਪਾਰਟਮੈਂਟ ਵਿਚ ਪਰਚੇਜ਼ ਹੋਈ ਔਰ ਅਫਸਰਾਂ ਨੇ ਉਸ ਵਿਚੋਂ ਪੈਸੇ ਖਾਧੇ। ਔਰ ਇਸ ਸਬੰਧ ਵਿਚ ਇਥੇ ਚਾਰਜਿਜ਼ ਵੀ ਲਗੇ ਪਰ ਅਫਸੋਸ ਹੈ ਕਿ ਸਰਕਾਰ ਵਲੋਂ ਅਫਸਰਾ ਨੂੰ ਡੀਫੈਂਡ ਕੀਤਾ ਗਿਆ। ਮੈਂ ਅਰਜ਼ ਕਰਦਾ ਹਾਂ ਕਿ ਅਗਰ ਇਹ ਚਾਹੁੰਦੇ ਹਨ ਕਿ ਸੂਬੇ ਦੀ ਸਹੀ ਹਾਲਤ ਹੋਵੇ ਔਰ ਸੂਬੇ ਦੀ ਤਰੱਕੀ ਹੋਵੇ ਤਾਂ ਉਨ੍ਹਾਂ ਅਫਸਰਾਂ ਦੇ ਖਿਲਾਫ ਐਕਸ਼ਨ ਲਿਆ ਜਾਵੇ ਜਿਨ੍ਹਾਂ ਦੇ ਖਿਲਾਫ ਚਾਰਜਿਜ਼ ਹਨ ਜਾਂ ਜਿਹੜੇ ਗ਼ਲਤ ਕੰਮ ਕਰਦੇ ਹਨ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਇਥੇ ਕ੍ਰਿਮੀਨਲ ਕੇਸਿਜ਼ ਵਿਦਡਰਾ ਕੀਤੇ ਗਏ। ਜਦੋਂ ਸ਼੍ਰੀ ਧਰਮਵੀਰ ਪੰਜਾਬ ਦੇ ਗਵਰਨਰ ਸਨ ਤਾਂ ਉਨ੍ਹਾਂ ਆਪਣੇ ਰਾਜ ਵਿਚ ਕਈ ਛਾਪੇ ਮਾਰੇ ਔਰ ਕੈਮਿਸਟ ਤੇ ਡਰੱਗਸਟ ਫੜੇ ਜਿਨ੍ਹਾਂ ਪਾਸ ਟਾਈਮ ਬਾਰਡ ਦਵਾਈਆਂ ਸਨ ਔਰ ਬਗੈਰ ਲਾਇਸੈਂਸ ਦੇ ਦਵਾਈਆਂ ਰੱਖੀਆਂ ਹੋਈਆਂ ਸਨ। ਪਰ ਇਸ ਗੌਰਮਿੰਟ ਨੇ ਉਹ ਕੇਸ ਵਾਪਿਸ ਲੈ ਲਏ ਔਰ ਵਾਪਸ ਵੀ ਉਨ੍ਹਾਂ ਦੇ ਕੇਸ ਲਏ ਜਿਹੜੇ ਕਿ ਜਨਸੰਘੀਆਂ ਨਾਲ ਸਬੰਧ ਰਖਦੇ ਸਨ। ਔਰ ਇਸ ਸਬੰਧ ਵਿਚ ਪਲੀ ਇਹ ਲਈ ਗਈ ਕਿ ਗੌਰਮਿੰਟ ਆਫ ਇੰਡੀਆ ਤੋਂ ਇਕ ਸਰਕੁਲਰ ਆਇਆ ਸੀ। ਚੇਅਰਮੈਨ ਸਾਹਿਬ, ਉਹ ਸਰਕੁਲਰ ਮੈਂ ਪੜ੍ਹਿਆ ਹੈ। ਉਹ ਸਰਕੂਲਰ ਸਿਰਫ ਫੂਡ ਨਾਲ ਤੁਅੱਲਕ ਰਖਦਾ ਸੀ ਔਰ ਡਰੱਗਿਸਟ ਨਾਲ ਇਸ ਦਾ ਕੋਈ ਸਬੰਧ ਨਹੀਂ ਸੀ ਪਰ ਇਨ੍ਹਾਂ ਨੇ ਉਸ ਦੀ ਬਿਨਾ ਤੇ ਜਨਸੰਘੀਆਂ ਦੇ ਨਜ਼ਦੀਕੀਆਂ ਦੇ ਕੇਸ ਵਾਪਸ ਲੈ ਲਏ। (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਕੰਮ ਕਿਸੀ ਸਰਕਾਰ ਨੂੰ ਸ਼ੋਭਾ ਨਹੀਂ ਦਿੰਦੇ। ਮੇਰੀ ਅਰਜ਼ ਹੈ ਕਿ ਜੋ ਕੇਸ ਅਦਾਲਤ ਵਿਚ ਬਣਿਆ ਹੈ ਅਗਰ ਉਹ ਕੇਸ ਗਲਤ ਹੈ ਤਾਂ ਅਦਾਲਤ ਵਿਚ ਬਰੀ ਹੋਣਾ ਚਾਹੀਦਾ ਹੈ। (ਵਿਘਨ) ਫਿਰ ਹੋਰ ਦੇਖੋ ਇਹ ਕੇਸ ਚੀਫ ਮਨਿਸਟਰ ਸਾਹਿਬ ਦੇ ਹੁਕਮ ਨਾਲ ਵੀ ਵਾਪਸ ਨਹੀਂ ਹੋਏ ; ਮਹਿਕਮੇ ਵਾਲਿਆਂ ਨੇ ਆਪੇ ਹੀ ਵਾਪਿਸ ਲੈ ਲਏ ਹਨ। ਇਸ ਤਰ੍ਹਾਂ ਦੀਆਂ ਮਹਿਕਮਿਆਂ ਵਿਚ ਇਲਲੀਗਲ ਕਾਰਵਾਈਆਂ ਹੋ ਰਹੀਆਂ ਹਨ। ਜੇ ਫਿਰ ਵੀ ਇਹ ਹਾਊਸ ਦੀ ਤਸੱਲੀ ਨਹੀਂ ਕਰਦੇ ਤਾਂ ਮੈਂ ਸਮਝਦਾ ਹਾਂ ਕਿ ਇਹ ਜਾਣ ਬੁਝ ਕੇ ਅਫਸਰਾਂ ਨੂੰ ਸ਼ੀਲਡ ਕਰ ਰਹੇ ਹਨ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਫਿਰੋਜ਼ਪੁਰ ਜੇਲ੍ਹ ਵਿਚ ਜੋ ਕੁਝ ਹੋਇਆ ਉਸ ਦੇ ਮੁੱਤਲਕ ਸਾਰੇ ਹਾਊਸ ਨੇ ਮੰਗ ਕੀਤੀ ਕਿ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਇਨਕੁਆਇਰੀ ਜਲਦੀ ਹੀ ਹੋਣੀ ਚਾਹੀਦੀ ਹੈ। (ਵਿਘਨ) ਜਲੰਧਰ ਦੇ ਵਿਚ ਇਕ ਕਲੈਸ਼ ਹੋਇਆ, ਇਕ ਸਜਣ ਮਾਰਿਆ ਗਿਆ। ਜਸਟਿਸ ਕਪੂਰ ਸਾਹਿਬ ਨੇ ਉਸ ਦੀ ਇਨਕੁਆਇਰੀ ਕੀਤੀ। ਇਸ ਦੇ ਇਲਾਵਾ ਹੋਰ ਕਈ ਕੇਸਾਂ ਵਿਚ ਇਸ ਕਿਸਮ ਦੀਆਂ

[ਸਰਦਾਰ ਉਮਰਾਓ ਸਿੰਘ]

ਇਨਕੁਆਇਰੀਆਂ ਕੀਤੀਆਂ ਗਈਆਂ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕਿਹੜੀ ਚੀਜ਼ ਹੈ ਜਿਹੜੀ ਚੀਫ਼ ਮਨਿਸਟਰ ਸਾਹਿਬ ਨੂੰ ਅਿਹ ਜੁਡੀਸ਼ਲ ਇਨਕੁਆਇਰੀ ਕਰਾਉਣ ਦੇ ਰਸਤੇ ਤੋਂ ਰੋਕਦੀ ਹੈ। (ਵਿਘਨ) ਚੀਫ਼ ਮਨਿਸਟਰ ਸਾਹਿਬ ਨੇ ਮੰਨਿਆ ਹੈ ਕਿ ਪੈਰਲਲ ਗੌਰਮਿੰਟ ਉਥੇ ਬਣਾਈ ਹੋਈ ਸੀ। ਇਸ ਬਾਰੇ ਇਨ੍ਹਾਂ ਨੂੰ ਪਤਾ ਹੁੰਦੇ ਹੋਏ ਵੀ ਕੋਈ ਐਕਸ਼ਨ ਨਹੀਂ ਲਿਆ ਗਿਆ। (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਉਥੇ ਇਕ ਬੰਦੇ ਨੂੰ ਭੇਜਿਆ ਗਿਆ, ਮੈਂ ਪੁਛਦਾ ਹਾਂ ਕਿ ਉਸ ਅਮਿਜ਼ਰੀ ਨੂੰ ਕਿਸ ਅਥਾਰਟੀ ਨਾਲ ਉਥੇ ਭੇਜਿਆ ਗਿਆ ਔਰ ਉਸ ਨੇ ਕਿਸ ਅਥਾਰਟੀ ਨਾਲ ਉਥੇ ਜਾ ਕੇ ਵਾਇਦੇ ਕੀਤੇ ਔਰ ਉਹ ਕਿਸ ਕਾਨੂੰਨ ਨਾਲ ਗਿਆ ਸੀ। (ਵਿਘਨ) ਕੀ ਚੀਫ਼ ਮਨਿਸਟਰ ਸਾਹਿਬ ਨੇ ਦੂਸਰੀਆਂ ਪਾਰਟੀਆਂ ਨੂੰ ਬੁਲਾ ਕੇ ਕਦੇ ਇਹ ਕਿਹਾ ਕਿ ਆਉ ਅਸੀਂ ਪੈਰਲਲ ਗੌਰਮਿੰਟਾਂ ਨੂੰ ਖਤਮ ਕਰੀਏ ਜਦੋਂ ਕਿ ਇਸ ਸੂਬੇ ਵਿਚ ਹੋਰ ਵੀ ਕਈ ਪੈਰਲਲ ਗੌਰਮਿੰਟ ਬਣੀਆਂ ਹੋਈਆਂ ਹਨ ਜਿਥੇ ਕਿ ਪੁਲਿਸ ਨਹੀਂ ਜਾ ਸਕਦੀ, ਜਿਥੇ ਸਮੱਗਲਰ ਅਤੇ ਹੋਰ ਇਸ ਕਿਸਮ ਦੇ ਆਦਮੀ ਰਹਿੰਦੇ ਹਨ ਔਰ ਬੇਸ਼ੁਮਾਰ ਅਰਸੇ ਤਕ ਉਨ੍ਹਾਂ ਨੂੰ ਨਹੀਂ ਫੜਿਆ ਗਿਆ। ਉਨ੍ਹਾਂ ਨੇ ਵੀ ਪੈਰਲਲ ਗੌਰਮਿੰਟਾਂ ਬਣਾਈਆਂ ਹੋਈਆਂ ਹਨ ਮਗਰ ਚੀਫ਼ ਮਨਿਸਟਰ ਸਾਹਿਬ ਦਾ ਉਸ ਪਾਸੇ ਵਲ ਧਿਆਨ ਨਹੀਂ ਗਿਆ। (ਵਿਘਨ)

**ਸ੍ਰੀ ਸਭਾਪਤੀ:** ਸਰਦਾਰ ਉਮਰਾਓ ਸਿੰਘ ਜੀ, ਵਾਈਂਡ ਅੱਪ ਕਰ ਦਿਉ। (Sardar Umrao Singh Jee, please wind up.)

**ਸਰਦਾਰ ਉਮਰਾਓ ਸਿੰਘ:** ਚੇਅਰਮੈਨ ਸਾਹਿਬ, ਮੈਨੂੰ ਸਪੀਕਰ ਸਾਹਿਬ ਨੇ ਅੱਧਾ ਘੰਟਾ ਬੋਲਣ ਲਈ ਦਿਤਾ ਹੈ। ਤੇ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਲੰਧਰ ਵਿਚ ਜਿਹੜੀਆਂ ਗਲਾਂ ਹੋਈਆਂ ਉਨ੍ਹਾਂ ਦੇ ਬਾਰੇ ਵੀ ਪਤਾ ਕੀਤਾ ਜਾਵੇ। (ਵਿਘਨ)

ਚੇਅਰਮੈਨ ਸਾਹਿਬ, ਇਸ ਦੇ ਇਲਾਵਾ ਸਾਡੇ ਡਿਪਟੀ ਲੀਡਰ ਸਾਹਿਬ ਨੇ ਸਿੱਖ ਹੋਮ ਲੈਂਡ ਦੇ ਮੁਤੱਲਕ ਇਥੇ ਜ਼ਿਕਰ ਕੀਤਾ ਸੀ। ਕੱਲ ਮੈਂ ਚੀਫ਼ ਮਨਿਸਟਰ ਸਾਹਿਬ ਦਾ ਲੈਕਚਰ ਬੜੇ ਗੌਰ ਨਾਲ ਸੁਣਿਆ ਪਰ ਕੋਈ ਵੀ ਲਫ਼ਜ਼ ਸਿੱਖ ਹੋਮ ਲੈਂਡ ਦੇ ਮੁਤੱਲਕ ਉਨ੍ਹਾਂ ਨੇ ਨਹੀਂ ਕਿਹਾ।

**ਸਰਦਾਰ ਕਪੂਰ ਸਿੰਘ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਸਿੱਖ ਹੋਮ ਲੈਂਡ ਦੀ ਮੰਗ ਦਾ ਮੁੱਖ ਮੰਤਰੀ ਸਾਹਿਬ ਨਾਲ ਜਾਂ ਸਰਕਾਰ ਨਾਲ ਕੀ ਸੰਬੰਧ ਹੈ। ਇਸ ਬਾਰੇ ਮੇਰੇ ਤੋਂ ਪੁਛਿਆ ਜਾਵੇ ਜਿਸ ਨੇ ਇਸ ਸਿੱਖ ਹੋਮ ਲੈਂਡ ਦਾ ਨਾਹਰਾ ਲਗਾਇਆ ਅਤੇ ਇਸ ਤੇ ਚੋਣ ਲੜ ਕੇ, ਜਿੱਤ ਕੇ ਆਇਆ ਹਾਂ। (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ:** ਮੈਂ ਸਿਰਦਾਰ ਕਪੂਰ ਸਿੰਘ ਨੂੰ ਅਰਜ਼ ਕਰਦਾ ਹਾਂ ਕਿ ਚੌਧਰੀ ਸੁੰਦਰ ਸਿੰਘ ਨੇ ਸਿੱਖ ਹੋਮ ਲੈਂਡ ਦਾ ਜ਼ਿਕਰ ਕੀਤਾ ਹੈ। (ਵਿਘਨ) (ਸ਼ੋਰ)

ਚੇਅਰਮੈਨ ਸਾਹਿਬ, ਤੁਸੀਂ ਜ਼ਿਮੀਦਾਰ ਹੋ ਤੁਹਾਨੂੰ ਪਤਾ ਹੈ ਕਿ ਜੇ ਕਦੇ ਇਕ ਸੰਢਾ ਤੇ ਇਕ ਬਲਦ ਇਕਠੇ ਜੋੜ ਦੇਈਏ ਤਾਂ ਉਹ ਇਕਠੇ ਨਹੀਂ ਚਲ ਸਕਦੇ। (ਵਿਘਨ) (ਸ਼ੋਰ) ਸਾਨੂੰ ਪਤਾ ਹੈ ਕਿ ਇਹ ਕੁਲੀਸ਼ਨ ਜਿਹੜੀ ਹੈ ਇਹ ਬਹੁਤੀ ਦੇਰ ਚਲਣੀ ਨਹੀਂ...(ਵਿਘਨ) ਅਸੀਂ ਤਾਂ ਚਾਹੁੰਦੇ ਹਾਂ ਕਿ ਵੱਧ ਤੋਂ ਵੱਧ ਚਲੇ। (ਸ਼ੋਰ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਡਿਪਟੀ

ਲੀਡਰ ਸਾਹਿਬ ਵਲੋਂ ਜੋ ਗਲ ਕਹੀ ਗਈ ਹੈ ਇਸ ਦਾ ਜਵਾਬ ਦੇਣਾ ਚਾਹੀਦਾ ਹੈ। (ਵਿਘਨ) ਮੇਰੀ ਅਰਜ਼ ਹੈ ਕਿ :

ਸਾਏ ਕੀ ਭੀਖ ਧੂਪ ਸੇ ਮਾਂਗੇ ਤੋਂ ਕਿਸ ਲੀਏ,
ਕਿਉਂ ਲੇ ਵਫ਼ਾ ਕਾ ਅਹਿਦ ਕਿਸੀ ਬੇਵਫ਼ਾ ਸੇ ਹਮ। (ਵਿਘਨ)

**ਡਾਕਟਰ ਭਗਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਆਨਰੇਬਲ ਮੈਂਬਰ 'ਸੰਢਾ' 'ਬਲਦ' ਲਫ਼ਜ਼ ਇਸ ਤਰ੍ਹਾਂ ਹਾਊਸ ਵਿਚ ਵਰਤ ਸਕਦਾ ਹੈ ? (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਕਿਸੇ ਨੂੰ ਨਹੀਂ ਕਿਹਾ। ਇਹ ਆਪ ਕਹੀ ਜਾਂਦੇ ਹਨ। ਮੈਂ ਤਾਂ ਮਿਸਾਲ ਦਿਤੀ ਸੀ। ਜੇ ਇਹ ਆਪਣੇ ਆਪ ਬਣਨਾ ਚਾਹੁੰਦੇ ਹਨ ਤਾਂ ਇਨ੍ਹਾਂ ਦੀ ਮਰਜ਼ੀ।

**H. H. Nawab Iftikhar Ali Khan :** Does the hon. Member know the difference between home land and the country ?

**ਸਰਦਾਰ ਉਮਰਾਓ ਸਿੰਘ :** ਤੇ ਮੈਂ, ਸਪੀਕਰ ਸਾਹਿਬ, ਜੋ ਅਰਜ਼ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਪੰਜਾਬ ਦੀ ਹਾਲਤ ਬੜੀ ਅਨਸਰਟੇਨ ਹੈ, ਇਹ ਮਿਨਿਸਟਰੀ ਅਨਸਰਟੇਨ ਹੈ, ਇਹ ਹਮੇਸ਼ਾਂ ਲੋਕਾਂ ਦੇ ਵਿਚ ਬੜੇ ਕੰਟਰਾਡਿਕਟਰੀ ਜਵਾਬ ਦਿੰਦੇ ਹਨ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਜੇ ਇਹ ਪੰਜਾਬ ਨੂੰ ਚੰਗੀ ਹਕੂਮਤ ਦੇਣਾ ਚਾਹੁੰਦੇ ਹਨ ਤਾਂ ਜੋ ਇਸ ਵਕਤ ਹਾਲਾਤ ਨੇ ਪੰਜਾਬ ਦੇ, ਮੈਂ ਇਨ੍ਹਾਂ ਨੂੰ ਕਹਾਂਗਾ ਕਿ ਲਾ ਐਂਡ ਆਰਡਰ ਮੇਨਟੇਨ ਕਰਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਸ ਵਕਤ ਲਾ ਐਂਡ ਆਰਡਰ ਬਿਲਕੁਲ ਨਹੀਂ ਰਿਹਾ ਹੈ। ਜਿਥੇ ਲਾਅ ਆਫ਼ ਜੰਗਲ ਚਲ ਰਿਹਾ ਹੈ। ਇਸ ਵਕਤ ਪੰਜਾਬ ਵਿਚ ਕਿਸੇ ਆਦਮੀ ਦੀ ਆਜ਼ਾਦੀ ਅਤੇ ਇਜ਼ਤ ਬਰਕਰਾਰ ਨਹੀਂ, ਕਿਸੇ ਔਰਤ ਦੀ ਅਸਮੱਤ ਬਰਕਰਾਰ ਨਹੀਂ। ਇਹ ਲਾਅ ਆਫ਼ ਜੰਗਲ ਹੀ ਹੈ। ਸਾਡੇ ਪੰਜਾਬ ਵਿਚ ਜੋ ਪਿਛਲੇ 20–21 ਸਾਲਾਂ ਵਿਚ ਤਰੱਕੀ ਹੋਈ ਹੈ ਇਸ ਨੂੰ ਪਿਛੇ ਸੁਟਣ ਦੇ ਕੰਮ ਕਰ ਰਹੇ ਹਨ। ਇਨ੍ਹਾਂ ਦੀ ਜੋ ਕਿਤਾਬ ਛਪਦੀ ਹੈ 'ਪੰਜਾਬ ਆਨ ਦੀ ਮਾਰਚ' ਉਸ ਵਿਚ ਲਿਖਿਆ ਹੋਇਆ ਹੈ ਕਿ ਪੰਜਾਬ ਨੇ ਬਹੁਤ ਤਰੱਕੀ ਕੀਤੀ ਹੈ। ਮੈਂ ਅਰਜ਼ ਕਰਾਂਗਾ ਕਿ ਇਹ ਜੋ ਪੰਜਾਬ ਨੇ ਤਰੱਕੀ ਕੀਤੀ ਹੈ ਇਸ ਨੂੰ ਰਿਵਰਸ ਗੀਅਰ ਨਾ ਲਾਉਣ। ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਦੀ ਜਿਹੜੀ ਸਕੀਮ ਦਾ ਇਹ ਰੌਲਾ ਪਾਉਂਦੇ ਹਨ, ਉਸ ਦੇ ਬਾਰੇ ਵਿਚ ਕੋਈ ਨਿਸ਼ਚਿਤ ਪਾਲਿਸੀ ਬਣਾਉਣ ਤੇ ਉਸ ਨੂੰ ਲਾਗੂ ਕਰਨ।

ਇਸ ਤੋਂ ਇਲਾਵਾ ਹੋਰ ਜਿਹੜਾ ਲੋ ਪੇਡ ਐਮਪਲਾਈਜ਼ ਦਾ ਮਸਲਾ ਹੈ ਉਸ ਨੂੰ ਠੀਕ ਤਰ੍ਹਾਂ ਨਿਪਟਾਉਣ ਦਾ ਯਤਨ ਕੀਤਾ ਜਾਵੇ। (ਵਿਘਨ)

**ਸਿਰਦਾਰ ਕਪੂਰ ਸਿੰਘ :** ਪ੍ਰਧਾਨ ਜੀ, ਮਾਨਯੋਗ ਮੈਂਬਰ ਸਾਹਿਬ ਨੇ ਇਕ ਬਹੁਤ ਵੱਡੀ ਗਲ ਕਹਿ ਦਿਤੀ ਹੈ ਕਿ ਕਿਸੇ ਔਰਤ ਦੀ ਅੱਸਮਤ ਆਬਰੂ ਸੁਰਖਿਤ ਨਹੀਂ ਹੈ। (ਵਿਘਨ) ਇਹ ਗਲ ਸਪੱਸ਼ਟ ਹੋਣੀ ਚਾਹੀਦੀ ਹੈ ਕਿ ਇਹ ਇਹੋ ਹੀ ਕਹਿਣਾ ਚਾਹੁੰਦੇ ਹਨ ?

**ਸਰਦਾਰ ਉਮਰਾਓ ਸਿੰਘ :** ਇਹ ਸਮਝਣ ਦੀ ਗਲ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਤਰੱਕੀ ਸੂਬੇ ਨੇ ਕੀਤੀ ਹੈ ਉਸ ਵਲ ਧਿਆਨ ਦੇਣ ਅਤੇ ਉਸਨੂੰ ਹੋਰ ਤਰੱਕੀ ਦੀ ਰਾਹ ਤੇ ਲੈ ਜਾਣ। ਜਿਹੜੇ ਲੋ ਪੇਡ ਐਂਪਲਾਈਜ਼ ਹਨ, ਉਨ੍ਹਾਂ ਦੀਆਂ ਕਿੰਨੀਆਂ ਰਿਪ੍ਰੈਜ਼ੈਂਟੇਸ਼ਨਜ਼ ਸੈਕ੍ਰੈਟੇਰੀਏਟ ਵਿਚ ਆਈਆਂ ਹੋਈਆਂ ਹਨ। ਉਨ੍ਹਾਂ ਦੀਆਂ ਡਿਮਾਂਡਜ਼ ਨੂੰ ਪੂਰਾ ਕਰਨ ਦੇ ਯਤੱਨ ਕੀਤੇ ਜਾਣ ਅਤੇ ਸੂਬੇ ਦੀ ਤਰੱਕੀ ਨੂੰ ਕਾਇਮ ਰਖਣ।

ਕਿਸ਼ਤੀ ਜੋ ਨਿਕਲੀ ਹੈ ਤੂਫ਼ਾਂ ਸੇ ਬਚ ਕਰ।
ਕਹੀਂ ਜਾ ਕੇ ਸਾਹਿਲ ਸੇ ਟਕਰਾ ਨਾ ਜਾਏ॥

ਇਹ ਨਾ ਹੋਵੇ ਕਿ ਜਿਹੜੀ ਕਿਸ਼ਤੀ ਤੂਫ਼ਾਨ ਤੋਂ ਬਚ ਕੇ ਨਿਕਲੀ ਹੈ ਉਹ ਫਿਰ ਕਿਤੇ ਕਿਨਾਰੇ ਲਗਦੀ ਲਗਦੀ ਡੁਬ ਜਾਏ। ਮੇਰੇ ਕਹਿਣ ਦਾ ਮਤਲੱਬ ਇਹ ਹੈ ਕਿ ਇਨ੍ਹਾਂ ਦੇ ਨਾਹਰਿਆਂ ਨਾਲ ਇਕ ਪਹਿਲਾਂ ਪਾਰਟੀਸ਼ਨ ਹੋਈ ਕਿਤੇ ਫਿਰ ਪਾਰਟੀਸ਼ਨ ਨਾ ਹੋ ਜਾਵੇ। ਇਸ ਵਾਸਤੇ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਖਿਆਲ ਰਖਣ।

**ਸਰਦਾਰ ਗੁਰਮੀਤ ਸਿੰਘ** (ਮਲੋਟ) : ਸਪੀਕਰ ਸਾਹਿਬ, ਅੱਜ ਜਨਰਲ ਐਡਮਿਨਿਸਟ੍ਰੇਸ਼ਨ ਅਤੇ ਪੁਲੀਸ ਤੇ ਬਹਿਸ ਹੋ ਰਹੀ ਹੈ। ਬਾਦ ਵਿਚ ਵਿਸਥਾਰ ਨਾਲ ਚੀਫ਼ ਮਨਿਸਟਰ ਸਾਹਿਬ ਲਾਅ ਐਂਡ ਆਰਡਰ ਦੇ ਇਨਚਾਰਜ ਹੋਣ ਦੀ ਹੈਸੀਅੱਤ ਵਿਚ ਬੋਲਣਗੇ। ਅਤੇ ਜੇਲ੍ਹ ਦੇ ਝਗੜੇ ਦੇ ਬਾਰੇ ਦਸਣਗੇ। ਲੇਕਿਨ ਮੈਂ ਇਸ ਬਹਿਸ ਤੇ ਬੋਲਣ ਵਾਲੇ ਸਜਨਾਂ ਦੇ ਜਵਾਬ ਵਿਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ।

ਕਰਪਸ਼ਨ ਦਾ ਜ਼ਿਕਰ ਕੀਤਾ ਗਿਆ ਹੈ। ਦਰਅਸੱਲ ਕੁਰਪਸ਼ਨ ਤਕੀਆ ਕਲਾਮ ਬਣ ਕੇ ਰਹਿ ਗਈ ਹੈ। ਕਿਸੇ ਵੀ ਮਸਲੇ ਤੇ ਜੇ ਕਿਸੇ ਨੇ ਕੁਝ ਕਹਿਣਾ ਹੁੰਦਾ ਹੈ ਉਹ ਬਿਨਾ ਕਿਸੇ ਗਲ ਦੇ ਕੁਰਪਸ਼ਨ ਦਾ ਨਾਉਂ ਪਹਿਲੋਂ ਲੈਂਦਾ ਹੈ। ਮੈਂ ਸਰਦਾਰ ਉਮਰਾਓ ਸਿੰਘ ਨੂੰ ਕਹਿਣਾ ਚਾਹਵਾਂਗਾ ਕਿ 8.10 ਰਿਆਸਤਾਂ ਦੇ ਜਿਹੜੇ ਰਿਜ਼ਲਟ ਆਏ ਹਨ, ਉਨ੍ਹਾਂ ਵਲ ਧਿਆਨ ਕਰਕੇ ਵੇਖਣ। 20 ਸਾਲਾਂ ਵਿਚ ਕੁਰਪਸ਼ਨ ਕਰਨ ਵਾਲੀ ਪਾਰਟੀ ਦਾ ਕੀ ਹਸ਼ਰ ਹੋਇਆ ਹੈ। 20 ਸਾਲਾਂ ਤੱਕ ਰਾਜ ਕਰਨ ਵਾਲੀ ਪਾਰਟੀ ਨੇ ਕਰੋੜਾਂ ਰੁਪਏ ਦੀ ਕੁਰਪਸ਼ਨ ਕੀਤੀ। ਉਸ ਪਾਰਟੀ ਨੇ ਅਜ਼ੀਮ ਕੁਰਪਸ਼ਨ ਕੀਤੀ। ਕਰੋੜਾਂ ਰੁਪਏ ਛੱਡ ਜਾਣ ਵਾਲੀ ਪਾਰਟੀ ਨੇ ਕੁਰਪਸਨ ਕੀਤੀ ਹੈ ਜਾਂ ਇਸ ਸਰਕਾਰ ਨੇ ਕੀਤੀ ਹੈ, ਜੋ ਇਸ ਸਰਕਾਰ ਤੇ ਇਲਜ਼ਾਮ ਲਾਏ ਜਾਂਦੇ ਹਨ ? ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹਵਾਂਗਾ ਕਿ "ਸਾਉਣ ਦੇ ਅੰਨੇ ਨੂੰ ਹਰਾ ਹੀ ਹਰਾ ਦਿਸਦਾ ਹੈ"। ਇਨ੍ਹਾਂ ਨੇ 20 ਸਾਲਾਂ ਵਿਚ ਲੁਟ ਕੀਤੀ ਹੈ ਅਤੇ ਇਸ ਲਈ ਇਨ੍ਹਾਂ ਨੂੰ ਲੁਟ ਹੀ ਦਿਖਾਈ ਦਿੰਦੀ ਹੈ। ਇਨ੍ਹਾਂ ਦੇ ਮੁੰਡਿਆਂ ਨੂੰ ਸਜ਼ਾਵਾਂ ਮਿਲੀਆਂ ਜੋ ਮੁੜ ਇਸ ਅਸੈਂਬਲੀ ਵਿਚ ਨਹੀਂ ਪੁਜੇ। ਸਪੀਕਰ ਸਾਹਿਬ, ਇਥੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ। (ਟ੍ਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਔਰ ਦੂਜੇ ਪਾਸੇ ਸਾਡੇ ਸਾਥੀ ਦੁਗਣੀ ਗਿਣਤੀ ਵਿਚ ਇਥੇ ਪੁਜੇ ਹਨ। ਇਹ ਕੁਰਪਸ਼ਨ ਦੀ ਹਾਰ ਹੋਈ ਹੈ। ਸਚਾਈ ਅਤੇ ਇਮਾਨਦਾਰੀ ਦੀ ਜਿਤ ਹੋਈ ਹੈ। ਹਰ ਬਾਲਗ ਨੂੰ ਵੋਟ ਪਾਉਣ ਦਾ ਹੱਕ ਹੈ। ਉਨ੍ਹਾਂ ਨੇ ਇਸ ਪਾਰਟੀ ਨੂੰ ਦੁਗਣੀ ਗਿਣਤੀ ਵਿਚ ਭੇਜਿਆ ਅਤੇ ਇਨ੍ਹਾਂ ਨੂੰ ਧੂਹ ਕੇ ਪਰਾਂ ਸੁਟ ਦਿਤਾ। ਇਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਕਰਪਸ਼ਨ ਕਿਸ ਨੇ ਕੀਤੀ। ਕਮਿਸ਼ਨਜ਼ ਨੇ ਕਰਪਸ਼ਨ ਦੇ ਫ਼ੈਸਲੇ

ਕਿਸ ਦੇ ਖਿਲਾਫ਼ ਕੀਤੇ ਹਨ। ਸਰਦਾਰ ਉਮਰਾਓ ਸਿੰਘ ਜੀ ਪ੍ਰੋਗਰੈਸਿਵ ਨੌਜਵਾਨ ਹਨ। ਪੜ੍ਹੇ ਲਿਖੇ ਹਨ, ਮੈਂ ਅਰਜ਼ ਕਰਾਂਗਾ ਕਿ ਇਹ ਸਿੱਖ ਸਟੇਟ ਦਾ ਪ੍ਰਚਾਰ ਕਰਨ ਵਾਲਿਆਂ ਵਿਚੋਂ ਹਨ। ਇਹ ਸਿੱਖ ਸਟੇਟ ਸਟੂਡੈਂਟਸ ਫੈਡਰੇਸ਼ਨ ਦੇ ਜਨਰਲ ਸੈਕਟਰੀ ਹਨ। ਸਿੱਖ ਹੋਮ ਲੈਂਡ ਨੂੰ ਮਨ ਵਿਚ ਰਖਣ ਵਾਲੇ ਹਨ। ਦਿਨੇ ਹੋਰ ਗਲ ਅਤੇ ਰਾਤ ਨੂੰ ਹੋਰ ਗਲ ਕਰਦੇ ਹਨ। ਇਹ ਇਸ ਤਰ੍ਹਾਂ ਸਿੱਖ ਹੋਮ ਲੈਂਡ ਦਾ ਨਾਮ ਲੈ ਲੈ ਕੇ ਪ੍ਰਚਾਰ ਕਰਦੇ ਹਨ ਔਰ ਸਿਰਦਾਰ ਕਪੂਰ ਸਿੰਘ ਦਾ ਸੁਪਨਾ ਸੱਚ ਕਰਨ ਲਈ ਉਨ੍ਹਾਂ ਦੀ ਮਦੱਦ ਕਰਦੇ ਨਜ਼ਰ ਆਉਂਦੇ ਹਨ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਵਿਚਾਰ ਹੁੰਦਾ ਰਿਹਾ ਕਿ ਅਸੈਂਬਲੀ ਵਿਚ ਅਸੀਂ ਕੌਂਸਲ ਨੂੰ ਖ਼ਤਮ ਕਰਨ ਲਈ ਮਤਾ ਲਿਆਵਾਂਗੇ, ਪਰ ਇਹ ਨਾ ਲਿਆ ਸਕੇ। ਜਨਤਾ ਦੇ ਹਮਦਰਦਾਂ ਨੂੰ ਕਿਸਾਨਾਂ ਦੇ ਹਮਦਰਦਾਂ ਨੂੰ ਅਜ ਜਨਤਾ ਨੇ ਉਨ੍ਹਾਂ ਬੈਂਚਾਂ ਤੇ ਬਿਠਾ ਦਿਤਾ। ਸਾਨੂੰ ਫਿਰ ਵੀ ਆਸ ਹੈ ਕਿ ਅਸੀਂ ਪ੍ਰੋਗਰੈਸਿਵ ਮਿਆਰ ਤੇ ਮਤਾ ਲਿਆਵਾਂਗੇ ਔਰ ਤੁਸੀਂ ਸਾਡੇ ਨਾਲ ਮਿਲ ਕੇ ਪਾਸ ਕਰੋ।

**ਸਿਰਦਾਰ ਕਪੂਰ ਸਿੰਘ :** ਮੈਂ ਅਰਜ਼ ਕਰਾਂਗਾ ਕਿ ਇਹ ਹਰ ਗਲ ਮੈਂਬਰ ਸਾਹਿਬ ਨੂੰ ਸਿਧੇ ਸੰਕੇਤ ਕਰ ਰਹੇ ਹਨ; ਜਿਹੜੀ ਕਿ ਵਰਜਿਤ ਹੈ।

**ਸਰਦਾਰ ਸੁਰਜੀਤ ਸਿੰਘ ਅਟਵਾਲ :** ਮੈਂ ਮੈਂਬਰ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਬਾਰ ਬਾਰ ਇਹ ਕਹਿ ਰਹੇ ਹਨ ਕਿ ਰੈਜ਼ੋਲਿਊਸ਼ਨ ਲਿਆਵਾਂਗੇ। ਰੈਜ਼ੋਲਿਊਸ਼ਨ, ਲਿਆਉਣ ਤਾਂ ਸਹੀ।

**ਕਈ ਆਵਾਜ਼ਾਂ :** 25 ਤਾਰੀਖ ਨੂੰ ਆ ਰਿਹਾ ਹੈ। ਤੁਸੀਂ ਤਿਆਰੀ ਕਰ ਲਓ।

**ਸਰਦਾਰ ਗੁਰਮੀਤ ਸਿੰਘ :** ਹੁਣ ਮੈਂ ਕੁਲੀਸ਼ਨ ਦੀ ਗਲ ਕਰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਕੁਲੀਸ਼ਨ ਦੀ ਗਲ ਕਹੀ ਹੈ। ਮੈਂ ਇਸ ਦੇ ਵਿਸਥਾਰ ਵਿਚ ਨਹੀਂ ਜਾਂਦਾ। ਉਹ ਚੀਫ਼ ਮਨਿਸਟਰ ਸਾਹਿਬ ਵਿਸਥਾਰ ਵਿਚ ਦਸਣਗੇ। ਮੈਂ ਕੁਲੀਸ਼ਨ ਦੇ ਬਾਰੇ ਇਨੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਨਸੰਘ ਆਲ ਇੰਡੀਆ ਲੈਵਲ ਦੀ ਪਾਰਟੀ ਹੈ। ਅਸੀਂ ਉਥੇ ਜਾ ਕੇ ਆਪਣ ਖਿਆਲਾਂ ਦਾ ਪ੍ਰਚਾਰ ਕਰਦੇ ਹੋਏ ਲੋਕਾਂ ਦੇ ਪਾਸ ਅਪੜੇ। ਉਨ੍ਹਾਂ ਦੇ ਨੁਮਾਇੰਦੇ ਇਲੈਕਸ਼ਨ ਜਿਤ ਕੇ ਇਥੇ ਪੁਜੇ। ਅਕਾਲੀ ਪਾਰਟੀ ਪੰਜਾਬ ਦੇ ਨਾਲ ਲਿੰਕ ਕਰਦੇ ਇਲਾਕੇ ਚੰਡੀਗੜ੍ਹ, ਭਾਖੜਾ ਆਦਿ ਲੈਣ ਲਈ ਲੋਕਾਂ ਦੇ ਕੋਲ ਗਈ ਅਤੇ ਬਹੁ ਗਿਣਤੀ ਵਿਚ ਕਾਮਯਾਬ ਹੋ ਕੇ ਇਥੇ ਪੁਜੀ। ਉਨ੍ਹਾਂ ਨੇ ਕੁਲੀਸ਼ਨ ਬਣਾਈ। ਮੈਂ ਉਮਰਾਓ ਸਿੰਘ ਹੋਰਾਂ ਨੂੰ ਕਹਾਂਗਾ ਕਿ ਲੋਕਾਂ ਨੇ ਇਨ੍ਹਾਂ ਨੂੰ 20 ਸਾਲ ਮਨਿਸਟਰੀ ਚਲਾਉਣ ਦਾ ਮੌਕਾ ਦਿਤਾ ਅਤੇ ਇਨ੍ਹਾਂ ਦੀ ਹਰ ਗਲ ਬਰਦਾਸ਼ਤ ਕੀਤੀ, ਪਰ ਇਨ੍ਹਾਂ ਨੇ ਉਨ੍ਹਾਂ ਨੂੰ ਕੋਈ ਸਹੂਲਤ ਨਾ ਦਿਤੀ ਤੇ ਉਨ੍ਹਾਂ ਨੇ ਇਨ੍ਹਾਂ ਦੀ ਮਨਿਸਟਰੀ ਫ਼ੇਲ ਕਰਕੇ ਰਖ ਦਿਤੀ। ਸਾਡੀ ਮਨਿਸਟਰੀ ਨੇ ਕਿਸਾਨਾਂ ਦੀਆਂ ਸਹੂਲਤਾਂ ਲਈ ਮਾਲੀਆ ਮਾਫ਼ ਕੀਤਾ, ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਈਆਂ ਪ੍ਰਾਪਰਟੀ ਟੈਕਸ ਵਿਚ ਮਾਫ਼ੀ ਦਿਤੀ। ਹੋਰ ਟੈਕਸ ਨਹੀਂ ਲਗਾਏ ਅਤੇ ਟੈਕਸ ਘਟਾਉਣ ਦਾ ਉਦੱਮ ਕੀਤਾ। ਜਿਤਨਾ ਵੀ ਮੌਕਾ ਮਿਲੇਗਾ ਜ਼ਿਮੀਂਦਾਰ ਨੂੰ ਕਿਸਾਨਾਂ ਨੂੰ ਹੋਰ ਵਧੇਰੇ ਸਹੂਲਤਾਂ ਦੇਣ ਦੇ ਉਪਰਾਲੇ ਕੀਤੇ ਜਾਣਗੇ। ਮੈਂ ਸਰਦਾਰ ਉਮਰਾਓ ਸਿੰਘ ਨੂੰ ਕਹਿਣਾ ਚਾਹਵਾਂਗਾ ਕਿ ਉਹ ਵਿਥ ਪਾ ਕੇ ਅਸੈਂਬਲੀ ਵਿਚ ਆਏ

[ਸਰਦਾਰ ਗੁਰਮੀਤ ਸਿੰਘ]
ਹਨ। ਮਨਿਸਟਰੀ ਵਿਚ ਆਉਣ ਲਈ ਜ਼ਿਆਦੇ ਉਤਾਵਲੇ ਨਾ ਹੋਣ। ਸਬਰ ਕਰੋ ਉਮਰਾਓ ਸਿੰਘ ਜੀ, ਇਹ ਕੁਲੀਸ਼ਨ ਮਨਿਸਟਰੀ ਚਲੇਗੀ ਔਰ ਹਮੇਸ਼ਾ ਚਲੇਗੀ। ਅਗਰ ਸਾਰਾ ਪਿੰਡ ਮਰ ਜਾਏ ਤਾਂ ਫਿਰ ਵੀ ਤੁਹਾਨੂੰ ਨੰਬਰਦਾਰੀ ਨਹੀਂ ਮਿਲਣੀ। ਪਿਛਲੀ ਵਾਰੀ ਵੀ ਇਹ ਨੰਬਰਦਾਰੀ ਗਿਲ ਸਾਹਿਬ ਲੈ ਗਏ।

**ਸ਼੍ਰੀ ਸਭਾਪਤੀ :** ਗੁਰਮੀਤ ਸਿੰਘ ਜੀ, ਚੇਅਰ ਨੂੰ ਐਡਰੈਸ ਕਰੋ। (The hon. Member may please address the Chair.)

**ਸਰਦਾਰ ਗੁਰਮੀਤ ਸਿੰਘ :** ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਸਰਦਾਰ ਉਮਰਾਓ ਸਿੰਘ ਨੇ ਕੁਲੀਸ਼ਨ ਦੇ ਵਿਰੁਧ ਕਈ ਗਲਾਂ ਕਹੀਆਂ ਹਨ, ਮੈਂ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਹਿੰਦੂ ਅਤੇ ਸਿਖ ਭਰਾ ਇਕੱਠੇ ਹੋਏ ਹਨ, ਪੰਜਾਬ ਦਾ ਵਾਤਾਵਰਨ ਅਮਨ ਭਰਪੂਰ ਹੋਇਆ ਹੈ, ਇਨ੍ਹਾਂ ਨੂੰ ਕੁਲੀਸ਼ਨ ਨੂੰ ਕੋਅਪਰੇਸ਼ਨ ਦੇਣੀ ਚਾਹੀਦੀ ਹੈ ਕਿਉਂਕਿ ਪਹਿਲੀ ਵਾਰੀ ਸਾਰੇ ਪੰਜਾਬੀ, ਪੰਜਾਬੀ ਤੌਰ ਤੇ ਪੰਜਾਬ ਨੂੰ ਮਜ਼ਬੂਤ ਬਨਾਉਣ ਲਈ ਇਕੱਠੇ ਹੋਏ ਹਨ। ਅਗਰ ਤੁਸੀਂ ਇਹ ਆਸ ਰਖੀ ਕਿ ਹੁਣ ਵੀ ਟੁਟੀ, ਹੁਣ ਵੀ ਟੁਟੀ ਤਾਂ ਤੁਹਾਡੀ ਹਾਲਤ ਉਸ ਗਿਦੜ ਵਰਗੀ ਹੋਵੇਗੀ ਜਿਹੜਾ ਊਠ ਦੇ ਮਗਰ ਆਸ ਲਾ ਕੇ ਤੁਰਿਆ ਸੀ ਕਿ ਹੁਣ ਵੀ ਡਿਗਾ ਤੇ ਹੁਣ ਵੀ ਡਿਗਾ ਅਤੇ ਉਸ ਦੀਆਂ ਆਸਾਂ ਪੂਰੀਆਂ ਨਹੀਂ ਸੀ ਹੋਈਆਂ। ਇਹੀ ਹਾਲਤ ਤੁਹਾਡੀ ਵੀ ਹੋਣੀ ਹੈ। ਉਮਰਾਓ ਸਿੰਘ ਜੀ ਤੁਹਾਡੀ ਪਾਰਟੀ ਇਕ ਵਾਰੀ ਅਗੇ ਵੀ ਸਰਕਾਰ ਤੋੜਨ ਦਾ ਤਲਖ ਤਜਰਬਾ ਕਰ ਚੁਕੀ ਹੈ, ਤੁਹਾਡੇ ਹਥ ਕੁਝ ਨਹੀਂ ਸੀ ਆਇਆ ਅਤੇ ਤੁਹਾਨੂੰ ਮੂੰਹ ਦੀ ਖਾਣੀ ਪਈ ਸੀ, ਹੁਣ ਵੀ ਅਗਰ ਕੋਈ ਇਸ ਤਰ੍ਹਾਂ ਦੀ ਗਲਤੀ ਤੁਸੀਂ ਕਰ ਬੈਠੇ ਤਾਂ ਉਸ ਦੀ ਸਜ਼ਾ ਤੁਹਾਨੂੰ ਹੋਰ ਵੀ ਸਖਤ ਮਿਲੇਗੀ (ਤਾੜੀਆਂ) ਮੈਂ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਕਹਾਂਗਾ ਕਿ ਅਗਰ ਫਿਰ ਇਸ ਤਰ੍ਹਾਂ ਦੀ ਕੋਸ਼ਿਸ਼ ਕੀਤੀ ਤਾਂ ਤੁਹਾਨੂੰ ਹੀ ਤਕਲੀਫ ਹੋਣੀ ਹੈ, ਬਾਕੀ ਇਹ ਮਨਿਸਟਰੀ ਤਾਂ ਦਿਨ ਪਰ ਦਿਨ ਮਜ਼ਬੂਤ ਹੀ ਹੁੰਦੀ ਜਾਣੀ ਹੈ। ਇੰਨੇ ਸ਼ਬਦ ਕਹਿ ਕੇ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਕਾਂਗਰਸ ਨੂੰ ਬਤੌਰ ਇਕ ਚੰਗੀ ਆਪੋਜ਼ੀਸ਼ਨ ਦੇ ਆਪਣਾ ਰੋਲ ਨਿਭਾਉਣਾਂ ਚਾਹੀਦਾ ਹੈ ਜਿਸ ਤਰ੍ਹਾਂ ਕਿ ਇਨ੍ਹਾਂ ਦੇ ਲੀਡਰ ਸਾਹਿਬ ਜੋ ਬੜੇ ਸਿਆਣੇ, ਨੀਤੀਵਾਨ ਅਤੇ ਸੂਝਵਾਨ ਹਨ, ਕਹਿੰਦੇ ਹਨ। ਇਨ੍ਹਾਂ ਦੀ ਪਾਰਟੀ ਵਿਚ ਸਰਦਾਰ ਉਮਰਾਓ ਸਿੰਘ ਵਰਗੇ ਪੜ੍ਹੇ ਲਿਖੇ ਅਤੇ ਸਰਦਾਰ ਅਟਵਾਲ ਵਰਗੇ ਮੈਂਬਰ ਜੋ ਕਿ ਪਾਰਲੀਮੈਂਟ ਦੇ ਮੈਂਬਰ ਰਹਿ ਚੁਕੇ ਹਨ। ਇਨ੍ਹਾਂ ਨੂੰ ਕੈਪਟਨ ਰਤਨ ਸਿੰਘ ਹੋਰਾਂ ਦੀ ਹਨ ਅਲਾਨੀਆਂ ਦੇਣ ਵਾਲੀ ਆਦਤ ਤੋਂ ਬਚਣਾ ਚਾਹੀਦਾ ਹੈ, ਕਨਸਟ੍ਰੱਕਟਿਵ ਗਲਾਂ ਕਰਨੀਆਂ ਚਾਹੀਦਿਆਂ ਹਨ। ਇਨ੍ਹਾਂ ਵਲੋਂ ਪਿਛਲੇ ਕੁਝ ਸਾਲਾਂ ਵਿਚ ਅਪਨਾਇਆ ਗਿਆ ਵਤੀਰਾ ਛਡਕੇ ਇਨ੍ਹਾਂ ਨੂੰ ਕਨਸਟ੍ਰੱਕਟਿਵ ਰੋਲ ਪਲੇ ਕਰਨਾ ਚਾਹੀਦਾ ਹੈ। ਅਗਰ ਇਸ ਤਰ੍ਹਾਂ ਕਰੋਗੇ ਤਾਂ ਹੋ ਸਕਦਾ ਹੈ ਕਿ ਅਗੇ ਕੁਝ ਤੁਹਾਡੇ ਵਧ ਨੁਮਾਇੰਦੇ ਵੀ ਚੁਣੇ ਜਾ ਸਕਣ ਵਰਨਾ ਲੋਕਾਂ ਨੂੰ ਪਤਾ ਲਗ ਜਾਣਾ ਹੈ ਕਿ ਇਨ੍ਹਾਂ ਪਾਸ ਤਾਂ ਸਿਵਾਏ ਤਾਹਨੇ ਮਿਹਣਿਆਂ ਦੇ ਹੋਰ ਕੁਝ ਹੈ ਹੀ ਨਹੀਂ ਤਾਂ ਉਨ੍ਹਾਂ ਤੁਹਾਨੂੰ ਵੋਟ ਨਹੀਂ ਪਾਉਣੇ। ਅਗਰ ਝੂਠੇ ਇਲਜ਼ਾਮ ਹੀ ਇਥੇ ਆ ਕੇ ਤੁਸੀਂ ਲਾਉਣੇ ਹਨ, ਕਿਸੇ ਤਰ੍ਹਾਂ ਮਨਿਸਟਰੀ ਦੇ ਨਾਮ ਝੂਠ ਕੇਸ ਬਣਾ ਬਣਾ ਕੇ ਗਲਾਂ ਕਰਨੀਆਂ ਹਨ ਤਾਂ ਅਗੇ ਨੂੰ ਕਾਂਗਰਸ ਦੇ ਇੰਨੇ ਮੈਂਬਰ ਵੀ ਇਥੇ ਨਹੀਂ ਨਜ਼ਰ ਆਉਣ........

**ਸਰਦਾਰ ਉਮਰਾਓ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੀ ਪਾਰਟੀ ਦਾ ਮੈਨੀਫੈਸਟੋ ਐਂਟੀ ਕਾਂਗਰਸ ਦਾ ਹੀ ਹੈ ਜਾਂ ਇਹ ਪੰਜਾਬ ਦਾ ਵੀ ਕੁਝ ਬਣਾਉਂਣਾ ਚਾਹੁੰਦੇ ਹਨ ?

**ਸਰਦਾਰ ਗੁਰਮੀਤ ਸਿੰਘ :** ਇਹ ਸਾਡੇ ਮੈਨੀਫੈਸਟੋ ਦੀ ਗਲ ਕਰਦੇ ਹਨ । ਇਨ੍ਹਾਂ ਨੂੰ ਪਤਾ ਨਹੀਂ ਕਿ ਸਾਰੇ ਪੰਜਾਬ ਦੀ ਉਸ ਕਾਨਫਰੈਂਸ ਵਿਚ ਸੰਤ ਬਾਬਾ ਫਤਿਹ ਸਿੰਘ ਹੋਰਾਂ ਨੇ ਅਕਾਲੀ ਦੱਲ ਦਾ ਮੈਨੀਫੈਸਟੋ ਦਸਿਆ ਸੀ । ਜਦ ਵੀ ਤੁਹਾਨੂੰ ਮੌਕਾ ਮਿਲਦਾ ਹੈ ਤੁਸੀਂ ਆਪਣੇ ਦਿੱਲੀ ਵਾਲੇ ਆਕਾਵਾਂ ਨੂੰ ਖੁਸ਼ ਕਰਨ ਲਈ ਅਕਾਲੀ ਦਲ ਦੇ ਨਾਲ ਹੋਮ ਲੈਂਡ ਦੀ ਗਲ ਜੋੜ ਕੇ ਉਸ ਨੂੰ ਗਾਲਾਂ ਕਢ ਕੇ, ਉਨ੍ਹਾਂ ਅਕਾਵਾਂ ਦੀ ਖੁਸ਼ਨੂਦੀ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਹੋ । ਇਹ ਤੁਸੀਂ ਆਪਣੇ ਪੁਰਾਣੇ ਨੇਤਾਵਾਂ ਵਾਲਾ ਹੀ ਹਰਬਾ ਇਸਤੇਮਾਲ ਕਰਦੇ ਹੋ । ਉਹ ਪੰਜਾਬੀ ਸੂਬੇ ਨੂੰ ਚਾਰ ਗਾਲ੍ਹਾਂ ਕਢ ਕੇ ਦਿਲੀ ਵਾਲਿਆਂ ਦੀ ਖੁਸ਼ਨੂਦੀ ਹਾਸਲ ਕਰ ਲੈਂਦੇ ਹੁੰਦੇ ਸੀ । ਇਹ ਇਨ੍ਹਾਂ ਦੀ ਮਰਜ਼ੀ ਹੈ ਕਿ ਬੇਸ਼ਕ ਹੋਮ ਲੈਂਡ ਦਾ ਨਾਮ ਲੈ ਕੇ ਅਕਾਲੀ ਦਲ ਦੇ ਖਿਲਾਫ ਗਲਾਂ ਕਰਦੇ ਰਹਿਣ ਪਰ ਇਸ ਤਰ੍ਹਾਂ ਕਰਕੇ ਸਿਰਦਾਰ ਕਪੂਰ ਸਿੰਘ ਹੋਰਾਂ ਦੀ ਸੇਵਾ ਹੀ ਕਰ ਰਹੇ ਹਨ । ਉਨ੍ਹਾਂ ਦਾ ਆਪਣਾ ਕੋਈ ਪ੍ਰੈਸ ਜਾਂ ਪਲੈਟਫਾਰਮ ਤਾਂ ਹੈ ਨਹੀਂ ਮਗਰ ਇਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਗਲਾਂ ਨਾਲ ਉਨ੍ਹਾਂ ਦੀ ਗਲ ਲੋਕਾਂ ਤਕ ਪਹੁੰਚਦੀ ਹੈ । ਮੇਰਾ ਖਿਆਲ ਹੈ ਕਿ ਉਹ ਇਨ੍ਹਾਂ ਦੀ ਇਸ ਸੇਵਾ ਲਈ ਇਨ੍ਹਾਂ ਦੇ ਰਿਣੀ ਹੋਣਗੇ ਕਿਉਂਕਿ ਇਹ ਇੰਟਰਨੈਸ਼ਨਲ ਪੱਧਰ ਤੇ ਉਨ੍ਹਾਂ ਦੀ ਗਲ ਨੂੰ ਫੈਲਾ ਰਹੇ ਹਨ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਅਕਾਲੀ ਪਾਰਟੀ ਦੇ ਹੀ ਮੈਂਬਰ ਅਕਾਲੀ ਪਾਰਟੀ ਦੇ ਹੀ ਦੂਜੇ ਮੈਂਬਰ ਬਾਰੇ ਬੋਲ ਰਹੇ ਹਨ । ਇਸ ਤੋਂ ਜ਼ਾਹਿਰ ਹੈ ਕਿ ਇਨ੍ਹਾਂ ਨੂੰ ਇਕੋ ਮੈਨੀਫੈਸਟੋ ਤੇ ਯਕੀਨ ਨਹੀਂ ਹੈ । ਕੁਝ ਫ਼ਰਕ ਹੈ । ਇਹ ਸਾਨੂੰ ਦਸ ਦੇਣ ਕਿ ਇਹ ਕਿਹੜੀਆਂ ਗਲਾਂ ਤੇ ਇਕ ਮਤ ਹਨ ਅਤੇ ਕਿਹੜੀਆਂ ਤੇ ਵਖਰੇ ਵਖਰੇ ਹਨ ।

**Mr. Chairman :** It is no point of order.

**ਸਰਦਾਰ ਗੁਰਮੀਤ ਸਿੰਘ :** ਚੇਅਰਮੈਨ ਸਾਹਿਬ, ਇੰਨਾ ਕਹਿ ਕੇ ਮੈਂ ਅਰਜ਼ ਕਰਾਂਗਾ ਕਿ ਸਰਦਾਰ ਉਮਰਾਓ ਸਿੰਘ ਅਤੇ ਇਨ੍ਹਾਂ ਦੇ ਸਾਥੀ ਕਨਸਟ੍ਰੱਕਟਿਵ ਆਪੋਜ਼ੀਸ਼ਨ ਦਾ ਰੋਲ ਪਲੇ ਕਰਨ ਅਤੇ ਇਸ ਸਰਕਾਰ ਨੇ ਜੋ ਮੁਜ਼ਾਰਿਆਂ ਦੀ ਉਨਤੀ ਲਈ, ਕੌਂਸਲ ਨੂੰ ਖਤਮ ਕਰਨ ਲਈ, ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਉਂਣ ਲਈ, ਟੈਕਸਾਂ ਨੂੰ ਘੱਟ ਕਰਨ ਲਈ ਗਰੀਬਾਂ ਤੋਂ ਟੈਕਸ ਹਟਾ ਕੇ ਅਮੀਰਾਂ ਤੇ ਟੈਕਸ ਲਾਉਣ ਦੀ ਅਤੇ ਫਰੰਟ ਸਰਕਾਰ ਦੁਆਰਾ ਚਲਾਏ ਗਏ 11 ਨੁਕਾਤੀ ਪ੍ਰੋਗ੍ਰਾਮ ਦੀਆਂ ਉਨ੍ਹਾਂ ਹੀ ਲੀਹਾਂ ਤੇ ਚਲਣ ਦਾ ਜੋ ਪ੍ਰੋਗ੍ਰਾਮ ਬਣਾਇਆ ਹੈ ਉਸ ਵਿਚ ਇਸ ਸਰਕਾਰ ਦੀ ਸਹਾਇਤਾ ਕਰਨ । ਇਸ ਸਰਕਾਰ ਨੇ ਕਿਸਾਨਾਂ ਨੂੰ ਰੀਲੀਫ਼ ਦਿਤਾ ਹੈ, ਉਨ੍ਹਾਂ ਨੂੰ ਚੰਗਾ ਭਾਅ ਦਿਵਾਇਆ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਜਿਥੇ ਉਨ੍ਹਾਂ ਨੇ ਲਾਅ ਐਂਡ ਆਰਡਰ ਨੂੰ ਠੀਕ ਰਖਣ ਲਈ ਮਜ਼ਬੂਤ ਹਥ ਪਾਏ ਹਨ, ਉਥੇ ਉਨ੍ਹਾਂ ਨੇ ਪੰਜਾਬ ਦੀ ਕਿਰਸਾਨੀ ਨੂੰ ਵਧ ਤੋਂ ਵਧ ਸਹੂਲਤਾਂ ਦਿਵਾਈਆਂ ਹਨ ਅਤੇ ਦਿੱਲੀ ਦੀ ਸਰਕਾਰ ਤੋਂ ਅਨਾਜ ਦੇ ਚੰਗੇ ਭਾਅ ਵੀ ਲੈ ਕੇ ਦਿਤੇ ਹਨ । ਮੈਂ ਪੰਜਾਬ ਦੇ ਲੋਕਾਂ ਵਲੋਂ ਪੰਜਾਬ ਵਿਚ ਅਮਨ ਕਾਇਮ ਕਰਨ ਲਈ, ਹਿੰਦੂ ਸਿੱਖ ਏਕਤਾ ਕਾਇਮ ਕਰਨ ਲਈ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ । ਅੱਜ ਪੰਜਾਬ ਵਿਚ ਹਿੰਦੂ ਸਿਖ ਆਨੰਦ ਨਾਲ ਰਹਿ ਰਹੇ ਹਨ । ਇੰਨਾ ਕਹਿ ਕੇ ਮੈਂ ਆਪ ਦਾ

[ਸਰਦਾਰ ਗੁਰਮੀਤ ਸਿੰਘ]
ਧੰਨਵਾਦ ਕਰਕੇ ਬੈਠਦਾ ਹਾਂ ।

**ਸਰਦਾਰ ਸੁਰਜੀਤ ਸਿੰਘ ਅਟਵਾਲ :** ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ । ਗੁਰਮੀਤ ਸਿੰਘ ਹੋਰਾਂ ਨੇ ਕਿਹਾ ਹੈ ਕਿਸਾਨਾਂ ਨੂੰ ਚੰਗੇ ਭਾਅ ਲੈ ਕੇ ਦਿਤੇ ਹਨ । ਕੀ ਗੰਨੇ ਦੇ ਭਾਅ ਵੀ ਚੰਗੇ ਲੈ ਲਏ ਹਨ ?

**ਮੁੱਖ ਮੰਤਰੀ :** ਇਹ ਤਾਂ ਆਪ ਬੜੇ ਸਿਆਣੇ ਹਨ, ਉਹ ਕਾਨਫਰੈਂਸ ਗੰਨੇ ਦੇ ਭਾਅ ਬਾਰੇ ਨਹੀਂ ਸੀ, ਫੂਡ ਗਰੇਨਜ਼ ਬਾਰੇ ਸੀ ।

**ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ) :** ਚੇਅਰਮੈਨ ਸਾਹਿਬ ਕੁਝ ਮੈਂਬਰ ਸਾਥੀਆਂ ਨੇ ਇਥੇ ਕਿਹਾ ਹੈ ਕਿ ਜਦ ਦੀ ਪੰਜਾਬ ਵਿਚ ਅਕਾਲੀ ਜਨਸੰਘ ਕੋਲੀਸ਼ਨ ਗਵਰਨਮੈਂਟ ਬਣੀ ਹੈ ਉਦੋਂ ਦੀ ਲਾ ਐਂਡ ਆਰਡਰ ਦੀ ਹਾਲਤ ਬਹੁਤ ਚੰਗੀ ਹੋ ਗਈ ਹੈ । ਮਗਰ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਹਾਲਤ ਇਸ ਤਰ੍ਹਾਂ ਦੀ ਨਹੀਂ ਹੈ । ਮੈਂ ਮਿਸਾਲ ਵਜੋਂ ਦਸਣਾ ਚਾਹੁੰਦਾ ਹਾਂ ਕਿ ਏ. ਆਈ. ਜੀ. ਟ੍ਰੈਫਿਕ ਰੰਗ ਰਲੀਆਂ ਮਨਾਉਂਦਾ ਹੋਇਆ ਫੜਿਆ ਗਿਆ । ਮੈਂ ਇਸ ਬਾਰੇ ਇਕ ਮਤਾ ਵੀ ਇਥੇ ਪੇਸ਼ ਕੀਤਾ ਸੀ, ਸਪੀਕਰ ਸਾਹਿਬ ਨੇ ਜਵਾਬ ਦਿਤਾ ਕਿ ਚੀਫ਼ ਮਨਿਸਟਰ ਨੇ ਕਿਹਾ ਹੈ ਕਿ ਇਸ ਦੇ ਮੁਤਲੱਕ ਮੈਨੂੰ ਕੋਈ ਇਨਫਰਮੇਸ਼ਨ ਨਹੀਂ ਹੈ । ਹੋ ਸਕਦਾ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਇਸੇ ਕਿਸਮ ਦੀ ਇਨਕੁਆਇਰੀ ਕਰਵਾਈ ਹੋਵੇ । ਅੱਜ ਹਾਲਤ ਇਹ ਹੈ ਕਿ ਹਿੰਦੋਸਤਾਨ ਦੇ ਹਰ ਆਦਮੀ ਅਤੇ ਹਰ ਪਾਰਟੀ ਦੀ ਜ਼ਬਾਨ ਤੇ ਇਹ ਗਲ ਹੈ ਕਿ ਕੁਰਪਸ਼ਨ ਦਾ ਇਥੇ ਇਕ ਵਿਸ਼ੇਸ਼ ਸਰਕਲ ਬਣਿਆ ਹੋਇਆ ਹੈ, ਲੋਕਾਂ ਦੇ ਮੌਰਲਜ਼ ਖਰਾਬ ਹੋ ਗਏ ਹਨ । ਇਸ ਬਾਰੇ ਇਥੇ ਜਦੋਂ ਸ੍ਰੀ ਰਾਮ ਕਿਸ਼ਨ ਹੋਰੀਂ ਚੀਫ਼ ਮਨਿਸਟਰ ਸਨ ਤਾਂ ਉਨ੍ਹਾਂ ਨੇ ਇਕ ਵਾਰੀ ਇਹ ਗਲ ਕਹੀ ਸੀ ਕਿ ਇਥੇ ਕੁਝ ਵੀ ਪਿਓਰ ਨਹੀਂ ਮਿਲਦਾ ਇਥੇ ਤਕ ਵੀ ਕਿ ਅਗਰ ਕਿਸੇ ਨੇ ਪੁਆਇਜ਼ਨ ਵੀ ਖਰੀਦਣੀ ਹੋਵੇ ਤਾਂ ਉਹ ਵੀ ਉਸ ਨੂੰ ਪਿਯੂਰ ਨਹੀਂ ਮਿਲਦੀ । ਇਥੇ ਭ੍ਰਿਸ਼ਟਾਚਾਰ ਦੀ ਗਲ ਹੁੰਦੀ ਹੈ । ਇਸ ਤੋਂ ਪਹਿਲਾਂ ਜੋ ਗਿਲ ਸਰਕਾਰ ਬਣੀ ਸੀ ਉਸ ਬਾਰੇ ਬਹੁਤ ਕੁਝ ਗਵਰਨਰ ਸਾਹਿਬ ਨੂੰ ਵੀ ਲਿਖ ਕੇ ਦਿਤਾ ਗਿਆ ਸੀ ਅਤੇ ਉਸ ਤੋਂ ਵੀ ਅਪਰ ਲੈਵਲ ਤੇ ਯਾਨੀ ਰਾਸ਼ਟਰਪਤੀ ਲੈਵਲ ਤੇ ਉਹ ਕਿਸੇ ਹੱਦ ਤਕ ਗਲਾਂ ਸਾਬਤ ਵੀ ਹੋ ਗਈਆਂ ਹਨ । ਇਥੇ ਸ਼ੀਰੇ ਦਾ, ਖਾਦ ਦਾ ਅਤੇ ਹੋਰ ਵੀ ਕਈ ਕਿਸਮ ਦੇ ਸਕੈਂਡਲ ਬਣੇ । ਪਰ ਇਹ ਭ੍ਰਿਸ਼ਟਾਚਾਰ ਖਤਮ ਕਿਵੇਂ ਹੋ ਸਕਦਾ ਹੈ ਅਗਰ ਉਪਰੋਂ ਇਸ ਨੂੰ ਨਾ ਮੁਕਾਇਆ ਜਾਵੇ । ਜਿਸ ਵਾਟਰ ਟੈਂਕੀ ਵਿਚੋਂ ਪਾਣੀ ਨਲਕਿਆਂ ਵਿਚ ਜਾਂਦਾ ਹੈ ਉਹ ਤਾਂ ਹੀ ਸਵਛ ਜਾ ਸਕਦਾ ਹੈ ਅਗਰ ਟੈਂਕੀ ਵਿਚ ਪਾਣੀ ਸਾਫ਼ ਹੋਵੇਗਾ । ਇਸੇ ਤਰ੍ਹਾਂ ਭ੍ਰਿਸ਼ਟਾਚਾਰ ਤਾਂ ਹੀ ਖ਼ਤਮ ਹੋ ਸਕਦਾ ਹੈ ਅਗਰ ਟਾਪ ਲੈਵਲ ਤੋਂ ਇਸ ਨੂੰ ਖ਼ਤਮ ਕੀਤਾ ਜਾਵੇ । ਇਥੇ ਹਾਊਸ ਵਿਚ ਹੀ ਚੈਲੈਂਜ ਹੁੰਦੇ ਹਨ । ਮੈਂ ਮੁੱਖ ਮੰਤਰੀ ਜੀ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਇਸ ਸਿਲਸਿਲੇ ਵਿਚ ਇਹ ਇਕ ਹਾਈ ਪਾਵਰ ਕਮਿਸ਼ਨ ਬਣਾ ਦੇਣ ਜਿਸ ਨਾਲ ਇਥੇ ਦੀ ਰੋਜ਼ ਰੋਜ਼ ਦੀ ਚੈਲੈਂਜਬਾਜ਼ੀ ਖ਼ਤਮ ਹੋ ਜਾਵੇ । ਅਗਰ ਕਿਸੇ ਐਮ. ਐਲ. ਏ. ਜਾਂ ਵਜ਼ੀਰ ਨੇ ਕੋਈ ਕੁਰਪਸ਼ਨ ਕੀਤੀ ਹੈ ਅਤੇ ਉਹ ਸਾਬਤ ਹੋ ਜਾਂਦੀ ਹੈ ਤਾਂ ਉਸ ਅਜਿਹੇ ਸ਼ਖਸ ਨੂੰ ਹੱਕ ਨਹੀਂ ਹੈ ਕਿ ਉਹ ਵਿਧਾਨ ਸਭਾ ਦਾ ਮੈਂਬਰ ਰਹੇ । ਅਗਰ ਉਸ ਤੇ ਪੂਰਾ ਐਕਸ਼ਨ ਲਿਆ ਜਾਵੇ ਤਾਂ ਹੀ ਐਡਮਿਨਿਸਟ੍ਰੇਸ਼ਨ ਕਲੀਨ ਹੋ ਸਕਦੀ ਹੈ ।

ਕਲੀਨ ਐਡਮਿਨਿਸਟ੍ਰੇਸ਼ਨ ਬਾਰੇ ਮੈਂ ਹੋਰ ਵੀ ਗਲਾਂ ਕਰਨੀਆਂ ਹਨ। ਚੇਅਰਮੈਨ ਸਾਹਿਬ, ਡਿਸਟ੍ਰਿਕਟ ਐਗਰੀਕਲਚਰ ਅਫ਼ਸਰ ਬਠਿੰਡਾ ਬਾਰੇ ਬਹੁਤ ਸਾਰੀਆਂ ਰਿਪਰੇਜ਼ੈਂਟੇਸ਼ਨਜ਼ ਆਈਆਂ ਹਨ, ਇਸ਼ਤਿਹਾਰ ਛਪੇ ਹਨ ਕਿ ਉਸ ਨੇ ਲਖਾਂ ਰੁਪਏ ਦਾ ਗਬਨ ਕੀਤਾ ਹੈ। ਹੁਣੇ ਗੁਰਮੀਤ ਹੋਰਾਂ ਨੇ ਕਿਹਾ ਕਿ ਸਰਕਾਰ ਕਿਸਾਨਾਂ ਲਈ ਬਹੁਤ ਕੁਝ ਕਰ ਰਹੀ ਹੈ। ਮੈਂ ਆਪ ਨੂੰ ਵੇਰਵੇ ਸਹਿਤ ਦਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਕਿਸਾਨਾਂ ਦੇ ਨਾਮ ਤੇ ਸਟੇਟ ਐਕਸਚੇਕਰ ਨੂੰ ਲੁਟਿਆ ਜਾ ਰਿਹਾ ਹੈ।

ਮੂੰਗਫਲੀ ਦੀ ਖਰੀਦ ਵਿਚ ਲਖਾਂ ਰੁਪਏ ਦਾ ਸਕੈਂਡਲ ਕੀਤਾ ਗਿਆ। ਖਰੀਦ ਵੇਲੇ ਘਟ ਭਾਅ ਕਰ ਦਿਤਾ ਤੇ ਨੀਲਾਮੀ ਦੇ ਕੇ ਭਾਅ ਵਧਾ ਦਿਤਾ ਅਤੇ ਡੇਟਸ ਨੂੰ ਟੈਂਪਰ ਵਿਦ ਕੀਤਾ ਗਿਆ। ਇਥੇ ਹੀ ਬਸ ਨਹੀਂ ਕੋਟੇਸ਼ਨਾਂ ਵਿਚ ਮਾਰਕਿਟ ਕਮੇਟੀ ਦੇ ਸੈਕਟਰੀ ਦੀ ਮੁਲਾਂਪੁਰ ਦਾਖਾਂ ਦੀ ਰੀਪੋਰਟ ਵਿਚ ਬਦਲੀ ਕਰ ਦਤੀ ਗਈ।

ਨਰਮੇ ਦੇ ਬੀਜ ਦਾ ਜਿਥੇ ਤਕ ਸਬੰਧ ਹੈ, ਲਖਾਂ ਰੁਪਏ ਦਾ ਹੇਰ ਫੇਰ ਤੇ ਗ਼ਬਨ ਕੀਤਾ ਗਿਆ ਹੈ। ਦੂਣੀ ਨੀਲਾਮੀ ਰਖ ਦਿਤੀ ਗਈ ਤੇ ਘੱਟ ਖਰੀਦ ਦੇ ਬੀਜ ਮਹਿੰਗੇ ਵੇਚੇ ਅਤੇ ਟਰੱਕ ਹੀ ਗੁੰਮ ਕਰ ਦਿਤੇ। ਅਤੇ ਲੱਖ ਰੁਪਏ ਤੋਂ ਵਧ ਦਾ ਗ਼ਬਨ ਕਰ ਲਿਆ।

ਫ਼ਿਰ ਕਲਿਆਣ ਕਣਕ ਦਾ ਬੀਜ ਹੈ ਜਿਸ ਨੂੰ ਹਾਈ ਫੀਲਡ ਵੈਰਾਇਟੀ ਮੰਨਿਆ ਜਾਂਦਾ ਹੈ ਅਤੇ ਇਸ ਬਾਰੇ ਇਹ ਦਸਿਆ ਗਿਆ ਹੈ ਕਿ ਜੇਕਰ ਇਕ ਏਕੜ ਦੀ ਜ਼ਮੀਨ ਕਲਿਆਣ ਦੀ ਹੈ ਤਾਂ ਉਸ ਨਾਲ ਫੂਡ ਪ੍ਰਾਬਲਮ ਹੱਲ ਹੋਵੇਗੀ। ਪਰ ਹੋਇਆ ਕੀ ਕਿ ਕਲਿਆਣ ਦਾ 2880 ਕਿਲੋ ਬੀਜ ਲੈ ਕੇ 1600 ਕਿਲੋ ਪਤਾ ਨਹੀਂ ਕਿਥੇ ਗਿਆ ਤੇ 1200 ਕਿਲੋ ਬਲੈਕ ਵਿਚ ਵੇਚ ਦਿਤਾ ਗਿਆ। ਇਸ ਦੇ ਬਾਰੇ ਵਿਚ ਮੇਰੇ ਪਾਸ ਠੋਸ ਸਬੂਤ ਹਨ। ਕਪੂਰਥਲੇ ਵਿਚੋਂ ਕਲਿਆਣ ਕਣਕ ਖਰੀਦੀ ਅਤੇ ਇਨ੍ਹਾਂ ਵਿਚ 2 ਹਜ਼ਾਰ ਰੁਪਏ ਦਾ ਗ਼ਬਨ ਕਰ ਲਿਆ। ਇਹ ਹਦਾਇਤ ਸੀ ਕਿ ਜ਼ਮੀਨ ਥੋੜੀ ਹੋਵੇ ਤਾਂ ਪੰਜ ਰੁਪਏ ਮੁਨਾਫ਼ਾ ਦਿਤਾ ਜਾਵੇ ਕਵਿੰਟਲ ਦਾ ਦਰ ਇਸ ਜ਼ਿਮੀਦਾਰ ਕੋਲ ਜਿਸ ਤੋਂ ਇਹ ਕਣਕ ਖਰੀਦੀ ਗਈ ਕੋਈ ਜ਼ਮੀਨ ਦੀ ਮਾਲਕੀ ਨਹੀਂ, ਨਾ ਹੀ ਕਣਕ ਪੈਦਾ ਹੋ ਸਕਦੀ ਹੈ ਪਰ ਜਿਸ ਤੋਂ ਖਰੀਦੀ ਗਈ ਹੇਰਾ ਫੇਰੀ ਕਰ ਕੇ ਵਿਖਾ ਦਿਤੀ ਗਈ। ਮੇਰੇ ਪਾਸ ਤਾਰੀਕਾਂ ਹਨ ਕਿ ਕਿਹੜੀ ਕਿਹੜੀ ਤਾਰੀਕ ਮਾਲ ਖ੍ਰੀਦਿਆਂ ਗਿਆ ਅਤੇ ਕਿਸ ਦਿਨ ਵੇਚਿਆ ਗਿਆ। ਮੇਰੇ ਪਾਸ ਫੋਟੋ ਸਟੈਟ ਕਾਪੀਆਂ ਮੌਜੂਦ ਹਨ ਕਿ ਕਿਸ ਤਰ੍ਹਾਂ, D. A. O. ਬਠਿੰਡਾ ਨੇ ਗ਼ਬਨ ਕੀਤਾ, ਹੇਰਾ ਫੇਰੀ ਕੀਤੀ। ਖੇਤੀ ਬਾੜੀ ਦੇ ਮਹਿਕਮੇ ਵਿਚ ਸੀਡ ਟੈਸਟਿੰਗ ਲੈਬੋਰੇਟਰੀ ਵਿਚ ਕਿਸ ਤਰ੍ਹਾਂ ਦੀ ਲੱਖਾਂ ਰੁਪਏ ਦੀ ਹੇਰਾ ਫੇਰੀ ਤੇ ਗ਼ਬਨ ਕੀਤਾ ਗਿਆ। ਬਿਰਲਾ ਸੀਡ ਫ਼ਾਰਮ ਵਿਚ ਵੀ ਲੁਟੇਰੇ ਅਫ਼ਸਰਾਂ ਨੇ ਹੱਥ ਰੰਗ ਲਏ ਅਤੇ ਗ਼ਰੀਬ ਜਨਤਾ ਨੂੰ ਲੁਟਿਆ। ਹਰੀਜਨਾਂ ਦੀ ਭਲਾਈ, ਸਮਾਜ ਦੀ ਬੇਹਤਰੀ ਤੇ ਕਿਸਾਨਾਂ ਦੀ ਬੇਹਤਰੀ ਲਈ ਜੋ ਰੁਪਿਆ ਲਗਣਾ ਚਾਹੀਦਾ ਸੀ ਉਹ ਇਨ੍ਹਾਂ ਅਫ਼ਸਰਾਂ ਦੀਆਂ ਜੇਬਾਂ ਵਿਚ ਚਲਾ ਗਿਆ। ਮੇਰੇ ਪਾਸ ਸਾਰੇ ਸਬੂਤ ਮੌਜੂਦ ਹਨ। ਮੈਂ ਫੋਟੋ ਸਟੈਟ ਕਾਪੀ ਤੇ ਬਾਕੀ ਚੀਜ਼ਾਂ ਸਭਾ ਦੀ ਮੇਜ਼ ਤੇ ਰਖਦਾ ਹਾਂ * ਤਾਂਕਿ ਸਰਕਾਰ ਪੜਤਾਲ ਕਰਵਾ ਲਵੇ ਅਤੇ ਉਚਿਤ ਕਾਰਵਾਈ ਕਰਕੇ ਅਫ਼ਸਰਾਂ ਨੂੰ ਵਧ ਤੋਂ ਵਧ ਸਜ਼ਾ ਦੇਵੇ।

(ਇਸ ਸਮੇਂ 2 ਫੋਟੋ ਸਟੈਟ ਕਾਪੀਆਂ ਤੇ ਕੁਝ ਕਾਗਜ਼ਾਤ ਸਭਾ ਦੀ ਮੇਜ਼ ਤੇ ਰਖੇ ਗਏ)

---

*ਲਾਇਬ੍ਰੇਰੀ ਵਿਚ ਰਖੇ ਹਨ।

[ਕਾਮਰੇਡ ਬਾਬੂ ਸਿੰਘ ਮਾਸਟਰ]

ਮੈਂ ਕਿਸ ਕਿਸ ਕੇਸ ਦਾ ਜ਼ਿਕਰ ਇਥੇ ਕਰਾਂ। ਪੀ. ਡਬਲਯੂ. ਡੀ. ਦੇ ਐਕਸੀਅਨ ਨੇ ਓਵਰਸੀਅਰ ਬਠਿੰਡਾ ਦੇ ਥਪੜ ਮਾਰੇ। ਇਸ ਤੋਂ ਪਤਾ ਲਗਦਾ ਹੈ ਕਿ ਐਡਮਿਨਿਸਟ੍ਰੇਸ਼ਨ ਵਿਚ ਕਿਸ ਹੱਦ ਤਕ ਬਿਊਰੋਕ੍ਰੇਸੀ ਹੋਈ ਹੈ। ਜਦ ਤਕ ਅਸੀਂ ਐਡਮਿਨਿਸਟ੍ਰੇਸ਼ਨ ਨੂੰ ਕਲੀਨ ਨਹੀਂ ਕਰਦੇ ਨਾ ਡੈਮੋਕਰੇਸੀ ਚਲ ਸਕਦੀ ਹੈ ਅਤੇ ਨਾ ਕੋਈ ਤਰੱਕੀ ਸਰਕਾਰ ਕਰ ਸਕਦੀ ਹੈ। ਮੈਂ ਕੁਝ ਇਕ ਮਿਸਾਲਾਂ ਪੇਸ਼ ਕੀਤੀਆਂ ਹਨ ਸੀ. ਐਮ. ਸਾਹਿਬ ਪਾਸ ਤਾਂ ਕਿ ਉਹ ਭ੍ਰਿਸ਼ਟਾਚਾਰ ਨੂੰ ਰੋਕਣ ਲਈ ਪੂਰੀ ਹਿੰਮਤ ਨਾਲ ਕਾਰਵਾਈ ਕਰਨ। ਭ੍ਰਿਸ਼ਟਾਚਾਰੀ ਅਫਸਰਾਂ ਵਿਚ ਬਹੁਤ ਹੈ ਜਿਵੇਂ ਕਿ ਮੈਂ ਮਿਸਾਲਾਂ ਦੇਕੇ ਦਸਿਆ ਹੈ। ਉਨ੍ਹਾਂ ਦੇ ਵਿਰੁਧ ਸਖ਼ਤ ਤੋਂ ਸਖ਼ਤ ਐਕਸ਼ਨ ਲੈਣਾ ਚਾਹੀਦਾ ਹੈ। ਇਹ ਐਕਸ਼ਨ ਸਿਰਫ ਅਫਸਰਾਂ ਨੂੰ ਬਦਲਣ ਨਾਲ ਪੂਰਾ ਨਹੀਂ ਹੋ ਜਾਂਦਾ, ਇਨ੍ਹਾਂ ਕੇਸਾਂ ਦੀ ਪੜਤਾਲ ਕਰਕੇ ਕਾਰਵਾਈ ਕਰਨੀ ਚਾਹੀਦੀ ਹੈ।

ਭ੍ਰਿਸ਼ਟਾਚਾਰ ਨੂੰ ਦੂਰ ਕਰਨ ਲਈ ਇਕ ਹੋਰ ਸੁਝਾਵ ਮੈਂ ਦੇਵਾਂਗਾ ਕਿ ਜਿੰਨੇ ਇਮਾਨਦਾਰ ਅਫਸਰ ਹਨ, ਉਨ੍ਹਾਂ ਦੀ ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ, ਉਨ੍ਹਾਂ ਦੀ ਰਾਏ ਲੈਣੀ ਚਾਹੀਦੀ ਹੈ। ਇਹ ਗੱਲ ਨਹੀਂ ਕਹੀ ਜਾ ਸਕਦੀ ਕਿ ਸਾਰੇ ਹੀ ਅਫਸਰ ਮਾੜੇ ਹਨ। ਪਰ ਜਿਹੜੇ ਮਾੜੇ ਹਨ ਉਨ੍ਹਾਂ ਦੇ ਵਿਰੁਧ ਕਾਰਵਾਈ ਕਰਨੀ ਚਾਹੀਦੀ ਹੈ ਤੇ ਜਿਹੜੇ ਇਮਾਨਦਾਰ ਹਨ ਉਨ੍ਹਾਂ ਦੀ ਮਦਦ ਨਾਲ ਭ੍ਰਿਸ਼ਟਾਚਾਰ ਨੂੰ ਰੋਕਣਾ ਚਾਹੀਦਾ ਹੈ। ਕਈ ਅਜਿਹੇ ਸਾਡੇ ਮਾੜੇ ਅਫਸਰ ਵੀ ਹਨ ਜਿਨ੍ਹਾਂ ਨੂੰ ਕਾਂਗਰਸ ਰਾਜ ਨੇ ਪ੍ਰੋਮੋਸ਼ਨਾਂ ਦੇ ਕੇ ਆਈ. ਏ. ਐਸ. ਅਤੇ ਪੀ. ਸੀ. ਐਸ. ਕਾਡਰ ਵਿਚ ਕਰ ਦਿਤਾ ਸੀ। ਉਨ੍ਹਾਂ ਤੇ ਕੜੀ ਨਗਰਾਨੀ ਦੀ ਲੋੜ ਹੈ, ਤਾਂ ਕਿ ਉਹ ਭ੍ਰਿਸ਼ਟਾਚਾਰ ਨਾ ਕਰਨ। ਕੁਰੱਪਟ ਅਫਸਰਾਂ ਨੂੰ ਉਨ੍ਹਾਂ ਹੈਡਕੁਆਟਰਾਂ ਤੇ ਅਤੇ ਜਿਥੇ ਉਨ੍ਹਾਂ ਦੇ ਡੀਲਿੰਗ ਲੋਕਾਂ ਨਾਲ ਹੋਵੇ, ਨਹੀਂ ਲਗਾਣਾ ਚਾਹੀਦਾ, ਤਾਂ ਹੀ ਅਸੀਂ ਅਫਸਰਾਂ ਵਿਚੋਂ ਕੁਰੱਪਸ਼ਨ ਦੂਰ ਕਰ ਸਕਦੇ ਹਾਂ। ਜਿਹੜੀ ਫ਼ੇਵਰਟਿਜ਼ਮ ਤੇ ਨੇਪੋਟਿਜ਼ਮ ਕਾਂਗਰਸ ਦੇ ਰਾਜ ਵਿਚ ਅਫਸਰਾਂ ਨਾਲ ਕੀਤੀ ਗਈ ਉਸ ਨੇ ਐਡਮਿਨਿਸਟ੍ਰੇਸ਼ਨ ਨੂੰ ਸਟ੍ਰੀਮਲਾਈਨ ਨਹੀਂ ਰਹਿਣ ਦਿਤਾ। ਇਸ ਤੇ ਕੜੀ ਨਿਗਰਾਨੀ ਦੀ ਲੋੜ ਹੈ।

ਜਿਥੋਂ ਤਕ ਜੇ. ਬੀ. ਟੀ. ਦਾ ਸਬੰਧ ਹੈ ਇਹ ਰੂਲ ਹੈ ਕਿ ਜਿਹੜੇ ਕੈਂਡੀਡੇਟ ਇੰਟਰਵਿਊ ਤੇ ਨਾ ਹਾਜ਼ਰ ਹੋਣ, ਉਨ੍ਹਾਂ ਨੂੰ ਦਾਖਲ ਨਹੀਂ ਕੀਤਾ ਜਾਂਦਾ, ਫਿਰ ਇਕ ਵੇਟਿੰਗ ਲਿਸਟ ਵੀ ਇੰਟਰਵਿਊ ਦੇ ਅਧਾਰ ਤੇ ਬਣਾਈ ਜਾਂਦੀ ਹੈ। ਪਰ ਹਦਾਂ ਸਭ ਟਪ ਕੇ ਜਿਨੇ ਥਰਡ ਕਲਾਸ ਸਨ ਉਨ੍ਹਾਂ ਨੂੰ ਐਡਮਿਸ਼ਨ ਦੇ ਦਿਤੀ ਗਈ। ਦਾਖਲ ਸਿਧੇ ਹੀ ਕਰ ਲਿਆ ਗਿਆ। ਹੁਕਮ ਜਾਰੀ ਕਰ ਦਿਤਾ ਕਿ ਦਾਖਲ ਕਰ ਲਉ। ਨਾ ਇੰਟਰਵਿਊ ਨਾ ਵੇਟਿੰਗ ਲਿਸਟ। ਜੇਕਰ ਇਸ ਤਰੀਕੇ ਨਾਲ ਮਹਿਕਮੇ ਚਲਾਉਣੇ ਹੋਣ ਤਾਂ ਮਹਿਕਮੇ ਨਹੀਂ ਚਲ ਸਕਦੇ। ਰੂਲਜ਼ ਨੂੰ ਜਿਥੇ ਬਾਈਪਾਸ ਕਰਕੇ ਕਾਰਵਾਈ ਕੀਤੀ ਜਾਵੇ। ਫ਼ੈਸਲੇ ਦਿਤੇ ਜਾਂਦੇ ਹਨ। ਇਸ ਨੂੰ ਬੰਦ ਕਰਨਾ ਚਾਹੀਦਾ ਹੈ।

ਇਹ ਜੋ ਮੌਜੂਦਾ ਸਰਕਾਰ ਹੈ ਇਸ ਦੇ ਸਮੇਂ ਦੀ ਹਾਲਤ ਇਹ ਹੈ ਕਿ ਅੰਮ੍ਰਿਤਸਰ ਵਿਚ ਲੋਨ ਐਡਵਾਇਜ਼ਰੀ ਕਮੇਟੀ ਬਣੀ ਹੋਈ ਹੈ ਜਿਸ ਨੇ ਟਰਨਾਂ ਦੀ ਕੋਈ ਪਰਵਾਹ ਨਹੀਂ ਕੀਤੀ ਕਿ ਕਿਸ ਦੀ ਟਰਨ ਹੈ ਤੇ ਜਨਸੰਘੀ ਵੀਰਾਂ ਨੂੰ ਆਪਣੇ ਦੋਸਤਾਂ ਤੇ ਸਬੰਧੀਆਂ ਨੂੰ ਕਰਜ਼ੇ ਦੇ ਦਿਤੇ ਹਨ। ਜਿਨ੍ਹਾਂ ਦੀ ਟਰਨ ਸੀ ਉਨ੍ਹਾਂ ਨੂੰ ਪਾਸੇ ਰੱਖ ਦਿਤਾ ਗਿਆ। ਉਨ੍ਹਾਂ ਨੂੰ ਹਕ ਤੋਂ ਵਾਂਝਿਆਂ ਰਖਿਆ ਗਿਆ ਅਤੇ ਦੂਸਰੇ ਆਦਮੀਆਂ ਨੂੰ ਹਕ ਦਿਤਾ ਗਿਆ, ਕਰਜ਼ੇ ਦਿਤੇ ਗਏ। ਇਹ ਇੰਡਸਟਰੀ ਡੀਪਾਰਟਮੈਂਟ ਦਿੰਦਾ ਹੈ ਇਸ ਤੇ ਕੜੀ ਨਿਗਰਾਨੀ ਦੀ ਲੋੜ ਹੈ।

ਖਦੱਰ ਭੰਡਾਰ ਦਾ ਜਿਥੇ ਤਕ ਸਬੰਧ ਹੈ, ਕਾਂਗਰਸੀ ਵੀਰਾਂ ਨੇ ਇਸ ਵਿਚ ਖੂਬ ਹੱਥ ਰੰਗੇ ਹਨ ਕਿਉਂਕਿ ਉਹ ਕਹਿੰਦੇ ਸਨ ਕਿ ਬਾਪੂ ਗਾਂਧੀ ਦਾ ਹੁਕਮ ਹੈ ਖਦੱਰ ਪਾਓ। ਬਾਪੂ ਗਾਂਧੀ ਦੀ ਫੋਟੋ ਇਸ ਹਾਊਸ ਵਿਚ ਰਖੀ ਹੋਈ ਹੈ ਪਰ ਇਸ ਨਾਮ ਤੇ ਹੀ ਗਰੀਬ ਜਨਤਾ ਨੂੰ ਕਾਂਗ੍ਰਸ ਵਲੋਂ ਲੁਟਦੇ ਰਹੇ। ਖਾਦੀ ਬੋਰਡ ਤੇ ਸਾਰੇ ਕਾਂਗ੍ਰਸੀ ਵੀਰਾਂ ਦਾ ਹੱਥ ਸੀ ਪਰ ਪਤਾ ਨਹੀਂ ਇਹ ਮਨਾਪਲੀ ਉਨ੍ਹਾਂ ਨੇ ਆਪਣੇ ਹੱਥ ਵਿਚ ਕਿਉਂ ਰਖੀ ਹੋਈ ਸੀ। ਅਕਾਲੀ ਭਰਾ ਖਦਰ ਪਾਉਂਦੇ ਹਨ, ਸੋਸ਼ਲਿਸਟ ਪਾਉਂਦੇ ਹਨ, ਪਰਜਾ ਸੋਸ਼ਲਿਸਟ ਵਾਲੇ ਪਾਉਂਦੇ ਹਨ ਅਤੇ ਕਮਿਊਨਿਸਟ ਪਾਉਂਦੇ ਨੇ ਪਰ ਖਾਦੀ ਬੋਰਡ ਵਿਚ ਸਾਰੇ ਕਾਂਗ੍ਰਸੀ ਹੀ ਸਨ। ਸਾਰੇ ਉਹ ਹੀ ਭਰਤੀ ਕੀਤੇ ਹੋਏ ਸਨ। ਤੇ ਹੁਣ ਹਕੂਮਤ ਦੇ ਬਦਲਨ ਨਾਲ ਜਨਸੰਘ ਦੀ ਭਰਤੀ ਕਰ ਦਿਤੀ ਹੈ। ਇਹ ਫੇਵਰਟਿਜ਼ਮ ਤੇ ਨੇਪੋਟਿਜ਼ਮ ਦੀਆਂ ਮਿਸਾਲਾਂ ਹਨ। (ਵਿਘਨ)

**ਸਰਦਾਰ ਸ਼ਸ਼ਪਾਲ ਸਿੰਘ** : ਇਹਖਦਰ ਬਨਾਉਣ ਵਾਲੇ ਨੇ। (ਵਿਘਨ)

ਮੈਨੂੰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਕਾਂਗ੍ਰਸ ਵਾਲੇ ਮਹਾਤਮਾ ਗਾਂਧੀ ਦੇ ਅਸੂਲਾਂ ਦਾ ਇਸ ਤਰ੍ਹਾਂ ਮੋਨਾਪਲੀ ਬਣਾ ਕੇ ਖੂਨ ਕਰਦੇ ਹਨ। ਖਾਦੀ ਬੋਰਡ ਵਿਚ ਜੋ ਵੀ ਅਜ ਕਲ ਫੇਵਰਟਿਜ਼ਮ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ। (ਵਿਘਨ)

ਜਿਥੇ ਤਕ ਲਾਅ ਐਂਡ ਆਰਡਰ ਦਾ ਸਬੰਧ ਹੈ ਮੈਂ ਕੁਝ ਗਲਾਂ ਕਹਿਣੀਆਂ ਚਾਹੁੰਦਾ ਹਾਂ। ਫਾਇਰੰਗ ਡੇ ਤੇ 21 ਤਾਰੀਖ ਨੂੰ ਜੋ ਵਾਕਿਆ ਹੋਇਆ। ਮੈਂ ਉਸ ਦੇ ਬਾਰੇ ਵਿਚ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਸਦੇ ਪਿਛੋਕੜ ਵਿਚ ਜਾਣ ਦੀ ਲੋੜ ਹੈ। ਹਿਸਟਰੀ ਫਰੋਲਣ ਦੀ ਲੋੜ ਹੈ। 1967 ਨੂੰ ਜੋਗਿੰਦਰ ਸਿੰਘ ਨਾਮੀ ਪੁਰਸ਼ ਨੂੰ ਜੇਲ ਵਿਚ ਹੀ ਮੌਤ ਦੇ ਘਾਟ ਉਤਾਰ ਦਿਤਾ ਗਿਆ। 302 ਦੇ ਕੇਸ ਦਰਜ਼ ਕੀਤੇ ਗਏ 34 ਕਰਮਚਾਰੀਆਂ ਦੇ ਖ਼ਿਲਾਫ ਐਕਸ਼ਨ ਹੋਏ ਜਿਨ੍ਹਾਂ ਵਿਚ ਚਾਰ ਵਡੇ ਮੁਖੀ ਕਰਮਚਾਰੀ ਵੀ ਸਨ ਜੋ ਜ਼ਿਮੇਵਾਰ ਸਨ। ਫਿਰ ਇਹ ਕੀਤਾ ਗਿਆ ਕਿ ਜਿਹੜੇ ਮੇਰੇ ਵਿਟਨਸ ਸਨ ਉਨ੍ਹਾਂ ਨੂੰ ਬਦਲ ਦਿਤਾ ਗਿਆ। ਇਹ ਹਾਈ ਹੈਂਡਿਡਨੈਂਸ ਸੀ। 23-3-68 ਨੂੰ ਗੁਪਤ ਚਿਠੀ ਲਿਖੀ ਗਈ। ਗਿਲ ਸਰਕਾਰ ਨੇ ਇਨਕੁਆਇਰੀ ਕੀਤੀ। ਛਾਪਾ ਵੀ ਮਾਰਿਆ ਸੀ ਕਿੰਨੀਆਂ ਲਕੜਾਂ ਤੇ ਕਣਕ ਬਰਾਮਦ ਹੋਈ ਅਤੇ ਸੁਪਰਡੰਟ, ਮੈਡੀਕਲ ਸੁਪਰਡੰਟ ਤੇ ਸਟੋਰ ਕੀਪਰ ਮੁਅਤਲ ਕੀਤੇ ਗਏ। ਫਿਰ ਗਵਰਨਰੀ ਰਾਜ ਵਿਚ ਇਹ ਅਫ਼ਸਰ ਬਹਾਲ ਕਰ ਦਿਤੇ ਗਏ। ਅਤੇ ਵਧੀਕੀ ਇਹ ਕੀਤੀ ਗਈ ਕਿ ਉਨ੍ਹਾਂ ਨੂੰ ਫਿਰੋਜ਼ਪੁਰ ਜੇਲ ਵਿਚ ਹੀ ਤਹਿਨਾਤ ਕਰ ਦਿਤਾ ਗਿਆ। ਉਨ੍ਹਾਂ ਨੇ ਆਪਣੀ ਰੜਕ ਕਢਣੀ ਸੀ। ਮਾਰਚ ਦੇ ਪਹਲੇ ਹਫ਼ਤੇ ਤੋਂ ਹੀ ਬਿਟਰਨੈਂਸ ਚਲਦੀ ਆ ਰਹੀ ਸੀ ਫਿਰ ਕਿਹਾ ਗਿਆ ਕੀ ਹੱਕ ਸੀ ਗੁਰਚਰਨ ਸਿੰਘ ਨੂੰ ਭੇਜਣ ਦਾ। ਇਹ ਠੀਕ ਸੀ ਤਾਂ

[ਕਾਮਰੇਡ ਬਾਬੂ ਸਿੰਘ ਮਾਸਟਰ]

ਕਿ ਮਸਲਾ ਨਜਿਠਿਆ ਜਾ ਸਕੇ ਤਾਂ ਜਾਂਦੇ। 25 ਜਾਂ 26 ਨੂੰ ਜੇਕਰ ਸੀ. ਐਮ. ਸਾਹਿਬ ਮਿਲ ਜਾਂਦੇ ਤਾਂ ਹਾਲਾਤ ,ਹੋ ਸਕਦਾ ਹੈ, ਅਵਰਟ ਹੋ ਜਾਂਦੇ ਅਤੇ ਇਹ ਵਾਕਿਆਤ ਨਾ ਹੁੰਦੇ ਕਿੰਨੇ ਦੁਖ ਦੀ ਗਲ ਹੈ।

ਹਿੰਦੀ ਐਜੀਟੇਸ਼ਨ ਵਿਚ ਇਸੇ ਹੀ ਫਿਰੋਜ਼ਪੁਰ ਜੇਲ ਵਿਚ ਘਟਨਾ ਹੋਈ ਤਾਂ ਜੁਡੀਸ਼ਲ ਇਨਕੁਆਇਰੀ ਕਰਵਾਈ ਗਈ। ਪਠਾਨਕੋਟ ਵਿਚ ਸੈਂਟਰਲ ਗੌਰਮਿੰਟ ਦੇ ਇੰਪਲਾਇਜ਼ ਤੇ ਗੋਲੀ ਚਲੀ ਤਾਂ ਜਨਸੰਘੀ ਵਜ਼ੀਰਾਂ ਤੇ ਸਰਦਾਰ ਗੁਰਨਾਮ ਸਿੰਘ, ਮੁੱਖ ਮੰਤਰੀ ਨੇ ਮੰਗ ਕੀਤੀ ਕਿ ਜੁਡੀਸ਼ਲ ਇਨਕੁਆਇਰੀ ਕੀਤੀ ਜਾਵੇ। ਲੁਧਿਆਣੇ ਵਿਚ ਸਟੂਡੈਂਟ ਨੂੰ ਮਾਰਿਆ ਤਾਂ ਜੁਡੀਸ਼ਲ ਇਨਕੁਆਇਰੀ ਕਰਾਈ ਗਈ। ਬਠਿੰਡੇ ਵਿਚ ਪੰਜਾਬੀ ਸੂਬੇ ਦੀ ਐਜੀਟੇਸ਼ਨ ਦੇ ਦੌਰਾਨ ਨਿਹੱਥੇ ਕੈਦੀਆਂ ਤੇ ਗੋਲੀ ਚਲਾਈ ਗਈ। 5 ਕੈਦੀ ਮਰ ਗਏ। ਭੁਨ ਕੇ ਰਖ ਦਿਤੇ ਗਏ ਤਾਂ ਜੁਡੀਸ਼ਲ ਇਨਕੁਆਇਰੀ ਕਰਾਈ ਗਈ। ਜਸਟਿਸ, ਹਾਕਮਾਂ ਨੇ ਇਨਕੁਆਇਰੀ ਕੀਤੀ। ਮੈਨੂੰ ਦੁਖ ਹੈ ਕਿ ਸੀ. ਐਮ. ਸਾਹਿਬ ਨੇ, ਜਦ ਕਿ ਸਰਕਾਰ ਨੂੰ ਪਤਾ ਸੀ, ਵਕਤ ਸਿਰ ਦਖਲ ਨਾ ਦਿਤਾ, ਤੇ ਹੁਣ ਜੁਡੀਸ਼ਲ ਇਨਕੁਆਇਰੀ ਨਹੀਂ ਕਰਾਈ ਗਈ। ਜੇਕਰ ਕੈਦੀਆਂ ਦਾ ਅਪਰਾਧ ਹੋਵੇ ਜਾਂ ਉਨ੍ਹਾਂ ਵਿਚੋਂ ਪ੍ਰੋਵੋਕੇਸ਼ਨ ਅਈ ਹੋਵੇ ਤਾਂ ਭਾਰੀ ਸਜ਼ਾ ਦਿਓ ਪਰ ਗੋਲੀ ਚਲਾ ਕੇ ਮਾਰ ਦੇਣੇ 7 ਆਦਮੀ ਤੇ ਫਿਰ ਜੁਡੀਸ਼ਲ ਇਨਕੁਆਇਰੀ ਨਾ ਕਰਾਣੀ ਠੀਕ ਨਹੀਂ। (ਘੰਟੀ) ਮੈਂ wind up ਹੀ ਕਰਨ ਲਗਾ ਹਾਂ। ਕਲੈਸ਼ ਅਵਰਟ ਹੋ ਸਕਦਾ ਸੀ ਪਰ ਧਿਆਨ ਨਹੀਂ ਦਿਤਾ। ਇਸ ਦੀ ਜੁਡੀਸ਼ਲ ਇਨਕੁਆਇਰੀ ਕੀਤੀ ਜਾਣੀ ਚਾਹੀਦੀ ਸੀ। ਫਿਰ ਗਵਾਹੀਆਂ ਬਣਾ ਕੇ 575 ਸੈਕਸ਼ਨ ਹੇਠਾਂ ਦੂਜੀਆਂ ਜੇਲਾਂ ਵਿਚ ਟਰਾਂਸਫਰ ਕਰ ਦਿਤੇ ਗਏ। ਦੁਖ ਹੈ ਕਿ ਕਮਿਸ਼ਨਰ ਸਾਹਿਬ ਨੂੰ ਇਨਕੁਆਇਰੀ ਸੌਂਪੀ ਗਈ ਜਿਨ੍ਹਾਂ ਨੇ ਇਕ ਦਿਨ ਵਿਚ ਹੀ ਇਨਕੁਆਇਰੀ ਮੁਕੰਮਲ ਕਰ ਲਈ। ਸ਼ਰਮ ਆਉਂਦੀ ਹੈ ਇਹ ਦੇਖ ਕੇ ਕਿ ਡੈਡ ਬਾਡੀਜ਼ ਤਕ ਉਨ੍ਹਾਂ ਦੇ ਵਾਰਸਾਂ ਨੂੰ ਨਹੀਂ ਦਿਤੀਆਂ ਗਈਆਂ। ਜੇ ਹੋਰ ਕੁਝ ਨਹੀਂ ਸੀ ਕਰ ਸਕਦੇ ਤਾਂ ਅੰਤਮ ਦਰਸ਼ਨਾਂ ਵਾਸਤੇ ਉਨ੍ਹਾਂ ਦੀਆਂ ਡੈਡ ਬਾਡੀਜ਼ ਤਾਂ ਦਿਤੀਆਂ ਜਾਂਦੀਆਂ ਤਾਂ ਜੋ ਆਪੋ ਆਪਣੇ ਰਸਮੋ ਰਿਵਾਜ ਦੇ ਮੁਤਾਬਿਕ ਉਨ੍ਹਾਂ ਦਾ ਅੰਤਮ ਸੰਸਕਾਰ ਕੀਤਾ ਜਾ ਸਕਦਾ। ਇਸ ਢੰਗ ਨਾਲ ਕਮ-ਅਜ਼-ਕਮ ਉਨ੍ਹਾਂ ਦੀ ਮਾਨਸਿਕ ਤਸੱਲੀ ਹੋ ਜਾਂਦੀ। ਜਿਥੋਂ ਤਕ ਵਾਕਿਆਤ ਦੀ ਤਹਿ ਦੇ ਵਿਚ ਜਾਣ ਦਾ ਸਵਾਲ ਹੈ, ਕਿਤਨਾ ਤਸ਼ਦਦ ਹੋਇਆ ਮੈਂ ਨਹੀਂ ਕਹਿ ਸਕਦਾ, ਪਰ ਉਚੇਚੇ ਤੌਰ ਤੇ ਐਮੂਨੀਸ਼ਨ ਅਤੇ ਪੁਲਿਸ ਫੋਰਸ ਬਠਿੰਡੇ ਤੋਂ ਲਿਆਂਦੀ ਗਈ, 10-11 ਘੰਟੇ ਤੱਕ ਫਾਇਰਿੰਗ ਹੁੰਦੀ ਰਹੀ, ਡਿਪਟੀ ਕਮਿਸ਼ਨਰ ਸਾਹਿਬ ਮੌਕੇ ਤੇ ਹਾਜ਼ਰ ਸਨ। (ਘੰਟੀ) ਮੈਂ ਵਾਈਂਡ ਅਪ ਕਰ ਰਿਹਾ ਹਾਂ, ਮੈਂ ਰੈਪੀਟੀਸ਼ਨ ਨਹੀਂ ਕਰਦਾ, ਨਵੇਂ ਵਾਕਿਆਤ ਦਸ ਰਿਹਾ ਹਾਂ। ਇਸ ਤਰ੍ਹਾਂ 500 ਕੈਦੀਆਂ ਤੇ ਟੀਅਰ ਗੈਸ ਦਾ ਅਤੇ ਫਾਇਰਿੰਗ ਦਾ ਹੋਣਾ ਇਸ ਬੇ ਮਿਸਾਲ ਵਾਕਾ ਹੈ। ਇਸ ਤੋਂ ਵਡਾ ਕੋਈ ਜੁਰਮ ਹੋਰ ਹੋ ਨਹੀਂ ਸਕਦਾ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜ਼ਿਮੇਵਾਰ ਅਫਸਰਾਨ ਦੇ ਖ਼ਿਲਾਫ ਡਟ ਕੇ ਐਕਸ਼ਨ ਲਿਆ ਜਾਵੇ। ਇਕ ਤਰ੍ਹਾਂ ਦੀ ਕਾਰਵਾਈ ਦਾ ਹੱਲ ਮਿਲਵਰਤਨ ਨਾਲ ਹੋਣਾ ਚਾਹੀਦਾ ਸੀ। ਮੈਂ ਹੋਰ ਜ਼ਿਆਦਾ ਨਾ ਕਹਿੰਦਾ ਹੋਇਆ। ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਮੁਆਮਲੇ ਦੀ ਜਾਂਚ ਪੜਤਾਲ ਸਬੰਧੀ ਪੂਰੀ ਤਰ੍ਹਾਂ ਇਸ ਹਾਊਸ ਦੀ ਤਸੱਲੀ ਉਹ ਕਰਵਾਉਣਗੇ।

ਸਰਦਾਰ ਅਜੀਤ ਸਿੰਘ (ਤਲਵੰਡੀ ਸਾਬੋ) : ਮਾਨਯੋਗ ਚੇਅਰਮੈਨ ਸਾਹਿਬ, ਮੈਂ ਬੜੀ ਦੇਰ ਤੋਂ ਇਸ ਮੰਗ ਤੇ ਇਸ ਹਾਊਸ ਵਿਚ ਹੋ ਰਹੀ ਬਹਿਸ ਸੁਣ ਰਿਹਾ ਹਾਂ। ਇਥੇ ਮਾਸਟਰ ਬਾਬੂ ਸਿੰਘ ਨੇ ਕਾਂਗ੍ਰਸ ਦੇ ਮੁਤਾਲਿਕ ਕੁਝ ਲਫਜ਼ ਕਹੇ ਹਨ ਕਿ "ਇਹ ਖਦਰ ਚੋਰ" ਬੈਠੇ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਅਜ ਇਨ੍ਹਾਂ ਕਾਂਗ੍ਰਸੀਆਂ ਦੀ ਵਜ੍ਹਾ ਨਾਲ ਹੀ ਅੰਗੂਠੇ ਲਾਉਣ ਵਾਲੇ ਬੈਠੇ ਹਨ। ਇਹ ਕਾਂਗ੍ਰਸ ਨੇ ਗੋਲ, ਬਿਜਲੀ ਵਾਲਾ ਹਾਊਸ ਤੁਹਾਡੇ ਬੈਠਣ ਲਈ ਬਣਾਇਆ ਸੀ। ਤੁਹਾਨੂੰ ਕਾਂਗ੍ਰਸ ਨੇ, ਪੰਡਿਤ ਨਹਿਰੂ ਨੇ ਆਜ਼ਾਦੀ ਦਿਤੀ ਸੀ। ਨਹੀਂ ਤਾਂ ਤੁਹਾਡੇ ਤੇ ਇਹ ਪਾਬੰਦੀ ਲੱਗੀ ਹੁੰਦੀ ਕਿ ਏਥੇ ਪੜ੍ਹਿਆਂ ਲਿਖਿਆਂ ਨੂੰ ਹੀ ਵੋਟਾਂ ਪਾਉਣ ਦੀ ਆਗਿਆ ਹੁੰਦੀ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਪੈਪਸੂ ਤੋੜ ਕੇ ਪੰਜਾਬ ਬਣਾਇਆ ਗਿਆ ਸੀ, ਪੈਪਸੂ ਜਿਹੜਾ ਇਕ "ਬੀ" ਕਲਾਸ ਸਟੇਟ ਸੀ, ਅਤੇ ਬੜੀ ਤਰੱਕੀ ਕਰ ਰਿਹਾ ਸੀ, ਪਰ ਜਦੋਂ ਮਰਜਰ ਹੋਇਆ ਤਾਂ ਏਥੋਂ ਦੇ ਅਫਸਰਾਂ ਨੂੰ ਬਿਲਕੁਲ ਹੀ ਭੁਲਾ ਦਿਤਾ ਗਿਆ। ਅਸੀਂ ਉਸ ਵੇਲੇ ਵੀ ਅਸੈਂਬਲੀ ਦੀਆਂ ਮੀਟਿੰਗਾਂ ਵੇਖਦੇ ਰਹੇ ਹਾਂ, ਬਾਬਾ ਹਰਨਾਮ ਸਿੰਘ ਸਾਡੇ ਇਲਾਕੇ ਦੇ ਮੈਂਬਰ ਹੁੰਦੇ ਸਨ। ਕਿਸੇ ਨੇ 5-7 ਸਾਲ ਤੱਕ ਪੈਪਸੂ ਦੇ ਇਲਾਕੇ ਦੀ ਗੱਲ ਹੀ ਨਹੀਂ ਸੁਣੀ, ਨਾ ਕੋਈ ਸੜਕਾਂ ਬਣਾਈਆਂ, ਨਾ ਸਕੂਲ, ਨਾ ਹੈਲਥ ਸੈਂਟਰ ਖੋਲ੍ਹੇ, ਨਾ ਹਸਪਤਾਲ ਬਣਾਏ। ਜਦੋਂ ਮਰਜਰ ਹੋਈ, ਦੂਰ ਦੂਰ ਦੇ ਇਲਾਕੇ ਸ਼ਾਮਲ ਹੋਏ ਗੁੜਗਾਉਂ ਤਕ ਦੇ ਇਲਾਕੇ ਸ਼ਾਮਲ ਕੀਤੇ ਗਏ। ਪਟਿਆਲਾ ਡਵੀਜ਼ਨ ਦੇ ਜਿਤਨੇ ਵੀ ਅਫਸਰ ਆਏ ਉਨ੍ਹਾਂ ਨੂੰ ਸਭ ਨੂੰ ਨਜ਼ਰ ਅੰਦਾਜ਼ ਕੀਤਾ ਗਿਆ। ਏਥੇ ਤਾਂ ਚੀਫ਼ ਮਨਿਸਟਰ ਵੀ ਅੰਮ੍ਰਿਤਸਰ ਦੇ ਇਲਾਕੇ ਦੇ ਹੀ ਲਗਦੇ ਰਹੇ। ਵਜ਼ੀਰ ਵੀ ਉਧਰ ਦੇ ਲਗਦੇ ਸੀ, ਸਾਡੇ ਐਮ. ਐਲ. ਏ. ਨੂੰ ਤਾਂ ਕੋਈ ਪੁਛਦਾ ਤਕ ਵੀ ਨਹੀਂ ਸੀ, ਜਿਹੜੇ ਚੰਗੇ ਚੰਗੇ ਕੰਮ ਕਰਨ ਵਾਲੇ ਸਨ ਉਨ੍ਹਾਂ ਨੂੰ ਜਾਂ ਤਾਂ ਹਰਾ ਦਿਤਾ ਅਤੇ ਜਾਂ ਪੁਛ-ਗਿੱਛ ਹੀ ਨਾ ਕੀਤੀ। ਬਾਬੂ ਬਰਿਸ਼ ਭਾਨ ਨੂੰ ਹਰਾ ਦਿਤਾ ਗਿਆ ਤਾਂ ਜੋ ਉਹ ਅਗੇ ਨੂੰ ਮਨਿਸਟਰ ਹੀ ਨਾ ਬਣ ਸਕੇ, ਇਸ ਤਰ੍ਹਾਂ ਬਠਿੰਡੇ ਦੇ ਇਲਾਕੇ ਦੇ ਸਰਦਾਰ ਹਰਚਰਨ ਸਿੰਘ ਵਜ਼ੀਰ ਨੂੰ ਵੀ ਖੂੰਜੇ ਲਗਾ ਦਿਤਾ। ਇਸ ਤੋਂ ਬਾਅਦ ਸਰਦਾਰ ਗਿਆਨ ਸਿੰਘ ਰਾੜੇਵਾਲਾ ਦੀ ਵਾਰੀ ਆਈ, ਇਸ ਨੂੰ ਵੀ ਖੁਡੇ ਲਾਈਨ ਲਗਾ ਦਿਤਾ ਗਿਆ, ਇਸ ਤੇ ਝੂਠਾ ਟੀਊਬਵੈਲ ਦਾ ਕੇਸ ਬਣਾਇਆ ਗਿਆ। ਸਾਰੇ ਪੈਪਸੂ ਵਾਲੇ ਆਪਣੇ ਆਪ ਨੂੰ ਸਿਆਸਤਦਾਨ ਸਮਝਦੇ ਸਨ ਪਰ ਜਦੋਂ ਪੰਜਾਬ ਵਿਚ ਆਕੇ ਵੇਖਿਆ ਤਾਂ ਪਤਾ ਲਗਾ ਕਿ ਏਥੇ ਤਾਂ ਬੜੇ ਵੱਡੇ ਵੱਡੇ ਬਘਿਆੜ ਬੈਠੇ ਹਨ ਜਿਨ੍ਹਾਂ ਦੀਆਂ ਵੱਡੀਆਂ ਵੱਡੀਆਂ ਮਿਲਾਂ ਅਤੇ ਸਿਨੇਮੇ ਲਗੇ ਹੋਏ ਹਨ। ਉਨ੍ਹਾਂ ਨੇ ਕਰੋੜਾਂ ਰੁਪਿਆ ਲੁਟ ਕੇ ਰੱਖਿਆ ਹੋਇਆ ਹੈ। ਪਰ ਸਾਡੇ ਸਿਆਸਤਦਾਨ ਆਪਣੀ ਇਮਾਨਦਾਰੀ ਵਿਚ ਹੀ ਟੁਰਦੇ ਫਿਰਦੇ ਰਹੇ। ਪੈਪਸੂ ਦਾ ਚੀਫ਼ ਮਨਿਸਟਰ ਕਰਨਲ ਰਘਬੀਰ ਸਿੰਘ ਮਰਿਆ ਤਾਂ ਉਸ ਦੇ ਜ਼ਿਮੇ ਕਰਜ਼ਾ ਸੀ ਜਿਹੜਾ ਕਿ ਉਸ ਦੀ ਜਾਇਦਾਦ ਵੇਚ ਕੇ ਪੂਰਾ ਕੀਤਾ ਸੀ। ਅਸੀਂ ਅੱਜ ਵੇਖਦੇ ਹਾਂ ਕਿ ਸਾਡਾ ਇਲਾਕਾ ਕਿਤਨਾ ਪਛੜਿਆ ਹੋਇਆ ਹੈ ਅਤੇ ਨਾ ਕੋਈ ਸੜਕ, ਨਾ ਕੋਈ ਸਕੂਲ ਹੈ, ਅਸੀਂ ਵੇਖਦੇ ਹਾਂ ਕਿ ਤਲਵੰਡੀ ਸਾਬੋ ਕੇ, ਜਿਥੇ ਕਿ ਗੁਰਦਵਾਰਾ ਦਮਦਮਾ ਸਾਹਿਬ ਹੈ, ਇਹ ਗੁਰੂ ਦੀ ਕਾਸ਼ੀ ਅਤੇ ਸਿੱਖ ਪੰਥ ਦਾ ਪੰਜਵਾਂ ਧਰਮ ਗਿਣਿਆ ਗਿਆ ਹੈ, ਏਥੇ ਆਲੇ ਦੁਆਲੇ ਦੇ 50 ਪਿੰਡਾਂ ਵਿਚ ਇਕ ਹਾਈ ਸਕੂਲ ਹੈ। ਇਸ ਤੋਂ ਇਲਾਵਾ ਮਿਡਲ ਸਕੂਲਾਂ

[ਸਰਦਾਰ ਅਜੀਤ ਸਿੰਘ]

ਅਤੇ ਪ੍ਰਾਇਮਰੀ ਸਕੂਲਾਂ ਦੀ ਵੀ ਹੋਰ ਘਾਟ ਹੈ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਦੋਂ ਵੀ ਉਹ ਤਲਵੰਡੀ ਸਾਬੋਂਕੇ ਜਾਣ ਤਾਂ ਸਾਰੀ ਚੀਜ਼ ਦਾ ਉਹ ਖੁਦ ਮੁਆਇਨਾ ਕਰ ਸਕਦੇ ਹਨ । ਸਾਡੇ ਇਲਾਕੇ ਦੀ ਇਹ ਘਾਟ ਛੇਤੀ ਤੋਂ ਛੇਤੀ ਪੂਰੀ ਕੀਤੀ ਜਾਵੇ ।

ਇਕ ਗੱਲ ਮੈਂ ਹੋਰ ਅਰਜ਼ ਕਰਾਂਗਾ ਕਿ ਮੇਰੇ ਹਲਕੇ ਦੇ 30-32 ਪਿੰਡਾਂ ਦੇ ਵਿਚ ਸਖ਼ਤ ਗੜੇ ਪਏ ਹਨ । ਸਾਰੀਆਂ ਫਸਲਾਂ ਤਬਾਹ ਹੋ ਗਈਆਂ ਹਨ ਅਤੇ ਅਗੋਂ ਲਈ ਵੀ 6 ਮਹੀਨੇ ਦੇ ਵਾਸਤੇ ਹੋਰ ਕੁਝ ਪੈਦਾ ਹੋਣ ਦੀ ਉਮੀਦ ਨਹੀਂ । ਉਨ੍ਹਾਂ ਲੋਕਾਂ ਦੀ ਇਮਦਾਦ ਲਈ 4 ਕਰੋੜ ਰੁਪਿਆ ਰੱਖਿਆ ਗਿਆ ਹੈ, ਪਰ ਜਦੋਂ ਇਲਾਕੇ ਦੇ ਲੋਕ ਡੀ. ਸੀ. ਸਾਹਿਬ ਨੂੰ ਮਿਲੇ ਉਨ੍ਹਾਂ ਨੇ ਨਾਂਹ ਦੇ ਦਿਤੀ । ਜੇ ਡੀ. ਸੀ. ਸਾਹਿਬ ਉਨ੍ਹਾਂ ਨੂੰ 5-7 ਲੱਖ ਰੁਪਿਆ ਦੇ ਦਿੰਦੇ ਤਾਂ ਕੀ ਫਰਕ ਪੈ ਜਾਣਾ ਸੀ । ਇਸ ਇਲਾਕੇ ਵਿਚ 6 ਮਹੀਨੇ ਦੇ ਵਾਸਤੇ ਕੁਝ ਨਹੀਂ ਹੋਣਾ, ਨਾ ਉਨ੍ਹਾਂ ਦੇ ਡੰਗਰਾਂ ਲਈ ਚਾਰਾ ਹੈ ਅਤੇ ਨਾ ਹੀ ਉਨ੍ਹਾਂ ਦੇ ਖਾਣ ਨੂੰ ਦਾਣੇ ਹਨ । ਉਹ ਸਰਕਾਰ ਤੋਂ ਪੂਰੀ ਆਸ ਰਖਦੇ ਸੀ ਕਿ ਸਰਕਾਰ ਉਨ੍ਹਾਂ ਦੇ ਮਸਲੇ ਨੂੰ ਹਲ ਕਰੇਗੀ ।

ਇਸ ਤੋਂ ਇਲਾਵਾ ਮੈਂ ਪਟਿਆਲਾ ਡਵੀਜ਼ਨ ਤੋਂ ਜਿਹੜੇ ਮੈਂਬਰ ਆਏ ਹਨ ਉਨ੍ਹਾਂ ਨੂੰ ਕਹਾਂਗਾ ਕਿ ਆਪਣੇ ਹਲਕੇ ਦੇ ਮੁਲਾਜ਼ਮਾ ਨਾਲ ਹੋਏ ਧੱਕੇ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਪੂਰੀ ਇਮਦਾਦ ਦੇਣ ਲਈ ਜ਼ੋਰ ਪਾਉਣ ।

ਸਾਡੇ ਇਲਾਕੇ ਤੋਂ ਤਾਂ ਵਜ਼ੀਰ ਵੀ ਨਹੀਂ ਬਣ ਸਕਦਾ, ਏਥੇ ਦਾ ਪਹਿਲਾਂ ਚੀਫ ਮਨਿਸਟਰ ਅੰਮ੍ਰਿਤਸਰ ਦਾ ਸੀ, ਫੇਰ ਜਲੰਧਰ ਦਾ ਕਾਮਰੇਡ ਰਾਮ ਕਿਸ਼ਨ ਬਣ ਗਿਆ ਅਤੇ ਹੁਣ ਲੁਧਿਆਣੇ ਦਾ ਸਰਦਾਰ ਗੁਰਨਾਮ ਸਿੰਘ ਹੈ (ਇਕ ਮਾਨਯੋਗ ਮੈਂਬਰ : ਹੌਲੀ ਹੌਲੀ ਤੁਹਾਡੇ ਵੱਲ ਨੂੰ ਹੀ ਚੀਫ ਮਨਿਸਟਰੀ ਆਉਂਦੀ ਹੈ) ..(ਹਾਸਾ) । ਮੈਂ ਅਰਜ਼ ਕਰਾਂ ਕਿ ਮੇਰਾ ਇਲਾਕਾ ਤਾਂ ਗੁਰੂ ਪੰਥ ਦਾ ਏਰੀਆ ਹੈ । ਸ੍ਰੀ ਦਮਦਮਾ ਸਾਹਿਬ ਸਿੱਖ ਨੌਜਵਾਨ ਬੱਚੇ ਵਿਦਿਆ ਹਾਸਲ ਕਰਨ ਆਉਂਦੇ ਹਨ, ਹੁਣ ਤਾਂ ਸਰਕਾਰ ਵੀ ਸਿੱਖ ਪੰਥ ਦੀ ਹੈ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਮੇਰੇ ਇਲਾਕੇ ਵਿਚ ਵਧ ਤੋਂ ਵਧ ਸਕੂਲ ਖੋਲ੍ਹਣ, ਕਾਲਜ ਖੋਲ੍ਹਣ ਤਾਂ ਜੋ ਉਸ ਇਲਾਕੇ ਵਿਚ ਵਧ ਤੋਂ ਵਧ ਮੁੰਡੇ ਦਾਖਲ ਹੋਣ । ਦਮਦਮਾ ਸਾਹਿਬ ਦੇ ਕਾਲਜ ਵਿਚ 50-60 ਮੁੰਡੇ ਪਹਿਲੋਂ ਪਹਿਲ ਦਾਖਲ ਕੀਤੇ ਗਏ ਫੇਰ ਇਸ ਨੂੰ ਚਲਾਉਣ ਲਈ ਥਰਡ ਕਲਾਸ ਦੇ ਬੱਚੇ ਦਾਖਲ ਕੀਤੇ, ਸਟੈਂਡਰਡ ਲੋ ਹੋ ਗਿਆ । ਉਨ੍ਹਾਂ ਬੱਚਿਆਂ ਨੂੰ ਹੁਣ ਕੋਈ ਨੌਕਰੀਆਂ ਵੀ ਨਹੀਂ ਦਿੰਦਾ ਅਜ ਉਹ ਸੜਕਾਂ ਤੇ ਰੁਲਦੇ ਫਿਰਦੇ ਹਨ ।

ਏਥੇ ਕਾਮਰੇਡ ਬਾਬੂ ਸਿੰਘ ਮਾਸਟਰ ਨੇ ਸਾਡੇ ਹਲਕੇ ਦੇ ਐਕਸ. ਈ. ਐਨ ਦੇ ਭੈੜੇ ਰਵਈਏ ਬਾਰੇ ਜ਼ਿਕਰ ਕੀਤਾ । ਮੈਂ ਕਹਿੰਦਾ ਹਾਂ ਉਹ ਠੀਕ ਹੀ ਕਹਿੰਦੇ ਹਨ, ਇਤਨਾ ਮਗਰੂਰ ਹੈ ਉਹ ਕਿ ਇਕ ਮੇਟ ਦੇ ਤਨਖਾਹ ਮੰਗਣ ਤੇ ਉਸ ਨੂੰ ਪੁਲਿਸ ਤੋਂ ਕੁਟਵਾਇਆ ਗਿਆ । ਸਰਕਾਰ ਨੂੰ ਐਸੇ ਅਫਸਰਾਂ ਦੇ ਖਿਲਾਫ ਜ਼ਰੂਰ ਐਕਸ਼ਨ ਲੈਣਾ ਚਾਹੀਦਾ ਹੈ ।

ਇਕ ਅਰਜ਼ ਮੈਂ ਇਹ ਵੀ ਕਰਾਂਗਾ ਕਿ ਵੈਲਫੇਅਰ ਸਟੇਟ ਵਿਚ ਜਿਹੜੇ ਬੇਕਾਰ ਹਨ ਉਨ੍ਹਾਂ ਨੂੰ ਅਲਾਊਂਸ ਦਿਤਾ ਜਾਂਦਾ ਹੈ। ਮੈਂ ਇਹ ਸਰਕਾਰ ਨੂੰ ਸੁਝਾਓ ਦਿਆਂਗਾ ਕਿ ਜਿਹੜੇ ਇੰਜਨੀਅਰਜ਼ ਜਾਂ ਓਵਰਸੀਅਰਜ਼ ਨੂੰ ਨੌਕਰੀਆਂ ਨਹੀਂ ਮਿਲਦੀਆਂ ਸਰਕਾਰ ਨੂੰ ਐਸੇ ਲੋਕਾਂ ਨੂੰ ਜਿਹੜੇ ਭੌਂਕਦੇ ਫਿਰਦੇ ਹਨ (ਇਕ ਮਾਨਯੋਗ ਮੈਂਬਰ : ਕੀ ਕਿਹਾ ਭੌਂਕਦੇ ਫਿਰਦੇ ਹਨ) ਬਿਲਕੁਲ ਠੀਕ ਕਿਹਾ ਹੈ, ਮੇਰਾ ਮਤਲਬ ਹੈ ਰੁਲਦੇ ਫਿਰਦੇ ਹਨ। (ਹਾਸਾ)

ਮੁੱਖ ਮੰਤਰੀ ਸਾਹਿਬ, ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਬੁਢਾਪੇ ਦੀ ਪੈਨਸ਼ਨ ਬਾਰੇ ਬਜਟ ਵਿਚ ਕੋਈ ਰਕਮ ਨਹੀਂ ਰਖੀ ਗਈ।

**ਸਰਦਾਰ ਗੁਰਮੀਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ।

(ਇਸ ਸਮੇਂ ਸਰਦਾਰ ਗੁਰਮੀਤ ਸਿੰਘ ਪੁਆਇੰਟ ਆਫ਼ ਆਰਡਰ ਤੇ ਬੋਲਣ ਲਈ ਖੜੇ ਸਨ ਪਰ ਸਰਦਾਰ ਅਜੀਤ ਸਿੰਘ ਬੋਲ ਰਹੇ ਸਨ। ਹਾਊਸ ਵਿਚ ਸ਼ੋਰ ਸੀ)।

**ਸਰਦਾਰ ਅਜੀਤ ਸਿੰਘ :** ਮੈਂ ਅਰਜ਼ ਕਰਾਂਗਾ ਕਿ ਚੀਫ਼ ਮਨਿਸਟਰ ਸਾਹਿਬ ਨੂੰ ਇਨ੍ਹਾਂ ਲੋਕਾਂ ਵਾਸਤੇ ਬਜਟ ਵਿਚ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ।

**ਸਰਦਾਰ ਗੁਰਮੀਤ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਕੋਈ ਮੁਲਾਜ਼ਮ ਹਾਊਸ ਵਿਚ ਆਪਣੀ ਸਫ਼ਾਈ ਪੇਸ਼ ਕਰਨ ਨੂੰ ਹਾਜ਼ਰ ਨਹੀਂ ਹੈ ਤਾਂ ਕੀ ਇਕ ਮੈਂਬਰ ਉਸ ਮੈਂਬਰ ਬਾਰੇ ਇਹ ਆਖ ਸਕਦੇ ਹਨ ਕਿ ਉਹ ਭੌਂਕਦਾ ਹੈ ? ਕੀ ਇਹ ਰੂਲਜ਼ ਦਾ ਵਿਰੋਧ ਨਹੀਂ ਹੋ ਰਿਹਾ ਹੈ। (ਸ਼ੋਰ)

**ਇਕ ਮਾਨਯੋਗ ਮੈਂਬਰ :** ਉਨ੍ਹਾਂ ਨੇ ਮੁਲਾਜ਼ਮਾਂ ਬਾਰੇ ਨਹੀਂ ਸਗੋਂ ਬੇਕਾਰਾਂ ਬਾਰੇ ਇਹ ਕਿਹਾ ਹੈ। (ਵਿਘਨ)

**ਸ੍ਰੀ ਚੇਅਰਮੈਨ :** ਇਹ ਮੈਂਬਰ ਸਾਹਿਬ ਦੀ ਹਾਊਸ ਵਿਚ ਪਹਿਲੀ ਸਪੀਚ ਹੈ, ਉਨ੍ਹਾਂ ਨੂੰ ਬੋਲਣ ਦਿਓ। (This is the maiden speech of the hon. Member in the House. He may be allowed to speak.)

**ਸਰਦਾਰ ਅਜੀਤ ਸਿੰਘ :** ਚੇਅਰਮੈਨ ਸਾਹਿਬ ਜੇ ਕੋਈ ਗਲਤ ਗਲ ਮੇਰੇ ਕੋਲੋਂ ਆਖੀ ਵੀ ਗਈ ਹੈ ਤਾਂ ਮੈਂ ਮਾਫ਼ੀ ਮੰਗਦਾ ਹਾਂ। (ਵਿਘਨ)

**ਇਕ ਮਾਨਯੋਗ ਮੈਂਬਰ :** ਉਨ੍ਹਾਂ ਨੇ ਸ਼ੁਰੂ ਵਿਚ ਹੀ ਮਾਫ਼ੀ ਮੰਗ ਲਈ ਸੀ।

**ਸਰਦਾਰ ਅਜੀਤ ਸਿੰਘ :** ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਮੈਂ ਡਿਸਪੈਂਸਰੀਆਂ ਬਾਰੇ ਅਰਜ਼ ਕਰਦਾ ਹਾਂ। ਉਥੇ ਡਾਕਟਰ ਅਤੇ ਦਵਾਈਆਂ ਨਹੀਂ ਹਨ। ਸਰਕਾਰ ਨੂੰ ਹਸਪਤਾਲ ਵਿਚ ਦਵਾਈਆਂ ਦਾ ਜ਼ਿਆਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੇਰੇ ਨੋਟਿਸ ਵਿਚ ਇਕ ਦੋ ਕੇਸ

[ਸਰਦਾਰ ਅਜੀਤ ਸਿੰਘ]

ਹਨ ਕਿ ਹਰੀਜਨ ਦਵਾਈਆਂ ਨਾ ਖਰੀਦ ਸਕਣ ਕਰਕੇ ਮਰ ਗਏ ਸਨ। ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਦਵਾਈਆਂ ਲਈ ਬਜਟ ਵਿਚ ਜ਼ਿਆਦਾ ਰਕਮ ਰਖੀ ਜਾਵੇ।

ਫਿਰ ਮੈਂ ਸਟੂਡੈਂਟਸ ਬਾਰੇ ਕੁਝ ਕਹਿੰਦਾ ਹਾਂ। ਅਜ ਸਟੂਡੈਂਟਸ ਵਿਚ ਬੜੀ ਅਨਰੈਸਟ ਹੈ। ਇੰਡੋਨੇਸ਼ੀਆ ਦੇ ਸਟੂਡੈਂਟਸ ਨੇ ਸਿਆਸਤ ਵਿਚ ਹਿਸਾ ਲੈ ਕੇ ਅਤੇ ਐਜੀਟੇਸ਼ਨਾਂ ਕਰਕੇ ਉਥੋਂ ਦਾ ਰਾਜ ਹੀ ਉਲਟਾ ਦਿਤਾ ਸੀ। ਕਿਧਰੇ ਇਥੇ ਦਾ ਸਟੂਡੈਂਟ ਵੀ ਇਸ ਤਰ੍ਹਾਂ ਨਾ ਕਰਨ ਲਗ ਪਏ। ਅਜ ਸਟੂਡੈਂਟਾਂ ਦੀ ਅਨਰੈਸਟ ਪੰਜਾਬ ਤਕ ਹੀ ਨਹੀਂ ਸਗੋਂ ਦੇਸ਼ ਦੇ ਦੂਜਿਆਂ ਹਿਸਿਆਂ ਵਿਚ ਵੀ ਫੈਲੀ ਹੋਈ ਹੈ। ਉਨ੍ਹਾਂ ਨੂੰ ਦਬਾਉਣ ਦੀ ਥਾਂ ਤੇ ਉਨ੍ਹਾਂ ਦੀਆਂ ਯੂਨੀਅਨਾਂ ਨੂੰ ਰਿਕੋਗਨਾਈਜ਼ ਕਰ ਕੇ ਉਨ੍ਹਾਂ ਦੀਆਂ ਮੰਗਾਂ ਮੰਨ ਕੇ ਉਨ੍ਹਾਂ ਦੀ ਅਨਰੈਸਟ ਨੂੰ ਦੂਰ ਕਰਨਾ ਚਾਹੀਦਾ ਹੈ। ਨਹੀਂ ਤਾਂ ਇਹ ਸਟੂਡੈਂਟਸ ਜਮਹੂਰੀਅਤ ਲਈ ਖ਼ਤਰਾ ਬਣ ਜਾਣਗੇ।

**ਸਰਦਾਰ ਰਵੇਲ ਸਿੰਘ** (ਪਟਿਆਲਾ): ਚੇਅਰਮੈਨ ਸਾਹਿਬ, ਅਜ ਪੁਲੀਸ ਦੀਆਂ ਅਤੇ ਜਨਰਲ ਐਡਮਨਿਸਟ੍ਰੇਸ਼ਨ ਦੀਆਂ ਡੀਮਾਂਡਾਂ ਤੇ ਬਹਿਸ ਹੋ ਰਹੀ ਹੈ। ਜੇ ਅਜ ਅਸੀਂ ਪੰਜਾਬ ਦੀ ਅਵਸਥਾ ਦੇਖੀਏ ਤਾਂ ਸਾਨੂੰ ਇਹ ਮਹਸੂਸ ਹੁੰਦਾ ਹੈ ਕਿ ਪੰਜਾਬ ਦੀ ਹਾਲਤ ਦੂਜਿਆਂ ਸੂਬਿਆਂ ਨਾਲੋਂ ਬਹੁਤ ਚੰਗੀ ਹੈ। ਹੁਣ ਇਥੇ ਦੇ ਫਿਰਕਿਆਂ ਵਿਚ ਇਤਿਹਾਦ ਵਧੇਰੇ ਜ਼ਿਆਦਾ ਹੈ। ਇੰਪਲਾਇਰ ਅਤੇ ਇੰਮਪਲਾਈ ਵਿਚ ਝਗੜੇ ਸਾਰੇ ਦੂਜਿਆਂ ਸੂਬਿਆਂ ਤੋਂ ਘੱਟ ਹਨ। ਇਥੇ ਸਰਦਾਰ ਉਮਰਾਉ ਸਿੰਘ ਨੇ ਲਾਅ ਐਂਡ ਆਰਡਰ ਦੀ ਗਲ ਕੀਤੀ ਹੈ ਕਿ ਬਹੁਤ ਖ਼ਰਾਬ ਹੈ। ਮੈਂ ਇਸ ਸਬੰਧ ਵਿਚ ਪਿਛਲੇ ਹਫ਼ਤੇ ਦੀਆਂ ਮਿਸਾਲਾਂ ਦੇਣੀਆਂ ਚਾਹੁੰਦਾ ਹਾਂ। 3 ਅਪਰੈਲ ਨੂੰ ਯੂ. ਪੀ. ਵਿਚ ਆਜ਼ਮ ਗੜ੍ਹ ਵਿਚ ਦੋ ਫਿਰਕਿਆਂ ਵਿਚ ਫਸਾਦ ਹੋਇਆ ਤੇ ਉਸ ਵਿਚ 4 ਆਦਮੀ ਮਾਰੇ ਗਏ। ਮਥਰਾ ਜ਼ਿਲੇ ਵਿਚ, ਆਗਰੇ ਵਿਚ ਦਿਨ ਦਿਹਾੜੇ ਡਾਕਾ ਮਾਰਿਆ ਗਿਆ ਤੇ ਉਸ ਦਾ ਕੋਈ ਪਤਾ ਨਾ ਲਗਾ। ਹੈਦਰਾਬਾਦ ਵਿਚ ਲੈਂਗੂਏਜ ਬਾਰੇ ਫਸਾਦ ਹੋਇਆ, ਪੁਲੀਸ ਦੀਆਂ ਗੋਲੀਆਂ ਨਾਲ 3 ਆਦਮੀ ਮਰ ਗਏ। ਹਰ ਪਾਸੇ ਨਫ਼ਰਤ ਫੈਲਾਉਣ ਵਾਲੀਆਂ ਹਰਕਤਾਂ ਹੋ ਰਹੀਆਂ ਹਨ। ਗੋਲੀਆਂ ਚਲ ਰਹੀਆਂ ਹਨ। ਫਿਰ ਕਲਕਤੇ ਵਿਚ ਪਹਿਲੀ ਅਪਰੈਲ ਨੂੰ ਦੋ ਕਮਊਨਟੀਆਂ ਵਿਚ ਝਗੜਾ ਹੋ ਗਿਆ ਅਤੇ 12 ਆਦਮੀ ਕਤਲ ਹੋ ਗਏ। ਮੈਂ ਦਸਣਾ ਚਾਹੁੰਦਾ ਹਾਂ ਕਿ ਹੈਦਰਾਬਾਦ ਵਿਚ ਗੋਲੀ ਨਾਲ 3 ਆਦਮੀ ਮਰੇ। ਇਥੇ ਫਿਰੋਜ਼ਪੁਰ ਜੇਲ ਦੀ ਗਲ ਕੀਤੀ ਕਿ ਜੁਡੀਸ਼ਲ ਇਨਕੁਆਇਰੀ ਕਿਉਂ ਨਹੀਂ ਕਰਵਾਉਂਦੇ। ਜਦੋਂ ਜੁਡੀਸ਼ਲ ਇਨਕੁਆਇਰੀ ਦੀ ਗਲ ਹੋਈ ਤਾਂ ਇਹ ਕਿਹਾ ਗਿਆ ਕਿ ਜੁਡੀਸ਼ਲ ਇਨਕੁਆਇਰੀ ਨਹੀਂ ਹੋਵੇਗੀ ਸਗੋਂ ਕਲੈਕਟਰ ਇਨਕੁਆਇਰੀ ਕਰੇਗਾ। ਇਸੇ ਤਰ੍ਹਾਂ ਕਲਕਤੇ ਵਿਚ 170 ਰੌਂਦ ਪੁਲੀਸ ਨੇ ਚਲਾਏ, 125 ਟੀਅਰ ਗੈਸ ਦੇ ਸ਼ੈਨ ਚਲਾਏ ਅਤੇ 12 ਆਦਮੀ ਮਾਰੇ ਗਏ। ਪਰ ਜਦੋਂ ਜੁਡੀਸ਼ਲ ਇਨਕੁਆਰੀ ਦੀ ਗਲ ਹੋਈ ਤਾਂ ਉਥੇ ਦੇ ਡਿਪਟੀ ਚੀਫ ਮਨਿਸਟਰ ਸ੍ਰੀ ਜੋਤੀ ਬਾਸੂ ਨੇ ਕਿਹਾ ਕਿ ਜੁਡੀਸ਼ਲ ਇਨਕੁਆਇਰੀ ਨਹੀਂ ਕਰਵਾਈ ਜਾਵੇਗੀ ਸਗੋਂ ਡਿਪਾਰਟਮੈਂਟਲ ਇਨਕੁਆਇਰੀ ਹੀ ਹੋਵੇਗੀ। ਫਿਰੋਜ਼ਪੁਰ ਜੇਲ ਵਿਚ ਤਾਂ ਫਿਰ ਵੀ ਕਮਿਸ਼ਨਰ ਤੋਂ ਇਨਕੁਆਇਰੀ ਕਰਵਾਈ ਜਾ ਰਹੀ ਹੈ।

ਸਰਦਾਰ ਉਮਰਾਉ ਸਿੰਘ ਨੇ ਫਿਰ ਕਿਹਾ ਕਿ ਮੈਂਬਰ ਥਾਣਿਆਂ ਵਿਚ ਦਖਲ ਦੇ ਰਹੇ

ਹਨ। ਇਹ ਬਹੁਤ ਮਾੜੀ ਗਲ ਹੈ। ਮੈਂ ਆਪ ਇਸ ਦਖਲ ਦੇ ਵਿਰੁਧ ਹਾਂ ਪਰ ਜਿਨ੍ਹਾਂ ਮੈਂਬਰਾਂ ਨੂੰ ਦਖਲ ਦੇਣ ਦੀ ਆਦਤ ਪੈ ਗਈ ਹੈ ਭਾਵੇਂ ਉਹ ਹੁਣ ਮੈਂਬਰ ਨਹੀਂ ਵੀ ਰਹੇ ਪਰ ਉਹ ਦਖਲ ਜ਼ਰੂਰ ਦੇਂਦੇ ਹਨ। ਇਹ ਬਦਕਿਸਮਤੀ ਦੀ ਗਲ ਹੈ। ਅੰਮ੍ਰਿਤਸਰ ਵਿਚ ਇਕ ਹਾਰੇ ਹੋਏ ਮੈਂਬਰ ਦੇ ਵਿਰੁਧ ਕੇਵਲ ਇਸ ਲਈ ਹੀ ਕੇਸ ਰਜਿਸਟਰ ਕੀਤਾ ਗਿਆ ਹੈ ਕਿ ਉਹ ਪੁਲੀਸ ਦੇ ਕੰਮਾਂ ਵਿਚ ਦਖਲ ਦੇਂਦਾ ਸੀ।

ਫਿਰ ਸਰਦਾਰ ਉਮਰਾਉ ਸਿੰਘ ਨੇ ਕਿਹਾ ਕਿ ਇਹ ਸਿਖ ਹੋਮ ਲੈਂਡ ਮੰਗਦੇ ਹਨ। ਚੇਅਰਮੈਨ ਸਾਹਿਬ, ਇਸ ਤਰ੍ਹਾਂ ਲਗਦਾ ਹੈ ਕਿ ਇਹ ਕਾਂਗਰਸੀ ਬੈਂਚਾਂ ਵਾਲੇ ਰੋਜ਼ ਇਹ ਚਰਚਾ ਛੇੜ ਕੇ ਹੋਮ ਲੈਂਡ ਦੇਣਾ ਚਾਹੁੰਦੇ ਹਨ। ਇਕ ਵਾਰੀ ਪਿਛੇ ਜਿਹੇ ਚੰਡੀਗੜ੍ਹ ਵਿਚ ਗੁਰੂ ਗੋਲਵਰਕਰ ਆਏ। ਮੈਂ ਉਨ੍ਹਾਂ ਨੂੰ ਮਿਲਣ ਗਿਆ। ਮੈਂ ਉਨ੍ਹਾਂ ਨੂੰ ਕਿਹਾ ਕਿ ਹਿੰਦੂ ਔਰ ਸਿਖਾਂ ਦੇ ਸਬੰਧ ਬੇਹਤਰ ਬਣਾਉਣੇ ਚਾਹੀਦੇ ਹਨ। ਕੋਲ ਹੀ ਇਕ ਕਾਂਗਰਸੀ ਸਜਣ ਬੈਠੇ ਸਨ ਉਹ ਕਹਿਣ ਲਗੇ ਕਿ ਇਹ ਸਿਖ ਹੋਮ ਲੈਂਡ ਮੰਗਦੇ ਹਨ। ਮੈਂ ਫਿਰ ਕਿਹਾ ਕਿ ਹਿੰਦੂਆਂ ਔਰ ਸਿਖਾਂ ਦੇ ਸਬੰਧ ਬੇਹਤਰ ਬਣਾਉਣੇ ਚਾਹੀਦੇ ਹਨ ਪਰ ਉਹ ਸਜਣ ਫਿਰ ਕਹਿਣ ਲਗੇ ਕਿ ਇਹ ਹੋਮ ਲੈਂਡ ਮੰਗਦੇ ਹਨ। ਅਖ਼ੀਰ ਤੰਗ ਪੈ ਕੇ ਗੁਰੂ ਗੋਲਵਰਕਰ ਜੀ ਨੇ ਕਿਹਾ ਕਿ ਪਤਾ ਨਹੀਂ ਇਹ ਮੰਗਦੇ ਹਨ ਜਾਂ ਨਹੀਂ ਪਰ ਤੁਸੀਂ ਜ਼ਰੂਰ ਇਨ੍ਹਾਂ ਨੂੰ ਹੋਮ ਲੈਂਡ ਦਿਉਗੇ। ਇਹ ਤਾਂ ਹਿੰਦੂ ਸਿਖਾਂ ਦੇ ਸਬੰਧ ਚੰਗੇ ਕਰਨ ਦੀ ਗਲ ਕਰਦੇ ਹਨ ਪਰ ਤੁਸੀਂ ਆਖਦੇ ਹੋ ਕਿ ਇਹ ਹੋਮ ਲੈਂਡ ਮੰਗਦੇ ਹਨ। ਚੇਅਰਮੈਨ ਸਾਹਿਬ, ਮੈਂ ਇਸ ਬਾਰੇ ਹੋਰ ਦਸਦਾ ਹਾਂ ਕਿ 26 ਅਕਤੂਬਰ ਨੂੰ ਅਕਾਲੀ ਦਲ ਦੀ ਮੀਟਿੰਗ ਹੋਈ ਉਥੇ ਇਹ ਰੈਜ਼ੋਲੀਊਸ਼ਨ ਪਾਸ ਕੀਤਾ ਗਿਆ ਕਿ ਸੰਤ ਫਤਿਹ ਸਿੰਘ ਜੋ ਸਟੇਟਮੈਂਟ ਪ੍ਰੈਸ ਨੂੰ ਦੇਣ ਉਹ ਠੀਕ ਹੋਵੇਗੀ। ਸੰਤ ਜੀ ਨੇ ਸਟੇਟਮੈਂਟ ਦਿਤੀ ਕਿ ਅਕਾਲੀ ਦਲ ਹੋਮ ਲੈਂਡ ਦੇ ਹੱਕ ਵਿਚ ਨਹੀਂ ਹੈ। ਪਰ 27 ਅਕਤੂਬਰ ਨੂੰ ਸਰਦਾਰ ਦਰਬਾਰਾ ਸਿੰਘ ਨੇ ਜਲੰਧਰ ਵਿਚ ਇਹ ਬਿਆਨ ਦਿਤਾ ਕਿ ਅਕਾਲੀ ਸਿਖ ਹੋਮ ਲੈਂਡ ਮੰਗਦੇ ਹਨ। 27 ਅਕਤੂਬਰ ਨੂੰ ਸੰਤ ਜੀ ਦਾ ਬਿਆਨ ਅਖਬਾਰਾਂ ਵਿਚ ਛਪਿਆ ਔਰ 29 ਨੂੰ ਕਾਂਗਰਸ ਦੇ ਪ੍ਰੈਜ਼ੀਡੈਂਟ ਦਿਲੀ ਵਿਚ ਬਿਆਨ ਦੇਂਦੇ ਹਨ ਕਿ ਅਕਾਲੀ ਹੋਮ ਲੈਂਡ ਮੰਗਦੇ ਹਨ। ਮੈਨੂੰ ਯਾਦ ਹੈ ਕਿ ਅਸੀਂ ਪੰਜਾਬੀ ਸੂਬਾ ਵੀ ਜ਼ਬਾਨ ਦੇ ਅਧਾਰ ਤੇ ਮੰਗਦੇ ਸੀ। ਅਸੀਂ ਆਖਿਆ ਸੀ ਕਿ ਇਸ ਲਈ 1891 ਦੀ ਮਰਦਮ ਸ਼ੁਮਾਰੀ ਦਾ ਬੇਸ ਬਣਾਇਆ ਜਾਵੇ ਪਰ ਇਸ ਗਲ ਵਲ ਕੋਈ ਧਿਆਨ ਨਹੀਂ ਦਿਤਾ ਗਿਆ ਅਤੇ ਸਿਖ ਹੋਮ ਲੈਂਡ ਤਾਂ ਕਾਂਗਰਸ ਨੇ ਇਸ ਤਰ੍ਹਾਂ ਖੁਦ ਬਣਾਇਆ ਹੈ। ਫਿਰ ਜਿਹੜੇ ਇਲਾਕੇ ਪੰਜਾਬੀ ਬੋਲਣ ਵਾਲੇ ਪੰਜਾਬ ਤੋਂ ਬਾਹਰ ਰਹਿ ਗਏ ਹਨ, ਜਦੋਂ ਉਨ੍ਹਾਂ ਬਾਰੇ ਗਲ ਹੋਈ ਤਾਂ ਇਹ ਤਜਵੀਜ਼ ਦਿਤੀ ਗਈ ਕਿ ਜਿਸ ਪਿੰਡ ਦਾ ਸਰਪੰਚ ਸਿਖ ਹੈ ਉਹ ਪੰਜਾਬ ਵਿਚ ਚਲਾ ਜਾਵੇ ਅਤੇ ਜਿਸ ਪਿੰਡ ਦਾ ਸਰਪੰਚ ਹਿੰਦੂ ਹੈ ਉਹ ਹਰਿਆਣੇ ਵਿਚ ਸ਼ਾਮਲ ਕਰ ਲਿਆ ਜਾਵੇ। ਇਸ ਤਰ੍ਹਾਂ ਇਹ ਤਾਂ ਆਪ ਹੋਮ ਲੈਂਡ ਬਣਾ ਕੇ ਸਾਡੇ ਸਾਹਮਣੇ ਰਖਦੇ ਹਨ। (ਵਿਘਨ)

ਚੌਧਰੀ ਤੁਲਸੀ ਰਾਮ ਚੌਹਾਨ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ ਮੇਰੇ ਬਜ਼ੁਰਗ ਸਰਦਾਰ ਰਵੇਲ ਸਿੰਘ ਨੇ ਕਿਹਾ ਹੈ ਕਿ ਕਾਂਗਰਸ ਹੋਮ ਲੈਂਡ ਬਣਾਉਣਾ ਚਾਹੁੰਦੀ

[ਚੌਧਰੀ ਤੁਲਸੀ ਰਾਮ ਚੋਹਾਨ]

ਹੈ ਅਤੇ ਇਸ ਲਈ ਰੋਜ਼ ਇਸ ਦਾ ਜ਼ਿਕਰ ਕਰਦੀ ਹੈ। ਮੈਂ ਆਪਣੇ ਬਜ਼ੁਰਗ ਦੋਸਤ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਿਰਦਾਰ ਕਪੂਰ ਸਿੰਘ ਜਿਹੜੇ ਕਿ ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਹਨ, ਕੀ ਉਨ੍ਹਾਂ ਨੇ ਇਸ ਹਾਊਸ ਦੇ ਅੰਦਰ ਤਿੰਨ ਵਾਰੀ ਹੋਮ ਲੈਂਡ ਦਾ ਸਵਾਲ ਨਹੀਂ ਉਠਾਇਆ ? ਕੀ ਉਹ ਅਕਾਲੀ ਦਲ ਦੀ ਵਜ਼ਾਹਤ ਕਰਨਗੇ ਕਿ ਜੋ ਕੁਝ ਸਿਰਦਾਰ ਕਪੂਰ ਸਿੰਘ ਨੇ ਕਿਹਾ ਹੈ ਉਹ ਠੀਕ ਹੈ ?

**ਸ੍ਰੀ ਚੇਅਰਮੈਨ :** ਤੁਲਸੀ ਰਾਮ ਜੀ, ਤੁਸੀਂ ਬੈਠ ਜਾਓ। ਹੁਣ ਤੁਸੀ ਨਾ ਇਸ ਨੂੰ ਹਵਾ ਦਿਉ। (The hon. Member Shri Tulsi Ram may please resume his seat. He may not give further provocation.)

**ਚੌਧਰੀ ਤੁਲਸੀ ਰਾਮ :** ਚੇਅਰਮੈਨ ਸਾਹਿਬ, ਮੈਂ ਪੁਆਇੰਟ ਆਫ਼ ਆਰਡਰ ਤੇ ਖੜਾ ਹਾਂ। ਕਿਉਂਕਿ ਇਥੇ ਇਹ ਕਿਹਾ ਗਿਆ ਹੈ ਕਿ ਕਾਂਗਰਸੀ ਹੋਮ ਲੈਂਡ ਦੇ ਨਾਹਰੇ ਨੂੰ ਹਵਾ ਦਿੰਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਸਿਰਦਾਰ ਕਪੂਰ ਸਿੰਘ, ਜੋ ਕਿ ਅਕਾਲੀ ਦਲ ਦੇ ਸੀਨੀਅਰ ਵਾਈਸ ਪ੍ਰੈਜੀਡੈਂਟ ਹਨ, ਨੇ ਇਸ ਹਾਊਸ ਵਿਚ ਅਤੇ ਬਾਹਰ ਸਿਖ ਹੋਮ ਲੈਂਡ ਦਾ ਨਾਹਰਾ ਬੁਲੰਦ ਕੀਤਾ ਹੈ। (ਸ਼ੋਰ)

**ਇਕ ਮਾਨ ਯੋਗ ਮੈਂਬਰ :** ਹੁਣ ਇਹ ਕਪੂਰ ਸਿੰਘ ਦੀ ਵੀ ਸੇਵਾ ਕਰਨਗੇ।

**H. H. Nawab Iftikhar Ali Khan :** Does the hon. Member on the Congress Benches know that when Sardar Patel inaugurated the PEPSU he said that PEPSU would be the homeland for the Sikhs ?

**ਸ੍ਰੀ ਚੇਅਰਮੈਨ :** ਐਨਾ ਉਸ ਨੂੰ ਪਤਾ ਨਹੀਂ ਹੈ। (He does not know about it.)

**ਸਰਦਾਰ ਰਵੇਲ ਸਿੰਘ :** ਸਰਦਾਰ ਉਮਰਾਓ ਸਿੰਘ ਨੇ ਦੋਵੇਂ ਗਲਾਂ ਇਕੋ ਵੇਰੀ ਹੀ ਕਹੀਆਂ ਕਿ ਕੁਝ ਅਫ਼ਸਰ ਦਸ ਦਸ ਸਾਲਾਂ ਤੋਂ ਇਕੋ ਜਗ੍ਹਾ ਬੈਠੇ ਹਨ ਅਤੇ ਫੇਰ ਕਿਹਾ ਕਿ ਇਸ ਮਨਿਸਟਰੀ ਨੇ ਆਉਂਦੇ ਹੀ ਕੁਝ ਅਫ਼ਸਰਾਂ ਦੀਆਂ ਤਬਦੀਲੀਆਂ ਕਰ ਦਿਤੀਆਂ। ਇਹ ਜੋ ਤਬਦੀਲੀਆਂ ਹੋਈਆਂ ਹਨ ਇਹ ਐਡਮਨਿਸਟ੍ਰੇਸ਼ਨ ਨੂੰ ਬੇਹਤਰ ਬਣਾਉਣ ਲਈ ਹੋ ਰਹੀਆਂ ਹਨ। ਸਰਦਾਰ ਉਮਰਾਓ ਸਿੰਘ ਅਤੇ ਕੁਝ ਹੋਰ ਐਧਰ ਬੈਠੇ ਮੈਂਬਰਾਂ ਦੇ ਸਾਹਮਣੇ ਐਪਰੋਪਰੀਏਸ਼ਨ ਅਕਾਊਂਟ ਅਤੇ ਹੋਰ ਦੂਸਰੀਆਂ ਚੀਜ਼ਾਂ ਵੀ ਆਈਆਂ। ਐਡਮਨਿਸਟ੍ਰੇਸ਼ਨ ਦੀ ਇਸ ਰਿਪੋਰਟ ਦੇ ਪਰਿੰਟ ਤੋਂ ਪਤਾ ਲਗਦਾ ਹੈ ਕਿ ਇਕੋ ਮਸਲਾ ਤੁਹਾਡੇ ਸਾਹਮਣੇ ਹੈ। 1962 ਤੋਂ 1964 ਤਕ 24 ਲਖ 57 ਹਜ਼ਾਰ ਕਿਤਾਬਾਂ ਛਪਾਈਆਂ ਗਈਆਂ ਜਿਨ੍ਹਾਂ ਵਿਚੋਂ 21 ਲੱਖ 77 ਹਜ਼ਾਰ ਕਿਤਾਬਾਂ ਹਾਲੇ ਬਕਾਇਆ ਪਈਆਂ ਹਨ ਕਿਉਂਕਿ ਇਨ੍ਹਾਂ ਕਿਤਾਬਾਂ ਦੇ ਕੋਰਸਿਜ਼ ਬਦਲ ਦਿਤੇ ਗਏ। ਹਿੰਦੀ ਔਰ ਪੰਜਾਬੀ ਵਿਚ 20 ਲੱਖ 25 ਹਜ਼ਾਰ ਕਿਤਾਬਾਂ ਛਪਾਈਆਂ ਜਿਸ

ਵਿ ਚੋਂ 10 ਲੱਖ 20 ਹਜ਼ਾਰ ਬਕਾਇਆ ਸਨ। ਇਹ ਤਾਂ ਹੋਇਆ ਕਿਉਂਕਿ ਕੋਰਸਿਜ਼ ਬਦਲ ਗਏ ਸਨ ਔਰ ਇਸ ਤਰ੍ਹਾਂ ਲੱਖਾਂ ਰੁਪਿਆਂ ਦਾ ਨੁਕਸਾਨ ਹੋਇਆ। ਬਗੈਰ ਬਕਾਇਆ ਕਿਤਾਬਾਂ ਦੇ ਦੇਖਣ ਦੇ ਕਿਤਾਬਾਂ ਦੇ ਕੋਰਸਿਜ਼ ਨਹੀਂ ਬਦਲਣੇ ਚਾਹੀਦੇ ਸਨ ਅਤੇ ਇਸ ਹੁੰਦੇ ਨੁਕਸਾਨ ਨੂੰ ਬਚਾਇਆ ਜਾ ਸਕਦਾ ਸੀ। ਫਿਲਮ ਕੰਪਨੀ ਨੂੰ ਦੋ ਲੱਖ ਦੇ ਕਰੀਬ ਰੁਪਿਆ ਦਿਤਾ ਗਿਆ। ਉਸ ਦੀ ਗੌਰਮਿੰਟ ਨੇ ਗਾਰੰਟੀ ਦਿਤੀ ਸੀ। ਇਸ ਦੇ ਇਵਜ਼ ਵਿਚ 2 ਲੱਖ 73 ਹਜ਼ਾਰ ਰੁਪਏ ਦੇ ਕਰੀਬ ਉਥੇ ਅਦਾਇਗੀ ਕਰਨੀ ਪਈ ਜਿਸਦੀ ਕਿ ਹਾਲੇ ਤਕ ਵਸੂਲੀ ਨਹੀਂ ਹੋ ਸਕੀ। ਇਹ ਸਾਰੀਆਂ ਗਲਾਂ ਤੋਂ ਪਤਾ ਲਗ ਸਕਦਾ ਹੈ ਕਿ ਪਹਿਲੀ ਐਡਮਨਿਸਟਰੇਸ਼ਨ ਅਤੇ ਹੁਣ ਦੀ ਐਡਮਨਿਸਟਰੇਸ਼ਨ ਵਿਚ ਕਿੰਨਾ ਫਰਕ ਹੈ। ਉਹ ਸੱਜਣ ਜਿਹੜੇ ਕਿ ਇਹ ਐਡਮਨਿਸਟਰੇਸ਼ਨ ਚਲਾ ਰਹੇ ਸਨ ਅਜ ਆਪੋਜ਼ੀਸ਼ਨ ਬੈਂਚਾਂ ਉਤੇ ਬੈਠੇ ਹੋਏ ਨਜ਼ਰ ਆ ਰਹੇ ਹਨ ਅਤੇ ਕਾਂਗਰਸ ਬੈਂਚਾਂ ਉਤੇ ਕਈ ਮੈਂਬਰ ਐਸੇ ਬੈਠੇ ਹੋਏ ਹਨ ਜਿਨ੍ਹਾਂ ਦਾ ਪਹਿਲੀ ਐਡਮਨਿਸਟਰੇਸ਼ਨ ਵਿਚ ਦਖਲ ਨਹੀਂ ਸੀ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਵੋਟਰਜ਼ ਕਾਂਗਰਸ ਨਾਲ ਕਿੰਨਾ ਪਿਆਰ ਕਰਦੇ ਹਨ। ਪਬਲਿਕ ਖਾਸ ਤੌਰ ਤੇ ਜਿਹੜੇ ਏਸ ਦਵਾ ਚੁਣੇ ਨਹੀਂ ਗਏ ਅਤੇ ਜਿਨ੍ਹਾਂ ਨੇ ਪਹਿਲਾਂ ਕੁਰਪਸ਼ਨ ਫੈਲਾਈ ਹੋਈ ਸੀ, ਉਨ੍ਹਾਂ ਨਾਲ ਨਫਰਤ ਕਰਦੀ ਹੈ।

ਇਸ ਸਰਕਾਰ ਨੇ ਦੋਵੇਂ ਕਮਿਉਨਿਟੀਜ਼, ਐਂਪਲਾਈਜ਼ ਅਤੇ ਐਂਪਲਾਇਰਜ਼ ਦੀ ਹਾਲਤ ਬੇਹਤਰ ਬਣਾਈ ਹੈ। ਕਿਸਾਨ ਨੂੰ ਰੀਲੀਫ ਦਿਤਾ ਹੈ। ਆਨੰਦਪੁਰ ਸਾਹਿਬ ਅਤੇ ਦਰਬਾਰ ਸਾਹਿਬ ਦੋਵੇਂ ਥਾਵਾਂ ਤੇ ਲੋਕਾਂ ਦੀ ਰਿਹਾਇਸ਼ ਵਾਸਤੇ ਪਰਬੰਧ ਕਰ ਰਹੀ ਹੈ। ਪਛੜੀਆਂ ਸ਼ਰੇਣੀਆਂ ਵਾਸਤੇ ਸਰਾਵਾਂ ਬਨਾਉਣੀਆਂ ਹਨ। ਇਹ ਸਭ ਗਲਾਂ ਨਾਲ ਨਾ ਸਿਰਫ ਪੰਜਾਬ ਨੂੰ ਹੀ ਮਜ਼ਬੂਤ ਕੀਤਾ ਹੈ ਬਲਕਿ ਸਾਰੇ ਦੇਸ਼ ਨੂੰ ਮਜ਼ਬੂਤ ਕਰਨ ਵਿਚ ਬੜਾ ਭਾਰੀ ਹਿੱਸਾ ਪਾਇਆ ਹੈ।

**Mr. Chairman :** Shri Tulsi Ram.

(ਮਾਨਯੋਗ ਮੈਂਬਰ ਬੋਲਣ ਲਈ ਖੜੇ ਨਹੀਂ ਹੋਏ।)

**चौधरी बलबीर सिंह :** पार्टीज़ जो बाकी हैं उन को भी तो टाईम देना चाहिए।

**Mr. Chairman :** Sardar Basant Singh.

**ਸਰਦਾਰ ਬਸੰਤ ਸਿੰਘ (ਡਕਾਲਾ) :** ਚੇਅਰਮੈਨ ਸਾਹਿਬ, ਅੱਜ ਵਕਤ ਦੀ, ਲੋਕਾਂ ਦੀ ਮੰਗ ਹੈ ਕਿ ਜੇ ਲਾਅ ਹੈ, ਜਸਟਿਸ ਹੈ, ਪੀਸ ਹੈ ਔਰ ਟਰਾਂਕੁਇਲਿਟੀ ਹੈ ਤਾਂ ਇਨ੍ਹਾਂ ਚੀਜ਼ਾਂ ਨੂੰ ਚੰਗੀ ਐਡਮਨਿਸਟਰੇਸ਼ਨ ਚਲਾਉਣ ਲਈ ਇਮਾਨਦਾਰੀ ਨਾਲ ਇਨਫੋਰਸ ਕਰਨਾ ਚਾਹੀਦਾ ਹੈ। ਗੁਡ ਐਡਮਨਿਸਟਰੇਸ਼ਨ ਇਕ ਆਰਟ ਹੈ, ਇਕ ਸਾਇੰਸ ਹੈ। ਇਸ ਨੂੰ ਚਲਾਉਣ ਵਾਸਤੇ ਜ਼ਿੰਮੇਵਾਰ ਅਤੇ ਕਾਬਲ ਆਦਮੀਆਂ ਦੀ ਲੋੜ ਹੈ। Increasing responsibility depends on increasing competence.

[ਸਰਦਾਰ ਬਸੰਤ ਸਿੰਘ]

ਇਸ ਸਟਰੱਕਚਰ ਦਾ ਕਾਫੀ ਸਾਰਾ ਹਿੱਸਾ ਬ੍ਰਿਟਿਸ਼ ਸਰਕਾਰ ਜਾਂ ਅੰਗਰੇਜ਼ਾਂ ਤੋਂ ਜਾਂ ਇੰਟਰਨੈਸ਼ਨਲ ਡੈਮੋਕਰੇਸੀ ਤੋਂ ਮਿਲਿਆ। ਇਹ ਸਟੱਰਕਚਰ ਕੰਪਲੀਕੇਟਿਡ ਵੀ ਹੈ, ਸਿੰਪਲ ਵੀ ਹੈ ਔਰ ਔਖਾ ਵੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਿਰਫ ਜ਼ਰੂਰਤ ਹੈ ਕੰਪੀਟੈਂਟ ਹੋਣ ਦੀ। ਕਿਸੀ ਵੇਲੇ ਮੈਂ ਮਹਿਸੂਸ ਕਰਦਾ ਹਾਂ ਮੌਲਾਨਾ ਜੀ ਨੇ ਮਹਾਤਮਾ ਗਾਂਧੀ ਦੇ ਅਸੈਸੀਨੇਸ਼ਨ ਤੇ ਕਿਹਾ ਸੀ: By killing Mahatma Gandhi, we have killed all Mahatmas.

ਇਸ ਤਰ੍ਹਾਂ ਕਰਨ ਨਾਲ ਡੈਮੋਕਰੈਟਿਕ ਢਾਂਚਾ ਦਰ੍ਹਮ ਬਰ੍ਹਮ ਹੋ ਗਿਆ ਹੈ। We are conspiring together to kill democracy in thus country and in the States.

ਗੁਡ ਐਡਮਨਿਸਟਰੇਸ਼ਨ ਵਾਸਤੇ ਹੇਠ ਲਿਖੇ ਫੈਕਟਰਜ਼ ਦਾ ਹੋਣਾ ਬਹੁਤ ਜ਼ਰੂਰੀ ਹੈ :—

(1) Honest, scrupulous, efficient and competent Government.

(2) Structure of Administration, responsible and independent ਹੋਣੀ ਚਾਹੀਦੀ ਹੈ।

(3) Enlightened public opinion ਹੋਣੀ ਚਾਹੀਦੀ ਹੈ।

ਇਨ੍ਹਾਂ ਤਿੰਨਾਂ ਚੀਜ਼ਾਂ ਦਾ ਘਾਟਾ ਤੁਰਿਆ ਚਲਿਆ ਆਉਂਦਾ ਹੈ। ਹੁਣ ਲੋੜ ਇਸ ਗਲ ਦੀ ਹੈ ਕਿ ਕੋਈ ਡਰਾਸਟਿਕ ਚੇਂਜ ਲਿਆਈਏ। ਇਹ ਠੀਕ ਹੈ ਕਿ ਕਮੇਟੀਆਂ ਮੁਕੱਰਰ ਕਰਨ ਨਾਲ, ਸੁਪਰਵੀਜ਼ਨ ਕਰਨ ਨਾਲ ਫਰਕ ਤਾਂ ਪੈ ਸਕਦਾ ਹੈ ਪਰ ਟੈਂਪਰੇਰੀ ਤੌਰ ਤੇ ਇਹ ਚੀਜ਼ਾਂ ਡਿਮਿਨਿਸ਼ ਹੋ ਸਕਦੀਆਂ ਹਨ ਪਰ ਪਰਮਾਨੈਂਟ ਤੌਰ ਤੇ ਦਬ ਨਹੀਂ ਸਕਦੀਆਂ। ਮੈਂ ਸਮਝਦਾ ਹਾਂ ਕਿ ਇਸ ਵਿਚ ਫੰਡਾਮੈਂਟਲ ਤਬਦੀਲੀ ਦੀ ਲੋੜ ਹੈ। ਕਈ ਬੰਦੇ ਪਾਰਟੀ ਮੈਂਬਰਜ਼ ਤੋਂ ਸਿਫਾਰਸ਼ਾਂ ਕਰਾਉਂਦੇ ਹਨ। ਇਹ ਨਹੀਂ ਹੋਣਾ ਚਾਹੀਦਾ ਹੈ। ਡੇ-ਟੂ-ਡੇ ਇੰਟਰਫੀਅਰੇਂਸ ਬੰਦ ਹੋਣੀ ਚਾਹੀਦੀ ਹੈ। ਦਫ਼ਤਰ ਦੇ ਕੰਮ ਵਿਚ ਕੋਈ ਕਿਸੇ ਪਾਸਿਉਂ ਵੀ ਇੰਟਰਫੀਅਰੇਂਸ ਨਹੀਂ ਹੋਣੀ ਚਾਹੀਦੀ। ਇਸ ਤਰ੍ਹਾਂ ਕਰਨ ਨਾਲ ਐਡਮਨਿਸਟਰੇਸ਼ਨ ਤਬਾਹ ਹੋ ਜਾਵੇਗੀ। Are we all for chaos and anarchy ?

ਇਕ ਪਟਵਾਰੀ ਦੀ ਬਦਲੀ ਲਈ, ਥਾਣੇਦਾਰ ਦੀ ਬਦਲੀ ਲਈ, ਟੀਚਰ ਦੀ ਬਦਲੀ ਲਈ, ਬਲਾਕ ਆਫੀਸ਼ਲ ਦੀ ਬਦਲੀ ਲਈ ਪੰਚਾਇਤਾਂ ਆਉਂਦੀਆਂ ਹਨ ਅਤੇ ਲੋਕ ਮਨਿਸਟਰਾਂ ਤਕ ਪਹੁੰਚਦੇ ਹਨ। ਉਨ੍ਹਾਂ ਤੋਂ ਗਲਤ ਅਤੇ ਝੂਠੇ ਆਰਡਰਜ਼ ਕਰਾਉਂਦੇ ਹਨ। ਇਹ ਚੀਜ਼ਾਂ ਬੰਦ ਹੋਣੀਆਂ ਚਾਹੀਦੀਆਂ ਹਨ। ਦੂਸਰੀ ਗਲ ਮੈਂ ਇਸ ਸਿਲਸਿਲੇ ਵਿਚ ਜੋ ਕਰਨੀ ਚਾਹੁੰਦਾ ਹਾਂ ਉਹ ਹੈ ਰੈਡ ਟੇਪਇਜ਼ਮ ਨੂੰ ਖ਼ਤਮ ਕਰਨ ਵਾਸਤੇ। ਜੇ ਐਫੀਸ਼ੈਂਸੀ ਲਿਆਉਣੀ ਹੈ ਤਾਂ "ਰੈਡ" ਦੀ ਬਜਾਏ "ਗਰੀਨ" ਟੇਪ ਲਗਾ ਦਿਓ "ਰੈਡ" ਆਪਣੇ ਆਪ ਹੀ ਫਿਨਿਸ਼ ਹੋ

ਜਾਏਗੀ। ਲੇਕਿਨ ਇਹ ਚੀਜ਼ਾਂ ਤਾਂ ਹੀ ਸਿਰੇ ਚੜ੍ਹ ਸਕਦੀਆਂ ਹਨ ਜੇ ਅਸੀਂ ਲੋਕ ਇਸ ਸਿਲਸਿਲੇ ਵਿਚ ਸਰਕਾਰ ਨੂੰ ਕੋਆਪਰੇਸ਼ਨ ਦੇਈਏ।

ਨੰਬਰ 3 ਤੇ ਮੈਂ ਅਰਜ਼ ਕਰਦਾ ਹਾਂ ਕਿ ਹਕੂਮਤ ਵਿਚ ਅਫ਼ਸਰਾਂ ਨੂੰ ਆਪਣੀ ਕਾਨਸ਼ੰਸ ਦੇ ਮੁਤਾਬਿਕ ਅਤੇ ਈਮਾਨਦਾਰੀ ਨਾਲ ਕੰਮ ਕਰਨ ਦੀ ਇਜਾਜ਼ਤ ਜੇ ਨਾ ਹੋਵੇ ਤਾਂ ਉਸ ਐਡਮਨਿਸਟਰੇਸ਼ਨ ਵਿਚ ਇਮਪਰੂਵਮੈਂਟ ਨਹੀਂ ਹੋ ਸਕਦੀ। ਸੀਨੀਅਰ ਅਫ਼ਸਰਾਂ ਨੂੰ ਪਲੈਜ ਲੈਣਾ ਚਾਹੀਦਾ ਹੈ ਕਿ ਉਹ ਕਿਸੇ ਕਿਸਮ ਦੀ ਇੰਟਰਫੀਰੈਂਸ ਨਹੀਂ ਕਰਨਗੇ। ਹੁਣ ਮੈਂ ਪਬਲਿਕ ਦੀ ਬਿਊਰੋਕੇਸੀ ਬਾਰੇ ਦੱਸਦਾ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਜੇ ਅਸੀਂ ਇਕੱਠੇ ਹੋ ਜਾਈਏ ਅਤੇ ਕੰਮ ਕਰੀਏ ਤਾਂ ਐਡਮਨਿਸਟਰੇਸ਼ਨ ਠੀਕ ਹੋ ਸਕਦੀ ਹੈ। ਪੁਲਿਸ ਦੇ ਮੁਤੱਲਿਕ ਮੇਰਾ ਖ਼ਿਆਲ ਹੈ ਕਿ : Punjab Police is the best Police throughout the country.

ਇਸ ਵੇਲੇ ਵੀ ਇਸ ਦੇ ਨਾਲ ਦੀ ਕਿਤੇ ਪੁਲਿਸ ਨਹੀਂ। ਮਗਰ ਫਿਰ ਵੀ ਇਸ ਵਿਚ ਕੁਰਪਸ਼ਨ ਜ਼ਰੂਰ ਚਲਦੀ ਹੈ। ਅਸੀਂ ਪੜ੍ਹਕੇ ਖੁਸ਼ ਹੁੰਦੇ ਹਾਂ ਕਿ ਇਨਸਪੈਕਟਰ ਨੂੰ ਪੁਲਿਸ ਸਟੇਸ਼ਨ ਦਾ ਇੰਚਾਰਜ ਬਣਾ ਰਹੇ ਹਾਂ ਪਰ ਇਹ ਜਿਹੜੇ ਥਰਡ ਡਿਗਰੀ ਮੈਥਡ ਵਰਤਦੇ ਹਨ ਇਹ ਸਟਾਪ ਕਰਨੇ ਚਾਹੀਦੇ ਹਨ। ਜੁਰਮ ਆਦਿ ਦੀ ਤਫਤੀਸ਼ ਕਰਨ ਵਾਸਤੇ ਸਾਇੰਟਿਫਿਕ ਐਪ੍ਰੋਚ ਹੋਣੀ ਚਾਹੀਦੀ ਹੈ ਅਤੇ ਇਸਦੇ ਨਾਲ ਨਾਲ ਹੀ ਸਾਨੂੰ ਡੈਥ ਪੈਨੇਲਿਟੀ ਅਬੋਲਿਸ਼ ਕਰਨੀ ਚਾਹੀਦੀ ਹੈ। ਡੇ ਟੂ ਡੇ ਸਕੈਂਡਲਜ਼ ਐਡਮਨਿਸਟਰੇਸ਼ਨ ਵਿਚ ਵਧ ਗਏ ਹਨ, ਇਹ ਖ਼ਤਮ ਹੋਣੇ ਚਾਹੀਦੇ ਹਨ।

ਇਥੇ ਹਾਊਸ ਵਿਚ ਸਿੱਖ ਹੋਮ ਲੈਂਡ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਇਥੇ ਨਹੀਂ ਛੇੜਨਾ ਚਾਹੀਦਾ। Sirdar Kapur Singh probably misunderstood the gentleman.

ਇਸ ਮਨਿਸਟਰੀ ਦੀ ਬਿਗੈਸਟ ਅਤੇ ਗਰੇਟੈਸਟ ਐਚੀਵਮੈਂਟ ਇਹ ਹੈ ਕਿ ਇਸ ਨੇ ਹਿੰਦੂ ਸਿੱਖ ਯੂਨਿਟੀ ਪੰਜਾਬ ਵਿਚ ਪੈਦਾ ਕਰ ਦਿਤੀ ਹੈ। (ਤਾੜੀਆਂ) ਜਿਹੜੀ ਕਿ ਕਾਂਗਰਸ ਸਰਕਾਰ 20 ਸਾਲਾ ਵਿਚ ਨਹੀਂ ਪੈਦਾ ਕਰ ਸਕੀ। ਅੱਜ ਕਈ ਕਿਸਮ ਦੀਆਂ ਐਜੀਟੇਸ਼ਨਾਂ ਚਲਦੀਆਂ ਪਈਆਂ ਹਨ। (ਵਿਘਨ) ਮੈਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਅਸੀਂ ਇਸ ਤਰੀਕੇ ਨਾਲ ਇਸ ਬੁਨਿਆਦੀ ਚੀਜ਼ ਨੂੰ ਸੱਟ ਨਾ ਮਾਰੀਏ, ਜੇ ਸੱਟ ਵਜੀ ਤਾਂ ਸਾਰਾ ਢਾਂਚਾ ਖਰਾਬ ਹੋ ਜਾਵੇਗਾ। ਅਸੀਂ ਸਾਰੇ ਹੀ ਇਸ ਦੇ ਜ਼ਿਮੇਵਾਰ ਹਾਂ। ਬਰਬਾਦੀ ਸਾਰਿਆਂ ਤੇ ਅਫੈਕਟ ਕਰਦੀ ਹੈ। With these words, I resume my seat.

**चौधरी राधा कृष्ण (फाज़िलका)** : चेयरमैन साहिब, पुलिस की डिमांड पर जो बहस हो रही है, इस के बारे में मैं कहना चाहता हूं। फिरोज़पुर जेल में गोली चली और 7 आदमी मारे गए।

**ਆਵਾਜ਼ਾਂ** : ਪੰਜਾਬੀ ਵਿਚ ਬੋਲੋ।

चौधरी राधा कृष्ण : पंजाबी में भी बोल लेंगे। मैं चीफ मिनिस्टर साहिब को बेनती करुंगा कि वह हाई कोर्ट के जज रहे हैं, उन को जजों पर एतबार करना चाहिए और उन से इस केस को इन्क्वायरी करानी चाहिए लेकिन उन्हों ने इस तजवीज़ को रद्द कर दिया है और कहा है कि कमिश्नर साहिब इन्क्वायरी करेंगे। मैं खुद वहां गया था। मेरे साथ ज्ञानी जैल सिंह कांग्रेस के प्रधान और कुछ एम. एल. एज़. भी थे। हम ने सुप्रिन्डैंट को बिनती की कि हम देखना चाहते हैं कि जो वाकयात हुआ उस में सचाई क्या है लेकिन उन्होंने हमें अन्दर नहीं जाने दिया। हम ने कहा कि मुझ से कोई अर्ज़ी ले लो, पर उन्होंने यह भी नहीं किया। अर्ज़ी भी लेने से इन्कार कर दिया। (विघ्न) उस के बाद हमें पता चला कि कुछ जख्मी हस्पताल में पड़े हैं हम उन्हें देखने गये। एक कैदी जो कि मुक्तसर तहसील के भागसर के रहने वाला था, वह भी वहां पर दाखिल था, उस ने हमें बताया कि मुझे तो इस का पता नहीं चला ऐसे ही खाहमखाह मुझे पाटना, कूटना शुरु कर दिया। (विघ्न) क्या इस प्रकार का स्लूक कैदियों के साथ किया जाता है। जो भी जेल में कैदी होते हैं, यह कई किस्म के होते हैं। कोई किसी केस में आया होता है कोई किसी केस में। लेकिन फिर भी अगर कोई कैदी जेल में गड़बड़ करता है तो उस पर काबू पाना उन का फर्ज़ है। उस के लिए जिस ताकत की ज़रुरत है वहइस्तेमाल होनी चाहिए। लेकिन सवाल तो यह है कि जो 7 आदमियों को मार दिया गया, आया उस की ज़रुरत थी या नहीं? पता नहीं चीफ मिनिस्टर साहिब को जज से इनक्वायरी कराने से क्या डर है या क्या वहम है लेकिन अगर इस को जज देख लें तो तसल्ली हो जाएगी। अगर इसी तरह रहने दिया तो हर आदमी वहम करेगा कि यह कैसे हुआ।

कमिश्नर साहिब एक दिन में ही इन्क्वायरी करके आ गए। यह तो ठीक है कि जब डी. सी. या एस. पी. वगैरा इस प्रकार की इन्क्वायरी करते हैं तो वकील आदि की ज़रुरत नहीं पडती। लेकिन आप अन्दाज़ा लगाएं कि इस तरह से क्या लोगों की तसल्ली हो सकती है?

मैं कहता हूं कि चीफ मिनिस्टर साहिब को किसी जज से इन्क्वायरी कराने में कोई झिजक नहीं होनी चाहिए ताकि साबित हो सके कि कसूर किस का है। अगर कोई डिसिपलन तोड़ता है तो उसको सज़ा मिलनी चाहिए, उस को दबा कर रखना चाहिए।

चेयरमैन साहिब मैं सरकार के ऊपर कोई नुक्ताचीनी नहीं करता। मैं कुछ तजवीजें देना चाहता हूं जो कि जनरल एडमनिस्ट्रेशन में काफी हैल्प कर

सकती हैं। (विघ्न) यह कहते हैं कि कांग्रेस ने इन्साफ नहीं दिया। मैं कहता हूं कि अगर कांग्रेस ने इन्साफ नहीं दिया तो आप ही कर दें। इसलिए कुछ तजवीजें देता हूं। एक तो हमारा पंजाब बारडर पर है। यहां की पुलिस काफी चुस्त है, होशियार है। लेकिन अफसोस की बात है कि जो देहाती पुलिस स्टेशन है, वहां पर सवारी के लिए कोई चीज़ नहीं। मैं ने पिछली बार भी सी. एम. साहिब को कहा था कि देहात में जो पुलिस स्टेशन हैं, वहां मोटरें, जीपें पुलिस को मिलनी चाहिएं ताकि मुलज़मों को अच्छी तरह पकड़ सकें। जुर्म को ही पकड़ना ज़रूरी नहीं, मुल्ज़िम को भी पकड़ना चाहिए। इसलिए उन को सवारी का प्रबन्ध करना चाहिए। इन थानों में वही पुराने घोड़ और साईकिल ही हैं। कितनी लड़कियां हारजनों की अगवा हुई है। मैं यह नहीं कहता कि पुलिस ने कुछ नहीं किया, पुलिस ने ज़रूर किया है, लेकिन उन के पास जीपें और मोटरें न होने की वजह से वह मुल्ज़िम का पीछा नहीं कर सकती।

अब मैं तहसील फाज़िलका के बारे में कुछ कहना चाहता हूं। चेयरमैन साहिब, फाज़िलका तहसील में मुज़ारों के केसिज़ अदालतों में पैंडिंग पड़े हैं। यह 900 केस हैं जिन का फैसला होना है। यह, चेयरमैन साहिब, केसिज़ तीन साल से लटक रहे हैं। मैं चीफ मिनिस्टर साहिब से अर्ज़ करूंगा कि वह केस जल्दी से जल्दी निपटाये जायें।

चेयरमैन साहिब, फाज़िलका शहर बार्डर पर है और इस के कुछ गांव पाकिस्तान बार्डर में चले गये है। चेयरमैन साहिब बीकानेर नहर से सुलेमान के हैड तक एक डरेन बनाई गई है। कुछ गांव इस डरेन के दूसरी तरफ हैं जिन को पाकिस्तान बार्डर लगता है। मैं नहीं कहता कि डरेन नहीं बनानी चाहिये डरेन भी ज़रूर होनी चाहिये। मेरी अर्ज़ है कि वह गाँव वाले खतरा महसूस करते है क्योंकि एक तरफ तो डरेन है और दूसरी तरफ बार्डर है। इसलिये इन लोगों को अपनी हिफाज़त के लिये असला आदि देने के लाईसैंस की सहूलियत देनी चाहिये। यह ऐसा होना चाहिये कि एस.डी.ओ. साहब इस के बारे में तसदीक करवाने के बाद फिर आसानी से लाईसैंस ज़ारी कर दें। (विघ्न) चेयरमैन साहिब, उस इलाके में सड़कें नहीं हैं, बिजली नहीं है। मैं चीफ मिनिस्टर साहिब से अर्ज़ करूंगा कि इस इलाके में बिजली पहुंचाने और सड़कों के लिये इन्तज़ाम लाज़मी तौर पर किया जाये तो बहुत अच्छा होगा।

चेयरमैन साहिब, मैं कुछ एगरीकल्चर के बारे में अर्ज़ करना चाहता हूं। वैसे तो यह बात कल करनी चाहिये थी लेकिन कल पता नहीं मुझे टाईम मिल सके या नहीं इस लिये अब ही कुछ अर्ज़ कर देना चाहता हूं। चीफ मिनिस्टर

(चौधरी राधा कृष्ण)

साहिब बैठे हैं इन को नरमे की फसलों की सप्रे के बारे में अर्ज़ करूंगा कि यह सप्रे ठीक तरीके से नहीं होती और इस बारे में कुछ पता नहीं लगता कि नरमे की फसलों में सप्रे हो गया है कि नहीं क्योंकि कुछ फसल में कुछ सप्रे की जाती है बाकी में नहीं। अगर यह ऐसे हो काम चलता रहा तो शिकायत आदि किसी तरह से कम नहीं होंगी। इस शिकायत को दूर करने के लिये मैं चीफ मिनिस्टर साहिब से अर्ज़ करूंगा कि वह आडर कर दें और नरमे की सारी फसल को सप्रे लाजमी करार दे दें। इस के साथ एक तो यह शिकायत दूर हो जायेगी और दूसरा नरमें की फसल कीड़ों आदि से बच जायेगी। (विघ्न)

दूसरा मैं क्राप्स इनशोरेंस स्कीम के बारे में अर्ज़ करूंगा कि अगर तो सारे पंजाब में यह लागू हो जाये तो बेहतर होगा। अगर सारे पंजाब में यह लागू न हो सके तो कम से कम यह बार्डर के 10 मील के एरिया के इलाकों में ज़रूर लागू होनी चाहिये और अगर यह सकीम लागू हो जाये तो बहुत अच्छी बात है। (विघन)

चेयरमैन साहिब, एक और बात है जिस का मैं जिक्र करना चाहता हूं। हमारे अबोहर डवीज़न में नहर की कट बहुत हुई है। मैं इस बारे में सरकार को कहना चाहता हूं कि पुलिस ने एक दो परचो भी इस सम्बन्ध में दरज कीं। 2-4 चलान भी हुये। लेकिन इस में एक कमी रह जाती है कि जो पर्चीं दी इन में वह नाम नहीं भरते अब इस के बारे में पुलिस को मुश्किल पेश आती है कि बिना नाम के वह क्या करें और वह किस को पकड़े। मैं अर्ज़ करता हूं कि कोई ऐसा इन्तज़ाम किया जाये जिस से यह पानी की चोरी रुक सके। (विघ्न) मैं अर्ज़ करता हूं कि पानी की चोरी ऐसी है नहीं जिस का पता न लग सके कि चोरी नहीं हुई। (विघ्न) नहर काटने के बाद पानी खुद बता देता है कि मैं चुराया गया हूं। (विघ्न) चीफ मिनिस्टर साहिब ने बताया है कि बारिश नहीं हुई। (विघ्न) अब बताओ एक तरफ तो बारिश न हो और दूसरी तरफ ऐसे पानी की चोरी नहर के कट से होती रहे तो जिन को पानी नहीं मिलता इन की फसलों की क्या हालत होगी। (घंटी)

चेयरमैन साहिब, मैं अर्ज़ करता हूं बकैनबाद रेलवे स्टेशन है वहां कुछ गुन्डों ने हमले किये और कत्ल कर के लूट कर ले गये। चेयरमैन साहिब और भी पंजाब के कई रेलवे स्टेशनों पर ऐसे वाकियात हुये। और चेयरमैन साहिब अभी तक इस सम्बन्ध में कोई मुल्ज़िम नहीं पकड़ा गया। (विघ्न) मैं यह नहीं कहता कि इस इलाके मे पुलिस ने कोई कोशिश नहीं की। कोशिश तो पुलिस

ने ज़रुर की है मगर अभी तक कोई मुल्ज़िम नहीं पकड़ा गया। इस लिये मैं चीफ़ मिनिस्टर साहिब से अर्ज़ करूंगा कि इस काम के लिये कोई स्पैशल स्टाफ़ लगाया जाये जो इस बात का पता करे और मुल्ज़िम को पकड़ा जाये। (विघ्न) पंजाब काफी अच्छा सूबा है। इस सूबे में बाकी सूबों के मुकाबले में डाकू आदि बहुत कम है। यह कहते हुये मुझे कोई झिझक नहीं है कि यह सिर्फ यहां की पुलिस की मज़बूती के ही कारण है। (विघ्न)

चेयरमैन साहिब, इतनी बात कह कर मैं आप का शुक्रिया अदा करता हूँ।

ਸਰਦਾਰ ਬਲਵੰਤ ਸਿੰਘ (ਨੂਰ ਮਹਿਲ) : ਚੇਅਰਮੈਨ ਸਾਹਿਬ, ਅੱਜ ਇਸ ਸਦਨ ਦੇ ਅੰਦਰ ਲਾਅ ਐਂਡ ਆਰਡਰ ਦੇ ਉਤੇ ਅਤੇ ਜਨਰਲ ਐਡਮਨਿਸਟਰੇਸ਼ਨ ਦੇ ਉਤੇ ਮੇਰੇ ਦੋਸਤਾਂ ਨੇ ਬਹੁਤ ਸਾਰੀਆਂ ਗਲਾਂ ਇਸ ਸਦਨ ਵਿਚ ਦਸੀਆ। ਹੁਣੇ ਹੀ ਜਿਹੜੇ ਸਾਥੀ ਬੋਲੇ ਹਨ ਉਨ੍ਹਾਂ ਨੇ ਕੁਝ ਕਤਲਾਂ ਦਾ ਜ਼ਿਕਰ ਕੀਤਾ ਹੈ। ਕੁਝ ਲਾਅ ਐਂਡ ਆਰਡਰ ਦਾ ਜ਼ਿਕਰ ਕੀਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੱਲ ਹਾਊਸ ਦੇ ਵਿਚ ਚੀਫ ਮਨਿਸਟਰ ਸਾਹਿਬ ਨੇ ਜਨਰਲ ਡਿਸਕਸ਼ਨ ਦਾ ਜਵਾਬ ਦਿੰਦਿਆ ਕੁਝ ਫੈਕਟਸ ਐਂਡ ਫਿਗਰਜ਼ ਹਾਊਸ ਵਿਚ ਰਖੀਆਂ ਸਨ। ਜਿਸ ਮੁਤਾਬਕ ਉਨ੍ਹਾਂ ਦਸਿਆ ਹੈ ਕਿ ਕਿੰਨੇ ਜੁਰਮ ਘਟੇ, ਕਿੰਨੇ ਕਤਲਾਂ ਦੇ ਕੇਸ ਘਟੇ ਔਰ ਕਿੰਨੀਆਂ ਚੋਰੀਆਂ ਦੇ ਕੇਸ ਘਟੇ ਆਦਿ। ਇਸ ਬਾਰੇ ਸਾਰੀ ਦੀ ਸਾਰੀ ਉਨ੍ਹਾਂ ਨੇ ਰੋਸ਼ ਦਸੀ। ਉਸ ਦੇ ਮੁਕਾਬਲੇ ਤੇ ਐਕਸਾਈਜ਼ ਦੇ ਕੇਸਿਜ਼, ਸਮਗਲਿੰਗ ਦੇ ਕੇਸਿਜ਼ ਪਿਛਲੇ ਸਾਲਾਂ ਨਾਲੋਂ ਬਹੁਤ ਜ਼ਿਆਦਾ ਵੱਧੇ। ਮੈਂ, ਚੇਅਰਮੈਨ ਸਾਹਿਬ, ਮਿਸਾਲ ਦੇਣੀ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦੀ ਕੀ ਪੋਜ਼ੀਸ਼ਨ ਹੈ।

ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਸੂਬੇ ਵਿਚ ਲਾਅ ਐਂਡ ਆਰਡਰ ਦੀ ਹਾਲਤ ਬਹੁਤ ਅੱਛੀ ਹੋ ਰਹੀ ਹੈ। ਮੈਂ ਆਪਣੀ ਕੰਸਟੀਚੁਐਂਸੀ ਨੂਰ ਮਹਿਲ ਦੀ ਗਲ ਕਰਾਂ ਉਹ ਮਜ਼ਬੀਆਂ ਦਾ ਗੜ੍ਹ ਹੈ ਤੇ ਬੜਾ ਮਸ਼ਹੂਰ ਸੀ ਪੋਸਤ ਅਤੇ ਅਫ਼ੀਮ ਦੀ ਸਮਗਲਿੰਗ ਵਾਸਤੇ। ਇਸ ਸਰਕਾਰ ਨੇ ਰੇਡ ਕਰਕੇ ਸਾਰੇ ਸਮੱਗਲਰ ਫੜ ਲਏ। ਇਥੋਂ ਤਕ ਹਾਲਤ ਹੋ ਗਈ ਕਿ ਪੋਸਤੀਆਂ ਦਾ ਇਕ ਬਹੁਤ ਵਡਾ ਡੈਪੁਟੇਸ਼ਨ ਮੇਰੇ ਪਾਸ ਆਇਆ ਅਤੇ ਕਹਿਣ ਲਗਾ ਕਿ ਬਲਵੰਤ ਸਿੰਘ ਜੀ ਜਦੋਂ ਦੀ ਤੁਹਾਡੀ ਸਰਕਾਰ ਆਈ ਹੈ ਸਾਰੇ ਪੋਸਤ ਵੇਚਣ ਵਾਲੇ ਫੜ ਲਏ ਅਤੇ ਸਾਡੀ ਪੋਸਤ ਮਹਿੰਗੀ ਹੋ ਗਈ ਹੈ। ਜਿਹੜੀ ਇਕ ਰੁਪਏ ਵਿਚ ਮਿਲਦੀ ਸੀ ਉਹ ਚਾਰ ਰੁਪਏ ਵਿਚ ਮਿਲਦੀ ਹੈ, ਇਹ ਬਹੁਤ ਵਡੀ ਪ੍ਰਾਬਲਮ ਖੜੀ ਹੋ ਗਈ ਹੈ। ਮੈਂ ਮੌਜੂਦਾ ਗੌਰਮਿੰਟ ਦੇ ਚੀਫ ਮਨਿਸਟਰ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਥੇ ਇਨ੍ਹਾਂ ਹੋਇਆ ਹੈ ਉਥੇ ਇਸਦਾ ਬਾਕੀ ਇੰਤਜ਼ਾਮ ਵੀ ਕਰਨਾ ਚਾਹੀਦਾ ਹੈ। ਜਿਥੇ ਲਾਅ ਐਂਡ ਆਰਡਰ ਬਾਕੀ ਇੰਪਰੂਵ ਹੋ ਰਿਹਾ ਹੈ ਉਥੇ ਇਹ ਵੀ ਨ ਰਹਿ ਜਾਵੇ। ਇਸ ਦੇ ਨਾਲ ਮੈਂ ਇਕ ਚੀਜ਼ ਹੋਰ ਦਸਣੀ ਚਾਹੁੰਦਾ ਹਾਂ ਕਿ ਲੀਡਰਜ਼ ਆਫ ਦੀ ਆਪੋਜ਼ੀਸ਼ਨ ਪਾਰਟੀਜ਼ ਐਸੀ ਸਿਚੂਏਸ਼ਨ ਕਰੀਏਟ ਕਰ ਰਹੇ ਹਨ ਕਿ ਲਾਅ ਐਂਡ ਆਰਡਰ ਡਿਸਟੱਰਬ ਹੋ ਰਿਹਾ ਹੈ। ਮੈਂ ਆਪਣੇ ਹਲਕੇ ਵਿਚ ਹੁਣੇ ਹੁਣੇ ਜਿਸ ਨੂੰ ਹਰਾ ਕੇ ਆਇਆ ਹਾਂ ਉਸ ਨੇ ਫੜੇ ਗਏ ਸਾਰੇ

[ਸਰਦਾਰ ਬਲਵੰਤ ਸਿੰਘ]
ਸਮਗਲੱਰਜ਼ ਨੂੰ ਬੁਲਾਕੇ ਇਕ ਮੀਟਿੰਗ ਕੀਤੀ ਅਤੇ ਕਿਹਾ ਕਿ ਜੋ ਕੋਈ ਭੀ ਮਿਲੇ ਮਾਰ ਕੇ ਪਰਾਂ ਸੁਟ ਦਿਓ ਕੋਈ ਪ੍ਰਵਾਹ ਨਾ ਕਰੋ। ਇਸ ਤਰ੍ਹਾਂ ਫਿਰ ਗਵਰਨਰ ਰਾਜ ਹੋ ਜਾਏਗਾ ਔਰ ਫਿਰ ਸਾਡਾ ਰਾਜ ਹੋ ਜਾਏਗਾ। ਉਨ੍ਹਾਂ ਦੀ ਇਸ ਮੀਟਿੰਗ ਦਾ ਇਹ ਨਤੀਜਾ ਨਿਕਲਿਆ ਕਿ ਸਿਧੇ ਉਥੋਂ ਉਠ ਕੇ ਉਹ ਪਿੰਡ ਨੂੰ ਜਾ ਰਹੀ ਬਸ ਵਿਚ ਚੜ੍ਹ ਗਏ। ਰਸਤੇ ਵਿਚ ਬਸ ਤੋਂ ਲਥੇ ਅਤੇ ਇਕ ਆਦਮੀ ਨੂੰ ਬਸ ਵਿਚੋਂ ਖਿਚ ਕੇ ਸ਼ਰੇਆਮ ਉਸ ਦਾ ਕਤਲ ਕਰ ਦਿਤਾ। ਇਸ ਕਿਸਮ ਦੇ ਹਾਲਾਤ ਜਿਹੜੇ ਹੋ ਰਹੇ ਹਨ ਇਹ ਕੈਲਕੂਲੇਟਿਡ ਸਕੀਮ ਦੇ ਤਹਿਤ ਹੋ ਰਹੇ ਹਨ। ਪੰਜਾਬ ਦੀਆਂ ਆਪੋਜ਼ੀਸ਼ਨ ਪਾਰਟੀਆਂ ਪੰਜਾਬ ਵਿਚ ਐਸੇ ਹਾਲਾਤ ਕਰੀਏਟ ਕਰ ਰਹੀਆਂ ਹਨ, ਉਹ ਕਹਿੰਦੇ ਹਨ ਕਿ ਪੰਜਾਬ ਦੇ ਲਾਅ ਐਂਡ ਆਰਡਰ ਦੀ ਹਾਲਤ ਨੂੰ, ਪੰਜਾਬ ਦੀ ਤਨਜ਼ੀਮ ਨੂੰ ਖਰਾਬ ਕੀਤਾ ਜਾਵੇ ਤਾਂ ਕਿ ਕਿਸੇ ਤਰ੍ਹਾਂ ਗਵਰਨਰ ਰੂਲ ਹੋ ਜਾਵੇ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿੰਨਾਂ ਮਰਜ਼ੀ ਜ਼ੋਰ ਲਾ ਲਵੋ, ਇਹ ਚੀਜ਼ ਨਹੀਂ ਹੋਣੀ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜੋ ਇਸ ਕਿਸਮ ਦੀ ਇਨਸਟੀਗੇਸ਼ਨ ਕਰਦਾ ਹੋਵੇ ਲੋਕਾਂ ਨੂੰ, ਉਸਦੀ ਇਨਸਟੀਗੇਸ਼ਨ ਤੋਂ ਬਾਦ ਮਰਡਰ ਹੋਵੇ ਤਾਂ ਐਸੇ ਹਾਲਾਤ ਵਿਚ ਸਿਰਫ ਮਰਡਰੱਰ ਨੂੰ ਹੀ ਨਹੀਂ ਫੜਨਾ ਚਾਹੀਦਾ ਬਲਕਿ ਇਨਸਟੀਗੇਟ ਕਰਨ ਵਾਲੇ ਨੂੰ ਵੀ ਫੜਨਾ ਚਾਹੀਦਾ ਹੈ। ਕਿਉਂਕਿ ਕਰਿਮਿਨੱਲ ਕੋਡ ਵਿਚ ਕਲੀਅਰੱਲੀ ਲਿਖਿਆ ਹੋਇਆ ਹੈ ਕਿ ਇਨਸਟੀਗੇਟ ਕਰਨ ਵਾਲਾ ਮੱਰਡਰੱਰ ਤੋਂ ਵੱਧ ਰਿਸਪਾਂਸੀਬਲ ਹੈ। ਮੈਂ ਜਿਸ ਤਰ੍ਹਾਂ ਦੇ ਮੱਰਡਰ ਦੇ ਕੇਸ ਦਾ ਜ਼ਿਕਰ ਕੀਤਾ ਹੈ ਉਸ ਦੀ ਇਨਕੁਆਇਰੀ ਕਰਾਈ ਜਾਵੇ ਕਿ ਇਸ ਦੇ ਪਿਛੇ ਕਿਸ ਦਾ ਹੱਥ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਨਰੇਬਲ ਮੈਂਬਰ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਨਵੀਂ ਗੌਰਮਿੰਟ ਦੇ ਆਉਣ ਤੇ ਹਾਲਾਤ ਭੈੜੇ ਹੋ ਗਏ ਹਨ। ਜਦੋਂ ਮੈਂ ਉਨ੍ਹਾਂ ਦੀ ਸਪੀਚ ਸੁਣ ਰਿਹਾ ਸੀ ਤਾਂ ਮੇਰੇ ਸਾਹਮਣੇ ਅਲੈਕਸ਼ਨ ਦਾ ਸਾਰਾ ਨਕਸ਼ਾ ਆ ਰਿਹਾ ਸੀ। ਉਨ੍ਹਾਂ ਨੇ ਇਸ ਤਰ੍ਹਾਂ ਸਪੀਚ ਕੀਤੀ ਜਿਸ ਤਰ੍ਹਾਂ ਅਲੈਕਸ਼ਨਾਂ ਵਿਚ ਵੋਟਾਂ ਲੈਣ ਵਾਸਤੇ ਕਰ ਰਹੇ ਹੋਣ। ਉਸ ਵੇਲੇ ਸਾਰੇ ਹਰੀਜਨ ਭਰਾਵਾਂ ਨੂੰ ਕਿਹਾ ਗਿਆ ਕਿ ਜੇ ਇਨ੍ਹਾਂ ਨੂੰ ਵੋਟਾਂ ਪਾਈਆਂ ਤਾਂ ਤੁਸੀਂ ਇਥੇ ਹੁਕੱਾ ਪਾਣੀ ਨਹੀਂ ਪੀ ਸਕੋਗੇ। ਜੇ ਹੁਕੱਾ ਪੀਣਾ ਹੋਇਆ ਤਾਂ ਦਿਲੀ ਜਾਣਾ ਪਵੇਗਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਸਾਰੇ ਪੰਜਾਬ ਵਿਚ ਕਹਿ ਦਿਤਾ ਕਿ ਹੁਕੱਾ ਪੀਣ ਦੀ, ਤਮਾਕੂ ਪੀਣ ਦੀ ਹਰ ਇਕ ਹਰੀਜਨ ਭਰਾ ਅਤੇ ਦੂਜੇ ਜਿਹੜੇ ਪੀਂਦੇ ਹਨ, ਉਨ੍ਹਾਂ ਨੂੰ ਪੂਰੀ ਪੂਰੀ ਆਜ਼ਾਦੀ ਹੈ। ਮੈਂ ਸਮਝਦਾ ਹਾਂ ਕਿ ਮੌਜੂਦਾ ਕਾਂਸਟੀਚਿਊਸ਼ਨ ਦੇ ਮੁਤਾਬਿਕ ਹਰ ਆਦਮੀ ਨੂੰ ਖਾਣ ਪੀਣ ਦੀ ਪੂਰੀ ਇਜਾਜ਼ਤ ਹੈ। (ਇੰਟਰੱਪਸ਼ਨਜ਼)

ਚੇਅਰਮੈਨ ਸਾਹਿਬ, ਮੇਰੇ ਆਨਰੇਬਲ ਦੋਸਤ ਸਰਦਾਰ ਬਸੰਤ ਸਿੰਘ ਨੇ ਬਿਊਰੋਕਰੈਸੀ ਦਾ ਜ਼ਿਕਰ ਕੀਤਾ ਸੀ। ਮੈਂ ਉਨ੍ਹਾਂ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਮੈਂ ਸਮਝਦਾ ਹਾਂ ਕਿ ਇਥੇ ਬਿਊਰੋਕਰੈਸੀ ਦਾ ਰੂਲ ਹੈ। ਉਹ ਇਸ ਸਬੰਧ ਵਿਚ ਸਹੀ ਹਨ। ਸਾਡੇ ਹਿੰਦੁਸਤਾਨ ਦਾ ਢਾਂਚਾ ਐਸਾ ਰਿਹਾ ਹੈ ਕਿ ਹੁਣ ਤਕ ਉਸ ਵਿਚ ਬਿਊਰੋਕਰੈਸੀ ਇਸ ਕਿਸਮ ਦੀ ਪੈਦਾ ਹੁੰਦੀ ਰਹੀ ਹੈ, ਐਸੇ ਅਫਸਰ ਪੈਦਾ ਕੀਤੇ ਹਨ, ਜਿਹੜੇ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਦੀ ਬਜਾਏ ਇਹ ਸੋਚਦੇ ਰਹੇ ਕਿ ਲੋਕਾਂ ਤੇ ਹਕੂਮਤ ਕਿਸ ਤਰ੍ਹਾਂ ਤਕੜੀ ਰਖੀ ਜਾਵੇ। ਲਾਅ ਐਂਡ

ਆਰਡਰ ਦੇ ਰੂਲਜ਼ ਦਾ ਜਿਹੜਾ ਪਹਿਲਾ ਕੰਮ ਸੀ ਉਹ ਡਿਵੈਲਪਮੈਂਟ ਦਾ ਕੰਮ ਸੀ। ਲੇਕਿਨ ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ 20-21 ਸਾਲਾਂ ਵਿਚ ਜਿੰਨੀਆਂ ਗੌਰਮਿੰਟਾਂ ਆਈਆਂ ਸਾਡੀ ਅਫ਼ਸਰ ਸ਼ਾਹੀ ਨੂੰ ਟਰੇਂਡ ਨਹੀਂ ਕਰ ਸਕੀਆਂ। ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਬਿਊਰੋਕਰੇਸੀ ਨੂੰ ਰਾਈਟ ਡਾਇਰੈਕਸ਼ਨ ਦੇਣ ਵਾਸਤੇ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋ ਸਕੇ। ਉਨ੍ਹਾਂ ਕਈ ਗਲਤੀਆਂ ਕੀਤੀਆਂ। ਹੋਰ ਸਰਕਾਰਾਂ ਵੀ ਆਈਆਂ ਪਰ ਕੁਝ ਨਾ ਬਣਿਆ। ਸਰਦਾਰ ਗੁਰਨਾਮ ਸਿੰਘ ਨੇ ਕੋਸ਼ਿਸ਼ ਸ਼ੁਰੂ ਕੀਤੀ ਸੀ, ਪਰ ਉਹ ਥੋੜਾ ਚਿਰ ਰਹੇ ਤੇ ਸਮੇਂ ਦੀ ਘਾਟ ਕਰਕੇ ਉਹ ਵੀ ਪੂਰੀ ਤਰ੍ਹਾਂ ਸਫਲ ਨਾ ਹੋ ਸਕੇ। ਫਿਰ ਸਰਦਾਰ ਲਛਮਣ ਸਿੰਘ ਗਿਲ ਦੀ ਮਿਨੋਰਟੀ ਸਰਕਾਰ ਬਣੀ ਤਾਂ ਉਸ ਨੇ ਇਕ ਨਵਾਂ ਮੋੜ ਦੇ ਦਿਤਾ ਔਰ ਰਿਵਰਸ ਗੇਅਰ ਕਰ ਦਿਤਾ। ਔਰ ਸਾਰਾ ਢਾਂਚਾ ਬਿਗਾੜ ਕੇ ਰਖ ਦਿਤਾ। ਹੁਣ ਜਿਹੜਾ ਰਿਵਰਸ ਗੇਅਰ ਸੀ ਉਸ ਨੂੰ ਠੀਕ ਕਰਨ ਦੀ ਜ਼ਰੂਰਤ ਹੈ। ਮੈਂ ਸਮਝਦਾ ਹਾਂ ਹੁਣ ਜਿਹੜੀ ਨਵੀਂ ਵਜ਼ਾਰਤ ਆਈ ਹੈ, ਉਸ ਨੂੰ ਇਸ ਪਾਸੇ ਖ਼ਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਤਾਂ ਕਿ ਜਿਹੜਾ ਬਿਊਰੋਕਰੇਸੀ ਦਾ ਰੂਲ ਹੈ, ਉਸ ਵਿਚ ਸੁਧਾਰ ਕੀਤਾ ਜਾ ਸਕੇ। ਅਫ਼ਸਰ ਸ਼ਾਹੀ ਨੂੰ ਲੋਕਾਂ ਦੇ ਨਜ਼ਦੀਕ ਲਿਆਂਦਾ ਜਾਵੇ ਅਤੇ ਉਹ ਲੋਕਾਂ ਦੇ ਸੈਂਟੀਮੈਂਟਸ ਨੂੰ ਵੇਖਣ। ਉਨ੍ਹਾਂ ਨਾਲ ਮਿਲ ਕੇ ਸੂਬੇ ਦੀ ਸੇਵਾ ਕਰਨੀ ਚਾਹੀਦੀ ਹੈ। ਇਸ ਪਾਸੇ ਟਰੇਨਿੰਗ ਦੇਣਾ ਸਾਡੀ ਡਿਊਟੀ ਹੈ। ਜੇ ਇਸ ਵਿਚ ਅਸੀਂ ਕਾਮਯਾਬ ਹੋ ਜਾਈਏ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਪੂਰੀ ਤਰ੍ਹਾਂ ਡੈਮੋਕਰੇਸੀ ਲਿਆ ਸਕਾਂਗੇ।

ਇਕ ਚੀਜ਼ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਬੜੀ ਟਾਪ ਹੈਵੀ ਐਡਮਨਿਸਟਰੇਸ਼ਨ ਹੈ। ਇਸ ਲਈ ਕਈ ਕਮਿਸ਼ਨ ਵੀ ਬਣਾਏ ਗਏ ਸਨ ਅਤੇ ਇਕ ਐਡਮਨਿਸਟਰੇਟਿਵ ਰਿਫ਼ਾਰਮਜ਼ ਕਮਿਸ਼ਨ ਵੀ ਬਣਾਇਆ ਸੀ। ਸਾਡੇ ਚੀਫ ਮਨਿਸਟਰ ਸਾਹਿਬ ਵੀ ਮੈਂਬਰ ਸਨ। ਉਨ੍ਹਾਂ ਨੇ ਖੁਦ ਰਿਪੋਰਟ ਦਿਤੀ ਸੀ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਹੈ। ਜੇ ਪਾਪੂਲੇਸ਼ਨ ਦੇ ਹਿਸਾਬ ਨਾਲ ਦੇਖਿਆ ਜਾਵੇ ਤਾਂ ਟਾਪ ਹੈਵੀ ਐਡਮਨਿਸਟਰੇਸ਼ਨ ਵਿਚ ਸਾਡਾ ਫ਼ਸਟ ਨੰਬਰ ਹੈ ਅਤੇ ਲਾਸਟ ਨੰਬਰ ਤਾਮਿਲਨਾਡੂ ਦੀ ਐਡਮਨਿਸਟਰੇਸ਼ਨ ਦਾ ਆਉਂਦਾ ਹੈ। ਇਸ ਦੇ ਬਾਰੇ ਬੜਾ ਜ਼ਿਕਰ ਆਇਆ। ਮੈਂ ਅਰਜ਼ ਕਰਾਂਗਾ ਕਿ ਗੌਰਮਿੰਟ ਨੂੰ ਬਜਾਏ ਇਸ ਦੇ ਕਿ ਇਸ ਲਈ ਕੋਈ ਨਵੀਂ ਕਮੇਟੀ ਦੀ ਕੰਸਟੀਚਿਊਸ਼ਨ ਕੀਤੀ ਜਾਵੇ, ਜਿਹੜੀ ਪੁਰਾਣੀਆਂ ਕਮੇਟੀਆਂ ਦੀ ਰਿਪੋਰਟ ਹੈ ਉਸ ਨੂੰ ਸਾਹਮਣੇ ਰਖ ਕੇ, ਜਿਹੜੀ ਟਾਪ ਹੈਵੀ ਐਡਮਨਿਸਟਰੇਸ਼ਨਾਂ ਹੈ ਉਸ ਨੂੰ ਘਟਾਉਣਾ ਚਾਹੀਦਾ ਹੈ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਨੂੰ ਦੂਰ ਕਰਨ ਨਾਲ ਸਿਰਫ ਇਹੀ ਨਹੀਂ ਫ਼ਰਕ ਪੈਣਾ ਕਿ ਸਾਡੀ ਅਕਾਨੋਮੀ ਹੋ ਸਕੇਗੀ, ਬਲਕਿ ਐਡਮਨਿਸਟਰੇਸ਼ਨ ਵਿਚ ਐਫੀਸ਼ੈਂਸੀ ਵੀ ਆ ਸਕਦੀ ਹੈ, ਕਿਉਂਕਿ ਜਿਨੇ ਅਫ਼ਸਰ ਜ਼ਿਆਦਾ ਰਖ ਦੇਈਏ ਸਰਕਾਰੀ ਮਸ਼ੀਨਰੀ ਵਿਚ ਉਨੀਂ ਸਲੱਗਸ਼ਨੈਸ ਅਤੇ ਢਿਲ ਹੋ ਜਾਂਦੀ ਹੈ। ਕੰਮਕਾਰ ਚਲਦਾ ਨਹੀਂ। ਹਰ ਆਦਮੀ ਦੂਜੇ ਵਲ ਦੇਖਦਾ ਰਹਿੰਦਾ ਹੈ। ਅਫ਼ਸਰਾਂ ਵਿਚ ਇਕ ਸੈਲ ਕਰੀਏਟ ਹੋ ਜਾਂਦਾ ਹੈ, ਉਹ ਆਪਸ ਵਿਚ ਆਪਣੇ ਆਪਣੇ ਇੰਟਰੈਸਟਸ ਨੂੰ ਮੁੱਖ ਰਖ ਕੇ, ਝਗੜੇ ਕਰੀਏਟ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਨਵੀਂ ਗੌਰਮਿੰਟ ਆਈ ਹੈ ਮਨਿਸਟਰੀ ਵਿਚ ਜਿਹੜੇ ਐਮ. ਐਲ. ਏ. ਚੁਣ ਕੇ ਆਏ ਹਨ

[ਸਰਦਾਰ ਬਲਵੰਤ ਸਿੰਘ]

ਉਹ ਇਕ ਮੈਨੀਫੈਸਟੋ ਲੈ ਕੇ ਆਏ ਹਨ। ਇਕ ਆਊਟਲੁਕ ਲੈ ਕੇ ਆਏ ਹਨ। ਉਸ ਵਲ ਧਿਆਨ ਦੇਣਾ ਚਾਹੀਦਾ ਹੈ ਅਤੇ ਟਾਪ ਹੈਵੀ ਐਡਮਨਿਸਟਰੇਸ਼ਨ ਨੂੰ ਦੂਰ ਕਰਨਾ ਚਾਹੀਦਾ ਹੈ। (ਘੰਟੀ)

(ਇਸ ਸਮੇਂ ਸ਼੍ਰੀ ਸਪੀਕਰ ਨੇ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਇਥੇ ਮੇਰੇ ਕਈ ਦੋਸਤਾਂ ਨੇ ਫਿਰੋਜ਼ਪੁਰ ਕਾਂਡ ਬਾਰੇ ਕਿਹਾ ਹੈ ਕਿ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਕਮਿਸ਼ਨ ਮੁਕਰੱਰ ਹੋਣਾ ਚਾਹੀਦਾ ਹੈ ਅਤੇ ਬੜਾ ਰੌਲਾ ਕੀਤਾ ਹੈ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੰਨ 1947 ਤੋਂ ਲੈ ਕੇ ਹੁਣ ਤਕ ਛੇ ਦਫ਼ਾ ਵੱਖ ਵੱਖ ਟਾਈਮਾਂ ਤੇ ਇਥੇ ਜੇਲ੍ਹਾਂ ਵਿਚ ਗੋਲੀ ਚਲੀ। ਉਨ੍ਹਾਂ ਵਿਚੋਂ ਇਕ ਹੀ ਇਨਸਟਾਨਸ ਆਇਆ ਹੈ ਜਿਸਦੀ ਜੁਡੀਸ਼ਲ ਇਨਕੁਆਇਰੀ ਕੀਤੀ ਗਈ ਬਾਕੀ ਪੰਜ ਕੇਸਾਂ ਵਿਚ ਕੋਈ ਇਨਕੁਆਇਰੀ ਨਹੀਂ ਹੋਈ। ਔਰ ਉਸ ਜ਼ਮਾਨੇ ਵਿਚ ਜਿਹੜੀਆਂ ਗੌਰਮਿੰਟਾਂ ਹੁੰਦੀਆਂ ਸਨ, ਹਮੇਸ਼ਾ ਕਾਂਗਰਸ ਗੌਰਮਿੰਟ ਪਾਵਰ ਵਿਚ ਰਹੀ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਜ਼ਮਾਨਿਆਂ ਵਿਚ ਇਨ੍ਹਾਂ ਦੋਸਤਾ ਨੇ ਕਦੇ ਜੁਡੀਸ਼ਲ ਇਨਕੁਆਇਰੀ ਦੀ ਮੰਗ ਨਹੀਂ ਕੀਤੀ ਸੀ ਅਤੇ ਇਨ੍ਹਾਂ ਨੂੰ ਹੁਣ ਖਿਆਲ ਆਇਆ ਹੈ। (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ :** ਮੈਂ ਪੁਛਦਾ ਹਾਂ ਕਿ ਕਿਥੇ ਕਿਥੇ ਗੋਲੀ ਚਲੀ ਸੀ ?

**ਸਰਦਾਰ ਬਲਵੰਤ ਸਿੰਘ :** ਪਟਿਆਲੇ ਚਲੀ ਸੀ। ਉਥੇ 8-6-50 ਨੂੰ ਅਠ ਆਦਮੀ ਮਰੇ ਸਨ। (ਵਿਘਨ)

**ਇਕ ਆਵਾਜ਼ :** ਪਟਿਆਲੇ ਤੁਹਾਡੀ ਗੌਰਮਿੰਟ ਸੀ।

**ਸਰਦਾਰ ਬਲਵੰਤ ਸਿੰਘ :** 3-9-54 ਨੂੰ ਅੰਮ੍ਰਿਤਸਰ ਵਿਚ ਗੋਲੀ ਚਲੀ 5 ਆਦਮੀ ਮਰੇ, 15-4-49 ਨੂੰ ਜਲੰਧਰ ਵਿਚ ਗੋਲੀ ਚਲੀ 2 ਆਦਮੀ ਮਰੇ, 6-8-50 ਨੂੰ ਪਟਿਆਲਾ ਵਿਚ ਗੋਲੀ ਚਲੀ 8 ਆਦਮੀ ਮਰੇ, 1952 ਵਿਚ ਅੰਬਾਲਾ ਸੈਂਟਰਲ ਜੇਲ ਵਿਚ ਗੋਲੀ ਚਲੀ 5 ਮਰੇ। ਇਸੇ ਤਰ੍ਹਾਂ ਹੋਰ ਜਗ੍ਹਾ ਵੀ ਗੋਲੀ ਚਲੀ ਅਤੇ ਲੋਕੀ ਮਰੇ। ਬਠਿੰਡਾ ਵਿਚ ਅਕਾਲੀ ਕੈਦੀਆਂ ਤੇ ਗੋਲੀ ਚਲਾਈ ਗਈ। (ਵਿਘਨ) ਇਸ ਦੇ ਮੁਕਾਬਲੇ ਵਿਚ ਇਹ ਜੋ ਹੁਣ ਵਾਕਿਆ ਹੋਇਆ ਹੈ ਇਸ ਵਿਚ ਤਾਂ ਕੈਦੀਆਂ ਨੇ ਅਜਿਹੇ ਹਾਲਾਤ ਪੈਦਾ ਕਰ ਦਿਤੇ ਕਿ ਗੋਲੀ ਚਲਾਉਣੀ ਪਈ। ਹੋਰ ਕੋਈ ਚਾਰਾ ਨਹੀਂ ਸੀ। ਮੈਂ ਨਹੀਂ ਕਹਿੰਦਾ ਕਿ ਕਿਸ ਨੇ ਗਲਤੀ ਕੀਤੀ। ਇਹ ਤਾਂ ਇਨਕੁਆਇਰੀ ਦਸੇਗੀ। ਸਰਕਾਰ ਨੇ ਇਕ ਮੋਸਟ ਸੀਨੀਅਰ ਐਗਜ਼ੈਕਟਿਵ ਅਫਸਰ, ਜੋ ਐਗਜ਼ੈਕਟਿਵ ਮੈਜਿਸਟ੍ਰੇਟਾਂ ਦੀ ਰਿਪੋਰਟ ਲਿਖਦਾ ਹੈ, ਜੁਡੀਸ਼ਲ ਅਤੇ ਰੈਵੇਨਿਊ ਵਰਕ ਵੀ ਕਰਦਾ ਹੈ, ਐਡਮਨਿਸਟਰਸ਼ਨ ਦਾ ਕੰਮ ਵੀ ਕਰਦਾ ਹੈ, ਇੰਨੇ ਵਡੇ ਅਤੇ ਰਿਸਪਾਂਸੀਬਲ ਅਫਸਰ ਨੂੰ ਇਸ ਇਨਕੁਆਇਰੀ ਤੇ ਲਗਾਇਆ ਹੈ। ਅਗਰ 6 ਦਫਾ ਛੋਟੇ ਐਗਜ਼ੈਕਟਿਵ ਅਫਸਰ ਇਨਕੁਆਇਰੀ ਕਰ ਸਕਦੇ ਹਨ ਤਾਂ ਇਸ ਵਾਰ ਜੋ ਟਾਪ ਦਾ ਐਗਜ਼ੈਕਟਿਵ ਅਫਸਰ ਇਨਕੁਆਇਰੀ ਕਰ ਰਿਹਾ ਹੈ ਇਸ ਤੇ ਇਤਰਾਜ਼ ਨਹੀਂ ਹੋਣਾ ਚਾਹੀਦਾ। ਕਮਿਸ਼ਨਰ ਦੇ ਬੋਨਾਫਾਈਡੀਜ਼ ਤੇ ਡਾਊਟ ਨਹੀਂ ਹੋਣਾ ਚਾਹੀਦਾ। ਉਸ ਦੀ ਇਨਕੁਆਇਰੀ ਆ ਲੈਣ ਦਿਉ ਅਗਰ ਉਸ ਨੇ

ਕੋਈ ਗਲਤ ਗਲ ਕੀਤੀ ਅਤੇ ਆਪ ਨੇ ਕੁਝ ਹੋਰ ਫੈਕਟਸ ਸਰਕਾਰ ਦੇ ਨੋਟਿਸ ਵਿਚ ਲਿਆਂਦੇ ਤਾਂ ਅਸੀਂ ਵੀ ਆਪ ਦੇ ਨਾਲ ਹੋਵਾਂਗੇ।

ਇਕ ਗਲ ਹੋਰ ਮੈਂ ਆਪ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਪੰਜਾਬ ਦੇ ਨਾਲ ਇਕ ਹੋਰ ਧੱਕਾ ਹੋ ਰਿਹਾ ਹੈ ਅਤੇ ਉਮੀਦ ਹੈ ਕਿ ਇਸ ਦੇ ਖਿਲਾਫ ਅਵਾਜ਼ ਉਠਾਉਣ ਵਿਚ ਕਾਂਗਰਸ ਬੈਂਚਿਜ਼ ਤੇ ਬੈਠੇ ਦੋਸਤ ਵੀ ਸਾਡੇ ਨਾਲ ਸ਼ਾਮਿਲ ਹੋਣਗੇ। ਆਪ ਨੂੰ ਯਾਦ ਹੋਵੇਗਾ ਕਿ ਜਦੋਂ ਪਿਛੇ ਪਾਕਿਸਤਾਨ ਨਾਲ ਲੜਾਈ ਹੋਈ ਤਾਂ ਇਕ ਪੰਜਾਬੀ ਜਰਨੈਲ ਨੇ ਬੜੀ ਹਿੰਮਤ ਕੀਤੀ ਅਤੇ ਉਸ ਦੀ ਆਰਗੇਨਾਈਜ਼ੇਸ਼ਨ ਦੇ ਸਦਕੇ ਪਾਕਿਸਤਾਨੀ ਫੌਜ ਦਾ ਮੂੰਹ ਮੋੜਿਆ ਜਾ ਸਕਿਆ। ਇਹ ਜਰਨੈਲ ਜਦ ਤੋਂ ਫੌਜ ਵਿਚ ਭਰਤੀ ਹੋਇਆ ਹੈ ਮੈਦਾਨੇ ਜੰਗ ਵਿਚ ਰਿਹਾ ਹੈ, ਉਸ ਨੇ ਸੈਂਕੜੇ ਲੜਾਈਆਂ ਲੜੀਆਂ ਹਨ। ਉਹ ਸੀਨੀਅਰ ਮੋਸਟ ਆਰਮੀ ਅਫਸਰ ਵੀ ਹੈ ਅਤੇ ਉਸ ਦਾ ਹੱਕ ਬਣਦਾ ਹੈ ਕਿ ਉਸ ਨੂੰ ਕਮਾਂਡਰ ਇਨ ਚੀਫ ਬਣਾਇਆ ਜਾਂਦਾ। ਅਜਿਹੇ ਵਡੇ ਅਤੇ ਬਹਾਦਰ ਜਰਨੈਲ ਨੂੰ......

**ਡਾਕਟਰ ਅਮੀਰ ਸਿੰਘ ਕਲਕਟ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਹਾਊਸ ਨੂੰ ਮਿਸਇਨਫਾਰਮ ਕਰ ਰਹੇ ਹਨ। ਸਭ ਤੋਂ ਸੀਨੀਅਰ ਮੋਸਟ ਜਰਨੈਲ ਮੈਨਕਸ਼ਾ ਹੈ। ਉਹ ਸਭ ਤੋਂ ਸੀਨੀਅਰ ਅਫਸਰ ਹੈ।

**ਸਰਦਾਰ ਬਲਵੰਤ ਸਿੰਘ :** ਮੈਂ ਇਨ੍ਹਾਂ ਦੀ ਗਲ ਨੂੰ ਕਨਟੈਸਟ ਨਹੀਂ ਕਰਦਾ। ਮੈਂ ਤਾਂ ਇਕ ਅਜਿਹੇ ਆਦਮੀ ਦੀ ਗਲ ਕਰ ਰਿਹਾ ਹਾਂ ਜਿਸ ਨੇ ਪੰਜਾਬ ਨੂੰ ਤਾਕਤ ਦਿਤੀ। ਪੰਜਾਬ ਇਕ ਬਾਰਡਰ ਦਾ ਸੂਬਾ ਹੈ। ਇਸ ਜਰਨੈਲ ਦੇ ਨਾਂ ਤੇ ਪੰਜਾਬੀਆਂ ਦੇ ਦਿਲ ਵਧਦੇ ਹਨ। ਇਹ ਬੜਾ ਪੈਟਰੀਆਟਿਕ ਜਰਨੈਲ ਹੈ। ਜਦ ਅਸੀਂ ਦੇਖਦੇ ਰਹੇ ਹਾਂ ਕਿ ਕੋਈ ਖਤਰਾ ਹੈ ਅਤੇ ਸਾਡੇ ਕੋਲ ਜਨਰਲ ਹਰਬਖਸ਼ ਸਿੰਘ ਹੈ ਤਾਂ ਹਰ ਆਦਮੀ ਦਾ ਹੋਸਲਾ ਵਧ ਜਾਂਦਾ ਹੈ। ਬਲਿਟਜ਼, ਜੋ ਹਿੰਦੋਸਤਾਨ ਦੀ ਵੈਲਨੋਨ ਅਖਬਾਰ ਹੈ ਉਸ ਨੇ ਜਨਰਲ ਹਰਬਖਸ਼ ਸਿੰਘ ਬਾਰੇ ਦਸਿਆ ਕਿ ਜਨਰਲ ਹਰਬਖਸ਼ ਸਿੰਘ ਨੂੰ ਪ੍ਰੋਮੋਟ ਕਰ ਰਹੇ ਹਨ। ਜਿਸ ਅਫਸਰ ਦਾ ਐਸਾ ਵਧੀਆ ਰਿਕਾਰਡ ਹੋਵੇ, ਜਿਸ ਤੇ ਸਾਰਿਆਂ ਨੂੰ ਮਾਣ ਹੋਵੇ, ਐਸੇ ਅਫਸਰ ਨੂੰ ਇਗਨੋਰ ਕਰ ਕੇ ਦਿਲੀ ਸਰਕਾਰ ਨੇ ਪੰਜਾਬੀਆਂ ਨਾਲ ਡਿਸਕ੍ਰਿਮੀਨੇਸ਼ਨ ਕੀਤੀ ਹੈ, ਅਤੇ ਇਸ ਤਰ੍ਹਾਂ ਉਹ ਸਾਡੀ ਸਰਹਦ ਨੂੰ ਕਮਜ਼ੋਰ ਕਰ ਰਹੇ ਹਨ...(ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਉਸ ਦੇ ਮੁਕਾਬਲੇ ਵਿਚ ਜਿਸ ਆਦਮੀ ਨੂੰ ਪ੍ਰੋਮੋਟ ਕੀਤਾ ਗਿਆ, ਉਹ ਇਕ ਵਾਰ ਵੀ ਵਾਰ ਵਿਚ ਨਹੀਂ ਗਿਆ, ਐਕਟਿਵ ਸਟ੍ਰਗਲ ਵਿਚ ਨਹੀਂ ਗਿਆ। ਲੜਾਈ ਲਗੀ ਤਾਂ ਦਿਲੀ ਜਾ ਕੇ ਬੈਠ ਗਏ। (ਵਿਘਨ) ਮੈਂ ਚਾਹੁੰਦਾ ਹਾਂ ਕਿ ਸਾਨੂੰ ਇਸ ਬਾਰੇ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ ਅਤੇ ਦਿਲੀ ਭੇਜਣਾ ਚਾਹੀਦਾ ਹੈ। (ਤਾੜੀਆਂ) ਅਤੇ ਕਹਿਣਾ ਚਾਹੀਦਾ ਹੈ ਕਿ ਪੰਜਾਬ ਦੇ ਲੋਕਾਂ ਨਾਲ ਇਸ ਤਰ੍ਹਾਂ ਦੀ ਡਿਸਕ੍ਰਿਮੀਨੇਸ਼ਨ ਨਹੀਂ ਹੋਣੀ ਚਾਹੀਦੀ।

ਅੰਤ ਵਿਚ ਮੈਂ ਇਹ ਕਹਿਣਾ ਹੈ ਕਿ ਅਜ ਜੋ ਪੰਜਾਬ ਵਿਚ ਵਧੀਆ ਲਾਅ ਐਂਡ ਆਰਡਰ ਦੀ ਹਾਲਤ ਹੈ ਇਸ ਤਰ੍ਹਾਂ ਦੀ ਹਾਲਤ ਪਿਛਲੇ 20 ਸਾਲਾਂ ਵਿਚ ਨਹੀਂ ਰਹੀ। ਇਸ

[ਸਰਦਾਰ ਬਲਵੰਤ ਸਿੰਘ]
ਤੇ ਅਸੀਂ ਮਾਣ ਕਰਦੇ ਹਾਂ। ਅਗਰ ਕੋਈ ਆਦਮੀ ਇਸ ਹਾਲਤ ਨੂੰ ਵਿਗਾੜਨ ਦੀ ਕੋਸ਼ਿਸ਼ ਕਰੇਗਾ, ਕਾਂਗਰਸ ਪਾਰਟੀ ਜਾਂ ਕੋਈ ਹੋਰ ਤਾਂ ਮੈਨੂੰ ਪੂਰੀ ਆਸ ਹੈ ਕਿ ਚੀਫ਼ ਮਨਿਸਟਰ ਸਾਹਿਬ ਉਸ ਨੂੰ ਚੰਗੀ ਤਰ੍ਹਾਂ ਡੀਲ ਕਰਨਗੇ। ਇਕ ਗਲ ਮੈਂ ਹੋਰ ਕਹਿਣਾ ਚਾਹੁੰਦਾ ਹੈ...

**Mr. Speaker :** Please take your seat.

**ਸਰਦਾਰ ਬਲਵੰਤ ਸਿੰਘ :** ਬਸ ਜੀ ਇਕ ਮਿੰਟ ਹੋਰ। ਇਥੇ ਕੁਰਪਸ਼ਨ ਦਾ ਜ਼ਿਕਰ ਹੋਇਆ...(ਵਿਘਨ) ਇਹ ਜੋ ਮੀਮੋ ਦਿਤਾ ਗਿਆ ਹੈ ਇਸ ਨੂੰ ਪ੍ਰਾਪਰਲੀ ਡੀਲ ਕੀਤਾ ਜਾਵੇ .. (ਵਿਘਨ) ਅਗਰ ਕੁਰਪਸ਼ਨ ਨੂੰ ਦੂਰ ਕਰਨਾ ਹੈ.....ਇਸ ਦੇ ਰਸਤੇ ਵਿਚ ਕਿਸੇ ਨੂੰ ਨਹੀਂ ਖੜਾ ਹੋਣਾ ਚਾਹੀਦਾ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਈ ਦਿਨਾਂ ਤੋਂ ਇਥੇ ਬਹਿਸ ਹੋ ਰਹੀ ਹੈ......

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦਖਣ) : ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ, ਸਾਨੂੰ ਦੋ ਚਾਰ ਮਿੰਟ ਦਾ ਟਾਈਮ ਵੀ ਕਿਉਂ ਨਾ ਦਿਤਾ ਜਾਵੇ, ਇਸ ਦੇ ਕੀ ਮਾਅਨੇ ਹਨ ? ਆਪ ਦੇ ਹੁਕਮ ਦੀ ਤਾਮੀਲ ਤਾਂ ਠੀਕ ਹੈ ਪਰ ਅਸੀਂ 20 ਵਾਰ ਖੜੇ ਹੋਏ ਹਾਂ। ਹੁਣ ਤੁਸੀਂ ਚੀਫ਼ ਮਨਿਸਟਰ ਨੂੰ ਰਿਪਲਾਈ ਲਈ ਖੜਾ ਕਰ ਦਿੱਤਾ ਹੈ।

**चौधरी बलबीर सिंह :** आप ने कहा था कि टाइम दो घंटे और बढ़ा।

**श्री अध्यक्ष :** अब वक्त नहीं रहा, वोटिंग होगी फिर क्लीयर होगा। (विघ्न) (Now there is no time. Closure has to be applied and the voting has to take place.) (Interruption) Please take your seat.

**ਸਰਦਾਰ ਕਿਰਪਾਲ ਸਿੰਘ :** ਇਸ ਤੋਂ ਤਾਂ ਨਾ ਬੈਠਣਾ ਹੀ ਚੰਗਾ ਹੈ।

**ਸ੍ਰੀ ਸਪੀਕਰ :** ਆਪ ਐਪਰੋਪ੍ਰੀਏਸ਼ਨ ਬਿੱਲ ਤੇ ਬੋਲ ਸਕਦੇ ਹੋ। (The hon. Member can speak during the discussion on the Appropriation Bill.)

**ਸਰਦਾਰ ਕਿਰਪਾਲ ਸਿੰਘ :** ਮੈਂ ਜਨਰਲ ਐਡਮਨਿਸਟਰੇਸ਼ਨ ਤੇ ਬੋਲਣਾ ਚਾਹੁੰਦਾ ਹਾਂ।

**Mr. Speaker :** Please take your seat.

## WALK-OUT

**ਸਰਦਾਰ ਕਿਰਪਾਲ ਸਿੰਘ :** ਇਥੇ ਬੈਠਣ ਦਾ ਫਿਰ ਕੀ ਫ਼ਾਇਦਾ ਹੈ।

(ਇਸ ਸਮੇਂ ਸਰਦਾਰ ਕਿਰਪਾਲ ਸਿੰਘ ਸਦਨ ਤੋਂ ਵਾਕ ਆਊਟ ਕਰ ਗਏ।)

---

**Discussion of Demands for Grants--(Resumption.)**

**Demand No. 9-General Administration.**

**Demand No. 12-Police.**

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਅੱਜ ਜੋ ਬਹਿਸ ਹੋਈ ਹੈ ਇਸ ਵਿਚ ਬੱਜਟ ਦੀ ਬਹਿਸ ਤੋਂ ਇਲਾਵਾ ਕੋਈ ਨਵਾਂ ਪੁਆਇੰਟ ਨਹੀਂ ਆਇਆ। ਕੋਈ ਨਵਾਂ ਸੁਝਾਵ ਨਹੀਂ ਰਖਿਆ ਗਿਆ। ਉਹੀ ਗਲਾਂ ਮੁੜ ਮੁੜ ਕੇ ਕਹੀਆਂ ਗਈਆਂ ਜੋ ਕਈ ਦਿਨਾਂ ਤੋਂ ਕਹੀਆਂ ਜਾ ਰਹੀਆਂ ਸਨ। ਇਨ੍ਹਾਂ ਦਾ ਜਵਾਬ ਪਿਛਲੇ ਦਿਨਾਂ ਵਿਚ ਦਿਤਾ ਜਾ ਚੁਕਾ ਹੈ। ਬਹਿਰ ਸੂਰਤ ਮੈਂ ਫਿਰੋਜ਼ਪੁਰ ਜੇਲ੍ਹ ਦੇ ਇੰਸੀਡੈਂਟ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਦਸ ਸਕਦਾ ਹਾਂ ਕਿ ਉਹ ਜਸਟੀਫਾਈਡ ਸੀ ਮਗਰ ਮੈਂ ਉਸ ਵਿਚ ਜਾਣਾ ਨਹੀਂ ਚਾਹੁੰਦਾ, ਕਿਉਂਕਿ ਕਮਿਸ਼ਨਰ ਸਾਹਿਬ ਦੀ ਇਨਕਵਾਇਰੀ ਜਾਰੀ ਹੈ।

**ਇਕ ਆਵਾਜ਼ :** ਕਹਿ ਤਾਂ ਦਿਤਾ ਹੈ।

**ਮੁੱਖ ਮੰਤਰੀ :** ਮੈਂ ਨਹੀਂ ਕਹਿਣਾ ਚਾਹੁੰਦਾ। ਫਿਰੋਜ਼ਪੁਰ ਜੇਲ੍ਹ ਬਾਰੇ ਕਾਫ਼ੀ ਕੁਝ ਕਿਹਾ ਗਿਆ, ਬਠਿੰਡਾ ਜੇਲ੍ਹ ਦਾ ਵੀ ਜ਼ਿਕਰ ਆਇਆ। ਕਿਹਾ ਗਿਆ ਕਿ ਉਥੇ ਜੁਡੀਸ਼ਲ ਇਨਕੁਆਇਰੀ ਹੋਈ। ਠੀਕ ਹੈ ਹੋਈ ਪਰ ਕਿਉਂ ਹੋਈ? ਉਸ ਦੀ ਖਾਸ ਵਜ੍ਹਾ ਸੀ। ਉਹ ਅਕਾਲੀ ਦਲ ਦੇ ਪੰਜਾਬੀ ਸੂਬੇ ਦੀ ਲਹਿਰ ਦੇ ਪ੍ਰਿਜ਼ਨਰਜ਼ ਸਨ। ਉਥੇ ਹਾਲਾਤ ਖਰਾਬ ਹੋ ਗਏ ਓਵਰਕ੍ਰਾਊਡਿੰਗ ਦੀ ਵਜ੍ਹਾ ਕਰਕੇ, ਗਿਣਤੀ ਜ਼ਿਆਦਾ ਹੋ ਗਈ, ਮੁਸ਼ਕਲਾਤ ਪੈਦਾ ਹੋ ਗਈਆਂ। ਉਸ ਵੇਲੇ ਦੀ ਹਕੂਮਤ ਜੋ ਕਾਂਗਰਸ ਪਾਰਟੀ ਦੀ ਸੀ ਉਨ੍ਹਾਂ ਨੂੰ ਬਹਾਨਾ ਬਣਾ ਕੇ ਬਾਹਰ ਕਢਣਾ ਚਾਹੁੰਦੀ ਸੀ। ਗਲਤ ਲਿਖ ਲਿਆ ਜਾਂਦਾ ਸੀ ਕਿ ਇਸ ਨੇ ਮਾਫ਼ੀ ਮੰਗੀ ਤੇ ਰਿਹਾ ਕਰ ਦਿਤਾ। ਉਨ੍ਹਾਂ ਕੈਦੀਆਂ ਨੂੰ ਪਤਾ ਲਗਾ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਤਰ੍ਹਾਂ ਅਸੀਂ ਨਹੀਂ ਨਿਕਲਣਾ। ਅਸੀਂ ਮਾਫ਼ੀ ਮੰਗਣ ਲਈ ਤਿਆਰ ਨਹੀਂ ਹਾਂ। ਉਹ ਸਾਰੇ ਸਿਆਸੀ ਕੈਦੀ ਸਨ। ਇਨਕੁਆਇਰੀ ਹੋਈ, ਜਸਟਿਸ ਫਾਲਸ਼ਾ ਨੇ ਲਿਖਿਆ ਕਿ ਉਥੇ ਓਵਰਕ੍ਰਾਊਡਿੰਗ ਸੀ, ਉਨ੍ਹਾਂ ਨੂੰ ਜ਼ਬਰਦਸਤੀ ਕਢਿਆ ਜਾ ਰਿਹਾ ਸੀ, ਕਿਹਾ ਜਾਂਦਾ ਸੀ ਕਿ ਉਹ ਮਾਫ਼ੀ ਮੰਗ ਕੇ ਬਾਹਰ ਜਾ ਰਹੇ ਹਨ। ਇਸ ਤਰ੍ਹਾਂ ਉਹ ਬਾਹਰ ਜਾਣ ਲਈ ਤਿਆਰ ਨਹੀਂ ਸਨ। ਮੈਂ ਕਹਿੰਦਾ ਹਾਂ ਕਿ ਕਿਸੇ ਨੂੰ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰਨ ਤੇ ਫ਼ਖਰ ਨਹੀਂ ਹੋਣਾ ਚਾਹੀਦਾ। (ਵਿਘਨ) ਇਥੇ ਬਹੁਤ ਕੁਝ ਕਿਹਾ ਗਿਆ ਹੈ। ਅਗਰ ਅਖਬਾਰ ਪੜ੍ਹੋ, ਰੋਜ਼ ਮੁਲਕ ਦੇ ਹਾਲਾਤ ਪੜ੍ਹੋ ਤਾਂ ਪਤਾ ਲਗ ਜਾਏਗਾ ਕਿ ਪੰਜਾਬ ਬਹਿਸ਼ਤ ਦਾ ਨਮੂਨਾ ਹੈ।

ਬਸਾਂ ਜਲ ਰਹੀਆਂ ਨੇ, ਗੋਲੀਆਂ ਚਲ ਰਹੀਆਂ ਨੇ। ਘਰਾਂ ਨੂੰ ਅਗਾਂ ਲਗਾਈਆਂ ਜਾ ਰਹੀਆਂ ਨੇ, ਜਿਥੇ ਜਿਥੇ ਵੀ ਸਰਕਾਰਾਂ ਨੇ, ਜ਼ਿਆਦਾਤਰ ਕਾਂਗਰਸ ਦੀਆਂ ਸਰਕਾਰਾਂ ਨੇ। (ਵਿਘਨ) ਜੁਡੀਸ਼ਲ ਇਨਕੁਆਇਰੀ ਦੀ ਜਿਥੇ ਤਕ ਗਲ ਹੈ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਬਸਤਰ ਵਿਚ ਇਕ ਨਾਮੀ ਇਨਸੀਡੈਂਟ ਹੋਇਆ ਜਿਸ ਵਿਚ ਬਸਤਰ ਦਾ ਰਾਜਾ ਮਾਰਿਆ ਗਿਆ ਪਰ ਉਥੇ ਦੀ ਇਨਕੁਆਇਰੀ ਕਮਿਸ਼ਨਰ ਦੇ ਸਪੁਰਦ ਕੀਤੀ ਗਈ। ਇਸ ਗਲ ਵਿਚ

[ਮੁੱਖ ਮੰਤਰੀ]

ਸੈਂਟਰ ਦੀ ਸਰਕਾਰ ਨੇ ਵੀ ਇਹ ਮੰਗ ਕੀਤੀ ਸੀ ਕਿ ਜੁਡੀਸ਼ਲ ਇਨਕੁਆਇਰੀ ਕਰਾਈ ਜਾਵੇ ਪਰ ਮੱਧਪ੍ਰਦੇਸ਼ ਨੇ ਇਹ ਗਲ ਨਾ ਮੰਨੀ ਅਤੇ ਇਨਕੁਆਇਰੀ ਕਮਿਸ਼ਨਰ ਪਾਸੋਂ ਕਰਵਾਈ। ਛਡੋ ਇਸ ਗਲ ਨੂੰ ਕਿਉਂਕਿ ਇਹ ਪੁਰਾਣਾ ਵਾਕਿਆ ਕਿਹਾ ਜਾ ਸਕਦਾ ਹੈ। ਇਹ ਦੋ ਸਾਲਾਂ ਦੀ ਗਲ ਹੈ। ਪਰ ਆਂਧਰਾ ਵਿਚ ਕੀ ਕੁਝ ਹੋ ਰਿਹਾ ਹੈ ਇਸ ਦੇ ਬਾਰੇ ਵਿਚ ਮੇਰੇ ਪਾਸ ਮੈਟਰ ਹੈ, ਗੋਲੀਆਂ ਚਲ ਰਹੀਆਂ ਹਨ ਅਤੇ ਟੀਯਰ ਗੈਸ ਛਡੀ ਜਾ ਰਹੀ ਹੈ। ਇਥੇ ਵੀ ਜੁਡੀਸ਼ਲ ਇਨਕੁਆਇਰੀ ਦੀ ਗਲ ਕੀਤੀ ਗਈ ਪਰ ਉਥੇ ਦੇ ਚੀਫ ਮਨਿਸਟਰ ਨੇ ਕਮਿਸ਼ਨਰ ਤੋਂ ਵੀ ਨਹੀਂ, ਇਕ ਕੁਲੈਕਟਰ ਤੋਂ ਇਨਕੁਆਇਰੀ ਕਰਾਈ। ਇਹ ਇਸ ਤਰ੍ਹਾਂ ਹੈ:—

> 'The Andhra Government meanwhile has announced that the Collector of Hyderabad district ...... ...will hold an enquiry into the police firing of Friday night resulting in the death of three persons.'

ਇਹ ਕਾਂਗਰਸ ਦੇ ਰਾਜ ਸਨ। ਹੁਣ ਤੁਸੀਂ ਬੰਗਾਲ ਦੀ ਗਲ ਲੈ ਲਉ ਜਿਥੇ ਕਿ ਯੂਨਾਇਟਿਡ ਫਰੰਟ ਦੀ ਸਰਕਾਰ ਹੈ ਅਤੇ ਉਥੇ ਮੈਜਾਰਟੀ ਪਾਰਟੀ ਕਮਿਊਨਿਸਟਾਂ ਦੀ ਹੈ ਉਥੇ ਵੀ ਵਾਰਦਾਤਾਂ ਹੋਈਆਂ ਅਤੇ ਉਥੇ ਦੇ ਡਿਪਟੀ ਚੀਫ ਮਨਿਸਟਰ ਨੂੰ ਜੁਡੀਸ਼ਲ ਇਨਕੁਆਇਰੀ ਕਰਨ ਲਈ ਕਿਹਾ ਗਿਆ ਅਤੇ ਕਿਹਾ ਗਿਆ ਕਿ ਇਥੇ ਐਨੇ ਆਦਮੀ ਮਰ ਗਏ ਹਨ ਐਨੇ ਗੋਲੀ ਦਾ ਸ਼ਿਕਾਰ ਹੋਏ ਹਨ ਇਸ ਲਈ ਜੁਡੀਸ਼ਲ ਇਨਕੁਆਇਰੀ ਕਰਾਉ ਪਰ ਕਲਕਤੇ ਵਿਚ ਡਿਪਟੀ ਚੀਫ ਮਨਿਸਟਰ, ਸ੍ਰੀ ਜੋਤੀ ਬਾਸੂ ਨੇ ਕਿਹਾ ਕਿ:—

> 'According to official sources the police fired 170 rounds and used 125 teargas shells during the 24 hours since the disturbance broke on Saturday night. The Deputy Chief Minister Mr. Jyoti Basu told newsmen that a departmental enquiry would be held into the disturbances. He rejected the demand for Judicial enquiry.'

ਤੇ ਮੈਂ ਇਹ ਤੁਹਾਡੇ ਸਾਹਮਣੇ ਦੋ ਨਮੂਨੇ ਪੇਸ਼ ਕੀਤੇ ਹਨ ਇਕ ਉਹ ਜਿਥੇ ਕਿ ਕਾਂਗਰਸ ਦਾ ਰਾਜ ਹੈ ਅਤੇ ਦੂਜਾ ਉਹ ਨਮੂਨਾ ਜਿਥੇ ਕਿ ਯੂਨਾਇਟਿਡ ਫਰੰਟ ਦਾ ਰਾਜ ਹੈ, ਅਸਾਡੇ ਭਾਈ ਕਮਿਊਨਿਸਟ ਤਾਕਤ ਵਿਚ ਹਨ। ਇਨ੍ਹਾਂ ਦੋਹਾਂ ਥਾਵਾਂ ਤੇ ਜੁਡੀਸ਼ਲ ਇਨਕੁਆਇਰੀ ਨਹੀਂ ਕਰਵਾਈ ਗਈ, ਕੁਲੈਕਟਰ ਪਾਸੋਂ ਕਰਵਾਈ ਗਈ। ਬੰਗਾਲ ਵਿਚ ਡੀਪਾਰਟਮੈਂਟਲ ਇਨਕੁਆਇਰੀ ਨਹੀਂ ਕਰਾਈ ਗਈ। ਹੁਣ ਫਿਰੋਜ਼ਪੁਰ ਦੀ ਗਲ ਲਓ ਜਿਸ ਦਾ ਬਹੁਤ ਜ਼ਿਕਰ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਪ੍ਰਾਪੇਗੰਡੇ ਲਈ ਗਲ ਕੀਤੀ ਜਾ ਰਹੀ ਹੈ। ਮੈਂ ਇਸ ਗਲ ਨੂੰ ਮੰਨਦਾ ਹਾਂ ਕਿ ਅਪੋਜ਼ੀਸ਼ਨ ਦਾ ਫਰਜ਼ ਹੈ ਕਿ ਅਪੋਜ਼ ਕਰੇ ਕਿਸੇ ਪੁਆਇੰਟ ਨੂੰ ਹਾਸਲ ਕਰਨ ਲਈ ਅਤੇ ਜੇਕਰ ਉਹ ਪੁਆਇੰਟ ਹਾਸਲ ਕਰਨਾ ਚਾਹੇ ਤਾਂ ਪਰਸੂਏਸ਼ਨ ਦਾ ਤਰੀਕਾ ਅਪਨਾਣਾ ਚਾਹੀਦਾ ਹੈ। ਕਿਸੇ ਦੂਜੇ ਮੈਂਬਰ ਨੂੰ ਜਾਂ ਸਰਕਾਰ ਨੂੰ ਗਾਲ੍ਹਾਂ ਕਢ ਕੇ ਨਹੀਂ। (ਵਿਘਨ)

**ਕੈਪਟਨ ਰਤਨ ਸਿੰਘ:** ਕਿਨ੍ਹੇਂ ਗਾਲ੍ਹਾਂ ਕਢੀਆਂ ਹਨ?

**ਮੁੱਖ ਮੰਤਰੀ:** ਅਸੀਂ ਫਿਰੋਜ਼ਪੁਰ ਜੇਲ੍ਹ ਦੀ ਘਟਨਾ ਬਾਰੇ ਕਮਿਸ਼ਨਰ ਪਾਸੋਂ ਇਨਕੁਆਇਰੀ ਕਰਵਾਈ ਪਰ ਦੂਜੇ ਪ੍ਰਾਂਤਾਂ ਨੇ ਤਾਂ ਡਿਪਟੀ ਕਮਿਸ਼ਨਰ

ਅਤੇ ਕੁਲੈਕਟਰ ਪਾਸੋਂ ਕਰਵਾਈ। ਜੇਕਰ ਕਮਿਸ਼ਨਰ ਸਾਹਿਬ ਦੀ ਰਿਪੋਰਟ ਆਉਣ ਤੇ ਸਰਕਾਰ ਦੀ ਸੈਟਿਸਫੈਕਸ਼ਨ ਨਾ ਹੋਈ ਤਾਂ ਦੂਜੀ ਇਨਕੁਆਇਰੀ ਕਰਾਉਣ ਲਈ ਤਿਆਰ ਹੋਵਾਂਗੇ। (ਪ੍ਰਸ਼ੰਸਾ) ਇਹ ਘਟਨਾ ਮੇਰੇ ਖਿਆਲ ਵਿਚ ਮੈਂਬਰ ਸਾਹਿਬ ਨੇ ਵੇਖੀ ਹੈ। ਇਕ ਆਨਰੇਬਲ ਮੈਂਬਰ ਮੌਜੂਦ ਸਨ ਅਤੇ ਸਿਨਮੇ ਤੇ ਖੜੇ ਹੋ ਕੇ ਉਨ੍ਹਾਂ ਇਹ ਗਲ ਆਪ ਵੇਖੀ ਹੈ। ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਅਪੋਜ਼ੀਸ਼ਨ ਦੇ ਮੈਂਬਰ ਜੇਲ੍ਹ ਵਿਚ ਜਾਣਾ ਚਾਹੁਣ ਤਾਂ ਇਨ੍ਹਾਂ ਨੂੰ ਉਸ ਜੇਲ੍ਹ ਵਿਚ ਭੇਜ ਦਿਆਂਗਾ। (ਹਾਸਾ) (ਵਿਘਨ) ਮੈਂ ਤਾਂ ਜੇਲ੍ਹ ਦੇ ਹਾਲਾਤ ਦੇਖਣ ਲਈ ਕਿਹਾ ਸੀ ਇਨਕੁਆਇਰੀ ਦੇਖਣ ਲਈ ਕਿਹਾ ਸੀ ਵੈਸੇ ਨਹੀਂ ਸੀ ਕਿਹਾ। ਬਤੌਰ ਅਪੋਜ਼ੀਸ਼ਨ ਦੇ ਮੈਂਬਰ ਦੇ ਕਿਹਾ ਸੀ ਕਿ ਦੇਖ ਲੈਣ ਕਿ ਇਨਕੁਆਇਰੀ ਠੀਕ ਤਰੀਕੇ ਨਾਲ ਹੋ ਰਹੀ ਹੈ ਜਾਂ ਨਹੀਂ। (ਵਿਘਨ)

ਚੌਧਰੀ ਬਲਬੀਰ ਸਿੰਘ : ਇਨਕੁਆਇਰੀ ਤਾਂ ਹੋ ਚੁਕੀ ਹੈ।

ਮੁੱਖ ਮੰਤਰੀ : ਇਸ ਗਲ ਦਾ ਮੈਨੂੰ ਪਤਾ ਨਹੀਂ ਕਿ ਇਨਕੁਆਇਰੀ ਖਤਮ ਹੋ ਚੁਕੀ ਹੈ। ਮੇਰੇ ਪਾਸ ਰੀਪੋਰਟ ਨਹੀਂ ਆਈ। ਇਥੇ ਕਈ ਦਿਨ ਤੋਂ ਜੋ ਬਹਿਸ ਹੋ ਰਹੀ ਹੈ ਉਸ ਵਿਚ ਜ਼ਿਆਦਾ ਤੋਂ ਜ਼ਿਆਦਾ ਜੇਲ੍ਹਾਂ ਦੇ ਮੁਤਾਲਿਕ ਕਿਹਾ ਗਿਆ ਹੈ।

ਸਪੀਕਰ ਸਾਹਿਬ, ਜਿਹੜੀ ਬਹਿਸ ਚਲ ਰਹੀ ਹੈ ਇਸ ਵਿਚ ਬਹੁਤ ਕੁਝ ਗਲਾਂ ਅਫ਼ਸਰਾਂ ਦੇ ਬਾਰੇ ਵਿਚ ਕਹੀਆਂ ਗਈਆਂ ਹਨ। ਕਈ ਤਰ੍ਹਾਂ ਦੇ ਲਫ਼ਜ਼ ਮੈਂਬਰ ਦੇ ਬਾਰੇ ਵਿਚ ਕਹੇ ਹਨ। ਅਫ਼ਸਰ ਇਥੇ ਆਪਣਾ ਕੋਈ ਡੀਫੈਂਸ ਨਹੀਂ ਪੇਸ਼ ਕਰ ਸਕਦੇ। ਮੈਂ ਸਮਝਦਾ ਹਾਂ ਕਿ ਜੋ ਤਸਵੀਰ ਮੇਰੇ ਦੋਸਤਾਂ ਨੇ ਇਥੇ ਅਫ਼ਸਰਾਂ ਨੂੰ ਦਿਤੀ ਹੈ ਜੇਕਰ ਇਹੀ ਹੁੰਦੀ ਤਾਂ ਅਜ ਇਕ ਤੁਫ਼ਾਨ ਸੂਬੇ ਵਿਚ ਹੁੰਦਾ ਹਾਲਤ ਬਹੁਤ ਖਰਾਬ ਹੁੰਦੀ ਅਤੇ ਪੰਜਾਬ ਦਾ ਬੇੜਾ ਗਰਕ ਹੁੰਦਾ। ਪਰ ਇਹ ਹਾਲਤ ਨਹੀਂ। ਅਫ਼ਸਰ ਬਹੁਤ ਚੰਗੇ ਹਨ। ਮੈਂ ਨਹੀਂ ਕਹਿੰਦਾ ਕਿ ਸਾਰੇ ਅਫ਼ਸਰ ਗਲਤੀ ਨਹੀਂ ਕਰਦੇ ਪਰ ਸਾਰੇ ਹੀ ਬੁਰੇ ਨਹੀਂ। ਅਫ਼ਸਰ ਐਡਮਨਿਸਟਰੇਸ਼ਨ ਵਿਚ ਮਦਦ ਕਰਦੇ ਨੇ। ਸਾਫ਼ ਸੁਥਰੀ ਐਡਮਨਿਸਟਰੇਸ਼ਨ ਚਲਾਉਣੀ ਚਾਹੁੰਦੇ ਨੇ ਅਤੇ ਸੂਬੇ ਦੀ ਐਡਮਨਿਸਟਰੇਸ਼ਨ ਵਿਚ ਦਿਲਚਸਪੀ ਰਖਦੇ ਨੇ। ਐਸੇ ਅਫ਼ਸਰ ਵੀ ਹਨ ਜੋ ਗਲਤ ਪਾਸੇ ਚਲੇ ਜਾਂਦੇ ਨੇ। ਪਰ ਮੈਂ ਇਹ ਸਮਝਦਾ ਹਾਂ ਕਿ ਅਫ਼ਸਰ ਕਿਥੇ ਗਲਤ ਪਾਸੇ ਚਲੇ ਜਾਂਦੇ ਨੇ ਅਤੇ ਜਾ ਨਹੀਂ ਸਕਦੇ ਜੇਕਰ ਤੁਹਾਡੇ ਸਾਡੇ ਅੰਦਰ ਗਲਤ ਪਾਸੇ ਜਾਣ ਦੀ ਰੁਚੀ ਨਾ ਹੋਵੇ। ਜੇਕਰ ਅਸੀਂ ਮੁਲਕ ਦੇ ਐਡਮਨਿਸਟਰੇਸ਼ਨ ਦੇ ਢਾਂਚੇ ਨੂੰ ਉਚਾ ਲਿਜਾਣਾ ਹੈ ਅਤੇ ਅਫ਼ਸਰਾਂ ਨੂੰ ਕਰਪਸ਼ਨ ਤੋਂ ਬਰੀ ਕਰਨਾ ਹੈ, ਤਾਂ ਸਾਡੇ ਆਪਣੇ ਅੰਦਰ ਗਲਤ ਪਾਸੇ ਜਾਣ ਦੀ ਭਾਵਨਾ ਖਤਮ ਹੋਣੀ ਚਾਹੀਦੀ ਹੈ। ਜੋ ਸਾਡਾ ਸਟੈਂਡਰਡ ਹੋਵੇਗਾ, ਉਹੀ ਅਫਸਰਾਂ ਦਾ ਵੀ ਹੋਵੇਗਾ। ਇਸ ਲਈ ਸਾਡਾ ਫਰਜ਼ ਹੈ ਕਿ ਅਸੀਂ ਆਪਣੇ ਆਪ ਨੂੰ ਸੁਧਾਰੀਏ। ਸਰਦਾਰ ਉਮਰਾਓ ਸਿੰਘ ਹੋਰਾਂ ਕਿਹਾ ਹੈ ਕਿ ਦਸ ਦਸ ਸਾਲ ਪੁਰਾਣੇ ਲਗੇ ਅਫਸਰਾਂ ਨੂੰ ਮੈਂ ਆਉਂਦੇ ਹੀ ਬਦਲ ਦਿਤਾ ਹੈ। ਮੈਂ ਇਸ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਦਿਨ ਖਾਲੀ ਨਹੀਂ ਜਦ ਕਿ ਮੇਰੇ ਪਾਸ ਮੈਂਬਰ ਸਹਿਬਾਨ ਨਾ ਆਉਣ। ਉਹ ਆ ਕੇ ਅਫਸਰਾਂ ਦੇ ਮੁਤਾਲਿਕ ਕਹਿੰਦੇ ਨੇ ਕਿ ਇਸ ਨੂੰ ਬਦਲ ਦਿਉ। ਕੀ ਇਹ ਵਾਜਬ ਹੈ? ਕ ਇਸ ਤਰ੍ਹਾਂ ਕਰਨਾ ਠੀਕ ਹੈ? ਅਫਸਰਾਂ ਦੀ ਤਬਦੀਲੀ ਲਈ ਮੇਰੇ ਪਾਸ ਆ ਕੇ ਸਿਫਾਰਸ਼

[ਮੁੱਖ ਮੰਤਰੀ]

ਕਰਨੀ ਗਲਤ ਗਲ ਹੈ ਇਸ ਕਿਸਮ ਦਾ ਵਤੀਰਾ ਛਡਾਂਗੇ ਤਾਂ ਹੀ ਐਡਮਨਿਸਟਰੇਸ਼ਨ ਠੀਕ ਹੋਵੇਗੀ। (ਵਿਘਨ) ਮੈਂ ਇਹ ਕਹਾਂਗਾ ਕਿ ਜੇਕਰ ਕੋਈ ਅਫਸਰ ਗਲਤੀ ਕਰਦਾ ਹੈ, ਕੁਰਪਸ਼ਨ ਕਰਦਾ ਹੈ ਲਿਖ ਕੇ ਮੈਨੂੰ ਦੇ ਦਿਉ ਜ਼ਰੂਰ ਐਕਸ਼ਨ ਲਵਾਂਗਾ। ਪਰ ਇਹ ਤਾਂ ਕਹਿੰਦੇ ਹਨ ਕਿ ਉਹ ਸਾਡੀ ਗਲ ਨਹੀਂ ਮੰਨਦਾ ਇਸ ਲਈ ਅਫਸਰ ਨੂੰ ਬਦਲ ਦਿਉ। (ਵਿਘਨ)

ਕੈਪਟਨ ਰਤਨ ਸਿੰਘ: ਅਸੀਂ ਕਦੇ ਨਹੀਂ ਕਿਹਾ।

ਮੁੱਖ ਮੰਤਰੀ: ਮੈਂ ਇੰਨਾਂ ਹੀ ਕਹਾਂਗਾ ਕਿ ਤੁਹਾਡੇ ਵਿਚੋਂ ਹੀ ਆਉਂਦੇ ਹਨ। ਨਾਮ ਮੈਂ ਲੈਣਾ ਨਹੀਂ ਚਾਹੁੰਦਾ। ਮਜਬੂਰ ਕਰਦੇ ਹਨ ਕਿ ਅਫਸਰ ਬਦਲ ਦਿਤੇ ਜਾਣ। (ਵਿਘਨ)

ਇਕ ਆਵਾਜ਼: ਨਾਂ ਦਸ ਦਿਓ ਮੈਂਬਰਾਂ ਦਾ।

ਮੁੱਖ ਮੰਤਰੀ: ਮੈਂ ਕਹਿ ਰਿਹਾ ਸੀ ਕਿ ਨਾਮ ਦਸਣ ਦੀ ਲੋੜ ਨਹੀਂ।

ਲਾਅ ਐਂਡ ਆਰਡਰ ਦੇ ਬਾਰੇ ਵਿਚ ਕਿਹਾ ਗਿਆ ਹੈ। ਸਰਦਾਰ ਉਮਰਾਓ ਸਿੰਘ ਨੇ ਲਾਅ ਐਂਡ ਆਰਡਰ ਦੇ ਮੁਤਾਲਿਕ ਵਕਾਲਤ ਕੀਤੀ ਹੈ, ਉਨ੍ਹਾਂ ਨੂੰ ਚੰਗਾ ਵਕੀਲ ਸਮਝਣਾ ਚਾਹੀਦਾ ਹੈ। ਕਿਉਂਕਿ ਬਹਿਸ ਚੰਗੀ ਕਰਦੇ ਹਨ ਪਰ ਵਕੀਲ ਤਾਂ ਮਾੜੇ ਕੇਸ ਵਿਚ ਵੀ ਬਹਿਸ ਚੰਗੀ ਕਰਦਾ ਹੈ। ਫਾਂਸੀ ਭਾਵੇਂ ਲਗਣਾ ਹੋਵੇ, ਵਕੀਲ ਨੇ ਨਹੀਂ ਹਟਣਾ ਵਕਾਲਤ ਕਰਨ ਤੋਂ।

**Captain Rattan Singh**: Do you want us to come on bended knees?

ਮੁੱਖ ਮੰਤਰੀ: ਸਰਦਾਰ ਉਮਰਾਓ ਸਿੰਘ ਅਜ ਰੌਲਾ ਪਾਉਂਦੇ ਹਨ, ਅਤੇ ਉਨ੍ਹਾਂ ਲੋਕਾਂ ਦੀ ਵਕਾਲਤ ਕਰਦੇ ਹਨ। (ਵਿਘਨ) ਮੈਂ ਹੁਣ ਵੀ ਇਹ ਗਲ ਬਗੈਰ ਝਿਜਕ ਦੇ ਕਹਿੰਦਾ ਹਾਂ ਕਿ ਮੈਂ ਆਉਂਦਿਆਂ ਹੀ ਕੁਰਸੀ ਤਦ ਸੰਭਾਲੀ ਪਹਿਲਾਂ ਐਸੇ ਅਫਸਰਾਂ ਦੀਆਂ ਤਬਦੀਲੀਆਂ ਦੇ ਆਰਡਰਜ਼ ਕੀਤੇ ਜਿਨ੍ਹਾਂ ਦੇ ਮੁਤਾਲਿਕ ਕਿ ਮੈਂ ਪਹਿਲਾਂ ਹੀ ਹੋਮ ਮਨਿਸਟਰ ਦੇ ਪਾਸ, ਪ੍ਰਾਈਮ ਮਨਿਸਟਰ ਆਫ਼ ਇੰਡੀਆ ਦੇ ਪਾਸ ਸ਼ਿਕਾਇਤਾਂ ਕਰ ਚੁਕਾ ਸੀ। ਇਹ ਲੋਕ ਇਕ ਅਕਲੀਅਤ ਦੀ ਸਰਕਾਰ ਨੂੰ ਸਪੋਰਟ ਕਰ ਰਹੇ ਸੀ, ਮੈਂ ਉਨ੍ਹਾਂ ਬਾਰੇ ਪ੍ਰਾਈਮ ਮਨਿਸਟਰ ਨੂੰ ਜਾ ਕੇ ਪਰਸਨਲੀ ਦਸਿਆ ਕਿ ਉਹ ਕਿਸ ਤਰਾਂ ਝੂਠੇ ਮੁਕਦਮੇ ਬਣਾ ਕੇ ਲੋਕਾਂ ਨੂੰ ਫਸਾ ਰਹੇ ਹਨ, ਉਨ੍ਹਾਂ ਨੂੰ ਰੋਕਣਾ ਇਹ ਮੇਰਾ ਪਹਿਲਾ ਫਰਜ਼ ਸੀ, ਇਸ ਲਈ ਆਉਂਦਿਆਂ ਹੀ ਮੈਂ ਇਹ ਆਰਡਰਜ਼ ਕੀਤੇ।

ਕੈਪਟਨ ਰਤਨ ਸਿੰਘ: ਇਹ ਤਾਂ ਤੁਸੀਂ ਆਪਣੀ ਹੀ ਆਰਗੂਮੈਂਟ ਰੀਪੀਟ ਕਰ ਰਹੇ ਹੋ।

ਮੁੱਖ ਮੰਤਰੀ: ਮੈਨੂੰ ਸਮਝ ਨਹੀਂ ਆਉਂਦੀ ਕਿ ਆਨਰੇਬਲ ਮੈਂਬਰ ਕਿਉਂ ਬੋਲਦੇ ਹਨ; ਉਨ੍ਹਾਂ ਨੂੰ ਕੀ ਤਕਲੀਫ ਹੈ? ਮੈਨੂੰ ਪਤਾ ਹੈ ਅਜ ਉਹ ਅਫਸਰ ਖੁਦ ਮਹਿਸੂਸ ਕਰਦੇ ਹਨ ਕਿ ਜੋ ਕੁਝ ਵੀ ਮੈਂ ਕੀਤਾ ਉਹ ਠੀਕ ਹੀ ਕੀਤਾ। ਜੇ ਮੈਂ ਉਨ੍ਹਾਂ ਦੀਆਂ ਸੀਰੀਅਸ ਗਲਤੀਆਂ ਜਾਣਦਾ ਹੋਇਆ ਵੀ ਤਬਦੀਲੀ ਨਾ ਕਰਦਾ ਤਾਂ ਮੈਂ ਇਕ ਨਿਕੰਮਾ ਚੀਫ ਮਨਿਸਟਰ ਕਹਿਲਾਉਂਦਾ। ਮੈਨੂੰ ਉਨ੍ਹਾਂ ਦੀ ਤਬਦੀਲੀ ਦੇ ਵਿਚ ਕੋਈ ਇੰਤਜ਼ਾਰ ਕਰਨਾ ਨਹੀਂ ਸੀ ਚਾਹੀਦਾ।

ਅੱਜ ਉਹੀ ਅਫਸਰ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੇ ਨਾਲ ਠੀਕ ਹੀ ਵਰਤਾਓ ਹੋਇਆ ਹੈ।

ਮੈਂ ਇਕ ਗਲ ਆਪਣੇ ਫਾਜ਼ਲ ਦੋਸਤ ਜਿਹੜੇ ਕਿ ਫ਼ੇਹਰਟੇ ਤੋਂ ਆਏ ਹਨ, ਕਹਿਣਾ ਚਾਹੁੰਦਾ ਹਾਂ। ਉਨ੍ਹਾਂ ਨੇ ਕਿਹਾ ਕਿ ਮਨਿਸਟਰ ਸਾਹਿਬ ਅਫਸਰਾਨ ਤੇ ਦਬਾਓ ਪਾ ਕੇ ਇਲਲੀਗਲ ਕੰਮ ਕਰਾਉਂਦੇ ਹਨ। ਮੈਂ ਵੀ ਉਨ੍ਹਾਂ ਦੀ ਇਸ ਗਲ ਨੂੰ ਸੀਰੀਅਸਲੀ ਲਿਆ ਹੈ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਮੌਜੂਦਾ ਸਰਕਾਰ ਨੂੰ ਕੰਮ ਕਰਨ ਦਾ ਮੌਕਾ ਉਹ ਦੇਣ ਅਤੇ ਵੇਖਣ ਕਿਥੇ ਕੋਈ ਇੰਟਰਫੀਅਰੈਂਸ ਰਾਹੀਂ ਬੇਕਾਇਦਗੀ ਹੁੰਦੀ ਹੈ। ਉਹ ਸਾਡੇ ਨੋਟਿਸ ਵਿਚ ਜੇ ਕੋਈ ਇੰਟਰਫੀਅਰੈਂਸ ਦੇ ਕੇਸ ਲਿਆਉਣਗੇ ਤਾਂ ਉਸ ਦੇ ਖਿਲਾਫ਼ ਸਖਤ ਐਕਸ਼ਨ ਲਿਆ ਜਾਵੇਗਾ। ਪਰ ਇਹ ਅਫਸਰਾਂ ਨੂੰ ਵੀ ਸੋਚ ਲੈਣਾ ਚਾਹੀਦਾ ਹੈ ਕਿ ਉਹ ਕੀ ਕਰ ਰਹੇ ਹਨ। ਮਿਸਾਲ ਵਜੋਂ ਕਿਸੇ ਨੂੰ ਜੇ ਕੋਈ ਚੀਫ਼ ਮਨਿਸਟਰ ਆ ਕੇ ਕਹੇ ਕਿ ਤੇਰੇ ਕੋਲ ਰਿਵਾਲਵਰ ਹੈ ਤੂੰ ਉਸ ਦੇ ਮਾਰ-ਤਾਂ ਕੀ ਉਹ ਮਾਰੇਗਾ? ਕਤਲ ਦੀ ਜ਼ਿਮੇਵਾਰੀ ਤਾਂ ਮਾਰਨ ਵਾਲੇ ਤੇ ਆਉਣੀ ਹੈ। ਹਰ ਇਕ ਨੂੰ ਆਪਣੀ ਸੂਝ ਬੂਝ ਦੇ ਨਾਲ ਕੰਮ ਕਰਨਾ ਚਾਹੀਦਾ ਹੈ। (ਵਿਘਨ) ਮੈਂ ਤਾਂ ਸਮਝਾਉਣ ਦੇ ਲਈ ਮੈਂਬਰ ਸਾਹਿਬਾਨ ਨੂੰ ਇਕ ਮਿਸਾਲ ਦਿਤੀ ਸੀ, ਅਗਰ ਉਹ ਇਸ ਨੂੰ ਬੁਰਾ ਮਨਾਉਂਦੇ ਹਨ ਕਿ ਮੈਂ ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗਲਾਂ ਕਹਾਂ ਤਾਂ ਮੈਨੂੰ ਕੀ ਲੋੜ ਹੈ, ਮੈਂ ਨਹੀਂ ਕਰਾਂਗਾ। ਮੇਰਾ ਭਾਵ ਇਥੇ ਕਹਿਣ ਦਾ ਇਹੋ ਸੀ ਕਿ ਮਨਿਸਟਰ ਸਾਹਿਬ ਨੂੰ ਅਤੇ ਹੋਰ ਆਨਰੇਬਲ ਮੈਂਬਰਜ਼ ਨੂੰ ਕਿਸੇ ਤਰ੍ਹਾਂ ਦਾ ਪ੍ਰੈਸ਼ਰ ਪਾਉਣ ਦੀ ਜਾਂ ਕੋਈ ਇੰਟਰਫੀਅਰੈਂਸ ਕਰਨ ਦੀ ਕੋਈ ਗਲ ਕਰਨੀ ਨਹੀਂ ਚਾਹੀਦੀ। (ਵਿਘਨ)

**ਸਾਥੀ ਰੂਪ ਲਾਲ :** ਹੁਣ ਤਾਂ ਬਸ ਦੋ ਤਿੰਨ ਅਫਸਰ ਹੀ ਬਦਲਣ ਵਾਲੇ ਰਹਿ ਗਏ ਹਨ। ਇਹ ਵੀ ਤੁਹਾਨੂੰ ਬਦਲ ਦੇਣੇ ਚਾਹੀਦੇ ਹਨ।

**ਮੁੱਖ ਮੰਤਰੀ :** ਜਦੋਂ ਮੈਂ ਲਾਅ ਐਂਡ ਆਰਡਰ ਦੇ ਮੁਤਾਲਿਕ ਉਨ੍ਹਾਂ ਨੂੰ ਫਿਗਰਜ਼ ਦਿਤੇ ਤਾਂ ਸਰਦਾਰ ਉਮਰਾਓ ਸਿੰਘ ਕਹਿੰਦੇ ਹਨ ਕਿ ਮੈਂ ਫਿਗਰਜ਼ ਮੰਨਦਾ ਹੀ ਨਹੀਂ। ਮੇਰੀ ਇਨ੍ਹਾਂ ਨਾਲ ਤੱਸਲੀ ਹੁੰਦੀ ਹੀ ਨਹੀਂ। ਤਾਂ ਫੇਰ ਕੀ ਉਨ੍ਹਾਂ ਨੂੰ ਅਸੀਂ ਚੀਫ਼ ਕਨਸਟੇਬਲ ਬਣਾ ਦੇਈਏ ਪੰਜਾਬ ਦਾ, ਉਹ ਆਪ ਹੀ ਸਾਰਾ ਪਤਾ ਲੈਂਦੇ ਫਿਰਨ। ਮੇਰੇ ਪਾਸ ਤਾਂ ਹਰ ਪਾਸੇ ਤੋਂ ਫਿਗਰਜ਼ ਹੀ ਆਉਂਦੀਆਂ ਹਨ, ਉਨ੍ਹਾਂ ਤੇ ਹੀ ਸਾਨੂੰ ਆਪਣਾ ਮਨ ਬਣਾਉਣਾ ਪੈਂਦਾ ਹੈ।

ਪੁਲਿਟੀਕਲ ਬੰਦਿਆਂ ਦੀ ਗਰਿਫ਼ਤਾਰੀ ਤੋਂ ਪਹਿਲਾਂ ਮੈਂ ਪੁਲੀਸ ਨੂੰ ਇਨਸਟਰਕਸ਼ਨਜ਼ ਦੇਣ ਤੋਂ ਪਹਿਲਾਂ 5(6 ਦੇ ਤਹਿਤ ਨੋਟੀਫੀਕੇਸ਼ਨ ਕੀਤਾ ਫੇਰ ਕੋਈ ਕਾਰਵਾਈ ਕੀਤੀ। ਜਿਥੋਂ ਤਕ ਮੁਲਕ ਵਿਚ ਅਮਨ ਕਾਇਮ ਰੱਖਣ ਦਾ ਸਵਾਲ ਹੈ ਮੈਂ ਪੰਜਾਬ ਦੇ ਸੂਬੇ ਬਾਰੇ ਕਹਿ ਸਕਦਾ ਹਾਂ ਕਿ ਇਥੇ ਇਤਨਾ ਅਮਨ ਤੇ ਸ਼ਾਂਤੀ ਹੈ ਕਿ ਜਿਸ ਦਾ ਕੋਈ ਹਦ ਹਿਸਾਬ ਨਹੀਂ। ਇਹ ਜ਼ਿਮੇਵਾਰੀ ਜਨਸੰਘ, ਅਕਾਲੀ ਪਾਰਟੀ ਦੇ ਇਤਹਾਦ ਦਾ ਨਤੀਜਾ ਹੈ। ਜਿਹੜੇ ਹਿੰਦੂ ਸਿਖ ਦੇ ਨਾਉਂ ਤੇ ਪਿਛਲੇ 20 ਸਾਲ ਤੋਂ ਝਗੜੇ ਚਲ ਰਹੇ ਸੀ, ਉਹ ਖਤਮ ਹੋ ਗਏ। (ਤਾੜੀਆਂ)

**ਕੈਪਟਨ ਰਤਨ ਸਿੰਘ :** ਦੋਵੇਂ ਚੋਰ ਚੋਰੀ ਕਰਨ ਤੋਂ ਹਟ ਗਏ, ਇਸ ਲਈ ਝਗੜੇ ਖਤਮ ਹੋ ਗਏ। (ਹਾਸਾ)

**ਮੁੱਖ ਮੰਤਰੀ :** ਕੈਪਟਨ ਰਤਨ ਸਿੰਘ ਜੀ ਕਹਿੰਦੇ ਹਨ ਕਿ ਅਸੀਂ ਚੋਰ ਸੀ, ਮੈਂ ਉਨ੍ਹਾਂ ਨੂੰ ਦਸਾਂ ਕਿ ਉਹ ਡਾਕੂ ਸੀ ਡਾਕੂ। (ਹਾਸਾ) ਮੈਂ ਕੋਈ ਇਹ ਗਲ ਲਾ ਕੇ ਨਹੀਂ ਕਹਿੰਦਾ ਇਹ ਤਾਂ ਉਨ੍ਹਾਂ ਦੀ ਗਲ ਤੇ ਇਕ ਮਿਸਾਲ ਦਿਤੀ ਹੈ। ਸਪੀਕਰ ਸਾਹਿਬ ਪੰਜਾਬ ਦੇ ਵਿਚ ਅਮਨ ਅਮਾਨ ਹੈ, ਹੋਰ ਬਹੁਤ ਸਾਰੇ ਸੂਬਿਆਂ ਵਿਚ 20 ਜਗ੍ਹਾ ਫਿਰਕਾਪ੍ਰਸਤੀ ਦੇ ਝਗੜਿਆਂ ਦੀਆਂ ਖਬਰਾਂ ਮਿਲੀਆਂ ਹਨ, ਪਰ ਤੁਹਾਨੂੰ ਸਾਰਿਆਂ ਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਪੰਜਾਬ ਦੇ ਸੂਬੇ ਵਿਚੋਂ ਅਸੀਂ ਹਮੇਸ਼ਾਂ ਦੇ ਲਈ ਫਿਰਕਾਪ੍ਰਸਤੀ ਦਾ ਖਾਤਮਾ ਕਰ ਦਿਤਾ ਹੈ। ਇਸ ਕਿਸਮ ਦੇ ਕਿਸੇ ਵੀ ਆਦਮੀ ਨੂੰ ਸਿਰ ਚੁਕਣ ਦੀ ਇਜਾਜ਼ਤ ਨਹੀਂ ਦਿਤੀ ਜਾਵੇਗੀ। (ਤਾੜੀਆਂ) ਮੇਰੇ ਇਕ ਸਾਹਮਣੇ ਬੈਠੇ ਦੋਸਤ ਹੁਣ ਏਥੇ ਹਨ ਨਹੀਂ। ਉਨ੍ਹਾਂ ਨੇ ਆਪਣੀ ਸਪੀਚ ਦੇ ਵਿਚ ਜ਼ਿਕਰ ਕੀਤਾ ਕਿ ਸਾਨੂੰ ਨਹਿਰੂ ਦੀ ਮੇਹਰਬਾਨੀ ਨਾਲ ਅਨਪੜ੍ਹਾਂ ਨੂੰ ਇਥੇ ਬੈਠਣ ਦਾ ਮੌਕਾ ਮਿਲਿਆ ਹੈ, ਪਰ ਮੈਂ ਉਨ੍ਹਾਂ ਦੀ ਵਾਕਫੀਅਤ ਲਈ ਦਸ ਦਿਆਂ ਕਿ ਅਸੀਂ ਤਾਂ ਪੰਡਿਤ ਨਹਿਰੂ ਦੇ ਸਵਰਗਵਾਸ ਹੋਣ ਤੋਂ ਮਗਰੋਂ ਬੜੀ ਮੁਸ਼ਕਲ ਨਾਲ ਏਥੇ ਆ ਕੇ ਬੈਠੇ ਹਾਂ। (ਹਾਸਾ) ਜੇ ਉਨ੍ਹਾਂ ਦਾ ਭਾਵ ਇਹ ਨਹੀ ਸੀ ਅਤੇ ਉਨ੍ਹਾਂ ਦਾ ਇਸ ਤਰ੍ਹਾਂ ਕਹਿਣ ਦਾ ਇਹ ਭਾਵ ਸੀ ਕਿ ਮਹਿਜ਼ ਕਾਂਗਰਸ ਪਾਰਟੀ ਨੇ ਆਜ਼ਾਦੀ ਇਸ ਮੁਲਕ ਵਿਚ ਲਿਆਂਦੀ ਹੈ ਤਾਂ ਵੀ ਮੈਂ ਉਨ੍ਹਾਂ ਨਾਲ ਇਸ ਗਲ ਤੇ ਸਹਿਮਤ ਨਹੀਂ। ਮੈਂ ਉਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਫਾਂਸੀਆਂ ਦੇ ਤਖਤਿਆਂ ਤੇ ਜਿਹੜੇ ਅਕਾਲੀ ਚੜ੍ਹੇ ਉਹ ਕਾਂਗਰਸੀ ਨਹੀਂ ਸਨ, ਉਹ ਸਨ ਬਬਰ ਅਕਾਲੀ, ਨਾਮਧਾਰੀ ਸਿਖ ਅਤੇ ਭਗਤ ਸਿੰਘ ਸ਼ਹੀਦ ਵਰਗੇ ਇਸ ਸੂਬੇ ਦੇ ਲਾਲ। (ਤਾੜੀਆਂ) (ਸ਼ੋਰ)

**ਕੈਪਟਨ ਰਤਨ ਸਿੰਘ :** ਕੀ ਕਾਂਗਰਸ ਪਾਰਟੀ ਨੇ ਅਜ਼ਾਦੀ ਦੀ ਕੋਈ ਜੰਗ ਲੜੀ ਹੀ ਨਹੀਂ। ਤੁਹਾਡਾ ਮਤਲਬ ਉਨ੍ਹਾਂ ਵਿਚੋਂ ਕੋਈ ਫਾਂਸੀ ਚੜ੍ਹਿਆ ਨਹੀਂ ਸੀ, ਕਿ ਸਿਰਫ ਤੁਹਾਡੇ ਵਿਚੋਂ ਹੀ ਸੀ ਕੁਰਬਾਨੀਆਂ ਦੇਣ ਵਾਲੇ ?

**Mr. Speaker :** Order, order.

**ਮੁੱਖ ਮੰਤਰੀ :** ਸਪੀਕਰ ਸਾਹਿਬ, ਦਰਅਸਲ ਇਹ ਰੌਲਾ ਹੀ ਪਾਉਂਦੇ ਹਨ, ਸਾਡੀ ਗਲ ਸੁਣਨਾ ਨਹੀਂ ਚਾਹੁੰਦੇ......(ਵਿਘਨ)

**ਕੈਪਟਨ ਰਤਨ ਸਿੰਘ :** ਤੁਹਾਡਾ ਮਤਲਬ ਹੈ ਕਿ ਜੋ ਮਰਜ਼ੀ ਕਹੀ ਜਾਉ।

**ਮੁੱਖ ਮੰਤਰੀ :** ਜੇ ਤੁਹਾਡਾ ਮਤਲਬ ਹੈ ਕਿ ਸਾਰੀ ਮਨਾਪਲੀ ਹੀ ਆਜ਼ਾਦੀ ਲਹਿਰ ਦੇ ਲਈ ਕਾਂਗਰਸ ਪਾਰਟੀ ਦੀ ਹੈ ਤਾਂ ਇਹ ਗਲ ਗਲਤ ਹੋਵੇਗੀ, ਹਾਂ ਇਹ ਗਲ ਕਹੀ ਜਾ ਸਕਦੀ ਹੈ ਕਿ ਆਜ਼ਾਦੀ ਦੀ ਹਰ ਲਹਿਰ ਵਿਚ ਕਾਂਗਰਸ ਦੇ ਨਾਲ ਅਕਾਲੀ ਦਲ ਨੇ ਮੋਢੇ ਨਾਲ ਮੋਢਾ ਲਾ ਕੇ ਕੁਰਬਾਨੀਆਂ ਦਿਤੀਆਂ ਹਨ।

**ਚੌਧਰੀ ਬਲਬੀਰ ਸਿੰਘ :** ਤੁਸੀਂ ਤਾਂ ਉਸ ਵੇਲੇ ਦੇ ਅਕਾਲੀਆਂ ਵਿਚ ਵੀ ਨਹੀਂ ਸੋ।

**ਮੁੱਖ ਮੰਤਰੀ :** ਮੈਂ ਜੇ ਨਹੀਂ ਸੀ ਤਾਂ ਤੁਸੀਂ ਵੀ ਉਸ ਵੇਲੇ ਕਿਤੇ ਨਹੀਂ ਸੋ। (ਹਾਸਾ)

ਮੈਂ ਅਰਜ਼ ਕਰਾਂਗਾ ਕਿ ਜਿਨ੍ਹਾਂ ਨੇ ਮੁਲਕ ਦੇ ਲਈ ਕੁਰਬਾਨੀਆਂ ਦਿਤੀਆਂ ਭਾਵੇਂ ਕਿਸੇ ਪਾਰਟੀ ਵਿਚ ਰਹੇ, ਉਨ੍ਹਾਂ ਦੀ ਜਨਤਾ ਨੇ ਕਦਰ ਕੀਤੀ, ਅਤੇ ਉਹ ਵੋਟਾਂ ਲੈ ਕੇ ਇਥੇ ਆਏ। ਉਨ੍ਹਾਂ ਦੀ ਤਾਦਾਦ ਤੋਂ ਹੀ ਅੰਦਾਜ਼ਾ ਲਗ ਜਾਂਦਾ ਹੈ ਕਿ ਕੌਣ ਹਨ ਜਨਤਾ ਤੇ ਹਰਮਨ ਪਿਆਰੇ। (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਏਥੇ ਕਿਹਾ ਕਿ ਕੁਰਬਾਨੀਆਂ ਦੇਣ ਵਾਲੇ ਇਨ ਬਲਾਕ ਏਥੇ ਬੈਠੇ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਜੰਗੇ-ਆਜ਼ਾਦੀ ਚਲ ਰਹੀ ਸੀ ਤਾਂ ਚੀਫ਼ ਮਨਿਸਟਰ ਸਾਹਿਬ ਨੇ ਕਿਹੜੀ ਕੁਰਬਾਨੀ ਕੀਤੀ ਸੀ? ਉਹ ਤਾਂ ਮਾਈ ਲਾਰਡ ਕਹਿਕੇ ਦੇਸ਼ ਭਗਤਾਂ ਨੂੰ ਅੰਦਰ ਕਰਾ ਰਹੇ ਸੀ।

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (This is no point of order.)

**ਮੁੱਖ ਮੰਤਰੀ :** ਮਾਈ ਲਾਰਡ ਕਹਿਣਾ ਕੋਈ ਬੁਰੀ ਗਲ ਨਹੀਂ। ਚਲੋ ਮੈਂ ਸਾਰੀ ਗਲ ਇਸ ਤਰ੍ਹਾਂ ਮੁਕਦੀ ਕਰਦਾ ਹਾਂ ਕਿ ਇਕਲੀ ਕਾਂਗਰਸ ਨੇ ਕੁਰਬਾਨੀਆਂ ਨਹੀਂ ਕੀਤੀਆਂ ਕਾਂਗਰਸ ਪਾਰਟੀ ਨਾਲ ਹੋਰ ਵੀ ਸਿਆਸੀ ਪਾਰਟੀਆਂ ਸਨ ਜਿਨ੍ਹਾਂ ਨੇ ਜੰਗੇ-ਆਜ਼ਾਦੀ ਲੜੀ। ਜਿਵੇਂ ਉਹ ਕਹਿੰਦੇ ਹਨ ਕਿ ਇਨ੍ਹਾਂ ਕੁਰਬਾਨੀਆਂ ਵਿਚ ਇਕੋ ਪਾਰਟੀ ਦੀ ਮਨਾਪਲੀ ਸੀ, ਮੈਂ ਇਸ ਗਲ ਨਾਲ ਉਨ੍ਹਾਂ ਨਾਲ ਸਹਿਮਤ ਨਹੀਂ।

ਸਪੀਕਰ ਸਾਹਿਬ ਇਥੇ ਕਿਹਾ ਗਿਆ ਹੈ ਕਿ ਹਰੀਜਨ ਭਾਈਆਂ ਨਾਲ ਬੜਾ ਧੱਕਾ ਹੋ ਰਿਹਾ ਹੈ। ਇਥੇ ਇਕ ਆਨਰੇਬਲ ਮੈਂਬਰ ਨੇ ਕਿਹਾ ਕਿ ਉਨ੍ਹਾਂ ਨਾਲ ਬੜਾ ਜ਼ੁਲਮ ਹੋ ਰਿਹਾ ਹੈ। ਮੈਂ ਇਸ ਸਦਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਅਜਿਹਾ ਕੇਸ ਤੁਸੀਂ ਮੇਰੇ ਨੋਟਿਸ ਵਿਚ ਲਿਆਓ, ਮੈਂ ਫੌਰਨ ਹੀ ਐਕਸ਼ਨ ਲਵਾਂਗਾ। ਇਸ ਤਰ੍ਹਾਂ ਤਾਂ ਕੰਮ ਨਹੀਂ ਚਲੇਗਾ ਕਿ ਕਿਹਾ ਜਾਵੇ ਕਿ ਹਰੀਜਨਾਂ ਨਾਲ ਧੱਕਾ ਹੋ ਰਿਹਾ ਹੈ ਪਰ ਕੋਈ ਕੇਸ ਨਾ ਅਗੇ ਲਿਆਂਦਾ ਜਾਵੇ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ਼੍ਰੀ ਸਪੀਕਰ :** ਬੈਠ ਜਾਓ। (Please resume your seat.)

**ਮੁੱਖ ਮੰਤਰੀ :** ਮੈਨੂੰ ਅਫ਼ਸੋਸ ਹੈ ਕਿ 20 ਸਾਲ ਦੀ ਆਜ਼ਾਦੀ ਦੇ ਸਮੇਂ ਵੀ ਹਰੀਜਨਾਂ ਨੂੰ ਉਚਿਆਂ ਨਾ ਚੁਕਿਆ ਜਾ ਸਕਿਆ। (ਵਿਘਨ)

**ਕੈਪਟਨ ਰਤਨ ਸਿੰਘ :** ਉਪਰ ਚੁਕਿਆ ਪਰ ਪੂਰੀ ਤਰ੍ਹਾਂ ਨਾ ਚੁਕਿਆ ਜਾ ਸਕਿਆ।

**ਮੁੱਖ ਮੰਤਰੀ :** ਕਾਂਗਰਸ ਪਾਰਟੀ ਦੇ ਡਿਪਟੀ ਲੀਡਰ ਕਹਿੰਦੇ ਹਨ ਕਿ ਚੁਕਿਆ ਗਿਆ ਹੈ। ਇਹ ਮੈਨੂੰ ਦਸ ਦੇਣ ਕਿ ਕਿਥੇ ਚੁਕਿਆ ਹੈ। ਮੈਂ, ਸਪੀਕਰ ਸਾਹਿਬ, ਕਹਿੰਦਾ ਹਾਂ ਕਿ ਇਹ ਇਕ ਪਹਿਲੀ ਸਰਕਾਰ ਆਈ ਹੈ ਜਿਸ ਨੇ ਹਰੀਜਨਾਂ ਵਿਚੋਂ ਧਰਮ ਬਦਲ ਕੇ ਗਏ ਇਸਾਈਆਂ ਨੂੰ ਵੀ ਹਰੀਜਨਾਂ ਵਾਲੀਆਂ ਸਹੂਲਤਾਂ ਦਿਤੀਆਂ ਹਨ। (ਵਿਘਨ) ਸੁਣ ਤਾਂ ਲਉ। (ਵਿਘਨ)

**ਸਰਦਾਰ ਗੁਰਬੰਤਾ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਅਸੀਂ ਵੀ ਉਨ੍ਹਾਂ ਨੂੰ ਰਿਆਇਤਾਂ ਦੇਣੀਆਂ ਚਾਹੁੰਦੇ ਸੀ ਪਰ ਉਹ ਲੈਂਦੇ ਨਹੀਂ ਸੀ। ਕਿਉਂਕਿ ਪਾਦਰੀ ਜੋ ਉਚੀਆਂ ਸ਼੍ਰੇਣੀਆਂ ਦੇ ਸਿਖਾਂ, ਹਿੰਦੂਆਂ ਵਿਚੋਂ ਹੁੰਦੇ ਸੀ, ਉਨ੍ਹਾਂ ਨੂੰ ਇਹ ਰਿਆਇਤਾਂ ਲੈਣ ਤੋਂ ਰੋਕਦੇ ਸੀ।

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (It is no point of order.)

**ਮੁੱਖ ਮੰਤਰੀ :** ਹੋ ਸਕਦਾ ਹੈ ਕਿ ਇਨ੍ਹਾਂ ਨੂੰ ਇਹ ਇਲਮ ਹੋਵੇ ਕਿ ਉਹ ਸਹੂਲਤਾਂ ਨਹੀਂ ਸਨ ਲੈਣਾ ਚਾਹੁੰਦੇ। ਮੈਂ ਤਾਂ ਦੇਖਿਆ ਹੈ ਕਿ ਉਹ ਇਸ ਲਈ ਬੜੇ ਹੀ ਐਕਸ਼ ਸਨ। ਪਤਾ ਨਹੀਂ ਇਨ੍ਹਾਂ ਤੋਂ ਸਹੂਲਤਾਂ ਕਿਉਂ ਨਾ ਲਈਆਂ। ਉਹ ਲੈਣਾ ਚਾਹੁੰਦੇ ਸਨ ਇਸ ਲਈ ਅਸੀਂ ਉਨ੍ਹਾਂ ਨੂੰ ਇਹ ਕੰਸੈਸ਼ਨਜ਼ ਦਿਤੀਆਂ ਹਨ। ਕਿਉਂਕਿ ਟਾਇਮ ਨਹੀਂ ਹੈ ਇਸ ਲਈ ਹੁਣੇ ਹੀ ਖਤਮ ਕਰ ਦਿੰਦਾ ਹਾਂ। ਫਿਰ ਸ਼੍ਰੀ ਰਾਧਾ ਕ੍ਰਿਸ਼ਨ ਅਤੇ ਮਾਸਟਰ ਬਾਬੂ ਸਿੰਘ ਜੀ ਨੇ ਕੁਝ ਸੁਝਾਵ ਦਿਤੇ ਹਨ। ਮਾਸਟਰ ਬਾਬੂ ਸਿੰਘ ਜੀ ਨੇ ਕਿਹਾ ਹੈ ਕਿ ਡੀ. ਏ. ਵਿਰੁਧ ਸ਼ਿਕਾਇਤ ਹੈ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਨਕੁਆਇਰੀ ਲਈ ਕਹਿ ਚੁਕਾ ਹਾਂ। (ਤਾੜੀਆਂ)

**ਸਰਦਾਰ ਗੁਰਬੰਤਾ ਸਿੰਘ :** ਸਾਧੂ ਰਾਮ ਦਾ ਵੀ ਝਗੜਾ ਨਬੇੜ ਦਿਓ।

**ਮੁੱਖ ਮੰਤਰੀ :** ਮੈਂ ਨਬੇੜ ਦਿੰਦਾ ਪਰ ਉਨ੍ਹਾਂ ਨੇ ਕੁਝ ਦਸਿਆ ਹੀ ਨਹੀਂ। ਸਪੀਕਰ ਸਾਹਿਬ, ਜ਼ਿਆਦਾ ਸਮਾਂ ਨਹੀਂ ਹੈ। ਇਸ ਲਈ ਅਖੀਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਮੈਂਬਰ ਸਾਹਿਬ ਪੁਲੀਸ ਨੂੰ ਸੁਧਾਰਨ ਲਈ ਕੋਈ ਗਲ ਆਖਦੇ ਕੋਈ ਕੰਸਟ੍ਰਕਟਿਵ ਸੁਝਾਵ ਦਿੰਦੇ ਤਾਂ ਮੈਂ ਉਨ੍ਹਾਂ ਨੂੰ ਵੈਲਕਮ ਆਖਦਾ, ਖੁਸ਼-ਆਮਦੀਦ ਆਖਦਾ, ਜੀ ਆਇਆਂ ਨੂੰ ਆਖਦਾ। ਪਰ ਇਥੇ ਤਾਂ ਸਾਰਾ ਕ੍ਰਿਟੀਸਿਜ਼ਮ ਹੀ ਇਹ ਹੋਇਆ ਹੈ ਕਿ ਪੁਲੀਸ ਖਰਾਬ ਹੈ, ਐਡਮਿਨਿਸਟਰੇਸ਼ਨ ਖਰਾਬ ਹੈ, ਵਜ਼ਾਰਤ ਖ਼ਰਾਬ ਹੈ। ਸਿਰਫ਼ ਇਹ ਹੀ ਚੰਗੇ ਹਨ।

**ਵਿਰੋਧੀ ਪੱਖ ਵਲੋਂ ਆਵਾਜ਼ਾਂ :** ਅਸੀਂ ਹੈ ਹੀ ਚੰਗੇ ਹਾਂ।

**ਮੁੱਖ ਮੰਤਰੀ :** ਟਾਇਮ ਨਹੀਂ ਰਿਹਾ ਇਸ ਲਈ ਮੈਂ ਬੈਠਦਾ ਹਾਂ।

**ਸ਼੍ਰੀ ਸਪੀਕਰ :** ਹੁਣ ਡਿਮਾਂਡ ਨੰਬਰ 9 ਤੇ ਕੁਝ ਕਟ ਮੋਸ਼ਨਾਂ ਹਨ। ਪਹਿਲੀ ਕਟ ਮੋਸ਼ਨ ਸ਼੍ਰੀ ਰਾਮ ਸਿੰਘ ਦੀ ਹੈ। (Now the House will take up cut motions on Demand No. 9. The first cut motion stands in the name of Shri Ram Singh.)

ਸ੍ਰੀ ਸਪੀਕਰ : ਸਵਾਲ ਇਹ ਹੈ ਕਿ --

ਡਿਮਾਂਡ ਵਿਚੋਂ ਇਕ ਰੁਪਿਆ ਘੱਟ ਕਰ ਦਿਤਾ ਜਾਵੇ।

(ਮੋਸ਼ਨ ਰਦ ਹੋ ਗਈ)

(Question is—
That the demand be reduced by Re.1/-.)

(*The motion was los.*)

ਸ੍ਰੀ ਸਪੀਕਰ : ਦੂਜੀ ਕਟ ਮੋਸ਼ਨ ਚੌਧਰੀ ਬਲਬੀਰ ਸਿੰਘ ਦੀ ਹੈ। (The second cut motion stands in the name of Chaudhri Balbir Singh.)

ਚੌਧਰੀ ਬਲਬੀਰ ਸਿੰਘ : ਮੈਂ ਵਾਪਸ ਲੈਂਦਾ ਹਾਂ।

ਸ੍ਰੀ ਸਪੀਕਰ : ਕੀ ਹਾਊਸ ਦੀ ਇਸ ਵਿਚ ਖੁਸ਼ੀ ਹੈ ? (Is it the pleasure of the House ?)

ਅਵਾਜ਼ਾਂ : ਹਾਂ ਜੀ।

(ਮੋਸ਼ਨ ਹਾਊਸ ਦੀ ਆਗਿਆ ਨਾਲ ਵਾਪਸ ਲੈ ਲਈ ਗਈ।)

(The cut motion was by leave withdrawn.)

ਸ੍ਰੀ ਸਪੀਕਰ : ਇਕ ਹੋਰ ਕਟ ਮੋਸ਼ਨ ਕਾਮਰੇਡ ਸੱਤ ਪਾਲ ਡਾਂਗ, ਕਾਮਰੇਡ ਬਾਬੂ ਸਿੰਘ, ਕਾਮਰੇਡ ਕੁਲਵੰਤ ਸਿੰਘ ਅਤੇ ਕਾਮਰੇਡ ਦਾਨਾ ਰਾਮ ਦੀ ਹੈ। (Another cut motion stands in the names of Comrade Satya Pal Dang, Comrade Babu Singh, Comrade Kulwant Singh and Comrade Dana Ram.)

ਕਾਮਰੇਡ ਸੱਤ ਪਾਲ ਡਾਂਗ : ਅਸੀਂ ਵਾਪਸ ਲੈਂਦੇ ਹਾਂ।

ਸ੍ਰੀ ਸਪੀਕਰ : ਕੀ ਹਾਊਸ ਦੀ ਇਸ ਵਿਚ ਖੁਸ਼ੀ ਹੈ ? (Is it the pleasure of the House ?)

ਅਵਾਜ਼ਾਂ : ਹਾਂ ਜੀ।

(ਮੋਸ਼ਨ ਹਾਊਸ ਦੀ ਆਗਿਆ ਨਾਲ ਵਾਪਸ ਲਈ ਗਈ।)

(The cut motion was, by leave, withdrawn.)

ਸ੍ਰੀ ਸਪੀਕਰ : ਹੁਣ ਇਕ ਕਟ ਮੋਸ਼ਨ ਸਰਦਾਰ ਕਿਰਪਾਲ ਸਿੰਘ ਦੀ ਹੈ। (Another cut motion stands in the name of Sardar Kirpal Singh.)

ਸਰਦਾਰ ਕਿਰਪਾਲ ਸਿੰਘ : ਮੈਂ ਵਾਪਸ ਲੈਂਦਾ ਹਾਂ।

ਸ੍ਰੀ ਸਪੀਕਰ : ਕੀ ਹਾਊਸ ਦੀ ਇਸ ਵਿਚ ਖੁਸ਼ੀ ਹੈ ? (Is it the pleasure of the House ?)

ਆਵਾਜ਼ਾਂ : ਹਾਂ ਜੀ ।

(ਹਾਊਸ ਦੀ ਆਗਿਆ ਨਾਲ ਵਾਪਸ ਲਈ ਗਈ ।)

(The cut motion was by leave withdrawn.)

ਸ੍ਰੀ ਸਪੀਕਰ : ਸਵਾਲ ਇਹ ਹੈ ਕਿ —

ਇਕ ਰਕਮ ਜੋ 2,99,59,330 ਰੁਪਏ ਤੋਂ ਵਧ ਨਾ ਹੋਵੇ (ਪਹਿਲਾਂ ਲੇਖਾ ਅਨੁਦਾਨ ਕੀਤੀ ਜਾ ਚੁਕੀ ਛੱਡ ਕੇ) ਰਾਜਪਾਲ ਨੂੰ ਸਾਲ 1969-70 ਲਈ ਮੱਦ "19-ਰਾਜ ਪ੍ਰਬੰਧ" ਦੇ ਨਮਿੱਤ ਆਣ ਵਾਲੇ ਖਰਚਾਂ ਦੇ ਭੁਗਤਾਉਣ ਲਈ ਦਿਤੀ ਜਾਵੇ ।

(ਪ੍ਰਸਤਾਵ ਪਾਸ ਕੀਤਾ ਗਿਆ)

[Question is—

that a sum not exceeding Rs. 2,99,59,330 be granted to the Governor to defray the charges that will come in the course of payment far the year 1969-70 (excluding the amount already voted on Account) in respect of charges under head "19-General Administration.]

*(The motion was carried.)*

**Demand No. 12.**

ਸ੍ਰੀ ਸਪੀਕਰ : ਹੁਣ ਡਿਮਾਂਡ ਨੰ: 12 ਤੇ ਕਟ ਮੋਸ਼ਨਾਂ ਹਨ । ਪਹਿਲੀ ਕਟ ਮੋਸ਼ਨ ਚੋਧਰੀ ਬਲਬੀਰ ਸਿੰਘ ਦੀ ਹੈ । (Now cut motions to Demand No. 12 are before the House. First cut motion stands in the name of Chaudhri Balbir Singh.)

ਚੋਧਰੀ ਬਲਬੀਰ ਸਿੰਘ : ਮੈਂ ਵਾਪਸ ਲੈਂਦਾ ਹਾਂ ।

ਸ੍ਰੀ ਸਪੀਕਰ : ਕੀ ਹਾਊਸ ਦੀ ਇਸ ਵਿਚ ਖੁਸ਼ੀ ਹੈ ? (Is it the pleasure of the House ?)

ਆਵਾਜ਼ਾਂ . ਹਾਂ ਜੀ ।

(ਹਾਊਸ ਦੀ ਆਗਿਆ ਨਾਲ ਪ੍ਰਸਤਾਵ ਵਾਪਸ ਹੋ ਗਿਆ ।)

(The cut motion was by leave withdrawn.)

ਸ੍ਰੀ ਸਪੀਕਰ : ਅਗਲੀ ਕਟ ਮੋਸ਼ਨ ਕਾਮਰੇਡ ਸੱਤ ਪਾਲ ਡਾਂਗ, ਕਾਮਰੇਡ ਬਾਬੂ ਸਿਘ, ਕਾਮਰੇਡ ਕੁਲਵੰਤ ਸਿੰਘ ਅਤੇ ਕਾਮਰੇਡ ਦਾਨਾ ਰਾਮ ਵਲੋਂ ਹੈ । (The next cut motion stands in the names of Comrade Satya Pal Dang, Comrade Babu Singh, Comrade Kulwant Singh and Comrade Dana Ram )

ਕਾਮਰੇਡ ਸੱਤ ਪਾਲ ਡਾਂਗ : ਅਸੀਂ ਵਾਪਸ ਲੈਂਦੇ ਹਾਂ ।

ਸ੍ਰੀ ਸਪੀਕਰ : ਕੀ ਇਸ ਵਿਚ ਹਾਊਸ ਦੀ ਖੁਸ਼ੀ ਹੈ ? (Is it the pleasure of the House ?)

ਆਵਾਜ਼ਾਂ : ਹਾਂ ਜੀ ।

ਸਰਦਾਰ ਗੁਰਬੰਤਾ ਸਿੰਘ : ਨਹੀਂ ਜੀ ।

ਸ੍ਰੀ ਸਪੀਕਰ : ਸਵਾਲ ਇਹ ਹੈ ਕਿ–

ਡਿਮਾਂਡ ਵਿਚੋਂ ਇਕ ਰੁਪਿਆ ਘੱਟ ਕਰ ਦਿਤਾ ਜਾਵੇ ।

(ਪ੍ਰਸਤਾਵ ਰਦ ਹੋ ਗਿਆ)

[Question is —

That the Demand be reduced by Re. 1/-.

*The motion was lost.*]

ਸ੍ਰੀ ਸਪੀਕਰ : ਸਵਾਲ ਇਹ ਹੈ ਕਿ–

ਇਕ ਰਕਮ ਜੋ 5,64,59,040 ਰੁਪਏ ਤੋਂ ਵਧ ਨਾ ਹੋਵੇ (ਪਹਿਲਾਂ ਲੇਖਾ ਅਨੁਦਾਨ ਕੀਤੀ ਜਾ ਚੁਕੀ ਰਕਮ ਨੂੰ ਛੱਡ ਕੇ) ਰਾਜਪਾਲ ਨੂੰ ਸਾਲ 1969–70 ਲਈ ਮੱਦ "23–ਪੁਲਿਸ" ਦੇ ਨਿਮਿੱਤ ਆਉਣ ਵਾਲੇ ਖਰਚਾਂ ਨੂੰ ਭੁਗਤਾਉਣ ਲਈ ਦਿਤੀ ਜਾਵੇ ।

(ਪ੍ਰਸਤਾਵ ਪਾਸ ਹੋਇਆ)

[Question is —

that a sum not exceeding Rs. 5,64,59,040 be granted to the Governor to defray the charges that will come in course of payment for the year 1969-70 (excluding the amount already voted on Account) in respect of charges under head "23-Police".

*The motion was carried.*]

ਸ੍ਰੀ ਸਪੀਕਰ : ਹੁਣ ਹਾਊਸ ਬੁਧਵਾਰ 9 ਅਪਰੈਲ, 1969 ਨੂੰ 2 ਵਜੇ ਬਾਅਦ ਦੁਪਹਿਰ ਤਕ ਮੁਲਤਵੀ ਕੀਤਾ ਜਾਂਦਾ ਹੈ । (The House now stands adjourned till 2 p. m. on Tuesday, the 9th April, 1969.)

6.18 P. M. |

(ਫਿਰ ਹਾਊਸ ਬੁਧਵਾਰ, 9 ਅਪਰੈਲ, 1969 ਨੂੰ 2 ਵਜੇ ਬਾਅਦ ਦੁਪਹਿਰ ਤਕ ਮੁਲਤਵੀ ਹੋ ਗਿਆ ।)

*(The House then adjourned till 2-00 P. M. on Wednesday, the 9th April, 1969.)*

# PUNJAB VIDHAN SABHA

## DEBATES

9th April, 1969

**Vol. I—No. 18**

**OFFICIAL REPORT**

CONTENTS

*Wednesday, the 9th April, 1969.*




**Punjab Vidhan Sabha, Chandigarh.** Price : Rs. 5.50

# Errata

To

## Punjab Vidhan Sabha Debates.

Dated 9th April, 1969.

Vol. 1—No. 18.

| *Read* | *For* | *Page* | *Line* |
|---|---|---|---|
| ਉਧਰ | ਉਸਰ | (18)4 | 3. |
| ਚੌਧਰੀ ਰਾਮ ਸਿੰਘ | ਚਧਰੀ ਰਾਮ ਸਿੰਘ | (18)6 | 8. |
| 9th April | 9th Appil | (18)6 | heading |
| ਐਜੂਕੇਸ਼ਨ | ਐਜੂਕੇਸ਼ਨਰ | (18)8 | 1. |
| ਸਿਰਦਾਰ ਕਪੂਰ ਸਿੰਘ | ਸਰਦਾਰ ਕਪੂਰ ਸਿੰਘ | (18)8 | 13. |
| programme | plogramme | (18)27 | 10. |
| control | contro | (18)28 | 10. |
| purpose | puroose | (18)30 | 20th from below. |
| or teachers | of teaches | (18)37 | 29. |
| adjusted | adjusten | (18)37 | 18th from below. |
| junior | juniot | (18)37 | 17th from below. |
| adjustment | adjusment | (18)37 | 7th from below. |
| will | wfll | (18)41 | 15. |
| provident | providsnt | (18)41 | 19. |
| certificate | certificbte | (18)42 | 20. |
| enquiry | equiry | (18)43 | 8th from below. |
| Incentive | Incnetive | (18)45 | 20th from below. |
| ਪੰਜਾਬ | ਪੰਜਾਖ | (18)50 | 7. |
| ਸਰਕਾਰ | ਸਕਾਰ | (18)50 | 17th from below. |
| ਨਹੀਂ | ਨਰੀਂ | (18)50 | 7th from below. |
| ਸਰਦਾਰ ਲਛਮਣ ਸਿੰਘ ਗਿੱਲ | ਸਰਦਾਰ ਲਛਸਣ ਸਿੰਘ ਗਿਲ | (18)50 | 6th from below. |
| ਮਤਲਬ | ਮਤਲਲ | (18)54 | 10. |
| ਮਨਿਸਟਰ | ਮਨਿਸਟ | (18)54 | 14th from below. |
| concerned | concesned | (18)54 | 12th from below. |
| make | kmae | (18)54 | 12th from below. |
| ਹੋਈ | ਹੋਹੀ | (18)54 | 9th from below. |

| *Read* | *For* | *Page* | *Line* |
| --- | --- | --- | --- |
| ਮਨਿਸਟਰ | ਮਨਿਸਟਰਮ | (18)54 | last. |
| ਕਾਇਮ | ਕਾਇਸ | (18)56 | 7. |
| ਸਰਦਾਰ ਸੋਹਨ ਸਿੰਘ ਬਾਸੀ | ਸਰਦਾਰ ਮੋਹਨ ਸਿੰਘ ਬਾਸੀ | (18)63 | 1. |
| ਸਰਕਾਰ | ਸਰਕਾਲ | (18)65 | 9. |
| ਕੈਪਟਨ ਰਤਨ ਸਿੰਘ | ਰਤਨ ਸਿੰਘ | (18)65 | 12. |
| service | crvice | (18)74 | 10th from below. |
| Chief Minister | Chehi Minister | (18)79 | 27. |
| person | herson | (18)83 | 22. |
| already | alredy | (18)85 | 2. |
| ਸਿਰਦਾਰ ਕਪੂਰ ਸਿੰਘ | ਸਰਦਾਰ ਕਪੂਰ ਸਿੰਘ | (18)96 | 8th from below. |
| ਸ਼੍ਰੀ ਸਪੀਕਰ | ਸ੍ਰੀ ਸਪਕੀਰ | (18)97 | 2. |
| ਸਰਦਾਰ ਉਮਰਾਓ ਸਿੰਘ | ਸਰਦਾਹ ਉਮਰਾਓ ਸਿੰਘ | (18)98 | 7th from below. |
| ਸਰਦਾਰ ਉਮਰਾਓ ਸਿੰਘ | ਸਰਦਾਰ ਉਮਰਾਓ ਘਿੰਸ | (18)99 | 22. |
| Gurnam Singh, Sardar | Gurnam Gingh, Sardar | (18)102 | 7th from below. |
| Kapur Singh, Sirdar | Kapur Singh, Sirdar | (18)103 | 6. |
| Parshotam Singh, Shri | Parshotam Sfngh, Shri | (18)103 | 18th from below. |
| ਸਰਦਾਰ ਗੁਰਮੀਤ ਸਿੰਘ ਮੀਤ | ਸਰਜਾਹ ਗੁਰਮੀਤ ਸਿੰਘ ਮੀਤ | (18)108 | 1. |
| ਚਾਹੀਦੀ | ਦਾਹੀਦੀ | (18)113 | 11th from below. |
| ਮਾਸਟਰ ਬਾਬੂ ਸਿੰਘ | ਮਾਮਟਰ ਬਾਬੂ ਸਿੰਘ | (18)116 | 14. |

———

## PUNJAB VIDHAN SABHA

Wednesday, the 9th April, 1969

*The Vidhan Sabha met in the Hall of the Punjab Vidhan Bhavan, Sector 1, Chandigarh at 9.00 a.m. of the Clock. Mr. Speaker (Sardar Darbara Singh) in the Chair.*

### POSTPONED STARRED QUESTIONS AND ANSWERS

Application for allotment of Government Barren Land to Landless Peasants in the State.

***66. Comrade Darshan Singh Jhabal** : Will the Minister for Revenue and Rehabilitation be pleased to state :—

(a) the total number of applications received by the Government from the landless peasants for the allotment of Government barren lands in the State during the year 1963 ;

(b) the action, if any, being taken by the present Government to allot barren lands to the said applicants ;

(c) the total area of the barren land with the Government in the Bet area of river Ravi, Beas and Sutlej and at other places, district wise ?

**ਸਰਦਾਰ ਆਤਮਾ ਸਿੰਘ :**

(ੳ) 103552

(ਅ) ਸਰਕਾਰ ਦੁਆਰਾ ਸਮੇਂ ਸਮੇਂ ਸਿਰ ਜਾਰੀ ਕੀਤੀਆਂ ਹਦਾਇਤਾਂ ਅਨੁਸਾਰ ਯੋਗ ਪ੍ਰਾਰਥਕਾਂ ਨੂੰ ਭੋਂ ਅਲਾਟ ਹੋ ਗਈ ਹੈ/ਕੀਤੀ ਜਾ ਰਹੀ ਹੈ ।

(ੲ) ਇਕ ਵਿਵਰਣ ਪੱਤਰ ਸਦਨ ਦੇ ਮੇਜ਼ ਤੇ ਰੱਖ ਦਿੱਤਾ ਗਿਆ ਹੈ ।

---

ਵਿਵਰਣ ਪੱਤਰ ਜਿਸ ਵਿਚ ਜ਼ਿਲ੍ਹਾ ਵਾਰ ਦਰਿਆਵਾਂ ਤੇ ਹੋਰ ਸਥਾਨਾਂ ਦੇ ਬੇਟ ਦੇ ਇਲਾਕੇ ਦੀ ਕੁਲ ਸਰਕਾਰੀ ਬੰਜਰ ਜ਼ਮੀਨ ਦੇ ਅੰਕੜੇ ਦਸੇ ਗਏ ਹਨ ।

ਬੰਜਰ ਜ਼ਮੀਨ ਦਾ ਕਲ ਰਕਬਾ (ਏਕੜਾਂ ਵਿਚ)

| ਕ੍ਰਮ ਨੰ: | ਜਿਲੇ ਦਾ ਨਾਂ | ਮਾਲ ਵਾਲੇ ਪਾਸੇ | ਮੁੜ ਵਸਾਉ ਵਾਲੇ ਪਾਸੇ | ਕੁਲ |
|---|---|---|---|---|
| | | ਏਕੜ: ਕੇ: ਐਮ. | ਏ. ਕੇ: ਐਮ. | ਏ. ਕੇ. ਐਮ. |
| 1. | ਰੋਪੜ | 1473—0—0 | 6595—0—0 | 8063—0—0 |
| 2. | ਅੰਮ੍ਰਿਤਸਰ | — | 15520—0—0 | 15520—0—0 |
| 3. | ਬਠਿੰਡਾ | — | 14—0—0 | 14—0—0 |
| 4. | ਜਲੰਧਰ | 4416—0—0 | 18642—0—0 | 23058—0—0 |
| 5. | ਹੋਸ਼ਿਆਰਪੁਰ | 351—0—0 | 25633—0—0 | 26034—0—0 |
| 6. | ਕਪੂਰਥਲਾ | 86—7—4 | 11865—0—0 | 11951—7—4 |
| 7. | ਸੰਗਰੂਰ | — | — | — |
| 8. | ਪਟਿਆਲਾ | — | 805—0—0 | 805—0—0 |
| 9. | ਗੁਰਦਾਸਪੁਰ | — | 3756—0—0 | 3756—0—0 |
| 10. | ਫਿਰੋਜ਼ਪੁਰ | — | 14910—4—0 | 14910—0—0 |
| 11. | ਲੁਧਿਆਣਾ | 1602—5—16 | 1613—0—0 | 3215—5—16 |
| | ਜੋੜ | 7929—5—0 | 99403—0—0 | 107332—5—0 |

**चौधरी बलबीर सिंह :** स्पीकर साहिब, इस जमीन की अलाटमेंट के सिलसिले में यह जमीन किसी कमेटी के ज़रिये दी गई थी या अफसरों के ज़रिये दी गई थी ?

(ਅਵਾਜ਼ਾਂ ਸਪਲੀਮੈਂਟਰੀ ਨਹੀਂ ਬਣਦਾ)

**चौधरी बलबीर सिंह :** सपलीमेंटरी कैसे नहीं बनता । सरकार ने जो लैंड अलाट की है वह किसी कमेटी के ज़रिये की है या अफसरों के ज़रिये की है, किस तरीके से जमीन अलाट की है ? (कोई उत्तर न दिया गया ।)

**ਕੈਪਟਨ ਰਤਨ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕੋਈ ਜ਼ਮੀਨ ਦਿੱਤੀ ਵੀ ਗਈ ਹੈ ? ਅਲਾਟ ਕੀਤੀ ਗਈ ਹੈ ?

**ਮੰਤ੍ਰੀ :** ਅਲਾਟ ਕੀਤੀ ਗਈ ਹੈ ।

**ਕੈਪਟਨ ਰਤਨ ਸਿੰਘ :** ਕਿੰਨੀ ਏਕੜ ਜ਼ਮੀਨ ਅਲਾਟ ਕੀਤੀ ਗਈ ਹੈ ?

**ਮੰਤਰੀ :** ਨੋਟਿਸ ਦੇ ਦਿਉ ਪਤਾ ਕਰਕੇ ਦਸ ਦਿਆਂਗੇ ।

---

## HOUSES CONSTRUCTED UNDER THE INDUSTRIAL HOUSING SCHEME

***44 Comrade Satya Pal Dang :** Will the Minister for Industries be pleased to state :—

(a) the total amount of subsidy/grant sanctioned by the Union Government for Punjab for constructing houses under the Industrial Housing Scheme. Year-wise during the last 10 years together with the amount actually utilised by the Government for the purpose each ;

(b) the total number of houses constructed each year under the scheme referred to in part (a) above and the name of places where these have been constructed ?

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) :—**

(ੳ) ਅਤੇ (ਅ) ਵੇਰਵਾ ਪੱਤਰ ਸਭਾ ਦੇ ਮੇਜ਼ ਤੇ ਪੇਸ਼ ਹੈ ।

ਵੇਰਵਾ ਪੱਤਰ

| | 1958-59 | 1959-60 | 1960-61 | 1961-62 | 1962-63 | 1963-64 | 1964-65 | 1965-66 | 1966-67 | 1967-68 | ਟੋਟਲ । |
|---|---|---|---|---|---|---|---|---|---|---|---|
| (ੳ) (ਰਕਮ ਲੱਖਾਂ ਵਿੱਚ) ਜਿਹੜੀ ਕੇਂਦਰੀ ਸਰਕਾਰ ਨੇ ਰੀਲੀਜ਼ ਕੀਤੀ । | 12·00 | 11·01 | 7·15 | 5.21 | 9·28 | 5·58 | 3·47 | 6 41 | 1·62 | 3·42 | 64·85 |
| (ਅ) ਸਟੇਟ ਸੈਕਟਰ | | | | | | | | | | | |
| ਛਿਹਰਟਾਂ | — | — | — | — | 108 | — | — | — | — | — | |
| ਗੋਬਿੰਦਗੜ | — | 100 | — | — | — | — | — | — | — | — | |
| ਲੁਧਿਆਣਾਂ | 126 | — | — | — | — | — | — | — | — | — | |
| ਭੋਗਪੁਰ | 200 | — | — | — | — | — | — | — | — | — | |
| ਫਗਵਾੜਾ | 100 | — | — | — | — | — | — | — | — | — | |
| ਬਟਾਲਾ | 58 | — | — | — | — | — | — | — | — | — | |
| ਧਾਰੀਵਾਲ | 60 | — | — | — | — | — | — | — | — | — | |
| | 544 | 100 | | | 108 | | | | | | |
| ਕੋ-ਆਪਰੇਟਿਵ ਸੈਕਟਰ | | | | | | | | | | | 752 |
| ਘਨੂ ਪੁਰ | — | — | — | — | — | 26 | 9 | 14 | 2 | 20 | |
| ਅਸ਼ੋਕ ਨਗਰ (ਲੁਧਿਆਣਾ | 52 | 40 | — | — | — | — | — | — | — | — | |
| ਗਾਂਧੀ ਨਗਰ ( ,,) | — | — | — | — | — | — | — | 85 | — | — | |
| ਮੋਤੀ ਨਗਰ ( ,,) | — | — | — | — | — | — | — | 70 | 10 | — | |
| | 52 | 40 | | | | 26 | 9 | 169 | 12 | 20 | |
| ਪ੍ਰਾਈਵੇਟ ਸੈਕਟਰ | | | | | | | | | | | 328 |
| ਫਗਵਾੜਾ | — | — | — | — | — | 24 | — | — | — | — | |
| ਰਾਜਪੁਰਾ | — | — | — | — | — | — | 128 | — | — | — | |
| ਖਰੜ | — | — | — | — | — | — | — | — | 64 | — | |
| ਅਬੋਹਰ | — | — | — | — | — | — | — | — | — | 64 | |
| | | | | | | 24 | 128 | | 64 | 64 | 280 |
| ਗ੍ਰੈਂਡ ਟੋਟਲ | 596 | 140 | | | 108 | 50 | 137 | 169 | 76 | 84 | 1360 |

ਨੋਟ :—ਪ੍ਰਾਈਵੇਟ ਸੈਕਟਰ ਵਿਚ ਪਹਿਲੇ ਪੰਜ ਸਾਲਾਂ ਵਿਚ ਉਸਾਰੇ ਮਕਾਨਾਂ ਦਾ ਵੇਰਵਾ ਨਹੀਂ ਮਿਲ ਸਕਿਆ, ਕਿਉਂਕਿ ਬਾਵਜੂਦ ਜਾਤੀ ਕੋਸ਼ਿਸ਼ ਹਰਿਆਨਾ ਸਰਕਾਰ ਪਾਸੋਂ ਸਬੰਧਤ ਮਿਸਲਾਂ ਜਿਹੜੀਆਂ ਪੁਨਰਗਠਨ ਮਗਰੋਂ ਉਸਰ ਚਲੀਆਂ ਗਈਆਂ ਸਨ, ਨਹੀਂ ਮਿਲ ਸਕਿਆ।

**ਕਾਮਰੇਡ ਸਤ ਪਾਲ ਡਾਂਗ** : ਮਰਕਜ਼ੀ ਸਰਕਾਰ ਨੇ ਜਿਹੜਾ ਪੈਸਾ ਪੰਜਾਬ ਸਰਕਾਰ ਨੂੰ ਇੰਡਸਟਰੀਅਲ ਹਾਊਸਿੰਗ ਸਕੀਮ ਦੇ ਤਹਿਤ ਮਕਾਨ ਬਣਾਉਣ ਲਈ ਦਿੱਤਾ ਹੈ ਉਹ ਪੂਰਾ ਖ਼ਰਚ ਨਹੀਂ ਹੋਇਆ। ਕੀ ਉਸ ਦੇ ਇਸਤੇਮਾਲ ਵਾਸਤੇ ਸਰਕਾਰ ਕੋਈ ਕਦਮ ਉਠਾ ਰਹੀ ਹੈ ?

**ਮੁੱਖ ਮੰਤਰੀ** : ਮੈਨੂੰ ਸਵਾਲ ਸਮਝ ਨਹੀਂ ਆਇਆ।

**ਕਾਮਰੇਡ ਸਤੱਪਾਲ ਡਾਂਗ** : ਜਿਹੜਾ ਪੈਸਾ ਸੈਂਟਰਲ ਸਰਕਾਰ ਨੇ ਪੰਜਾਬ ਨੂੰ ਅਲਾਟ ਕਰ ਦਿੱਤਾ ਹੈ ਇੰਡਸਟਰੀਅਲ ਹਾਊਸਿੰਗ ਸਕੀਮ ਦੇ ਅੰਡਰ ਕੁਆਰਟਰ ਬਣਾਉਣ ਲਈ ; ਉਹ ਰਕਮ ਇਸ ਸਾਲ ਸਾਰੀ ਯੂਟਾਲਾਈਜ਼ ਨਹੀਂ ਹੋਈ। ਅਗਾਂਹ ਨੂੰ ਇਹ ਰਕਮ ਯੂਟਾਲਾਈਜ਼ ਕੀਤੀ ਜਾਏ। ਕੀ ਇਸ ਸਬੰਧੀ ਸਰਕਾਰ ਨੇ ਕੋਈ ਕਦਮ ਉਠਾਏ ਹਨ ?

**ਮੁੱਖ ਮੰਤਰੀ** : ਇਹ ਮੈਂ ਕਹਿ ਨਹੀਂ ਸਕਦਾਂ। ਜੇ ਤਾਂ ਅੰਡਰ ਰੂਲਜ਼ ਹੋਇਆ ਤਾਂ ਤੇ ਅਸੀਂ ਕਰ ਦਿਆਂਗੇ ਨਹੀਂ ਤਾਂ ਨਹੀਂ ਕਰ ਸਕਾਂਗੇ।

**ਕੈਪਟਨ ਰਤਨ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਹੜਾ ਰੁਪਿਆ ਸੈਂਟਰ ਤੋਂ ਆਉਂਦਾ ਹੈ ਰੂਲਜ਼ ਮੁਤਾਬਕ ਉਸ ਸਾਲ ਖਰਚਣ ਲਈ ਆਉਂਦਾ ਹੈ, ਜਿਹੜਾ ਰੁਪਿਆ ਆਉਂਦਾ ਹੈ ਲੈਪਸ ਨਾ ਹੋਣ ਦਿੱਤਾ ਜਾਏ। ਸਵਾਲ ਬੜਾ ਸਿੱਧਾ ਹੈ।

**ਮੁੱਖ ਮੰਤਰੀ** : ਲੈਪਸ ਕਿਉਂ ਹੋਣ ਦਿਆਂਗੇ ?

**चौधरी बलबीर सिंह** : हिन्द सरकार ने इंडस्ट्रीज़ हाऊसिंग स्कीम के अन्डर रुपया दिया, लेकिन वह यहां पर समय के अन्दर खर्च नहीं किया गया। जो अफ़सर कसूरवार हैं क्या उनके खिलाफ़ एकशन लिया जायेगा ?

**ਮੁੱਖ ਮੰਤਰੀ** : ਦੇਖ ਲਵਾਂਗੇ।

**ਚੋਧਰੀ ਤੁਲਸੀ ਰਾਮ ਚੌਹਾਨ** : ਹਿੰਦ ਸਰਕਾਰ ਨੇ ਲੁਧਿਆਣੇ ਵਿਚ ਇੰਡਸਟਰੀਅਲ ਹਾਊਸਿੰਗ ਸਕੀਮ ਹੇਠ ਕੁਝ ਰੁਪਿਆ ਦਿੱਤਾ, ਜ਼ਮੀਨ ਫਿਕਸ ਕੀਤੀ ਗਈ, ਢਾਈ ਸੌ ਕੁਆਰਟਰ ਬਣੇ। (ਮਾਈਕ ਬੰਦ ਹੋਣ ਕਾਰਨ ਆਵਾਜ਼ ਸੁਣਾਈ ਨਹੀਂ ਦਿੰਦੀ) ਕੀ ਉਹ ਢਾਈ ਸੌ ਕੁਆਰਟਰ ਕਿਸੇ ਹੋਰ ਨੂੰ ਵੇਚ ਦਿੱਤੇ ਗਏ ?

**ਮੁੱਖ ਮੰਤਰੀ** : ਨੋਟਿਸ ਦੇ ਦਿਉ ਪਤਾ ਕਰਕੇ ਦੱਸ ਦਿਆਂਗੇ।

**ਕਾਮਰੇਡ ਸਤੱਪਾਲ ਡਾਂਗ** : ਇਸ ਸਕੀਮ ਅਨੁਸਾਰ 1962-63 ਵਿਚ 108 ਕੁਆਰਟਰ ਬਣੇ ਹਨ। ਸੌ ਹੋਰ ਕੁਆਰਟਰ ਬਨਣ ਦੀ ਸਕੀਮ ਹੈ। ਬਹੁਤ ਦੇਰ ਤੋਂ ਮਨਜ਼ੂਰੀ ਹੋਈ ਹੋਈ ਹੈ। ਫੇਰ ਇਹ ਕੁਆਰਟਰ ਬਨਣ ਵਿਚ ਅੜਚਨ ਕੀ ਹੈ ?

**ਮੁੱਖ ਮੰਤਰੀ** : ਮੈਂ ਕੁਝ ਨਹੀਂ ਕਹਿ ਸਕਦਾ। ਰਿਕਾਰਡ ਦੇਖ ਕੇ ਹੀ ਦਸ ਸਕਦਾ ਹਾਂ।

## SHIFTING OF VILLAGE RANIAN IN TEHSIL AJNALA, DISTRICT AMRITSAR

*76. **Major Harinder Singh** :—Will the Minister for Revenue and Rehabilitation be pleased to state whether there is any scheme under the consideration of the Government to shift village Ranian in tehsil Ajnala District Amritsar to the other side of Chogawan drain ; if so, the details of such a scheme be laid on the Table of the House ?

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ)** : ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਕੋਲੋਂ ਲੋੜੀਂਦੀ ਸੂਚਨਾ ਮਗੀ ਗਈ ਹੈ ਜਿਸ ਦੇ ਆਉਣ ਤੇ ਇਸ ਪਿੰਡ ਦੀ ਨੌ-ਉਸਾਰੀ ਬਾਰੇ ਫੈਸਲਾ ਕੀਤਾ ਜਾਵੇਗਾ ।

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ ਇਹ ਸਵਾਲ ਪਿਛਲੀ ਦਫਾ ਵੀ ਆਇਆ ਸੀ ਅਤੇ ਪੋਸਟਪੋਂਡ ਹੋਇਆ ਸੀ । ਹੁਣ ਦਸਿਆ ਗਿਆ ਹੈ ਕਿ ਸਰਕਾਰ ਨੇ ਡੀ. ਸੀ. ਤੋਂ ਉੱਤਰ ਮੰਗਿਆ ਹੈ । ਇਸ ਨਾਲੋਂ ਚੰਗਾ ਤਾਂ ਇਹ ਸੀ ਐਕਸਟੈਨਸ਼ਨ ਮੰਗ ਲੈਂਦੇ । ਇਸ ਨਾਲ ਨਾ ਤਾਂ ਮੇਰੀ ਤਸੱਲੀ ਹੋਈ ਹੈ ਅਤੇ ਨਾ ਹੀ ਜਿਸ ਵਾਸਤੇ ਇਹ ਪੁਛਿਆ ਸੀ ਉਹਦੀ ਤਸੱਲੀ ਹੋਈ ਹੈ । ਇਹ ਕੋਈ ਜਵਾਬ ਨਹੀਂ ਹੈ ।

**ਮੁੱਖ ਮੰਤਰੀ** : ਇਤਲਾਹ ਆਉਣ ਤੇ ਦਸ ਦਿਆਂਗੇ ।

**ਸ੍ਰੀ ਸਪੀਕਰ** : ਇਹ ਦੁਬਾਰਾ ਲਿਸਟ ਵਿਚ ਆ ਜਾਏਗਾ । (This will again be included in the list).

**चौधरी बलबीर सिंह** : यह सवाल आगे पहले भी पोस्टपोन हो चुका है । अब इस हाऊस की लिस्ट पर दुबारा आया है, लेकिन फिर भी जवाब ठीक नहीं आया । इसके बारे में कोई कारवाई करनी चाहिए ।

**Mr. Speaker** : Question No. 82.

ਇਕ ਮਾਨਯੋਗ ਮੈਂਬਰ:—ਸਵਾਲ ਨੰ: *81 ਰਹਿ ਗਿਆ ਹੈ ਜੀ

**ਸ੍ਰੀ ਸਪੀਕਰ** :—ਸਵਾਲ ਨੰ: *81 ਵਿਚ ਐਕਸਟੈਨਸ਼ਨ ਮੰਗੀ ਗਈ ਹੈ । (Extension has been asked for in respect of Question No. *81. Question No. 82.

CONSTRUCTION OF BUILDING OF GOVERNMENT HIGHER SECONDARY SCHOOL, PATHANKOT.

*82. **Chaudhri Ram Singh** : Will the Minister for Irrigation and Power be pleased to state :—

(*a*) whether the land purchased by the Government for constructing the building and for the grounds of the Government Higher Secondary School at Pathankot outside the Municipal limits is suitable for the purpose ;

(*b*) whether the area of the land so purchased conforms to the sale deed ;

(*c*) the time by which the building of the school referred to in part (*a*) above is likely to be completed in all respects ?

**ਸਰਦਾਰ ਸੋਹਣ ਸਿੰਘ ਬਾਸੀ** :

(ਏ) ਹਾਂ ਜੀ,

(ਬੀ) ਹਾਂ ਜੀ,

(ਸੀ) ਪੱਕਾ ਸਮਾਂ ਨਹੀਂ ਦਸਿਆ ਜਾ ਸਕਦਾ ਕਿਉਂਕਿ ਇਹ ਫੰਡ ਆਦਿ ਦੀ ਹੋਂਦ ਤੇ ਨਿਰਭਰ ਹੈ ।

**ਚੌਧਰੀ ਰਾਮ ਸਿੰਘ** : ਕੀ ਮੰਤਰੀ ਸਾਹਿਬ ਦੱਸਣਗੇ ਕਿ ਜਦ ਪਾਰਟ 'ਬੀ' ਵਿਚ ਬਿਲਕੁਲ ਕਲੀਅਰ ਹੈ ਕਿ ਜ਼ਮੀਨ ਗਰਾਊਂਡ ਵਾਸਤੇ ਸੂਟੇਬਲ ਹੈ, ਮੈਂ ਕਹਿੰਦਾ ਹਾਂ ਕਿ ਜਿਹੜਾ ਪਿਛਲੇ ਸਾਲ 2 ਲੱਖ 30 ਹਜ਼ਾਰ ਰੁਪਿਆ ਲੈਵਲਿੰਗ ਉਤੇ ਖ਼ਰਚ ਹੋਇਆ ਹੈ ਅਤੇ ਬਾਕੀ ਦਾ 2 ਲੱਖ 70 ਹਜ਼ਾਰ ਰੁਪਿਆ ਲੈਪਸ ਹੋ ਗਿਆ ਹੈ । ਮੈਂ ਇਸ ਦੇ ਬਾਰੇ ਰਿਪਲਾਈ ਚਾਹੁੰਦਾ ਹਾਂ ।

**ਵਿਦਿਆ ਮੰਤਰੀ** : ਇਹ ਫ਼ੈਸਲਾ ਡੀ. ਸੀ. ਅਤੇ ਹੋਰ ਉਸ ਇਲਾਕੇ ਦੇ ਬਹੁਤ ਸਾਰੇ ਆਦਮੀਆਂ ਨੇ ਮਿਲ ਕੇ ਕੀਤਾ ਸੀ । 5-6 ਆਦਮੀਆਂ ਦੀ ਇਕ ਕਮੇਟੀ ਬਣਾ ਕੇ ਇਹ ਜ਼ਮੀਨ ਚੁਣੀ ਅਤੇ ਫਿਰ ਇਹ ਖ਼ਰੀਦੀ ਗਈ ।

**ਚਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੇਰਾ ਤਾਂ ਸਵਾਲ ਇਹ ਹੈ ਕਿ 2 ਲੱਖ 30 ਹਜ਼ਾਰ ਰੁਪਿਆ ਗਰਾਂਊਡ ਦੀ ਲੈਵਲਿੰਗ ਤੇ ਲੱਗਿਆ, ਅਤੇ ਬਾਕੀ ਦਾ ਰੁਪਿਆ 31 ਮਾਰਚ, 1969 ਤੱਕ ਲੈਪਸ ਹੋਇਆ, ਮੈਂ ਤਾਂ ਇਸ ਦਾ ਜੁਆਬ ਮੰਗਦਾ ਹਾਂ, ਇਸ ਦਾ ਜੁਆਬ ਨਹੀਂ ਦਿੱਤਾ ਗਿਆ ?

**ਵਿਦਿਆ ਮੰਤਰੀ** : ਇਹ ਠੀਕ ਹੈ ਕਿ 2 ਲੱਖ 70 ਹਜ਼ਾਰ ਰੁਪਿਆ ਖ਼ਰਚ ਹੋਇਆ ਪਰ ਹੁਣ ਤਾਂ ਅਜਿਹੀ ਜ਼ਮੀਨ 8 ਹਜ਼ਾਰ ਰੁਪਏ ਵਿਚ ਇਕ ਏਕੜ ਵੀ ਨਹੀਂ ਮਿਲਦੀ । (ਵਿਘਨ)

**ਚੌਧਰੀ ਰਾਮ ਸਿੰਘ** : ਅਖੀਰਲੇ ਜਵਾਬ ਵਿਚ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਪੱਕਾ ਨਹੀਂ ਦੱਸਿਆ ਜਾ ਸਕਦਾ ਪਰ ਜਿਸ ਵੇਲੇ ਫੰਡ ਅਵੇਲੇਬਲ ਹੋਵੇਗਾ ਫਿਰ ਕੀਤਾ ਜਾਵੇਗਾ । ਮੈਂ ਕਹਿੰਦਾ ਹਾਂ ਕਿ 2 ਲੱਖ 70 ਹਜ਼ਾਰ ਰੁਪਿਆ ਲੈਪਸ ਹੋ ਗਿਆ ਹੈ ਅਤੇ 5 ਲੱਖ ਰੁਪਿਆ ਬੱਜਟ ਵਿਚ ਮੌਜੂਦ ਹੈ । (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇਟ ਆਫ਼ ਆਰਡਰ ਇਹ ਹੈ ਕਿ ਮੈਂ ਕਿੰਨੇ ਚਿਰ ਤੋਂ ਪੁਆਇੰਟ ਆਫ਼ ਆਰਡਰ ਉਠਾ ਰਿਹਾ ਹਾਂ, ਪਰ ਜਨਾਬ ਨੇ ਇਸ ਬਾਰੇ ਕੋਈ ਖਿਆਲ ਨਹੀਂ ਕੀਤਾ । ਦੂਜੀ ਗੱਲ ਇਹ ਹੈ ਕਿ ਹਾਊਸ ਵਿਚ ਪਤਾ ਨਹੀਂ ਕੀ ਰਵਾਇਤ ਪੈ ਗਈ ਹੈ ਕਿ ਜਦੋਂ ਵੀ ਕੋਈ ਮੈਂਬਰ ਚਾਹੁੰਦਾ ਹੈ ਤਾਂ ਉਹ ਆਪਣੀ ਮਰਜ਼ੀ ਨਾਲ ਉਠ ਕੇ ਬੋਲਣਾ ਸ਼ੁਰੂ ਕਰ ਦਿੰਦਾ ਹੈ । ਮੈਂ ਕਹਿੰਦਾ ਹਾਂ ਕਿ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । (ਵਿਘਨ)

**Mr. Speaker** : This is no point of order.

**ਚੌਧਰੀ ਰਾਮ ਸਿੰਘ** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ 5 ਲੱਖ ਰੁਪਿਆ ਇਸ ਚਾਲੂ ਸਾਲ ਵਿਚ ਬੱਜਟ ਵਿਚ ਮੌਜੂਦ ਹੈ । ਸਰਕਾਰ ਨੇ ਪ੍ਰਾਮਿਜ਼ ਕੀਤਾ ਸੀ ਕਿ 15 ਲੱਖ ਰੁਪਏ ਨਾਲ ਤਾਂ ਸਕੂਲ ਮੁਕੰਮਲ ਕੀਤਾ ਜਾਵੇਗਾ । ਮੈਂ ਕਹਿੰਦਾ ਹਾਂ ਕਿ 5 ਲੱਖ ਪਿਛਲੇ ਸਾਲ ਦਾ, 5 ਲੱਖ ਇਸ ਸਾਲ ਦਾ ਅਤੇ 5 ਲੱਖ ਅਗਲੇ ਸਾਲ ਦਾ ਪਾ ਕੇ ਜੋ ਇਨ੍ਹਾਂ ਨੇ ਪ੍ਰਾਮਿਜ਼ ਕੀਤਾ ਸੀ, ਉਸ ਨੂੰ ਪੂਰਾ ਕੀਤਾ ਜਾਵੇ ।

**ਵਿਦਿਆ ਮੰਤਰੀ** : ਚੌਥੀ ਪੰਜ ਸਾਲਾ ਪਲਾਨ ਵਾਸਤੇ 5 ਲੱਖ ਰੁਪਿਆ ਪ੍ਰੋਵਾਈਡ ਕੀਤਾ ਗਿਆ ਹੈ । ਬਾਕੀ ਤੁਸੀਂ ਨੋਟਿਸ ਦੇ ਦਿਉ ਇਸ ਦੇ ਬਾਰੇ, ਫਿਰ ਦੇਖ ਲਵਾਂਗੇ ।

**ਚੌਧਰੀ ਰਾਮ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ 5 ਲੱਖ ਰੁਪਿਆ ਕਿਸ ਬੱਜਟ ਵਿਚ ਹੈ ? ਇਹ ਕਹਿੰਦੇ ਹਨ ਕਿ ਫੰਡ ਅਵੇਲੇਬਲ ਹੋ ਜਾਵੇਗਾ ਤਾਂ ਦੇਖਾਂਗੇ । ਮੈਂ ਕਹਿੰਦਾ ਹਾਂ ਕਿ ਫੰਡ ਮੌਜੂਦ ਹਨ । ਇਹ ਗਲਤ ਕਿਉਂ ਦੱਸਦੇ ਹਨ ? (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਕੀ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਹੈ ਕਿ ਇਹ 15 ਲੱਖ ਰੁਪਿਆ ਤਿੰਨ ਸਾਲਾਂ ਵਿਚ ਇਸ ਕਰਕੇ ਰਖਿਆ ਗਿਆ ਸੀ ਕਿ ਜਿਸ ਜਗ੍ਹਾ ਪਹਿਲੇ ਬੱਚੇ ਪੜ੍ਹਦੇ ਸਨ ਉਹ ਜਗ੍ਹਾ ਬਹੁਤ ਤੰਗ ਹੈ, ਜਗ੍ਹਾ ਤੰਗ

ਹੋਣ ਕਰਕੇ ਬੱਚੇ ਪੜ੍ਹ ਨਹੀਂ ਸਕਦੇ । ਇਸ ਕਰਕੇ ਖਿਆਲ ਸੀ ਕਿ ਇਸ ਨੂੰ ਦੂਸਰੀ ਥਾਂ ਲਿਜਾਇਆ ਜਾਵੇ, ਕਿਉਂਕਿ ਇਥੇ ਤਾਂ 400 ਲੜਕਿਆਂ ਦੀ ਜਗ੍ਹਾ ਹੈ, ਲੇਕਿਨ ਲੜਕੇ 37 ਸੌ ਹਨ । ਇਸ ਲਈ ਖਿਆਲ ਸੀ ਕਿ ਇਹ ਸਕੂਲ ਉਥੇ ਖੋਲ੍ਹਿਆ ਜਾਵੇ ਅਤੇ ਇਸ ਨੂੰ ਕਮਰਸ਼ੀਅਲ ਸੈਂਟਰ ਬਣਾਇਆ ਜਾਵੇ ਜਿਸ ਨਾਲ ਸਰਕਾਰ ਨੂੰ ਆਮਦਨ ਵੀ ਹੋ ਸਕੇ । ਕੀ ਇਹ ਗੱਲ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਧਿਆਨ ਵਿਚ ਹੈ ?

**ਸ੍ਰੀ ਸਪੀਕਰ** : ਇਨਫਰਮੇਸ਼ਨ ਕਲੀਅਰ ਹੈ । (ਵਿਘਨ) (Information is clear) (Interruption)

**ਚੌਧਰੀ ਰਾਮ ਸਿੰਘ** : ਜਨਾਬ ਉਥੇ 4 ਹਜ਼ਾਰ ਬੱਚਾ ਪੜ੍ਹ ਰਿਹਾ ਹੈ । ਬੱਜਟ ਵਿਚ 5 ਲੱਖ ਰੁਪਿਆ ਮੌਜੂਦ ਹੈ, ਇਸ ਲਈ ਇਹ ਬਣਾਉਣਾ ਚਾਹੀਦਾ ਹੈ ।

**Mr. Speaker** : Please take your seat.

**Sardar Lachhman Singh Gill** : Sir, I am on a point of order.

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ । (What is the point of order of the hon. Member ?)

**ਸਰਦਾਰ ਲਛਮਣ ਸਿੰਘ ਗਿੱਲ** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੋਈ ਜ਼ਰੂਰੀ ਨਹੀਂ ਕਿ ਥੋੜ੍ਹੇ ਜਿਹੇ ਟਾਈਮ ਵਿਚ ਹੀ ਐਜੂਕੇਸ਼ਨ ਮਨਿਸਟਰ ਸਾਹਿਬ (ਸ਼ੋਰ) (ਵਿਘਨ) ਸਪੀਕਰ ਸਾਹਿਬ, ਮੇਰਾ ਹੱਕ ਬਣਦਾ ਹੈ ਕਿ ਜਦ ਕੋਈ ਕੁਐਸ਼ਚਨ ਕੀਤਾ ਜਾਂਦਾ ਹੈ ਔਰ ਗੌਰਮਿੰਟ ਉਸ ਦਾ ਜੁਆਬ ਨਾ ਦੇਵੇ ਤਾਂ ਫਿਰ ਤੁਹਾਡੇ ਰਾਹੀਂ ਉਨ੍ਹਾਂ ਦੀ ਤਵੱਜੋ ਇਸ ਪਾਸੇ ਦਿਲਾਈ ਜਾਵੇ । ਇਹ ਹਾਊਸ ਦਾ ਹੱਕ ਬਣਦਾ ਹੈ ਕਿ ਉਸ ਗੱਲ ਨੂੰ ਸਾਫ਼ ਕੀਤਾ ਜਾਵੇ । (ਵਿਘਨ) (ਸ਼ੋਰ) ਇਸ ਵਾਸਤੇ ਮੈਂ ਕਹਿੰਦਾ ਹਾਂ ਕਿ (ਵਿਘਨ) ਤੁਸੀਂ ਸ਼ਾਂਤੀ ਕਰੋ, ਅਤੇ ਮੈਨੂੰ ਇਜ਼ਾਜਤ ਦਿਉ । ਜੇ ਤੁਸੀਂ ਇਜ਼ਾਜਤ ਦਿੰਦੇ ਹੋ ਤਾਂ ਮੈਂ ਰੇਜ਼ ਕਰਦਾ ਹਾਂ । (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ? (What is the point of order of the hon. Member ?)

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਹਰ ਗੱਲ ਤੇ ਪੁਆਇੰਟ ਆਫ਼ ਆਰਡਰ ਨਹੀਂ ਹੋ ਸਕਦਾ । (ਸ਼ੋਰ)

**Mr. Speaker.** Please take your seat.

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ 15 ਲੱਖ ਰੁਪਏ ਦਾ ਪਰੋਵੀਜ਼ਨ ਇਸ ਕਰਕੇ ਰੱਖਿਆ ਗਿਆ ਸੀ ਕਿ...(ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਤੁਸੀਂ ਪੁਆਇੰਟ ਆਫ਼ ਆਰਡਰ ਕਰੋ । (The hon. Member may please raise his point of order.)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਸਰਕਾਰ ਦੇ ਖਿਲਾਫ਼ ਕੋਈ ਗੱਲ ਨਹੀਂ ਕਰਦਾ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਤਾਂ ਸਰਕਾਰ ਦੀ ਪਾਲਿਸੀ ਵਾਹਜ਼ਿਆ ਕਰਨਾ ਚਾਹੁੰਦਾ ਹਾਂ ਕਿ 15 ਲੱਖ ਰੁਪਿਆ ਇਸ ਕਰਕੇ ਰੱਖਿਆ ਸੀ ਕਿ ਇਹ ਜਿਹੜਾ ਸਕੂਲ ਹੈ, ਉਥੇ ਐਕਾਮੋਡੇਸ਼ਨ ਘੱਟ ਸੀ, ਉਥੇ ਬਲੈਕ ਹੋਲ ਬਣਿਆ ਪਿਆ ਹੈ । ਇਹ ਰੁਪਿਆ ਇਸ ਕਰਕੇ ਰੱਖਿਆ ਸੀ ਕਿ ਸਕੂਲ ਨੂੰ ਉਥੋਂ ਦੂਸਰੀ ਥਾਂ ਬਣਾ ਕੇ ਉਸ ਨੂੰ ਕੁਮਰਸ਼ੀਅਲ ਸੈਂਟਰ ਬਣਾਇਆ ਜਾਵੇ, ਜਿਸ ਨਾਲ ਕਿ ਸਰਕਾਰ ਨੂੰ ਵੀ ਜ਼ਿਆਦਾ ਇਨਕਮ ਹੋ ਸਕਦੀ ਹੈ । ਕੀ

ਐਜੂਕੇਸ਼ਨਰ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਹੈ ? (ਵਿਘਨ) (ਸ਼ੋਰ) ਮੈਨੂੰ ਇਨਫਰਮੇਸ਼ਨ ਦੇ ਕੇ ਪੁੱਛਣੀ ਆਉਂਦੀ ਹੈ । (ਸ਼ੋਰ) ਮੈਂ ਜੋ ਇਹ ਇਨਫਰਮੇਸ਼ਨ ਦਿੱਤੀ ਹੈ ਕਿ ਇਹ ਸਰਕਾਰ ਦੇ ਧਿਆਨ ਵਿਚ ਹੈ ਤਾਕਿ ਪਬਲਿਕ ਦੇ ਬੱਚੇ ਤਾਲੀਮ ਹਾਸਿਲ ਕਰਕੇ ਅੱਛੀ ਜਗ੍ਹਾ ਚਲੇ ਜਾਣ । (ਸ਼ੋਰ)

**Mr. Speaker** : Mr. Gill, this is no point of order.

(Interruption and noise in the House.)

**चौधरी बलबीर सिंह** : स्पीकर साहिब, एक मैंबर साहिब ने दूसरे मैंबर साहिब को चालाक कहा है । क्या यह पार्लीमैंटरी लफ़्ज़ है ? अगर यह पार्लीमैंटरी नहीं है तो इन्हें वापस लेना चाहिये । (विघ्न)

**Mr. Speaker** : Shri Tulsi Ram, May please withdraw his words.

**ਚੌਧਰੀ ਤੁਲਸੀ ਰਾਮ ਚੌਹਾਨ** : ਸਪੀਕਰ ਸਾਹਿਬ, ਕੀ ਤੁਸੀਂ ਇਹ ਸੁਣਿਆ ਹੈ ?

**ਸ੍ਰੀ ਸਪੀਕਰ** : ਜੇ ਤੁਸੀਂ ਕਿਹਾ ਹੈ ਤਾਂ ਵਿਦਡਰਾ ਕਰੋ । (If the hon. Member has used this word he may please withdraw.)

**ਸਰਦਾਰ ਕਪੂਰ ਸਿੰਘ** :—ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੈਂ ਤੁਹਾਡੇ ਕੋਲ ਅਤੇ ਤੁਹਾਡੇ ਰਾਹੀਂ ਇਸ ਸਦਨ ਕੋਲ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਥੇ ਬਾਰ ਬਾਰ ਵਿਵਸਥਾ ਦੇ ਪ੍ਰਸ਼ਨ ਉਠਾਏ ਜਾਂਦੇ ਹਨ । ਮੈਂ ਇਕ ਵਾਰ ਅਗੇ ਵੀ ਬੇਨਤੀ ਕਰ ਚੁਕਾ ਹਾਂ ਕਿ ਵਿਵਸਥਾ ਦਾ ਪ੍ਰਸ਼ਨ ਕਾਰਯ ਵਿਧੀ ਨਿਯਮਾਵਲੀ ਦੇ ਇਕ ਨਿਯਮ 112 ਦੇ ਤਹਿਤ ਉਠਾਇਆ ਜਾ ਸਕਦਾ ਹੈ ਜਿਸ ਵਿਚ ਅੰਕਤ ਹੈ ਕਿਹੜਾ ਸਵਾਲ ਵਿਵਸਥਾ ਦਾ ਪ੍ਰਸ਼ਨ ਹੈ । ਇਥੇ ਦੋ ਭੁਲੇਖੇ ਪੈਂਦੇ ਹਨ, ਇਕ ਤਾਂ ਬਹੁਤ ਸਾਰੇ ਮੈਂਬਰ ਇਹ ਦਸਣ ਲਗ ਪੈਂਦੇ ਹਨ ਕਿ ਇਹ ਵਿਵਸਥਾ ਦਾ ਪ੍ਰਸ਼ਨ ਹੈ ਜਾਂ ਨਹੀਂ । ਐਸਾ ਅਧਿਕਾਰ ਕੇਵਲ ਅਧਿਅਕਸ਼ ਸਾਹਿਬ ਨੂੰ ਹੀ ਹੈ । (ਵਿਘਨ) ਦੂਸਰੀ ਬੇਨਤੀ ਇਸ ਬਾਰੇ ਮੇਰੀ ਇਹ ਹੈ ਕਿ ਜਦੋਂ ਮੈਂ ਲੋਕ ਸਭਾ ਦਾ ਮੈਂਬਰ ਹੁੰਦਾ ਸੀ । (ਵਿਘਨ) ਤਾਂ ਉਥੇ ਵਿਵਸਥਾ ਦੇ ਪ੍ਰਸ਼ਨ ਬਾਰੇ ਅਧਿਅਕਸ਼ ਸਾਹਿਬ ਨੇ ਆਦੇਸ਼ ਦੇ ਦਿਤਾ ਸੀ ਕਿ ਜਿਸ ਮੈਂਬਰ ਸਾਹਿਬ ਨੇ ਵਿਵਸਥਾ ਦਾ ਪ੍ਰਸ਼ਨ ਉਠਾਣਾ ਹੋਵੇ ਤਾਂ ਉਹ ਸਭ ਤੋਂ ਪਹਿਲਾਂ ਇਹ ਦਸੇ ਕਿ ਕਿਸ ਨਿਯਮ ਦੇ ਅਨੁਸਾਰ ਜਾਂ ਵਿਧਾਨ ਦੀ ਕਿਹੜੀ ਧਾਰਾ ਦੇ ਅਨੁਸਾਰ ਇਹ ਉਠਾਇਆ ਜਾ ਰਿਹਾ ਹੈ ? ਪਹਿਲਾਂ ਉਹ ਇਸ ਦਾ ਵਰਨਣ ਕਰੇ ਤਾਂ ਉਹ ਵਿਵਸਥਾ ਦਾ ਪ੍ਰਸ਼ਨ ਕਰ ਸਕਦਾ ਹੈ । ਜੇ ਇਹ ਪਿਰਤ ਤੁਸੀਂ ਇਥੇ ਵੀ ਲਾਗੂ ਕਰ ਦਿਓ ਤਾਂ ਬਹੁਤ ਸਾਰਾ ਸਮਾਂ ਬਚ ਜਾਇਆ ਕਰੇਗਾ । (ਵਿਘਨ)

**ਸ੍ਰੀ ਸਪੀਕਰ** : ਇਹ ਸੁਝਾਉ ਬੜਾ ਦਰੁਸਤ ਹੈ । ਕੁਝ ਆਨਰੇਬਲ ਮੈਂਬਰਜ਼ ਪੁਆਇੰਟ ਆਫ਼ ਆਰਡਰ ਦੀ ਗਲਤ ਵਰਤੋਂ ਕਰਦੇ ਹਨ । ਪੁਆਇੰਟ ਆਫ਼ ਆਰਡਰ ਰੇਜ਼ ਕਰਦੇ ਹੋਏ ਉਹ ਆਪਣਾ ਲੈਕਚਰ ਜਾਂ ਕੋਈ ਇਨਫਰਮੇਸ਼ਨ ਦੇਣੀ ਸ਼ੁਰੂ ਕਰ ਦਿੰਦੇ ਹਨ ਜਿਸ ਨਾਲ ਹਾਊਸ ਦਾ ਟਾਈਮ ਬਿਨਾ ਵਜਾ ਜ਼ਾਇਆ ਹੁੰਦਾ ਹੈ । ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਸ ਗਲ ਤੇ ਅਮਲ ਕਰਨ ਤਾਕਿ ਟਾਈਮ ਨਾ ਵੇਸਟ ਹੋਵੇ ।

(This is a very good suggestion. I also feel that some of the hon. Members misuse the right of raising a point of order. They rise on a point of order but start a speech or try to give some information. In this way, the time of the House is wasted unnecessarily. I would request the hon. Members to keep this in view so that the time of the House is not wasted )

**ਸਰਦਾਰ ਸੰਤੋਖ ਸਿੰਘ ਰੰਧਾਵਾ :**—ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਹਰ ਸਾਲ ਪੰਜ ਲੱਖ ਰੁਪਿਆ ਇਸ ਵਾਸਤੇ ਰਖਿਆ ਜਾਂਦਾ ਹੈ। (ਵਿਘਨ) ਮਨਿਸਟਰ ਸਾਹਿਬ ਨੂੰ ਤਸੱਲੀ ਕਰਾਉਣੀ ਚਾਹੀਦੀ ਸੀ। ਪੰਜ ਲੱਖ ਰੁਪਿਆ ਮੈਂ ਪੜ੍ਹਿਆ ਹੈ ਬਜਟ ਵਿਚ ਹੈ। (ਵਿਘਨ) (ਸ਼ੋਰ) ਇਹ ਕਹਿੰਦੇ ਹਨ ਫੰਡਜ਼ ਅਵੇਲੇਬਲ ਨਹੀਂ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਇਹ ਜੋ ਸੈਸ਼ਨ ਹੈ ਇਸ ਕਰਕੇ ਸ਼ੁਰੂ ਕੀਤਾ ਕਿ ਗੌਰਮਿੰਟ ਦੇ ਜਿੰਨੇ ਕੰਮ ਹਨ ਉਨ੍ਹਾਂ ਤੋਂ ਅਸੀਂ ਇਨਫਰਮੇਸ਼ਨ ਲੈ ਸਕੀਏ ਜਾਂ ਉਨ੍ਹਾਂ ਨੂੰ ਚੰਗੇ ਸੁਝਾਉ ਦੇ ਸਕੀਏ। (ਵਿਘਨ)।

**ਸ਼੍ਰੀ ਸਪੀਕਰ :**—ਪਲੀਜ਼ ਟੇਕ ਯੂਅਰ ਸੀਟ। ਮੈਂ ਮਨਿਸਟਰ ਸਾਹਿਬ ਨੂੰ ਮਜਬੂਰ ਨਹੀਂ ਕਰ ਸਕਦਾ ਕਿ ਉਹ ਤੁਹਾਡੀ ਤਸੱਲੀ ਕਰਾਂਉਣ। (Please take your seat. I cannot force the hon. Minister to give the reply to your satisfaction.)

**ਕੈਪਟਨ ਰਤਨ ਸਿੰਘ :**—ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਅੰਡਰ ਰੂਲ 100 ਸਬ ਸੈਕਸ਼ਨ 6 ਸਬੰਧੀ ਹੈ। ਸਪੀਕਰ ਸਾਹਿਬ, ਜਿਥੋਂ ਤਕ ਸਰਦਾਰ ਕਪੂਰ ਸਿੰਘ ਜੀ ਨੇ ਕਿਹਾ ਹੈ ਮੈਂ ਇਸ ਗਲ ਨਾਲ ਬਿਲਕੁਲ ਸਹਿਮਤ ਹਾਂ ਲੇਕਿਨ ਨਾਲ ਨਾਲ ਮੈਂ ਇਹ ਅਰਜ਼ ਕਰਾਂਗਾ ਕਿ ਜਿਸ ਵੇਲੇ ਕੋਈ ਮੈਂਬਰ ਰੂਲ 100 ਸਬ ਸੈਕਸ਼ਨ 6 ਦੀ ਉਲੰਘਣਾ ਕਰਦਾ ਹੈ, ਉਸ ਵਿਚ ਇਹ ਲਿਖਿਆ ਹੈ ਕਿ...

A Member while speaking shall not make a personal charge against a Member.

ਇਹੀ ਵਜ੍ਹਾ ਹੈ ਕਿ ਰੌਲਾ ਪੈਂਦਾ ਹੈ। ਇਸ ਚੀਜ਼ ਨੂੰ ਤੁਸੀਂ ਰੋਕ ਦਿਉ ਤਾਂ ਰੌਲਾ ਨਹੀਂ ਪਵੇਗਾ। ਮੈਂ ਇਹ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਸਰਦਾਰ ਕਪੂਰ ਸਿੰਘ ਨੇ ਕਿਹਾ ਹੈ ਉਹ ਦਰੁਸਤ ਹੈ, ਇਸ ਰੂਲ ਦੀ ਜ਼ਰੂਰ ਪਾਲਣਾ ਕੀਤੀ ਜਾਵੇ।

## Starred Questions and Answers

### Land proposed to be leased out by Municipal Committee, Amritsar on nominal rent for 30 years.

*224. **Comrade Dana Ram** : Will the Minister for Finance be pleased to state :—

(a) whether the Government is aware of a resolution adopted by the Municipal Committee, Amritsar, in January, February or March, 1969 resolving to lease out land worth Rs. 2 lacs for 30 years on nominal rent of Rs. 100/- per year to an educational society ;

(b) whether the Government is aware of the allegations made by a number of Members in the meeting of the Municipal Committee in which this resolution was adopted that this society was a bogus one and that the resolution was intended to give undue benefit to an individual at the cost of the Committee's finances ;

(c) whether the Deputy Commissioner, Amritsar or the Director, Local Government or the Government has examined the above mentioned resolution of the Committee and the allegations made in this respect;

(*d*) whether any action has been taken by the Government in this respect in the exercise of its powers of control under the Punjab Municipal Act ?

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) :**

(ੲ) ਹਾਂ ਜੀ ।

(ਬੀ) ਹਾਂ ਜੀ, ਮਤੇ ਵਿਚ ਕੇਵਲ ਇਹੋ ਦੋਸ਼ ਲਾਇਆ ਗਿਆ ਸੀ ਕਿ ਮਤਾ ਕਿਸੇ ਖਾਸ ਆਦਮੀ ਨੂੰ ਨਾਜਾਇਜ ਫਾਇਦਾ ਪਹੁੰਚਾਉਣ ਲਈ ਪਾਸ ਕੀਤਾ ਗਿਆ ਹੈ । ਸੋਸਾਇਟੀ ਦੇ ਬੋਗਸ ਹੋਣ ਬਾਰੇ ਕੋਈ ਦੋਸ਼ ਨਹੀਂ ਲਾਇਆ ਗਿਆ ।

(ਸੀ) ਤੇ (ਡੀ) ਮਾਮਲਾ ਵਿੱਤ ਵਿਭਾਗ ਨੂੰ ਭੇਜਿਆ ਗਿਆ ਹੈ ।

**ਸ਼੍ਰੀ ਸਪੀਕਰ** : ਫਾਇਨੈਂਸ ਮਨਿਸਟਰ ਸਾਹਿਬ ਨੇ ਇਕ ਰੀਕੁਐਸਟ ਭੇਜੀ ਹੈ । (ਵਿਘਨ) ਉਹ ਆਪਣੀ ਪਾਰਟੀ ਨਾਲ ਸਬੰਧਤ ਮਾਮਲੇ ਲਈ ਇਕ ਜ਼ਰੂਰੀ ਕੰਮ ਲਈ ਦਿੱਲੀ ਗਏ ਹਨ । ਇਸ ਲਈ ਇਸ ਸਬੰਧ ਵਿਚ ਸਪਲੀਮੈਂਟਰੀ ਕੱਲ ਕੀਤੇ ਜਾਣ । (I have received a request from the Finance Minister that he has to go to Delhi in connection with his Party affairs. Supplementaries to this question will be allowed tomorrow.)

Supplementaries on this question are postponed till tomorrow.

**Result of P.C.S. (Executive) Examination held in 1965.**

***226. Major Harinder Singh** : Will the Chief Minister be pleased to state :

(*a*) whether it is a fact that the P. C. S. (Executive) Examination was held in February, 1965 and the qualified candidates were interviewed in the month of September, 1965;

(*b*) if the reply to part (*a*) above be in the affirmative, whether the result of the aforesaid examination has been declared, if not, the reason therefor ?

**Sardar Gurnam Singh** :

(ੲ) ਹਾਂ ਜੀ ।

(ਬੀ) ਨਤੀਜੇ ਦਾ ਇਲਾਨ ਥੱਲੇ ਦੱਸੇ ਕਾਰਨਾਂ ਵਜੋਂ ਹਾਲੇ ਤਕ ਨਹੀਂ ਕੀਤਾ ਗਿਆ :—

(1) ਕੁਝ ਉਮੀਦਵਾਰਾਂ ਨੇ, ਜਿਹੜੇ ਕਿ 1964 ਦੇ ਇਮਤਹਾਨ ਵਿਚ ਪਾਸ ਹੋਏ ਸਨ, ਰਿਟ ਦਾਇਰ ਕਰ ਦਿੱਤੀ (2) ਪ੍ਰਾਂਤ ਦੇ ਪੁਣਰਗਠਣ ਮਗਰੋਂ ਹਰਿਆਣਾ ਸਰਕਾਰ ਦੀ ਸਲਾਹ ਲੈਣੀ ਜ਼ਰੂਰੀ ਸੀ ਅਤੇ ਉਨ੍ਹਾਂ ਨੇ ਮਾਰਚ, 1968 ਵਿਚ ਕਿਸੇ ਵੀ ਉਮੀਦਵਾਰ ਨੂੰ ਲੈਣ ਤੋਂ ਆਪਣੀ ਅਸਮਰਥਾ ਜ਼ਾਹਿਰ ਕੀਤੀ । ਪੰਜਾਬ ਦੀਆਂ ਲੋੜਾਂ ਦੀ ਤੁਲਨਾ ਕਰਨ ਤੋਂ ਬਾਦ ਲੋਕ ਸੇਵਾ ਕਮਿਸ਼ਨ ਨੂੰ ਨਵੰਬਰ, 1968 ਵਿਚ ਨਤੀਜੇ ਦਾ ਇਲਾਨ ਕਰਨ ਲਈ ਬੇਨਤੀ ਕੀਤੀ ਗਈ ।

(*a*) Yes Sir,

(*b*) The result has not been declared yet for reasons : (i) Some candidates who qualified in 1964 examination filed a writ petition in the High Court (ii) Consequent upon the re-organisation of the State, Haryana Government had to be consulted and they intimated in March, 1968 of their inability to accept any candidate. After assessing the requirements of Punjab, the Public Service Commission were requested in November, 1968 to declare the result.)

**ਮੇਜਰ ਹਰਿੰਦਰ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਬਾਵਜੂਦ ਇਨ੍ਹਾਂ ਮੁਸ਼ਕਲਾਤਾਂ ਦੇ ਜੋ ਉਨ੍ਹਾਂ ਹਾਊਸ ਵਿਚ ਦਸੀਆਂ ਹਨ, ਰਿਜ਼ਲਟ ਡਿਕਲੇਅਰ ਕਰਨ ਵਿਚ ਕਿਤਨਾ ਸਮਾਂ ਲਗੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਬਲਿਕ ਸਰਵਿਸ ਕਮਿਸ਼ਨ ਨੂੰ ਕੇਸ ਭੇਜ ਦਿੱਤਾ ਹੈ ਕਿ ਜਿਹੜੇ ਸਾਡੇ ਹਿੱਸੇ ਵਿਚ ਆਉਂਦੇ ਹਨ, ਉਨ੍ਹਾਂ ਦਾ ਰਿਜ਼ਲਟ ਡੇਕਲੇਅਰ ਕੀਤਾ ਜਾਵੇ ।

---

## MATH STARTED BY SHRI GURBACHAN LAL AT JANDIALA GURU, AMRITSAR.

***106. Comrade Satya Pal Dang**: Will the Chief Minister be pleased to state :—

(*a*) whether it is a fact that Shri Gurbachan Lal an ex-police official had started a math in Jandiala Guru, Amritsar ;

(*b*) whether any complaint was received by the Government department, police authorities concerned to the effect that highly objectionable activities were being carried out by Shri Gurbachan Lal under the garb of being a Mahant ; if so, the date when such a complaint was received ;

(*c*) the action if any, taken by the Government/Police authorities in this respect and when ;

(*d*) whether it has come to the notice of the Government/authorities concerned that an unmarried girl Nirmal Kanta of 18 years age died in V.J. Hospital, Amritsar a few months ago and whether her death was in any way connected with the activities of the said Shri Gurbachan Lal ;

(*e*) whether the circumstances of her death have been inquired into ;

(*f*) whether it is a fact that a murderous assault was made by one Shri Gurmukh Dass on Sarvshri Jagdish Chand and Baldev Parkash ; if so, whether any case has been registered against him at any time during the last few months ;

(*g*) whether any complaint was received by the Police department-Government against Shri Gurmukh Dass before the assault ;

(*h*) whether Shri Gurmkh Dass is in any way connected with the, so called Mahant Gurbachan Lal ;

(*i*) whether a deputation of city fathers and some other respectable citizens met the Deputy Commissioner, Amritsar on 1.1.69 and

brought to his notice the lawlessness created in Jandiala Guru by Shri Gurbachan Lal and his goondas ; if so, the action taken by the Deputy Commissioner in this respect ;

(*j*) whether any hartal took place in Jandiala Guru, Amritsar on 6.1.69 and 7. 1.69, and whether the hartal had any thing to do with the activities of the said Shri Gurbachan Lal ;

(*k*) whether a Math of Shri Gurbachan Lal was seen at fire during the night of 25.1.69 by the neighbours and whether three persons were caught red handed by them but were let off by the police at the instance of one police officer who is said to be a Bhagat of Shri Gurbachan Lal ?

**ਸਰਦਾਰ ਗੁਰਨਾਮ ਸਿੰਘ :**

(a) ਹਾਂ ਜੀ ।

(b) ਹਾਂ ਜੀ । ਇਸ ਸਬੰਧ ਵਿਚ ਇਕ ਦਰਖਾਸਤ ਸੀਨੀਅਰ ਸੁਪਰਡੰਟ ਪੁਲੀਸ, ਅੰਮ੍ਰਿਤਸਰ ਪਾਸ ਮਿਤੀ 23.11.68 ਨੂੰ ਪੁੱਜੀ ਸੀ ।

(c) ਗਜ਼ਟਿਡ ਅਫਸਰ ਰਾਹੀਂ ਪੜਤਾਲ ਕਰਾਉਣ ਤੇ ਸ਼੍ਰੀ ਗੁਰਬਚਨ ਲਾਲ ਦੇ ਵਿਰੁਧ ਲਾਏ ਗਏ ਦੋਸ਼ ਸਿੱਧ ਨਹੀਂ ਹੋਏ ਇਸ ਲਈ ਪੁਲੀਸ ਵਲੋਂ ਕਿਸੇ ਕਾਰਵਾਈ ਦੀ ਲੋੜ ਨਹੀਂ ਸਮਝੀ ਗਈ ।

(d) ਮਿਸ ਨਿਰਮਲ ਕਾਂਤਾਂ ਪੁਤਰੀ ਸ਼੍ਰੀ ਚੂਨੀ ਲਾਲ ਵਾਸੀ ਜੰਡਿਆਲਾ ਗੁਰੂ ਦੀ ਕੁਦਰਤੀ ਮੌਤ ਹੋਈ ਸੀ ਅਤੇ ਉਸਦੀ ਮੌਤ ਦਾ ਸ਼੍ਰੀ ਗੁਰਬਚਨ ਲਾਲ ਨਾਲ ਕੋਈ ਸਬੰਧ ਨਹੀਂ ਪਾਇਆ ਗਿਆ ਸੀ ।

(e) ਹਾਂ ਜੀ, ਪੜਤਾਲ ਤੋਂ ਪਾਇਆ ਗਿਆ ਹੈ ਕਿ ਮਿਸ ਨਿਰਮਲ ਕਾਂਤਾ ਦਿਮਾਗੀ ਮਰੀਜ਼ ਸੀ ਅਤੇ ਉਸ ਦੀ ਮੌਤ ਬਿਮਾਰੀ ਦੇ ਕਾਰਨ ਹੋਈ ਸੀ ।

(f) ਸ਼੍ਰੀ ਗੁਰਮੁੱਖ ਦਾਸ ਨੇ ਸਰਬ ਸ਼੍ਰੀ ਜਗਦੀਸ਼ ਚੰਦ ਅਤੇ ਬਲਦੇਵ ਪ੍ਰਕਾਸ਼ ਤੇ ਕੋਈ ਕਾਤਲਾਨਾ ਹਮਲਾ ਨਹੀਂ ਕੀਤਾ, ਪਰਤੂੰ ਗੁਰਮੁੱਖ ਦਾਸ ਨੇ ਸ਼੍ਰੀ ਵੇਦ ਵਿਆਸ ਵਾਸੀ ਜੰਡਿਆਲਾ ਤੇ ਹਮਲਾ ਕੀਤਾ ਸੀ ਅਤੇ ਇਸ ਸਬੰਧ ਵਿਚ ਮੁਕੱਦਮਾ ਐਫ. ਆਈ. ਆਰ. ਨੰ: 338 ਮਿਤੀ 9.12.68, ਜੇਰ ਧਾਰਾ 324/ਆਈ. ਪੀ.ਸੀ, ਥਾਣਾ ਜੰਡਿਆਲਾ ਦਰਜ ਕੀਤਾ ਗਿਆ ਸੀ ਜੋ ਅਦਾਲਤ ਵਿਚ ਚਲ ਰਿਹਾ ਹੈ ।

(g) ਇਸ ਘਟਨਾ ਤੋਂ ਪਹਿਲਾਂ ਗੁਰਮੁਖ ਦਾਸ ਦੇ ਵਿਰੁਧ ਪੁਲਿਸ ਪਾਸ ਕੋਈ ਸ਼ਕਾਇਤ ਨਹੀਂ ਸੀ ਪੁੱਜੀ ।

(h) ਸ਼੍ਰੀ ਗੁਰਮੁਖ ਦਾਸ ਮਹੰਤ ਗੁਰਬਚਨ ਲਾਲ ਦਾ ਚੇਲਾ ਹੈ ।

(i) ਹਾਂ ਜੀ । ਇਕ ਡੈਪੂਟੇਸ਼ਨ ਜੰਡਿਆਲਾ ਦੀ ਕਮੇਟੀ ਦੇ ਮੈਂਬਰਾਂ ਦਾ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਮਿਤੀ 1.1.69 ਨੂੰ ਮਿਲਿਆ ਸੀ, ਜਿਸ ਵਲੋਂ ਅਗਲੀ ਕਾਰਵਾਈ ਲਈ ਸੀਨੀਅਰ ਸੁਪਰਡੰਟ ਪੁਲਿਸ, ਅੰਮ੍ਰਿਤਸਰ ਨੂੰ ਲਿਖਿਆ ਗਿਆ । ਗੁਰਬਚਨ ਲਾਲ ਦੇ ਵਿਰੁਧ ਮਿਉਂਸਪਲ ਕਮੇਟੀ ਦੀ ਜ਼ਮੀਨ ਦਬਾ ਲੈਣ ਬਾਰੇ ਦੋਸ਼ ਸੀ । ਕਿਉਂ ਜੋ ਇਹ ਦੀਵਾਨੀ ਮਾਮਲਾ ਸੀ ਇਸ ਲਈ ਪੁਲਿਸ ਕੋਈ ਕਾਰਵਾਈ ਨਾ ਕਰ ਸਕੀ ।

(j) ਹਾਂ ਜੀ । ਜੰਡਿਆਲਾ ਗੁਰੂ ਵਿਖੇ ਦੁਕਾਨਦਾਰਾਂ ਨੇ ਮਿਤੀ 6.1.69 ਨੂੰ ਹੜਤਾਲ ਕੀਤੀ ਸੀ ਜਿਸ ਦਾ ਸਬੰਧ ਸ਼੍ਰੀ ਗੁਰਬਚਨ ਲਾਲ ਨਾਲ ਸੀ ।

(k) ਹਾਂ ਜੀ, ਮਿਤੀ 24/25-1-69 ਦੀ ਦਰਮਿਆਨੀ ਰਾਤ ਨੂੰ ਕੁਝ ਲੋਕਾਂ ਨੇ ਸ਼੍ਰੀ ਗੁਰਬਚਨ ਲਾਲ ਦੇ ਮੱਠ ਨੂੰ ਅੱਗ ਲਾਈ ਸੀ। ਸ਼੍ਰੀ ਹਰਦਿਆਲ ਸਿੰਘ ਦੀ ਰਿਪੋਰਟ ਤੇ ਕੇਸ ਐਫ. ਆਈ. ਆਰ. ਨੰ: 8 ਮਿਤੀ 25.1.69 ਜ਼ੇਰ ਧਾਰਾ 436/506/457/148- ਆਈ. ਪੀ. ਸੀ, ਥਾਣਾ ਜੰਡਿਆਲਾ ਦਰਜ ਕੀਤਾ ਗਿਆ ਸੀ, ਜਿਸ ਦੀ ਤਫਤੀਸ਼ ਹੋ ਰਹੀ ਹੈ। ਇਹ ਗਲ ਗਲਤ ਹੈ ਕਿ ਇਸ ਸਬੰਧ ਵਿਚ ਤਿੰਨ ਆਦਮੀ ਮੌਕੇ ਤੇ ਫੜੇ ਗਏ ਸਨ, ਜਿਨ੍ਹਾਂ ਨੂੰ ਪੁਲਿਸ ਨੇ ਛੱਡ ਦਿਤਾ। ਇਸ ਕੇਸ ਵਿਚ ਦਿਆਲ ਸਿੰਘ ਅਤੇ 25 ਹੋਰ ਆਦਮੀ ਫੜੇ ਗਏ ਸਨ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜਿਹੜੀ 18 ਸਾਲ ਦੀ ਲੜਕੀ ਹਸਪਤਾਲ ਵਿਚ ਮਰੀ, ਉਸਦਾ ਉਸ ਐਕਸ ਆਰਮੀ ਮੈਨ, ਜਿਹੜਾ ਉਥੇ ਮਹਾਤਮਾ ਬਣ ਕੇ ਬੈਠਾ ਹੈ, ਉਸ ਦੀ ਸਟਗਰਮੀ ਨਾਲ ਕੋਈ ਸਬੰਧ ਨਹੀਂ। ਮੈਂ ਪੁਛਣਾ ਚਾਹੁੰਦਾ ਹਾਂ ਕਿ ਉਸ ਲੜਕੀ ਦੇ ਮਰਨ ਦਾ ਕਾਰਨ ਕੀ ਸੀ ?

**ਮੁੱਖ ਮੰਤਰੀ** : ਦਿਮਾਗੀ ਕਾਰਨ ਸੀ।

**ਕਾਮਰੇਡ ਸੱਤਪਾਲ ਡਾਂਗ** : ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜਿਹੜੀ ਹੜਤਾਲ ਹੋਈ ਉਸ ਹੜਤਾਲ ਦਾ ਸੰਬੰਧ ਇਸ ਐਕਸ ਪੁਲੀਸ ਮੈਨ ਨਾਲ ਨਹੀਂ ਸੀ। ਕੀ ਮੈਂ ਪੁੱਛ ਸਕਦਾ ਹਾਂ ਕਿ ਕੀ ਇਹ ਗੱਲ ਠੀਕ ਹੈ ਕਿ ਜੰਡਿਆਲਾ ਸ਼ਹਿਰ ਦੇ ਸਾਰੇ ਸ਼ਹਿਰੀ ਇਹ ਕਹਿੰਦੇ ਹਨ ਕਿ ਉਸ ਵਕਤ ਜਿਹੜੀ ਹੜਤਾਲ ਹੋਈ, ਉਹ ਇਸ ਮਠ ਦੇ ਕਾਰਨ ਹੋਈ, ਜਿਹੜਾ ਇਕ ਮਠ ਨਹੀਂ ਬਦਮਾਸ਼ੀ ਅਤੇ ਸਮਗਲਿੰਗ ਦਾ ਅੱਡਾ ਬਣਿਆ ਹੋਇਆ ਹੈ ਅਤੇ ਉਸ ਦੇ ਨਾਲ ਪੁਲੀਸ ਕਰਮਚਾਰੀ ਰਲੇ ਹੋਏ ਹਨ ?

**ਮੁੱਖ ਮੰਤਰੀ** : ਇਹ ਮੈਂ ਨਹੀਂ ਕਹਿ ਸਕਦਾ ਕਿ ਸਾਰੇ ਸ਼ਹਿਰ ਵਾਲੇ ਇਹ ਗੱਲ ਕਹਿੰਦੇ ਹਨ ਕਿ ਵਾਕਿਆਈ ਉਹ ਸਮਗਲਿੰਗ ਦਾ ਅੱਡਾ ਹੈ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਯਕੀਨ ਦਿਲਾਉਂਦਾ ਹਾਂ ਕਿ ਅਗਰ ਉਹ ਸਮਗਲਿੰਗ ਦਾ ਅੱਡਾ ਹੋਇਆ ਤਾਂ ਜ਼ਰੂਰ ਉੜਾ ਦਿਤਾ ਜਾਏਗਾ।

**ਕਾਮਰੇਡ ਸੱਤਪਾਲ ਡਾਂਗ** : ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹੜਤਾਲ ਦਾ ਸਬੰਧ ਉਸ ਐਕਸ ਪੁਲੀਸ ਕਰਮਚਾਰੀ ਨਾਲ ਨਹੀਂ ਸੀ। ਕੀ ਮੈਂ ਪੁੱਛ ਸਕਦਾ ਹਾਂ ਕਿ ਹੜਤਾਲ ਵਿਚ ਉਸ ਐਕਸ ਪੁਲੀਸਮੈਨ ਦੇ ਖ਼ਿਲਾਫ਼ ਕੋਈ ਮੰਗ ਕੀਤੀ ਗਈ ਸੀ ?

**ਮੁੱਖ ਮੰਤਰੀ** : ਇਹ ਮੈਂ ਨਹੀਂ ਕਹਿ ਸਕਦਾ। ਤੁਸੀਂ ਕਹਿੰਦੇ ਹੋ ਕਿ ਉਹ ਸਮਗਲਿੰਗ ਦਾ ਅੱਡਾ ਹੈ, ਉਸਦੇ ਮੁਤਅੱਲਕ ਜਲਦੀ ਐਕਸ਼ਨ ਲਿਆ ਜਾਏਗਾ।

**चौधरी बलबीर सिंह** : अध्यक्ष महोदय इस में जो लिखा है वह यह है :—

"Whether any Hartal took place in Jandiala Guru, Amritsar, on 6.1.1969 and 7.1.69 and whether the Hartal had any thing to do with the activities of the said Shri Gurbachan Lal ;"

मुख्य मन्त्री साहिब ने अभी बताया है कि 'इतना पता नहीं कि वह हड़ताल किस लिए हुई, लेकिन जवाब में हड़ताल के बारे में साफ कारण लिखा है। (शोर) तो कौनसी बात ठीक है ? (शोर) विघ्न)

**Abduction of a minor girl from Amritsar on 24.1.1969**

***107. Comrade Satya Pal Dang** : Will the Chief Minister be pleased to state :—

(a) whether it is a fact that a minor girl Bholi daughter of Shri

Kala Ram of Karampura abadi of Amritsar was kidnapped on 24.1.1969; if so, whether any case in this connection has been registered by the police and investigated into ;

(b) whether the accused have been apprehended ; if not, the reasons therefore ?

**ਸਰਦਾਰ ਗੁਰਨਾਮ ਸਿੰਘ :**

(ਏ) ਹਾਂ ਜੀ । ਇਸ ਸਬੰਧੀ ਮੁਕੱਦਮਾ ਨੰ: 40 ਮਿਤੀ 2-2-69, ਜ਼ੇਰ ਧਾਰਾ 363 ਆਈ. ਪੀ. ਸੀ. ਥਾਣਾ ਸਦਰ ਅੰਮ੍ਰਿਤਸਰ ਦਰਜ ਹੋਇਆ ਸੀ ਜਿਸ ਦੀ ਤਫ਼ਤੀਸ਼ ਹੋ ਰਹੀ ਹੈ ।

(ਬੀ) ਨਹੀਂ ਜੀ । ਦੋਸ਼ੀ ਭਾਗ ਸਿੰਘ ਫ਼ੌਜ ਵਿਚ ਨੌਕਰੀ ਕਰਦਾ ਹੈ । ਉਸ ਦੀ ਯੂਨਿਟ ਆਸਾਮ ਵਿਚ ਹੈ । ਹੁਣ ਉਸ ਦੀ ਯੂਨਿਟ ਨੇ ਸੂਚਿਤ ਕੀਤਾ ਹੈ ਕਿ ਉਹ 2 ਮਹੀਨੇ ਦੀ ਛੁੱਟੀ ਤੇ ਸੀ ਅਤੇ ਹਾਲੇ ਵਾਪਸ ਨਹੀਂ ਆਇਆ । ਪੜਤਾਲ ਤੋਂ ਭਾਗ ਸਿੰਘ ਆਪਣੇ ਘਰੋਂ ਵੀ ਗ਼ੈਰ ਹਾਜ਼ਰ ਪਾਇਆ ਗਿਆ ਹੈ । ਉਸ ਨੂੰ ਫੜਣ ਦੇ ਪੂਰੇ ਪੂਰੇ ਯਤਨ ਕੀਤੇ ਜਾ ਰਹੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜੇ ਉਹ ਮੁਲਜ਼ਮ ਨਹੀਂ ਫੜੇ ਗਏ ਤਾਂ ਕੀ ਉਹ ਲੜਕੀ ਬਰਾਮਦ ਹੋਈ ਹੈ ?

**ਮੁੱਖ ਮੰਤਰੀ** : ਲੜਕੀ ਵੀ ਬਰਾਮਦ ਨਹੀਂ ਹੋਈ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਅਗਰ ਇਸ ਕੇਸ ਵਿਚ ਕਿਸੇ ਪੁਲੀਸ ਅਧਿਕਾਰੀ ਦੀ ਅਨਗਹਿਲੀ ਹੋਈ ਤਾਂ ਕੀ ਉਸ ਪੁਲੀਸ ਕਰਮਚਾਰੀ ਦੇ ਵਿਰੁਧ ਐਕਸ਼ਨ ਲਿਆ ਜਾਏਗਾ ?

**ਮੁੱਖ ਮੰਤਰੀ** : ਉਸ ਵਿਚ ਪੁਲਿਸ ਅਧਿਕਾਰੀਆਂ ਦੀ ਕੋਈ ਅਨਗਹਿਲੀ ਨਹੀਂ ।

**ਕਾਮਰੇਡ ਸਤਪਾਲ ਡਾਂਗ** : ਕੀ ਚੀਫ਼ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਇਲਮ ਹੈ ਕਿ ਜਦ ਉਹ ਬੰਦੇ ਇਸ ਲੜਕੀ ਨੂੰ ਅਗਵਾ ਕਰਕੇ ਲੈ ਗਏ, ਉਸ ਦੇ ਬਾਅਦ ਉਸ ਲੜਕੀ ਦੇ ਪਿਓ ਨੂੰ ਇਕ ਤਾਰ ਰਾਹੀਂ ਇਤਲਾਹ ਮਿਲੀ ਕਿ ਉਹ ਲੜਕੀ ਜਲੰਧਰ ਵਿਚ ਹੈ ਅਤੇ ਇਸ ਗੱਲ ਦੀ ਇਤਲਾਹ ਉਸ ਦੇ ਵਾਲਦ ਨੇ ਪੁਲਿਸ ਵਿਚ ਦਿੱਤੀ । ਤਾਂ ਕੀ ਪੁਲੀਸ ਨੇ ਜਲੰਧਰ ਜਾ ਕੇ ਉਨਾਂ ਮੁਲਜ਼ਮਾਂ ਨੂੰ ਫੜਨ ਦੀ ਕੋਸ਼ਿਸ਼ ਕੀਤੀ ?

### Separation of Prosecution Branch from the Police

***110. Comrade Satya Pal Dang** : Will the Chief Minister be pleased to state :—

(a) whether the Government has been receiving any representations from the Prosecuting Sub-Inspectors from time to time for separating the prosecution branch from the Police ;

(b) whether the Government have any such proposal under its consideration, if so, since when ;

(c) the time by which the Government intends to decide this matter finally ?

**ਸਰਦਾਰ ਗੁਰਨਾਮ ਸਿੰਘ :**

(ੳ) ਹਾਂ ਜੀ ।

(ਅ) ਅਤੇ (ੲ) ਮਾਮਲਾ ਕੁਝ ਸਮੇਂ ਤੋਂ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਛੇਤੀ ਹੀ ਫੈਸਲ ਕੀਤਾ ਜਾਵੇਗਾ ।

(*a*) Yes.

(*b*) & c) : The proposal is under the consideration of Government for some time past and a decision will be taken as early as possible.)

**ਕਾਮਰੇਡ ਸੱਤਪਾਲ ਡਾਂਗ :** ਕੀ ਇਸ ਗਲ ਦੇ ਮਦੇਨਜ਼ਰ ਕਿ ਜਦੋਂ ਕਿਸੇ ਹਦ ਤਕ ਜੁਡੀਸ਼ਰੀ ਅਤੇ ਐਗਜ਼ੇਕਟਿਵ ਅਡ ਹੁੰਦੀ ਸੀ, ਸਰਦਾਰ ਗੁਰਨਾਮ ਸਿੰਘ ਜਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਹੁੰਦੇ ਸਨ ਤਾਂ ਉਹਨਾਂ ਨੇ ਮੰਗ ਕੀਤੀ ਸੀ ਕਿ ਪੁਲੀਸ ਕੋਲੋਂ ਪਰਾਸੀ-ਕਿਊਸ਼ਨ ਮਹਿਕਮਾ ਅੱਡ ਹੋ ਜਾਵੇ । ਜਦੋਂ ਉਹ ਮੁੱਖ ਮੰਤਰੀ ਬਣੇ ਤਾਂ ਇਸ ਗਲ ਦੇ ਉਨ੍ਹਾਂ ਨੇ ਆਰਡਰ ਕਰ ਦਿਤੇ ਸੀ ਪਰ ਇਹ ਆਰਡਰ ਕਿਸੇ ਹੋਰ ਸਰਕਾਰ ਨੇ ਰਿਵਰਸ ਕਰ ਦਿੱਤੇ । ਕੀ ਉਹ ਆਰਡਰ ਦੁਬਾਰਾ ਬਿਨਾ ਕਿਸੇ ਦੇਰੀ ਦੇ ਕਰ ਦਿਤੇ ਜਾਣਗੇ ?

**ਮੁੱਖ ਮੰਤਰੀ :** ਜਿਥੋਂ ਤਕ ਪਹਿਲੇ ਹਿੱਸੇ ਦਾ ਤਅੱਲੁਕ ਹੈ, ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨਹੀਂ । ਮੈਂ ਉਸਦਾ ਜਵਾਬ ਕਾਮਰੇਡ ਸੱਤਪਾਲ ਡਾਂਗ ਜੀ ਨੂੰ ਅਲੈਹਦਾ ਦੇ ਦਿਆਂਗਾ । ਜਿਥੋਂ ਤਕ ਦੂਜੇ ਹਿਸੇ ਦਾ ਤਅੱਲੁਕ ਹੈ ਮੈਂ ਦਸਣਾ ਚਾਹੁੰਦਾ ਹਾਂ ਕਿ ਇਕ ਘੱਟ ਗਿਣਤੀ ਦੀ ਸਰਕਾਰ ਆਈ ਸੀ । ਉਸ ਨੇ ਪਰਾਸੀਕਿਊਟਿੰਗ ਏਜੰਸੀ ਨੂੰ ਇੰਟੀਗਰੇਟ ਕਰ ਦਿਤਾ ਸੀ । ਅਤੇ ਇਸ ਕਰਕੇ ਚੂੰਕਿ ਸਰਕਾਰ ਨੇ ਆਰਡਰ ਪਾਸ ਕੀਤਾ ਹੈ ਇਸ ਕਰਕੇ ਥੋੜੀ ਜਿਹੀ ਗੌਰ ਦੀ ਲੋੜ ਹੈ । ਜਲਦੀ ਫ਼ੈਸਲਾ ਕਰ ਦਿਤਾ ਜਾਏਗਾ ।

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਦਸਣ ਕੀ ਇਸ ਗਲ ਦੇ ਪੇਸ਼ੇ ਨਜ਼ਰ ਕਿ ਉਹ ਸਰਕਾਰ ਘਟ ਗਿਣਤੀ ਦੀ ਸੀ ਉਸ ਵੇਲੇ ਬਹੁਤ ਗਲਤ ਕੰਮ ਕੀਤੇ । ਉਸ ਤੇ ਵਿਚਾਰ ਕਰਨ ਦੀ ਕੀ ਲੋੜ ਹੈ ?

**ਮੁੱਖ ਮੰਤਰੀ :** ਜਿਹੜੀ ਗਲਤੀ ਸਰਕਾਰ ਦੀ ਨਿਗਾਹ ਵਿਚ ਆਉਂਦੀ ਹੈ ਉਸ ਗਲਤੀ ਤੇ ਵਿਚਾਰ ਕੀਤਾ ਜਾਂਦਾ ਹੈ ।

**चौधरी बलबीर सिंह :** पहली सरकार ने जो फैसला किया था क्या वह सोच विचार के साथ किया था ? (शोर) (विघ्न)

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਕਿਸ ਸਪੈਸੀ-ਫ਼ਿਕ ਤਾਰੀਖ਼ ਤਕ ਫੈਸਲਾ ਹੋ ਜਾਏਗਾ ?

**चौधरी बलबीर सिंह :** मैंने कहा है कि कम गिनती से पहली बहु गिनती वाली सरकार ने जो फैसला किया था क्या वह सोच विचार कर किया था ? अगर किया था तो क्या हर्ज है...(शोर) (विघ्न) दोबारा आर्डर जारी कर दिया जाये ?

**ਮੁੱਖ ਮੰਤਰੀ :** ਉਹ ਸੋਚ ਵਿਚਾਰ ਕੇ ਫ਼ੈਸਲਾ ਕੀਤਾ ਸੀ ।

**ਸਰਦਾਰ ਲਛਮਨ ਸਿੰਘ ਗਿੱਲ :** ਕੀ ਮੁੱਖ ਮੰਤਰੀ ਹੋਰੀ ਦਸਣਗੇ ਕਿ ਜਦੋਂ ਆਪੋਜ਼ੀਸ਼ਨ ਵਿਚ ਇਹ ਹੁੰਦੇ ਸਨ ਤਾਂ ਕੀ ਇਨ੍ਹਾਂ ਦੇ ਹਾਥੀ ਦੇ ਦੰਦ ਹੋਰ ਅਤੇ ਖਾਣੇ ਦੇ ਦੰਦ ਹੋਰ ਹੁੰਦੇ ਸਨ ? (ਵਿਘਨ) ਅਗਰ ਮਾਈਨਾਰਿਟੀ ਗਵਰਨਮੈਂਟ ਦਾ ਕੋਈ ਫੈਸਲਾ ਗਲਤ ਸੀ, ਤਾਂ ਹੁਣ ਤਾਂ ਇਹ ਮੇਜਾਰਿਟੀ ਵਿਚ ਬੈਠੇ ਹਨ, ਕੀ ਇਹ ਨੂੰ ਠੀਕ ਕਰਨਗੇ, ਅਗਰ ਕਰਨਗੇ ਤਾਂ ਕਦ ਤਕ ?

**ਮੁੱਖ ਮੰਤਰੀ :** ਹਾਥੀ ਦੇ ਇਨ੍ਹਾਂ ਦੰਦਾਂ ਲਈ ਤਾਂ ਕਈ ਤਰਸਦੇ ਹਨ । (ਹਾਸਾ) ਬਾਕੀ ਫੈਸਲਾ ਜ਼ਰੂਰ ਜਲਦੀ ਕਰਾਂਗੇ ।

**Death of Shri Prem Singh of Naushehra Dhalla**

*220. **Comrade Dana Ram** : Will the Chief Minister be pleased to state :—

(a) whether the dead body of one Shri Prem Singh s/o Surat Singh of Naushera Dhalla (Amritsar) was found near the border on 25.5.67 ;

(b) whether Shri Gurdit Singh, brother of the deceased, made representations to the then Chief Minister and other authorities concerned alleging that Shri Prem Singh had been shot dead by the Police and that dead body was carried away to the border to (falsely) show that he was a smuggler ;

(c) whether any magisterial enquiry was ordered by the Government into the matter ; if so, the name of the Enquiry Officer together with his findings/report be laid on the Table of the House ;

(d) whether the S.D.M/District Magistrate/Government have accepted or rejected the said report ;

(e) if the report was not accepted, the reasons for the same ;

(f) whether any case has so far been registered against any one in connection with the death of Shri Prem Singh ?

**Sardar Gurnam Singh** :

**ਸਰਦਾਰ ਗੁਰਨਾਮ ਸਿੰਘ :**

(ੳ) ਹਾਂ ਜੀ, 26/27-5-1967 ਦੀ ਰਾਤ ਨੂੰ ।

(ਅ) ਇਸ ਸਿਲਸਲੇ ਵਿਚ ਸ਼ਿਕਾਇਤ ਕੀਤੀ ਗਈ ਸੀ ।

(ੲ) ਹਾਂ ਜੀ, ਸ੍ਰੀ ਕੇ. ਸੀ. ਮੈਨੀ, ਮਜਿਸਟਰੇਟ ਦਰਜਾ ਅੱਵਲ ਤਰਨ ਤਾਰਨ ਨੇ ਮਜਿਸਟਰੇਟੀ ਤਹਿਕੀਕਾਤ ਕੀਤੀ ਅਤੇ ਉਸ ਦੀ ਰਿਪੋਰਟ ਉਤੇ ਸਰਕਾਰ ਵਿਚਾਰ ਕਰ ਰਹੀ ਹੈ ।

(ਸ) ਅਤੇ (ਹ) ਰਿਪੋਰਟ ਉਤੇ ਸਰਕਾਰ ਵਿਚਾਰ ਕਰ ਰਹੀ ਹੈ ।

(ਕ) ਸ੍ਰੀ ਪ੍ਰੇਮ ਸਿੰਘ ਦੀ ਮੌਤ ਦੇ ਸਿਲਸਲੇ ਵਿੱਚ ਕੋਈ ਕੇਸ ਦਰਜ ਨਹੀਂ ਹੋਇਆ ।

(a) Yes, on the night between 26/27.5.1967.

(b) A complaint was made in this regard.

(c) Yes, Shri K.C. Maini, M.I.C. Tarn Taran conducted a magisterial enquiry and his report is under consideration of Govt.

(d) and (e) The report is under consideration of Government.

(f) No case has been registered in connection with the death of Shri Prem Singh.

**ਕਾਮਰੇਡ ਸੱਤਪਾਲ ਡਾਂਗ** : ਚੀਫ ਮਿਨਿਸਟਰ ਸਾਹਿਬ ਨੇ ਦੋ ਹਿਸਿਆਂ ਦਾ ਜਵਾਬ ਨਹੀਂ ਦਿਤਾ । ਮੈਣੀ ਸਾਹਿਬ ਨੇ ਰਿਪੋਰਟ ਦਿਤੀ ਅਤੇ ਉਸ ਵਿਚ ਕਈ ਪੁਲਿਸ ਅਫਸਰਾਂ ਨੂੰ ਉਸ ਮੌਤ ਲਈ ਜ਼ਿੰਮੇਦਾਰ ਠਹਿਰਾਇਆ ਗਿਆ । ਉਸ ਤੇ ਅਮਲ ਇਸ ਲਈ ਨਹੀਂ ਹੋਇਆ ਕਿ ਐਸ. ਡੀ. ਐਮ. ਸਾਹਿਬ ਨੇ ਕਿਹਾ ਹੈ ।

I disagree with the Report of the Magistrate.

ਇਹ ਜੋ ਡਿਸਐਗਰੀ ਕਰਨ ਵਾਲੀ ਰਿਪੋਰਟ ਹੈ ਸਰਕਾਰ ਨੇ ਇਸ ਨੂੰ ਐਕਸੈਪਟ ਕੀਤਾ ਹੈ ਜਾਂ ਜੋ ਪਹਿਲੀ ਰਿਪੋਰਟ ਹੈ ਉਸ ਤੇ ਗੌਰ ਹੋ ਰਿਹਾ ਹੈ, ਅਤੇ ਕਦ ਤਕ ਇਸ ਦਾ ਫੈਸਲਾ ਹੋ ਜਾਵੇਗਾ ? ਮੌਤ ਹੋਈ ਨੂੰ ਦੋ ਸਾਲ ਹੋ ਚੁਕੇ ਹਨ ।

**ਮੁੱਖ ਮੰਤਰੀ :** ਮੈਂ ਜਦੋਂ ਇਹ ਸਵਾਲ ਦੇਖਿਆ ਤਾਂ ਮੈਂ ਇਹ ਆਰਡਰ ਦਿੱਤਾ ਕਿ ਇਹ ਰਿਪੋਰਟ ਮੈਨੂੰ ਵੀ ਦਿਖਾਈ ਜਾਵੇ । ਮੈਨੂੰ ਵੀ ਇਹੀ ਗਲ ਸਟ੍ਰਾਈਕ ਹੋਈ ਕਿ ਇਹ ਕੇਸ ਦੋ ਸਾਲ ਤਕ ਲਟਕਣਾ ਨਹੀਂ ਸੀ ਰਹਿਣਾ ਚਾਹੀਦਾ ।

**ਕਾਮਰੇਡ ਸਤਪਾਲ ਡਾਂਗ :** ਕੀ ਇਨ੍ਹਾਂ ਨੂੰ ਇਹ ਗੱਲ ਯਾਦ ਹੈ ਕਿ ਜਦੋਂ ਲਾਸ਼ ਮਿਲੀ ਤਾਂ ਇਹ ਚੀਫ਼ ਮਿਨਿਸਟਰ ਸਨ, ਇਨ੍ਹਾਂ ਨੂੰ ਇਲਾਕੇ ਦਾ ਡੈਪੂਟੇਸ਼ਨ ਮਿਲਿਆ ਅਤੇ ਇਨ੍ਹਾਂ ਦੀ ਤਸੱਲੀ ਸੀ ਕਿ ਇਹ ਆਦਮੀ ਸਮਗਲਿੰਗ ਕਰਦਾ ਹੋਇਆ ਪੁਲੀਸ ਨਾਲ ਮੁਕਾਬਲੇ ਵਿਚ ਨਹੀਂ ਮਾਰਿਆ ਗਿਆ ਸਗੋਂ ਉਸ ਨੂੰ ਨਿਹੱਕਾ ਮਾਰ ਦਿੱਤਾ ਗਿਆ ਹੈ ਅਤੇ ਲਾਸ਼ ਨੂੰ ਬਾਰਡਰ ਦੇ ਕੋਲ ਸਿਟ ਦਿੱਤਾ ਗਿਆ ? ਇਹੀ ਮੈਜਿਸਟ੍ਰੇਟ ਸਾਹਿਬ ਦੀ ਫਾਈਡਿੰਗ ਸੀ ਪਰ ਐਕਸ਼ਨ ਐਸ.ਡੀ.ਐਮ ਨੇ ਰੋਕ ਦਿੱਤਾ । ਨਾਂ ਕੇਸ ਹੀ ਰਜਿਸਟਰ ਹੋਇਆ ਅਤੇ ਨਾ ਹੀ ਕੋਈ ਕਾਰਵਾਈ ਹੋਈ ।

**ਮੁੱਖ ਮੰਤਰੀ :** ਮੈਨੂੰ ਡੀਟੇਲ ਤਾਂ ਯਾਦ ਨਹੀਂ ਹੈ ਪਰ ਐਸਾ ਡੈਪੂਟੇਸ਼ਨ ਪੇਸ਼ ਹੋਇਆ ਸੀ ਅਤੇ ਮੈਂ ਇਨਕੁਆਰੀ ਲਈ ਕਿਹਾ ਸੀ । ਮੈਂ ਯਕੀਨ ਦਿਵਾਉਂਦਾ ਹਾਂ ਕਿ ਅਗਰ ਰਿਪੋਰਟ ਇਸੇ ਤਰ੍ਹਾਂ ਦੀ ਹੋਈ ਹੋਵੇਗੀ ਤਾਂ ਉਸ ਤੇ ਪ੍ਰਾਪਰ ਐਕਸ਼ਨ ਲਿਆ ਜਾਵੇਗਾ ।

**चौधरी बलबीर सिंह :** क्या मुख्य मन्त्री बताने की कृपा करेंगे कि जब मैजिस्ट्रेट द्वारा इन्क्वायरी हो जाती है तो क्या केस सीधा पुलिस को जाता है या किसी और अफसर को भेज दिया जाता है ? इस बारे में क्या पालिसी है ?

**ਮੁੱਖ ਮੰਤਰੀ :** ਪ੍ਰੋਸੀਜਰ ਇਹ ਹੈ ਕਿ ਅਗਰ ਕੇਸ ਦਸਤਅੰਦਾਜ਼ੀਏ ਪੁਲੀਸ ਹੋਵੇ ਤਾਂ ਜ਼ਰੂਰ ਪੁਲੀਸ ਨੂੰ ਦਿਤਾ ਜਾਂਦਾ ਹੈ । ਦੂਜੀ ਰਿਪੋਰਟ ਬਾਰੇ ਮੈਂ ਨਹੀਂ ਕਹਿ ਸਕਦਾ ਇਸੇ ਲਈ ਇਸ ਕੇਸ ਨੂੰ ਦੇਖਣਾ ਚਾਹੁੰਦਾ ਹਾਂ । ਅਗਰ ਦੇਖਾਂਗਾ ਕਿ ਕਾਰਵਾਈ ਹੋਣੀ ਚਾਹੀਦੀ ਹੈ ਤਾਂ ਜ਼ਰੂਰ ਹੋਵੇਗੀ ।

**ਸਰਦਾਰ ਕਿਰਪਾਲ ਸਿੰਘ :** ਇਸ ਗਲ ਨੂੰ ਦੇਖਦੇ ਹੋਏ ਕਿ ਬਾਰਡਰ ਪੁਲੀਸ ਨੂੰ ਇਤਨੇ ਵਸੀਹ ਅਖਤਿਆਰ ਮਿਲੇ ਹੋਏ ਹਨ ਕਿ ਕਿਸੇ ਨੂੰ ਵੀ ਗੋਲੀ ਮਾਰ ਦੇਵੇ ਅਤੇ ਕਹਿ ਦੇਵੇ ਕਿ ਸਮਗਲਰ ਸੀ, ਕੀ ਅਜਿਹੀਆਂ ਮੌਤਾਂ ਦੇ ਕੇਸ ਵਿਚ ਸਰਕਾਰ ਇਨਕੁਆਇਰੀ ਕਰਨ ਲਈ ਕੋਈ ਸਪੈਸ਼ਲ ਏਜੰਸੀ ਮੁਕੱਰਰ ਕਰਨ ਲਈ ਤਿਆਰ ਹੈ ?

**ਮੁੱਖ ਮੰਤਰੀ :** ਉਹ ਏਜੰਸੀ ਤਾਂ ਕ੍ਰਿਮੀਨਲ ਪ੍ਰੋਸੀਜਰ ਕੋਡ ਵਿਚ ਪਹਿਲਾਂ ਹੀ ਦਰਜ ਹੈ ।

**ਚੌਧਰੀ ਰਾਧਾ ਕ੍ਰਿਸ਼ਨ :** ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਪਹਿਲਾਂ ਮੈਜਿਸਟ੍ਰੇਟ ਸਾਹਿਬ ਤਾਂ ਮੁਕੱਰਰ ਹੋਏ, ਕੀ ਬਾਅਦ ਵਿਚ ਐਸ ਡੀ. ਐਮ. ਸਾਹਿਬ ਵੀ ਦੋਬਾਰਾ ਇਨਕੁਆਇਰੀ ਕਰਨ ਲਈ ਮੁਕੱਰਰ ਹੋਏ ਜਾਂ ਨਹੀਂ ?

**ਮੁੱਖ ਮੰਤਰੀ :** ਇਹੀ ਗੱਲ ਤਾਂ ਮੈਂ ਦੇਖਣੀ ਚਾਹੁੰਦਾ ਹਾਂ । ਸਵਾਲ ਤੋਂ ਨਜ਼ਰ ਆਉਂਦਾ ਹੈ ਕਿ ਮੈਜਿਸਟਰੇਟ ਦੀ ਇਨਕੁਆਇਰੀ ਤੋਂ ਐਸ. ਡੀ. ਐਮ. ਨੇ ਡਿਫਰ ਕੀਤਾ । ਇਨਕੁਆਇਰੀ ਕਰਕੇ ਜਾਂ ਕਿਸ ਤਰ੍ਹਾਂ ਇਹੀ ਮੈਂ ਦੇਖਣਾ ਚਾਹੁੰਦਾ ਹਾਂ ।

**चौधरी बलबीर सिंह :** अगर मुख्य मन्त्री के नोटिस में यह बात आए कि ऐस० डी० ऐम० ने जो ऐन्क्वायरी रोक दी थी वह गलत बात थी तो क्या उसके खिलाफ ऐक्शन लिया जायेगा ?

**ਸਰਦਾਰ ਕਿਰਪਾਲ ਸਿੰਘ :** ਮੈਂ ਪੁਛਿਆ ਸੀ ਕਿ ਕੀ ਅਜਿਹੇ ਕੇਸਿਜ਼ ਵਿਚ ਸਪੈਸ਼ਲ ਏਜੈਂਸੀ ਮੁਕੱਰਰ ਕਰਨ ਲਈ ਤਿਆਰ ਹਨ। ਕ੍ਰਿਮੀਨਲ ਕੇਸਾਂ ਵਿਚ ਪੁਲਿਸ ਹੀ ਕ੍ਰਾਈਮ ਕਰਦੀ ਹੈ, ਪੁਲਿਸ ਹੀ ਇਨਕੁਆਇਰੀ ਕਰਦੀ ਹੈ। ਪੁਲਿਸ ਕਾਤਲ ਹੈ ਜਾਂ ਹਕਬਜਾਨਬ ਹੈ ਇਸ ਗਲ ਨੂੰ ਸਾਬਤ ਕਰਨ ਲਈ ਕੀ ਕੋਈ ਸਪੈਸ਼ਲ ਏਜੈਂਸੀ ਮੁਕੱਰਰ ਕਰਨਗੇ ? ਇਹ ਕ੍ਰਮੀਨਲ ਕੋਡ ਵਿਚ ਮੈਨੂੰ ਤਾਂ ਮਿਲਿਆ ਨਹੀਂ।

**ਮੁੱਖ ਮੰਤਰੀ :** ਭਾਵੇਂ ਪੁਲਿਸ ਵਾਲੇ ਜੁਰਮ ਕਰਨ ਜਾਂ ਕੋਈ ਹੋਰ ਭਾਵੇਂ ਆਨਰੇਬਲ ਮੈਂਬਰ ਕਰਨ, ਸਭ ਲਈ ਪ੍ਰੋਸੀਜਰ ਕੋਡ ਦੇ ਤਹਿਤ ਹੀ ਇਨਕੁਆਇਰੀ ਹੁੰਦੀ ਹੈ। (ਵਿਘਨ)

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**Mr. Speaker :** Please take your seat.

**Ram Tirath, a historical place near Amritsar**

*209. **Shri Gian Chand Kharbanda** : Will the Chief Minister be pleased to state :—

(a) whether Government is aware of the fact that Ram Tirath, a historical place, is situated at a distance of a few miles from Amritsar City ;

(b) whether Government have already taken any steps to dev elop this place as a tourist resort ; if not, whether any action is proposed to be taken ?

**Sardar Gurnam Singh** :

(ਏ) ਹਾਂ ਜੀ।

(ਬੀ) ਹਾਲ ਦੀ ਘੜੀ ਨਹੀਂ।

(a) Yes, Sir.

(b) Not for the present.

**ਸ਼੍ਰੀ ਗਿਆਨ ਚੰਦ ਖਰਬੰਦਾ :** ਇਸ ਗਲ ਨੂੰ ਦੇਖਦੇ ਹੋਏ ਕਿ ਰਾਮ ਤੀਰਥ ਪੰਜਾਬ ਦਾ ਸਭ ਤੋਂ ਪੁਰਾਣਾ ਅਤੇ ਇਤਹਾਸਕ ਤੀਰਥ ਹੈ ਜਿਥੇ ਕਿ ਮਹਾਂਰਿਸ਼ੀ ਬਾਲਮੀਕ ਰਹਿੰਦੇ ਸਨ ਅਤੇ ਮਾਤਾ ਸੀਤਾ ਨੇ ਆਪਣਾ ਬਨਵਾਸ ਕਟਿਆ, ਕੀ ਉਸ ਦੀ ਉਨਤੀ ਲਈ ਇਹ ਮੁਨਾਸਿਬ ਕਦਮ ਉਠਾਉਣਗੇ ?

**ਮੁੱਖ ਮੰਤਰੀ :** ਵਿਚਾਰ ਕਰ ਲਵਾਂਗੇ।

**ਚੌਧਰੀ ਰਾਮ ਸਿੰਘ :** ਕੀ ਮੁੱਖ ਮੰਤਰੀ ਦਸਣਗੇ ਕਿ ਬਾਹਠ ਸਹਿਬ ਜੋ ਇਕ ਵਡਾ ਤਾਰੀਖੀ ਅਤੇ ਧਾਰਮਿਕ ਗੁਰਦੁਵਾਰਾ ਹੈ, ਉਸ ਨੂੰ ਨਾ ਸੜਕ ਹੈ ਨਾ ਹੀ ਉਥੇ ਯਾਤਰੀਆਂ ਦੇ ਰਹਿਣ ਸਹਿਣ ਵਾਸਤੇ ਜਗ੍ਹਾ ਹੈ।

**Mr. Speaker :** This question does not arise.

**ਕਾਮਰੇਡ ਸਤਪਾਲ ਡਾਂਗ :** ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ

ਗਲ ਹਿਸਟਾਰੀਕਲੀ ਸਾਬਤ ਹੋ ਗਈ ਹੈ ਕਿ ਸੀਤਾ ਜੀ ਨੂੰ ਉਥੇ ਹੀ ਬਣਵਾਸ ਬਾਅਦ ਲਿਆਂਦਾ ਗਿਆ ਸੀ ? (ਵਿਘਨ)

**ਸ੍ਰੀ ਗਿਆਨ ਚੰਦ ਖਰਬੰਦਾ** : ਹਾਂ ਸਾਬਤ ਹੋ ਗਿਆ ਹੈ ।

**Government Hospitals/Dispensaries Without Doctors in the state.**

***241. Sardar Dalip Singh Pandhi** : Will the Chief Minister be pleased to state :—

(a) the number of Government Hospitals/Dispensaries in the State which are without any doctors at present ;

(b) the time since when no doctors have been posted in the said Hospitals/Dispensaries together with the reasons therefor ;

(c) the steps proposed to be taken by the Government to post doctors therein ?

**Sardar Gurnam Singh** :

(a) 34 Hospitals/Dispensaries are at present without doctors. Out of these the orders for the posting of doctors for 17 Hospitals/Dispensaries have since been issued.

(b) A statement is laid on the table of the House.

(c) Government are making all out efforts to fill up these vacant posts, and the doctors will be posted as soon as they become available.

(ੲ) ਇਸ ਵੇਲੇ ਕੇਵਲ 34 ਕੁ ਹਸਪਤਾਲ ਡਿਸਪੈਂਸਰੀਆਂ ਬਿਨਾਂ ਡਾਕਟਰਾਂ ਦੇ ਹਨ। ਇਨ੍ਹਾਂ ਵਿਚੋਂ 17 ਹਸਪਤਾਲਾਂ/ਡਿਸਪੈਂਸਰੀਆਂ ਵਿਚ ਡਾਕਟਰਾਂ ਦੀ ਪੋਸਟਿੰਗ ਦੇ ਹੁਕਮ ਜਾਰੀ ਕਰ ਦਿਤੇ ਗਏ ਹਨ ।

(ਬੀ) ਇਸ ਸਬੰਧੀ ਸੂਚੀ ਹਾਊਸ ਦੇ ਮੇਜ਼ ਤੇ ਪੇਸ਼ ਕੀਤੀ ਜਾਂਦੀ ਹੈ ।

(ਸੀ) ਡਾਕਟਰਾਂ ਦੀਆਂ ਇਨ੍ਹਾਂ ਖਾਲੀ ਥਾਵਾਂ ਨੂੰ ਭਰਨ ਲਈ ਸਰਕਾਰ ਪੂਰੇ ਯਤਨ ਕਰ ਰਹੀ ਹੈ । ਡਾਕਟਰਾਂ ਦੇ ਮਿਲਣ ਤੇ ਇਨ੍ਹਾਂ ਖਾਲੀ ਆਸਾਮੀਆਂ ਨੂੰ ਭਰ ਦਿਤਾ ਜਾਵੇਗਾ ।)

ਹਸਪਤਾਲਾਂ/ਡਿਸਪੈਂਸਰੀਆਂ ਦੀ ਸੂਚੀ ਜਿਥੇ ਡਾਕਟਰਾਂ ਦੀ ਨਿਯੁਕਤੀ ਦੇ ਆਦੇਸ਼ ਜਾਰੀ ਕਰ ਦਿਤੇ ਹਨ ।

| ਲੜੀ ਨੰ: | ਹਸਪਤਾਲ/ਡਿਸਪੈਂਸਰੀ ਦਾ ਨਾਂ | | | ਸਮਾਂ ਜਿਸ ਦੇ ਦੌਰਾਨ ਡਾਕਟਰ ਦੀ ਨਿਯੁਕਤੀ ਨਹੀਂ ਹੋਈ । |
|---|---|---|---|---|
| 1. | ਰੂਰਲ | ਡਿਸਪੈਂਸਰੀ | ਸਹੂਲ ਠੱਠੀ | ਜੁਲਾਈ, 1968 |
| 2. | ,, | ,, | ਸਲਗੌਂਹ | ਨਵੰਬਰ, 1968 |
| 3. | ,, | ,, | ਰੌਣੀ | ਅਕਤੂਬਰ, 1967 |
| 4. | ,, | ,, | ਨਾਰੂ ਨੰਗਲ | ਜੂਨ, 1967 |
| 5. | ,, | ,, | ਗੜ੍ਹੀ ਮਾਂ ਸੋਵਾਲ | ਜੁਲਾਈ. 1968 |
| 6. | ,, | ,, | ਮਹਿਮਾਂ ਸਵਾਏ | ਨਵੰਬਰ, 1967 |
| 7. | ,, | ,, | ਧੀਲੀਵਾਲ ਵੇਟ | ਜੁਲਾਈ, 1967 |
| 8. | ,. | ,, | ਦੁਮੇਲੀ | ਜੁਲਾਈ, 1967 |

| | | | | |
|---|---|---|---|---|
| 9. | ਸਿਵਲ | ਡਿਸਪੈਂਸਰੀ | ਭੁਮਬਾਲੀ | ਅਪਰੈਲ, 1967 |
| 10. | ਰੂਰਲ | ਡਿਸਪੈਂਸਰੀ | ਵੀਲਾ ਤੇਜਾ | ਜੂਨ, 1968 |
| 11. | ,, | ,, | ਭੁੱਲਰ ਹੇੜੀ | ਜੁਲਾਈ, 1967 |
| 12. | ,, | ,, | ਅੰਨਦਾਨਾ | ਨਵੰਬਰ, 1967 |
| 13. | ,, | ,, | ਕੁਮਾਂਮ | ਜੂਨ, 1968 |
| 14. | ,, | ,, | ਕਾਨੇਵਾਲੀ | ਅਪਰੈਲ, 1967 |
| 15. | ,, | ,, | ਲੰਬੋਹਰ ਕਲਾਂ | ਅਪਰੈਲ, 1967 |
| 16. | ,, | ,, | ਫਤੇਹਗੜ੍ਹ ਪੰਜਤੂਰ | ਸਤੰਬਰ, 1968 |
| 17. | ,, | ,, | ਟਾਂਡਾ ਬਾਦਾ | ਅਪਰੈਲ, 1968 |

## ਹਸਪਤਾਲਾਂ ਡਿਸਪੈਂਸਰੀਆਂ ਜਿਥੇ ਅਜੇ ਕੋਈ ਡਾਕਟਰ ਨਹੀਂ ਹੈ, ਦੀ ਸੂਚੀ

| ਲੜੀ ਨੰ: | ਹਸਪਤਾਲ/ਡਿਸਪੈਂਸਰੀ ਦਾ ਨਾਂ | | ਸਮਾਂ ਜਿਸ ਦੇ ਦੌਰਾਨ ਡਾਕਟਰ ਦੀ ਨਿਯੁਕਤੀ ਨਹੀਂ ਹੋਈ। |
|---|---|---|---|
| 1. | ਰੂਰਲ ਡਿਸਪੈਂਸਰੀ, | ਵਾਛੋਆ | ਮਾਰਚ, 1968 |
| 2. | ,, ,, | ਮਾੜੀ ਮੇਗਾ | ਮਈ, 1967 |
| 3, | ,, ,, | ਆਸਲ ਅਥਾਰ | ਸਤੰਬਰ, 1967 |
| 4. | ,, ,, | ਸਾਰੰਗ ਦੇਵ | ਸਤੰਬਰ, 1967 |
| 5. | ਕੈਨਾਲ ਡਿਸਪੈਂਸਰੀ | ਦੋਰਾਹਾ | ਅਗਸਤ, 1967 |
| 6. | ਸਕੂਲ ਹੈਲਥ ਕਲੀਨਿਕ | ਲੁਧਿਆਣਾ | ਮਈ, 1968 |
| 7. | ਸਿਵਲ ਡਿਸਪੈਂਸਰੀ | ਦੋਰਾਹਾ | ਜਨਵਰੀ, 1969 |
| 8. | ਮਿਉਂਸਪਲ ਹਸਪਤਾਲ | ਖੰਨਾ (ਲੇਡੀ ਡਾਕਟਰ) | ਅਕਤੂਬਰ, 1968 |
| 9. | ਰੂਰਲ ਡਿਸਪੈਂਸਰੀ | ਬਾਦੋਂ | ਨਵੰਬਰ, 1967 |
| 10. | ,, ,, | ਬਾਦਲਾ | ਅਪਰੈਲ, 1968 |
| 11. | ਸਿਵਲ ਡਿਸਪੈਂਸਰੀ | ਗੜ੍ਹਦੀਵਾਲਾ | ਜੁਲਾਈ, 1967 |
| 12. | ,, ,, | ਦੁਨੇਰਾ | ਮਈ, 1968 |
| 13. | ਕੈਨਾਲ ,, | ਲੱਦਾ/ਹਰੀਗੜ੍ਹ/ਦਿਆਲਪੁਰ | ਫਰਵਰੀ, 1968 |
| 14. | ਰੂਰਲ ਡਿਸਪੈਂਸਰੀ | ਵਰਿਆਮ ਖੇੜਾ | ਅਪਰੈਲ, 1967 |
| 15. | ਸਿਵਲ ਹਸਪਤਾਲ | ਅਮਲੋਹ | ਮਈ, 1968 |
| 16. | ਰੂਰਲ ਡਿਸਪੈਂਸਰੀ | ਕੁਲਾਰਾਂ | ਅਪਰੈਲ, 1967 |
| 17. | ,, ,, | ਫਤਹਿਗੜ੍ਹ ਸਾਹਿਬ | ਅਪਰੈਲ, 1967 |

## [STATEMENT (ANNEXURE—'A')]

**List of Hospitals/Dispensaries where posting of doctors has since been ordered.**

| S. No. | Name of Hospital/Dispensary. | Time by which the posting of doctor could not be made. |
|---|---|---|
| 1. | Rural Dispensary, Sohal Thathi. | July, 1968. |
| 2. | ,, ,, Slgon. | November, 1968. |
| 3. | ,, ,, Rauni. | October, 1967. |
| 4. | ,, ,, Naru Nangal. | June, 1967. |
| 5. | ,, ,, Garhi Mansowal. | July, 1968. |
| 6. | ,, ,, Mehma Swai. | November, 1967. |
| 7. | ,, ,, Dhaliwal Bet. | July, 1967. |
| 8. | ,, ,, Domeli. | July, 1967. |
| 9. | ,, ,, Bhumbali. | April, 1967. |
| 10. | ,, ,, Villa Teja. | June, 1968. |
| 11. | ,, ,, Bhullar Heri. | July, 1967. |
| 12. | ,, ,, Andana. | November, 1967. |
| 13. | ,, ,, Kumam. | June, 1968. |
| 14. | ,, ,, Kanewali. | April, 1967. |
| 15. | ,, ,, Lambochar Kalan. | —do— |
| 16. | ,, ,, Fatehgarh Panjtoor. | September, 1968. |
| 17. | ,, ,, Tanda Bada. | April, 1968. |

**List of Hospitals/Dispensaries without doctors with time from which no doctor has been posted, due to the overall shortage of doctors.**

| S. No. | Name of Hospital/Dispensary. | Time by whitch no doctor could be posted. |
|---|---|---|
| 1. | Rural Dispensary, Vachhoa. | March, 1968. |
| 2. | ,, ,, Mari Mega. | May, 1967. |
| 3. | ,, ,, Asal Athar | September, 1967. |
| 4. | ,, ,, Sarang Dev. | —do— |
| 5. | Canal ,, Doraha. | August, 1967. |
| 6. | School Health Clinic, Ludhiana. | May, 1968. |
| 7. | Civil Dispensary, Doraha. | January, 1969. |
| 8. | Municipal Hospital, khanna (Lady Doctor) | October, 1968. |
| 9. | Rural Dispensary, Baddon. | November, 1967. |
| 10. | ,, ,, Badla. | April, 1968. |
| 11. | Civil Dispensary, Garhdiwala. | July, 1967. |
| 12. | ,, ,, Dunera. | May, 1968. |
| 13. | Canal Dispensary, Lada. | February, 1968. |
| | ,, ,, Harigarh. | |
| | ,, ,, Dayalpur. | |
| 14. | Rural Dispensary, Waryam Khera. | April, 1967. |
| 15. | Civil Hospital, Amloh. | May, 1968. |
| 16. | Rural Dispensary, Kularan. | April, 1967. |
| 17. | ,, ,, Fatehgarh Sahib. | April, 1967.] |

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ (ਵਿਘਨ)

**ਸ਼੍ਰੀ ਸਪਕੀਰ :** ਪਲੀਜ਼ ਟੇਕ ਯੋਅਰ ਸੀਟ/ਮੈਂ ਤੁਹਾਨੂੰ ਅਰਜ਼ ਕੀਤੀ ਹੈ ਕਿ ਬਾਹਰ ਤਸ਼ਰੀਫ ਲੈ ਜਾਉ ।

(Please take your seat. I have requested the hon. Member to withdraw from the House.)

**Expulsion of a Member from the House.**

**ਸਰਦਾਰ ਲਛਮਣ ਸਿੰਘ ਗਿੱਲ:** ਮੈਂ ਤਾਂ ਆਪਣੇ ਰਾਈਟ ਲਈ ਕਹਿ ਰਿਹਾ ਹਾਂ । (ਸ਼ੋਰ)

**ਸ਼੍ਰੀ ਸਪੀਕਰ :** ਸਰਦਾਰ ਲਛਮਣ ਸਿੰਘ, ਬਾਹਰ ਤਸ਼ਰੀਫ ਲੈ ਜਾਉ ।

(Sardar Lachhman Singh, please withdraw from the House.)

**ਚੌਧਰੀ ਬਲਬੀਰ ਸਿੰਘ :** ਆਪਨੇ ਕਿਹਾ ਟੇਕ ਯੋਅਰ ਸੀਟ । ਹੁਣ ਬਾਹਰ ਜਾਣ ਦਾ ਸਵਾਲ ਪੈਦਾ ਨਹੀਂ ਹੁੰਦਾ ।

**ਕੈਪਟਨ ਰਤਨ ਸਿੰਘ :** ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਹਾਊਸ ਦੇ ਪ੍ਰੈਸੀਡੈਂਟ ਨੇ । ਬੜੇ ਪਰੈਸੀਡੈਂਟ ਹਨ ਕਿ ਅਗਰ ਇਹੋ ਜਿਹਾ ਵਾਤਾਵਰਨ ਪੈਦਾ ਹੋ ਜਾਏ ਅਤੇ ਉਹ ਆਨਰੇਬਲ ਮੈਂਬਰ ਕਹਿ ਦੇਵੇ ਕਿ ਮੇਰੀ ਇਨਟੈਨਸ਼ਨ ਨਹੀਂ ਸੀ ਤਾਂ ਤੁਸੀਂ ਉਸਨੂੰ ਮਾਫ਼ ਕਰ ਸਕਦੇ ਹੋ । ਸਪੀਕਰ ਸਾਹਿਬ, ਤੁਸੀਂ ਮਾਫ ਕਰ ਦਿਉ ।

**ਸ਼੍ਰੀ ਸਪੀਕਰ :** ਮੈਂ ਇਹ ਕਹਿੰਦਾ ਹਾਂ ਕਿ ਬਾਹਰ ਤਸ਼ਰੀਫ਼ ਲੈ ਜਾਣ ।

(I say that he should withdraw from the House.)

**ਕੈਪਟਨ ਰਤਨ ਸਿੰਘ :** ਉਨ੍ਹਾਂ ਨੇ ਕਿਹਾ ਕਿ ਮੇਰੀ ਕੋਈ ਮਾੜੀ ਇਨਟੈਨਸ਼ਨ ਨਹੀਂ ਸੀ। ਤੁਹਾਨੂੰ ਮੰਨ ਲੈਣਾ ਚਾਹੀਦਾ ਹੈ, ਆਪਣੇ ਆਰਡਰ ਵਾਪਸ ਲੈ ਲੈਣੇ ਚਾਹੀਦੇ ਹਨ ।

**ਸ਼੍ਰੀ ਸਪੀਕਰ :** ਉਹ ਕਹਿੰਦੇ ਹਨ ਉਨ੍ਹਾਂ ਕਿਹਾ ਕੁਝ ਨਹੀਂ ਫੇਰ ਮਾਫੀ ਕਿਸ ਚੀਜ਼ ਦੀ ?

(When the hon' ble Member says that he has not said any thing objectionable then how can I ask for an apology ?)

**ਸਰਦਾਰ ਲਛਮਣ ਸਿੰਘ ਗਿੱਲ :** ਮੇਰੀ ਮਾੜੀ ਇਨਟੈਨਸ਼ਨ ਕੋਈ ਨਹੀਂ ਸੀ। ਮੈਂ ਤਾਂ ਆਪਣਾ ਹੱਕ ਮੰਗਦਾ ਹਾਂ ।

**ਸ਼੍ਰੀ ਸਪੀਕਰ :** ਤੁਸੀਂ ਬਾਹਰ ਚਲੇ ਜਾਉ । (The hon. Member may please leave the House.)

**ਸਰਦਾਰ ਲਛਮਣ ਸਿੰਘ ਗਿੱਲ :** ਮੈਂ ਤੁਹਾਡੀ ਕੁਰਸੀ ਦਾ ਇਹਤਰਾਮ ਕਰਦਾ ਹਾਂ। (ਸ਼ੋਰ) (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ :** ਸਪੀਕਰ ਸਾਹਿਬ, ਤੁਸੀਂ ਜੋ ਦੂਸਰੇ ਮੈਂਬਰਾਂ ਬਾਰੇ ਹੁਕਮ ਦਿੱਤਾ ਹੈ ਕਿ ਉਹ ਆਪਣੀਆਂ ਸੀਟਾਂ ਤੇ ਆ ਜਾਣ, ਉਹ ਵੀ ਤੁਹਾਡਾ ਹੁਕਮ ਨਹੀਂ ਮੰਨ ਰਹੇ । (ਸ਼ੋਰ) (ਵਿਘਨ)

**ਮੇਜਰ ਹਰਿੰਦਰ ਸਿੰਘ :** ਮੈਂ ਬਾਜਵਾ ਸਾਹਿਬ ਦੀ ਬੜੀ ਇਜ਼ਤ ਕਰਦਾ ਹਾ । ਇਸ ਮੌਕੇ ਮੈਂ ਚੁਪ ਰਹਿਣਾ ਚਾਹੁੰਦਾ ਹਾਂ । ਮੈਨੂੰ ਬਲਾਉ ਨਾ (ਇਕ ਅਵਾਜ਼ : ਬਹੁਤ ਅਛਾ ਜੀ ।)

**ਮੁੱਖ ਮੰਤਰੀ :** ਮੈਂ ਮੋਸ਼ਨ ਮੂਵ ਕਰਦਾ ਹਾਂ ਕਿ ਰੂਲ 104 ਸਸਪੈਂਡ ਕੀਤਾ ਜਾਵੇ । ਮੈਂ ਮੂਵ ਕਰਦਾ ਹਾਂ ਕਿ ਸਰਦਾਰ ਲਛਮਣ ਸਿੰਘ ਗਿੱਲ ਨੂੰ rest of the session ਵਾਸਤੇ ਇਸ ਹਾਊਸ ਵਿਚ ਆਉਣ ਤੋਂ ਸਸਪੈਂਡ ਕੀਤਾ ਜਾਵੇ (ਸ਼ੋਰ)

**ਸਰਦਾਰ ਉਮਰਾਓ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਇਹ ਮੋਸ਼ਨ ਬਿਲਕੁਲ ਆਊਟ ਆਫ਼ ਆਰਡਰ ਹੈ।

**Mr. Speaker :** No point of order. Please take your seat.

**ਸਰਦਾਰ ਉਮਰਾਓ ਸਿੰਘ :** ਮੇਰੇ ਪੁਆਇੰਟ ਆਫ਼ ਆਰਡਰ ਦਾ ਜਵਾਬ ਨਹੀਂ ਦਿੱਤਾ। ਪਹਿਲਾਂ ਚਲ ਰਿਹਾ ਹੈ ਮੇਰਾ ਪੁਆਇੰਟ ਆਫ਼ ਆਰਡਰ। ਉਸ ਦਾ ਜਵਾਬ ਨਹੀਂ ਦਿੱਤਾ।

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (This is no point of order.)

**ਸਰਦਾਰ ਉਮਰਾਓ ਸਿੰਘ :** ਮੇਰੇ ਪੁਆਇੰਟ ਆਫ਼ ਆਰਡਰ ਦਾ ਜਵਾਬ ਦਿਉ। ਰੂਲ 468 ਅਨੁਸਾਰ ਪੁਆਇੰਟ ਆਫ਼ ਆਰਡਰ ਰੇਜ਼ ਕੀਤਾ ਸੀ ਉਹਦੀ ਰੂਲਿੰਗ ਦਿਉ। (ਬਹੁਪ ਸ਼ੋਰ)

**Mr. Speaker :** Motion moved—

That Rule 104 be suspended and Sardar Lachhman Singh Gill, be expelled from the House for the remainder of the Session.

**Mr. Speaker :** Question is—

That Rule.........

(Noise and uproar in the House.)

**Sirdar Kapur Singh :** Mr. Speaker, the whole thing is irregular. The motion was not seconded. You did not give me time to speak. I wanted to move an amendment.

**Chief Minister :** Sir, I beg to move—

That Rule 104 of the Rules for the conduct of business of the House in the Vidhan Sabha be suspended.

**Mr. Speaker :** Motion moved—

That Rule 104 of the Rules for the conduct of business of the House in the Vidhan Sabha be suspended.

**Mr. Speaker :** Question is—

That Rule 104 of the Rules for the conduct of business of the House in the Vidhan Sabha be suspended.

*The motion was carried.*

**Chief Minister :** Sir, I beg to move—

That Sardar Lachhman Singh Gill be suspended from the service of the House for the remainder of the Session.

**ਸਰਦਾਰ ਉਮਰਾਓ ਸਿੰਘ** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਜੀ ਕਿ ਦੁਬਾਰਾ ਮੋਸ਼ਨ ਮੂਵ ਨਹੀਂ ਕੀਤੀ ਜਾ ਸਕਦੀ।

**ਸਰਦਾਰ ਗੁਰਬੰਤਾ ਸਿੰਘ:** ਕਿਹੜੇ ਰੂਲ ਦੇ ਮੁਤਾਬਕ ਤੁਸੀਂ ਦੁਬਾਰਾ ਮੂਵ ਕੀਤਾ ਹੈ।

**Mr. Speaker :** Motion moved—

That Sardar Lachhman Singh Gill be suspended from the service of the House for the remainder of the Session.

**Sirdar Kapur Singh :** I move the following amendment to the

motion moved by the Chief Minister :—

That for the words 'for the remainder of the Session' substitute the words 'till the end of this week.'

This will meet the ends of justice.

**Mr. Speaker** : Motion moved—

That for the words 'for the remainder of the Session' substitute the words 'till the end of this week'.

**Chief Minister** : I accept the amendment.

**Mr. Speaker** : Question is—

That for the words 'for the remainder of the Session' substitute the words 'till the end of this week'.

*The motion was carried.*

**चौधरी बलबीर सिंह** : व्यवस्था का सवाल है ।

**Mr. Speaker** : Please take your seat.

**चौधरी बलबीर सिंह** : दफा 104 देख लें पढ़ लें, उस में लिखा है—

'...........If any member is ordered to withdraw a second time in the session, the Speaker may direct the member to absent himself from the meetings of the Assembly for any period not longer than the remainder of the session...........'

**ਸ੍ਰੀ ਸਪੀਕਰ** : ਰੂਲ 104 ਸਸਪੈਂਡ ਹੋ ਚੁਕਾ ਹੈ । (Rule 104 has already been suspended)

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ਼ ਆਰਡਰ । ਮੇਰੀ ਗੁਜ਼ਾਰਸ਼ ਹੈ ਕਿ (ਸ਼ੋਰ) ਵਿਘਨ) ।

**ਸ੍ਰੀ ਸਪੀਕਰ** : ਪਲੀਜ਼ ਟੇਕ ਯੋਅਰ ਸੀਟ ।

ਸਵਾਲ ਇਹ ਹੈ ਕਿ ਸਰਦਾਰ ਲਛਮਣ ਸਿੰਘ ਗਿੱਲ ਨੂੰ ਇਸ ਹਫ਼ਤੇ ਦੇ ਆਖੀਰ ਤੱਕ ਸਸਪੈਂਡ ਕਰ ਦਿੱਤਾ ਜਾਵੇ ।

ਜਿਹੜੇ ਆਨਰੇਬਲ ਮੈਂਬਰ ਇਸ ਦੇ ਹੱਕ ਵਿੱਚ ਹਨ ਉਹ ਕਹਿਣ 'ਹਾਂ' ।
(ਹਾਂ ਦੀਆਂ ਅਵਾਜ਼ਾਂ ਆਉਂਦੀਆਂ ਹਨ) ।
ਜਿਹੜੇ ਇਸ ਦੇ ਖਿਲਾਫ਼ ਹਨ ਉਹ ਕਹਿਣ 'ਨਾਂਹ'
(ਨਾਂਹ ਦੀਆਂ ਆਵਾਜ਼ਾਂ ਆਉਂਦੀਆਂ ਹਨ) ।
ਹਾਂ ਵਾਲੇ ਜ਼ਿਆਦਾ ਹਨ ਇਸ ਕਰਕੇ...(ਵਿਘਨ) (ਸ਼ੋਰ) ।
(ਆਵਾਜ਼ਾਂ : ਡਿਵੀਯਨ ਕਰਾਓ ।)

(Addressing Sardar Umrao Singh : Please take your seat.

The question is that Sardar Lachhman Singh Gill may be suspended from the sitting of the Punjab Vidhan Sahba till the end of this week.

Those in favour please say 'Aye'
(*Voice* : *Ayes*)
Those against please say. 'No'
(*Voice* : *'Noes'*)
I think the Aaeys have it......(interruptions)

**Captain Rattan Singh** : This is absolutely ਧੱਕਾ । We want division.

**ਸਰਦਾਰ ਉਮਰਾਓ ਸਿੰਘ** : ਇਹ ਜਿਹੜੇ ਹਾਉਸ ਦੇ ਮੈਂਬਰ ਨੇ ਸਵਾਲ ਕੀਤੇ ਸੀ, ਉਹ ਐਡਮਿਸੀਬਲ ਨਹੀਂ ਸੀ । (ਸ਼ੋਰ) (ਵਿਘਨ)

ਮੈਂ ਇਕ ਹੋਰ ਐਮ ਐਲ. ਏ. ਦੇ ਮੁਤਅੱਲਿਕ ਸੁਆਲ ਪੁਛਿਆ ਸੀ (ਸ਼ੋਰ) (ਵਿਘਨ)

ਮੈਂ ਇਕ ਇਨਫ਼ਾਰਮੇਸ਼ਨ ਮੰਗੀ ਸੀ ਕਿਸੇ ਐਮ. ਐਲ. ਏ. ਦੇ ਮੁਤਅੱਲਿਕ ਮੈਨੂੰ ਇਜਾਜ਼ਤ ਨਹੀਂ ਦਿੱਤੀ ਗਈ ਸੀ । (ਸ਼ੋਰ) (ਵਿਘਨ)

**Mr. Speaker** : Please take your your seat. (Noise) (Interruptions)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ ਕਿ ਕੀ ਕਿਸੇ ਐਮ. ਐਲ. ਏ. ਦਾ ਕੰਡਕਟ ਹਾਊਸ ਵਿਚ ਡਿਸਕਸ ਹੋ ਸਕਦਾ ਹੈ ? (ਸ਼ੋਰ) (ਵਿਘਨ) ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਕਿਸੇ ਮੈਂਬਰ ਦੇ ਖ਼ਿਲਾਫ਼ ਸੀ, ਇਹ ਕਿਸ ਤਰ੍ਹਾਂ ਐਲਾਊ ਕੀਤਾ ਗਿਆ। (ਸ਼ੋਰ) (ਵਿਘਨ)

**Mr. Speaker** : I may point out : It shall not reflect on the character or the conduct of any person whose conduct only can be challenged on a substantive motion.

(Noise in the House) (Interruptions)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਜਿਹੜੀ ਰੂਲਿੰਗ (ਸ਼ੋਰ) (ਵਿਘਨ) ਤੁਸੀਂ ਦਿੱਤੀ ਇਸ ਦਾ ਕੀ ਤਅੱਲੁਕ ਹੈ ? (ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਇਹ ਸਰਦਾਰ ਉਮਰਾਓ ਸਿੰਘ ਦੇ ਪੁਆਇੰਟ ਆਫ਼ ਆਰਡਰ ਦੇ ਸਿਲਸਿਲੇ ਵਿਚ ਸੀ। (ਸ਼ੋਰ) (ਵਿਘਨ) (It was in connection with the point of order raised by Sardar Umrao Singh)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਇਕ ਚੀਜ਼ ਕਹਿਣੀ ਚਾਹੁੰਦਾ ਹਾਂ। (ਸ਼ੋਰ) (ਵਿਘਨ)

(ਸਰਦਾਰ ਗੁਰਨਾਮ ਸਿੰਘ ਮੁੱਖ-ਮੰਤ੍ਰੀ ਅਤੇ ਸਰਦਾਰ ਲਛਮਣ ਸਿੰਘ ਗਿੱਲ ਖੜੇ ਹੋ ਗਏ (ਸ਼ੋਰ) (ਵਿਘਨ)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅਗਰ ਤੁਸੀਂ ਜਵਾਬ ਟੇਬਲ ਤੇ ਲੇ ਕਰਨ ਲਈ ਅਲਾਉ ਨਹੀਂ ਕਰਦੇ ਤਾਂ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਮ ਅਜ਼ ਕਮ ਜਿਸ ਆਨਰੇਬਲ ਮੈਂਬਰ ਦੇ ਅਗੇਨਸਟ ਇਲਜ਼ਾਮ ਲੱਗੇ ਹਨ ਉਸਨੂੰ ਮੌਕਾ ਦੇਣਾ ਚਾਹਦਾ ਹੈ ਆਪਣੀ ਪਰਸਨਲ ਐਕਸਪਲੇਨੇਸ਼ਨ ਦੇਣ ਦਾ (ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਮੈਂ ਆਪਣੀ ਰੂਲਿੰਗ ਦੇ ਚੁਕਾ ਹਾਂ। (I have already given my ruling)

(ਸ਼ੋਰ) (ਵਿਘਨ)

(ਸਰਦਾਰ ਲਛਮਣ ਸਿੰਘ ਗਿੱਲ ਇਸ ਵਕਤ ਖੜੇ ਹੋ ਗਏ (ਸ਼ੋਰ) (ਵਿਘਨ)

**Mr. Speaker** : Please take your seat.

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ।(ਸ਼ੋਰ, ਵਿਘਨ)

**Mr. Speaker** : Please take your seat. (Noise) (Interruptions)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ (ਸ਼ੋਰ) (ਵਿਘਨ) ਤੁਸੀਂ ਜ਼ਿਆਦਤੀ ਕਰਦੇ ਹੋ। (ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਗਿੱਲ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਘੜੀ ਮੁੜੀ ਇੰਟਰਪਸ਼ਨਜ਼ ਕਰਦੇ ਹੋ ਤੁਹਾਨੂੰ ਨੇਮ ਕਰਨਾ ਪਏਗਾ। (ਸ਼ੋਰ) (ਵਿਘਨ) (Addressing Sardar Lachhman Singh Gill: The hon. Member is interrupting again and again. He will have to be named.)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੈਂ ਆਪਣਾ ਰਾਈਟ ਨਹੀਂ ਛੱਡ ਸਕਦਾ...(ਸ਼ੋਰ)...(ਵਿਘਨ)...ਮੇਰਾ ਹੱਕ ਜੋ ਬਣਦਾ ਹੈ ਮੈਂ ਜ਼ਰੂਰ ਲਵਾਂਗਾ (ਸ਼ੋਰ)

**Mr. Speaker :** Please take your seat. (noise) (Interruption)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੈਨੂੰ ਪਰਸਨੱਲ ਐਕਪਲੇਨੇਸ਼ਨਜ਼ ਦੇਣ ਦਾ ਮੌਕਾ ਦਿੱਤਾ ਜਾਵੇ । (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਤੁਸੀਂ ਬੈਠ ਜਾਓ । (ਸ਼ੋਰ) (ਵਿਘਨ) ਕੋਈ ਰੂਲ ਪ੍ਰੋਵਾਈਡ ਨਹੀਂ ਕਰਦਾ । (Addressing Sardar Lachhman Singh Gill : The hon. Member may please resume his seat. (Noise) (Interruption) It has not been allowed in any rule. (Noise) (Interruptions)

(ਇਸ ਮੌਕੇ ਤੇ ਸਪੀਕਰ ਸਾਹਿਬ ਖੜੇ ਹੋ ਗਏ) (ਸ਼ੋਰ) (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਜਨਾਬ, ਜੇ ਤੁਸੀਂ ਤਸ਼ਰੀਫ ਰਖੋਗੇ ਤਾਂ ਹੀ ਮੈਂ ਦਸਾਂਗਾ (ਸ਼ੋਰ) (ਸ੍ਰੀ ਰੂਪ ਲਾਲ ਅਤੇ ਸਰਦਾਰ ਲਛਮਣ ਸਿੰਘ ਗਿੱਲ ਖੜੇ ਹੋ ਗਏ) (ਸ਼ੋਰ) (ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਇਹ ਬਹੁਤ ਖਰਾਬ ਕਰਦਾ ਹੈ । (ਸ਼ੋਰ) (ਵਿਘਨ) ਮੈਨੂੰ ਇਜਾਜ਼ਤ ਦਿੱਤੀ ਹੈ, ਤੁਸੀਂ ਬੈਠ ਜਾਉ (ਸ਼ੋਰ) (ਵਿਘਨ)

**ਸਾਥੀ ਰੂਪ ਲਾਲ :** ਸਪੀਕਰ ਸਾਹਿਬ, ਮੈਨੂੰ ਕੁਝ ਕਹਿਣ ਦੀ ਇਜਾਜ਼ਤ ਦਿਉ । (ਸ਼ੋਰ) (ਵਿਘਨ)

ਮੇਰਾ ਪੁਆਈਂਟ ਆਫ਼ ਆਰਡਰ ਹੈ (ਸ਼ੋਰ) (ਵਿਘਨ)

**Mr. Speaker :** Please take your seat. (Noise) (Interruptions)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ । (ਸ਼ੋਰ) ਵਿਘਨ)

**ਸ੍ਰੀ ਸਪੀਕਰ :** ਮੈਂ ਪਹਿਲਾਂ ਰੂਲਿੰਗ ਦੇ ਚੁਕਾ ਹਾਂ, ਉਹ ਫਾਇਨਲ ਹੈ । ਕੋਈ ਪਰਸਨਲ ਐਕਸਪਲੇਨੇਸ਼ਨ ਐਡਮਿਸੀਬਲ ਨਹੀਂ ਹੈ । (ਸ਼ੋਰ) (ਵਿਘਨ) (I have already given my ruling. That is final. No personal explanation is admissible. (Noise) (Interruption.)

**ਸਰਦਾਰ ਲਛਮਣ ਸਿੰਘ ਗਿੱਲ :** ਸਪੀਕਰ ਸਾਹਿਬ, ਜੇ ਕੋਈ ਚੀਜ਼ ਕਿਸੇ ਦੇ ਖ਼ਲਾਫ਼ ਕਹੀ ਜਾਏ (ਸ਼ੋਰ) (ਵਿਘਨ) ਜਾਂ ਕਿਸੇ ਦੇ ਖਿਲਾਫ਼ ਵਰਤੀ ਜਾਏ...(ਸ਼ੋਰ)...(ਵਿਘਨ)...ਉਸ ਮੈਂਬਰ ਨੂੰ ਹੱਕ ਹੈ ਪਰਸਨਲ ਐਕਸਪਲੇਨੇਸ਼ਨ ਦੇਣ ਦਾ (ਸ਼ੋਰ)... (ਵਿਘਨ)...ਸਪੀਕਰ ਸਾਹਿਬ, ਮੇਰੇ ਖ਼ਿਲਾਫ਼ ਕਿਹਾ ਗਿਆ ਹੈ । (ਸ਼ੋਰ)...(ਵਿਘਨ)...ਮੇਰੀ ਸਰਕਾਰ ਦੇ ਖ਼ਿਲਾਫ਼ ਕਿਹਾ ਗਿਆ ਹੈ । (ਸ਼ੋਰ)...(ਵਿਘਨ)...116 ਸਫੇ ਦਾ ਜਵਾਬ ਉਸ ਸਮੇਂ ਦੀ ਗੌਰਮੈਂਟ ਨੇ ਦਿੱਤਾ ਹੈ, ਮੈਨੂੰ ਬੋਲਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ । (ਸ਼ੋਰ) (ਵਿਘਨ)

**Mr. Speaker** : Now I will put the amended motion to the vote of the House.

**Mr. Speaker** : Question is—

That Sardar Lachhman Singh Gill be suspended from the service of the House till the end of this week.

Voices from the Opposition : We want division.

**Mr. Speaker** : All right. Ayes to the right and Noes to the left.

(The Assembly then divided)

**AYES**

1. Atma Singh, Sardar.
2. Babu Singh, Master.
3. Balbir Singh, Shri (Banur).
4. Balwant Singh, Sardar.
5. Bam Dev, Shri.
6. Basant Singh, Shri (Dakha).
7. Basant Singh, Shri (Dakala).
8. Basant Singh, Shri
9. Bhagat Singh, Dr.
10. Bikramjit Singh, Shri.
11. Dalip Singh Pandhi, Shri (Amloh)
12. Darshan Singh, Shri (Attari).
13. Devinder Singh, Shri
14. Gian Chand, Shri (Dinanagar).
15. Gurbachan Singh, Shri
16. Gurdev Singh, Shri
17. Gurdip Singh, Sardar
18. Gurmit Singh, Sardar
19. Gurnam Gingh, Sardar
20. Harbans Lal, Shri
21. Harchand Singh, Sardar
22. Hardit Singh, Sardar (Nathana).
23. Hardit Singh, Bhathal, Shri (Dhanaula).

**NOES**

1. Ajit Singh, Shri
2. Amir Singh Kalkat, Dr.
3. Bachan Singh, Shri.
4. Balbir Singh, Chaudhri (Hoshiarpur).
5. Dalip Singh, Shri (Nihal Singh Wala).
6. Darshan Singh, K. P., Shri (Jamsher).
7. Dilbagh Singh, Sardar
8. Gian Chand Kharbanda, Shri (Amritsar).
9. Guran Das Hans, Bhagat
10. Gurbanta Singh, Sardar
11. Gurdial Saini, Shri
12. Gurmej Singh, Sardar
13. Harinder Singh, Major
14. Jagat Ram, Chaudhri
15. Kewal Krishan, Shri
16. Kirpal Singh, Shri (Sardulgarh).
17. Kirpal Singh Shri (Amritsar)
18. Lachhman Singh, Gill Sardar (Dharam Kot).
19. Lachhman Singh, Shri (Guru Har Sahai).
20. Nahar Singh, Shri.
21. Radha Krishan, Shri
22. Ram Singh, Shri
23. Rattan Singh, Captain

24. Hari Singh, Shri
25. Harnam Singh, Bawa
26. Iftikhar Ali Khan, H. H. Nawab
27. Jagdev Singh, Shri
28. Kapur Signh, Sirdar
29. Karam Singh, Shri
30. Kartar Singh, Shri
31. Kundan Singh Patang, Gaini
32. Kulwant Singh, Shri
33. Lakha Singh, Sant
34. Manjinder Singh Behla, Sardar
35. Manmohan Kalia, Shri
36. Mohan Singh, Sardar
37. Mohinder Singh, Shri (Gurdaspur).
38. Mohinder Singh, Shri (Ferozepur).
39. Naurang Singh, Sardar
40. Parshotam Sfngh, Shri
41. Partap Singh, Shri
42. Pritam Singh, Shri (Samana).
43. Pritam Singh, Shri (Dhariwal).
44. Raja Singh, Sardar
45. Randhir Singh, Shri
46. Ravel Singh, Sardar
47. Ravi Inder Singh, Sardar
48. Rup Lal, Shri.
49. Sarjit Singh, Sardar (Kharar).
50. Satnam Singh Bajwa, Sardar
51. Satya Pal Dang, Shri
52. Shash Pal Singh, Sardar
53. Surjit Singh, Sardar (Barnala).
54. Surrinder Singh Kairon, Sardar
55. Tara Singh, Sardar
56. Teja Singh, Shri
57. Dana Ram, Shri

24. Sadhu Ram, Shri
25. Sadhu Singh, Sant
26. Sant Singh, Shri
27. Santokh Singh, Shri
28. Sardari Lal Kapoor, Shri
29. Sunder Singh, Chaudhri
30. Surjit Singh Atwal, Sardar (Phillaur).
31. Trilochan Singh Riasti, Sardar
32. Tulsi Ram, Chaudhri
33. Umrao Singh, Sardar

**The motion was declered carried.**

(Cheers from the Treasury Benches)

**Demands for Grants**

**Chief Minister** : Sir, I beg to move—

That a sum not exceeding Rs. 5,11,17,470 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "31—Agriculture".

**Mr. Speaker** : Motion moved—

That a sum not exceeding Rs. 5,11,17,470 be granted to the Governor to defray the charges that will come in the course of payment for the year 1969-70 (excluding amount already voted on Account) in respect of charges under head "31—Agriculture".

**Mr. Speaker** : The remaining Demands for Grants and the Cut Motions given notice of by the various Members in respect of all the Demands will be deemed to have been read and moved. These Cut Motions can be discussed along with the Demands for Grants.

That a sum not exceeding Rs. 21,36,000 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "95—Capital Outlay on Schemes of Agricultural Improvement and Research.'

That a sum not exceeding Rs. 3,76,76 500 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "42—Multipurpose River Schemes."

That a sum not exceeding Rs. 3,73,02,810 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "43—Irrigation,Navigation, Embankment and Drainage Works (Commercial)." and "44—Irrigation, Navigation, Embankment and Drainage Works (Non-Commercial".

That a sum not exceeding Rs. 2,04,07,770 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "Charges on Irrigation Establishment."

That a sum not exceeding Rs. 8,00,00,000 be granted to the Governor to defray the charges that will come in the course of payment for the year 1969-70 (excluding the amount already voted on Account) in res-

pect of charges under head "98—Capital Outlay on Multipurpose River Schemes."

That a sum not exceeding Rs. 2,20,54,100 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "99—Capital Outlay on Irrigation, Navigation, Embankment and Drainage Works (Commercial)."

**Demand No. 19**

1. **Comrade Babu Singh** :
2. **Comrade Satyapal Dang** .
3. **Comrade Kulwant Singh** :
4. **Comrade Dana Ram** :

That the demand be reduced by Re. 1/-.

5. **Sardar Kirpal Singh** :
That the demand be reduced by Re. 1/-.
6. **Sardar Santokh Singh** :
That the demand be reduced by Re. 1/-,
7. **Chaudhri Balbir Singh** :
That the demand be reduced by Re. 1/-.

**Demand No. 26**

1. **Chaudhri Ram Singh** :
That the demand be reduced by Re. 1/-.

**Demand No. 27**

1. **Chaudhri Ram Singh** :
That the demand be reduced by Re. 1/-.

**Demand No. 28**

1. **Chaudhri Balbir Singh** :
That the demand be reduced by Re. 1/-.

**ਸਰਦਾਰ ਗੁਰਮੀਤ ਸਿੰਘ:** (ਮਲੋਟ) ਸਪੀਰਰ ਸਾਹਿਬ, ਮੈਂ ਐਗਰੀਕਲਚਰ ਤੇ ਇਰੀਗੇਸ਼ਨ ਦੀ ਡੀਮਾਂਡ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ (ਵਿਘਨ) ਸਪੀਕਰ ਸਾਹਿਬ, ਪਾਣੀ ਬਾਰੇ ਇਨ੍ਹਾਂ ਦਿਨਾਂ ਵਿਚ ਕਾਫੀ ਚਿੰਤਾਜਨਕ ਹਾਲਾਤ ਹਨ (ਵਿਘਨ)

**ਕੈਪਟਨ ਰਤਨ ਸਿੰਘ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ ਜਦੋਂ ਕਿਸੇ ਡੀਮਾਂਡ ਤੇ ਡਿਸਕਸ਼ਨ ਸ਼ੁਰੂ ਹੋਵੇ ਤਾਂ ਪਹਿਲਾਂ ਆਪੋਜੀਸ਼ਨ ਦੀ ਤਰਫੋਂ ਕਾਲ ਅਪਾਨ ਕੀਤਾ ਜਾਣਾ ਚਾਹੀਦਾ ਹੈ।

**Sardar Gurmit Singh**: You were not present.

**ਸ੍ਰੀ ਸਪੀਕਰ** : ਕਲ ਸਰਦਾਰ ਉਮਰਾਓ ਸਿੰਘ ਬੋਲੇ ਹਨ। (ਸ਼ੋਰ ਵਿਘਨ)

(Yesterday, the hon. Member Sardar Umrao Singh initiated the debate on the demands for grants.) (Interruption) (Noise)

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਡੀਮਾਂਡਜ਼ ਮੂਵ ਹੋਈਆਂ ਸਨ ਤਾਂ ਇਹ ਹਾਊਸ ਵਿਚ ਨਹੀਂ ਸਨ। (ਵਿਘਨ) ਕਾਲ ਅਪਾਨ ਕਿਸ ਨੂੰ ਕਰਦੇ।

**ਸਰਦਾਰ ਗੁਰਮੀਤ ਸਿੰਘ ਮੀਤ:** (ਮਲੋਟ) ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ (ਸ਼ੋਰ) (ਵਿਘਨ) [5.00 p.m] ਕੈਪਟਨ ਰਤਨ ਸਿੰਘ ਜੀ ਸੁਣ ਲੋ ਕੋਈ ਗਲ, ਰੌਲਾ ਬੰਦ ਕਰ ਦਿਓ । ਜੇ ਤੁਸੀਂ ਇਸ ਤਰ੍ਹਾਂ ਕਰੋਗੇ ਤਾਂ ਕਲ ਨੂੰ ਜਦੋਂ ਤੁਸੀਂ ਬੋਲੋਗੇ ਅਸੀਂ ਵੀ ਇਸ ਤਰ੍ਹਾਂ ਕਰਾਂਗੇ, ਇਹ ਠੀਕ ਨਹੀਂ (ਸ਼ੋਰ) (ਵਿਘਨ) ਮੈਂ ਪਾਣੀ ਦੇ ਸਬੰਧ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਾਣੀ ਦੀ ਬੜੀ ਚਿੰਤਾਜਨਕ ਹਾਲਤ ਹੈ । ਇਸ ਪਾਸੇ ਸਰਕਾਰ ਨੂੰ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ, ਕਿਉਂਕਿ ਖੇਤੀ ਦਾ ਨਿਰਭਰ ਹੀ ਪਾਣੀ ਤੋਂ ਹੁੰਦਾ ਹੈ । ਸਪੀਕਰ ਸਾਹਿਬ ਮੈਂ ਅਰਜ਼ ਕਰਾਂ ਕਿ ਭਾਖੜਾ ਦਾ ਕੰਟਰੋਲ ਪੰਜਾਬ ਸਰਕਾਰ ਕੋਲ ਨਹੀਂ ਰਿਹਾ । ਇਸ ਕਰਕੇ ਮੈਨੂੰ ਬੜਾ ਦੁਖ ਹੈ ਕਿ ਪੰਜਾਬ ਨੂੰ ਪਾਣੀ ਬਹੁਤ ਥੋੜਾ ਮਿਲਿਆ ਹੈ । (ਸ਼ੋਰ) (ਵਿਘਨ)

(ਇਸ ਸਮੇ ਆਪੋਜ਼ੀਸ਼ਨ ਬੈਚਾਂ ਵਾਲੇ ਮੈਂਬਰ ਇਕ ਇਕ ਕਰਕੇ ਉਠ ਕੇ ਬਾਹਰ ਚਲੇ ਗਏ ।) ਇਸ ਸਮੇਂ ਡਿਪਟੀ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ) ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਾਂਗਾਂ ਕਿ ਜਿਥੇ ਤਕ ਭਾਖੜਾ ਦੇ ਕੰਟਰੋਲ ਦਾ ਤਅੱਲੁਕ ਹੈ ਇਹ ਪੰਜਾਬ ਦੇ ਹਥ ਵਿਚ ਹੋਣਾ ਚਾਹੀਦਾ ਹੈ । ਮੈਂ ਦਸਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਜਮਾਤ,ਜਿਹੜੀ ਇਕ ਬਹੁਤ ਬਹਾਦਰ ਜਮਾਤ ਹੈ, ਜਿਸਨੇ ਪੰਜਾਬੀ ਸੂਬੇ ਲਈ ਬੜੇ ਭਾਰੀ ਉਦਮ ਕੀਤੇ ਸੀ ਮੈਂ ਉਸਨੂੰ ਅਰਜ਼ ਕਰਾਂਗਾ ਕਿ ਭਾਖੜਾ ਦਾ ਕੰਟਰੋਲ ਆਪਣੇ ਹਥ ਵਿਚ ਲੈਣ ਲਈ ਕੋਈ ਠੋਸ ਕਦਮ ਚੁਕੇ ਜਾਣੇ ਚਾਹੀਦੇ ਹਨ । ਰਾਜਸਥਾਨ ਵਿਚ ਪਾਣੀ ਨਹੀਂ ਸੀ ਹੁੰਦਾ, ਰਾਜਸਥਾਨ ਦੀ ਗੰਗ ਕੈਨਾਲ ਵਿਚ 30 ਸਾਲ ਬਾਅਦ ਵਧੇਰੇ ਤੋਂ ਵਾਧੂ ਪਾਣੀ ਚਲਿਆ ਹੈ । ਹੁਣ ਭਾਖੜਾ ਤੋਂ ਸਭ ਤੋ ਜ਼ਿਆਦਾ ਪਾਣੀ ਰਾਜਸਥਾਨ ਨੂੰ ਦਿਤਾ ਜਾਂਦਾ ਹੈ,ਦੂਜੇ ਨੰਬਰ ਤੇ ਹਰਿਆਨਾ ਅਤੇ ਤੀਜੇ ਨੰਬਰ ਤੇ ਪੰਜਾਬ ਨੂੰ ਪਾਣੀ ਦਿਤਾ ਜਾਂਦਾ ਹੈ । ਮੈਂ ਪੰਜਾਬ ਸਰਕਾਰ ਨੂੰ ਅਰਜ਼ ਕਰਾਂਗਾ ਕਿ ਭਾਖੜਾ ਦਾ ਕੰਟਰੋਲ ਜਲਦੀ ਤੋਂ ਜਲਦੀ ਆਪਣੇ ਹਥ ਵਿਚ ਲੈਣ ਲਈ ਉਦਮ ਕਰੇ ਤੇ ਪਾਣੀ ਦੇ ਮਸਲੇ ਨੂੰ ਹਲ ਕੀਤਾ ਜਾਏ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕਟਸ ਵਗੈਰਾ ਦੀ ਬੀਮਾਰੀ ਦੂਰ ਕਰਨ ਵਾਸਤੇ ਕੋਈ ਖ਼ਾਸ ਕਦਮ ਚੁਕਣੇ ਚਾਹੀਦੇ ਹਨ । ਗਰੀਬ ਕਿਸਾਨ ਦੇ ਪਾਣੀ ਤੇ ਬਹੁਤ ਕਟਸ ਹੁੰਦੀਆਂ ਰਹੀਆਂ ਹਨ । ਔਰ ਇਸ ਸਿਲਸਲੇ ਵਿਚ ਕਈ ਹਜ਼ਾਰ ਕੇਸਿਜ਼ ਪੈਂਡਿੰਗ ਪਏ ਹਨ ਮਹਿਕਮਾ ਇਰੀਗੇਸ਼ਨ ਦੇ ਕੋਲ, ਜਿਨ੍ਹਾਂ ਬਾਰੇ ਤੁਰੰਤ ਐਕਸ਼ਨ ਹੋਣਾ ਚਾਹੀਦਾ ਹੈ ਹੁਣ ਤਕ ਕਿਸਾਨ...(ਸ਼ੋਰ)(ਵਿਘਨ) (ਇਹ ਵਾਕ ਆਊਟ ਨਹੀਂ ਇਹ ਵੈਸੇ ਚਲੇ ਹਨ ਜਿਨ੍ਹਾਂ ਨੇ ਬੈਠਣਾ ਹੈ ਬੈਠੇ ਰਹਿਣ) । ਸਰਕਾਰ ਪਾਸ ਬੜੀਆਂ ਬੇਨਤੀਆਂ ਕਰਦੇ ਰਹੇ ਕਟਸ ਦੇ ਬਾਰੇ ਵਿਚ, ਪਰ ਕੋਈ ਗਲ ਨਾ ਸੁਣੀ ਗਈ । ਹੁਣ ਉਹ ਲੋਕ ਕਟਸ ਨੂੰ ਆਪਣਾ ਹਕ ਸਮਝਣ ਲਗ ਪਏ ਹਨ । ਜੇ ਪਾਣੀ ਦੀ ਤਕਸੀਮ ਦਾ ਤਰੀਕਾ ਠੀਕ ਨਾ ਕੀਤਾ ਗਿਆ ਤਾਂ ਭਾਵੇ ਡੀ. ਆਈ. ਆਰ ਲਗੇ ਇਹ ਕਟਸ ਦੀ ਬੀਮਾਰੀ ਦੂਰ ਨਹੀਂ ਹੋਣੀ । ਨਹਿਰਾਂ ਸੂਇਆਂ ਆਦਿ ਤੇ ਬਾਰ ਬਾਰ ਕਟਸ ਹੁੰਦੇ ਹਨ । ਗਰੀਬ ਕਿਸਾਨ ਦਾ ਪਾਣੀ ਵਡੇ ਵਡੇ ਜ਼ਮੀਂਦਾਰ ਅਤੇ ਕੁਰਪਸ਼ਨ ਕਰਨ ਵਾਲੇ ਖਾ ਜਾਦੇ ਹਨ । ਨਹਿਰਾਂ ਦੇ ਕਟਸ ਤੇ ਡੀ. ਆਈ. ਆਰ. ਲਗਾਂ ਕੇ ਇਸ ਗਲ ਦੀ ਰੋਕ ਥਾਮ ਕਰਨੀ ਚਾਹੀਦੀ ਹੈ ਤਾਂ ਕਿ ਗਰੀਬ ਕਿਸਾਨ ਨੂੰ ਜਿਸਨੂੰ ਪਾਣੀ ਨਹੀਂ ਮਿਲ ਰਿਹਾ ਉਸਨੂੰ ਆਪਣਾ ਪਾਣੀ ਪੂਰਾ ਮਿਲ ਸਕੇ । ਪਿੰਡਾਂ ਵਿਰ ਬਹੁਤ ਸਾਲਾਂ ਤੋਂ ਮੰਗ ਕੀਤੀ ਜਾ ਰਹੀ ਹੈ ਕਿ ਨਹਿਰਾਂ ਤੇ ਮੀਟਰ ਸਿਸਟਮ ਸ਼ੁਰੂ ਹੋਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਵਜ਼ੀਰ ਇਰੀਗੇਸ਼ਨ, ਸਰਦਾਰ ਸੋਹਣ ਸਿੰਘ ਬਾਸੀ ਸਾਹਿਬ, ਇਥੇ ਹਾਉਸ ਵਿਚ ਹਾਜ਼ਰ ਹਨ, ਪਾਸ ਅਰਜ਼ ਕਰਾਂਗਾ ਕਿ ਇਸ ਪਾਸੇ ਪੂਰਾ ਪੂਰਾ ਧਿਆਨ ਦੇਣ ਅਤੇ ਕਟਸ ਵਗੈਰਾ ਜਿਹੜੇ ਹੁੰਦੇ ਹਨ

ਉਨ੍ਹਾਂ ਦਾ ਪ੍ਰਬੰਧ ਕਰਨ । ਮੀਟਰ ਸਿਸਟਮ ਬਾਰੇ ਬਹੁਤ ਸਾਰੇ ਕਾਗਜ਼ਾਤ ਮਹਿਕਮੇ ਵਿਚ ਚਲ ਰਹੇ ਹਨ । ਉਨ੍ਹਾਂ ਦਾ ਨਿਪਟਾਰਾ ਠੀਕ ਢੰਗ ਨਾਲ ਕਰਨ ਦੀ ਖੇਚਲ ਕਰਨ । ਜੋ ਪਾਣੀ ਸ਼ਹਿਰਾਂ ਵਿਚ ਟੂਟੀਆਂ ਰਾਹੀਂ ਦਿਤਾ ਜਾਂਦਾ ਹੈ ਉਹ ਮਿਣ ਮਿਣ ਕੇ ਦਿਤਾ ਜਾਂਦਾ ਹੈ ਤੇ ਪਾਣੀ ਦੀ ਸਪਲਾਈ ਦੀ ਮਿਕਦਾਰ ਅਨੁਸਾਰ ਪੈਸੇ ਲਏ ਜਾਂਦੇ ਹਨ ਤਾਂ ਇਥੇ ਵੀ ਓਹੀ ਸਿਸਟਮ ਹੋਣਾ ਚਾਹੀਦਾ ਹੈ । ਜਦ ਆਬਿਆਨਾ ਪੂਰਾ ਲਿਆ ਜਾਂਦਾ ਹੈ ਤਾਂ ਕੀ ਵਜ੍ਹਾ ਹੈ ਕਿ ਕਿਸਾਨ ਨੂੰ ਪਾਣੀ ਪੂਰਾ ਨਾ ਦਿਤਾ ਜਾਏ । ਜੇ ਹਰ ਮੋਘੇ ਤੇ ਮੀਟਰ ਨਹੀਂ ਲਾਇਆ ਜਾਂਦਾ ਤਾਂ ਫਿਲਹਾਲ ਸਾਰੇ ਸੂਇਆਂ ਅਤੇ ਡਿਸਟਰੀਬਿਊਟਰੀਆਂ ਤੇ ਜ਼ਰੂਰ ਲਾ ਦਿਤੇ ਜਾਣ । ਦੂਜੀ ਮੈਂ ਅਰਜ਼ ਕਰਾਂਗਾ ਕਿ ਨਹਿਰਾਂ ਦੇ ਪਾਣੀ ਵਿਚ ਬੜਾ ਵਿਤਕਰਾ ਹੈ । ਕਿਸੇ ਨਹਿਰ ਤੋਂ ਸਾਢੇ ਚਾਰ ਕਿਊਸਿਕ, ਕਿਸੇ ਵਿਚ ਸਾਢੇ ਤਿੰਨ ਅਤੇ ਕਿਸੇ ਵਿਚ ਢਾਈ ਹੈ । ਇਸ ਵਿਚ ਯੂਨੀਫਾਰਮਿਟੀ ਲਿਆਉਣੀ ਚਾਹੀਦੀ ਹੈ । ਬਾਗਾਂ ਦੇ ਪਾਣੀ ਵਿਚ ਜੋ ਕਿਸਾਨ ਨਾਲ ਵਿਤਕਰਾ ਕੀਤਾ ਜਾਂਦਾ ਹੈ ਉਹ ਨਹੀਂ ਹੋਣਾ ਚਾਹੀਦਾ । ਬਾਗਾਂ ਲਈ ਅਰਜ਼ੀਆਂ ਐਸ-ਈ ਦੇ ਦਫ਼ਤਰ ਵਿਚ ਬਹੁਤ ਚਿਰ ਤੋਂ ਪੈਂਡਿਗ ਪਈਆਂ ਹਨ । ਚੌਧਰੀ ਰਿਜ਼ਕ ਰਾਮ ਤੇ ਮੇਰੇ ਡਿਪਟੀ ਮਨਿਸਟਰ ਹੁੰਦਿਆਂ ਇਸ ਕੰਮ ਲਈ ਜਿਹੜਾ ਇਕ ਸੈਲ ਖੋਲ੍ਹਿਆ ਗਿਆ ਸੀ, ਉਸਨੂੰ ਦੁਬਾਰਾ ਕਾਇਮ ਕੀਤਾ ਜਾ ਕੇ ਪੈਂਡੰਗ ਅਰਜ਼ੀਆਂ ਨੂੰ ਜਲਦੀ ਤੋਂ ਜਲਦੀ ਐਕਸਪੀਡਾਈਟ ਕੀਤਾ ਜਾਂਵੇ ਚੀਫ਼ ਇੰਜੀਨੀਅਰ ਅਤੇ ਐਸ.ਈ/ਦਫ਼ਤਰ ਵਿਚ ਵੀ ਲੋਕਾਂ ਦੀਆਂ ਤਕਲੀਫ਼ਾਂ ਸੁਣਨ ਅਤੇ ਦੌਰੇ ਕੇ ਵੀ ਕਿਸਾਨਾਂ ਦੀਆਂ ਸ਼ਿਕਾਇਤਾਂ ਸੁਣਨ ਅਤੇ ਉਨ੍ਹਾਂ ਦੀਆਂ ਤਕਲੀਫ਼ਾਂ ਦੂਰ ਕਰਨ । ਕੁਝ ਲਾਲਚੀ ਅਫ਼ਸਰਾਂ ਦੇ ਕਾਰਣ ਕਿੰਨੇ ਹੀ ਕੇਸ ਪੈਂਡਿਗ ਪਏ ਹੋਏ ਹਨ । ਉਨਾਂ ਨੂੰ ਜਲਦੀ ਨਿਪਟਾਇਆ ਜਾਵੇ ਕੁਝ ਬੜੇ ਲੋਕ ਬਾਗਾਂ ਦੇ ਪਾਣੀ ਨੂੰ ਐਕਸਪਲਾਇਟ ਕਰ ਰਹੇ ਹਨ । ਉਸ ਬਾਰੇ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਸ ਦਾ ਪੂਰਾ ਪੂਰਾ ਪ੍ਰਬੰਧ ਕੀਤਾ ਜਾਏ । ਕਿਉਂਕਿ ਬਹੁਤ ਸਾਰੇ ਬਾਗਾਂ ਲਈ ਜਿਹੜਾ ਪਾਣੀ ਲੈਂਦੇ ਹਨ ਉਹ ਬਾਗਾਂ ਲਈ ਇਸਤੇਮਾਲ ਵਿਚ ਨਹੀਂ ਲਿਆਂਉਦੇ ਤੇ ਉਸਦਾ ਮਿਸਯੂਜ਼ ਕਰਦੇ ਹਨ । ਇਸ ਲਈ ਉਨ੍ਹਾਂ ਕੇਸਾਂ ਦੇ ਵਿਚ ਲੋਕਾਂ ਨੂੰ ਵਾਰਨਿੰਗਜ਼ ਦੇ ਕੇ ਜਾਂ ਐਗਰੀ-ਮੈਂਟ ਦੀਆਂ ਟਰਮਾਂ ਦੇ ਮੁਤਾਬਕ ਐਕਸ਼ਨ ਲਿਆ ਜਾਣਾ ਚਾਹੀਦਾ ਹੈ, ਤਾਂ ਕਿ ਪਾਣੀ ਦੀ ਵਰਤੋਂ ਠੀਕ ਢੰਗ ਨਾਲ ਕੀਤੀ ਜਾ ਸਕੇ ਅਤੇ ਫ਼ਰੂਟ ਆਦਿ ਪੈਦਾ ਕਰਨ ਵਿਚ ਜੋ ਸਾਡਾ ਮੋਟਿਵ ਹੈ ਪੂਰਾ ਕਰ ਸੀਕਏ ।

ਇਸਦੇ ਨਾਲ ਨਾਲ ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਪਿੰਡਾਂ ਵਿਚ ਕਮਿਊਨਿਟੀ ਟਿਊਬਵੈਲ ਲਗਾਏ ਜਾਣ ਅਤੇ ਉਨ੍ਹਾਂ ਨਾਲ ਜ਼ਿਆਦਾ ਹਾਰਸ ਪਾਵਰਜ਼ ਦੀਆਂ ਮੋਟਰਾਂ ਲਗਾਈਆਂ ਜਾਣ ਤਾਕਿ ਪਿੰਡਾਂ ਵਿਚ ਬਿਜਲੀ ਦੀ ਸ਼ਾਰਟੇਜ ਜਿਹੜੀ ਚਲ ਰਹੀ ਹੈ ਉਸਨੂੰ ਮੀਟ ਵਿਦ ਕੀਤਾ ਜਾ ਸਕੇ । ਛੋਟੇ ਛੋਟੇ ਕਈ ਕੁਨੇਕਸ਼ਨਾਂ ਤੋਂ ਕਈ ਮੋਟਰਾਂ ਦੀ ਬਜਾਏ ਇਕੋ ਵਡਾ ਟਿਊਬਵੈਲ ਹੋਵੇ । ਇਸ ਨਾਲ ਬਿਜਲੀ ਦੀ ਔਟ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਮੁਕਤਸਰ ਆਦਿ ਜਿਹੜੇ ਇਲਾਕੇ ਫ਼ਿਰੋਜ਼ਪੁਰ ਵਿਚ ਹਨ ਔਰ ਉਹ ਕਾਟਨ ਪੋਂਡਿਊਸਿੰਗ ਦੇ ਸਿਲਸਲੇ ਵਿਚ ਸਭ ਤੋਂ ਅਗੇ ਹਨ, ਉਨ੍ਹਾਂ ਨੂੰ ਪਾਣੀ ਦੀ ਤਕਸੀਮ ਮੁਨਾਸਬ ਢੰਗਾ ਨਾਲ ਅਤੇ ਸਮੇਂਸਿਰ ਦਿਤੀ ਜਾਣੀ ਚਾਹੀਦੀ ਹੈ । ਉਸ ਇਲਾਕੇ ਦੇ ਜਿਹੜੇ ਰਜਵਾਹੇ ਪ੍ਰਵਾਨ ਹੋਏ ਪਏ ਹਨ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਚਾਲੂ ਕੀਤਾ ਜਾਣਾ ਚਾਹੀਦਾ ਹੈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਪਾਕਿਸਤਾਨ ਦੀ ਲੜਾਈ ਵੇਲੇ ਨਹਿਰ ਬਣਾਈ ਸੀ, ਪਰ ਉਸ ਤੇ ਅਤੇ ਹੋਰ ਸੇਮ ਨਾਲਿਆਂ ਉਪਰ ਪੁਲ ਆਦਿ ਨਹੀਂ ਹਨ । ਕਿਸਾਨਾਂ ਦੀਆਂ ਇਸਤਰੀਆਂ ਬਚੇ ਨਾਲਿਆਂ ਤੋ ਲੰਘ ਨਹੀਂ ਸਕਦੇ , ਜਾਣਾ ਜ਼ਰੂਰੀ ਹੁੰਦਾ ਹੈ ਕਿਉਂਕਿ ਫ਼ਸਲਾਂ ਦੂਜੇ ਪਾਸੇ ਹੁੰਦੀਆਂ ਹਨ । ਇਸ ਬਜਟ ਵਿਚ 22 ਲਖ ਰੁਪਏ ਪੁਲਾਂ ਵਾਸਤੇ ਰਖੇ

[ਸਰਦਾਰ ਗੁਰਮੀਤ ਸਿੰਘ ਮੀਤ]

ਗਏ ਹਨ ਉਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਬਾਰਡਰ ਦੇ ਕਿਹੜੇ ਇਲਾਕੇ ਫ਼ਾਜ਼ਲਕਾ, ਮੁਕਤਸਰ, ਮਲੋਟ ਆਦਿ ਹਨ ਅਤੇ ਨਾਲ ਹੀ ਜਿਹੜੇ ਅਨਾਜ ਆਦਿ ਦੇ ਭੰਡਾਰ ਹਨ, ਉਨ੍ਹਾਂ ਵਿਚ ਸਭ ਤੋਂ ਪਹਿਲਾਂ ਪੁਲ ਬਣਾਏ ਜਾਣ ਤਾਂ ਕਿ ਕਿਸਾਨ ਆਪਣੀ ਫ਼ਸਲ ਨੂੰ ਮੰਡੀ ਵਿਚ ਆਸਾਨੀ ਨਾਲ ਲਿਜਾ ਸਕਣ ਅਤੇ ਨਾਲ ਹੀ ਉਨ੍ਹਾਂ ਦੇ ਆਵਾਜਾਈ ਦੇ ਸਾਧਨ ਸੁਧਰ ਸਕਣ। ਮੈਂ ਸਰਕਾਰ ਨੂੰ ਇਸ ਗਲ ਦੀ ਵੀ ਵਧਾਈ ਦੇਂਦਾ ਹਾਂ ਕਿ ਜਿਹੜੇ ਉਸਨੇ ਉਪਜ ਦੇ ਨਿਸ਼ਾਨੇ ਰਖੇ ਹਨ ਉਹ ਬੜੇ ਸ਼ਲਾਘਾ ਯੋਗ ਹਨ। ਅਨਾਜ ਦਾ ਨਿਸ਼ਾਨਾ 69.7ਲਖ ਟਨ ਇਸ ਵਾਰੀ ਰਖਿਆ ਹੈ ਅਤੇ 11 ਲਖ ਟਨ ਖਾਦ ਦਾ ਨਿਸ਼ਾਨਾ ਹੈ। ਇਹ ਜਿਹੜੇ ਨਿਸ਼ਾਨੇ ਹਨ ਇਨ੍ਹਾਂ ਦੇ ਸਬੰਧ ਵਿਚ ਕਿਸਾਨਾਂ ਨੂੰ ਸਹੂਲਤਾਂ ਦੇਣ ਦਾ ਧਿਆਨ ਰਖਣਾ ਜ਼ਰੂਰੀ ਹੈ। $2\frac{1}{4}$ ਲਖ ਏਕੜ ਕਪਾਹ ਦੇ ਖੇਤਾਂ ਨੂੰ ਜਹਾਜ਼ ਨਾਲ ਸਪਰੇ ਕਰਨਾ ਹੈ। ਅਗੇ ਚੂੰਕਿ ਹਵਾਈ ਜਹਾਜ਼ ਦੇਰ ਨਾਲ ਆਏ ਸਨ ਇਸ ਲਈ ਸਮੇਂਸਿਰ ਸਪਰੇ ਨਹੀਂ ਹੋ ਸਕੀ ਸੀ, ਹਾਲਾਂ ਕਿ ਕਿਸਾਨਾਂ ਕੋਲੋਂ ਪੈਸੇ ਪਹਿਲਾਂ ਜਮਾਂ ਕਰਵਾ ਲੇ ਗਏ ਸਨ। ਉਹ ਹਵਾਈ ਜਹਾਜ਼ ਓਦੋਂ ਆਏ ਜਦੋਂ ਕਪਾਹ ਦੀ ਚੁਣਾਈ ਹੋ ਰਹੀ ਸੀ ਅਤੇ ਫ਼ਸਲ ਖਰਾਬ ਹੋ ਗਈ ਸੀ। ਹੁਣ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਮੇਂ ਸਿਰ ਹਵਾਈ ਜਹਾਜ਼ ਮੰਗਾ ਕੇ ਸਪਰੇ ਕਰਾਈ ਜਾਏ ਤਾਂ ਕਿ ਨਿਸ਼ਾਨੇ ਦੇ ਮੁਤਾਬਕ ਫ਼ਸਲ ਹੋ ਸਕੇ ਅਤੇ ਨਾਲ ਹੀ ਕਿਸਾਨ ਦੀ ਮਦੱਦ ਹੋ ਸਕੇ, ਜਿਸ ਨਾਲ ਉਸਦੀ ਮਿਹਨਤ ਉਸਦੇ ਪੱਲੇ ਪੈ ਸਕੇ। ਪਹਿਲਾਂ ਹਵਾਈ ਜਹਾਜ਼ਾਂ ਦੇ ਕਾਰਣ ਹੀ 70 ਫ਼ੀਸਦੀ ਫ਼ਸਲ ਹੋਈ ਸੀ। ਕਿਸਾਨ ਨੇ ਗੌਰਮੈਂਟ ਤੇ ਭਰੋਸਾ ਕੀਤਾ ਸੀ, ਯਕੀਨ ਕੀਤਾ ਸੀ ਅਤੇ ਪੈਸੇ ਵੀ ਪਹਿਲੋਂ ਜਮਾਂ ਕਰ ਦਿਤੇ ਸਨ, ਪਰ ਉਸਦੀ ਮੌਕੇ ਸਿਰ ਮਦੱਦ ਨਹੀਂ ਹੋਈ ਅਤੇ ਉਸਨੂੰ ਕਾਫੀ ਨੁਕਸਾਨ ਉਠਾਣਾ ਪਿਆ। ਇਸਦੇ ਨਾਲ ਹੀ ਮੈਂ ਇਹ ਅਰਜ਼ ਵੀ ਕਰਾਂਗਾ ਸਰਕਾਰ ਨੂੰ ਕਿ ਜਿਹੜਾ ਦਵਾਈਆਂ ਦੀ ਐਡਲਟਰੇਸ਼ਨ ਦਾ ਸਕੈਂਡਲ ਚਲ ਰਿਹਾ ਹੈ, ਉਸਨੂੰ ਦੂਰ ਕਰਨ ਦੀ ਲੋੜ ਹੈ।

ਇਸਦੇ ਨਾਲ ਨਾਲ ਮੈਂ ਭਾਅ ਦੀ ਬਾਬਤ ਅਰਜ਼ ਕਰਾਂਗਾ ਕਿ ਕਿਸਾਨ ਨੂੰ ਆਪਣੀ ਫਸਲ ਦਾ ਪੂਰਾ ਮੁੱਲ ਮਿਲਣਾ ਚਾਹੀਦਾ ਹੈ। ਉਨ੍ਹਾਂ ਨੂੰ ਇਨਸੈਂਟਿਵ ਮਿਲਣਾ ਚਾਹੀਦਾ ਹੈ। ਪਿਛਲੀ ਫ਼ਰੰਟ ਦੀ ਸਰਕਾਰ ਨੇ 78 ਰੁਪਏ ਤੋਂ ਲੈ ਕਿ 85 ਰੁਪਏ ਦਾ ਭਾਅ ਦਿਤਾ ਸੀ ਅਤੇ ਨਾਲ ਹੀ ਗਰੀਬ ਆਦਮੀ ਨੂੰ ਠੀਕ ਅਤੇ ਇਕ ਰੇਟ ਤੇ ਸਾਰਾ ਸਾਲ ਅਨਾਜ ਮਿਲਦਾ ਰਿਹਾ ਸੀ। ਉਸ ਤੋਂ ਬਾਦ ਇਕ ਘਟ ਗਿਣਤੀ ਦੀ ਸਰਕਾਰ ਆਈ ਜਿਸ ਨੇ ਕਿਸਾਨ ਦੇ 8 ਰੁਪਏ ਘਟਾ ਦਿਤੇ ਅਤੇ ਗਰੀਬਾਂ ਨੂੰ ਵੱਧ ਮੁਲ ਤੇ ਅਨਾਜ ਮਿਲਿਆ। ਇਸਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਨੇ 18 ਲਖ ਟਨ ਅਨਾਜ ਹਿੰਦ ਸਰਕਾਰ ਨੂੰ ਦੇਣਾ ਹੈ। ਸਾਰੇ ਹਿੰਦੁਸਤਾਨ ਵਿਚ 30-32 ਲਖ ਟਨ ਸਰਪਲਸ ਅਨਾਜ ਇਕਠਾ ਹੋਣਾ ਹੈ ਜਿਸਦੇ ਵਿਚੋਂ 18 ਲਖ ਟਨ ਕੇਵਲ ਪੰਜਾਬ ਨੇ ਦੇਣਾਂ ਹੈ। ਦਿਲੀ ਵਿਚ ਮੁਖ ਮੰਤਰੀਆਂ ਦੀ ਕਾਂਨਫ਼ਰੈਂਸ ਅਨਾਜ ਦੇ ਸਿਲਸਲੇ ਵਿਚ ਹੋਈ ਅਤੇ ਸਾਡੇ ਚੀਫ਼ ਮਿਨਿਸਟਰ ਸਾਹਿਬ, ਸ਼ੇਰ ਮਰਦ ਨੇ ਕਿਸਾਨਾਂ ਵਾਸਤੇ ਬਾਕੀ ਸਾਰੀਆਂ ਸੂਬਿਆਂ ਤੋਂ ਪੰਜਾਬ ਦੇ ਕਿਸਾਨ ਲਈ ਵੱਧ ਭਾਅ ਮੰਗਿਆ। ਇਸ ਗਲ ਤੋਂ ਮੈਂ ਪੰਜਾਬ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਸ ਦੇ ਨਾਲ ਮੈਂ ਅਰਜ਼ ਕਰਦਾ ਹਾਂ ਕਿ ਚੰਗੇ ਭਾਅ ਲੈਣ ਦਾ ਸਾਡਾ ਮਤਲਬ ਇਹ ਹੈ ਕਿ, ਜੇ ਕਿਸਾਨ ਨੂੰ ਭਾਅ ਚੰਗਾ ਮਿਲੇਗਾ ਅਤੇ ਉਹ ਆਪਣੇ ਬਚਿਆਂ ਦਾ ਪੇਟ ਭਰ ਸਕੇਗਾ ਤਾਂ ਉਹ ਖੇਤੀ ਵਿਚ ਦਿਲ ਲਾਏਗਾ ਅਤੇ ਖੇਤੀ ਸ਼ੌਕ ਨਾਲ ਕਰੇਗਾ। ਨਾਲ ਹੀ ਨਾਲ ਮੈਂ ਆਪਣੀ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਗਰੀਬਾਂ ਨੂੰ ਸਾਰਾ ਸਾਲ ਇਕ ਅਤੇ ਸਸਤੇ ਰੇਟ ਤੇ ਅਨਾਜ ਮਿਲੇ। ਜਿਹੜਾ 18 ਲਖ ਟਨ ਅਨਾਜ ਦਿਲੀ ਨੂੰ ਜਾਣਾ ਹੈ ਅਤੇ ਉਸਦੇ ਉਤੇ ਦੋ ਚਾਰ ਰੁਪਏ ਕਵਿੰਟਲ ਮਗਰ ਬੋਨਸ ਲੈਕੇ ਗਰੀਬ ਦਾ ਆਟਾ ਸਬਸੇਡਾਈਜ਼ ਕੀਤਾ ਜਾਵੇ, ਸਾਰਾ ਸਾਲ

ਇਕ ਸਾਰ ਭਾਅ ਰਹੇ । ਇਹ ਕੰਮ ਫਰੰਟ ਸਰਕਾਰ ਦਾ ਸਭ ਤੋਂ ਵਡਾ ਸੀ ਕਿ ਭਾਅ ਇਕ ਸਾਰ ਰਖੇ ਗਏ । ਇਸ ਸਾਲ ਵੀ ਇਸੇ ਤਰ੍ਹਾਂ ਕੀਤਾ ਜਾਵੇ । ਇਸ ਕੰਮ ਲਈ ਸੈਂਟ੍ਰਲ ਗੌਰਮੈਂਟ ਤੋਂ ਕੁਝ ਰੁਪਿਆ ਲੈਕੇ ਕਿਸਾਨ ਨੂੰ ਚੰਗੇ ਭਾਅ ਦਿਤੇ ਜਾਣ ਅਤੇ ਗਰੀਬ ਨੂੰ ਆਟਾ ਸਸਤਾ ਮਿਲੇ ।

ਇਸ ਸਾਲ ਇਸ ਸਰਕਾਰ ਨੇ ਐਗਰੀਕਲਚਰਲ ਇਨਫਰਮੇਸ਼ਨ ਸਰਵਿਸ, ਕਿਸਾਨਾਂ ਨੂੰ ਖੇਤੀ ਬਾੜੀ ਬਾਰੇ ਵਾਕਫੀ ਦੇਣ ਲਈ ਸੇਵਾ ਚਾਲੂ ਕਰਨ ਲਈ 6,30,000 ਰੁਪਿਆ ਰਖਿਆ ਹੈ । ਇਸ ਦੇ ਲਈ ਸਰਕਾਰ ਵਧਾਈ ਦੀ ਪਾਤਰ ਹੈ । ਸਾਡਾ ਰੇਡੀਉ ਅਤੇ ਪ੍ਰੈਸ ਕਿਸਾਨਾਂ ਨੂੰ ਸੂਚਨਾ ਦੇਵੇ ਕਿ ਉਨ੍ਹਾਂ ਨੂੰ ਕਿਸ ਵੇਲੇ ਬੀਜ ਪਾਉਣੇ ਚਾਹੀਦੇ ਹਨ, ਕਿਸ ਵੇਲੇ ਖਾਦ ਅਤੇ ਕਿਸ ਕਿਸਮ ਦੀ ਅਤੇ ਕਿੰਨੀ ਖਾਦ ਕਿਥੇ ਪਾਉਣੀ ਹੈ । ਇਹ ਸਾਰੀ ਸੂਚਨਾ ਕਿਸਾਨਾਂ ਨੂੰ ਮਿਲੇ । ਮਹਾਰਾਸ਼ਟਰ ਵਿਚ ਕਿਸਾਨਾਂ ਨੂੰ ਸਾਰੀ ਐਡਵਾਈਸ ਰੇਡੀਉ ਰਾਹੀਂ ਤੇ ਮਾਰਕੀਟ ਕਮੇਟੀਆਂ ਰਾਹੀਂ ਦਿਤੀ ਜਾਂਦੀ ਹੈ । ਸਾਡੇ ਸੂਬੇ ਵਿਚ ਵੀ ਇਹ ਸੂਚਨਾ ਕਿਸਾਨਾਂ ਨੂੰ ਦੇਣੀ ਚਾਹੀਦੀ ਹੈ ।

ਫਿਰ ਬੀਜ ਦੇ ਸਕੈਂਡਲ ਬਾਰੇ ਗੱਲ ਹੈ । ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਸੂਬੇ ਵਿਚ ਇਸ ਤਰ੍ਹਾਂ ਦੇ ਬੜੇ ਸਕੈਂਡਲ ਚਲ ਰਹੇ ਹਨ । ਕਈ ਹਾਰੇ ਹੋਏ ਕਾਂਗਰਸੀ ਜਿਵੇਂ ਸ਼੍ਰੀ ਪਰਬੋਧ ਚੰਦਰ ਹੋਰੀ ਜਿਨ੍ਹਾਂ ਨੇ ਸਾਰੀ ਉਮਰ ਇਹ ਕੰਮ ਨਹੀਂ ਸੀ ਕੀਤਾ,ਜਿਨ੍ਹਾਂ ਨੂੰ ਪਤਾ ਨਹੀਂ ਕਿ ਗੰਦਮ ਦਾ ਪੌਦਾ ਕਿੰਨਾ ਵਡਾ ਹੁੰਦਾ ਹੈ, ਉਨ੍ਹਾਂ ਨੇ ਸੀਡ ਕਾਰਪੋਰੇਸ਼ਨ ਬਣਾ ਕੇ ਕਿਸਾਨਾਂ ਨੂੰ ਲੁੱਟਣਾ ਸ਼ੁਰੂ ਕੀਤਾ ਹੋਇਆ ਹੈ । ਟ੍ਰਿਪਲ ਡਵਾਰਫ ਕਣਕ ਦਾ ਸਕੈਂਡਲ ਵੀ ਚਲ ਰਿਹਾ ਹੈ । ਯੂਨੀਵਰਸਟੀ ਵਾਲੇ ਕਹਿੰਦੇ ਹਨ ਕਿ ਇਸ ਤਰ੍ਹਾਂ ਦਾ ਬੀਜ ਅਸੀਂ ਰੀਲੀਜ਼ ਹੀ ਨਹੀਂ ਕੀਤਾ । ਇਸ ਤਰ੍ਹਾਂ ਦੇ ਹੋਰ ਵੀ ਕਈ ਸਕੈਂਡਲ ਜਗ੍ਹਾ ਜਗ੍ਹਾ ਚਲ ਰਹੇ ਹਨ । ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਸ ਮਾਮਲੇ ਦੀ ਇਨਕਵਾਇਰੀ ਇਕ ਉਚ ਪਧੱਰੀ ਕਮੇਟੀ ਬਣਾ ਕੇ ਕੀਤੀ ਜਾਵੇ ।ਕਿਸਾਨਾਂ ਨੂੰ ਪੰਜਾਬ ਦੀ ਐਗਰੀਕਲਚਰਲ ਯੂਨੀਵਰਸਿਟੀ ਵਲੋਂ ਤਿਆਰ ਕੀਤਾ ਬੀਜ ਸਪਲਾਈ ਕੀਤਾ ਜਾਵੇ । ਸਰਦਾਰ ਮਹਿੰਦਰ ਸਿੰਘ ਰੰਧਾਵਾ ਤੇ ਸਾਰੇ ਪੰਜਾਬ ਨੂੰ ਫਖਰ ਹੈ । ਉਨ੍ਹਾਂ ਦੀ ਖੇਤੀ ਬਾੜੀ ਬਾਰੇ ਵਾਕਫੀ ਲਈ ਉਨ੍ਹਾਂ ਦੇ ਪਰਬੰਧ ਹੇਠ ਰੋਜ਼ ਦਿਹਾਤੀ ਪ੍ਰੋਗਰਾਮ ਵਿਚ ਕਿਸਾਨਾਂ ਨੂੰ ਸਾਰੀ ਵਾਕਫੀ ਦਿਤੀ ਜਾਇਆ ਕਰੇ । ਕਿਸਾਨਾਂ ਨੂੰ ਦਸਿਆ ਜਾਵੇ ਕਿ ਟ੍ਰਿਪਲ ਡਵਾਰਫ ਕੋਈ ਬੀਜ ਨਹੀਂ ਹੈ । ਕਿਸਾਨਾਂ ਨੂੰ 800 ਰੁਪਏ ਕੁਵਿੰਟਲ ਦੇ ਭਾਅ ਤੇ ਇਸ ਦਾ ਬੀਜ ਬੇਚ ਕੇ ਲੁਟਿਆ ਗਿਆ ਹੈ । ਇਸ ਬਾਰੇ ਕਿਸਾਨਾਂ ਨੂੰ ਗਾਈਡੈਂਸ ਦਿਤੀ ਜਾਣੀ ਚਾਹੀਦੀ ਹੈ ।

ਇਕ ਗੱਲ ਮੈਂ ਸੀਡ ਟੈਸਟਿੰਗ ਲੇਬਾਰੇਟਰੀਜ਼ ਬਾਰੇ ਅਰਜ਼ ਕਰਨੀ ਹੈ । ਕਈ ਸੂਬਿਆਂ ਵਿਚ ਇਸ ਤਰ੍ਹਾਂ ਦੀਆਂ ਕਈ ਕਈ ਲੇਬਾਰੇਟਰੀਜ਼ ਹਨ । ਮੈਂ ਚੀਫ ਮਨਿਸਟਰ ਸਾਹਿਬ, ਜੋ ਕਿ ਖੇਤੀ ਬਾੜੀ ਦੇ ਮਹਿਕਮੇ ਦੇ ਇਨਚਾਰਜ ਹਨ, ਨੂੰ ਕਹਾਂਗਾ ਕਿ ਪੰਜਾਬ ਵਿਚ ਵੀ ਇਸ ਤਰ੍ਹਾਂ ਦੀਆਂ ਕਈ ਲੇਬਾਰੇਟਰੀਆਂ ਬਨਾਣੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਦੀ ਇਕ ਲੇਬਾਰੇਟਰੀ ਹੁਣ ਲੁਧਿਆਣੇ ਵਿਚ ਬਨਾਉਣ ਦੀ ਤਜਵੀਜ਼ ਹੈ ਅਤੇ ਇਸ ਲਈ ਕੁਝ ਰੁਪਿਆ ਵੀ ਰਖਿਆ ਗਿਆ ਹੈ । ਹੋ ਸਕਦਾ ਹੈ ਕਿ ਇਹ ਲੇਬਾਰੇਟਰੀ ਕਿਸਾਨਾਂ ਨੂੰ ਖਾਲਸ ਬੀਜ ਸਪਲਾਈ ਕਰਾਉਣ ਵਿਚ ਕੁਝ ਮਦਦ ਕਰ ਸਕੇ । ਅਜ ਕਲ ਕਿਸਾਨਾਂ ਨੂੰ ਪਿਉਰ ਬੀਜ ਨਹੀਂ ਮਿਲਦਾ, ਇਸ ਵਿਚ ਬੜੀ ਅਡਲਟਰੇਸ਼ਨ ਹੁੰਦੀ ਹੈ । ਮੇਰੀ ਤਜਵੀਜ਼ ਹੈ ਕਿ ਇਸ ਬਾਰੇ ਜੋ ਕਾਨੂੰਨ ਹੈ ਉਸਨੂੰ ਸਖਤ ਕੀਤਾ ਜਾਵੇ । ਜਗ੍ਹਾ ਜਗ੍ਹਾ ਛਾਪੇ ਮਾਰੇ ਜਾਣ । ਸੀਡ ਭੰਡਾਰਾਂ ਵਲੋਂ ਠਗੀ ਅਤੇ ਫਰਾਡ ਜੋ ਚਲ ਰਹੇ ਹਨ ਉਨ੍ਹਾਂ ਨੂੰ ਸਖਤੀ ਨਾਲ ਦਬਾ ਦਿਤਾ ਜਾਵੇ । ਛਾਪਾ ਮਾਰਨ ਵਾਲੀ ਪਾਰਟੀ ਦੇ ਨਾਲ ਇਕ ਐਗਰੀਕਲਚਰਲ ਐਕਸਪਰਟ ਵੀ ਹੋਵੇ । ਇਸ ਤਰ੍ਹਾਂ ਸੀਡ ਬਾਰੇ ਜੋ ਗੜਬੜ ਹੋ ਰਹੀ ਹੈ ਇਸ ਨੂੰ ਬੰਦ ਕੀਤਾ ਜਾਵੇ । ਰੇਡੀਉ ਤੋਂ ਟ੍ਰਿਪਲ ਡਵਾਰਫ ਅਤੇ ਇਸੇ ਤਰ੍ਹਾਂ ਦੀਆਂ ਧੋਖੇ ਦੀਆਂ ਗਲਾਂ

[ਸਰਦਾਰ ਗੁਰਮੀਤ ਸਿੰਘ ਮੀਤ]
ਦੀ ਤਰਦੀਦ ਹੋਣੀ ਚਾਹੀਦੀ ਹੈ। ਹਰ ਜ਼ਿਲ੍ਹੇ ਵਿਚ ਸੀਡ ਟੈਸਟਿੰਗ ਲੇਬਾਰੇਟਰੀ ਹੋਣੀ ਚਾਹੀਦੀ ਹੈ।

ਫਿਰ ਪਲੈਨ ਸਕੀਮਾਂ ਦੇ ਤਹਿਤ ਕਸਟਮ ਸਪਰੇ ਲਈ 4 ਲੱਖ ਰੁਪਿਆ ਰਖਿਆ ਗਿਆ ਹੈ। ਇਸ ਲਈ ਵੀ ਸਰਕਾਰ ਵਧਾਈ ਦੀ ਪਾਤਰ ਹੈ। ਇਸ ਲਈ ਕਿ ਮੋਬਾਈਲ ਸਕਵੈਡ ਬਣਾਇਆ ਜਾਵੇਗਾ। ਇਹ ਸਪਰੇ ਦਾ ਖਰਚਾ ਮਾਮਲੇ ਦੇ ਨਾਲ ਹੀ ਵਸੂਲਿਆ ਜਾਇਆ ਕਰੇਗਾ। ਮੈਨੂੰ ਇਸ ਗੱਲ ਦਾ ਫਖਰ ਹੈ ਕਿ ਸਾਡੀ ਸਰਕਾਰ ਨੇ ਹਵਾਈ ਸਪਰੇ ਲਈ 15 ਲੱਖ ਦੀ ਸਬਸਿਡੀ ਦੇਣ ਦਾ ਪ੍ਰਬੰਧ ਕੀਤਾ ਹੈ। ਇਸ ਬਾਰੇ ਅਰਜ਼ ਹੈ ਕਿ ਵਾਰੀਆਂ ਲਾਟਸ ਨਾਲ ਡੀਸਾਈਡ ਹੋਣੀਆਂ ਚਾਹੀਦੀਆਂ ਹਨ। ਕੁਝ ਅਸਰ ਰਸੂਖ ਵਾਲੇ ਆਦਮੀ, ਕੁਝ ਬਲਾਕ ਸੰਮਤੀਆਂ ਦੇ ਅਹੁਦੇਦਾਰ ਕੁਝ ਪਿੰਡਾਂ ਵਿਚ ਜਹਾਜ਼ ਜਾਣ ਹੀ ਨਹੀਂ ਦਿੰਦੇ, ਇਸ ਲਈ ਇਹ ਗੱਲ ਬੜੀ ਜ਼ਰੂਰੀ ਹੈ ਕਿ ਪਿੰਡਾਂ ਦੀ ਵਾਰੀ ਲਾਟਸ ਨਾਲ ਡੀਸਾਈਡ ਹੋਵੇ ਤਾਂਕਿ ਇਸ ਸਕੀਮ ਦੀ ਪ੍ਰਾਪਰ ਯੂਟੀਲਾਈਜ਼ੇਸ਼ਨ ਹੋ ਸਕੇ।

ਇਸ ਤੋਂ ਇਲਾਵਾ ਅਸੀਂ ਪੰਜਾਬ ਸਰਕਾਰ ਦੇ ਧੰਨਵਾਦੀ ਹਾਂ। ਜ਼ਿਲਾ ਫਿਰੋਜ਼ਪੁਰ ਸਾਰੇ ਪੰਜਾਬ ਦਾ ਪੰਜਵਾਂ ਹਿੱਸਾ ਹੈ। ਇਹ ਸਾਰੇ ਪੰਜਾਬ ਦੀ 28% ਕਪਾਹ ਅਤੇ 15 ਫੀ ਸਦੀ ਕਣਕ ਪੈਦਾ ਕਰਦਾ ਹੈ ਉਥੇ ਪਹਿਲਾਂ ਇਕ ਅਫ਼ਸਰ ਜ਼ਿਲੇ ਦੀ ਐਗਰੀਕਲਚਰ ਦਾ ਇਨਚਾਰਜ ਸੀ ਹੁਣ ਦੋ ਅਫ਼ਸਰ ਲਗਾਉਣ ਦਾ ਫੈਸਲਾ ਕੀਤਾ ਗਿਆ ਹੈ। ਇਕ ਫਿਰੋਜ਼ਪੁਰ ਅਤੇ ਦੂਜਾ ਫਾਜ਼ਿਲਕਾ ਸਰਕਲ ਬਨਣਗੇ। (ਵਿਘਨ) ਮੇਰੀ ਅਰਜ਼ ਹੈ ਕਿ ਸਾਰੇ ਹਾਲਾਤ ਨੂੰ ਮੁਖ ਰਖਦੇ ਹੋਏ ਇਕ ਮੁਕਤਸਰ ਅਤੇ ਦੂਜਾ ਫਿਰੋਜ਼ਪੁਰ ਸਰਕਲ ਹੈਡਕਵਾਰਟਰ ਹੋਣਾ ਚਾਹੀਦਾ ਹੈ।

ਫਿਰ ਸਾਇਲ ਟੈਸਟਿੰਗ ਲੇਬਾਰੇਟਰੀਜ਼ ਦੀ ਗੱਲ ਹੈ। ਇਹ ਬੜੀਆਂ ਜ਼ਰੂਰੀ ਹਨ। ਇਨ੍ਹਾਂ ਨੇ ਕਿਸਾਨਾਂ ਨੂੰ ਦੱਸਣਾ ਹੁੰਦਾ ਹੈ ਕਿ ਕਿਹੜੇ ਜ਼ਿਲੇ ਵਿਚ ਅਤੇ ਕਿਹੜੀ ਮਿੱਟੀ ਵਿਚ ਕਿਹੜਾ ਬੀਜ ਠੀਕ ਹੈ ਅਤੇ ਕਿਹੜੀ ਤੇ ਕਿੰਨੀ ਖਾਦ ਪਾਉਣੀ ਚਾਹੀਦੀ ਹੈ। ਇਹ ਲੇਬਾਰੇਟਰੀਆਂ ਸਰਕਾਰ ਨੇ ਪਟਿਆਲਾ ਅਤੇ ਫ਼ਿਰੋਜ਼ਪੁਰ ਵਿਚ ਖੋਲ੍ਹਣ ਦਾ ਫੈਸਲਾ ਕੀਤਾ ਹੈ। ਇਸ ਲਈ 1,75,000 ਰੁ: ਰਖਿਆ ਗਿਆ ਹੈ। ਇਸ ਸਕੀਮ ਦੇ ਤਹਿਤ ਇਕ ਸਾਲ ਵਿਚ 10,000 ਸੈਂਮਪਲ ਟੈਸਟ ਹੋਇਆ ਕਰਨਗੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਲੇਬਾਰੇਟਰੀ ਹਰ ਜ਼ਿਲ੍ਹੇ ਵਿਚ ਖੁਲਣੀ ਚਾਹੀਦੀ ਹੈ। (ਵਿਘਨ) ਲਾਂਗ ਸਟੇਪਲ ਕਪਾਸ ਬਾਰੇ ਅਰਜ਼ ਹੈ ਕਿ ਪੰਜਾਬ ਦਾ ਕਿਸਾਨ ਵਧਾਈ ਦਾ ਪਾਤਰ ਹੈ ਕਿਉਂਕਿ ਇਸ ਨੇ ਇਸ ਦੀ ਪੈਦਾਵਾਰ ਬਹੁਤ ਵਧਾਈ ਹੈ ਅੱਜ ਪੰਜਾਬ 75 ਕਰੋੜ ਰੁਪਏ ਦੀ ਇਹ ਕਪਾਹ ਪੈਦਾ ਕਰ ਰਿਹਾ ਹੈ। ਸਾਡੇ ਸੂਬੇ ਵਿਚ ਕਪਾਹ ਹੇਠ ਕੁਲ ਹਿੰਦ ਦਾ ਸਿਰਫ 6% ਰਕਬਾ ਹੈ ਜਦ ਕਿ ਅਸੀਂ 16% ਕਪਾਹ ਦੀ ਪੈਦਾਵਾਰ ਕਰਦੇ ਹਾਂ। ਇਸ ਲਈ ਪੰਜਾਬ ਦੇ ਕਿਸਾਨਾਂ ਨੂੰ ਐਨਕਰੇਜ ਕਰਨਾ ਚਾਹੀਦਾ ਹੈ। ਉਸ ਲਈ ਮਾਰਕਿਟਿੰਗ ਦਾ ਚੰਗਾ ਪਰਬੰਧ ਹੋਣਾ ਚਾਹੀਦਾ ਹੈ। ਸਰਕਾਰ ਨੇ ਨਵੀਆਂ ਮੰਡੀਆਂ ਬਣਾਉਣ ਲਈ ਲੱਖ 75 ਰੁਪਿਆ ਰਖਿਆ। ਇਹ ਮੰਡਿਆਂ ਜਲਦੀ ਤੋਂ ਜਲਦੀ ਬਣਾਈਆਂ ਜਾਣੀਆਂ ਚਾਹੀਦੀਆਂ ਹਨ। ਇਨ੍ਹਾਂ ਤੋਂ ਬਗੈਰ ਕਿਸਾਨ ਨੂੰ ਆਪ ਜਿਨਸ ਵੇਚਣ ਦੀ ਬੜੀ ਤੰਗੀ ਹੁੰਦੀ ਹੈ। ਡਬਵਾਲੀ ਦੇ ਇਲਾਕੇ ਦੇ ਲੋਕਾਂ ਨੂੰ ਬੜੀ ਤਕਲੀਫ ਹੈ, ਰਾਜਪੁਰਾ, ਗੁਹਲਾ ਅਤੇ ਲੰਬੀ ਇਲਾਕਾ ਵਗੈਰਾ ਦੇ ਲੋਕਾਂ ਨੂੰ ਵੀ ਬੜੀਆਂ ਤਕਲੀਫ਼ਾਂ ਹਨ। ਨਵੀਆਂ ਮੰਡੀਆਂ ਬਣਾਕੇ ਇਨ੍ਹਾਂ ਲੋਕਾਂ ਦੀਆਂ ਤਕਲੀਫਾਂ ਨੂੰ ਦੂਰ ਕਰਨਾ ਚਾਹੀਦਾ ਹੈ। ਕਿਸਾਨਾਂ ਦੀਆਂ ਤਕਲੀਫਾਂ ਦਾ ਹੱਲ ਲੱਭਣ ਲਈ ਇਕ ਮਾਰਕਿਟਿੰਗ ਕਮਿਸ਼ਨ ਕਾਇਮ ਕਰਨਾ ਚਾਹੀਦਾ ਹੈ। ਅਗਰ ਹਾਲੇ ਪੱਕੀਆਂ ਮੰਡੀਆਂ ਨਹੀਂ ਬਣਾਈਆਂ ਜਾ ਸਕਦੀਆਂ ਤਾਂ ਕੈਂਪ ਮੰਡੀਆਂ ਬਣਾ ਦਿੱਤੀਆਂ ਜਾਣ, ਉਨ੍ਹਾਂ ਦੀ ਫਸਲ ਖਰੀਦਣ ਦੇ ਆਰਜ਼ੀ ਪਰਬੰਧ ਕਰ ਦਿੱਤੇ ਜਾਣ। ਇਸ ਦਾ ਫੈਸ਼ਲਾ ਜਲਦੀ ਤੋਂ ਜਲਦੀ ਕਰਨਾ ਚਾਹੀਦਾ ਹੈ।

ਇਕ ਗੱਲ ਮੈਂ ਥਰੈਸ਼ਰਾਂ ਬਾਰੇ ਵੀ ਕਹਿਣੀ ਹੈ । ਜਿਸ ਕਿਸਾਨ ਨੇ ਟਿਯੂਬਵੈੱਲ ਲਈ ਮੋਟਰ ਲਾਈ ਹੋਈ ਹੈ ਉਸ ਨੂੰ ਥਰੈਸ਼ਰ ਲਗਾਉਣ ਦੀ ਵੀ ਇਜਾਜ਼ਤ ਹੋਣੀ ਚਾਹੀਦੀ ਹੈ । ਉਸ ਤੇ ਹੋਰ ਕਿਸੇ ਕਿਸਮ ਦੀ ਸੀਕਿਉਰਿਟੀ ਦੀ ਚਪਤ ਨਾ ਲਾਈ ਜਾਵੇ, ਹਰਜਾਨਾ ਨਾ ਪਾਇਆ ਜਾਵੇ । ਅਗਰ ਕਿਸੇ ਦੀ 15-20 ਹਾਰਸ ਪਾਵਰ ਦੀ ਮੋਟਰ ਹੈ ਤਾਂ ਉਸ ਨੂੰ ਉਸੇ ਤੇ ਥਰੈਸ਼ਰ ਲਗਾਉਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ । ਇਹ ਜੋ ਪੂਰੀ ਸਟੇਟ ਦਾ ਹਾਕਮ ਬਣਕੇ ਬੈਠਾ ਬੋਰਡ ਹੈ ਉਸ ਨੂੰ ਕਿਸਾਨਾਂ ਦਾ ਖੂਨ ਚੂਸਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ । ਥਰੈਸ਼ਰਜ਼ ਬਾਰੇ ਮੈਂ ਬੇਨਤੀ ਕਰਨੀ ਹੈ ਕਿ ਇਹ ਪਿੰਡਾਂ ਤੋਂ ਬਾਹਰ ਲਗਣੇ ਚਾਹੀਦੇ ਹਨ ਕਿਉਂਕਿ ਇਨ੍ਹਾਂ ਦੇ ਪਿੰਡਾਂ ਦੇ ਅੰਦਰ ਹੋਣ ਨਾਲ ਨਿਊਸੈਂਸ ਕ੍ਰੀਏਟ ਹੁੰਦੀ ਹੈ, ਝਗੜੇ ਵੀ ਹੁੰਦੇ ਹਨ । ਇਸ ਲਈ ਜਿਸਨੂੰ ਥਰੈਸ਼ਰ ਲਗਾਉਣ ਦੀ ਅਗਿਆ ਦਿੱਤੀ ਜਾਵੇ ਉਹ ਫਿਰਨੀ ਤੋਂ ਬਾਹਰ ਲਗਾਵੇ । (ਵਿਘਨ) ਥਰੈਸ਼ਰਾਂ ਬਾਰੇ ਪਾਲਿਸੀ ਬਨਾਉਣ ਲਈ ਇਕ ਕਮੇਟੀ ਬਣਾਈ ਜਾਵੇ । ਇਸ ਵਿਚ ਵਜ਼ੀਰ ਸਾਹਿਬ, ਮਹਿਕਮੇ ਦੇ ਅਫਸਰ ਅਤੇ ਲੈਜਿਸਲੇਟਰਜ਼ ਨੂੰ ਵੀ ਲਿਆ ਜਾ ਸਕਦਾ ਹੈ । ਹੁਣ ਥਰੈਸ਼ਰਾਂ ਦੇ ਕੁਨੈਕਸ਼ਨ ਦੇਣ ਦਾ ਮੌਕਾ ਹੈ, ਇਨ੍ਹਾਂ ਨੂੰ ਟਿਯੂਬਵੈਲਜ਼ ਦੇ ਨਾਲ ਚਲਾਉਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ।ਇਹ ਪਿੰਡ ਤੋਂ ਬਾਹਰ ਲਾਉਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ । ਫਿਰਨੀ ਦੇ ਅੰਦਰ ਨਾ ਲਾਉਣ ਇਸ ਦੇ ਨਾਲ ਲੋਕ ਤੰਗ ਹੁੰਦੇ ਹਨ, ਮੁਕਦਮੇਬਾਜ਼ੀ ਹੁੰਦੀ ਹੈ । ਮੈਂ ਇਸ ਸਰਕਾਰ ਨੂੰ ਕਸਟਮ ਸਪਰੇ ਲਈ, ਸੀਡ ਟੈਸਟਿੰਗ ਲੈਬਾਟਰੀਜ਼ ਬਨਾਉਣ ਲਈ ਵਧਾਈ ਦੇਣਾ ਚਾਹੁੰਦਾ ਹਾਂ ।

ਪਲਾਂਟ ਪ੍ਰੋਟੈਕਸ਼ਨ ਦੀਆਂ ਸਕੀਮਾਂ ਲਈ ਐਗਰੀਕਲਚਰ ਮਹਿਕਮੇ ਦਾ ਸਟਾਫ ਵਧਾਉਣਾ ਚਾਹੀਦਾ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਰਾਜਾ ਨਾਲਾਗੜ੍ਹ ਕਮੇਟੀ ਨੇ ਐਗਰੀਕਲਚਰ ਦਾ ਫੀਲਡ ਸਟਾਫ ਵਧਾਉਣ ਦੀ ਸਿਫਾਰਿਸ਼ ਕੀਤੀ ਸੀ ਕਿਉਂਕਿ ਇਸ ਪਾਸੇ ਵੱਧ ਜ਼ੋਰ ਦਿੱਤਾ ਜਾਣ ਲਗ ਪਿਆ ਹੈ ਅਤੇ ਪਹਿਲਾ ਸਟਾਫ ਕੰਮ ਨੂੰ ਪੂਰੀ ਤਰ੍ਹਾਂ ਨਿਭਾ ਨਹੀਂ ਸਕਦਾ । ਹਰ ਜ਼ਿਲੇ ਨੂੰ ਇਕ ਇਕ ਹੋਰ ਇਨਸਪੈਕਟਰ ਦੇਣਾ ਚਾਹੀਦਾ ਹੈ ਤਾਕਿ ਉਹ ਕਿਸਾਨਾਂ ਦੀ ਮਦਦ ਕਰ ਸਕੇ । ਮੈਂ ਫਰੰਟ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਹ ਕਿਸਾਨਾਂ ਦੇ ਫਾਇਦੇ ਦਾ ਬਜਟ ਲਿਆਈ ਹੈ ਅਤੇ ਨਵੀਆਂ ਸਕੀਮਾਂ ਬਣਾ ਰਹੀ ਹੈ । ਇਨੇ ਸ਼ਬਦ ਕਹਿਕੇ ਅਤੇ ਇਸ ਸਰਕਾਰ ਨੂੰ ਇਕ ਵਾਰੀ ਫਿਰ ਵਧਾਈ ਦੇ ਕੇ ਮੈਂ ਆਪ ਤੋਂ ਆਗਿਆ ਲੈਂਦਾ ਹਾਂ । ਧੰਨਵਾਦ ।

**ਕਾਮਰੇਡ ਬਾਬੂ ਸਿੰਘ ਮਾਸਟਰ : (ਫੂਲ)** ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਰਦਾਰ ਗੁਰਮੀਤ ਸਿੰਘ ਹੋਰਾਂ ਨੇ ਬੜੇ ਚੰਗੇ ਸੁਝਾਉ ਹਾਊਸ ਦੇ ਸਾਹਮਣੇ ਪੇਸ਼ ਕੀਤੇ ਹਨ । ਮੈਂ ਵੀ ਕੁਝ ਇਕ ਗਲਾਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਸੇਮ ਦੀਆਂ ਨਾਲੀਆਂ ਪੁਟਣ ਲਈ ਇਕ ਸਾਲ ਵਿਚ 2 ਕਰੋੜ ਰੁਪਿਆ ਖਰਚ ਕਰਨ ਲਈ ਰਖਿਆ ਹੈ । ਇਸ ਹਿਸਾਬ ਨਾਲ ਪੰਜਾਂ ਸਾਲਾਂ ਦਾ 10 ਕਰੋੜ ਰੁਪਿਆ ਹੋਇਆ । ਮੈਂ ਆਪ ਦੀ ਸੇਵਾ ਵਿਚ ਅਰਜ਼ ਕਰਦਾ ਹਾਂ ਕਿ ਇਸ ਵੇਲੇ ਜੋ ਨੁਕਸਾਨ ਹਰਸਾਲ ਹੜ੍ਹਾਂ ਨਾਲ ਹੋ ਰਿਹਾ ਹੈ ਉਹ 32 ਕਰੋੜ ਰੁ: ਦਾ ਹੈ । ਫਿਰ ਨਾਲੀਆਂ ਤੇ ਪੁਲਾਂ ਦੇ ਨਾ ਹੋਣ ਕਰਕੇ ਲੋਕਾਂ ਨੂੰ ਬੜੀ ਤਕਲੀਫ ਰਹਿੰਦੀ ਹੈ । ਪਿੰਡ ਇਕ ਪਾਸੇ ਹੁੰਦਾ ਹੈ ਅਤੇ ਜ਼ਮੀਨ ਦੂਜੇ ਪਾਸੇ । ਜਿਵੇਂ ਚੰਦ ਭਾਨ ਡ੍ਰੇਨ, ਬਾਜਾ ਡ੍ਰੇਨ, ਲਸਾੜਾ ਡ੍ਰੇਨ ਆਦਿ ਦੇ ਕੰਮ ਵਿਚ ਹੈ । ਕਈ ਪਿੰਡਾਂ ਤੇ ਪੁਲ ਨਾ ਹੋਣ ਕਰਕੇ ਬੜੀ ਤਕਲੀਫ ਹੋ ਰਹੀ ਹੈ । ਹੜ੍ਹ ਹੋਵੇ ਤਾਂ ਉਹ ਲੋਕ ਆਪਣੀ ਜਿਨਸ ਵੀ ਮੰਡੀ ਨੂੰ ਨਹੀਂ ਲੈ ਜਾ ਸਕਦੇ । ਮੇਰੇ ਹਲਕੇ ਦੇ ਕਈ ਪਿੰਡਾਂ ਨੂੰ ਜਿਵੇਂ ਮਲੂਕ, ਚੁਗਾਵਾਂ ਕ੍ਰਿਥਾਂ ਆਦਿ ਸਾਰੇ ਪਿੰਡ ਦੂਜੇ ਪਾਸੇ ਆ ਜਾਂਦੇ ਹਨ, ਉਥੇ ਪੁਲ ਬਣਨੇ ਚਾਹੀਦੇ ਹਨ ਤਾਂਕਿ ਜ਼ਮੀਂਦਾਰ ਦੀ ਤਕਲੀਫ ਘੱਟ ਹੋਵੇ ।

[ਕਾਮਰੇਡ ਬਾਬੂ ਸਿੰਘ ਮਾਸਟਰ]

ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਾਂਗਾ ਕਿ ਇੰਡਸ ਵੈਲੀ ਦੇ ਮੁਆਇਦੇ ਅਨੁਸਾਰ ਪਾਕਿਸਤਾਨ ਨੂੰ ਦਿੱਤਾ ਜਾ ਰਿਹਾ ਪਾਣੀ 1970 ਵਿਚ ਬੰਦ ਕਰ ਦਿੱਤਾ ਜਾਵੇਗਾ । ਇਸ ਲਈ ਇਸ ਪੱਖ ਵਿਚ ਉਚਿਤ ਪ੍ਰਬੰਧ ਕਰਕੇ ਰਾਵੀ ਦਾ ਪ੍ਰਾਜੈਕਟ ਤਿਆਰ ਕਰ ਲੈਣਾ ਚਾਹੀਦਾ ਹੈ ਤਾਂ ਕਿ ਉਸ ਪਾਣੀ ਦੀ ਪੰਜਾਬ ਸਰਕਾਰ ਯੋਗ ਵਰਤੋਂ ਕਰ ਸਕੇ । ਨਹੀਂ ਤਾਂ ਉਸ ਤਰੀਖ ਤੋਂ ਬਾਅਦ ਪਾਣੀ ਪਾਕਿਸਤਾਨ ਵਿਚ ਹੀ ਜਾਣਾ ਹੈ ਅਤੇ ਸਾਡੇ ਕੰਮ ਨਹੀਂ ਆਵੇਗਾ । ਬਿਆਸ ਤੇ ਜਿਹੜਾ ਕੰਮ 7 ਕਰੋੜ ਰੁਪਿਆ ਲਗਾ ਕੇ ਕੀਤਾ ਜਾ ਰਿਹਾ ਹੈ ਇਸ ਵਲ ਧਿਆਨ ਦੇਕੇ ਥੀਂਨ ਪ੍ਰਾਜੈਕਟ ਨੂੰ ਵਾਰ ਫੁਟਿੰਗ ਤੇ ਤਿਆਰ ਕਰ ਲੈਣਾ ਚਾਹੀਦਾ ਹੈ ਤਾਂ ਕਿ ਪਾਕਿਸਤਾਨ ਤੋਂ ਜੋ ਪਾਣੀ 1970 ਵਿਚ ਮਿਲੇਗਾ ਉਸ ਦੀ ਸਹੀ ਤਰ੍ਹਾਂ ਵਰਤੋਂ ਕੀਤੀ ਜਾ ਸਕੇ ਅਤੇ ਕਿਸਾਨ ਨੂੰ ਉਸ ਪਾਣੀ ਦੀ ਸਹੂਲਤ ਮਿਲ ਸਕੇ ।

ਫਿਰੋਜ਼ਪੁਰ ਅਤੇ ਬਠਿੰਡੇ ਵਿਚ ਪਾਣੀ ਸੁਕਾ ਰਹਿੰਦਾ ਹੈ ਅਤੇ ਇਹ ਉਹ ਜ਼ਿਲ੍ਹੇ ਹਨ ਜਿਥੇ ਕਿ ਪਾਣੀ 6 ਜਾਂ 7 ਦੇਣੇ ਪੈਂਦੇ ਹਨ ਅਤੇ ਇਸ ਇਲਾਕੇ ਵਿਚ ਹਾਈ ਯੀਲਡਿੰਗ ਵੈਰਾਇਟੀਜ਼ ਲਗਾ ਦਿੱਤੀਆਂ ਹੋਈਆਂ ਹਨ ਜਿਨ੍ਹਾਂ ਨੂੰ 10 ਜਾਂ 11 ਪਾਣੀ ਦਿਤੇ ਜਾਣ ਤਾਂ ਹੀ ਕਮ ਚਲ ਸਕਦਾ ਹੈ । ਮੈਂ ਹੁਣੇ ਹੀ ਲਾਂਬੀ ਹਲਕਾ ਵਿਚ ਜਾਕੇ ਆਇਆ ਹਾਂ ਅਤੇ ਵੇਖਿਆ ਹੈ ਕਿ ਉਥੇ ਪੀਣ ਦਾ ਪਾਣੀ ਵੀ ਨਹੀਂ ਖੇਤੀ ਦੀ ਤਾਂ ਗਲ ਹੀ ਨਹੀਂ । ਜ਼ਿਆਦਾ ਝਾੜ ਤਾਹੀਂ ਆ ਸਕਦਾ ਹੈ ਜੇਕਰ ਪਾਣੀ ਪੂਰੇ ਦਿੱਤੇ ਜਾਣ । ਇਸ ਲਈ ਮੈਂ ਕਹਾਂਗਾ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ । ਸਰਦਾਰ ਗੁਰਮੀਤ ਸਿੰਘ ਹੋਰਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਕਈ ਥਾਵਾਂ ਤੇ ਕਈ ਮੋਘੇ ਪੁਟੇ ਪਏ ਸਨ ਪਰ ਪੁਲ ਨਹੀਂ ਸਨ ਇਸ ਲਈ ਫੌਰੀ ਤੌਰ ਤੇ ਪ੍ਰਬੰਧ ਕਰਨਾ ਚਾਹੀਦਾ ਹੈ ਤਾਂਕਿ ਅਸੀਂ ਆਪਣੀ ਉਪਜ ਵਧਾ ਸਕੀਏ ਅਤੇ ਕਿਸਾਨ ਦੀ ਤਰੱਕੀ ਕੀਤੀ ਜਾ ਸਕੇ ।

ਮੈਂ ਇਸ ਗੱਲ ਲਈ ਸੀ. ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦੀ ਕਣਕ ਦੇ ਬਾਰੇ ਵਿਚ ਭਾਅ ਦੇ ਸੰਬੰਧ ਵਿਚ ਜਿਹੜਾ ਸਟੈਂਡ ਦਿੱਲੀ ਵਿਚ ਲਿਆ ਹੈ ਉਹ ਸ਼ਲਾਘਾਯੋਗ ਹੈ । ਪਰ ਇਥੇ ਮੈਂ ਇਨ੍ਹਾਂ ਪਾਸ ਇਹ ਬੇਨਤੀ ਕਰਾਂਗਾ ਕਿ ਸੈਂਟਰ ਦੀ ਸਰਕਾਰ ਖਾਦ ਤੇ ਟੈਕਸ ਵਧਾ ਰਹੀ ਹੈ । ਡੀਜ਼ਲ ਤੇ ਵਧਾ ਰਹੀ ਹੈ । ਇਸ ਦੇ ਬਾਰੇ ਵਿਚ ਸੈਂਟਰ ਤੇ ਜ਼ੋਰ ਦੇਣਾ ਚਾਹੀਦਾ ਹੈ, ਕਿ ਇਸ ਤਰ੍ਹਾਂ ਨਾ ਕੀਤਾ ਜਾਵੇ । ਡੀਜ਼ਲ ਦੀ ਕਿਸਾਨ ਨੂੰ ਬਹੁਤ ਲੋੜ ਪੈਂਦੀ ਹੈ ਪਰ ਅੱਜ ਕਲ ਤੇਲ ਮਿਲਦਾ ਹੀ ਨਹੀਂ ਤੇ ਜੇਕਰ ਮਿਲਦਾ ਹੈ ਤਾਂ ਉਹ ਮਿਲਾਵਟ ਵਾਲਾ ਹੁੰਦਾ ਹੈ । ਇਸ ਲਈ ਇਸ ਗੱਲ ਨੂੰ ਠੀਕ ਕਰਨ ਲਈ ਅਸਾਂ ਨੂੰ ਧਿਆਨ ਦੇਣਾ ਚਾਹੀਦਾ ਹੈ । ਜਿਥੋਂ ਤੱਕ ਵੈਲਥ ਟੈਕਸ ਦਾ ਸੰਬੰਧ ਹੈ ਜਿਹੜੇ ਵੱਡੇ ਵੱਡੇ ਜਗੀਰਦਾਰ ਹਨ ਜਿਨ੍ਹਾਂ ਪਾਸ ਚਾਰ ਜਾਂ ਪੰਜ ਲੱਖ ਰੁਪਏ ਦੀ ਮਾਲੀਅਤ ਦੀ ਜ਼ਮੀਨ ਹੈ ਉਨ੍ਹਾਂ ਤੇ ਭਾਵੇਂ ਵੈਲਥ ਟੈਕਸ ਲਗਾ ਦਿਤਾ ਜਾਵੇ ਪਰ ਜਿਹੜੇ ਛੋਟੇ ਕਿਸਾਨ ਹਨ ਜਾਂ ਐਵਰੇਜ ਕਿਸਾਨ ਹਨ ਉਨ੍ਹਾਂ ਨੂੰ ਇਸ ਵੈਲਥ ਟੈਕਸ ਤੋਂ ਮਾਫੀ ਦਿੱਤੀ ਜਾਣੀ ਚਾਹੀਦੀ ਹੈ ਅਤੇ ਛੋਟ ਮਿਲਣੀ ਚਾਹੀਦੀ ਹੈ । ਖਾਦ ਅਤੇ ਤੇਲ ਤੇ ਜਿਹੜਾ ਟੈਕਸ ਵਧਾਇਆ ਜਾ ਰਿਹਾ ਹੈ ਇਸ ਦੀ ਪੰਜਾਬ ਸਰਕਾਰ ਨੂੰ ਵਿਰੋਧਤਾ ਕਰਨੀ ਚਾਹੀਦੀ ਹੈ । ਤਾਂ ਹੀ ਪੰਜਾਬ ਸਾਰੇ ਭਾਰਤ ਦੇ ਅਨਾਜ ਦਾ ਮਸਲਾ ਹੱਲ ਕਰ ਸਕਦਾ ਹੈ, ਪੀ ਐਲ 480 ਦੀ ਫਿਰ ਕੋਈ ਲੋੜ ਨਹੀਂ ਰਹਿ ਜਾਵੇਗੀ । ਕੱਲ੍ਹਾ ਪੰਜਾਬ ਹੀ ਸਾਰੇ ਅਨਾਜ ਨੂੰ ਪੂਰਾ ਕਰ ਸਕਦਾ ਹੈ । ਇਸ ਲਈ ਪੰਜਾਬ ਦੇ ਕਿਸਾਨ ਦੇ ਹਿਤਾਂ ਦੀ ਰਾਖੀ ਕੀਤੀ ਜਾਣੀ ਚਾਹੀਦੀ ਹੈ ਅਤੇ ਕੇਂਦਰ ਦੀ ਸਰਕਾਰ ਪਾਸ ਵਿਰੋਧਤਾ ਪ੍ਰਕਟ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਨੇ ਖਾਦ ਅਤੇ ਤੇਲ ਤੇ ਟੈਕਸ ਵਧਾ ਦਿੱਤਾ ਹੈ ।

ਇਕ ਗੱਲ ਮੈਂ ਚੀਫ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਆਉਣ ਵਾਲੀ ਚੌਥੀ ਪੰਜ ਸਾਲਾ ਯੋਜਨਾ ਵਿਚ ਸਾਡੇ ਸਿਰ 428 ਕਰੋੜ ਦਾ ਕਰਜ਼ਾ ਹੈ । ਇਸ ਨੂੰ ਰੀਸ਼ਿਡੂਲ ਕਰਵਾਣਾ ਚਾਹੀਦਾ ਹੈ ਤਾਂ ਕਿ ਪਿਛੇ ਪੈ ਸਕੇ । ਇਸ ਗੱਲ ਦੇ ਫੌਰੀ ਤੌਰ ਤੇ ਯਤਨ ਕੀਤੇ ਜਾਣੇ ਚਾਹੀਦੇ

ਹਨ । ਨਹੀਂ ਤਾਂ ਅਸਾਡੇ ਰੈਵੇਨਿਯੂ ਦਾ 25 ਪਰਸੈਂਟ ਕਰਜ਼ੇ ਦੀ ਅਦਾਇਗੀ ਵਿਚ ਹੀ ਚਲਾ ਜਾਵੇਗਾ ਅਤੇ ਦੂਜੀਆਂ ਸਕੀਮਾਂ ਅਧੂਰੀਆਂ ਹੀ ਰਹਿ ਜਾਣਗੀਆਂ ।

ਇਕ ਅਨੋਖੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾੜ੍ਹੀ ਵਿਚ ਖੇਤ ਵਿਚ ਅਫੀਮ ਮਿਲ ਸਕਦੀ ਹੈ । ਡਾਕਟਰ ਭਗਤ ਸਿੰਘ ਹੋਰਾਂ ਨੇ ਇਸ ਦੇ ਬਾਰੇ ਸਾਰੀਆਂ ਫਿਗਰਜ਼ ਦਿੱਤੀਆਂ ਹਨ । ਇਸ ਨਾਲ ਕੋਈ 10 ਕਰੋੜ ਰੁਪਏ ਦੀ ਆਮਦਨ ਦਾ ਨੁਕਸਾਨ ਸਰਕਾਰ ਨੂੰ ਹਰ ਸਾਲ ਹੁੰਦਾ ਹੈ । ਰਾਜਸਥਾਨ ਅਤੇ ਯੂ. ਪੀ. ਵਿਚ ਇਸ ਦੀ ਖੁਲੀ ਕਾਸ਼ਤ ਕੀਤੀ ਜਾਂਦੀ ਹੈ ਅਤੇ ਜਿਹੜੀ ਸਮਗਲਿੰਗ ਇਸ ਪੱਖ ਵਿਚ ਹੁੰਦੀ ਹੈ ਅਤੇ ਵਿਚੋਲੇ ਅਤੇ ਝੋਲਾ ਫੜਨ ਵਾਲੇ ਜਿਹੜਾ ਹੇਰ ਫੇਰ ਕਰਦੇ ਹਨ, ਇਹ ਬੰਦ ਹੋ ਸਕਦਾ ਹੈ ਜੇਕਰ ਇਸ ਦੇ ਠੇਕੇ ਕਾਇਮ ਕਰ ਦਿੱਤੇ ਜਾਣ । ਇਸ ਨਾਲ ਜਿਹੜੇ ਅਮਲੀ ਹਨ ਉਨ੍ਹਾਂ ਨੂੰ ਖਾਲਸ ਅਫ਼ੀਮ ਮਿਲ ਸਕਦੀ ਹੈ, ਚੰਗੀ ਕਵਾਲਿਟੀ ਦੀ ਮਿਲ ਸਕਦੀ ਹੈ ਅਤੇ ਅਫੀਮ ਦੇ ਠੇਕਿਆਂ ਤੋਂ 10 ਕਰੋੜ ਦੀ ਰਕਮ ਦੀ ਬਚਤ ਇਸ ਸਰਕਾਰ ਨੂੰ ਹੋ ਸਕਦੀ ਹੈ ਅਤੇ ਇਹ ਰੁਪਿਆ ਸੂਬੇ ਦੀ ਭੁਲਾਈ ਲਈ ਖਰਚ ਕੀਤਾ ਜਾ ਸਕਦਾ ਹੈ ।

ਜਿਥੋਂ ਤੱਕ ਤਮਾਕੂ ਦੀ ਕਾਸ਼ਤ ਦਾ ਸੰਬੰਧ ਹੈ ਇਸ ਤੇ ਜਿਹੜੀ ਐਕਸਾਈਜ਼ ਡਿਊਟੀ ਹੈ ਉਹ ਕੇਂਦਰ ਸਰਕਾਰ ਲੈਂਦੀ ਹੈ ਇਹ ਸਾਨੂੰ ਮਿਲਣੀ ਚਾਹੀਦੀ ਹੈ ਤਾਂਕਿ ਪੰਜਾਬ ਦੇ ਕਿਸਾਨ ਦੀ ਹਾਲਤ ਚੰਗੀ ਕੀਤੀ ਜਾ ਸਕੇ ਅਤੇ ਇਸ ਨਾਲ ਕਿਸਾਨ ਦੀ ਹਾਲਤ ਬੇਹਤਰ ਹੋ ਸਕਦੀ ਹੈ ।

ਇਕ ਵਿਸ਼ੇਸ਼ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਐਗਰੋ ਇੰਡਸਟਰੀ ਕਾਰਪੋਰੇਸ਼ਨ ਬਣਾਈ ਗਈ ਹੈ । ਉਸ ਨੇ ਪਿਛਲੇ ਸਾਲ ਟ੍ਰੈਕਟਰ ਫਿਰੋਜ਼ਪੁਰ, ਬਠਿੰਡਾ ਅਤੇ ਸੰਗਰੂਰ ਵਿਚ ਦੇਣ ਬਾਰੇ ਕਿਹਾ ਕਿ ਇਹ ਵੱਡੇ ਜ਼ਿਲ੍ਹੇ ਹਨ ਇਸ ਲਈ ਇਥੇ ਜ਼ਿਆਦਾ ਪਾਵਰ ਦੇ ਟ੍ਰੈਕਟਰ ਚਾਹੀਦੇ ਹਨ ਅਤੇ ਘੱਟ ਪਾਵਰ ਦੇ ਤਕਸੀਮ ਕਰ ਦਿੱਤੇ । ਇਸ ਦੇ ਸੰਬੰਧ ਵਿਚ ਮੈਂ ਕਹਾਂਗਾ ਕਿ ਇਹ ਤਿਨ ਜ਼ਿਲ੍ਹੇ ਅਨਾਜ ਦੀ ਗੇਹਨਰੀ ਜਾਂ ਭੰਡਾਰ ਹਨ ਇਸ ਲਈ ਇਨ੍ਹਾਂ ਜ਼ਿਲਿਆਂ ਨੂੰ ਰਿਆਇਤ ਦੇਣੀ ਚਾਹੀਦੀ ਹੈ ਅਤੇ ਇਸ ਗੱਲ ਲਈ ਸੈਂਟਰ ਤੇ ਜ਼ੋਰ ਦਿੱਤਾ ਜਾਣਾ ਚਾਹੀਦਾ ਹੈ । ਤਾਂ ਕਿ ਟ੍ਰੈਕਟਰ ਮਿਲ ਸਕਣ ਅਤੇ ਇਕ ਟ੍ਰੈਕਟਰ ਵਿਚ ਜਿਹੜੀ ਬਲੈਕ ਕੀਤੀ ਜਾਂਦੀ ਹੈ ਉਹ ਖਤਮ ਹੋ ਜਾਵੇ । ਕਿਸਾਨ ਵੀਰਾਂ ਨੂੰ ਜਿਹੜੀ 10 ਜਾਂ 15 ਹਜ਼ਾਰ ਦੀ ਬਲੈਕ ਅਜ ਕਲ ਚਲ ਰਹੀ ਹੈ, ਦੇਣੀ ਪੈਂਦੀ ਹੈ ਖਤਮ ਹੋ ਜਾਵੇਗੀ । ਇਹ ਖੁਸ਼ੀ ਦੀ ਗੱਲ ਹੈ ਕਿ ਫਰੰਟ ਦੀ ਸਰਕਾਰ ਨੇ ਪਿਛਲੀ ਵੇਰ ਵੀ ਫੈਸਲਾ ਕੀਤਾ ਸੀ ਕਿ ਟ੍ਰੈਕਟਰ ਦੀ ਫੈਕਟਰੀ ਪੰਜਾਬ ਵਿਚ ਲਗਾਈ ਜਾਵੇ ਹੁਣ ਵੀ ਇਹ ਫੈਸਲਾ ਹੈ ਇਸ ਲਈ ਮੈਂ ਇਹ ਕਹਾਂਗਾ ਕਿ ਟ੍ਰੈਕਟਰ ਦੀ ਫੈਕਟਰੀ ਤਤਪਰ ਕਾਇਮ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਕਿਸਾਨ ਨੂੰ ਫਾਇਦਾ ਪਹੁੰਚ ਸਕੇ । ਅਤੇ ਜਿਹੜਾ ਅੱਜ ਕਲ ਡੀ. ਟੀ. 14 ਟ੍ਰੈਕਟਰ 8 ਹਜ਼ਾਰ ਦਾ ਹੈ ਉਹ 16 ਹਜ਼ਾਰ ਵਿਚ ਵੀ ਨਹੀਂ ਮਿਲਦਾ, ਇਹ ਘਾਟ ਦੂਰ ਕੀਤੀ ਜਾ ਸਕੇ ।

ਜਿਥੇ ਅਸੀਂ ਕਿਸਾਨ ਦੇ ਮਸਲੇ ਵੱਲ ਧਿਆਨ ਦਿੰਦੇ ਹਾਂ ਉਥੇ ਅਸਾਨੂੰ ਖੇਤ ਮਜ਼ਦੂਰਾਂ ਦੀ ਹਾਲਤ ਵਲ ਵੀ ਧਿਆਨ ਦੇਣਾ ਚਾਹੀਦਾ ਹੈ ਕਿਉਂ ਜੋ ਉਨ੍ਹਾਂ ਦੀ ਹਾਲਤ ਬਹੁਤ ਤਰਸਯੋਗ ਹੈ । ਜਿਹੜਾ ਛੋਟਾ ਕਿਸਾਨ ਹੈ ਜਿਸ ਦੀ ਭੂਮੀ 5 ਏਕੜ ਤੋਂ ਘੱਟ ਹੈ ਉਹ ਮਜ਼ਦੂਰੀ ਦੇ ਨਹੀਂ ਸਕਦਾ ਅਤੇ ਕਈ ਤਰ੍ਹਾਂ ਦੀਆਂ ਪੇਚੀਦਗੀਆਂ ਪੈਦਾ ਕੀਤੀਆਂ ਜਾ ਰਹੀਆਂ ਹਨ । ਇਸੇ ਗੱਲ ਤੇ ਕਤਲ ਹੋਏ ਹਨ । ਇਥੋਂ ਤਕ ਕਿ ਪਿੰਡ ਵਿਚ ਕਤਲ ਕਰ ਦਿੱਤਾ ਗਿਆ ਕਿਉਂਕਿ ਜਿਮੀਂਦਾਰਾਂ ਨੇ ਫੈਸਲਾ ਕੀਤਾ ਸੀ ਕਿ ਅਸੀਂ ਮਜ਼ਦੂਰੀ ਵੱਧ ਨਹੀਂ ਦੇਣੀ ਅਤੇ ਹਰੀਜਨਾਂ ਮਜਦੂਰਾਂ ਨੇ ਫੈਸਲਾ ਕੀਤਾ ਸੀ ਕਿ ਅਸਾਨੂੰ ਵਾਧੂ ਮਜ਼ਦੂਰੀ ਮਿਲਣੀ ਚਾਹੀਦੀ ਹੈ ਕਿਉਂਕਿ ਅੱਜ ਕਲ ਦੀ ਮਹਿੰਗਾਈ ਵਿਚ ਗੁਜ਼ਾਰਾ ਨਹੀਂ ਹੁੰਦਾ, ਕਿਊਂਕਿ ਉਨ੍ਹਾਂ ਨੂੰ ਸਾਲ ਵਿਚ 50 ਪਰਸੈਂਟ ਤੱਕ ਕੰਮ ਮਿਲਦਾ

[ਕਾਮਰੇਡ ਬਾਬੂ ਸਿੰਘ ਮਾਸਟਰ]

ਹੈ । ਆਪਣੇ ਬਚਿਆਂ ਦਾ ਪੇਟ ਨਹੀਂ ਪਾਲ ਸਕਦੇ ; ਰਿਹਾਇਸ਼ ਦਾ ਉਨ੍ਹਾਂ ਲਈ ਪ੍ਰਬੰਧ ਨਹੀਂ । ਇਸ ਤਰ੍ਹਾਂ ਇਕ ਕਤਲ ਹੋ ਗਿਆ । ਇਸ ਲਈ ਮੈਂ ਸਰਕਾਰ ਪਾਸ ਕਹਾਂਗਾ ਕਿ ਜਿਹੜੇ ਲੇਬਰ ਲਾਜ਼ ਹਨ ਉਨ੍ਹਾਂ ਵਿਚ ਜ਼ਰੂਰੀ ਤਰਮੀਮ ਕੀਤੀ ਜਾਣੀ ਚਾਹੀਦੀ ਹੈ ਕਿਉਂਕਿ ਇਕ ਦੋ ਮਹੀਨੇ ਕੰਮ ਕਰਦੇ ਹਨ ਫਿਰ 2 ਮਹੀਨੇ ਵੇਹਲੇ ਰਹਿੰਦੇ ਹਨ ਅਤੇ ਫਿਰ ਨਰਮੇ ਦੀ ਫਸਲ ਤੇ ਕੰਮ ਕਰਦੇ ਹਨ । ਇਸ ਲਈ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ।

ਇਕ ਖਾਸ ਗਲ ਵਲ ਮੈਂ ਆਪਣੇ ਚੀਫ ਮਨਿਸਟਰ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਨੇ ਆਪਣੇ ਮੈਨੀਫੈਸਟੋ ਵਿਚ ਇਹ ਕਿਹਾ ਸੀ ਕਿ ਅਸੀਂ 10 ਏਕੜ ਤਕ ਮਾਲੀਆ ਮਾਫ ਕਰ ਦਿਆਂਗੇ । ਮੈਂ ਸਮਝਦਾ ਹਾਂ ਕਿ ਇਕ ਕਮਿਟਮੈਂਟ ਕੀਤੀ ਹੋਈ ਹੈ ਅਤੇ ਇਸ ਕਮਿਟਮੈਂਟ ਨੂੰ ਸਰਕਾਰ ਛੇਤੀ ਤੋਂ ਛੇਤੀ ਪੂਰਾ ਕਰੇ ਤਾਂ ਕਿ ਛੋਟੇ ਕਿਸਾਨ ਨੂੰ ਲਾਭ ਹੋ ਸਕੇ (ਵਿਘਨ) ।

**Sirdar Kapur Singh** : On a point of correction, Sir. A reference has just now been made...

**Mr. Deputy Speaker** : The hon. Member is requested, to speak from his seat.

(At this stage, Sirdar Kapur Singh went to his seat.)

**Sirdar Kapur Singh** : Mr. Deputy Speaker, Sir, the hon. Member from (Phul) has just now referred to some Akali Party manifesto. I wish to correct him that no regular Akali manifesto was issued. Some manifesto was, it seems, published in the Press, but the same was never authorised by any Akali Party or any organ of the Shiromani Akali Dal.

**ਕਾਮਰੇਡ ਬਾਬੂ ਸਿੰਘ ਮਾਸਟਰ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਦੀ ਇਨਟਰਨਲ ਗੱਲ ਹੈ ਇਥੇ ਨਹੀਂ ਸੀ ਲਿਆਉਣੀ ਚਾਹੀਦੀ । ਮੈਂ ਤਾਂ ਅਕਾਲੀ ਮੈਂਬਰਾਂ ਪਾਸੋਂ ਸੁਣਿਆ ਹੈ ਕਿ ਇਸ ਨੇ ਮੈਨੀਫੈਸਟੋ ਵਿਚ ਗੱਲ ਰਖੀ ਹੈ । ਇਸ ਲਈ ਮੈਂ ਕਹਾਂਗਾ ਕਿ ਇਸ ਕਮਿਟਮੈਂਟ ਨੂੰ ਪੂਰਾ ਕੀਤਾ ਜਾਵੇ ਅਤੇ 10 ਏਕੜ ਤੇ ਮਾਲੀਆ ਮਾਫ ਕਰ ਦਿੱਤਾ ਜਾਵੇ ।

ਜਿਥੋਂ ਤੱਕ ਥਰੈਸ਼ਰ ਲਗਾਉਣ ਦਾ ਸੰਬੰਧ ਹੈ ਮੈਂ ਕਹਾਂਗਾ ਕਿ ਛੇਤੀ ਬਿਜਲੀ ਦੇਣੀ ਚਾਹੀਦੀ ਹੈ ਅਤੇ ਥਰੈਸ਼ਰ ਲਗਾਉਣ ਦੀ ਇਜਾਜ਼ਤ ਹੋਣੀ ਚਾਹੀਦੀ । ਹੈ ਸੈਂਟਰ ਨੂੰ ਅਸੀਂ ਬਿੱਜਲੀ ਦਿੰਦੇ ਸੀ ਜਦ ਇੰਦਰਪ੍ਰਸਤੀ ਬਿਜਲੀ ਘਰ ਉਨ੍ਹਾਂ ਦਾ ਤਿਆਰ ਨਹੀਂ ਸੀ ਹੋਇਆ 30 ਮੈਗਾਵਾਟ ਬਿਜਲੀ ਦਿੱਤੀ ਜਾਂਦੀ ਹੈ । ਅਤੇ ਜੋ ਦਿਲੀ ਨੂੰ ਬਿਜਲੀ ਦਿੱਤੀ ਜਾਂਦੀ ਹੈ ਉਸ ਤੇ 40 ਪੈਸੇ ਯੂਨਟ ਰੇਟ ਲਿਆ ਜਾਂਦਾ ਹੈ ਤੇ ਪੰਜਾਬ ਦੇ ਕਿਸਾਨ ਤੋਂ, ਪੰਜਾਬ ਦੀ ਇਨਡਸਟਰੀ ਤੋਂ 4·2 ਪੈਸੇ ਯੂਨਟ ਚਾਰਜ ਕੀਤਾ ਜਾਂਦਾ ਹੈ । ਦੂਜੇ ਸੂਬਿਆਂ ਨੂੰ ਵੀ ਰਿਆਇਤ ਕੀਤੀ ਗਈ ਹੈ । ਫਿਰ ਦਿੱਲੀ ਵਿਚ ਬਰੇਕ ਡਾਊਨ ਦੂਰ ਕਰਨ ਲਈ 20 ਕਿਲੋਵਾਟ ਹੋਰ ਮੰਗੀ ਜਾ ਰਹੀ ਹੈ ਪਰ ਪੰਜਾਬ ਜਿਥੇ, ਬਿਜਲੀ ਤਿਆਰ ਕੀਤੀ ਜਾਂਦੀ ਹੈ, ਵਲ ਧਿਆਨ ਨਹੀਂ ਦਿੱਤਾ ਜਾ ਰਿਹਾ, ਇਥੇ ਭੱਠਾ ਬੈਠਾ ਹੋਇਆ ਹੈ । ਪਿੰਡਾਂ ਵਿਚ ਬਿਜਲੀ ਚਾਹੀਦੀ ਹੈ, ਪਰ ਨਹੀਂ ਦਿੱਤੀ ਜਾ ਰਹੀ ਅਤੇ ਪਿੰਡ ਵਿਚ ਟਿਯੂਬਵੈਲਾਂ ਨੂੰ ਬਿਜਲੀ ਦੀ ਲੋੜ ਹੈ ਉਹ ਪੂਰੀ ਨਹੀਂ ਕੀਤੀ ਜਾ ਰਹੀ । ਪਿੰਡਾਂ ਦੇ ਬਾਰੇ ਵਿਚ ਮਹਾਤਮਾ ਗਾਂਧੀ ਦਾ ਕਥਨ ਹੈ ਕਿ—

If you want to see real India, go to the remotest corner. ਬਾਹਰ ਦੇ ਲੋਕ ਪੰਜਾਬ ਵਿਚ ਇਤਨੇ ਵੱਡੇ ਭਾਖੜਾ ਦੇ ਪ੍ਰਾਜੈਕਟ ਨੂੰ ਵੇਖਣ ਆਉਂਦੇ ਹਨ, ਪਰ ਇਸ ਦਾ ਪੰਜਾਬ ਨੂੰ ਕੀ ਲਾਭ ਹੈ ; ਇਸ ਦੀ ਬਿਜਲੀ ਦੂਸਰੀਆਂ ਸਟੇਟਾਂ ਵਿਚ ਸਸਤੀ ਅਤੇ ਪੰਜਾਬ ਨੂੰ ਮਹਿੰਗੀ। ਜਿੱਥੋਂ ਤੱਕ ਇਸ ਦੇ ਰਾਹੀਂ ਰੈਵੇਨਿਊ ਦੇ ਰਿਸੋਰਸਿਜ਼ ਦਾ ਸਵਾਲ ਹੈ, ਉਹ ਇਸ ਦੇ ਵਧੇ ਹੋਏ ਖਰਚੇ ਕਾਰਨ ਸਾਡੇ ਸੂਬੇ ਤੇ ਬੋਝ ਬਣਦੇ ਹਨ। ਦਿੱਲੀ ਵਾਲੇ ਸਾਡੇ ਤੋਂ 4·2 ਪੈਸੇ ਫ਼ੀ ਯੂਨਟ ਬਿਜਲੀ ਲੈ ਜਾਂਦੇ ਹਨ ਪਰ ਪੰਜਾਬ ਨੂੰ ਇਹੋ ਬਿਜਲੀ 11 ਪੈਸੇ ਯੂਨਿਟ ਮਿਲਦੀ ਹੈ।

ਮੈਂ ਇਕ ਗੱਲ ਬਾਜਰੇ ਦੇ ਸੀਡ ਮੁਤਅੱਲਿਕ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਗਿੱਲ ਸਰਕਾਰ ਵਲੋ ਇਕ ਬਿਰਲਾ ਸੀਡ ਫਾਰਮ ਬਣਾਇਆ। ਪਹਿਲਾਂ ਤਾਂ ਇਸ ਨੂੰ ਸਸਤੀ ਜ਼ਮੀਨ ਦੇ ਕੇ ਫਾਰਮ ਬਣਾਉਣ ਦੇ ਵਿੱਚ ਹੀ ਬੜਾ ਭਾਰੀ ਸਕੈਂਡਲ ਹੋਇਆ, ਫੇਰ ਜਿਹੜਾ ਸੀਡ ਇਥੋਂ ਤਿਆਰ ਹੋਇਆ, ਉਹ ਇਤਨਾ ਖਰਾਬ ਹੈ ਕਿ ਜ਼ਿਮੀਂਦਾਰਾਂ ਨੂੰ ਬਹੁਤ ਹੀ ਨੁਕਸਾਨ ਦੇਹ ਸਾਬਤ ਹੋਇਆ ਹੈ। ਬਿਰਲਾ ਸੀਡ ਦੀ ਸਪਲਾਈ ਵਿਚ ਵੀ ਬੜਾ ਭਾਰੀ ਸਕੈਂਡਲ ਹੋ ਰਿਹਾ ਹੈ। ਬਾਜਰੇ ਦਾ ਕਲਿਆਣ ਸੀਡ, ਜਿਹੜਾ ਕਿ ਬਹੁਤ ਹੀ ਨਾਕਸ ਹੈ, ਜ਼ਿਮੀਂਦਾਰਾਂ ਨੂੰ ਵੇਚਿਆ ਜਾਂਦਾ ਹੈ। ਇਨ੍ਹਾਂ ਨੇ ਇਸ ਰਾਹੀਂ 3—4 ਲੱਖ ਰੁਪਏ ਦੇ ਕਰੀਬ ਇਸ ਬੀਜ ਤੋਂ ਪੈਦਾਵਾਰ ਵਧਾਈ ਹੈ। ਪਰ ਘਟੀਆ ਕਿਸਮ ਬਾਜਰੇ ਦੇ ਕਾਰਣ ਸਾਰੇ ਪਿੰਡਾਂ ਵਿਚ ਹਾਹਾਕਾਰ ਮਚੀ ਹੋਈ ਹੈ। ਇਸ ਮਾਮਲੇ ਦੀ ਇਨਕੁਆਇਰੀ ਦੇ ਵਾਸਤੇ ਜ਼ਿਮੇਵਾਰ ਆਦਮੀਆਂ ਨੂੰ ਲਾਉਣਾ ਚਾਹੀਦਾ ਹੈ।

ਸੀ. ਐਮ. ਸਾਹਿਬ ਨੇ ਜੋ ਸੰਗਰੂਰ ਹੋਏ ਜਲਸੇ ਵਿਚ ਵਾਟਰ ਟੈਸਟਿੰਗ ਲਿਬਾਰਿਟਰੀਜ਼ ਦੇ ਮਤਾਲਿਕ ਬਿਆਨ ਦਿੱਤਾ ਹੈ ਮੈਂ ਇਸ ਨੂੰ ਜੀਉ ਆਇਆਂ ਕਹਿੰਦਾ ਹਾਂ। ਇਨ੍ਹਾਂ ਲਬਾਰਟਰੀਜ਼ ਦੀ ਇਸ ਸੂਬੇ ਨੂੰ ਸਖਤ ਜ਼ਰੂਰਤ ਹੈ ਇਹ ਛੇਤੀ ਤੋਂ ਛੇਤੀ ਇਨਸਟਾਲ ਹੋਣਿਆਂ ਚਾਹੀਦੀਆਂ ਹਨ। ਕਾਂਗਰਸ ਪਾਰਟੀ ਨੇ ਨਾਹਰਾ ਤਾਂ ਜੈ ਜਵਾਨ ਅਤੇ ਜੈ ਕਿਸਾਨ ਦਾ ਲਾਇਆ ਪਰ ਇਹ ਸਾਰਾ ਹੀ ਗਲਤ ਸਾਬਤ ਹੋਇਆ। ਕਿਸਾਨਾਂ ਦੇ ਭਲੇ ਬਾਰੇ ਇਹ ਸੋਚ ਵੀ ਨਹੀਂ ਸਕੇ। ਬਾਜਰੇ ਦਾ ਕਲਿਆਨ ਸੀਡ ਜਿਹੜਾ ਇਕ ਆਲ੍ਹਾ ਕਿਸਮ ਦਾ ਕਹਿੰਦੇ ਰਹੇ, ਨਾਲ ਸਾਡੇ ਇਲਾਕੇ ਵਿਚੋਂ 70% ਪਿੰਡਾਂ ਨੇ ਨੁਕਸਾਨ ਉਠਾਇਆ ਹੈ। ਸੀਡ ਪ੍ਰਾਬਲਮ ਇਹ ਠੀਕ ਨਹੀਂ ਕਰ ਸਕੇ, ਲੇਬਰ ਪ੍ਰਾਬਲਮ ਇਹ ਠੀਕ ਨਹੀਂ ਕਰ ਸਕੇ। ਨਹਿਰਾਂ ਦੇ ਪਾਣੀ ਨੂੰ ਠੀਕ ਤਰ੍ਹਾਂ ਵੰਡਣ ਦੀ ਪ੍ਰਾਬਲਮ ਨੂੰ ਹਲ ਨਹੀਂ ਕਰ ਸਕੇ, ਅੱਜ ਵੀ ਅੰਮ੍ਰਿਤਸਰ ਬ੍ਰਾਂਚ ਨੂੰ 3·5 ਕਿਊਸਿਕਸ ਪਾਣੀ ਮਿਲਦਾ ਹੈ ਪਰ ਮਾਲੇਰ ਕੋਟਲਾ ਬਰਾਂਚ ਨੂੰ ਇਹ 2 01 ਕਿਊਸਿਕ ਦਿੱਤਾ ਜਾ ਰਿਹਾ ਹੈ।

ਮੈਂ ਸਰਕਾਰ ਨੂੰ ਟਿਊਬਵੈਲਜ਼ ਸਕੀਮ ਵਿਚ ਇਕ ਖਾਸ ਬਿਆਨ ਦੇਣ ਲਈ ਇਹ ਗੱਲ ਕਹਾਂਗਾ ਕਿ ਟਿਊਬਵੈਲ ਨਹਿਰ ਦੇ ਨਾਲ ਨਾਲ ਲਗਾਏ ਜਾਣ ਤਾਂ ਜੋ ਨਹਿਰ ਬੰਦ ਹੋਵੇ ; ਇਨ੍ਹਾਂ ਨੂੰ ਚਾਲੂ ਕਰਕੇ ਫ਼ਸਲਾਂ ਸੈਰਾਬ ਕੀਤੀਆਂ ਜਾ ਸਕਣ। ਇਸ ਤਰ੍ਹਾਂ ਦੀ ਸਕੀਮ ਗੁਰਦਾਸਪੁਰ ਦੇ ਜ਼ਿਲੇ ਵਿਚ ਚਲ ਰਹੀ ਹੈ ਜਿਹੜੀ ਕਿ ਵੇਖੀ ਜਾ ਸਕਦੀ ਹੈ, ਕਿਸ ਤਰ੍ਹਾਂ ਕਾਮਯਾਬ ਹੋਈ ਹੈ। ਇਹ ਹਰ ਮੋਘੇ ਪਾਸ ਜਿਥੇ ਕਿ ਮੀਟਰ ਸਿਸਟਮ ਹੈ ਲਗਣੇ ਚਾਹੀਦੇ ਹਨ। ਇਕ ਇਹ ਵੀ ਧਿਆਨ ਦੇਣ ਵਾਲੀ ਗੱਲ ਹੈ ਕਿ ਆਬਿਆਨੇ ਦੀ ਪੂਰੀ ਸ਼ਰ੍ਹਾ। ਜਦੋਂ ਤਕ ਇਕ ਫਸਲ ਨੂੰ ਛੇ ਸਤ ਵਾਰ ਪਾਣੀ ਨਾ ਮਿਲ ਜਾਵੇ ਫੇਰ, ਚਾਰਜ ਕਰਨੀ ਚਾਹੀਦੀ ਹੈ। ਪਰ ਸਰਕਾਰ ਆਬਿਆਨਾ ਉਨ੍ਹਾਂ ਤੋਂ ਵੀ ਪੂਰਾ ਹੀ ਵਸੂਲ ਕਰਦੀ ਹੈ ਜਿਨ੍ਹਾਂ ਨੂੰ ਦੋ ਪਾਣੀ ਦਿਤੇ ਹੋਣ।

ਜਿਥੋਂ ਤੱਕ ਮੇਰੇ ਹਲਕੇ ਵਿਚ ਸੇਮ ਦੇ ਮਾਮਲੇ ਦਾ ਹਲ ਕਰਨ ਦੇ ਸਵਾਲ ਹੈ ਜੇਕਰ ਜੰਗੀਆਨਾ ਤੋਂ ਭਾਈ ਰੂਪਾ ਤਕ ਇਕ ਲਿੰਕ ਡਰੇਨ ਬਣਾ ਦਿੱਤੀ ਜਾਵੇ ਤਾਂ ਸਾਰੇ ਮਸਲੇ ਹਲ ਹੋ

[ਕਾਮਰੇਡ ਬਾਬੂ ਸਿੰਘ ਮਾਸਟਰ]

ਸਕਦੇ ਹਨ । ਜ਼ਮੀਨਾਂ ਸੈਲਾਬ ਤੋਂ ਬਚ ਸਕਦੀਆਂ ਹਨ ਪਰ ਜਲ੍ਹੇ ਤਾਈਂ ਇਕ ਦੋ ਮੀਲ ਦਾ ਟੋਟਾ ਬਣਾਕੇ ਸਾਰੇ ਕੰਮ ਨੂੰ ਅਧੂਰਾ ਰਖਿਆ ਹੋਇਆ ਹੈ ਜਿਹੜਾ ਛੇਤੀ ਤੋਂ ਛੇਤੀ ਮੁਕੰਮਲ ਹੋਣਾ ਚਾਹੀਦਾ ਹੈ ।

ਜਿਥੋਂ ਤੱਕ ਸੜਕਾਂ ਬਨਾਉਣ ਦੀ ਪੁਜ਼ੀਸ਼ਨ ਮੇਰੇ ਹਲਕੇ ਦੀ ਹੈ ਇਥੇ 1962 ਤੋਂ ਲੈ ਕੇ ਕੋਈ ਵੀ ਸੜਕ ਇਨ੍ਹਾਂ ਵਲੋਂ ਨਹੀਂ ਬਣੀ । ਬੜੀਆਂ ਪੁਰਾਣੀਆਂ ਸੜਕਾਂ ਵੀ ਅਜੇ ਤਕ ਇਨਕੰਪਲੀਟ ਪਈਆਂ ਹਨ, ਨਵੀਆਂ ਤਾਂ ਕੀ ਦੇਣੀਆਂ ਸੀ । ਪੱਖੋ ਤੱਕ ਇਕ ਸੜਕ 1953-54 ਦੀ ਇਨਕੰਪਲੀਟ ਪਈ ਹੈ । ਇਕ ਰਾਮੇ ਤੋਂ ਇਨਕੰਪਲੀਟ ਪਈ ਹੈ । ਉਸਾਰੀ ਮਹਿਕਮੇ ਦੇ ਮੰਤਰੀ ਨੂੰ ਉਚੇਚਾ ਧਿਆਨ ਦੇ ਕੇ ਇਸ ਨੂੰ ਮੁਕੰਮਲ ਕਰਾਉਣ ਦਾ ਛੇਤੀ ਤੋਂ ਛੇਤੀ ਪ੍ਰਬੰਧ ਕਰਨਾ ਚਾਹੀਦਾ ਹੈ । ਇਨ੍ਹਾਂ ਲਫਜ਼ਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ ।

**ਸਿੰਚਾਈ ਮੰਤਰੀ (ਸਰਦਾਰ ਮੋਹਣ ਸਿੰਘ ਬਾਸੀ)** : ਡਿਪਟੀ ਸਪੀਕਰ ਸਾਹਿਬ, ਅੱਜ ਮਹਿਕਮਾ ਨਹਿਰ ਅਤੇ ਫਲਡ ਕੰਟਰੋਲ ਤੇ ਬਹਿਸ ਚਲ ਰਹੀ ਹੈ । ਇਸ ਤੇ ਹੁਣੇ ਹੁਣੇ ਸਰਦਾਰ ਗੁਰਮੀਤ ਸਿੰਘ ਹੋਰਾਂ ਅਤੇ ਮਾਸਟਰ ਬਾਬੂ ਸਿੰਘ ਹੋਰਾਂ ਨੇ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ । ਮੈਨੂੰ ਸਖਤ ਅਫਸੋਸ ਹੈ ਕਿ ਇਤਨੀ ਇਮਪਾਰਟੈਂਟ ਡੀਮਾਂਡ ਹੈ ਪਰ ਇਸ ਅਹਿਮ ਡੀਮਾਂਡ ਤੇ ਆਪੋਜ਼ੀਸ਼ਨ ਆਪਣੇ ਖਿਆਲਾਤ ਦੇਣ ਦੀ ਬਜਾਏ, ਇਸ ਨੂੰ ਛੱਡ ਕੇ ਹੀ ਚਲੀ ਗਈ । ਸਟੇਟ ਦੀ ਇਹ ਇਕੋ ਇਕ ਡੀਮਾਂਡ ਹੈ ਜਿਸ ਤੇ ਸਰਕਾਰ ਨੂੰ ਹਰ ਪੱਖ ਦੇ ਖਿਆਲਾਤ ਮਿਲਣੇ ਚਾਹੀਦੇ ਸਨ ਅਤੇ ਉਨ੍ਹਾਂ ਨੂੰ ਇਸ ਡਿਸਕਸ਼ਨ ਵਿਚ ਹਿੱਸਾ ਲੈਣਾ ਚਾਹੀਦਾ ਸੀ । ਫੇਰ ਵੀ ਜੋ ਗੱਲਾਂ ਦਾ ਪਰਗਟਾਵਾ ਹੋਇਆ ਹੈ ਉਨ੍ਹਾਂ ਬਾਰੇ ਮੈਂ ਆਪਣੇ ਵਿਚਾਰ ਰਖਦਾ ਹਾਂ ।

ਇਸ ਵੇਲੇ ਪੰਜਾਬ ਦਾ ਟੋਟਲ ਏਰੀਆ 124 ਲੱਖ ਏਕੜ ਹੈ ਜਿਸ ਵਿਚੋਂ 108 ਲੱਖ ਏਕੜ ਕਾਬਲੇ ਕਾਸ਼ਤ ਹੈ । ਇਸ ਦੇ ਵਿਚੋਂ ਸਭ ਤੋਂ ਜ਼ਿਆਦਾ ਏਰੀਆ ਐਸਾ ਹੈ ਜਿਹੜਾ ਨਹਿਰੀ ਪਾਣੀ ਰਾਹੀਂ ਸੈਰਾਬ ਕੀਤਾ ਜਾਂਦਾ ਹੈ । ਇਹ 1,54,000 ਏਕੜ ਹੈ ਅਤੇ 53 ਲੱਖ ਏਕੜ ਟਿਊਬਵੈਲਜ਼ ਰਾਹੀਂ ਸੈਰਾਬ ਹੁੰਦਾ ਹੈ । ਇਸ ਵੇਲੇ 96 ਹਜ਼ਾਰ ਦੇ ਕਰੀਬ ਪ੍ਰਾਈਵੇਟ ਟਿਊਬਵੈਲਜ਼ ਹਨ ਜਿਨ੍ਹਾਂ ਰਾਹੀਂ 10 ਲੱਖ ਏਕੜ ਏਰੀਆ ਸੈਰਾਬ ਹੁੰਦਾ ਹੈ । ਇਸ ਤਰ੍ਹਾਂ ਤਕਰੀਬਨ 63 ਲੱਖ ਏਕੜ ਦੇ ਕਰੀਬ ਟਿਯੂਬਵੈਲਜ਼ ਰਾਹੀਂ ਸੈਰਾਬ ਹੁੰਦਾ ਹੈ ।

ਇਸ ਏਰੀਆ ਵਿਚੋਂ ਬਹੁਤ ਕਮ ਰਕਬਾ ਐਸਾ ਹੈ ਜਿਥੇ ਦੋ ਫਸਲਾਂ ਹੁੰਦੀਆਂ ਹਨ । ਬਹੁਤ ਕੰਮ ਇਸ ਪਾਸੇ ਹੋਇਆ ਹੈ । 22 ਸਾਲ ਹੋ ਗਏ ਹਨ ਆਜ਼ਾਦੀ ਮਿਲੀ ਨੂੰ ਪਰ 22 ਸਾਲਾਂ ਦੇ ਵਿਚ ਅਸੀਂ ਕੋਈ ਵੀ ਮਸਲਾ ਹਲ ਨਹੀਂ ਕਰ ਸਕੇ । ਇਰੀਗੇਸ਼ਨ ਦੀ ਵੀ ਪ੍ਰਾਬਲਮ ਅਸੀਂ ਹਲ ਨਹੀਂ ਕਰ ਸਕੇ । ਪੰਜਾਬ ਦੀ 80% ਆਬਾਦੀ ਦਾ ਨਿਰਭਰ ਖੇਤੀ-ਬਾੜੀ ਤੇ ਹੈ । ਸਾਨੂੰ ਇਸ ਮਹਿਕਮੇ ਦੇ ਵਧ ਤੋਂ ਵਧ ਸੁਧਾਰ ਕਰਨ ਦੇ ਉਪਰਾਲੇ ਜ਼ਰੂਰ ਕਰਨੇ ਚਾਹੀਦੇ ਹਨ । ਖੇਤੀ ਵਿਚ ਸਾਨੂੰ ਵਧੇਰੇ ਉਪਜ ਦੇਣ ਦੇ ਵਧੀਆ ਸਾਧਨ ਇਖਤਿਆਰ ਕਰਨੇ ਚਾਹੀਦੇ ਹਨ । ਐਗਰੀਕਲਚਰ ਵਿਚ ਸਾਨੂੰ ਰੈਵੋਲਿਊਸ਼ਨ ਲਿਅਉਣੀ ਚਾਹੀਦੀ ਹੈ । ਇਹ ਤਦ ਹੀ ਲਿਆਈ ਜਾ ਸਕਦੀ ਹੈ, ਜਦੋਂ ਅਸੀਂ ਖੇਤੀ ਲਈ ਵਧ ਤੋਂ ਵਧ ਖਾਦ ਅਤੇ ਬੜੀਆ ਕਿਸਮ ਦੇ ਬੀਜ ਅਤੇ ਸਿੰਚਾਈ ਲਈ ਲੋੜ ਅਨੁਸਾਰ ਪਾਣੀ ਦੀ ਸਪਲਾਈ ਕਰਾਂਗੇ ।

ਆਬਪਾਸ਼ੀ ਦੇ ਮੁਤਅੱਲਿਕ ਪਾਣੀ ਨਹਿਰਾਂ ਰਾਹੀਂ ਜੇਕਰ ਇਸਤੇਮਾਲ ਕੀਤਾ ਜਾਵੇ ਤਾਂ ਉਹ ਸਸਤਾ ਪੈਂਦਾ ਹੈ । ਪੰਜਾਬ ਦਾ ਨਹਿਰਾਂ ਦਾ ਪਾਣੀ ਸਪਲਾਈ ਕਰਨ ਦਾ ਜਿਹੜਾ ਸਿਸਟਮ ਹੈ ਉਹ ਬਹੁਤ ਸਾਰੇ ਸੂਬਿਆਂ ਦੇ ਨਾਲੋਂ ਚੰਗਾ ਹੈ, ਅਤੇ ਇਹ ਸਸਤਾ ਵੀ ਹੈ । ਇਸ ਦਾ ਰੇਟ 7/-ਰੁਪਏ ਫੀ

ਏਕੜ ਹੈ । ਪਰ ਜਿਹੜਾ ਪਾਣੀ ਆਬਪਾਸ਼ੀ ਲਈ, ਟਿਊਬਵੈਲਜ਼ ਰਾਹੀਂ ਵਰਤੋਂ ਵਿਚ ਲਿਆਇਆ ਜਾਂਦਾ ਹੈ ਉਨ੍ਹਾਂ ਤੇ ਬਿਜਲੀ ਦਾ ਖਰਚਾ ਜਾਂ ਡੀਜ਼ਲ ਆਇਲ ਦਾ ਖਰਚਾ ਪੈਂਦਾ ਹੈ, ਇਹ ਬਹੁਤ ਮਹਿੰਗਾ ਪੈਂਦਾ ਹੈ ਨਹਿਰੀ ਪਾਣੀ ਦੀ ਨਿਸਬਤ । ਮੈਂ ਆਪਦੀ ਤਵਜੋ ਇਸ ਪਾਸੇ ਦਿਵਾਉਣੀ ਚਾਹੁੰਦਾ ਹਾਂ ਕਿ ਅਸੀਂ ਨਹਿਰੀ ਪਾਣੀ ਵਧਾਉਣ ਦੀ ਖਾਤਰ ਬਿਆਸ ਕਨਸਟਰਕਸ਼ਨ ਨੂੰ ਕੰਪਲੀਟ ਕਰ ਰਹੇ ਹਾਂ । ਅਸੀਂ ਯੂਨਿਟ ਨੰ: 1 ਅਤੇ ਯੂਨਿਟ ਨੰ: 2 ਨੂੰ ਜਲਦੀ ਤੋਂ ਜਲਦੀ ਬਨਾਉਣ ਦੀ ਕੋਸ਼ਿਸ਼ ਕਰਾਂਗੇ । ਇਸੇ ਤਰ੍ਹਾਂ ਅਸੀਂ ਭਾਖੜਾ ਅਤੇ ਸਰਹੰਦ ਕੈਨਾਲ ਵਿਚ ਵੀ ਹੋਰ ਜ਼ਿਆਦਾ ਪਾਣੀ ਦੇਣ ਦਾ ਵਿਚਾਰ ਕਰ ਰਹੇ ਹਾਂ । ਇਸ ਤਰ੍ਹਾਂ ਕੋਈ 6 ਲੱਖ ਏਕੜ ਜ਼ਮੀਨ ਹੋਰ ਸੈਰਾਬ ਹੋਣ ਲੱਗ ਪਵੇਗੀ । ਇਨ੍ਹਾਂ ਸਕੀਮਾਂ ਤੋਂ ਇਲਾਵਾ ਹੋਰ ਵੀ ਕਈ ਐਸੀਆਂ ਸਕੀਮਾਂ ਹਨ ਜਿਨ੍ਹਾਂ ਤੇ ਸਰਕਾਰ ਦਾ ਬਹੁਤ ਸਾਰਾ ਰੁਪਿਆ ਖਰਚ ਹੋਣਾ ਹੈ । ਇਹ ਬੜੀਆਂ ਲੰਮੀਆਂ ਚੌੜੀਆਂ ਸਕੀਮਾਂ ਹਨ । 4-5 ਸਾਲਾਂ ਦੇ ਅੰਦਰ ਜਦੋਂ ਇਹ ਸਕੀਮਾਂ ਪੂਰੀਆਂ ਹੋ ਜਾਣਗੀਆਂ ਤਾਂ 10 ਲੱਖ ਏਕੜ ਦੇ ਕਰੀਬ ਹੋਰ ਜ਼ਮੀਨ ਸੈਰਾਬ ਹੋਣ ਲੱਗ ਜਾਵੇਗੀ ।

ਸਭ ਤੋਂ ਅਹਿਮ ਮਸਲਾ ਜਿਹੜਾ ਕਿ ਸਾਨੂੰ ਕਿਸੇ ਹਾਲਤ ਦੇ ਵਿਚ ਟਾਲਣਾ ਨਹੀਂ ਚਾਹੀਦਾ, ਉਹ ਥਾਈਂ ਡੈਮ ਦਾ ਹੈ । ਥਾਈਂ ਡੈਮ ਮਾਧੋਪੁਰ ਤੋਂ 15 ਮੀਲ ਦੇ ਫਾਸਲੇ ਤੇ ਬਣਾਇਆ ਜਾਵੇਗਾ । ਮੈਨੂੰ ਅਫਸੋਸ ਹੈ ਕਿ ਇਸ ਡੈਮ ਦਾ ਕੰਮ ਹੁਣ ਤੱਕ ਸ਼ੁਰੂ ਹੋ ਜਾਣਾ ਚਾਹੀਦਾ ਸੀ ਪਰ ਪਿਛਲੀਆਂ ਸਰਕਾਰਾਂ ਨੇ ਘਟ ਧਿਆਨ ਦਿੱਤਾ । 1970 ਵਿਚ ਜਦੋਂ ਇੰਡੋ ਪਾਕਿਸਤਾਨ ਟਰੀਟੀ ਖਤਮ ਹੋ ਜਾਵੇਗੀ ਤਾਂ ਕੋਈ 1·9 ਮਿਲੀਅਨ ਮੀਟਰਕ ਫੀਟ ਪਾਣੀ ਸਾਨੂੰ ਮਿਲਣ ਲੱਗ ਜਾਵੇਗਾ । ਹੁਣ ਤੱਕ ਅਸੀਂ ਇਸ ਪਾਣੀ ਦੀ ਬਹੁਤ ਕੀਮਤ ਦਿੱਤੀ ਹੈ । ਹਰ ਸਾਲ ਅਸੀਂ ਤਕਰੀਬਨ 10 ਕਰੋੜ ਰੁਪਿਆ ਪਾਣੀ ਦਾ ਦੇਂਦੇ ਰਹੇ ਹਾਂ ਅਤੇ ਹੁਣ ਤੱਕ ਕੋਈ 1 ਅਰਬ ਰੁਪਿਆ ਅਸੀਂ ਇਹ ਪਾਣੀ ਦਾ ਦੇ ਚੁਕੇ ਹਾਂ । ਇਸ ਲਈ ਅਸੀਂ ਥਾਈਂ ਡੈਮ ਬਣਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ਤਾਂ ਜੋ ਇਹ ਜਲਦੀ ਤੋਂ ਜਲਦੀ ਮੁਕੰਮਲ ਹੋ ਜਾਵੇ । ਇਹ ਸਾਰਾ 92 ਕਰੋੜ ਦੇ ਕਰੀਬ ਰੁਪਿਆ ਖਰਚ ਆਉਣਾ ਹੈ । ਇਸ ਡੈਮ ਦੀ ਉਚਾਈ 482 ਫੁਟ ਹੋਵੇਗੀ ਅਤੇ 1·9 ਮਿਲੀਅਨ ਮੀਟਰਕ ਫੀਟ ਪਾਣੀ ਮਿਲੇਗਾ ਜਿਹੜਾ 8,60,000 ਏਕੜ ਜ਼ਮੀਨ ਨੂੰ ਸੈਰਾਬ ਕਰੇਗਾ । ਇਸ ਦੇ ਨਾਲ ਹੀ ਬਿਜਲੀ ਹਾਸਲ ਕਰਨ ਵਾਸਤੇ ਇਕ ਥਰਮਲ ਪਲਾਂਟ ਬਠਿੰਡੇ ਲਾਉਣਾ ਹੈ । ਇਸ ਦੇ ਲਈ ਸੈਂਟਰ ਤੋਂ ਅਸੀਂ ਇਮਦਾਦ ਲੈ ਰਹੇ ਹਾਂ । ਜਦੋਂ ਇਹ ਦੋਵੇਂ ਪ੍ਰਾਜੈਕਟ ਮੁਕੰਮਲ ਹੋ ਗਏ ਤਾਂ ਇਹ ਸਾਰੀਆਂ ਮੁਸ਼ਕਲਾਂ ਹਲ ਹੋ ਜਾਣਗੀਆਂ । (ਤਾੜੀਆਂ) ਅਸੀਂ ਚਾਹੁੰਦੇ ਹਾਂ ਇਸ ਪਾਸੇ ਰੈਵੇਲਿਊਸ਼ਨਰੀ ਸਟੈਪ ਲਈਏ ਤਾਂ ਇਸ ਨਾਲ ਬਹੁਤ ਸਾਰੀਆਂ ਤਕਲੀਫਾਂ ਦੂਰ ਹੋ ਸਕਦੀਆਂ ਹਨ । ਆਉਣ ਵਾਲੇ ਸਾਲਾਂ ਵਿਚ ਸਰਕਾਰ ਬਿਜਲੀ ਦੇ ਕੁਨੈਕਸ਼ਨ ਵਧ ਤੋਂ ਵਧ ਦੇਵੇਗੀ ਤਾਂ ਜੋ ਇਰੀਗੇਸ਼ਨ ਦੇ ਕੰਮ ਨੂੰ ਵਧਾਇਆ ਜਾ ਸਕੇ । ਅਸੀਂ ਚਾਹੁੰਦੇ ਹਾਂ ਕਿ ਕੋਈ ਜ਼ਮੀਨ ਪਾਣੀ ਤੋਂ ਬਗ਼ੈਰ ਰਹਿ ਨਾ ਜਾਵੇ ਤਾਂ ਜੋ ਜ਼ਿਆਦਾ ਤੋਂ ਜ਼ਿਆਦਾ ਐਗਰੀਕਲਚਰ ਦੇ ਵਿਚ ਵਾਧਾ ਕੀਤਾ ਜਾ ਸਕੇ । ਇਸ ਤਰ੍ਹਾਂ ਹਿੰਦੁਸਤਾਨ ਦੇ ਖੁਰਾਕ ਦੇ ਮਸਲੇ ਨੂੰ ਹਲ ਕਰਾਂਗੇ ਅਤੇ ਪੀ. ਐਲ. 480 ਤੋਂ ਹਿੰਦੁਸਤਾਨ ਨੂੰ ਛੁਟਕਾਰਾ ਦਵਾਵਾਂਗੇ ਜਿਹੜਾ ਕਿ ਹਮੇਸ਼ਾ ਸਾਡੀ ਫਾਰਨ ਕਰੰਸੀ ਨੂੰ ਖਾ ਰਿਹਾ ਹੈ ।

ਇਸ ਤੋਂ ਇਲਾਵਾ ਅਸੀਂ ਫਲਡ ਕੰਟਰੋਲ ਤੇ ਕਾਫੀ ਕਾਬੂ ਪਾਇਆ ਹੈ । ਸੇਮ ਵਿਚ ਆਉਣ ਵਾਲੀ 32 ਲੱਖ ਏਕੜ ਜ਼ਮੀਨ ਸੀ ਜਿਹੜੀ ਕਿ ਹੁਣ 12 ਲੱਖ ਏਕੜ ਰਹਿ ਗਈ ਹੈ । ਇਸ ਦੇ ਲਈ ਸਾਨੂੰ 2 ਕਰੋੜ ਤੋਂ ਕੁਝ ਵੱਧ ਰੁਪਿਆ ਹੁਣ ਤੱਕ ਮਿਲਿਆ ਹੈ ਲੇਕਿਨ ਪਿਛਲੀ ਗੌਰਮਿੰਟ ਦੀਆਂ ਇਹ ਲਾਇਬਿਲੀਟੀਜ਼ ਹਨ । 2 ਕਰੋੜ 29 ਲੱਖ ਰੁਪਿਆ ਜਿਹੜਾ ਕਿ ਸਾਨੂੰ ਮਿਲਿਆ, ਉਸ ਦੇ ਵਿਚੋਂ ਬਹੁਤ ਸਾਰਾ ਪੈਸਾ ਅਸੀਂ ਆਪਣੇ ਜ਼ਿਮੀਂਦਾਰਾਂ ਵਾਸਤੇ ਖਰਚ ਕਰਨਾ ਚਾਹੁੰਦੇ ਹਾਂ, ਇਹ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ । ਅਗਰ ਅਸੀਂ ਸਾਰਾ ਰੁਪਿਆ ਦੇਈਏ ਜਿਹੜਾ ਕਿ 2 ਕਰੋੜ 29 ਲੱਖ ਹੈ,

[ਸਿੰਚਾਈ ਮੰਤਰੀ]

ਤਾਂ ਇਸ ਲਈ ਅਸੀਂ ਜਿਹੜਾ ਅਰਜੈਂਟ ਕੰਮਾਂ ਲਈ ਖਰਚ ਕਰਨਾ ਹੈ ਤਾਂ ਇਸ ਦੇ ਵਿਚ ਅਸੀਂ ਆਪਣੀ ਲਾਇਬਿਲਟੀਜ਼ ਨੂੰ ਪੋਸਟਪੋਨ ਕਰਕੇ ਹੀ ਕਰ ਸਕਦੇ ਹਾਂ। ਇਸ ਵਾਸਤੇ ਅਸੀਂ ਸੈਂਟਰ ਤੋਂ ਮੰਗ ਕੀਤੀ ਹੈ ਕਿ ਸਾਨੂੰ ਐਡੀਸ਼ਨਲ 20 ਕਰੋੜ ਰੁਪਿਆ ਦਿੱਤਾ ਜਾਵੇ, ਕਿਉਂਕਿ ਡਰੇਨਜ਼ ਦੇ ਲਈ ਅਤੇ ਫਲੱਡਜ਼ ਦੇ ਲਈ ਜਾਂ ਸੇਮ ਨੂੰ ਦੂਰ ਕਰਨ ਲਈ ਜਿਹੜਾ ਰੁਪਿਆ ਖਰਚਣਾ ਹੈ, ਉਹ 128 ਕਰੋੜ ਹੈ। ਜਿਸ ਦੇ ਵਿਚੋਂ 30 ਕਰੋੜ ਰੁਪਿਆ ਹੁਣ ਤੱਕ ਖਰਚ ਹੋ ਚੁੱਕਾ ਹੈ। ਇਸ ਲਈ 20 ਕਰੋੜ ਰੁਪਿਆ ਹੋਰ ਮੰਗਿਆ ਹੈ। ਜੇ ਕਰ ਇਹ ਰੁਪਿਆ ਮਿਲ ਗਿਆ ਤਾਂ ਅਸੀਂ ਕੁਝ ਰੁਪਿਆ ਜ਼ਰੂਰੀ ਕੰਮਾਂ ਤੇ ਖਰਚ ਕਰਾਂਗੇ। ਹੁਣ ਤੱਕ ਕਿਸੇ ਨੇ ਸੇਮ ਨਾਲੀਆਂ ਤੇ ਪੁਲ ਨਹੀਂ ਬਣਾਏ। ਜਿਸ ਤਰ੍ਹਾਂ ਸਰਦਾਰ ਗੁਰਮੀਤ ਸਿੰਘ ਨੇ ਕਿਹਾ ਹੈ ਜ਼ਮੀਦਾਰਾਂ ਅਤੇ ਖਾਸ ਕਰਕੇ ਲੇਡੀਜ਼ ਨੂੰ ਬਹੁਤ ਤਕਲੀਫ਼ ਹੁੰਦੀ ਹੈ। ਮੈਨੂੰ ਪਤਾ ਹੈ ਕਿ ਇਸ ਤਰ੍ਹਾਂ ਦੋ ਚਾਰ ਮੌਤਾਂ ਵੀ ਹੋ ਗਈਆਂ ਹਨ। ਇਸ ਲਈ ਛੇਤੀ ਤੋਂ ਛੇਤੀ ਕੋਸ਼ਿਸ਼ ਕਰਾਂਗੇ ਕਿ ਸੈਂਟਰ ਕੋਲੋਂ ਪੈਸਾ ਲਿਆ ਜਾਵੇ ਅਤੇ ਪੁਲ ਬਣਾਏ ਜਾਣ। ਮੈਂ ਆਖਿਰ ਵਿਚ ਇਹ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਗੌਰਮਿੰਟ ਹਰ ਮੁਮਕਿਨ ਕੋਸ਼ਿਸ਼ ਕਰੇਗੀ ਕਿ ਜਿੰਨਾ ਵੀ ਹੋ ਸਕੇ ਅਸੀਂ ਛੇਤੀ ਤੋਂ ਛੇਤੀ ਪਾਣੀ ਦਾ ਬੰਦੋਬਸਤ ਕਰਕੇ ਖੇਤਾਂ ਨੂੰ ਦੇਣ ਦੀ ਕੋਸ਼ਿਸ਼ ਕਰੀਏ ਤਾਂ ਕਿ ਉਪਜ ਵਿਚ ਵਾਧਾ ਹੋ ਸਕੇ। ਸਰਦਾਰ ਗੁਰਮੀਤ ਸਿੰਘ ਜੀ ਨੇ ਦੱਸਿਆ ਹੈ ਕਿ ਪਿਛਲੀ ਗੌਰਮਿੰਟ ਨੇ ਐਸ. ਈ. ਅਤੇ ਸੀ. ਈ. ਦੇ ਦਫ਼ਤਰਾਂ ਵਿਚ ਵਿਜ਼ੀਲੈਂਸ ਸੈਲ ਜਾਂ ਇਨਕੁਆਇਰੀ ਸੈਲ ਖੋਲ੍ਹੇ ਹੋਏ ਸਨ ਜਿਥੇ ਕਿ ਇਨ੍ਹਾਂ ਦੀ ਤਹਿਕੀਕਾਤ ਕੀਤੀ ਜਾਂਦਾ ਸੀ।

ਮੈਂ ਉਨ੍ਹਾਂ ਨੂੰ ਯਕੀਨ ਦਿਆਉਂਦਾ ਹਾਂ ਕਿ ਇਸ ਦੇ ਬਾਰੇ ਵਿਚ ਅਸੀਂ ਵੀ ਧਿਆਨ ਦਿਆਂਗੇ। ਅਗਰ ਇਹ ਜ਼ਰੂਰੀ ਸਮਝਿਆ ਗਿਆ ਤਾਂ ਇਸ ਨੂੰ ਦੂਰ ਕਰਾਂਗੇ। ਇਸ ਤੋਂ ਇਲਾਵਾ ਇਥੇ ਹੁਣ ਵੀ ਵਿਜੀਲੈਂਸ ਸੈਲ ਹੈ। ਜੇ ਕੋਈ ਸ਼ਿਕਾਇਤ ਹੋਵੇ ਤਾਂ ਉਸ ਦੀ ਜਾਂਚ ਪੜਤਾਲ ਕਰਦੇ ਹਨ। ਮੈਂ ਮੈਂਬਰ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਜੇ ਕਰ ਉਨ੍ਹਾਂ ਦੀ ਕੋਈ ਸ਼ਿਕਾਇਤ ਹੋਵੇ ਤਾਂ ਉਹ ਤਹਿਕੀਕਾਤ ਕਰਾਉਣ। ਉਹ ਮੇਰੇ ਨੋਟਿਸ ਵਿਚ ਵੀ ਲਿਆ ਸਕਦੇ ਹਨ, ਲਿਖ ਕੇ ਜਾਂ ਮੈਨੂੰ ਮਿਲ ਲੈਣ। ਜੇ ਅਸੀਂ ਜ਼ਰੂਰਤ ਸਮਝਾਂਗੇ ਤਾਂ ਅਮਲ ਕਰਾਂਗੇ ਅਤੇ ਐਕਸ਼ਨ ਲਵਾਂਗੇ। ਮੈਂ ਯਕੀਨ ਦਿਵਾਉਂਦਾ ਹਾਂ ਕਿ ਸ਼ਿਕਾਇਤ ਤੇ ਫੌਰੀ ਤੌਰ ਤੇ ਐਕਸ਼ਨ ਲਿਆ ਜਾਵੇਗਾ। (ਤਾੜੀਆਂ) ਜਿੰਨੀਆਂ ਵੀ ਡਿਫੀਕਲਟੀਜ਼ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇਗਾ। ਸਰਦਾਰ ਉਮਰਾਉ ਸਿੰਘ ਜੀ ਨੇ ਬਿਜਲੀ ਦੀ ਸ਼ਾਰਟੇਜ ਦੀ ਬਾਤ ਜੋ ਦੱਸੀ ਹੈ, ਉਸ ਨੂੰ ਵੀ ਦੂਰ ਕੀਤਾ ਜਾਵੇਗਾ। ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਡੈਮ ਅਤੇ ਪ੍ਰਾਜੈਕਟ ਕੰਮਪਲੀਟ ਹੋ ਜਾਣਗੇ। ਇਸ ਤਰ੍ਹਾਂ ਇਥੇ ਸਾਡੇ ਬਿਜਲੀ ਦੀ ਕਮੀ ਪੂਰੀ ਹੋ ਜਾਵੇਗੀ। ਇਸ ਨੂੰ ਕੁਝ ਸਮਾਂ ਜ਼ਰੂਰ ਲਗੇਗਾ, ਲੇਕਿਨ ਅਸੀਂ ਹਰ ਕੋਸ਼ਿਸ਼ ਕਰਦੇ ਪਏ ਹਾਂ। ਇਸੇ ਤਰ੍ਹਾਂ ਹੀ ਅਸੀਂ ਬਿਜਲੀ ਲੈਣ ਲਈ ਵੀ ਕੋਸ਼ਿਸ਼ ਕਰਦੇ ਪਏ ਹਾਂ। ਕੁਝ ਅਸੀਂ ਦਿੱਲੀ ਤੋਂ ਲਈ ਹੈ। ਕੁਝ ਨੰਗਲ ਫਰਟੇਲਾਈਜ਼ਰ ਫੈਕਟਰੀ ਤੋਂ ਲਈ ਹੈ। ਇਸ ਤਰ੍ਹਾਂ ਅਸੀਂ ਬਿਜਲੀ ਦੀ ਤਕਲੀਫ਼ ਨੂੰ ਦੂਰ ਕਰਾਂਗੇ ਤਾਂ ਕਿ ਛੇਤੀ ਤੋਂ ਛੇਤੀ ਟਿਊਬਵੈਲ ਲੱਗ ਸਕਣ ਅਤੇ ਇਰੀਗੇਸ਼ਨ ਦੀ ਡਿਫੀਕਲਟੀਜ਼ ਦੂਰ ਹੋ ਸਕਣ।

**ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ)** : ਡਿਪਟੀ ਸਪੀਕਰ ਸਾਹਿਬ, ਕੁਝ ਬੋਲਣ ਨੂੰ ਦਿਲ ਤਾਂ ਕਰਦਾ ਨਹੀਂ, ਕੁਝ ਨੁਕਤਾ ਚੀਨੀ ਹੁੰਦੀ ਔਰ ਸੁਝਾਉ ਹੁੰਦੇ ਉਨ੍ਹਾਂ ਦੇ ਜਵਾਬ ਦੇ ਸਕਦੇ ਸੀ। ਜਿਸ ਤਰ੍ਹਾਂ ਕਿ ਮੇਰੇ ਦੋਸਤ ਬਾਸੀ ਸਾਹਿਬ ਨੇ ਕਿਹਾ ਹੈ ਕਿ ਐਸਾ ਮਾਲੂਮ ਹੁੰਦਾ ਹੈ ਕਿ ਆਪੋਜ਼ੀਸ਼ਨ ਨੂੰ ਖੇਤੀ ਬਾੜੀ ਵਿਚ ਕੋਈ ਦਿਲਚਸਪੀ ਨਹੀਂ। ਜੇ ਉਨ੍ਹਾਂ ਨੂੰ ਦਿਲਚਸਪੀ ਹੁੰਦੀ ਤਾਂ ਅੱਜ ਦਾ ਵਕਤ ਜਿਹੜਾ ਜ਼ਾਇਆ ਹੋਇਆ ਹੈ, ਉਹ ਖੇਤੀ ਬਾੜੀ ਦੇ ਸਾਧਨਾਂ ਅਤੇ ਹੋਰ ਪਾਣੀ ਦੇ ਮਸਲਿਆਂ ਤੇ ਕੁਝ ਸੁਝਾਉ ਹੁੰਦੇ। ਆਖਿਰ ਜਮਹੂਰੀਅਤ ਵਿਚ ਕਾਇਦਾ ਇਹੀ ਹੈ ਕਿ ਆਪੋਜ਼ੀਸ਼ਨ ਚੰਗੇ ਸੁਝਾਉ ਦੇ ਕੇ ਗੌਰਮੈਂਟ ਤੋਂ ਚੰਗੇ ਕੰਮ ਕਰਾਏ ਜਿਸ ਨਾਲ ਮੁਲਕ ਦੀ ਤਰੱਕੀ ਹੋਵੇ।

ਹਰ ਸੂਰਤ ਵਿਚ ਜਿਥੋਂ ਤਕ ਪੰਜਾਬ ਦਾ ਤਅੱਲੁਕ ਹੈ ਪੰਜਾਬ ਦੀ ਆਮਦਨੀ ਪਰ ਕੈਪਿਟਾ ਜਿਹੜੀ ਹੈ ਉਹ ਸਾਰੇ ਸੂਬਿਆਂ ਨਾਲੋਂ ਵਧ ਚੁਕੀ ਹੈ। ਇਸ ਤੋਂ ਇਲਾਵਾ ਪੰਜਾਬ ਖੇਤੀ ਬਾੜੀ ਵਿਚ ਬਹੁਤ ਅਗੇ ਚਲਾ ਗਿਆ ਹੈ। ਪੰਜਾਬ ਦੇ ਕਿਸਾਨ ਨੇ ਜ਼ਿਆਦਾ ਝਾੜ ਦੇਣ ਵਾਲੀ ਕਣਕ ਨੂੰ ਕਾਫੀ ਕਾਮਯਾਬ ਕੀਤਾ ਹੈ। ਮੈਂ ਪੰਜਾਬ ਦੇ ਕਿਸਾਨ ਨੂੰ ਮੁਬਾਰਕਬਾਦ ਦਿੰਦਾ ਹਾਂ ਉਸਨੇ ਆਪਣੀ ਪੂਰੀ ਦਿਲਚਸਪੀ ਲੈਕੇ ਖੇਤੀ ਬਾੜੀ ਨੂੰ ਅਗੇ ਲੈ ਆਂਦਾ ਹੈ। ਕਿਸਾਨਾਂ ਨੂੰ ਖੇਤੀ ਬਾੜੀ ਲਈ ਚੰਗੇ ਬੀਜ, ਖੁਲ੍ਹਾ ਪਾਣੀ, ਬਿਜਲੀ, ਸੜਕਾਂ ਅਤੇ ਕੀੜੇ ਮਾਰ ਦਵਾਈਆਂ ਛਿੜਕਣ ਦੀ ਲੋੜ ਹੈ। ਇਨ੍ਹਾਂ ਨੂੰ ਚੰਗੇ ਔਰ ਸਸਤੇ ਸੰਦ ਵੀ ਚਾਹੀਦੇ ਹਨ। ਮੈਨੂੰ ਯਕੀਨ ਹੈ ਕਿ ਜੇ ਇਸ ਕਿਸਮ ਦੇ ਸਾਧਨ, ਜੋ ਕਿ ਪੰਜਾਬ ਸਰਕਾਰ ਕੋਸ਼ਿਸ਼ ਕਰ ਰਹੀ ਹੈ, ਅਸੀਂ ਕਿਸਾਨਾਂ ਨੂੰ ਪਹੁੰਚਾਉਣ ਵਿਚ ਕਾਮਯਾਬ ਹੋ ਜਾਈਏ ਤਾਂ ਪੰਜਾਬ ਸਾਰੇ ਹਿੰਦੁਸਤਾਨ ਦੀ ਭੁਖ ਦੂਰ ਕਰ ਸਕਦਾ ਹੈ। ਅਨਾਜ ਸਾਰੇ ਹਿੰਦੁਸਤਾਨ ਨੂੰ ਦੇ ਸਕਦਾ ਹੈ। ਇਸ ਵੇਲੇ ਬਦਕਿਸਮਤੀ ਨਾਲ ਸੈਂਟਰ ਦੀ ਸਰਕਾਰ ਨੂੰ, ਹਾਲਾਂਕਿ ਖੁਰਾਕ ਖਾਣ ਨੂੰ ਨਹੀਂ ਮਿਲੀ, ਇਕੋ ਦਫਾ ਹੀ ਅਨਾਜ ਚੰਗਾ ਪੈਦਾ ਹੋਇਆ, ਅਤੇ ਉਨ੍ਹਾਂ ਦਾ ਖਿਆਲ ਪੈਦਾ ਹੋ ਗਿਆ ਹੈ ਕਿ ਹੁਣ ਅਨਾਜ ਦੀ ਲੋੜ ਨਹੀਂ।

ਇਸ ਵੇਲੇ 30 ਫੀ ਸਦੀ ਜ਼ਮੀਨ ਜ਼ਿਆਦਾ ਝਾੜ ਦੇਣ ਵਾਲੀਆਂ ਫਸਲਾਂ ਥਲੇ ਆਈ ਹੋਈ ਹੈ। ਕੁਦਰਤੀ ਤਕਲੀਫਾਂ ਕਿੰਨੀਆਂ ਹਨ, ਖਤਰੇ ਕਿੰਨੇ ਹਨ, ਪਕੀਆਂ ਪਕਾਈਆਂ ਫਸਲਾਂ ਉਜੜ ਜਾਂਦੀਆਂ ਹਨ। ਕਿਸਾਨ ਇਕ ਐਸਾ ਮਿਹਨਤ ਕਸ਼ ਆਦਮੀ ਹੈ ਕਿ ਇਸ ਨੂੰ ਹੌਸਲਾ ਦੇਣਾ ਚਾਹੀਦਾ ਹੈ, ਐਨਕਰੇਜ ਕਰਨਾ ਚਾਹੀਦਾ ਹੈ ਅਤੇ ਹਰ ਕਿਸਮ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਪਾਣੀ ਵਾਸਤੇ ਇਨ੍ਹਾਂ ਨੂੰ ਮੋਟਰਾਂ ਮਿਲ ਜਾਣ। ਔਰ ਇਸ ਤਰ੍ਹਾਂ ਇਹ ਤਰੱਕੀ ਦੇ ਰਸਤੇ ਤੇ ਚਲਦੇ ਰਹਿਣ। ਜ਼ਿਆਦਾ ਝਾੜ ਦੇਣ ਵਾਲੀ ਫਸਲ ਬੀਜ ਕੇ ਸਾਨੂੰ ਇਹ ਵੀ ਖਿਆਲ ਹੈ ਕਿ ਕਿਤੇ ਕਣਕ ਮੰਡੀਆਂ ਵਿੱਚ ਨਾ ਰੁਲਦੀ ਫਿਰੇ। ਇਸ ਲਈ ਇਸ ਚੀਜ਼ ਨੂੰ ਮੁੱਖ ਰਖਦੇ ਹੋਏ ਪੰਜਾਬ ਸਰਕਾਰ ਨੂੰ ਥੋੜ੍ਹਾ ਜਿਹਾ ਪੈਟਰਨ ਬਦਲਣਾ ਪਵੇਗਾ। ਇਕ ਸਾਲ ਐਸਾ ਆ ਸਕਦਾ ਹੈ ਕਿ ਕਣਕ ਮੰਡੀਆਂ ਵਿਚ ਰੁਲਦੀ ਫਿਰੇ। ਇਸ ਚੀਜ਼ ਦਾ ਪੰਜਾਬ ਸਰਕਾਰ ਹੁਣੇ ਤੋਂ ਹੀ ਖਿਆਲ ਕਰ ਰਹੀ ਹੈ।

ਬਿਜਲੀ ਪਾਣੀ ਬਾਰੇ ਮੇਰੇ ਦੋਸਤ ਆਨਰੇਬਲ ਮਨਿਸਟਰ ਸਾਹਿਬ ਨੇ ਕਿਹਾ ਕਿ ਥਾਈਂ ਡੈਮ ਦੀ ਸਾਡੀ ਪ੍ਰੋਪੋਜ਼ਲ ਹੈ। ਪਾਕਿਸਤਾਨ ਨੂੰ ਪਾਣੀ ਦੇਣ ਦੀ ਮਿਆਦ 1970 ਵਿਚ ਖਤਮ ਹੋ ਜਾਣੀ ਹੈ। ਪਾਕਿਸਤਾਨ ਨੂੰ ਪਾਣੀ ਦੇ ਬਦਲੇ ਅਸੀਂ ਇਕ ਸੌ ਕਰੋੜ ਰੁਪਿਆ ਦੇ ਚੁਕੇ ਹਾਂ ਤਾਂ ਕਿ ਉਹ ਪਾਣੀ ਦਾ ਆਪਣਾ ਇੰਤਜ਼ਾਮ ਕਰ ਸਕੇ। ਇਹ ਪਾਣੀ ਅਗਲੇ ਸਾਲ ਪਾਕਿਸਤਾਨ ਨੂੰ ਜਾਣਾ ਬੰਦ ਹੋ ਜਾਵੇਗਾ। ਇਸ ਲਈ ਇਸ ਦਾ ਇੰਤਜ਼ਾਮ ਇਥੇ ਦੀ ਸਰਕਾਰ ਨੂੰ ਕਈ ਸਾਲ ਪਹਿਲਾਂ ਕਰਨਾ ਚਾਹੀਦਾ ਸੀ। ਪੰਜਾਬ ਸਰਕਾਰ, ਥਾਈਂ ਡੈਮ, ਜੋ ਕਿ ਮਾਧੋਪੁਰ ਹੈਡ ਤੋਂ ਪੰਦਰਾਂ ਮੀਲ ਉਪਰ ਹੈ, ਉਥੇ ਇਹ ਡੈਮ ਬਣਾਉਣਾ ਚਾਹੁੰਦੀ ਹੈ ਤਾਂ ਕਿ ਇਸ ਨਾਲ ਪੰਜਾਬ ਦੀ ਪਾਣੀ ਦੀ ਤਕਲੀਫ ਦੂਰ ਹੋ ਜਾਏ। ਇਸ ਬਾਰੇ ਅਸੀਂ ਕਈ ਚਿਠੀਆਂ ਸੈਂਟਰ ਦੀ ਸਰਕਾਰ ਨੂੰ ਲਿਖੀਆਂ ਹਨ ਪਰ ਪਤਾ ਨਹੀਂ ਕੀ ਵਜ੍ਹਾ ਹੈ, ਉਨ੍ਹਾਂ ਦੀ, ਕੀ ਮਨਸ਼ਾ ਹੈ, ਇਸ ਬਾਰੇ ਉਥੋਂ ਕੋਈ ਜਵਾਬ ਨਹੀਂ ਆਇਆ।

ਪੰਜਾਬ ਦੀ ਬਿਜਲੀ ਤੇ ਪਾਣੀ ਹੁਣ ਹੋਰ ਪ੍ਰਾਂਤਾਂ ਨੂੰ ਜਾਣ ਲਗ ਪਿਆ ਹੈ। ਭਾਖੜੇ ਦਾ ਸਵਾਲ ਹਿੰਦ ਸਰਕਾਰ ਨਾਲ ਟੇਕ ਅਪ ਕੀਤਾ ਹੈ। ਇਥੇ ਤਾਂ ਡਿਪਟੀ ਸਪੀਕਰ ਸਾਹਿਬ, ਐਨੀ ਧਾਂਧਲੀ ਮਚੀ ਹੋਈ ਹੈ ਕਿ ਰੋਪੜ ਤੇ ਹਰੀਕੇ ਪੱਤਨ ਦੇ ਜਿਹੜੇ ਹੈਡ ਵਰਕਸ ਹਨ, ਉਨ੍ਹਾਂ ਦਾ ਕੰਟ੍ਰੋਲ ਵੀ ਰੀ-ਆਰਗੇਨਾਈਜ਼ੇਸ਼ਨ ਐਕਟ ਥੱਲੇ ਸਾਥੋਂ ਲੈ ਲਿਆ ਗਿਆ ਹੈ। ਮੈਂ ਅਖਬਾਰ ਵਿੱਚ ਪੜ੍ਹਿਆ ਹੈ ਕਿ ਹਰਿਆਣਾ ਸਰਕਾਰ ਭਾਖੜੇ ਦਾ ਕੰਟ੍ਰੋਲ ਲੈਣ ਵਾਸਤੇ ਸੁਪਰੀਮ

[ਮੁੱਖ ਮੰਤਰੀ]

ਕੋਰਟ ਵਿਚ ਜਾਣ ਵਾਸਤੇ ਸੋਚ ਰਹੀ ਹੈ। ਮੈਨੂੰ ਤਾਂ ਖੁਸ਼ੀ ਹੋਵੇਗੀ ਉਹ ਸੁਪਰੀਮ ਕੋਰਟ ਵਿਚ ਚਲੇ ਜਾਣ। ਰੀਆਰਗੇਨਾਈਜ਼ੇਸ਼ਨ ਵਿਚ ਸਾਡੇ ਨਾਲ ਧੱਕਾ ਹੋਇਆ ਹੈ। ਮੈਂ ਉਥੇ ਸਾਰੀਆਂ ਚੀਜ਼ਾਂ ਉਠਾਵਾਂਗਾ ਜਿਨ੍ਹਾਂ ਬਾਰੇ ਸਾਡੇ ਨਾਲ ਧਕੇ ਹੋਏ ਹਨ।

ਉਨ੍ਹਾਂ ਦੇ ਦਿਮਾਗ ਵਿਚ ਇਹ ਗਲ ਨਹੀਂ ਆ ਸਕੀ ਕਿ ਜਿਹੜਾ ਮੁਲਕ ਤੱਰਕੀ ਕਰਨਾ ਚਾਹੁੰਦਾ ਹੈ ਉਹ ਆਪਣੀ ਪਲੈਨਿੰਗ ਕਈ ਕਈ ਸਾਲ ਪਹਿਲਾਂ ਕਰਦਾ ਹੈ। ਕਾਂਗਰਸ ਪਾਰਟੀ ਦੀ ਸਰਕਾਰ ਨੂੰ ਇਹ ਪਤਾ ਹੋਣਾ ਚਾਹੀਦਾ ਸੀ ਕਿ ਪੰਜਾਬ ਨੇ ਖੇਤੀ ਬਾੜੀ ਔਰ ਸਨਅਤ ਵਿੱਚ ਤਰੱਕੀ ਕਰਨੀ ਹੈ ਤਾਂ ਉਸ ਨੂੰ ਕਿੰਨੀ ਬਿਜਲੀ ਦੀ ਲੋੜ ਹੈ। ਇਹ ਪਲੈਨਿੰਗ ਪਹਿਲਾਂ ਹੋਣੀ ਚਾਹੀਦੀ ਸੀ। ਬਿਜਲੀ ਦਿੱਲੀ ਅਤੇ ਨੰਗਲ ਫੈਕਟਰੀ ਨੂੰ ਦੇ ਕੇ ਕਾਂਗਰਸ ਸਰਕਾਰ ਨੇ ਬੜੀ ਗਲਤੀ ਕੀਤੀ ਹੈ। ਕਿ ਮੈਂ ਤਾਂ ਕਹਿੰਦਾ ਹਾਂ ਉਨ੍ਹਾਂ ਨੇ ਪੰਜਾਬ ਨਾਲ ਇਕ ਕਿਸਮ ਦਾ ਜੁਰਮ ਕੀਤਾ ਹੈ। ਉਸ ਦੀ ਪਲੈਨਿੰਗ ਨਾ ਕਰਕੇ ਪੰਜਾਬ ਦੀਆਂ ਸਨਅਤਾਂ ਨੂੰ ਬਿਜਲੀ ਤੋਂ ਵਾਂਝਿਆ ਰਖਿਆ ਅਤੇ ਇਸ ਦਾ ਨਤੀਜਾ ਜਿਹੜੀ ਸਰਕਾਰ ਹੁਣ ਆਈ ਉਸ ਨੂੰ ਭੁਗਤਣਾ ਪੈ ਰਿਹਾ ਹੈ। ਜਿਹੜੇ ਕਾਂਗਰਸ ਪਾਰਟੀ ਦੀ ਸਰਕਾਰ ਨੇ ਪੰਦਰ੍ਹਾਂ ਵੀਹ ਸਾਲ ਇਥੇ ਕੰਮ ਕੀਤੇ ਇਹ ਉਸੇ ਦਾ ਹੀ ਨਤੀਜਾ ਹੈ ਕਿ ਪੰਜਾਬ ਦੇ ਵੋਟਰਜ਼ ਨੇ ਤਾਕਤ ਉਨ੍ਹਾਂ ਦੇ ਹੱਥ ਨਹੀਂ ਦਿੱਤੀ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਪਿਛਲੀ ਦਫਾ ਜਦੋਂ ਯੂਨਾਈਟਿਡ ਫਰੰਟ ਦੀ ਸਰਕਾਰ ਸੀ ਔਰ ਪ੍ਰਾਈਮ-ਮਨਿਸਟਰ ਸਾਹਿਬ ਪੰਜਾਬ ਵਿਚ ਆਏ, ਉਸ ਵੇਲੇ ਉਥੇ ਪਬਲਿਕ ਮੀਟਿੰਗ ਵਿਚ ਲਖਾਂ ਆਦਮੀ ਮੌਜੂਦ ਸੀ। ਮੈਂ ਪਹਿਲਾ ਚੀਫ ਮਨਿਸਟਰ ਸੀ ਜਿਸ ਨੇ ਨਿਡਰਤਾ ਨਾਲ ਉਸ ਪ੍ਰਾਈਮ-ਮਨਿਸਟਰ ਨੂੰ ਦਸਿਆ ਕਿ ਪੰਜਾਬ ਦੇ ਨਾਲ ਕਿਸ ਤਰ੍ਹਾਂ ਵਿਤਕਰਾ ਕੀਤਾ ਗਿਆ ਹੈ। ਉਸ ਵੇਲੇ ਪ੍ਰਾਈਮ-ਮਨਿਸਟਰ ਨੇ ਮੈਨੂੰ ਪੁਛਿਆ ਕਿ ਮੈਂ ਕੀ ਕਰ ਸਕਦੀ ਹਾਂ। ਉਸ ਦੇ ਜਵਾਬ ਵਿਚ ਮੈਂ ਉਨ੍ਹਾਂ ਨੂੰ ਕਿਹਾ ਕਿ ਅਟੋਮਿਕ ਬਿਜਲੀ ਸਾਨੂੰ ਦੇ ਦਿਉ। ਚੌਥੀ ਪਲੈਨ ਦੇ ਅਖੀਰ ਵਿਚ 550 ਮੈਗਾਵਾਟ ਬਿਜਲੀ ਦੀ ਸਾਨੂੰ ਲੋੜ ਪਵੇਗੀ ਅਤੇ ਪ੍ਰਾਈਮ-ਮਨਿਸਟਰ ਨੇ ਡਾਕਟਰ ਵਿਕਰਮ ਸਾਰਾ ਬਾਈ ਮੇਰੇ ਪਾਸ ਭੇਜੇ। ਡਾਕਟਰ ਨੇ ਸਾਡੇ ਨਾਲ ਪਲਾਨ ਬਣਾਈ, ਉਨ੍ਹਾਂ ਨੇ ਕਿਹਾ ਕਿ ਮੈਂ ਇੰਜੀਨੀਅਰਜ਼ ਤੁਹਾਡੀ ਡਿਸਪੋਜ਼ਲ ਤੇ ਕਰ ਦਿਆਂਗਾ ਪਰ ਬਦਕਿਸਮਤੀ ਨਾਲ ਇਹ ਗੱਲਾਂ ਚਲ ਹੀ ਰਹੀਆਂ ਸਨ ਕਿ ਠੀਕ ਉਸ ਵੇਲੇ ਸਾਡੀ ਸਰਕਾਰ ਨੇ ਅਸਤੀਫਾ ਦੇ ਦਿੱਤਾ। ਉਨ੍ਹਾਂ ਕਾਰਨਾਂ ਵਿਚ ਮੈਂ ਨਹੀਂ ਜਾਣਾ ਚਾਹੁੰਦਾ। ਨਤੀਜਾ ਇਹ ਹੋਇਆ ਕਿ 2 ਸਾਲ ਪੰਜਾਬ ਨੂੰ ਹੋਰ ਪਿੱਛੇ ਪਾ ਦਿੱਤਾ ਗਿਆ। ਜਿਸ ਵੇਲੇ ਮੈਂ ਚੀਫ ਮਨਿਸਟਰ ਦਾ ਅਹੁਦਾ ਸੰਭਾਲਿਆ, ਆਉਂਦਿਆਂ ਹੀ ਸਾਰੀਆਂ ਗੱਲਾਂ ਦੀਆਂ ਪ੍ਰਾਈਮ-ਮਨਿਸਟਰ ਨੂੰ ਚਿੱਠੀਆਂ ਲਿਖੀਆਂ ਕਿ ਇਸ ਦੇ ਬਾਰੇ ਸੈਟਲ ਕਰੋ। (ਤਾੜੀਆਂ) ਬਿਜਲੀ 240 ਮੈਗਾਵਾਟ ਥਰਮਲ ਪਲਾਂਟ ਬਠਿੰਡਾ ਵਿਚੋਂ ਸਾਨੂੰ ਮਿਲ ਜਾਵੇਗੀ। ਮੈਂ ਕਹਿ ਸਕਦਾ ਹਾਂ ਕਿ ਇਤਨੀ ਬਿਜਲੀ ਹੋ ਜਾਵੇਗੀ ਕਿ ਅਸੀਂ ਬਾਹਰ ਦੂਜੇ ਪ੍ਰਾਂਤਾਂ ਨੂੰ ਵੀ ਦੇਣ ਦੇ ਕਾਬਿਲ ਹੋ ਜਾਵਾਂਗੇ। ਹੁਣ ਬਹੁਤ ਸਾਰੇ ਸੁਝਾਉ ਮੇਰੇ ਦੋਸਤ ਗੁਰਮੀਤ ਸਿੰਘ ਜੀ ਨੇ ਅਤੇ ਕਾਮ-ਰੇਡ ਬਾਬੂ ਸਿੰਘ ਮਾਸਟਰ ਜੀ ਨੇ ਦਿੱਤੇ ਹਨ। ਮੈਂ ਉਨ੍ਹਾਂ ਨੂੰ ਕਹਿ ਸਕਦਾ ਹਾਂ ਕਿ ਚੰਗੇ ਸੁਝਾਵਾਂ ਤੇ ਸਰਕਾਰ ਅਮਲ ਕਰਨ ਦੀ ਕੋਸ਼ਿਸ਼ ਕਰੇਗੀ। (ਤਾੜੀਆਂ)

ਇੱਕ ਦੋ ਗੱਲਾਂ ਕਹਿ ਕੇ, ਡਿਪਟੀ ਸਪੀਕਰ ਸਾਹਿਬ, ਮੈਂ ਖਤਮ ਕਰਦਾ ਹਾਂ। ਇਕ ਗੱਲ ਇਹ ਹੈ ਕਿ ਇਸ ਦਫਾ ਪੰਜਾਬ ਦੀ ਸਰਕਾਰ ਨੇ 50 ਹਜ਼ਾਰ ਡਰਿੱਲਜ਼ ਜ਼ਿਮੀਦਾਰਾਂ ਨੂੰ ਦਿੱਤੀਆਂ ਜਦ ਕਿ ਪਿਛਲੇ ਸਾਲ 9 ਹਜ਼ਾਰ ਡਰਿੱਲਜ਼ ਖੇਤੀ ਬਾੜੀ ਵਾਸਤੇ ਜ਼ਮੀਂਦਾਰਾਂ ਨੂੰ ਦਿਤੀਆਂ ਗਈਆਂ। ਖੇਤੀ ਬਾੜੀ ਲਈ ਟ੍ਰੈਕਟਰਾਂ ਬਾਰੇ ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਕ ਪਾਸੇ ਤਾਂ ਦੇਸ਼ ਭੁੱਖਾ ਮਰਦਾ ਪਿਆ ਹੈ ਅਤੇ ਦੂਜੇ ਪਾਸੇ ਬਲੈਕ ਮਾਰਕੀਟਿੰਗ ਹੋ ਰਹੀ ਹੈ। ਮੈਂ ਚੀਫ ਮਨਿਸਟਰਾਂ ਦੀ ਕਾਨਫਰੰਸ ਵਿਚ, ਜਿਥੇ ਪ੍ਰਾਈਮ ਮਨਿਸਟਰ ਔਰ ਫੂਡ ਮਨਿਸਟਰ

ਮੌਜੂਦ ਸਨ, ਕਿਹਾ ਸੀ ਕਿ ਟਰੈਕਟਰਾਂ ਦੀ ਬਲੈਕ ਮਾਰਕੀਟਿੰਗ ਹੋ ਰਹੀ ਹੈ। ਉਨ੍ਹਾਂ ਨੇ ਪੁੱਛਿਆ ਕਿਉਂ ਹੋ ਰਹੀ ਹੈ। ਮੈਂ ਕਿਹਾ ਕਿ ਵਕਤ ਦੀ ਹਕੂਮਤ ਆਪਣੇ ਰਿਸ਼ਤੇਦਾਰਾਂ ਅਤੇ ਦੋਸਤਾਂ ਨੂੰ ਉਥੋਂ ਦੇ ਟਰੈਕਟਰਾਂ ਦੀਆਂ ਏਜੰਸੀਆਂ ਦੇ ਕੇ, ਉਹ ਬਲੈਕ ਮਾਰਕੀਟਿੰਗ ਕਰ ਰਹੇ ਹਨ। ਇਸ ਵਾਸਤੇ ਇਹ ਸਰਕਾਰ ਨੂੰ ਦੇ ਦੇਣੇ ਚਾਹੀਦੇ ਹਨ। ਇਸ ਦਾ ਨਤੀਜਾ ਇਹ ਨਿਕਲਿਆ ਕਿ ਉਨ੍ਹਾਂ ਨੇ ਸਾਨੂੰ ਟਰੈਕਟਰ ਭੇਜੇ, ਜਿਹੜੇ ਕਿ ਅਸੀਂ ਲੋਕਾਂ ਨੂੰ 13 ਹਜ਼ਾਰ ਰੁਪਏ ਕੀਮਤ ਤੇ ਦਿੱਤੇ, ਮਾਰਕੀਟ ਵਿਚ ਉਨ੍ਹਾਂ ਦੀ ਕੀਮਤ 20 ਹਜ਼ਾਰ ਰੁਪਿਆ ਹੈ।

ਮੈਂ ਕਾਨਫਰੰਸ ਵਿਚ ਤਜਵੀਜ਼ ਰਖੀ ਸੀ ਕਿ ਪੰਜਾਬ ਦੇ ਬਹੁਤ ਸਾਰੇ ਲੋਕ ਬਾਹਰਲੇ ਮੁਲਕਾਂ ਵਿਚ ਗਏ ਹਨ। ਅਗਰ ਉਹ ਰਿਸ਼ਤੇਦਾਰ ਆਪਣੇ ਰਿਸ਼ਤੇਦਾਰਾਂ ਨੂੰ ਟਰੈਕਟਰ ਭੇਜਣਾ ਚਾਹੁਣ ਤਾਂ ਉਸ ਉਤੇ ਕਸਟਮ ਡਿਊਟੀ ਨਹੀਂ ਲਗਣੀ ਚਾਹੀਦੀ। ਉਸ ਵੇਲੇ ਤਾਂ ਮਨਿਸਟਰ ਸਾਹਿਬ ਨੇ ਮੈਨੂੰ ਕੋਈ ਇਨਕਰੇਜਮੈਂਟ ਨਹੀਂ ਦਿੱਤੀ। ਆਖਿਰ ਵਿਚ ਫੈਸਲਾ ਹੋ ਗਿਆ ਕਿ ਪੰਜਾਬੀ ਜਿਹੜੇ ਬਾਹਰ ਗਏ ਹੋਏ ਹਨ ਉਹ ਆਪਣੇ ਰਿਸ਼ਤੇਦਾਰਾਂ ਨੂੰ ਟਰੈਕਟਰ ਭੇਜ ਸਕਦੇ ਹਨ ਅਤੇ ਉਸ ਉਤੇ ਕੋਈ ਕਸਟਮ ਡਿਊਟੀ ਨਹੀਂ ਲੱਗੇਗੀ। (ਤਾੜੀਆਂ)

ਡਿਪਟੀ ਸਪੀਕਰ ਸਾਹਿਬ, ਇਥੇ ਬਹੁਤ ਸਾਰੀਆਂ ਗੱਲਾਂ ਕਹੀਆਂ ਗਈਆਂ ਹਨ, ਜਿਸ ਤਰ੍ਹਾਂ ਡਿਸਟਰੀ ਬਿਊਸ਼ਨ ਆਫ ਸੀਡਜ਼, ਅਤੇ ਫਰਟੇਲਾਈਜਰ ਜੋ ਮਾਰਕਿਟ ਫੈਡਰੇਸ਼ਨ ਰਾਹੀਂ ਕੀਤੀ ਜਾਂਦੀ ਹੈ, ਠੀਕ ਨਹੀਂ। ਮੈਂ ਕਹਾਂਗਾ ਕਿ ਪੰਜਾਬ ਸਰਕਾਰ ਇਸ ਪਾਸੇ ਪੂਰਾ ਧਿਆਨ ਦੇਵੇਗੀ ਤਾਂ ਕਿ ਪੰਜਾਬ ਦੀ ਤਰੱਕੀ ਹੋ ਸਕੇ ਔਰ ਸਰਕਾਰ ਦਿਆਨਤਦਾਰੀ ਨਾਲ ਧਿਆਨ ਦੇਵੇਗੀ। ਇਥੋਂ ਗਰੀਬੀ ਨੂੰ ਦੂਰ ਕਰਨ ਦੀ ਹਰ ਕੋਸ਼ਿਸ਼ ਕੀਤੀ ਜਾਵੇਗੀ ਔਰ ਦਿਆਨਤਦਾਰੀ ਨਾਲ ਕੀਤੀ ਜਾਵੇਗੀ। (ਤਾੜੀਆਂ) ਕਿਸਾਨ ਨੂੰ ਉਪਰ ਚੁੱਕਿਆ ਜਾਵੇਗਾ। ਸਨਅਤ ਦੇ ਮੁਤਅਲਿਕ ਮੈਂ ਕਹਿੰਦਾ ਹਾਂ ਕਿ ਸੈਂਟਰ ਨੇ ਪੰਜਾਬ ਨੂੰ ਕੋਈ ਚੀਜ਼ ਨਹੀਂ ਦਿਤੀ ਸਿਵਾਏ ਨੰਗਲ ਦੀ ਫੈਕਟਰੀ ਦੇ। 35 ਸੌ ਕਰੋੜ ਜੋ ਸੂਬਿਆਂ ਨੂੰ ਦਿਤਾ ਗਿਆ ਉਸ ਦੇ ਵਿਚੋਂ ਸਾਡੇ ਹਿੱਸੇ 32 ਕਰੋੜ ਆਉਂਦਾ ਹੈ, ਜਿਹੜਾ ਕਿ 1·31% ਬਣਦਾ ਹੈ। ਮੈਂ ਇਹ ਵੀ ਕੋਸ਼ਿਸ਼ ਕਰ ਰਿਹਾ ਹਾਂ ਕਿ ਇਹ ਜੋ ਅਨਿਆਏ ਹੈ ਇਹ ਵੀ ਦੂਰ ਹੋ ਸਕੇ। ਅੰਤ ਵਿਚ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਬੈਠ ਜਾਂਦਾ ਹਾਂ।

**Mr. Deputy Speaker** : Now I will put Cut Motions to Demand No. 19 to vote of the House.

Cut Motion No. 1 to 4 is in the name of Comrade Babu Singh, Comrade Satya Pal Dang, Comrade Kulwant Singh and Comrade Dana Ram.

**Comrade Satya Pal Dang** : Sir, I withdraw my cut motion.

**Mr. Deputy Speaker** : Has the hon. Member leave of the House to withdraw his cut motion ?

(Voices, Yes, Yes)

*The Cut-motion was, by leave, withdrawn.*

**Mr. Deputy Speaker** : The next cut-motion No. 5 is in the name of Sardar Kirpal Singh.

**Mr. Deputy Speaker** : Question is :

That the Demand be reduced by Re. 1/-

*The motion was lost.*

**Mr. Deputy Speaker** : The next cut motion No. 6 is in the name of Sardar Santokh Singh.

**Mr. Deputy Speaker** : Question is :

That the demand be reduced by Re. 1/-.

*The motion was lost.*

**Mr. Deputy Speaker** : The next cut-motion No. 7 is in the name of Chaudhri Balbir Singh.

**Mr. Deputy Speaker** : Question is :

That the demand be reduced by Re. 1/-.

*The motion was lost.*

**Mr. Deputy Speaker** : Question is :

That a sum not exceeding Rs. 5, 11, 17, 470 be granted to the Governor to defray the charges that will come in the course for the year 1969-70 (excluding the amount already voted on Account) in respect of charges under head '31-Agriculture'.

*The motion was carried.*

**DEMAND No. 41**

**Mr. Deputy Speaker** : Question is :

That a sum not exceeding Rs. 21,36,000 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "95-Capital Outlay on Schemes of Agricultural Improvement and Research".

*The motion was carried.*

**Mr. Deputy Speaker** : Now cut motion to Demand No. 26 given notice of by Chaudhri Ram Singh will be put to the vote of the House.

**Mr. Deputy Speaker** : Question is :

That the Demand be reduced by Re. 1/-

*The motion was carried.*

**Mr. Deputy Speaker** . Question is :

That a sum not exceeding Rs. 3,76,76,500 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "42-Multipurpose River Schemes."

*The motion was carried.*

**Mr. Deputy Speaker** : Now cut motion to Demand No. 27 given notice of by Chaudhri Ram Singh will be put to the vote of the House.

**Mr. Deputy Speaker** : Question is :

That the Demand be reduced by Re. 1/-

*The motion was lost.*

**Mr. Deputy Speaker** : Question is :

That a sum not exceeding Rs. 3,73,02,810 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head

"43-Irrigation, Navigation, Embankment and Drainage Works (Commercial)" and "44-Irrigation, Navigation, Embankment and Drainage Works (Non-Commercial)."

**The motion was carried.**

**Mr. Deputy Speaker** : Now cut motion to Demand No. 28 given notice of by Chaudhri Balbir Singh will be put to the vote of the House.

**Mr. Deputy Speaker** : Question is :

That the demand be reduced by Re. 1/-.

*The motion was lost.*

**Mr. Deputy Speaker** : Question is :

That a sum not exceeding Rs. 2,04,07,770 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "Charges on Irrigation Establishment."

*The motion was carried.*

**DEMAND No. 43**

**Mr. Deputy Speaker** : Question is :

That a sum not exceeding Rs. 8,00,00,000 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "98-Capital Outlay on Multipurpose River Schemes."

*The motion was carried.*

**DEMAND No. 44**

**Mr. Deputy Speaker** : Question is :

That a sum not exceeding Rs. 2,20,54,100 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "99-Capital Outlay on Irrigation, Navigation, Embankment and Drainage Works (Commercial)."

*The motion was carried.*

**Mr. Deputy Speaker** : The House stands adjourued till 2.00 P.M. on Thursday the 10th April, 1969.

*(The House then adjourned till 2·00 P.M. on Thursday the 10th April, 1969.)*

# PUNJAB VIDHAN SABHA

## DEBATES

*10th April, 1969*

Vol. I-No. 19

## OFFICIAL REPORT

CONTENTS

*Thursday, the 10th April, 1969.*



**Punjab Vidhan Sabha Secretariat, Chandigarh**

**Price : Rs. 5.00**

# ERRATA

to

**Punjab Vidhan Sabha Debates**

*10th April, 1969*

Vol. 1—No. 19

| *Read* | *For* | *Page* | *Line* |
|---|---|---|---|
| ਵਿੱਤ ਮੰਤਰੀ : ਸਪੀਕਰ ਸਾਹਿਬ, | ਵਿੱਤ ਮੰਤਰੀਸਪੀ: ਕਰ ਸਾਹਿਬ | (19)8 | 16th from below |
| amount | amouut | (19)8 | 13th from below |
| ਚੌਧਰੀ ਸੁੰਦਰ ਸਿੰਘ : ਜਵਾਬ | ਚੌਧਰੀ ਸੁੰਦਰ ਸਿੰਘਜ : ਵਾਬ | (19)22 | 1 |
| ਚਿੱਠੀ | ਚਿੱਨੀ | (19)25 | 11 |
| Laid | Land | (19)28 | 7 |
| or | ro | (19)39 | Last but one |
| admissible | admissib e | (19)43 | 9th & 10th from below |
| District | D strict | (19)49 | 3 |
| ਸਰਕਾਰ | ਸਰਕਰਾਰ | (19)66 | 1 |
| ਇਨ੍ਹਾਂ | ਿ ਨ੍ਹਾਂ | (19)81 | 5 |

# PUNJAB VIDHAN SABHA

*Thursday, the 10th April, 1969.*

*The Vidhan Sabha met in the Hall of the Punjab Vidhan Bhawan, Chandigarh, at 2.00 P.M. of the clock. Mr. Speaker (Sardar Darbara Singh) in the Chair.*

............

## STARRED QUESTIONS & ANSWERS

**ਕਾਮਰੇਡ ਸੱਤ ਪਾਲ ਡਾਂਗ** : On a point of order, Sir. ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕਲ੍ਹ ਤੁਸੀਂ *ਨਿਸ਼ਾਨ ਵਾਲੇ ਪ੍ਰਸ਼ਨ ਨੰ: 224 ਤੇ ਸਪਲੀਮੈਂਟਰੀ ਮੁਲਤਵੀ ਕੀਤੇ ਸੀ ਕਿ ਮਨਿਸਟਰ ਸਾਹਿਬ ਆ ਜਾਣਗੇ, ਪਰ ਅਜ ਵੀ ਹਾਲੇ ਮਨਿਸਟਰ ਸਾਹਿਬ ਨਹੀਂ ਆਏ ।

**ਸ੍ਰੀ ਸਪੀਕਰ** : ਆ ਜਾਂਦੇ ਹਨ । ਤੁਸੀਂ ਹਾਲੇ ਹੋਰ ਕੰਮ ਕਰ ਲਉ । (The hon. Minister would be coming. For the time being let us proceed further.)

**ਕਾਮਰੇਡ ਸੱਤ ਪਾਲ ਡਾਂਗ** : ਵੈਸੇ ਮਨਿਸਟਰ ਸਾਹਿਬ ਆਉਣੇ ਹਨ ਜਾਂ ਬਾਹਰ ਗਏ ਹੋਏ ਹਨ ।

**ਮੁੱਖ ਮੰਤਰੀ** : ਹੁਣੇ ਆ ਜਾਂਦੇ ਹਨ ।

---

### TOUR BY PRIME MINISTER IN PUNJAB

*111 **Comrade Satya Pal Dang** : Will the Chief Minister be pleased to state :—

(a) the names of places visited by the Prime Minister Smt. Indira Gandhi in the State during January and February, 1969 ;

(b) the total amount of expenditure incurred by the State Government in connection with the above mentioned visits of the Prime Minister both on security measures and for any other purposes ?

**Sardar Gurnam Singh**—

(a) A list of places is laid on the Table of the House.

(b) Rs. 10,833/- (Rupees ten thousand, eight hundred and thirty three) on security measures.

[ (ੲ) ਥਾਵਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

---

* For supplementries to Starred Question No. 224 please refer to page 5 of this Debate.

[ਮੁੱਖ ਮੰਤਰੀ]

(ਬੀ) ਰੁਪਏ 10,833/- (ਦਸ ਹਜ਼ਾਰ ਅੱਠ ਸੌ ਤੇਤੀ ਰੁਪਏ) ਸੁਰੱਖਿਆ ਪ੍ਰਬੰਧਾਂ ਲਈ । ]

**List of places, visited**

Amritsar, Banur, Rajpura, Bahadurgarh, Patiala, Bazeedpur, Sangrur, Dhanoula, Barnala, Tappa, Rampura Phul, Bhatinda, Gidderbaha, Malout, Muktsar, Kot Kapura, Fridkot, Ferozepur, Talwandi Bhai, Moga, Jagraon, Dakha, Ludhiana, Majitha, Fatehgarh Churian, Batala, Qadian, Gurdaspur, Dina Nagar, Pathankot, Mukerian, Dasuya, Tanda, Hoshiarpur, Adampur, Phagwara, Jullundur, Nakodar, Kapurthala, Kartarpur, Rayya, Jandiala and Tarn Tarn.

**ਦੌਰੇ ਕੀਤੇ ਥਾਵਾਂ ਦੀ ਸੂਚੀ**

[ ਅੰਮ੍ਰਿਤਸਰ, ਬਨੂੜ, ਰਾਜਪੁਰਾ, ਬਹਾਦੁਰ ਗੜ੍ਹ, ਪਟਿਆਲਾ, ਬਜ਼ੀਦਪੁਰ, ਸੰਗਰੂਰ, ਧਨੌਲਾ, ਬਰਨਾਲਾ, ਤਪਾ, ਰਾਮਪੁਰਾ ਫੂਲ, ਬਠਿੰਡਾ, ਗਿਦੜਬਾਹਾ, ਮਲੋਟ, ਮੁਕਤਸਰ, ਕੋਟਕਪੂਰਾ, ਫ਼ਰੀਦਕੋਟ, ਫ਼ਿਰੋਜ਼ਪੁਰ, ਤਲਵੰਡੀ ਭਾਈ, ਮੋਗਾ, ਜਗਰਾਉਂ, ਦਾਖਾ, ਲੁਧਿਆਣਾ, ਮਜੀਠਾ, ਫ਼ਤਿਹਗੜ੍ਹ ਚੂੜੀਆਂ, ਬਟਾਲਾ, ਕਾਦੀਆਂ, ਗੁਰਦਾਸਪੁਰ, ਦੀਨਾ ਨਗਰ, ਪਠਾਨਕੋਟ, ਮੁਕੇਰੀਆਂ, ਦਸੂਹਾ, ਟਾਂਡਾ, ਹੁਸ਼ਿਆਰਪੁਰ, ਆਦਮਪੁਰ, ਫਗਵਾੜਾ, ਜਲੰਧਰ, ਨਕੋਦਰ, ਕਪੂਰਥਲਾ, ਕਰਤਾਰਪੁਰ, ਰਇਆ, ਜੰਡਿਆਲਾ ਅਤੇ ਤਰਨ ਤਾਰਨ । ]

**ਕਾਮਰੇਡ ਸੱਤਪਾਲ ਡਾਂਗ** : ਇਸ ਗੱਲ ਨੂੰ ਮੱਦੇ ਨਜ਼ਰ ਰਖਦੇ ਹੋਏ ਕਿ ਪ੍ਰਾਇਮ ਮਨਿਸਟਰ ਇੰਦਰਾ ਗਾਂਧੀ ਜਿੰਨੀਆਂ ਵੀ ਥਾਂਵਾਂ ਤੇ ਗਏ ਉਹ ਕਾਂਗਰਸ ਦੇ ਹੱਕ ਵਿਚ ਪ੍ਰਚਾਰ ਕਰਨ ਗਏ ਸੀ ਅਤੇ ਇਸ ਕੰਮ ਤੇ ਜਿਹੜਾ ਸਾਰੀਆਂ ਥਾਵਾਂ ਤੇ ਦਸ ਹਜ਼ਾਰ ਰੁਪਏ ਖਰਚ ਆਏ, ਕੀ ਉਹ ਕਾਂਗਰਸ ਪਾਰਟੀ ਤੋਂ ਵਸੂਲ ਕੀਤੇ ਜਾਣਗੇ ?

**ਮੁੱਖ ਮੰਤਰੀ** : ਇਹ ਰੁਪਏ ਉਨ੍ਹਾਂ ਦੀ ਸੁਰਖਿਆ ਤੇ ਖ਼ਰਚ ਕੀਤੇ ਗਏ ਸਨ, ਕਿਉਂਕਿ ਜਦੋਂ ਵੀ ਪ੍ਰਾਈਮ ਮਨਿਸਟਰ ਕਿਸੇ ਸਟੇਟ ਵਿਚ ਜਾਂਦਾ ਹੈ ਤਾਂ ਸਟੇਟ ਦਾ ਫ਼ਰਜ਼ ਬਣਦਾ ਹੈ ਕਿ ਉਨ੍ਹਾਂ ਨੂੰ ਪਰੋਟੈਕਸ਼ਨ ਦਿਤੀ ਜਾਵੇ ।

**ਸਰਦਾਰ ਕਿਰਪਾਲ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੇ ਇੰਨੇ ਮਹਿੰਗੇ ਅਖ਼ਰਾਜਾਤ ਕੀਤੇ ਗਏ, ਕੀ ਪ੍ਰਾਈਮ ਮਨਿਸਟਰ ਨੂੰ ਕੋਈ ਖ਼ਤਰਾ ਸੀ, ਜਾਂ ਐਵੇਂ ਫ਼ਜ਼ੂਲ ਖ਼ਰਚ ਪਾਇਆ ਗਿਆ ?

**ਮੁੱਖ ਮੰਤਰੀ** : ਖ਼ਤਰਾ ਤਾਂ ਮੈਂ ਨਹੀਂ ਕਹਿ ਸਕਦਾ, ਕੋਈ ਪਾਗਲ ਆਦਮੀ ਉਠ ਸਕਦਾ ਹੈ । ਮੈਂ ਦਸਿਆ ਹੈ ਕਿ ਸਟੇਟ ਦਾ ਫ਼ਰਜ਼ ਹੈ ਸੁਰਖਿਆ ਕਰਨਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਸੈਂਟਰ ਦੀ ਸਰਕਾਰ ਕੋਲ ਰਿਜ਼ਰਵ ਪੁਲੀਸ ਹੁੰਦੀ ਹੈ, ਜਿਹੜੀ ਹਿਫ਼ਾਜ਼ਤ ਕਰਦੀ ਹੈ । ਇਸ ਵਿਚ ਕੋਈ ਸਟੇਟ ਦੀ ਪਬਲਿਕ ਦਾ ਇੰਟਰੈਸਟ ਨਹੀਂ ਸੀ, ਮੈਂ ਸਮਝਦਾ ਹਾਂ ਕਿ ਇਹ ਵਾਧੂ ਖ਼ਰਚ ਕਰਨਾ ਨਹੀਂ ਚਾਹੀਦਾ ਸੀ ।

**ਮੁੱਖ ਮੰਤਰੀ** : ਮੈਂ ਪਹਿਲਾਂ ਦਸਿਆ ਹੈ ਕਿ ਇਹ ਸਟੇਟ ਦਾ ਫ਼ਰਜ਼ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਪੁਲੀਸ ਮੈਨ ਸਫ਼ੈਦ ਕਪੜਿਆਂ ਵਿਚ ਜਲਸਿਆਂ ਵਿਚ ਇਸ ਕਤਕੇ ਆਉਂਦੇ ਰਹੇ ਕਿ ਕਾਂਗਰਸ ਦੇ ਜਲਸਿਆਂ ਦੀ

ਹਾਜ਼ਰੀ ਵਧਾਈ ਜਾਏ। ਕੀ ਉਨ੍ਹਾਂ ਦੀਆਂ ਤਨਖਾਹਾਂ ਕਾਂਗਰਸ ਕਮੇਟੀ ਕੋਲੋਂ ਵਸੂਲ ਕੀਤੀਆਂ ਜਾਣਗੀਆਂ ?

**ਬਾਵਾ ਹਰਨਾਮ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਉਹ ਬਤੌਰ ਪ੍ਰਾਈਮ ਮਨਿਸਟਰ ਆਏ ਸਨ ਜਾਂ ਲੀਡਰ ਆਫ਼ ਦੀ ਕਾਂਗਰਸ ਆਏ ਸਨ ? ਉਨ੍ਹਾਂ ਦੀ ਪਰੋਟੈਕਸ਼ਨ ਕਿਸ ਲਿਹਾਜ਼ ਨਾਲ ਕੀਤੀ ਗਈ ਸੀ ?

**ਮੁੱਖ ਮੰਤਰੀ :** ਆਏ ਤਾਂ ਉਹ ਬਤੌਰ ਲੀਡਰ ਆਫ਼ ਦੀ ਕਾਂਗਰਸ ਪਾਰਟੀ ਦੇ ਸਨ, ਪਰ ਪ੍ਰਾਈਮ ਮਨਿਸਟਰ ਦਾ ਅਹੁਦਾ ਜਿਹੜਾ ਹੈ ਉਹ ਪ੍ਰਾਈਮ ਮਨਿਸਟਰ ਹੀ ਰਹਿੰਦਾ ਹੈ। ਖ਼ਰਚ ਬਾਰੇ ਮੈਂ ਦਸ ਚੁਕਾ ਹਾਂ ਕਿ ਸੁਰਖਿਆ ਸਰਕਾਰ ਦਾ ਫ਼ਰਜ਼ ਹੈ।

**ਸ੍ਰੀ ਗਿਆਨ ਚੰਦ ਖਰਬੰਦਾ :** ਸ੍ਰੀ ਸੱਤ ਪਾਲ ਡਾਂਗ ਜੀ ਨੇ ਫ਼ਰਮਾਇਆ ਹੈ ਕਿ ਪੁਲੀਸ ਵਾਲੇ ਸਫ਼ੈਦ ਕਪੜਿਆਂ ਵਿਚ ਕਾਂਗਰਸ ਦੇ ਜਲਸਿਆਂ ਦੀ ਹਾਜ਼ਰੀ ਵਧਾਉਣ ਗਏ ਸਨ। ਕੀ ਮੈਂ ਪੁਛ ਸਕਦਾ ਹਾਂ ਕਿ ਕਾਂਗਰਸ ਵਾਲਿਆਂ ਨੇ ਕੋਈ ਦਰਖ਼ਾਸਤ ਦਿਤੀ ਸੀ ?

**ਡਾਕਟਰ ਅਮੀਰ ਸਿੰਘ :** ਕਾਮਰੇਡ ਨੰਬੂਦਰੀਪਾਦ ਜਿਹੜੇ ਕੇਰਲ ਦੇ ਚੀਫ਼ ਮਨਿਸਟਰ ਨੇ ਉਹ ਜਦੋਂ ਪੰਜਾਬ ਵਿਚ ਆਏ ਸਨ, ਤਾਂ ਕੀ ਮੁੱਖ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਕੀ ਉਨ੍ਹਾਂ ਤੇ ਕੋਈ ਖ਼ਰਚ ਕੀਤਾ ਗਿਆ ਸੀ ?

**ਕਾਮਰੇਡ ਸੱਤ ਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕੋਈ ਵੀ ਚੀਫ਼ ਮਨਿਸਟਰ ਭਾਵੇਂ ਉਹ ਕਮਿਊਨਿਸਟ ਹੈ ਜਾਂ ਕਾਂਗਰਸੀ ਜਾਂ ਕਿਸੇ ਹੋਰ ਪਾਰਟੀ ਨਾਲ ਤਅੱਲਕ ਰਖਦਾ ਹੈ ਕੀ ਉਸਦਾ ਫ਼ਰਜ਼ ਨਹੀਂ ਕਿ ਜਿਥੇ ਉਸਨੇ ਜਾਣਾ ਹੈ, ਉਥੇ ਦੇ ਪ੍ਰਾਂਤ ਨੂੰ ਕਹਿ ਦਿਆ ਕਰਨ ਕਿ ਉਹ ਆਪਣੀ ਹਿਫ਼ਾਜ਼ਤ ਆਪ ਕਰਿਆ ਕਰਨਗੇ ?

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਦੋਂ ਪ੍ਰਾਈਮ ਮਨਿਸਟਰ ਸਾਹਿਬਾ ਦਿੱਲੀ ਤੋਂ ਆਏ ਸਨ ਤਾਂ ਉਨ੍ਹਾਂ ਨੇ ਕੋਈ ਪ੍ਰੋਟੈਕਸ਼ਨ ਪੰਜਾਬ ਸਰਕਾਰ ਕੋਲੋਂ ਮੰਗੀ ਸੀ ?

**ਮੁੱਖ ਮੰਤਰੀ :** ਪ੍ਰਾਈਮ ਮਨਿਸਟਰ ਨੂੰ ਕੋਈ ਪ੍ਰੋਟੈਕਸ਼ਨ ਮੰਗਣ ਦੀ ਜ਼ਰੂਰਤ ਨਹੀਂ ਹੁੰਦੀ। ਮੈਂ ਕਿਹਾ ਹੈ ਕਿ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਦੀ ਸੁਰਖਿਆ ਕਰਨਾ ਪੰਜਾਬ ਸਰਕਾਰ ਦਾ ਖੁਦ ਬਖ਼ੁਦ ਫ਼ਰਜ਼ ਬਣਦਾ ਸੀ।

**ਸਰਦਾਰ ਬਲਵੰਤ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕੀ ਪ੍ਰਾਈਮ ਮਨਿਸਟਰ ਨੇ ਆਪਣੇ ਵਿਜ਼ਿਟ ਦੇ ਦੌਰਾਨ ਜਿਥੇ ਜਿਥੇ ਕੋਈ ਤਕਰੀਰਾਂ ਕੀਤੀਆਂ ਉਨ੍ਹਾਂ ਦੇ ਕਮਿਊਨਲ ਫ਼ੀਲਿੰਗਜ਼ ਕਰੀਏਟ ਕਰਨ ਦੀ ਕੋਸ਼ਿਸ਼ ਕੀਤੀ, ਕੀ ਇਹੋ ਜਿਹੇ ਵਾਕਿਆਤ ਤੁਹਾਡੇ ਨੋਟਿਸ ਵਿਚ ਆਏ ?

**ਮੁੱਖ ਮੰਤਰੀ :** ਨੋਟਿਸ ਦੇ ਦਿਉ।

**ਸਰਦਾਰ ਰਾਜਾ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਦੋਂ ਬੀਬੀ ਇੰਦਰਾ ਗਾਂਧੀ ਇਥੇ ਆਈ ਸੀ ਪੰਜਾਬ ਦੇ ਵਿਚ, ਇਥੇ ਜਿਹੜੀਆਂ ਦਾਅਵਤਾਂ ਉਨ੍ਹਾਂ ਨੂੰ ਦਿਤੀਆਂ ਗਈਆਂ, ਕੀ ਉਨ੍ਹਾਂ ਵਿਚ ਕਾਂਗਰਸੀ ਵੀ ਸ਼ਾਮਲ ਸਨ ?

**ਮੁੱਖ ਮੰਤਰੀ :** ਕਮ ਅਜ਼ ਕਮ ਮੈਂ ਤਾਂ ਸ਼ਾਮਲ ਨਹੀਂ ਹੋਇਆ ਸੀ ਅਗਰ ਹੋਇਆ ਹੁੰਦਾ ਤਾਂ ਜ਼ਰੂਰ ਦਸ ਦਿੰਦਾ।

**चौधरी बलबीर सिंह :** क्या मुख्य मन्त्री साहिब बतायेंगे कि जो यह 10 हज़ार का खर्च है, उनके साथ जो सिक्योरिटी पुलिस थी, उन पर जो खर्च आया था, वह भी शामिल है ?

**ਮੁੱਖ ਮੰਤਰੀ :** ਉਹ ਖ਼ਰਚ ਅਲਹਿਦਾ ਹੈ।

**चौधरी बलबीर सिंह :** क्या मुख्य मन्त्री साहिब बतायेंगे कि उस पर और कितना खर्च आया था ?

**ਮੁੱਖ ਮੰਤਰੀ :** ਉਹ ਸਾਰਾ ਖ਼ਰਚ ਟੀ. ਏ. ਡੀ. ਏ. ਦਾ 1,87,838 ਰੁਪਏ ਅਤੇ ਪੈਟਰੋਲ ਦਾ 1,07,056.92 ਰੁਪਏ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ 1967 ਵਿਚ ਜਦੋਂ ਤਰਨ ਤਾਰਨ ਦੀਆਂ ਇਲੈਕਸ਼ਨ ਕੰਪੇਨ ਤੇ ਪੰਜਾਬ ਸਰਕਾਰ ਗਈ ਸੀ ਤਾਂ ਉਹ ਖ਼ਰਚ ਪੰਜਾਬ ਸਰਕਾਰ ਤੇ ਨਹੀਂ ਸੀ ਪਿਆ ; ਕੀ ਇਹ ਹਿੰਦ ਸਰਕਾਰ ਲਈ ਜ਼ਰੂਰੀ ਨਹੀਂ ਸੀ ?

**ਕਾਮਰੇਡ ਸੱਤ ਪਾਲ ਡਾਂਗ :** ਚੀਫ਼ ਮਨਿਸਟਰ ਸਾਹਿਬ ਨੇ ਸੁਆਲ ਦੇ ਜਵਾਬ ਵਿਚ 19 ਹਜ਼ਾਰ ਰੁਪਏ ਦਸੇ ਤੇ ਬਾਅਦ ਵਿਚ 3 ਲੱਖ ਦੇ ਕਰੀਬ ਹੋ ਗਏ। ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਉਸ ਦਿਨ ਦੀਆਂ ਜਿਹੜੀਆਂ ਆਫ਼ਿਸ਼ਲਜ਼ ਦੀਆਂ ਤਨਖਾਹਾਂ ਸਨ ਉਹ ਕਿੰਨੀਆਂ ਬਣ ਜਾਂਦੀਆਂ ਹਨ ?

**ਮੁੱਖ ਮੰਤਰੀ :** ਉਹ ਇਹ ਹੈ ਕਿ ਜਿਹੜਾ ਮੈਂ ਦਸਿਆ ਹੈ ਉਹ ਸਟੇਟ ਗੌਰਮੈਂਟ ਨੇ ਪਰਸਨਲ ਸਿਕਿਉਰਿਟੀ ਤੇ ਖ਼ਰਚ ਕੀਤਾ ਸੀ ਅਤੇ ਟੀ. ਏ , ਡੀ. ਏ. ਪੈਟਰੋਲ ਆਦਿ ਦਾ ਸੀ। ਮਗਰ ਜਿਹੜੀ ਪੁਲੀਸ ਲਾਈ ਗਈ ਸੀ, ਕਿਉਂਕਿ ਬੜੇ ਬੜੇ ਕਰਾਊਡ ਇਕਠੇ ਹੋਏ ਸਨ ਬਾਜ਼ਾਰਾਂ ਵਿਚ ਤੇ ਮੀਟਿੰਗਾਂ ਵਿਚ, ਉਸਦਾ ਖ਼ਰਚ ਜੋ ਮੈਂ ਦਸਿਆ ਹੈ 2,94,944.93 ਰੁਪਏ ਉਸਦੇ ਵਿਚ ਪੈਟਰੋਲ ਟੀ. ਏ., ਡੀ. ਏ. ਵੀ ਸੀ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰੇ ਸੁਆਲ ਦਾ ਜਵਾਬ ਇਹ ਨਹੀਂ ਹੈ। ਮੈਂ ਪੁਛਿਆ ਸੀ ਕਿ ਟੀ. ਏ., ਡੀ. ਏ. ਤੋਂ ਇਲਾਵਾ ਜਿੰਨੇ ਦਿਨ ਪੁਲੀਸ ਉਸ ਕੰਮ ਲਈ ਰਹੀ, ਉਨ੍ਹਾਂ ਦਿਨਾਂ ਦੀ ਤਨਖ਼ਾਹ ਜਿਹੜੀ ਅਸੀਂ ਸਾਧਾਰਣ ਤੌਰ ਤੇ ਸਰਕਾਰ ਦਾ ਕੰਮ ਕਰਨ ਲਈ ਦੇਣੀ ਸੀ, ਉਹ ਖ਼ਰਚ ਕਿੰਨਾਂ ਬਣਦਾ ਹੈ ?

(ਕੋਈ ਉਤਰ ਨਹੀਂ ਦਿਤਾ ਗਿਆ)

**चौधरी बलबीर सिंह :** मुख्य मन्त्री जी ने कहा है कि तन्खाह तो लेनी ही है पुलिस ने पंजाब सरकार से। मेरा सवाल यह है कि उस तन्खाह की रकम कितनी बनती है ?

**ਮੁੱਖ ਮੰਤਰੀ :** ਉਹ ਇਸ ਵਿਚ ਸ਼ਾਮਿਲ ਨਹੀਂ ਹੈ। ਜੋ ਐਡੀਸ਼ਨਲ ਪੁਲੀਸ ਆਈ ਹੈ ਉਸ ਦਾ ਡੇਲੀ ਐਲਾਉਂਸ ਅਤੇ ਪੈਟਰੋਲ ਦਾ ਖਰਚ ਹੈ।

**ਸ੍ਰੀ ਸਰਦਾਰੀ ਲਾਲ ਕਪੂਰ :** ਅਗਰ ਕੋਈ ਹਿੰਦੁਸਤਾਨ ਦੀ ਹੋਰ ਕੋਈ ਉੱਚੀ ਪਰਸਨੈਲਟੀ

ਹੋਵੇ ਜਿਸ ਦਾ ਕਾਂਗਰਸ ਨਾਲ ਤੁਅੱਲੁਕ ਨਾ ਹੋਵ ਤਾਂ ਕੀ ਇਸੇ ਤਰ੍ਹਾਂ ਉਸ ਤੇ ਖਰਚ ਨਹੀਂ ਕੀਤਾ ਜਾਵੇਗਾ ? ਜਿਥੇ ਕ੍ਰਾਊਡ ਹੋਵੇ ਉਥੇ ਕੀ ਉਨ੍ਹਾਂ ਦੀ ਹਿਫਾਜ਼ਤ ਲਈ...

**Mr. Speaker** : Please take your seat.

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਮੁੱਖ ਮੰਤਰੀ ਜੀ ਦਸਣਗੇ ਕਿ ਪਰਧਾਨ ਮੰਤਰੀ ਜੀ ਦੇ ਆਉਣ ਦੇ ਸਬੰਧ ਵਿਚ ਟੈਲੀਫੂਨ ਅਤੇ ਵਾਇਰਲੈਸ ਮੈਸੇਜਿਜ਼ ਅਤੇ ਪਬਲਿਕ ਰੀਲੇਸ਼ਨਜ਼ ਤੇ ਕਿੰਨਾ ਖਰਚ ਹੋਇਆ ?

**ਮੁੱਖ ਮੰਤਰੀ** : ਕੁਲ ਖਰਚ ਹੈ 2,94,844.93 ਰੁ: ਜਿਸ ਵਿਚ 10,883 ਰੁ: ਵੀ ਸ਼ਾਮਿਲ ਹਨ ।

............

*SUPPLEMENTARIES TO STARRED QUESTION NO 224

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕਲ੍ਹ ਜੋ ਅੰਮ੍ਰਿਤਸਰ ਮਿਊਨਿਸਪੈਲੇਟੀ ਬਾਰੇ ਸਵਾਲ ਦਾ ਜਵਾਬ ਚੀਫ ਮਨਿਸਟਰ ਸਾਹਿਬ ਨੇ ਦਿੱਤਾ ਉਸ ਵਿਚ ਮੰਨਿਆ ਗਿਆ ਹੈ ਕਿ ਉਥੇ ਜ਼ਮੀਨ ਦਾ ਇਕ ਬਹੁਤ ਵਡਾ ਟੋਟਾ ਇਕ ਸੱਜਨ ਨੂੰ ਕੌਡੀਆਂ ਦੇ ਭਾ ਦੇ ਦਿੱਤਾ ਗਿਆ । ਜਵਾਬ ਵਿਚ ਕਿਹਾ ਗਿਆ ਹੈ ਕਿ ਜਿਨ੍ਹਾਂ ਮੈਂਬਰਾਂ ਨੇ ਇਤਰਾਜ਼ ਕੀਤਾ ਅਤੇ ਮਤਾ ਪੇਸ਼ ਕੀਤਾ ਉਨ੍ਹਾਂ ਨੇ ਇਹ ਵੀ ਕਿਹਾ ਕਿ ਇਕ ਆਦਮੀ ਦਾ ਲਿਹਾਜ਼ ਕੀਤਾ ਜਾ ਰਿਹਾ ਹੈ ਅਤੇ ਇਹ ਵੀ ਕਿਹਾ ਕਿ ਸੋਸਾਇਟੀ ਬੋਗਸ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੋ ਉਹ ਸੋਸਾਇਟੀ ਬਣੀ ਹੋਈ ਹੈ ਉਸ ਦੇ ਨਾਮ ਨਿਹਾਦ ਵਿਧਾਨ ਦੇ ਮੁਤਾਬਕ ਉਸ ਸੋਸਾਇਟੀ ਦਾ ਸਾਰਾ ਕਰਤਾ ਧਰਤਾ ਸਭ ਕੁਝ ਇਕ ਜਨ ਸੰਘੀ ਸਰਕਰਦਾ ਵਰਕਰ ਸ੍ਰੀ ਸੱਤ ਪਾਲ ਮਹਾਜਨ ਹੈ ਜੋ ਇਕ ਪ੍ਰਾਈਵੇਟ ਸਕੂਲ ਚਲਾ ਰਿਹਾ ਹੈ ਅਤੇ ਉਹ ਇਸ ਤਰ੍ਹਾਂ ਆਮਦਨ ਪੈਦਾ ਕਰਨ ਦਾ ਧੰਦਾ ਕਈ ਸਾਲਾਂ ਤੋਂ ਕਰ ਰਿਹਾ ਹੈ ?

**Finance Minister** : How is it relevant ? The allegations were, however, to the effect that the resolution was intended to give undue benefit to an individual. There were no allegations about the society being a bogus one.

ਜਿਹੜੀਆਂ ਐਲੀਗੇਸ਼ਨਜ਼ ਲਾਈਆਂ ਗਈਆਂ ਹਨ ਇਹ ਤਾਂ ਉਨ੍ਹਾਂ ਤੋਂ ਇਨਫਰੈਂਸ ਨਿਕਲਦੀ ਹੈ, ਸਰਕਾਰ ਦੀ ਆਪਣੀ ਇਨਫਰੈਂਸ ਨਹੀਂ ਹੈ । ਜਿਹੜੇ ਰੈਪਰੇਜ਼ੈਂਟੇਸ਼ਨ ਆਪ ਨੇ ਦਿੱਤੇ ਹਨ ਉਨ੍ਹਾਂ ਵਿਚ ਕਿਥੇ ਲਿਖਿਆ ਹੋਇਆ ਹੈ ਕਿ ਸੋਸਾਇਟੀ ਬੋਗਸ ਹੈ ?

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਦ ਪੰਜਾਬ ਸਰਕਾਰ ਦਾ ਮਿਊਨਿਸਪਲ ਐਕਟ ਦੇ ਤਹਿਤ ਲੋਕਲ ਬਾਡੀਜ਼ ਤੇ ਕੰਟ੍ਰੋਲ ਹੋਵੇ, ਜਦ ਉਸ ਦੇ ਤਹਿਤ ਤਾਕਤ ਇਸਤੇਮਾਲ ਕੀਤੀ ਜਾ ਰਹੀ ਹੋਵੇ ਅਤੇ ਕਮੇਟੀ ਦੀ ਹਕੂਮਤੀ ਪਾਰਟੀ ਨੂੰ ਛਡ ਕੇ ਸਾਰੀਆਂ ਪਾਰਟੀਆਂ ਨੇ ਇਹ ਇਲਜ਼ਾਮ ਲਗਾਇਆ ਹੋਵੇ ਕਿ ਇਕ ਆਦਮੀ ਨੂੰ ਮੁਫਤੋ ਮੁਫਤ ਬਹੁਤ ਸਾਰੀ ਜ਼ਮੀਨ 30 ਸਾਲ ਲਈ ਲੀਜ਼ ਤੇ ਦਿਤੀ ਗਈ ਹੈ, ਕੀ ਸਰਕਾਰ ਇਹ ਮੁਨਾਸਬ ਸਮਝਦੀ ਹੈ ਜਾਂ ਨਹੀਂ ਕਿ ਉਸ ਇਲਜ਼ਾਮ ਦੀ

*Starred Quastion No. 224 along with its reply appears in the Punjab Vidhan Sabha Debate, Vol. I, No. 18, dated 9th April, 1969.

[ਕਾਮਰੇਡ ਸੱਤ ਪਾਲ ਡਾਂਗ]

ਇਨਕੁਆਇਰੀ ਕਰਾਏ ਅਤੇ ਜੇਕਰ ਇਲਜ਼ਾਮ ਠੀਕ ਸਾਬਤ ਹੋਏ ਤਾਂ ਉਸ ਕਮੇਟੀ ਦੇ ਖਿਲਾਫ਼ ਕਾਰਵਾਈ ਕੀਤੀ ਜਾਵੇ ?

**ਵਿੱਤ ਮੰਤਰੀ :** ਉਸ ਕਮੇਟੀ ਨੇ ਇਸ ਤੋਂ ਪਹਿਲਾਂ 6 ਕੇਸਿਜ਼ ਵਿਚ ਐਜੂਕੇਸ਼ਨਲ ਇਨਸਟੀਚਿਊਸ਼ਨਜ਼ ਨੂੰ ਜਗ੍ਹਾ ਲੀਜ਼ ਤੇ ਦਿਤੀ ਹੋਈ ਹੈ। ਉਨ੍ਹਾਂ ਦੀ ਡੀਟੇਲ ਇਸ ਤਰ੍ਹਾਂ ਹੈ।

| Names of the Institutions | Period of lease | Annual Rent Rs. |
|---|---|---|
| 1. Guru Nanak Kanya Pathshala near Town Hall. | 99 years | 1.00 |
| 2. Saraswati Girls School, outside Lohgarh Gate. | 99 years | 1.00 |
| 3. National Model High School, outside Lohgarh Gate. | 30 years | 100.00 |
| 4. Parkash Ashram High School, outside Beri Gate. | 10 years | 100.00 |
| 5. Gian Ashram High School, outside Chatiwind Gate. | 30 years | 60.00 |
| 6. Prem Ashram High School, outside Lohgarh Gate. | 30 years | 100.00 |

ਅਗਰ ਇਸ ਤੋਂ ਪਹਿਲਾਂ ਐਜੂਕੇਸ਼ਨ ਦੇ ਵਿਕਾਸ ਲਈ, ਇਸ ਦੇ ਪ੍ਰੋਤਸਾਹਨ ਲਈ ਇਸੇ ਮਿਊਨਿਸਪੈਲਟੀ ਨੇ ਜਗ੍ਹਾ ਦਿਤੀਆਂ ਹਨ ਅਤੇ ਹੋਰ ਵੀ ਮਿਊਨਿਸਪੈਲਟੀਆਂ ਦਿੰਦੀਆਂ ਹਨ ਤਾਂ ਫਿਰ ਇਸ ਕੇਸ ਵਿਚ ਜਨਸੰਘੀ ਵਰਕਰ ਦਾ ਨਾਮ ਲੈਕੇ ਡਿਸਕ੍ਰਿਮੀਨੇਸ਼ਨ ਕਿਉਂ ਕੀਤੀ ਜਾਵੇ ? ਮਿਊਨਿਸਪੈਲਟੀ ਨੇ ਜੋ ਇਹ ਗਲ ਕੀਤੀ ਹੈ ਉਹ ਫੁਲਫਲੈਜਡ ਡਿਸਕਸ਼ਨ ਤੋਂ ਮਗਰੋਂ ਡੀਸਾਈਡ ਕੀਤੀ ਗਈ ਸੀ। ਕੋਈ ਫੇਵਰਟਿਜ਼ਮ ਨਹੀਂ ਸੀ ਕੀਤੀ ਗਈ।

**ਸਰਦਾਰ ਕਿਰਪਾਲ ਸਿੰਘ :** ਕੀ ਮੰਤਰੀ ਸਾਹਿਬ ਨੂੰ ਪਤਾ ਹੈ ਕਿ ਇਸ ਤੋਂ ਪਹਿਲਾਂ ਮਿਊਨਿਸਪੈਲਟੀ ਨੇ ਇਸੇ ਹੀ ਜ਼ਮੀਨ ਬਾਰੇ ਤਿੰਨ ਰੈਜ਼ੋਲਿਊਸ਼ਨ ਪਾਸ ਕੀਤੇ ਹੋਏ ਹਨ, ਜਿਨ੍ਹਾਂ ਵਿਚੋਂ ਦੋ ਦੁਆਰਾ ਇਸ ਜ਼ਮੀਨ ਨੂੰ ਮਿਊਨਿਸਪਲ ਪਰਪਜ਼ਿਜ਼ ਲਈ ਇਸਤੇਮਾਲ ਕਰਨ ਦਾ ਫੈਸਲਾ ਕੀਤਾ ਹੋਇਆ ਹੈ ?

**ਵਿੱਤ ਮੰਤਰੀ :** ਮੇਰੇ ਪਾਸ ਜੋ ਮਿਊਨਿਸਪੈਲਟੀ ਦੀ ਲੇਟੈਸਟ ਰਿਪੋਰਟ ਹੈ ਉਸ ਵਿਚ ਕਿਹਾ ਗਿਆ ਹੈ ਕਿ ਹੈਲਥ ਡਿਪਾਰਟਮੈਂਟ ਦਾ ਜੋ ਇਨਚਾਰਜ ਹੈ ਉਨ੍ਹਾਂ ਨੇ ਕਿਹਾ ਹੈ ਕਿ ਇਹ ਜੋ ਜ਼ਮੀਨ ਹੈ ਇਸ ਦੀ ਸਾਨੂੰ ਰੀਕੁਆਇਰਮੈਂਟ ਨਹੀਂ ਹੈ, ਅਗਰ ਇਹ ਸਕੂਲ ਨੂੰ ਦੇ ਦਿਤੀ ਜਾਵੇ ਤਾਂ ਹੈਲਥ ਦੇ ਪਰਪਜ਼ ਸਰਵ ਹੋ ਸਕਦੇ ਹਨ, ਇਹ ਲੇਟੈਸਟ ਰਿਪੋਰਟ ਅੰਮ੍ਰਿਤਸਰ ਮਿਊਨਿਸਪੈਲਟੀ ਵਲੋਂ ਪ੍ਰਾਪਤ ਹੋਈ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਸੋਸਾਇਟੀ ਦੇ ਵਿਧਾਨ ਦੇ ਆਰਟੀਕਲਜ਼ ਵਿਚ ਇਹ ਲਿਖਿਆ ਹੋਇਆ ਹੈ ਕਿ ਇਸ ਦੀ ਮੈਨੇਜਿੰਗ ਕਮੇਟੀ ਬਨਾਉਣ ਦਾ ਇਖਤਿਆਰ ਇਸ ਦੇ ਮੈਨੇਜਰ ਸ੍ਰੀ ਸੱਤ ਪਾਲ ਮਹਾਜਨ ਨੂੰ ਹੀ ਹੈ ਜਾਂ ਕਿਸੇ ਹੋਰ ਨੂੰ ਵੀ ਹੈ ?

**ਵਿੱਤ ਮੰਤਰੀ :** ਆਪ ਦੇ ਜੋ ਰੈਪਰੇਜ਼ੈਂਟੇਸ਼ਨਜ਼ ਚੀਫ ਮਨਿਸਟਰ ਸਾਹਿਬ ਪਾਸ ਆਏ ਹਨ, ਆਪ ਨੇ ਜੋ ਸ਼ਿਕਾਇਤ ਕੀਤੀ ਹੈ ਉਸ ਵਿਚ ਆਰਟੀਕਲਜ਼ ਆਫ਼ ਦੀ ਸੋਸਾਇਟੀ ਨੂੰ ਕਿਤੇ ਚੈਲੰਜ ਨਹੀਂ ਕੀਤਾ.

ਗਿਆ। ਇਹ ਗਲ ਹਾਊਸ ਵਿਚ ਸਪਲੀਮੈਂਟਰੀਜ਼ ਦੀ ਸ਼ਕਲ ਵਿਚ ਪਹਿਲੀ ਵਾਰ ਆ ਰਹੀ ਹੈ। ਇਸ ਦਾ ਨੋਟਿਸ ਦੇ ਦੇਣ, ਇਨਕੁਆਇਰੀ ਕਰ ਲਵਾਂਗੇ।

**ਸਰਦਾਰ ਕਿਰਪਾਲ ਸਿੰਘ** : ਕੀ ਮੰਤਰੀ ਸਾਹਿਬ ਇਹ ਦਸਣਗੇ ਕਿ ਕੀ ਇਹ ਜ਼ਮੀਨ ਮਿਊਨਿਸਪੈਲਟੀ ਦੇ ਮੁਲਾਜ਼ਮਾਂ ਨੇ ਕਵਾਰਟਰ ਬਨਾਉਣ ਲਈ ਮੰਗੀ ਸੀ ਪਰ ਇਨਕਾਰ ਕਰ ਦਿਤਾ ਗਿਆ ?

**ਵਿੱਤ ਮੰਤਰੀ** : ਲੇਟੈਸਟ ਪੋਜ਼ੀਸ਼ਨ ਇਹ ਹੈ ਕਿ ਅਗਰ ਇਹ ਜ਼ਮੀਨ ਸਕੂਲ ਲਈ ਦੇ ਦਿਤੀ ਜਾਵੇ ਤਾਂ ਪਰਪਜ਼ ਪੂਰਾ ਹੋ ਜਾਂਦਾ ਹੈ। ਇਹ ਜ਼ਮੀਨ ਸਰਪਲਸ ਵਿਚ ਆਉਂਦੀ ਹੈ, ਇਸ ਲਈ ਐਜੂਕੇਸ਼ਨਲ ਪਰਪਜ਼ ਲਈ ਦਿਤੀ ਹੈ, ਪਹਿਲਾਂ ਵੀ ਮਿਊਨਿਸਪੈਲਟੀ ਇਸੇ ਤਰ੍ਹਾਂ ਕਰਦੀ ਰਹੀ ਹੈ। ਕੀ ਮਿਊਨਿਸ-ਪੈਲਟੀ 8-10 ਸਾਲ ਪਹਿਲਾਂ ਕੀਤਾ ਫੈਸਲਾ ਰੀਕਨਸਿਡਰ ਨਹੀਂ ਕਰ ਸਕਦੀ ?

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਕੁਝ ਸਕੂਲਾਂ ਦੇ ਨਾਮ ਪੜ੍ਹੇ ਹਨ ਅਤੇ ਕਿਹਾ ਹੈ ਕਿ ਅਗੇ ਵੀ ਕਮੇਟੀ ਨੇ ਇਨ੍ਹਾਂ ਨੂੰ ਜ਼ਮੀਨ ਲੀਜ਼ ਤੇ ਦਿੱਤੀ ਸੀ। ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਜਿਹੜੇ ਸਕੂਲਾਂ ਦਾ ਇਨ੍ਹਾਂ ਨੇ ਨਾਮ ਲਿਆ ਹੈ ਉਨ੍ਹਾਂ ਵਿਚੋਂ ਕੁਝ ਰੈਕਗਨਾਈਜ਼ਡ ਹਨ ਅਤੇ ਕੁਝ ਵੈਲਨੋਨ ਇਨਸਟੀਚਿਊਸ਼ਨਜ਼ ਹਨ ਅਤੇ ਜਿਸ ਨੂੰ ਹੁਣ ਲੀਜ਼ ਦਿਤੀ ਗਈ ਹੈ ਉਸ ਦਾ ਸਟੇਟਸ ਅੰਮ੍ਰਿਤਸਰ ਦੇ ਐਜੂਕੇਸ਼ਨਲ ਫੀਲਡ ਵਿਚ ਇਕ ਪ੍ਰਾਈਵੇਟ ਦੁਕਾਨ ਨਾਲੋਂ ਵਧ ਨਹੀਂ ?

**Finance Minister** : It is a recognised School.

**ਸਰਦਾਰ ਕਿਰਪਾਲ ਸਿੰਘ** : ਕੀ ਮੰਤਰੀ ਜੀ ਦਸਣਗੇ ਕਿ ਇਸੇ ਜ਼ਮੀਨ ਬਾਰੇ ਸ੍ਰੀ ਸਤ ਪਾਲ ਮਹਾਜਨ ਦੀ ਦਰਖਾਸਤ ਰੀਜੈਕਟ ਕੀਤੀ ਗਈ ਸੀ ?

**ਵਿੱਤ ਮੰਤਰੀ** : ਠੀਕ ਕੀਤੀ ਗਈ ਹੋਵੇਗੀ, ਪਰ ਕੀ ਮਿਊਨਿਸਪੈਲਿਟੀ ਇਸ ਮਾਮਲੇ ਤੇ ਫਿਰ ਵਿਚਾਰ ਨਹੀਂ ਕਰ ਸਕਦੀ ?

**चौधरी बलबीर सिंह** : मन्त्री महोदय ने कहा है कि फ्रैश नोटिस दिया जाए। यह जो सवाल है उसमें पहले ही दर्ज है कि यह एक बोगस सोसाइटी है...

**वित्त मन्त्री** : नहीं है, क्वैस्चन, पढ़ लें।

**चौधरी बलबीर सिंह** : लीजिये मैं पढ़ लेता हूं—

The part (b) of the question reads—

"............In which this resolution was adopted that this society was a bogus one and that the resolution was intended to give undue benefit to an individual at the cost of the Committee's finances.

स्पीकर साहिब, मेरा सवाल यह है कि जब सवाल में ही यह वाज़ेह तौर पर कहा गया है कि सोसायटी बोगस है तो उस के बाद इन का फर्ज़ हो जाता है कि प्रापर इन्कवायरी करवा के फिर जवाब दिया जाए। सवाल क्लियर है, इसे इवेड न करें। अगर इन को और टाइम चाहिए तो यह कह दें, इस के बारे में भी कल ही सवाल पूछ लिए जाएं, इन को एक दिन और दे दिया जाए।

**Mr. Speaker** : Next question please. (ਵਿਘਨ)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਸਵਾਲ ਹੈ, ਲੱਖਾਂ ਰੁਪਏ ਦੀ ਜ਼ਮੀਨ ਹੈ, ਆਪ ਦੀ ਮਿਹਰਬਾਨੀ ਨਾਲ ਅਸੀਂ ਇਹ ਸਾਰੀ ਗਲ ਅਤੇ ਇਨ੍ਹਾਂ ਦੀ ਲੁੱਟ ਦਿਖਾਉਣ ਲਈ ਦੋ ਕੁ ਸਵਾਲ ਕਰਨਾ ਚਾਹੁੰਦੇ ਹਾਂ ...

**Finance Minister** : I strongly protest against this. These are wild allegations. (*Interruption*) Absolutely wrong, It is not proper to level charges against an individual/organisation.

**ਸਰਦਾਰ ਕਿਰਪਾਲ ਸਿੰਘ** : ਅਸੀਂ ਇਥੇ ਸਾਰੀ ਗਲ ਰਖਾਂਗੇ ਅਤੇ ਦਸਾਂਗੇ ਕਿ ਕਿਵੇਂ ਲੁੱਟ ਰਹੇ ਹਨ.. (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਵਾਲ ਇਹ ਹੈ ਕਿ ਅਗਰ ਅੰਮ੍ਰਿਤਸਰ ਦੀ ਮਿਉਨਿਸਪੈਲਟੀ ਨੇ ਲਗਭਗ ਨਾਮੀਨਲ ਰੈਂਟ ਤੇ ਉਹ ਜ਼ਮੀਨ 30 ਸਾਲਾਂ ਲਈ ਲੀਜ਼ ਤੇ ਦਿੱਤੀ ਤਾਂ ਕੀ ਸਰਕਾਰ ਨੇ ਚੈਕ ਕੀਤਾ ਕਿ ਇਸ ਦੀ ਮੈਨੇਜਿੰਗ ਕਮੇਟੀ ਤੇ ਸ਼ਰਤ ਲਗੀ ਹੋਈ ਹੈ ਕਿ ਉਹ ਕਿੰਨੇ ਚਿਰ ਪਿਛੋਂ ਮਿਲਿਆ ਕਰੇਗੀ ਅਤੇ ਉਸ ਵਿਚ ਮਿਉਨਿਸਪੈਲਿਟੀ ਦੇ ਨੁਮਾਇੰਦੇ ਬੈਠਿਆ ਕਰਨਗੇ ?

ਪਾਰਟ 'ਸੀ' ਦੇ ਜਵਾਬ ਵਿਚ ਇਹ ਦਸਿਆ ਗਿਆ ਹੈ ਕਿ ਮਾਮਲਾ ਵਿੱਤ ਮੰਤਰੀ ਨੂੰ ਭੇਜ ਦਿਤਾ ਹੈ ਪਰ ਸਵਾਲ ਦਾ ਸਬੰਧ ਤਾਂ ਮਿਉਨਿਸਪਲ ਕਮੇਟੀ ਨਾਲ ਸੀ ਤਾਕਿ ਜਿਹੜੇ ਇਲਜ਼ਾਮ ਲਗਾਏ ਗਏ ਸਨ, ਉਨ੍ਹਾਂ ਦੀ ਵੈਰੀਫਿਕੇਸ਼ਨ ਕੀਤੀ ਜਾ ਸਕੇ...(ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਕੰਡੀਸ਼ਨਾਂ ਇਸ ਕੇਸ ਵਿਚ ਲਗਾਈਆਂ ਗਈਆਂ ਮੈਂ ਉਹ ਪੜ੍ਹ ਦਿੰਦਾ ਹਾਂ ਅਤੇ ਇਸ ਵਿਚ ਕਿਸੇ ਕਿਸਮ ਦੀ ਵੇਰੀਏਸ਼ਨ ਨਹੀਂ ਕੀਤੀ ਗਈ ।

The following conditions were laid down—

1. The lessee would deposit with the Municipal Committee the amouut of lease in advance in the first week of April.

**Chaudhri Balbir Singh** : In Punjabi please.

(*Interruptions and Noise*)

**Mr. Speaker** : Order please.

**ਵਿੱਤ ਮੰਤਰੀ** : ਪਹਿਲੀ ਇਹ ਕਿ ਜੋ ਲੀਜ਼ ਮਨੀ, ਮਿਉਨਿਸਪਲ ਕਮੇਟੀ ਡਿਸਾਈਡ ਕਰੇਗੀ ਉਹ ਇਨ ਐਡਵਾਂਸ ਅਪ੍ਰੈਲ ਦੇ ਪਹਿਲੇ ਹਫ਼ਤੇ ਵਿਚ ਡਿਪਾਜ਼ਿਟ ਕਰਵਾ ਦਿਤਾ ਜਾਵੇਗਾ ।

ਦੂਜਾ ਇਹ ਕਿ ਲੈਸੀ ਆਪਣੀ ਕੰਨਸਟ੍ਰਕਸ਼ਨ ਮਿਉਨਿਸਪਲ ਕਮੇਟੀ ਜਾਂ ਇੰਪਰੂਵਮੈਂਟ ਟ੍ਰਸਟ ਕੋਲੋਂ ਪਾਸ ਹੋਏ ਨਕਸ਼ੇ ਦੀ ਤਰੀਕ ਤੋਂ ਤਿੰਨ ਸਾਲ ਦੇ ਅੰਦਰ ਅੰਦਰ ਕੰਪਲੀਟ ਕਰ ਲਵੇਗਾ ।

ਤੀਜਾ ਇਹ ਕਿ ਲੈਸੀ ਇਸ ਬਿਲਡਿੰਗ ਦਾ ਕੋਈ ਹਿੱਸਾ ਜਾਂ ਸਾਰਾ ਮਿਉਨਿਸਪਲ ਕਮੇਟੀ ਦੀ ਇਜਾਜ਼ਤ ਤੋਂ ਬਿਨਾਂ ਕਿਰਾਏ ਤੇ ਨਹੀਂ ਦੇਵੇਗਾ ਅਤੇ ਇਸ ਤਰ੍ਹਾਂ ਕੀਤੇ ਜਾਣ ਦਾ ਪਤਾ ਲਗਣ ਤੇ ਲੀਜ਼ ਕੈਂਸਲ ਸਮਝਿਆ ਜਾਵੇਗਾ । ਨਾ ਹੀ ਇਸ ਨੂੰ ਮਾਰਗੇਜ ਕਰੇਗਾ ।

ਚੌਥਾ ਮਿਆਦ ਖ਼ਤਮ ਹੋਣ ਤੇ ਲੈਸੀ ਨੂੰ ਮਲਬਾ ਆਪਣੇ ਖਰਚ ਤੇ ਹਟਾਣਾ ਪਏਗਾ ।

ਪੰਜਵਾਂ ਇਹ ਕਿ ਫੀਸ ਅਤੇ ਬਾਕੀ ਦੇ ਸਾਰੇ ਟੈਕਸ ਆਦਿ ਲੈਸੀ ਨੂੰ ਅਦਾ ਕਰਨੇ ਪੈਣਗੇ ।

ਛੇਵਾਂ ਕੰਡੀਸ਼ਨਜ਼ ਆਫ ਟ੍ਰਸਟ ਮੰਨਣੀਆਂ ਪੈਣਗੀਆਂ ।

ਇਹ ਮੈਂ ਇਸ ਲਈ ਅਰਜ਼ ਕੀਤਾ ਹੈ ਕਿ ਇਹ ਕੰਡੀਸ਼ਨਾਂ ਹਰ ਜੋ ਇਸ ਕੇਸ ਵਿਚ ਲਗਾਈਆਂ ਗਈਆਂ ਹਨ ਅਤੇ ਯੂਨੀਫਾਰਮ ਹਨ, ਇਨ੍ਹਾਂ ਵਿਚ ਕੋਈ ਵੇਰੀਏਸ਼ਨ ਨਹੀਂ ਕੀਤੀ ਗਈ। ਇਸ ਲਈ ਵੇਰੀਏਸ਼ਨ ਦੀ ਗਲ ਤਾਂ ਮੈਂ ਮੰਨਣ ਨੂੰ ਤਿਆਰ ਨਹੀਂ ਹਾਂ। ਇਹ ਸੁਜੈਸ਼ਨਜ਼ ਮੈਂ ਆਨਰੇਬਲ ਮੈਂਬਰਾਂ ਤੋਂ ਲੈ ਸਕਦਾ ਹਾਂ ਕਿ ਇਸ ਵਿਚ ਕਿਸ ਤਰੀਕੇ ਨਾਲ ਬਿਹਤਰੀ ਲਿਆਂਦੀ ਜਾ ਸਕਦੀ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਵਿੱਤ ਮੰਤਰੀ ਸਾਹਿਬ ਦਸਣਗੇ ਕਿ ਮਿਊਨਿਸਪਲ ਕਮੇਟੀ ਨੇ ਪਹਿਲਾਂ ਇਹ ਪਾਸ ਕੀਤਾ ਸੀ ਕਿ ਇਸ ਥਾਂ ਨੂੰ ਲੋਕ ਹਿਤ ਦੇ ਕੰਮਾਂ ਲਈ ਵਰਤਿਆ ਜਾਵੇਗਾ ? ਇਸ ਫੈਸਲੇ ਦੀ ਪਰਵਾਹ ਨਾ ਕਰਕੇ ਅਤੇ ਇਸ ਫੈਸਲੇ ਨੂੰ ਪਰ੍ਹਾਂ ਕਰਕੇ ਇਕ ਇਕਲੇ ਆਦਮੀ ਨੂੰ ਜ਼ਮੀਨ ਅਲਾਟ ਕਰ ਦਿਤੀ ਗਈ ਅਤੇ ਜਿਹੜੀਆਂ ਇਹ ਸ਼ਰਤਾਂ ਵਿੱਤ ਮੰਤਰੀ ਸਾਹਿਬ ਨੇ ਸੁਝਾਈਆਂ ਹਨ ਇਹ ਆਪਣੇ ਆਦਮੀਆਂ ਨੂੰ ਫੇਵਰ ਕਰਨ ਲਈ ਰਖੀਆਂ ਗਈਆਂ ਹਨ। ਕੀ ਇਹ ਜ਼ਰੂਰੀ ਨਹੀਂ ਸੀ ਰੂਲਜ਼ ਦੇ ਮੁਤਾਬਿਕ ਕਿ ਮਿਊਨਿਸਪਲ ਕਮੇਟੀ ਦੇ ਦੋ ਨੁਮਾਇੰਦੇ ਇਸ ਸੰਸਥਾ ਨਾਲ ਸਬੰਧਤ ਕੀਤੇ ਜਾਣ ਪਰ ਇਹ ਵੀ ਨਹੀਂ ਕੀਤਾ ਗਿਆ, ਨਾ ਇਸ ਸੰਸਥਾ ਦੇ ਅਕਾਊਂਟਸ ਦਾ ਕੋਈ ਪਤਾ ਹੈ ਅਤੇ ਇਕ ਬੋਗਸ ਸੁਸਾਇਟੀ ਨੂੰ ਜ਼ਮੀਨ ਅਲਾਟ ਕਰ ਦਿਤੀ ਗਈ। ਇਸ 420 ਵਿਚ ਸਰਕਾਰ ਆਪ ਹਿਸੇਦਾਰ ਬਣ ਗਈ ਹੈ ? (ਵਿਘਨ)

**ਵਿੱਤ ਮੰਤਰੀ :** ਸਪੀਕਰ ਸਾਹਿਬ, ਜਿਹੜੀ ਇਸ ਤਰ੍ਹਾਂ ਦੀ ਸੰਸਥਾ ਹੋਵੇ ਅਤੇ ਰਜਿਸਟਰ ਨਾ ਹੋਈ ਹੋਵੇ ਉਸਨੂੰ ਐਜੂਕੇਸ਼ਨ ਡਿਪਾਰਟਮੈਂਟ ਕਦੇ ਰਿਕਗਨਾਈਜ਼ ਨਹੀਂ ਕਰਦਾ। ਇਸ ਲਈ ਜਿਹੜੇ ਚਾਰਜ ਸਰਦਾਰ ਕਿਰਪਾਲ ਸਿੰਘ ਹੋਰਾਂ ਲਗਾਏ ਹਨ ਇਨ੍ਹਾਂ ਨੂੰ ਮੈਂ ਪਹਿਲਾਂ ਵੀ ਕਿਹਾ ਹੈ ਕਿ ਕਹਿਣ ਤਾਂ ਵੇਖ ਲਵਾਂਗਾ ਪਰ ਇਹ ਕਹਿਣਾ ਕਿ ਇਹ ਸੰਸਥਾ ਬੋਗਸ ਹੈ ਅਤੇ ਜਨ ਸੰਘੀ ਅੰਮ੍ਰਿਤਸਰ ਸ਼ਹਿਰ ਨੂੰ ਖਾ ਰਹੇ ਹਨ ਠੀਕ ਨਹੀਂ। ਇਹ ਵਾਈਲਡ ਐਲੀਗੇਸ਼ਨਜ਼ ਹਨ, ਜਿਨ੍ਹਾਂ ਨੂੰ ਰਿਫਊਟ ਕਰਦਾ ਹਾਂ ਅਤੇ ਕਨਡੈਮ ਕਰਦਾ ਹਾਂ ( ਵਿਘਨ )

ਦੂਜੀ ਗਲ ਇਹ ਵੀ ਮੈਂ ਦਸ ਦੇਣੀ ਚਾਹੁੰਦਾ ਹਾਂ ਕਿ ਅਜੇ ਤਕ ਇਸ ਦੀ ਐਪਰੂਵਲ ਨਹੀਂ ਦਿਤੀ ਗਈ। ਆਨਰੇਬਲ ਮੈਂਬਰ ਨੇ ਇਕ ਲੈਟਰ ਸੀ. ਐਮ. ਸਾਹਿਬ ਨੂੰ ਲਿਖਿਆ ਸੀ ਉਹ ਮੇਰੇ ਪਾਸ ਭੇਜ ਦਿਤਾ ਗਿਆ ਹੈ । ਉਸ ਬਾਰੇ ਵੀ ਜਾਂਚ ਕੀਤੀ ਜਾ ਰਹੀ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਵਿੱਤ ਮੰਤਰੀ ਸਾਹਿਬ ਇਹ ਦਸਣਗੇ ਕਿ ਜੇਕਰ ਇਸ ਸੰਸਥਾ ਦੇ ਆਰਟੀਕਲਾਂ ਵਿਚ ਇਹ ਗਲ ਹੋਵੇ ਕਿ ਇਸ ਦੀ ਮੈਨੇਜਿੰਗ ਕਮੇਟੀ ਨੂੰ ਬਣਾਉਣ ਅਤੇ ਹਟਾਉਣ ਦਾ ਇਖਤਿਆਰ ਸ੍ਰੀ ਸਤ ਪਾਲ ਪਾਸ ਹੋਵੇਗਾ ਅਤੇ ਇਹ ਵਨ ਮੈਨ ਸ਼ੋ ਹੋਵੇਗਾ ਤਾਂ ਕੀ ਸਰਕਾਰ ਅਜਿਹੀ ਸੁਸਾਇਟੀ ਨੂੰ ਬੋਗਸ ਸਮਝੇਗੀ ਜਾਂ ਨਹੀਂ ?

**ਵਿੱਤ ਮੰਤਰੀ :** ਮੈਂ ਬੜਾ ਹੈਰਾਨ ਹਾਂ ਕਿ ਲੀਜ਼ ਦੇਣ ਵਿਚ ਆਰਟੀਕਲ ਆਫ ਐਸੋਸੀਏਸ਼ਨ ਨੂੰ ਸਰਕਾਰ ਕਿਵੇਂ ਚੇਂਜ ਕਰ ਸਕਦੀ ਹੈ। ਇਹ ਤਾਂ ਫਾਰ ਰੀਚਿੰਗ ਇਫੈਕਟ ਦੀ ਗਲ ਕਰਦੇ ਹਨ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਮੂਰੇ ਉਥੇ ਬਿਠਾਏ ਹੋਏ ਹਨ (ਵਿਘਨ)

**ਸ੍ਰੀ ਮਨਮੋਹਨ ਕਾਲੀਆ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਰਦਾਰ ਕਿਰਪਾਲ ਸਿੰਘ ਹੋਰਾਂ ਰੌਲਾ ਪਾਇਆ ਹੋਇਆ ਹੈ ਇਨ੍ਹਾਂ ਨੂੰ ਕਮ ਸੇ ਕਮ ਅਕਲ ਤੋਂ ਤਾਂ ਕੰਮ ਲੈਣਾ ਚਾਹੀਦਾ ਹੈ

( ਵਿਘਨ ਸ਼ੋਰ ) ( ਆਵਾਜ਼ਾਂ : ਇਹ ਲਫਜ਼ ਵਿਦਡਰਾ ਹੋਣੇ ਚਾਹੀਦੇ ਹਨ ( ਵਿਘਨ )

**ਸ੍ਰੀ ਸਪੀਕਰ** : ਇਹ ਲਫਜ਼ ਅਨਪਾਰਲੀਮੈਂਟਰੀ ਹੈ ਇਸ ਨੂੰ ਵਿਦਡਰਾ ਕਰੋ। ( ਵਿਘਨ ) ( This word is unparliamentary. The hon Member should withdraw it.)

**ਸ੍ਰੀ ਮਨਮੋਹਨ ਕਾਲੀਆ** : ਮੈਂ ਇਹ ਲਫਜ਼ ਵਿਦਡਰਾ ਕਰਦਾ ਹਾਂ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ... ਵਿਘਨ

**Mr. Speaker** : Please take your seat.

**ਸ੍ਰੀ ਮਨਮੋਹਨ ਕਾਲੀਆ**—ਜਿਸ ਗਲ ਤੇ ਫਾਜ਼ਲ ਦੋਸਤ ਨੇ ਇਤਰਾਜ਼ ਕੀਤਾ ਹੈ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਪਨੀਆਂ ਵਿਚ ਹੋਰ ਪ੍ਰੋਸੀਜਰ ਹੈ ਆਦਮੀ ਨਾਮੀਨੇਟ ਕਰਨ ਦਾ ਅਤੇ ਜਿਹੜੀਆਂ ਸੰਸਥਾਵਾਂ ਰਜਿਸਟਰ ਕੀਤੀਆਂ ਗਈਆਂ ਹੋਣ ਚੈਰੀਟੇਬਲ ਐਨਡਾਉਮੈਂਟ ਐਕਟ ਦੇ ਅਧੀਨ ਉਨ੍ਹਾਂ ਤੇ ਇਸ ਤਰ੍ਹਾਂ ਨਹੀਂ ਕੀਤਾ ਜਾ ਸਕਦਾ। ਇਹ ਮੈਂਬਰ ਸਾਹਿਬ ਇਸ ਗਲਤ ਫਹਿਮੀ ਵਿੱਚ ਹਨ ਅਤੇ ਕੰਪਨੀ ਅਤੇ ਐਸੋਸੀਏਸ਼ਨ ਵਿਚ ਫਰਕ ਨਹੀਂ ਸਮਝ ਰਹੇ ਅਤੇ ਆਰਟੀਕਲਾਂ ਨੂੰ ਚੇਂਜ ਕਰਨ ਦੀ ਗਲ ਕਰ ਰਹੇ ਹਨ।

**Mr. Speaker** : Please take your seat.

.............

## TOUR BY MINISTERS FOR INDUSTRIES AND FINANCE

*112. **Comrade Satya Pal Dang** : Will the Chief Minister be pleased to—

(a) lay on the Table copies of tour programmes of Industries Minister and Finance Minister, Punjab, undertaken by each from the date on which they took office upto 28.2.69;

(b) state the purpose for which the tours were undertaken, whether official or private;

(c) state the T.A. drawn by each one of them for the tours referred to above ?

**Sardar Gurnam Singh** :

(a) & (b) The requisite information is contained in Annexures I and II which are laid on the Table of the House.

(c) No T.A. has been drawn so far.

[ (ਏ) ਤੇ (ਬੀ) ਲੋੜੀਂਦੀ ਸੂਚਨਾ ਅਨੁਲਗ I ਅਤੇ II ਵਿਚ ਦਿੱਤੀ ਗਈ ਹੈ ਜਿਹੜੇ ਕਿ ਸਭਾ ਦੇ ਸਾਹਮਣੇ ਪੇਸ਼ ਹਨ।

(ਸੀ) ਹਾਲੇ ਤਕ ਕੋਈ ਟੀ. ਏ. ਨਹੀਂ ਲਿਆ।]

## ANNEXURE I

*T. A. Particulars of Shri Balram Dass Tandon, Industries Minister, Punjab, for the month of February, 1969.*

| | | | | | | |
|---|---|---|---|---|---|---|
| igarh | 18-2-1969 | 18.00 | Amritsar | 18-2-1969 | 22.30 | Addressed/Officers of the district in C House. Met the public of Nawankot an Atma Singh Addressed Family Planning nar. Addressed the district Officers. alon C.M. Opening the Ayurvedic ispensa Amritsar. Addressed a huge public me Katra Jaimal Singh with C.M. |
| | 19-2-1969 | stay at | Amritsar | | | |
| | 20-2-1969 | stay at | Amritsar | | | |
| | 21-2-1969 | stay at | Amritsar | | | |
| sar | 22-2-1969 | 8.30 | Jullundur | 22-2-1969 | 11.15 | Received deputations from the industr and Public. Addressed a meeting in the C House. |
| dur | 22-2-1969 | 22.30 | Chandigarh | 22-2-1969 | 1.30 | |
| igarh | 24-2-1969 | 8.20 | Abohar | 24-2-1969 | 12.30 | Received deputation from the public/tr Heard public grievances and addressed meetings at villages Umarpura, Bhaguwal Banwala. |
| r | 25-2-1969 | 14.00 | Malout | 25-2-1969 | 15.00 | |
| it | 25-2-1969 | 20.15 | Chandigarh | 26-2-1969 | 00-30 | |
| igarh | 26-2-1969 | 11.50 | Beas | 26-2-1969 | 14.45 | Addressed a huge public meeting at But |
| | 26-2-1969 | 19.20 | Chandigarh | 26-2-1969 | 22-30 | |
| igarh | 27-2-1969 | 14.30 | Rupar | 27-2-1969 | 15.00 | Presided over the annual Prize distrib function of the Public Hindu Higher S dary School, Rupar. |
| | 27-2-1969 | 20.15 | Chandigarh | 27-2-1969 | 21.30 | |

(Chief Minister)

ANNEXURE II

*T. A. details of Shri Krishan Lal, Finance Minister, Punjab, for the month of February, 1969.*

| Date | | Place | Time | Mode | Purpose |
|---|---|---|---|---|---|
| 19.2.1969 | Dep. | Chandigarh | 1.30 p.m. | Govt. Car. | |
| | Arr. | Amritsar | 5.30 p.m. | —do— | Meet deputations. |
| 20.2.1969 | | | 10.00 a.m. | | Address Officers. |
| | Dep. | Amritsar | 12.30 p.m. | —do— | |
| | Arr. | Patiala | 4.10 p.m. | —do— | Address Officers and attend Prize distribution function of Punjab University. |
| 1.2.1969 | Dep. | Patiala | 7.00 a.m. | —do— | |
| | Arr. | Amritsar | 11.30 a.m. | —do— | Meet deputations |
| 22.2.1969 | Dep. | Amritsar | 8.30 a.m. | —do— | |
| | Arr. | Muktsar | 12.00 noon | —do— | —do— |
| | Dep. | Muktsar | 3.45 p.m. | —do— | |
| | Arr. | Malot | 4.20 p.m. | —do— | —do— |
| 23.2.1969 | Dep. | Malot | 9.40 p.m. | —do— | |
| | Arr. | Patiala | 12.40 a.m. | —do— | |
| | Dep. | Patiala | 8.00 a.m. | —do— | |
| | Arr. | Chandigarh | 9.00 a.m. | —do— | |
| | Dep. | Chandigarh | 10.30 a.m. | —do— | Accompanied Foreign Minister of Indonesia. |
| | Arr. | Nangal | 1.30 a.m. | | |
| | Dep. | Nangal | 3.00 p.m. | —do— | |
| | Arr. | Chandigarh | 5.00 p.m. | —do— | |
| 25.2.1969 | Dep. | Chandigarh | 1.15 p.m. | —do— | |
| | Arr. | Khijrabad | 5.15 p.m. | —do— | Meet deputations. |
| | Dep. | Khijrabad | 5.15 p.m. | —do— | |
| | Arr. | Chandigarh Via Kurali | 7.30 p.m. | —do— | |
| 26.2.1969 | Dep. | Chandigarh | 9.45 p.m. | —do— | |
| | Arr. | Jullundur | 12.30 p.m. | —do— | |
| 27.2.1969 | Dep. | Jullundur | 8.30 a.m. | —do— | |
| | Arr. | Amritsar | 10.00 a.m. | —do— | |
| 28.2.1969 | Dep. | Amritsar | 6.00 a.m. | —do— | |
| | Arr. | Ludhiana | 9.45 a.m. | —do— | —do— and address district Officers. |
| 1.3.1969 | Dep. | Ludhiana | 9.45 a.m. | —do— | |
| | Arr. | Chandigarh | 11.30 a.m. | —do— | |

## ਅਨੁਲਗ I

ਸ਼੍ਰੀ ਬਲਰਾਮ ਦਾਸ ਟੰਡਨ ਉਦਯੋਗ ਮੰਤਰੀ ਪੰਜਾਬ ਦਾ ਫਰਵਰੀ ਮਹੀਨਾ, 1969 ਦੇ ਦੌਰਾ ਦਾ ਵੇਰਵਾ ।

| | | | | | | |
|---|---|---|---|---|---|---|
| ਚੰਡੀਗੜ੍ਹ | 18.2.69 | | ਅੰਮ੍ਰਿਤਸਰ | 18.2.69 | 22.30 | ਸਰਕਟ ਹਾਊਸ ਵਿਚ ਜ਼ਿਲ੍ਹੇ ਦੇ ਅਫਸਰਾਂ ਨੂੰ ਭਾਸ਼ਨ ਦਿੱਤਾ । ਨਵਾਂ ਕੋਟ ਅਤੇ ਕੋਟ ਆਤਮਾ ਸਿੰਘ ਦੇ ਲੋਕਾਂ ਨੂੰ ਮਿਲੇ । ਪਰਿਵਾਰ ਨਿਯੋਜਨ ਗੋਸ਼ਟੀ ਤੇ ਭਾਸ਼ਨ ਦਿੱਤਾ । ਮੁੱਖ ਮੰਤਰੀ ਨਾਲ ਜ਼ਿਲ੍ਹਾ ਅਫਸਰਾਂ ਨੂੰ ਭਾਸ਼ਨ ਦਿਤਾ । ਅੰਮ੍ਰਿਤਸਰ ਆਯੁਰਵੈਦਿਕ ਡਿਸਪੈਂਸਰੀ ਦਾ ਉਦਘਾਟਨ ਕੀਤਾ । ਮੁੱਖਮੰਤਰੀ ਨਾਲ ਕਟਰਾ ਜੈਮਲ ਸਿੰਘ ਵਿਚ ਇਕ ਭਾਰੀ ਜਲਸੇ ਨੂੰ ਸੰਬੋਧਨ ਕੀਤਾ । |
| | 19.2.69 | | ਅੰਮ੍ਰਿਤਸਰ ਠਹਿਰੇ | | | |
| | 20.2.69 | | ਅੰਮ੍ਰਿਤਸਰ ਠਹਿਰੇ | | | |
| | 21.2.69 | | ਅੰਮ੍ਰਿਤਸਰ ਠਹਿਰੇ | | | |
| ਅੰਮ੍ਰਿਤਸਰ | 22.2.69 | 8 30 | ਜਲੰਧਰ | 22.2.69 | 11.15 | ਉਦਯੋਗ ਪਤੀਆਂ ਅਤੇ ਲੋਕਾਂ ਦੇ ਪ੍ਰਤਿਨਿਧ ਮੰਡਲਾਂ ਨੂੰ ਮਿਲੇ । |
| ਜਲੰਧਰ | 22.2.69 | 22.20 | ਚੰਡੀਗੜ੍ਹ | 23.2.69 | 1.30 | |
| ਚੰਡੀਗੜ੍ਹ | 24.2.69 | 8.30 | ਅਬੋਹਰ | 24.2.69 | 12.30 | ਵਪਾਰੀਆਂ ਅਤੇ ਲੋਕਾਂ ਦੇ ਪ੍ਰਤਿਨਿਧ ਮੰਡਲਾਂ ਨੂੰ ਮਿਲੇ । ਲੋਕਾਂ ਦੀਆਂ ਸ਼ਕਾਇਤਾਂ ਨੂੰ ਸੁਣਿਆਂ ਅਤੇ ਉਮਰਪੁਰਾ, ਭਾਗੂ ਵਾਲਾ ਅਤੇ ਬਨਵਾਲਾ ਦੇ ਪਿੰਡਾਂ ਵਿਚ ਜਲਸਿਆਂ ਨੂੰ ਸੰਬੋਧਨ ਕੀਤਾ । |
| ਅਬੋਹਰ | 25.2.69 | 14.00 | ਮਲੋਟ | 25.2.69 | 15.00 | |
| ਮਲੋਟ | 25.2.69 | 20.15 | ਚੰਡੀਗੜ੍ਹ | 26.2.69 | 0.30 | |
| ਚੰਡੀਗੜ੍ਹ | 26.2.69 | 11.50 | ਬਿਆਸ | 26.2.69 | 14.45 | ਬੂਟਾਲੇ ਵਿਚ ਇਕ ਭਾਰੀ ਜਲਸੇ ਨੂੰ ਸੰਬੋਧਨ ਕੀਤਾ । |
| ਬਿਆਸ | 26.2.69 | 19.20 | ਚੰਡੀਗੜ੍ਹ | 26.2.69 | 22.30 | |
| ਚੰਡੀਗੜ੍ਹ | 27.2.69 | 14.30 | ਰੋਪੜ | 27.2.69 | 15.00 | ਪਬਲਿਕ ਹਿੰਦੂ ਹਾਇਰ ਸੈਕੰਡਰੀ ਸਕੂਲ, ਰੋਪੜ ਦੇ ਸਾਲਾਨਾ ਇਨਾਮ ਵੰਡਣ ਦੇ ਸਮਾਗਮ ਦੀ ਪਰਧਾਨਗੀ ਕੀਤੀ । |
| ਰੋਪੜ | 27.2.99 | 20.15 | ਚੰਡੀਗੜ੍ਹ | 27.2.69 | 21.30 | |

[Chief Minister]

## ਅਨੁਲਗ II

[ਸ੍ਰੀ ਕ੍ਰਿਸ਼ਨ ਲਾਲ ਵਿੱਤ ਮੰਤਰੀ ਪੰਜਾਬ, ਦਾ ਫਰਵਰੀ ਮਹੀਨੇ, 1969, ਦੇ ਦੌਰੇ ਦਾ ਵੇਰਵਾ

| | | | |
|---|---|---|---|
| 19.2.69 | ਚੰਡੀਗੜ੍ਹ | 1.30 | ਡੈਪੂਟੇਸ਼ਨ ਨੂੰ ਮਿਲੇ। |
| | ਅੰਮ੍ਰਿਤਸਰ | 5.20 | |
| 20.2.69 | ਅੰਮ੍ਰਿਤਸਰ | 10.00 | ਅਫਸਰਾਂ ਨੂੰ ਭਾਸ਼ਨ ਦਿੱਤਾ। |
| | ਅੰਮ੍ਰਿਤਸਰ | 12.30 | ਅਫਸਰਾਂ ਨੂੰ ਭਾਸ਼ਨ ਦਿੱਤਾ ਅਤੇ ਪੰਜਾਬੀ |
| | ਪਟਿਆਲਾ | 4.20 | ਯੂਨੀਵਰਸਿਟੀ ਦੇ ਸਾਲਾਨਾ ਇਨਾਮ ਵੰਡਣ ਦੇ ਸਮਾਗਮ ਵਿਚ ਸ਼ਾਮਲ ਹੋਏ। |
| 21.2.69 | ਪਟਿਆਲਾ | 7.00 | ਡੈਪੂਟੇਸ਼ਨਾਂ ਨੂੰ ਮਿਲੇ। |
| | ਅੰਮ੍ਰਿਤਸਰ | 11.30 | |
| 22.2.69 | ਅੰਮ੍ਰਿਤਸਰ | 8.30 | |
| | ਮੁਕਸਰ | 12.00 | |
| | ਮੁਕਸਰ | 3.45 | |
| | ਮਲੋਟ | 4.20 | ,, |
| 23.2.69 | ਮਲੋਟ | 9.40 | |
| | ਪਟਿਆਲਾ | 12.40 | ,, |
| 23.2.69 | ਪਟਿਆਲਾ | 8.00 | |
| | ਚੰਡੀਗੜ੍ਹ | 9.00 | ਇੰਡੋਨੇਸ਼ੀਆ ਦੇ ਵਿਦੇਸ਼ ਮੰਤਰੀ ਦਾ ਸਾਥ |
| | ਚੰਡੀਗੜ੍ਹ | 10.30 | ਕੀਤਾ। |
| | ਨੰਗਲ | 1.30 | |
| | ਨੰਗਲ | 3 00 | |
| | ਚੰਡੀਗੜ੍ਹ | 5.00 | |
| 25.2.69 | ਚੰਡੀਗੜ੍ਹ | 1.15 | ਡੈਪੂਟੇਸ਼ਨਾਂ ਨੂੰ ਮਿਲੇ। |
| | ਖਿਜਰਾਬਾਦ | 3.15 | |
| | ਖਿਜਰਾਬਾਦ | 5.15 | |
| | ਚੰਡੀਗੜ੍ਹ | 7.30 | |
| | ਵਾਇਆ ਕੁਰਾਲੀ | | |
| 26.2 69 | ਚੰਡੀਗੜ੍ਹ | 9.45 | ,, |
| | ਜਲੰਧਰ | 12.30 | |
| 27.2.69 | ਜਲੰਧਰ | 8.30 | ,, |
| | ਅੰਮ੍ਰਿਤਸਰ | 10.00 | ,, |
| 28.2.69 | ਅੰਮ੍ਰਿਤਸਰ | 6.00 | ,, ਅਤੇ ਜ਼ਿਲਾ ਦੇ |
| | ਲੁਧਿਆਣਾ | 9.00 | ਅਫਸਰਾਂ ਨੂੰ ਸੰਬੋਧਨ ਕੀਤਾ। |
| 1.3.69 | ਲੁਧਿਆਣਾ | 9.45 | |
| | ਚੰਡੀਗੜ੍ਹ | 11.30 | ,, ] |

**ਕਾਮਰੇਡ ਸੱਤ ਪਾਲ ਡਾਂਗ :** ਇਹ ਜਿਹੜਾ ਟੰਡਨ ਸਾਹਿਬ ਦਾ ਟੂਰ ਪ੍ਰੋਗਰਾਮ ਦਿਤਾ ਗਿਆ ਹੈ ਇਸ ਵਿਚ ਇਹ ਦਰਜ ਕੀਤਾ ਗਿਆ ਹੈ ਕਿ 24 ਅਤੇ 25 ਫਰਵਰੀ ਨੂੰ ਮਲੌਤ ਅਤੇ ਅਬੋਹਰ ਗਏ ਅਤੇ ਇਨ੍ਹਾਂ ਤਿੰਨ ਤਕਰੀਰਾਂ ਕੀਤੀਆਂ, ਉਮਰਪੁਰਾ, ਭਾਗੂਵਾਲ ਤੇ ਬਨਵਾਲਾ, ਤਾਂ ਕੀ ਇਹ ਲਾਂਬੀ ਦੇ ਹਲਕੇ ਵਿਚ ਜਨ ਸੰਘ ਦੇ ਉਮੀਦਵਾਰ ਦੀਆਂ ਚੋਣਾਂ ਵਿਚ ਮਦਦ ਕਰਨ ਲਈ ਤਕਰੀਰਾਂ ਕਰਨ ਨਹੀਂ ਸਨ ਗਏ ?

**ਮੁੱਖ ਮੰਤਰੀ :** ਮੇਰੇ ਪਾਸ ਤਾਂ ਕੋਈ ਇਸ ਤਰ੍ਹਾਂ ਦੀ ਇਨਫਰਮੇਸ਼ਨ ਨਹੀਂ ।

**ਕਾਮਰੇਡ ਸੱਤ ਪਾਲ ਡਾਂਗ :** ਇਹ ਜਿਹੜਾ ਇਨ੍ਹਾਂ ਨੇ ਸਰਕਾਰੀ ਟੂਰ ਕੀਤਾ ਕੀ ਇਸ ਗਲ ਦੀ ਮੁੱਖ ਮੰਤਰੀ ਸਾਹਿਬ ਪੜਤਾਲ ਕਰਨਗੇ ਕਿ ਇਹ ਲਾਂਬੀ ਦੇ ਹਲਕੇ ਵਿਚ ਤਿੰਨ ਪਿੰਡਾਂ ਵਿਚ ਤਕਰੀਰਾਂ ਕੀਤੀਆਂ, ਜਨਸੰਘ ਦੇ ਉਮੀਦਵਾਰ ਦੇ ਹਕ ਵਿਚ ਕੀਤੀਆਂ ਅਤੇ ਕੀ ਮੁੱਖ ਮੰਤਰੀ ਜੀ ਨੇ ਇਹ ਵਾਜਬ ਸਮਝਿਆ ਕਿ ਇਹ ਜਨ ਸੰਘ ਦੇ ਉਮੀਦਵਾਰ ਦੀ ਚੋਣ ਕੰਪੇਨ ਵਿਚ ਜਾ ਕੇ ਸਰਕਾਰੀ ਖਰਚ ਤੇ ਤਕਰੀਰਾਂ ਕਰਨ ?

**ਮੁੱਖ ਮੰਤਰੀ :** ਗਲ ਇਹ ਕਿ ਜਿਹੜਾ ਤੁਸੀਂ ਵਿਚਾਰ ਦਿਤਾ ਹੈ ਇਸ ਤੇ ਵਿਚਾਰ ਕਰ ਲਵਾਂਗਾ । ਇਨ੍ਹਾਂ ਟੀ. ਏ. ਨਹੀਂ ਲਿਆ ।

**ਕਾਮਰੇਡ ਸੱਤ ਪਾਲ ਡਾਂਗ :** ਇਨ੍ਹਾਂ ਨੇ ਕਿਹਾ ਹੈ ਕਿ ਟੀ. ਏ., ਡੀ. ਏ. ਇਨ੍ਹਾਂ ਨੇ ਨਹੀਂ ਲਿਆ ਤਾਂ ਕੀ ਇਸ ਗਲ ਦਾ ਪਤਾ ਕੀਤਾ ਜਾਂਦਾ ਹੈ ਕਿ ਕਿਹੜਾ ਗੈਰ ਸਰਕਾਰੀ ਦੌਰਾ ਸੀ ਅਤੇ ਕਿਹੜਾ ਸਰਕਾਰੀ, ਅਤੇ ਜਿੰਨੇ ਗੈਰ-ਸਰਕਾਰੀ ਦੌਰੇ ਸਨ ਉਨ੍ਹਾਂ ਦਾ ਪਤਾ ਦਿਤਾ ਜਾਂਦਾ ਹੈ ਅਤੇ ਜਿਹੜਾ ਇਨ੍ਹਾਂ ਨੇ ਇਹ ਕਿਹਾ ਹੈ ਕਿ ਹਾਲੀ ਟੀ. ਏ. ਨਹੀਂ ਲਿਆ ਇਸ ਦਾ ਭਾਵ ਇਹ ਹੈ ਕਿ ਅਜੇ ਬਿਲ ਡਰਾ ਨਹੀਂ ਕੀਤਾ । ਜੇਕਰ ਇਹ ਦੌਰਾ ਗੈਰ ਸਰਕਾਰੀ ਹੁੰਦਾ ਤਾਂ ਸਾਹਮਣੇ ਲਿਖ ਦਿਤਾ ਜਾਂਦਾ ਕਿ ਇਹ ਦੌਰਾ ਗੈਰ-ਸਰਕਾਰੀ ਸੀ । (ਵਿਘਨ) ਮੇਰਾ ਸਪਲੀਮੈਂਟਰੀ ਇਹ ਹੈ ਕਿ ਕੀ ਮਨਿਸਟਰ ਸਾਹਿਬ ਨੇ ਲਾਂਬੀ ਦੇ ਹਲਕੇ ਦਾ ਦੌਰਾ ਕੀਤਾ ਅਤੇ ਤਿੰਨ ਪਬਲਿਕ ਤਕਰੀਰਾਂ ਕੀਤੀਆਂ ਅਤੇ ਇਲੈਕਸ਼ਨ ਕੰਪੇਨ ਵਿਚ ਹਿਸਾ ਲਿਆ ਅਤੇ ਦੋਤਰਾਂ ਦੇ ਪਿੰਡ ਦਾ ਇਕ ਡੈਪੂਟੇਸ਼ਨ ਲੈ ਕੇ ਚੰਡੀਗੜ੍ਹ ਆਏ ਕਿ ਬਾਸੀ ਸਾਹਿਬ ਤੋਂ ਤੁਹਾਡਾ ਸਕੂਲ ਅਪਗ੍ਰੇਡ ਕਰਵਾ ਦਿੰਦੇ ਹਾਂ ਤੁਸੀਂ ਜਨ ਸੰਘ ਦੇ ਉਮੀਦਵਾਰ ਨੂੰ ਵੋਟਾਂ ਪਾਉ ? (ਵਿਘਨ)

**ਮੁੱਖ ਮੰਤਰੀ :** ਨੋਟਿਸ ਦਿਉ ਪਤਾ ਕਰਕੇ ਸਾਰੀਆਂ ਡਿਟੇਲਜ਼ ਲਿਆ ਦਿਆਂਗਾ ।

**चौधरी बलबीर सिंह :** क्या मुख्य मन्त्री महोदय बतायेंगे, जैसा उन्होंने बताया है कि यह टूअर इलेक्शन के सिलसिले में किया गया था ? क्या जो मोटरें सरकारी इस सिलसिले में इस्तेमाल की गई उनके चार्जिज़ इनसे वसूल किये जाएंगे ? यह किस रेट पर चार्ज होंगे ?

**ਸ੍ਰੀ ਸਪੀਕਰ :** ਇਹ ਕਈ ਮੈਂਬਰ ਸਾਹਿਬਾਨ ਦੀ apprehension ਹੈ, ਅਤੇ ਹਰਿਕ ਦੀ ਮੁਖਤਲਿਫ ਹੈ । ਮੁਖ ਮੰਤਰੀ ਜੀ ਇਸ ਦੇ ਮੁਤਾਲਿਕ ਕੁਝ ਦੱਸ ਸਕਦੇ ਹੋਣ ਤਾਂ ਦੱਸ ਦੇਣ । (Several hon. Members have different apprehensions. The hon. Chief Minister, may please express his views in this matter if he likes.)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਗੱਲਾਂ ਪ੍ਰੀਜ਼ਿਊਮ ਕਿਉਂ ਕਰਾਂ ? ਜੋ ਪੁੱਛਿਆ ਸੀ ਉਹ ਮੈਂ ਦਸ ਦਿੱਤਾ ਹੈ । ਅਜੇ ਮੈਂ ਇਸ ਦੇ ਮੁਤਾਲਿਕ ਹੋਰ ਕੋਈ ਵੀ ਗਲ ਦਸ ਨਹੀਂ ਸਕਦਾ ।

**चौधरी बलबीर सिंह :** स्पीकर साहिब, यह आने वाली बात नहीं है । जो हो चुकी है मैं उसके मुताल्लिक पूछ रहा हूं आया ऐसे टूअर्ज़ का जो खर्च उनको देंगे क्या यह कार का किराया काट कर देंगे ?

*(No reply was given)*

**ਸਰਦਾਰ ਸੰਤੋਖ ਸਿੰਘ ਰੰਧਾਵਾ :** ਕੀ ਵਜ਼ੀਰ ਸਾਹਿਬ ਇਹ ਗੱਲ ਦਸਣਗੇ ਕਿ ਲਾਂਬੀ ਦੇ ਹਲਕੇ ਵਿਚ ਇਲੈਕਸ਼ਨ ਜਿਹੜੀ ਲੜੀ ਗਈ, ਉਥੇ ਵਜ਼ੀਰ ਸਾਹਿਬ ਦੀ ਪਰੋਟੈਕਸ਼ਨ ਲਈ ਪੁਲਿਸ ਦਾ ਜਿਹੜਾ ਪ੍ਰਬੰਧ ਕੀਤਾ ਗਿਆ ਸੀ ਉਸ ਤੇ ਸਰਕਾਰ ਦਾ ਕੀ ਖਰਚ ਆਇਆ ?

**ਮੁੱਖ ਮੰਤਰੀ :** ਇਸ ਦੇ ਲਈ ਤੁਸੀਂ ਮੈਨੂੰ ਨੋਟਿਸ ਦਿਉ ਮੈਂ ਦੱਸ ਦਿਆਂਗਾ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਦੱਸਣਗੇ ਜਿਹੜੀ ਭਾਗੋਵਾਲ ਅਤੇ ਲਾਂਬੀ ਲਈ ਸਕੂਲ ਦੇਣ ਦੀ ਬਿਆਨਬਾਜ਼ੀ ਦੀ ਕੰਟਰਾਡਿਕਸ਼ਨ ਹੋਈ ਬਾਸੀ ਸਾਹਿਬ ਅਤੇ ਦੂਸਰੇ ਮੰਤਰੀ ਦੀ, ਇਹਦੇ ਵਿਚੋਂ ਕਿਸ ਦਾ ਬਿਆਨ ਠੀਕ ਹੈ ?

**ਮੁੱਖ ਮੰਤਰੀ :** ਇਸ ਸਵਾਲ ਦੀ ਡੀਟੇਲ ਦਾ ਨੋਟਿਸ ਦਿਉ ਫੇਰ ਦੱਸ ਦੇਵਾਂਗੇ ।

**ਚੌਧਰੀ ਰਾਮ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜਾ ਵਜ਼ੀਰਾਂ ਦਾ ਟੂਰ ਪ੍ਰੋਗਰਾਮ ਛਪਦਾ ਹੈ, ਕੀ ਇਸ ਦੀ ਕਾਪੀ ਚੀਫ਼ ਮਨਿਸਟਰ ਪਾਸ ਨਹੀਂ ਜਾਂਦੀ ?

**ਮੁੱਖ ਮੰਤਰੀ :** ਮੈਂ ਤਾਂ ਟੂਰ ਪ੍ਰੋਗਰਾਮ ਦੀ ਕਾਪੀ ਹਾਉਸ ਦੀ ਮੇਜ਼ ਤੇ ਰੱਖੀ ਹੈ ।

**ਸ੍ਰੀ ਰਾਧਾ ਕ੍ਰਿਸ਼ਨ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਲਾਂਬੀ ਹਲਕੇ ਵਿੱਚ ਜਦੋਂ ਵਜ਼ੀਰ ਦੌਰੇ ਤੇ ਗਏ, ਜਦੋਂ ਉਹ ਇਕ ਜਲਸੇ ਵਿੱਚ ਤਕਰੀਰ ਕਰ ਰਹੇ ਸਨ ਤਾਂ ਇਕ ਮੁੰਡਾ ਉਥੇ ਮੋਟਰ ਸਾਈਕਲ ਦੇ ਹਾਦਸੇ ਵਿੱਚ ਜ਼ਖਮੀ ਹੋਇਆ ? ਇਹ ਕੇਸ ਬਾਅਦ ਵਿੱਚ ਰਜਿਸਟਰ ਹੋਇਆ, ਕੀ ਉਨ੍ਹਾਂ ਨੂੰ ਪਤਾ ਹੈ ?

**ਮੁੱਖ ਮੰਤਰੀ :** ਇਸ ਦੇ ਲਈ ਨੋਟਿਸ ਚਾਹੀਦਾ ਹੈ ਜੀ ।

**ਕਾਮਰੇਡ ਸੱਤ-ਪਾਲ ਡਾਂਗ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ 22 ਤਾਰੀਖ ਨੂੰ ਜਦੋਂ ਖਜ਼ਾਨਾ ਮੰਤ੍ਰੀ ਲਾਂਬੀ, ਇਕ ਜਲਸੇ ਵਿੱਚ ਤਕਰੀਰ ਕਰਨ ਲਈ ਗਏ, ਤਾਂ ਉਥੋਂ ਬਾਦਲ ਸਾਹਿਬ ਲੰਘੇ, ਉਨ੍ਹਾਂ ਨੂੰ ਇਸ ਜਲਸੇ ਵਿੱਚ ਤਕਰੀਰ ਕਰਨ ਲਈ ਕਿਹਾ ਗਿਆ, ਪਰ ਉਨ੍ਹਾਂ ਨੇ ਇਹ ਜਵਾਬ ਦਿੱਤਾ ਕਿ ਮੈਂ ਕਮਿਊਨਿਸਟ ਪਾਰਟੀ ਦੇ ਖਿਲਾਫ ਕਝ ਕਹਿਣਾ ਨਹੀਂ ਚਾਹੁੰਦਾ ।

**ਮੁੱਖ ਮੰਤਰੀ :** ਉਥੇ ਕਮਿਊਨਿਸਟ ਅਤੇ ਜਨ-ਸੰਘ ਇਲੈਕਸ਼ਨ ਲੜ ਰਹੇ ਸਨ, ਮੈਨੂੰ ਇਸ ਗੱਲ ਦੀ ਡੀਟੇਲ ਦਾ ਪਤਾ ਨਹੀਂ ਹਾਂ ਜੇਕਰ ਕੋਈ ਸਵਾਲ ਇਸ ਸਬੰਧ ਵਿਚ ਦਿੰਦੇ ਤਾਂ ਮੈਂ ਜਵਾਬ ਤਿਆਰ ਕਰ ਲੈਂਦਾ ।

**ਵਿੱਤ ਮੰਤਰੀ :** ਮੈਂ ਹਾਉਸ ਦੀ ਵਾਕਫੀਅਤ ਲਈ ਇਹ ਗੱਲ ਕਲੀਅਰ ਕਰ ਦੇਣੀ ਚਾਹੁੰਦਾ ਹਾਂ ਕਿ ਮੈਨੂੰ ਇਕ ਮਿਉਨਿਸਪੈਲਟੀ ਦੀ ਆਰਗੇਨਾਈਜ਼ੇਸ਼ਨ ਦੇ ਕਰਨ ਵਾਸਤੇ ਮਲੋਟ ਜਾਣਾ ਪਿਆ । ਏਥੇ ਤੱਕ ਮੈਂ ਸਰਕਾਰੀ ਕਾਰ ਵਿੱਚ ਗਿਆ; ਉਥੋਂ 4 ਵਜੇ ਮੈਂ ਪ੍ਰਾਈਵੇਟ ਕਾਰ ਲੈਕੇ ਲਾਂਬੀ ਇਕ ਜਲਸੇ ਤਕਰੀਰ ਕੀਤੀ ਅਤੇ ਪ੍ਰਾਈਵੇਟ ਕਾਰ ਵਿੱਚ ਹੀ ਮਲੋਟ ਵਾਪਸ ਆ ਗਿਆ । ਜਿਥੋਂ ਤੱਕ ਸਰਕਾਰੀ ਕੰਮ ਸੀ ਸਰਕਾਰੀ ਕਾਰ ਵਰਤੀ ਅਤੇ ਪ੍ਰਾਈਵੇਟ ਪਰਪਜ਼ ਲਈ ਪ੍ਰਾਈਵੇਟ ਕਾਰ ਦੀ ਵਰਤੋਂ ਕੀਤੀ । (ਤਾੜੀਆਂ)

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਵੇਂ ਉਨ੍ਹਾਂ ਨੇ ਬਿਆਨ ਹਾਊਸ ਵਿੱਚ ਦਿਤਾ ਕਿ 4 ਵਜੇ ਮਲੋਟ ਤੋਂ ਪ੍ਰਾਈਵੇਟ ਕਾਰ ਵਿੱਚ ਗਏ ਪਰ ਜੋ ਕਾਗਜ਼ ਹਾਊਸ ਦੀ ਮੇਜ਼ ਤੇ ਹਨ ਉਸ ਤੇ ਟਾਈਮ ਕੁਝ ਹੋਰ ਹੈ, ਇਸ ਦਾ ਕੀ ਕਾਰਨ ।

**ਵਿੱਤ ਮੰਤਰੀ** : ਇਹ ਹੋ ਸਕਦਾ ਹੈ ਟਾਈਮ ਬਾਰੇ ਗ਼ਲਤ ਇਨਫ਼ਰਮੇਸ਼ਨ ਦਿੱਤੀ ਗਈ ਹੋਵੇ । Then I feel sorry for that.

---

RAJPURA BARRIER ON ABOHAR HANUMANGARH ROAD IN DISTRICT FEROZEPUR

*256. **Chaudhary Satya Dev & Shri Bal Mukand** : Will the Chief Minister be pleased to state—

(a) the date when Rajpura barrier was set up on Abohar Hanumangarh road in Ferozepur district ;

(b) whether any ex-M.L.A. requested the Deputy Commissioner and S.S.P., Ferozepur, in 1967 to shift the said barrier a little towards Rajsthan and S.S.P., Ferozepur, was also taken to said barrier; if so, the reasons for not shifting the said barrier at that time ;

(c) whether the said barrier has now been shifted a little towards the border of Rajsthan ; if so, the date when it was done and the reasons therefor ?

**ਸਰਦਾਰ ਗੁਰਨਾਮ ਸਿੰਘ** : (ੳ) ਇਹ ਬੈਰੀਅਰ 1958 ਵਿੱਚ ਲਾਇਆ ਗਿਆ ਸੀ ।

(ਅ) ਜੀ ਹਾਂ, ਪ੍ਰੰਤੂ ਇਸ ਬੈਰੀਅਰ ਨੂੰ ਉਸ ਸਮੇਂ ਇਸ ਕਰਕੇ ਨਹੀਂ ਬਦਲਿਆ ਗਿਆ ਕਿਉਂਕਿ ਬੈਰੀਅਰ ਸਟਾਫ ਨੂੰ ਨਵੀਂ ਜਗ੍ਹਾ ਬਦਲਣ ਦੇ ਵਿੱਚ ਕੱਚੇ ਕੋਠੇ ਦੁਬਾਰਾ ਬਣਾਉਣੇ ਪੈਣੇ ਸਨ, ਜਿਸ ਲਈ ਫੰਡ ਨਹੀਂ ਸਨ । ਸਰਕਲ ਅਫ਼ਸਰ ਦਾ ਇਹ ਭੀ ਵਿਚਾਰ ਸੀ ਕਿ ਇਸ ਨਾਲ ਸਮੱਗਲਿੰਗ ਨੂੰ ਰੋਕਣ ਵਿੱਚ ਦਿਕਤ ਹੋਵੇਗੀ ।

(ੲ) ਜੀ ਹਾਂ, ਮਿਤੀ 6-2-69 ਨੂੰ ਡਿਪਟੀ ਕਮਿਸ਼ਨਰ, ਫੀਰੋਜ਼ਪੁਰ ਨੂੰ ਕਈ ਲੋਕਾਂ ਵਲੋਂ ਸ਼ਕਾਇਤਾਂ ਆਉਂਦੀਆਂ ਸਨ ਕਿ ਬਾਰਡਰ ਦੇ ਨੇੜੇ ਦੇ ਪਿੰਡ ਵਾਸੀਆਂ ਨੂੰ ਆਪਣੇ ਪਿੰਡ ਵਿੱਚ ਸਮਾਨ ਲੈ ਜਾਣ ਵੇਲੇ ਬੈਰੀਅਰ ਤੇ ਨਿਯੁਕਤ ਕੀਤਾ ਸਟਾਫ ਉਨ੍ਹਾਂ ਦੀ ਪੜਤਾਲ ਕਰਦਾ ਹੈ ਅਤੇ ਉਨ੍ਹਾਂ ਨੂੰ ਬਿਨਾਂ ਵਜ੍ਹਾ ਦਿਕੱਤ ਹੁੰਦੀ ਹੈ ।

---

STRIKE OF PUNJAB ROADWAYS EMPLOYEES IN FEBRUARY, 1968

118. **Comrade Satya Pal Dang** : Will the Chief Minister be pleased to state :—

(a) the reasons for the strike of the Punjab Roadways employees in February, 1968, togetherwith the total amount involved in the demand of these employees ;

[Comrade Satya Pal Dang]

(b) whether the services of any temporary workers were terminated because of the said strike ; if so, their number ;

(c) whether any of the said workers have been re-appointed against the new vacancies ; if so, their number togetherwith the names of the Roadways depots in which they have been so appointed ;

(d) the number of employees, if any, who were suspended due to the said strike together with the subsistance allowance so far paid to them ;

(e) whether any of the said employees were dismissed before the present Government took office, if so, their number ;

(f) whether the Government intends to reinstate/reappoint the suspended dismissed employees ?

**ਸਰਦਾਰ ਗੁਰਨਾਮ ਸਿੰਘ :** (ਏ) ਪੰਜਾਬ ਰੋਡਵੇਜ਼ ਦੇ ਵਰਕਰਾਂ ਦੀ ਹੜਤਾਲ ਕਰਨ ਦੇ ਕਾਰਨ ਇਹ ਮੰਗਾਂ ਸਨ :—

1) ਉਨ੍ਹਾਂ ਨੂੰ 1966-67 ਦੇ ਐਕਸ ਗ੍ਰੇਸ਼ਿਆ ਦਾ ਬਕਾਇਆ ਮੁਨਾਫੇ ਦੇ ਹਿਸਾਬ ਤੇ 16% ਹੋਰ ਦਿਤਾ ਜਾਵੇ ।

2) ਪੰਜਾਬ ਰੋਡਵੇਜ਼ ਦੇ ਸਾਰੇ ਕਰਮਚਾਰੀਆਂ ਨੂੰ ਸਰਵਿਸ ਦੇ ਹਿਸਾਬ ਤੇ ਹਰ ਤਿੰਨ ਸਾਲ ਦੀ ਸਰਵਿਸ ਪਿੱਛੇ ਇਕ ਤਰੱਕੀ ਦਿੱਤੀ ਜਾਵੇ ।

3) 8/9 ਫਰਵਰੀ, 1968 ਦੇ ਜਿਹੜੇ ਹੜਤਾਲੀਆਂ ਦੇ ਵਿਰੁੱਧ ਮੁਕੱਦਮੇ ਬਣਾਏ ਗਏ ਹਨ ਉਹ ਵਾਪਸ ਲਿਤੇ ਜਾਣ ।

ਵਰਕਰਾਂ ਨੂੰ 4% ਐਕਸ ਗ੍ਰੇਸ਼ੀਆ ਪਹਿਲਾਂ ਹੀ ਦਿਤਾ ਗਿਆ ਸੀ 16% ਦੇ ਹਿਸਾਬ ਤੇ ਬਾਕੀ ਦੇ ਐਕਸ ਗ੍ਰੇਸਿਆ ਦੀ ਕੁਲ ਰਕਮ 8,85,841.60 ਪੈਸੇ ਬਣਦੀ ਸੀ ।

(ਬੀ) ਹਾਂ ਜੀ 302

(ਸੀ) ਹਾਂ ਜੀ ਉਨ੍ਹਾਂ ਦਾ ਵੇਰਵਾ ਇਸ ਪਰਕਾਰ ਹਨ :—

| | | |
|---|---|---|
| ਅੰਮ੍ਰਿਤਸਰ | = | 4 |
| ਜਲੰਧਰ | = | 11 |
| ਚੰਡੀਗੜ੍ਹ | = | 77 |
| ਪਠਾਨਕੋਟ | = | 4 |
| ਜੋੜ | : | 96 |

(ਡੀ) 1412 ਕਰਮਚਾਰੀ ਮੁਅਤਲ ਕੀਤੇ ਗਏ ਅਤੇ ਉਨ੍ਹਾਂ ਨੂੰ ਮੁਅਤਲੀ ਦਾ ਭੱਤਾ ਰੁ: 8,54,875.45 ਦਿਤਾ ਗਿਆ ।

(ਈ) ਹਾਂ ਜੀ ।

(ਐਫ) ਹਾਂ ਜੀ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਵਰਕਰਜ਼ ਨੂੰ ਮੁੜ ਲੈਣ ਵਾਸਤੇ ਫੈਸਲਾ ਹੋਇਆ ਹੈ ਕਿ ਉਨ੍ਹਾਂ ਨੂੰ ਤਦ ਲਿਆ ਜਾਵੇਗਾ ਜੇਕਰ ਉਹ ਅਦਰਵਾਈਜ਼ ਸੂਟੇਬਲ ਹੋਣ, ਅਦਰਵਾਈਜ਼ ਸੂਟੇਬਲ ਦੀ ਆਖ਼ਿਰ ਇਥੇ ਡੈਫੀਨੀਸ਼ਨ ਕੀ ਹੈ ? ਕੀ ਉਨ੍ਹਾਂ ਨੂੰ ਦੁਬਾਰਾ ਰੱਖਣ ਲਈ ਵੀ ਉਸੇ ਮੈਨੇਜਮੈਂਟ ਦੇ ਰਹਿਮ ਤੇ ਰਖਿਆ ਜਾਵੇਗਾ ਜਿਸ ਨੇ ਪਹਿਲਾਂ ਕੱਢਿਆ ਸੀ ?

**ਮੁੱਖ ਮੰਤਰੀ** : ਨਾਰਮਲ ਹਾਲਾਤ ਵਿਚ ਇੰਟਰਵਿਊ ਕਰਕੇ ਮੈਨੇਜਮੈਂਟ ਰੱਖੇਗੀ, ਇਹ ਅਦਰ ਵਾਈਜ਼ ਸੂਟੇਬਲ ਇਸ ਲਈ ਲਿਖਿਆ ਗਿਆ ਹੈ, ਹੋਰ ਕੋਈ ਗਲ ਨਹੀਂ ।

**ਕਾਮਰੇਡ ਸੱਤ ਪਾਲ ਡਾਂਗ** : ਇਕ ਵੇਰੀ ਪਹਿਲਾਂ ਉਹ ਭਰਤੀ ਹੋਏ ਅਤੇ ਰਿਕਰੂਟਮੈਂਟ ਵੇਲੇ ਉਨ੍ਹਾਂ ਦੀ ਸੂਟੇਬਿਲਿਟੀ ਵੇਖੀ ਜਾਂਦੀ ਹੈ । ਮੁੜ ਕੇ ਉਨ੍ਹਾਂ ਨੂੰ ਰਖਣ ਲਈ ਕੀ ਫੇਰ ਉਨ੍ਹਾਂ ਦੀ ਸੂਟੇਬਿਲਿਟੀ ਦੇਖੀ ਜਾਇਗੀ ?

**ਮੁੱਖ ਮੰਤਰੀ** : ਮੁੜ ਕੇ ਕੋਈ ਗ਼ਲਤੀ ਹੋ ਸਕਦੀ ਹੈ । ਕੋਈ ਨੁਕਸ ਵੀ ਪੈ ਸਕਦਾ ਹੈ ।

**ਡਾਕਟਰ ਅਮੀਰ ਸਿੰਘ** : ਕੀ ਡਿਸਮਿਸ ਹੋਏ ਐਂਪਲਾਈਜ਼ ਨੂੰ ਮੁੜ ਕੇ ਐਂਪਲਾਏ ਕੀਤਾ ਗਿਆ ਹੈ ?

**ਮੁੱਖ ਮੰਤਰੀ** : ਨੋਟਿਸ ਦੇ ਦਿਉ । ਪਤਾ ਕਰਕੇ ਦਸ ਦਿਆਂਗੇ ।

**ਮੇਜਰ ਹਰਿੰਦਰ ਸਿੰਘ** : ਰੀ-ਐਂਪਲਾਏ ਕਰਨ ਦਾ ਹੁਕਮ ਦਿਤਾ । ਇਹ ਕਿਸ ਤਰੀਖ ਤਕ ਰੀ-ਐਂਪਲਾਏ ਹੋ ਜਾਣਗੇ ?

**ਮੁੱਖ ਮੰਤਰੀ** : ਇਹ ਕਿਹਾ ਗਿਆ ਕਿ ਨਵੀਆਂ ਜਗ੍ਹਾਂ ਨਿਕਲਦੀਆਂ ਆਉਣਗੀਆਂ ਅਤੇ ਉਨ੍ਹਾਂ ਨੂੰ ਪਰੈਫਰੈਂਸ ਦਿੱਤੀ ਜਾਵੇਗੀ ਬਸ਼ਰਤੇ ਕਿ ਉਹ ਸੂਟੇਬਲ ਹੋਣ ।

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਮੁੱਖ ਮੰਤਰੀ ਸਾਹਿਬ ਇਹ ਦਸਣਗੇ ਕਿ ਇਹ ਆਰ-ਡਰਜ਼ ਕਿਹੜੀ ਤਾਰੀਖ ਨੂੰ ਜਾਰੀ ਕੀਤੇ ਗਏ ਅਤੇ ਜ਼ਿਲ੍ਹਿਆਂ ਨੂੰ ਕਦੋਂ ਭੇਜੇ ਗਏ ?

**ਕਾਮਰੇਡ ਸੱਤ ਪਾਲ ਡਾਂਗ** : 20 ਤਰੀਖ ਨੂੰ ਆਰਡਰ ਹੋਏ । ਪਰ ਹਾਲੇ ਤਕ ਕਿਸੇ ਜ਼ਿਲ੍ਹੇ ਹੈਡਕੁਆਰਟਰ ਵਿੱਚ ਨਹੀਂ ਪਹੁੰਚੇ । ਇਹਦੀ ਕੀ ਵਜ੍ਹਾ ਹੈ ?

**ਮੁੱਖ ਮੰਤਰੀ** : ਜੇ ਨਹੀਂ ਪਹੁੰਚੇ ਤਾਂ ਕੋਸ਼ਿਸ਼ ਕਰਾਂਗੇ ਛੇਤੀ ਭਿਜਵਾ ਦਿਆਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ ਮਨਿਸਟਰ ਸਾਹਿਬ ਨੂੰ ਇਲਮ ਹੈ ਕਿ ਜਨਰਲ ਮਨੇਜਰਾਂ ਦੇ ਖਿਲਾਫ ਸੀਰੀਅਸ ਐਲੀਗੇਸ਼ੰਜ਼ ਪੈਂਡਿੰਗ ਹਨ ਅਤੇ ਰਿਕਰੂਟਮੈਂਟ ਵੇਲੇ ਉਹ ਪਾਰਟੀਬਾਜ਼ੀ ਤੇ ਰਿਸ਼ਵਤ ਤੋਂ ਕੰਮ ਲੈਂਦੇ ਹਨ ? ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੇ ਹੋਏ ਹੁਣ ਮੁੜ ਰਿਕਰੂਟਮੈਂਟ ਕਰਨ ਵੇਲੇ ਅਦਰਵਾਈਜ਼ ਸੂਟੇਬਿਲਿਟੀ ਦੀ ਗਲ ਫੇਰ ਉਨ੍ਹਾਂ ਤੋਂ ਛਡ ਦਿਤੀ ਗਈ ਹੈ ?

**ਮੁੱਖ ਮੰਤਰੀ** : ਮੈਨੂੰ ਤਾਂ ਇਸ ਚੀਜ਼ ਦਾ ਪਤਾ ਨਹੀਂ । ਜੇ ਕੋਈ ਰਿਸ਼ਵਤ ਲੈਂਦਾ ਹੈ ਤਾਂ ਉਸ ਨੂੰ ਰਿਸ਼ਵਤ ਲੈਂਦੇ ਪਕੜਵਾ ਦਿਉ ।

**ਸਰਦਾਰ ਰਵੀ ਇੰਦਰ ਸਿੰਘ** : ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਸਟਰਾਈਕ ਤੋਂ ਬਾਅਦ ਜਿਹੜੇ ਬੰਦੇ ਹਟਾਏ ਗਏ ਹਨ ਉਨ੍ਹਾਂ ਨੂੰ ਨਵੀਆਂ ਵੇਕੈਨਸੀਆਂ ਹੋਣ ਤੇ ਲਗਾਇਆ ਜਾਏਗਾ । ਇਹ

[ਸਰਦਾਰ ਰਵੀ ਇੰਦਰ ਸਿੰਘ]
ਸੰਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਕੀ ਇਹ ਬੰਦੇ ਉਨ੍ਹਾਂ ਲੋਕਾਂ ਦੀ ਜਗ੍ਹਾਂ ਵਿਚ ਲਗਾਏ ਜਾਣਗੇ। ਸਟਰਾ-ਈਕ ਦੇ ਸਮੇਂ ਤੇ ਸੂਬੇ ਦੀ ਸੇਵਾ ਲਈ ਟਰਾਂਸਪੋਰਟ ਮਹਿਕਮੇ ਵਿਚ ਮੁਲਾਜ਼ਮ ਹੋਏ ਸਨ, ਕਿ ਨਹੀਂ ?

**ਮੁੱਖ ਮੰਤਰੀ** : ਜਦੋਂ ਵੈਕੈਨਸੀਆਂ ਹੋਣਗੀਆਂ ਉਦੋਂ ਹੀ ਇਹ ਲਗਣਗੇ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਜਿਸ ਤਰ੍ਹਾਂ ਪੰਜਾਬ ਰੋਡਵੇਜ਼ ਦਾ ਧਿਆਨ ਰਖਿਆ ਗਿਆ ਹੈ, ਕੀ ਪਰਾਈਵੇਟ ਬੱਸਾਂ ਵਾਲਿਆਂ ਦਾ ਵੀ, ਜੋ ਕੇ ਭੁਖ ਹੜਤਾਲਾਂ ਕਰ ਰਹੇ ਹਨ, ਧਿਆਨ ਰਖਿਆ ਜਾਵੇਗਾ।

**ਮੁੱਖ ਮੰਤਰੀ** : ਮੈਨੂੰ ਤਾਂ ਪਤਾ ਨਹੀਂ ਤੁਹਾਨੂੰ ਜ਼ਰੂਰ ਖਿਆਲ ਰਖਣਾ ਚਾਹੀਦਾ ਹੈ।

---

## COMPENSATION FOR THE WIDOW OF THE LATE SHRI CHARAN SINGH, BUS DRIVER OF PUNJAB ROADWAYS

+229. **Comrade Dana Ram** : Will the Chief Minister be pleased to state :—

(a) whether Sh.Charan Singh, Bus Driver No.12 of Punjab Roadways had a fatal accident at Harike on 18.6.67 while on duty ;

(b) whether the widow of the deceased applied to the Govt. for compensation ; if so, the date of her application together with the dates of subsiquent reminders, if any, received from her ;

(c) whether any compensation has been paid to the widow and/or other dependents, of the deceased ; if so, to whom and when; if not, the reasons for such a long delay ;

(d) the time by which the Government intends to decide the said case ?

**Sardar Gurnam Singh** : (a) Yes sir.

(b) Shrimati Surjit Kaur widow of the driver had sent an application and a reminder on the following dates :—

Date of Application—15.7.1967.

Date of Reminder—May, 1968.

(c) No. Privincial Transport Controller has approached Government on 7.4.69 for according sanction to the payment of compensation amounting to Rs. 8000/-. The responsibility for delay in the matter is being fixed on the defaulting official(s)/officer(s).

(d) With in two months.

[ (ੲ) ਹਾਂ ਜੀ।

(ਬੀ) ਡਰਾਈਵਰ ਦੀ ਵਿਧਵਾ ਸ੍ਰੀਮਤੀ ਸੁਰਜੀਤ ਕੌਰ ਨੇ ਦਰਖਾਸਤ ਤੇ ਚਿਤਾਵਨੀ ਪੱਤਰ ਹੇਠ

ਲਿਖੀਆਂ ਮਿਤੀਆਂ ਨੂੰ ਭੇਜੀਆਂ ।

ਦਰਖਾਸਤ ਦੀ ਮਿਤੀ—15-7-67.

ਚਿਤਾਵਨੀ ਪੱਤਰ ਦੀ ਮਿਤੀ—ਮਈ, 68

(ਸੀ) ਨਹੀਂ ਜੀ । ਪ੍ਰਾਂਤਿਕ ਟਰਾਂਸਪੋਰਟ ਕੰਟਰੋਲਰ ਨੇ ਸਰਕਾਰ ਨੂੰ 7-4-69 ਨੂੰ ਬਿਨੈ ਕੀਤੀ ਹੈ ਕਿ 8000 ਰੁਪਏ ਦਾ ਮੁਆਵਜ਼ਾ ਦਿੱਤਾ ਜਾਵੇ । ਇਸ ਕੰਮ ਵਿਚ ਦੇਰੀ ਕਰਨ ਵਾਲੇ ਕਰਮਚਾਰੀ ਤੇ ਜ਼ਿਮੇਵਾਰੀ ਪਾ ਕੇ ਕਾਰਵਾਈ ਕਰਨ ਦਾ ਫੈਸਲਾ ਕੀਤਾ ਜਾਏਗਾ ।

(ਡੀ) ਦੋ ਮਹੀਨੇ ਦੇ ਅੰਦਰ ।]

---

APPLICATIONS FOR ROUTE PERMITS FOR TEMPOS

+261. **Vaid Kartar Singh** : Will the Chief Minister be pleased to state—

(a) the total number of applications received by the Govt. from the year 1965 to March, 1969, for the grant of route permits for tempos in the State together with the number of Harijans or those belonging to backward classes amongst them ;

(b) the number of persons belonging to backward classes who were granted such route permits during the said period together with the reasons for rejecting the applications of other applicants belonging to backward classes ?

**Sardar Gurnam Singh** : (a) 2344. Of these 524 applicants were Harijans and members of backward classes.

(b) 165 permits were sanctioned to the Harijans and backward classes applicants. Due to restricted quota of tempo permits available with Regional Transport Authorities, it was not possible to accommodate all the Harijans/backward classes applicants.

[ (ਏ) 2344, ਜਿਸਦੇ ਵਿਚੋਂ 524 ਦਰਖਾਸਤਾਂ ਹਰੀਜਨਾਂ ਅਤੇ ਪਛੜੀਆਂ ਹੋਈਆਂ ਜਾਤੀਆਂ ਵਲੋਂ ਆਈਆਂ ਹਨ ।

(ਬੀ) 165 ਟੈਮਪੂਆਂ ਦੇ ਪਰਮਿਟ ਹਰੀਜਨਾਂ ਅਤੇ ਪਛੜੀਆਂ ਹੋਈਆਂ ਜਾਤੀਆਂ ਨੂੰ ਦੇਣ ਲਈ ਮਨਜ਼ੂਰ ਕੀਤੇ ਗਏ ਸਨ । ਰਿਜਨਲ ਟ੍ਰਾਂਸਪੋਰਟ ਅਥਾਰਟੀਆਂ ਵਿਚ ਟੈਂਪੂ ਪਰਮਿਟਾਂ ਦਾ ਮੁਕੱਰਰ ਕੋਟਾ ਹੋਣ ਕਾਰਨ ਸਾਰੇ ਹਰੀਜਨਾਂ ਅਤੇ ਪਛੜੀਆਂ ਹੋਈਆਂ ਜਾਤੀਆਂ ਦੇ ਬਿਨੈਕਾਰਾਂ ਨੂੰ ਪਰਮਿਟ ਨਹੀਂ ਦਿਤੇ ਜਾ ਸਕਦੇ ਸਨ ।]

**ਸਰਦਾਰ ਰਾਜਾ ਸਿੰਘ** : ਕੀ ਮੁਖ ਮੰਤਰੀ ਸਾਹਿਬ ਦਸਣਗੇ ਕਿ 165 ਟੈਂਪੂਆਂ ਦੇ ਪਰਮਿਟਾਂ ਵਿਚੋਂ ਕਿੰਨੇ ਪਛੜੀਆਂ ਸ਼੍ਰੇਣੀਆਂ ਦੇ ਪਰਮਿਟ ਸਨ ?

**ਮੁੱਖ ਮੰਤਰੀ**—ਮੈਨੂੰ ਪਤਾ ਨਹੀਂ ।

ਇਮਤਿਹਾਨ ਪਾਸ ਕਰ ਰਹੇ ਹਨ ਇਨ੍ਹਾਂ ਦੇ ਵਿਰੁਧ ਐਸੀ ਕਾਰਵਾਈ ਕਰਨੀ ਅਯੋਗ ਹੈ । ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਸ ਮਾਮਲੇ ਵਲ ਤੁਰਤ ਧਿਆਨ ਦੇਵੇ ਅਤੇ ਇਸ ਦੀ ਫੌਰਨ ਜਾਂਚ ਪੜਤਾਲ ਕਰੇ ਅਤੇ ਇਨ੍ਹਾਂ ਵਿਦਿਆਰਥੀਆਂ ਨੂੰ ਪਰੀਖਿਆ ਵਿਚ ਬੈਠਣ ਦੀ ਆਗਿਆ ਦਿਤੀ ਜਾਵੇ ਇਸ ਘਟਨਾ ਦੀ ਪੁਸ਼ਟੀ ਰੋਜ਼ਾਨਾ ਅਕਾਲੀ ਪਤ੍ਰਕਾ ਮਿਤੀ 23 ਮਾਰਚ ਨੂੰ ਛਾਪ ਕੇ ਕੀਤੀ ਹੈ, ਜਿਸ ਦੀ ਕਟਿੰਗ ਮੈਂ ਆਪ ਦੇ ਨੋਟਸ ਵਿਚ ਲਿਆਉਂਦਾ ਹਾਂ।

## ਕਾਲ ਅਟੈਨਸ਼ਨ ਮੋਸ਼ਨ ਨੰ: 163 ਤੇ ਨੋਟ

ਇਸ ਵਿਭਾਗ ਦੇ ਸੀਨੀਅਰ ਔਡੀਟਰ ਦੇ ਮਿਤੀ 9-1-1969 ਨੂੰ ਗੌਰਮਿੰਟ ਆਯੁਰਵੈਦਿਕ ਕਾਲਜ ਪਟਿਆਲਾ ਦੇ ਲੇਖੇ ਸਬੰਧੀ ਕੀਤੇ ਗਏ ਔਡਿਟ ਦੇ ਸਿੱਟੇ ਵਜੋਂ ਇਹ ਪਤਾ ਲੱਗਿਆ ਸੀ ਕਿ 3777-10 ਰੁਪਏ ਦੀ ਰਕਮ ਕਾਲਜ ਦੇ ਵਿਦਿਆਰਥੀਆਂ ਦੇ ਵਿਰੁੱਧ ਸਾਲ 1967—68 ਦੇ ਦੌਰਾਨ ਬਕਾਇਆ ਸੀ । ਇਸ ਤੋਂ ਇਲਾਵਾ ਸਾਲ 1966—67 ਦੇ ਦੌਰਾਨ 1532—66 ਦੀ ਰਕਮ ਬਕਾਇਆ ਦੱਸੀ ਜਾਂਦੀ ਹੈ । ਇਨ੍ਹਾਂ ਰਕਮਾਂ ਦੇ ਹੁਣ ਤਕ ਬਕਾਇਆ ਰਹਿਣ ਦੇ ਕਾਰਨ ਦੀ ਜਾਂਚ ਪੜਤਾਲ ਕੀਤੀ ਜਾ ਰਹੀ ਹੈ ।

ਐਸਾ ਕੋਈ ਹੁਕਮ ਜਿਸ ਰਾਹੀਂ ਵਿਦਿਆਰਥੀਆਂ ਨੂੰ ਇਨ੍ਹਾਂ ਰਕਮਾਂ ਦੀ ਵਸੂਲੀ ਨਾ ਹੋਣ ਕਾਰਣ ਇਮਤਿਹਾਨ ਵਿਚ ਬੈਠਣ ਲਈ ਵਰਜਿਤ ਕੀਤਾ ਗਿਆ ਹੋਵੇ, ਜਾਰੀ ਨਹੀਂ ਕੀਤਾ ਗਿਆ ।

---

## ਕ੍ਰਮ ਨੰ: 195.

**Bhagat Guran Dass Hans** : I beg to draw the attention of the Govt. towards an urgent matter of public importance, namely, that a shameful incident took place on 2nd April, 1969 in Hoshiarpur. A minor girl was returning home with a lady and two boys after seeing the Rajnimata Fair. The lady went to her relatives house and the said girl continued journey to her home with the said two boys who were chasing her. These boys raped the girl and disappeared. The people saw the girl in a misarable condition and got her admitted in the Civil Hospital, Hoshiarpur. This case should be investigated by the police immediately and suitable steps to remove this complete lawlessness should also be taken. The Government should make a statement in the House immediately after making a thorough enquiry.

**Sardar Gurnam Singh** (Chief Minister) : It has been reported to the police that Smt. Banti r/o village Rajpur Bhaian went on 2.4.69 to see the Rajnimata fair along with her son Gandhi aged20/21 years and Maroo aged 17 years of the same village. Smt. Malavi sent her daughter Veena aged 10/11 years alongwith them. After seeing the fair Smt. Banti went towards Bajwara and sent the girl back to the village alongwith Gandhi her son and Maroo. Maroo and Gandhi are reported to have committed rape on Veena in the Choe in the ares of village Sasooli while coming back. A case u/s 376 I.P.C has been registered in the local police station. Both the accused have been arrested and are in custody. The investigation of this case is in progress and the challan will be put in court shortly.

[ਪੁਲੀਸ ਨੂੰ ਇਹ ਰਪੋਟ ਮਿਲੀ ਹੈ ਕਿ ਸ੍ਰੀਮਤੀ ਬੰਤੀ ਸਾਕਨ ਪਿੰਡ ਰਾਜਪੁਰ ਭਾਈਆਂ ਆਪਣੇ 20/21 ਸਾਲ ਦੀ ਉਮਰ ਦੇ ਪੁਤਰ ਗਾਂਧੀ ਅਤੇ ਆਪਣੇ ਪਿੰਡ ਦੇ 17 ਸਾਲ ਦੀ ਉਮਰ ਦੇ ਇਕ ਮਾੜੂ ਨਾਮੀ ਆਦਮੀ ਨਾਲ ਰਜਨੀ ਮਾਤਾ ਦਾ ਮੇਲਾ ਦੇਖਣ ਲਈ 2-4-69 ਨੂੰ ਗਈ । ਸ੍ਰੀਮਤੀ ਮਲਾਵੀ ਨੇ

[ਮੁੱਖ ਮੰਤਰੀ]

ਆਪਣੀ 10/11 ਸਾਲ ਦੀ ਉਮਰ ਦੀ ਲੜਕੀ ਵੀਨਾ ਨੂੰ ਉਨ੍ਹਾਂ ਦੇ ਨਾਲ ਭੇਜਿਆ । ਮੇਲਾ ਦੇਖਣ ਦੇ ਬਾਅਦ ਸ੍ਰੀਮਤੀ ਬੰਤੀ ਬਜਵਾੜੇ ਚਲੀ ਗਈ ਅਤੇ ਉਸ ਲੜਕੀ ਨੂੰ ਆਪਣੇ ਪੁਤਰ ਗਾਂਧੀ ਅਤੇ ਉਪਰੋਕਤ ਮਾੜੂ ਨਾਲ ਪਿੰਡ ਨੂੰ ਵਾਪਸ ਭੇਜ ਦਿਤਾ । ਇਹ ਦਸਿਆ ਜਾਂਦਾ ਹੈ ਕਿ ਵਾਪਸੀ ਵੇਲੇ ਸਮੂਲੀ ਪਿੰਡ ਦੇ ਇਲਾਕੇ ਦੇ ਚੋ ਵਿਚ ਮਾੜੂ ਅਤੇ ਗਾਂਧੀ ਦੋਆਂ ਨੇ ਵੀਨਾ ਨਾਲ ਜ਼ਨਾ ਬਿਲਜ਼ਬਰ ਕੀਤਾ । ਦੋਹਾਂ ਮੁਲਜ਼ਮਾਂ ਨੂੰ ਫੜ ਲਿਆ ਗਿਆ ਹੈ ਅਤੇ ਹਵਾਲਾਤ ਵਿਚ ਹਨ । ਇਕ ਕੇਸ ਜ਼ੇਰ ਦਫਾ 376 ਤਾਜ਼ੀਰਾਤਿ ਹਿੰਦ ਦਰਜ ਕਰ ਦਿਤਾ ਗਿਆ ਹੈ । ਤਫਤੀਸ਼ ਜਾਰੀ ਹੈ ਅਤੇ ਚਾਲਾਨ ਛੇਤੀ ਹੀ ਅਦਾਲਤ ਵਿਚ ਪੇਸ਼ ਕੀਤਾ ਜਾਵੇਗਾ ।

---

## RESOLUTIONS

### RESUMPTION OF DISCUSSION ON THE RESOLUTION REGARDING ABOLITION OF FLAT-RATE CHARGED FOR ELECTRICITY CONSUMED BY TUBE-WELLS IN THE STATE

**ਸ੍ਰੀ ਸਪੀਕਰ** : ਹੁਣ ਨਾਨ-ਆਫੀਸ਼ਲ ਰੈਜ਼ੋਲਿਊਸ਼ਨ ਤੇ ਬਹਿਸ ਅਰੰਭ ਹੁੰਦੀ ਹੈ । (ਵਿਘਨ)
(Now the House will take up the discussion on the non-official Resolution.) (Interruption.)

**ਸਰਦਾਰ ਦਿਲਬਾਗ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਕਲ ਹਾਊਸ ਦੀ ਮੇਜ਼ ਤੇ ਇਕ ਮੈਮੋਰੈਂਡਮ ਰਖਿਆ ਗਿਆ ਸੀ ਉਸ ਵਿੱਚ ਮੇਰਾ ਦੋ ਤਿੰਨ ਦਫਾ ਜ਼ਿਕਰ ਆਇਆ ਹੈ, ਇਸ ਲਈ ਮੈਂ ਹਾਊਸ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਮੇਰੇ ਮੁਤਾਲਿਕ ਜੋ ਜ਼ਿਕਰ ਆਇਆ ਹੈ ਇਹ ਬਿਲਕੁਲ ਝੂਠ, ਗ਼ਲਤ ਅਤੇ ਬੇਬੁਨਿਆਦ ਹੈ । ਇਸ ਵਿਚ ਕਿਸੇ ਕਿਸਮ ਦੀ ਵੀ ਸਚਾਈ ਨਹੀਂ ।

**चौधरी बलबीर सिंह (होशियारपुर)** : स्पीकर साहिब, यह जो प्रस्ताव सदन के सामने है और जिस पर दो दिन पहले भी बहस होती रही है मैंने कोशिश की कि यह बहस रुक जाए और सरकार की तरफ से जवाब आ जाए लेकिन हैरानी की बात है कि सरकार ने चाबक लगा कर विप जारी करके इस पर की बहस के रुख को मोड़ दिया है । पहले दिन जब इस प्रस्ताव पर बहस जारी की गई तो सरकारी बैंचों पर से बोलने वाले सारे मैम्बरों ने फ्लैट रेट के खिलाफ स्पीचें दीं और जब पिछले वीरवार को इस पर दोबारा बहस शुरू की गई तो इन्हें पार्टी का चाबक पड़ा और इनके बोलने का ढंग बदल गया । यह हैरानी की बात है ।

सवाल यह है कि एक तरफ छोटा किसान है और दूसरी तरफ बड़े किसान हैं । बड़े बड़े ज़मींदार जो हैं, बड़े ज़मींदार को फ्लैट रेट का फायदा है और छोटे किसान को इसका कोई फायदा नहीं । बड़े और छोटे किसान की लड़ाई में सरकारी चाबुक पड़ने से बहस का रुख बदल गया और कहा जाने लगा कि फ्लैट रेट को बन्द नहीं करना चाहिए । मैं यह समझता हूं और यह हकीकत है कि फ्लैट रेट के न बन्द करने से बड़े ज़मींदार को फायदा होता है । अगर इस रेट को सरकार बन्द नहीं करना चाहती तो मैं एक सुझाव देता

है कि इस का एक आसान तरीका भी है ।

(इस समय पैनल आफ चेयरमैन के सदस्य सरदार जसदेव सिंह सन्धू ने कुर्सी सम्भाली ।)

सभापति महोदय, मैं यह सुझाव देना चाहता हूं कि जो फलैट रेट है यह पांच हार्स पावर या इससे कम की मोटर पर न लगे और जिन ट्यूबवैलों पर पांच से ज्यादा हार्स पावर की मोटरें हैं उन पर लगाया जाए। जो छोटे किसान हैं और जो चाहते हैं कि उन से सरकार वही रकम वसूल करे जितनी बिजली वह खर्च करें इस पर सरकार को एतराज़ नहीं होना चाहिए और इस से छोटे किसान को फायदा पहुंच सकता है। और इस से सरकार को भी नुकसान नहीं होगा। (विघ्न)

**ਸਰਦਾਰ ਮਹਿੰਦਰ ਸਿੰਘ** (ਸਾਈਆਂ ਵਾਲਾ) : ਚੇਅਰਮੈਨ ਸਾਹਿਬ, ਪਿਛਲੀ ਵੇਰ ਜਦ ਇਸ ਮਤੇ ਤੇ ਬਹਿਸ ਕੀਤੀ ਜਾ ਰਹੀ ਸੀ ਤਾਂ ਮੈਂ ਬੋਲ ਰਿਹਾ ਸਾਂ ਤੇ ਹਾਊਸ ਐਡਜਰਨ ਹੋ ਗਿਆ ਸੀ। ਹੁਣ ਮੈਂ ਖੜ੍ਹਾ ਵੀ ਹੋਇਆ ਸਾਂ ਪਰ ਮੈਨੂੰ ਆਪਣੀ ਸਪੀਚ ਜਾਰੀ ਕਰਨ ਦੀ ਆਗਿਆ ਨਹੀਂ ਦਿੱਤੀ ਗਈ। ਪਹਿਲਾਂ ਮੈਨੂੰ ਬੋਲਣ ਲਈ ਮੌਕਾ ਦੇਣਾ ਚਾਹੀਦਾ ਸੀ। (ਵਿਘਨ)

**ਸ਼੍ਰੀ ਸਭਾਪਤੀ :** ਤੁਸੀਂ ਚੌਧਰੀ ਸਾਹਿਬ ਤੋਂ ਬਾਅਦ ਬੋਲ ਲੈਣਾ। (ਵਿਘਨ) (The hon. Member can speak after Chaudhri Sahib.)

**ਸਰਦਾਰ ਉਮਰਾਓ ਸਿੰਘ** : ਪਹਿਲਾਂ ਸਰਦਾਰ ਮਹਿੰਦਰ ਸਿੰਘ ਨੂੰ ਵਕਤ ਦਿੱਤਾ ਜਾਣਾ ਚਾਹੀਦਾ ਸੀ। ਰੂਲ ਦੇ ਮੁਤਾਬਿਕ ਚੌਧਰੀ ਸਾਹਿਬ ਤੋਂ ਬਾਅਦ ਤਾਂ ਟਾਈਮ ਨਹੀਂ ਦਿਤਾ ਜਾ ਸਕਦਾ... (ਵਿਘਨ)

**ਸ਼੍ਰੀ ਸਭਾਪਤੀ** : ਤੁਸੀਂ ਚੌਧਰੀ ਸਾਹਿਬ ਬੋਲੋ । (ਵਿਘਨ) (The hon. Member ChaudhriB albir Singh may continue his. speech.) (Interruption)

**चौधरी बलबीर सिंह** : आप का, सभापती महोदय, रूलिंग अजीब सा है । यह ठीक है कि हक्क उस मैंबर का ही बनता है जो पिछले दिन बोल रहा हो। (विघन)

**श्री सभापती** : आप अपनी तकरीर जारी करें। (The hon. Member may continue his speech.)

**चौधरी बलबीर सिंह** : आप अपने रूलिंग को रिवाइज़ कर लें तो मैं अपनी तकरीर शुरू करूं। यह गलत रूलिंग दिया गया है। आप इस पर दोबारा गौर कर लें कि जो मैंबर लास्ट सिटिंग पर लैग्ज पर हो उसको अगर वह खड़ा हो तो वक्त मिलना चाहिए और अगर उसे वक्त न दिया जाए तो वह एतराज़ उठा सकता है। चेयरमैन साहिब, जहां तक फ्लैट रेट का सवाल है इस पर दोनों किसम की बातें कही गई हैं, फ्लैट रेट के हक में भी और इसके खिलाफ़ भी छोटे ज़मींदारों को फ्लैट रेट की तकलीफ है। मैं ने इस पर इस के मुताल्लिक एक ध्यानाकर्षण प्रस्ताव के ज़रिये से सरकार का ध्यान दिलवाया था कि बिजली की यह हालत है कि यह दो दिन बंद रहती है और दो दिन अगर आती है तो घंटा-आधा

[चौधरी बलबीर सिंह]

घंटा आई इसके बाद फिर बंद हो जाती है। मैं ने इसका इलाज यही बताया था कि सरकार बिजली बोर्ड तोड़ने के लिये अगर कोई कदम उठा सकती है तो जरूर उठाये। फ्लैट रेट भी नहीं होना चाहिये क्योंकि यह छोटे ज़मीदारों के लिये लाभदायक नहीं है।

**ਸਰਦਾਰ ਰਵੇਲ ਸਿੰਘ** (ਪਟਿਆਲਾ) : ਚੇਅਰਮੈਨ ਸਾਹਿਬ, ਫਲੈਟ ਰੇਟ ਦੇ ਸਿਲਸਿਲੇ ਵਿਚ ਕਾਫੀ ਕੁਝ ਕਿਹਾ ਜਾ ਚੁੱਕਾ ਹੈ। ਇਹ ਛੋਟੇ ਕਿਸਾਨਾਂ ਨੂੰ ਨੁਕਸਾਨ ਦਿਹ ਹੈ ਪਰ ਵਡੇ ਕਿਸਾਨਾਂ ਨੂੰ ਇਹ ਲਾਭਦਾਇਕ ਹੈ। ਪਰ ਜਦੋਂ ਬਿਜਲੀ ਕਈ ਕਈ ਦਿਨ ਆਉਂਦੀ ਹੀ ਨਹੀਂ ਤਾਂ ਫਲੈਟ ਰੇਟ ਦੋਹਾਂ ਨੂੰ ਨੁਕਸਾਨ ਦਿਹ ਹੈ, ਚਾਹੇ ਉਹ ਛੋਟਾ ਕਿਸਾਨ ਹੈ ਚਾਹੇ ਵੱਡਾ ਕਿਸਾਨ ਹੈ। ਜਦੋਂ ਟਿਊਬਵੈਲ ਚਲਦੇ ਹੀ ਨਹੀਂ ਤਾਂ ਕਿਸਾਨ ਕਿਉਂ ਨਾ ਇਤਰਾਜ਼ ਕਰਨ।

(ਇਕ ਆਵਾਜ਼: ਤੁਸੀਂ ਕਦੇ ਟਿਊਬਵੈਲ ਵੇਖਿਆ ਵੀ ਹੈ ?)

ਮੈਂ ਖੁਦ ਖੇਤੀ ਕਰਦਾ ਰਿਹਾ ਹਾਂ, ਤੁਹਾਨੂੰ ਸ਼ਾਇਦ ਮੇਰੇ ਮੁਤੱਲਿਕ ਭੁਲੇਖਾ ਲੱਗਾ ਹੈ।

ਮੈਂ ਅਰਜ਼ ਕਰਾਂ ਕਿ ਬਿਜਲੀ ਜਿਹੜੀ ਨੰਗਲ ਫਰਟੇਲਾਈਜ਼ਰ ਨੂੰ ਦਿੱਤੀ ਜਾ ਰਹੀ ਹੈ ਉਹ ਹੈ। 41,00,00,000 ਯੂਨਿਟਸ ਅਤੇ ਜਿਹੜੀ ਬਾਕੀ ਪੰਜਾਬ ਨੂੰ ਦਿੱਤੀ ਜਾ ਰਹੀ ਹੈ ਉਹ ਹੈ 51,25,00,000 ਯੂਨਿਟਸ ਜਿਹੜੀ ਬਿਜਲੀ ਫਰਟੇਲਾਈਜ਼ਰ ਫੈਕਟਰੀ ਨੂੰ ਦਿਤੀ ਜਾ ਰਹੀ ਹੈ ਉਸ ਤੋਂ 2,15,00,000 ਰੁਪਿਆ ਵਸੂਲ ਹੁੰਦਾ ਹੈ। 80 ਮੈਗਾਵਾਟ ਬਿਜਲੀ ਦਿੱਲੀ ਨੂੰ ਦਿੱਤੀ ਜਾ ਰਹੀ ਹੈ, ਪੰਜਾਬ ਸਰਕਾਰ ਇਸਦਾ 15 ਲੱਖ ਰੁਪਿਆ ਵਸੂਲ ਕਰਦੀ ਹੈ। ਪਰ ਦਿੱਲੀ ਦੀ ਸਰਕਾਰ ਇਸ 80 ਮੈਗਾਵਾਟ ਬਿਜਲੀ ਵਿਚੋਂ 40 ਮੈਗਾਵਾਟ ਬਿਜਲੀ ਯੂ. ਪੀ. ਨੂੰ ਦਿੰਦੀ ਹੈ ਅਤੇ ਪੰਜਾਬ ਤੋਂ ਆਈ ਸਾਰੀ ਬਿਜਲੀ ਦੇ ਮੂਲ ਤੋਂ ਵਧ ਪੈਸੇ ਇਸ ਅਧੀ ਬਿਜਲੀ ਦੇ ਲੈਂਦੀ ਹੈ ਜਿਹੜਾ ਕਿ 19 ਲੱਖ ਰੁਪਏ ਬਣਦਾ ਹੈ। ਅਧੀ ਬਿਜਲੀ ਦਾ ਮੁੱਲ ਦਿੱਲੀ ਸਰਕਾਰ ਜਿਹੜਾ ਪੰਜਾਬ ਤੋਂ ਚਾਰਜ ਕਰਦੀ ਹੈ ਉਹ 18 ਲੱਖ ਹੈ। ਇਸ ਤਰ੍ਹਾਂ ਹਰ ਮਹੀਨੇ ਪੰਜਾਬ ਦੀ ਕਾਸਟ ਤੇ 22 ਲੱਖ ਰੁਪਿਆ ਦਿੱਲੀ ਸਰਕਾਰ ਹਾਸਲ ਕਰ ਲੈਂਦੀ ਹੈ। ਇਹ ਸਾਲ ਦਾ 2,64,00,000 ਦੇ ਕਰੀਬ ਬਣ ਜਾਂਦਾ ਹੈ (ਇਕ ਮਾਨ ਯੋਗ ਮੈਂਬਰ: ਇਹ ਪੰਜਾਬ ਨਹੀਂ ਭਾਖੜਾ ਡੈਮ ਬਿਜਲੀ ਦੇਂਦਾ ਹੈ।)

ਪਿਛਲੇ ਤੋਂ ਪਿਛਲੇਰੇ ਸਾਲ ਜਿਹੜੀ ਬਿਜਲੀ ਐਗਰੀਕਲਚੁਰਲ ਪਰਪਜ਼ਿਜ਼ ਵਾਸਤੇ, ਕਿਸਾਨ ਨੂੰ ਦਿੱਤੀ ਗਈ ਉਹ 1,17,00,000 ਰੁਪਏ ਦੀ ਸੀ। ਜਦੋਂ ਡੀਪਾਰਟਮੈਂਟ ਵਾਲਿਆਂ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ ਫਲੈਟ ਰੇਟ ਦੀ ਬਜਾਏ ਮੀਟਰ ਸਿਸਟਮ ਨੂੰ ਅਡਾਪਟ ਕਰੋ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਇਤਨੇ ਮੀਟਰ ਚਾਹੀਦੇ ਹਨ ਕਿ ਉਨ੍ਹਾਂ ਤੇ 87,50,000 ਰੁਪਿਆ ਖਰਚ ਆਵੇਗਾ। ਜਿਹੜਾ ਇਸਦੇ ਲਈ ਅਮਲਾ ਰੱਖਣਾ ਪਵੇਗਾ ਉਸ ਤੇ 5 ਲੱਖ ਰੁਪਿਆ ਹਰ ਸਾਲ ਖਰਚ ਕਰਨਾ ਪਵੇਗਾ। ਇਸ ਤੋਂ ਇਲਾਵਾ ਜਿਨ੍ਹਾਂ ਪਾਸ 3 ਤੋਂ 5 ਹਾਰਸ ਪਾਵਰ ਦੀਆਂ ਮੋਟਰਾਂ ਹਨ ਉਨ੍ਹਾਂ ਨੂੰ ਫਲੈਟ ਰੇਟ ਨੁਕਸਾਨ ਦਿਹ ਹੈ ਪਰ ਜਿਨ੍ਹਾਂ ਪਾਸ 5 ਤੋਂ 7 ਹਾਰਸ ਪਾਵਰ ਦੀਆਂ ਮੋਟਰਾਂ ਹਨ ਉਨ੍ਹਾਂ ਲਈ ਫਲੈਟ ਰੇਟ ਫਾਇਦੇ ਮੰਦ ਹੈ। 10 ਤੋਂ ਵਧ ਹਾਰਸ ਪਾਵਰ ਦੀਆਂ ਮੋਟਰਾਂ ਲਈ ਫਲੈਟ ਰੇਟ ਫਾਇਦੇ-ਮੰਦ ਹੈ ਪਰ ਸਭ ਤੋਂ ਵੱਡੇ ਨੁਕਸ ਵਾਲੀ ਗੱਲ ਇਹ ਹੈ ਕਿ ਦੋ-ਦੋ, ਤਿੰਨ-ਤਿੰਨ ਦਿਨ ਬਿਜਲੀ ਆਉਂਦੀ ਹੀ ਨਹੀਂ, ਜੇ ਆਉਂਦੀ ਹੈ ਤਾਂ ਵਿੱਚ ਦੀ ਤਿੰਨ-ਤਿੰਨ ਚਾਰ-ਚਾਰ ਘੰਟੇ ਤਕ ਬੰਦ ਹੀ ਰਹਿੰਦੀ ਹੈ। ਇਸ ਵਾਸਤੇ ਉਨ੍ਹਾਂ ਵਾਸਤੇ ਇਹ ਫਲੈਟ ਰੇਟ ਨੁਕਸਾਨ ਦਿਹ ਹੈ। ਇਸ ਤੋਂ ਇਲਾਵਾ ਵਖਰੇ ਵਖਰੇ ਰੇਟਸ ਤੋਂ ਬਿਜਲੀ ਜਿਹੜੀ ਚਾਰਜ ਕੀਤੀ ਜਾਂਦੀ ਹੈ, ਇਹ ਵੀ ਕਿਸਾਨ ਲਈ ਨੁਕਸਾਨ ਦਿਹ ਹੈ। ਨੰਗਲ ਫਰਟੀਲਾਈਜ਼ਰ ਤੋਂ ਇਹ $1\frac{1}{2}$ ਪੈਸਾ ਫੀ ਯੂਨਿਟ ਚਾਰਜ ਕੀਤਾ ਜਾਂਦਾ ਹੈ। ਬਰਫ ਦੀਆਂ

ਫੈਕਟਰੀਆਂ ਤੋਂ 7 ਪੈਸੇ ਯੂਨਿਟ ਲਏ ਜਾਂਦੇ ਹਨ । ਗਲਾਸ ਵਰਕਸ ਲਈ 7 ਪੈਸੇ ਪ੍ਰਤੀ ਯੂਨਿਟ ਚਾਰਜ ਹੁੰਦੀ ਹੈ । ਇਸੇ ਤਰ੍ਹਾਂ ਗਲਾਸ ਵਰਕਸ ਅਤੇ ਕੈਮੀਕਲ ਲੇਬਾਰੇਟਰੀਜ਼ ਤੋਂ ਵੀ 7 ਪੈਸੇ ਯੂਨਿਟ ਦੇ ਹਿਸਾਬ ਨਾਲ ਲਈ ਜਾਂਦੀ ਹੈ । ਪਹਿਲਾਂ 1967-68 ਤਕ ਇਰੀਗੇਸ਼ਨ ਪਰਪਜ਼ਿਜ਼ ਵਾਸਤੇ 12 ਪੈਸੇ ਫੀ ਯੂਨਿਟ ਚਾਰਜ ਕੀਤੀ ਜਾਂਦੀ ਸੀ ਪਰ ਹੁਣ ਉਨ੍ਹਾਂ ਤੋਂ 9 ਪੈਸੇ ਫੀ ਯੂਨਿਟ ਚਾਰਜ ਕੀਤੀ ਜਾਂਦੀ ਹੈ । (ਵਿਘਨ)

**ਸ਼੍ਰੀ ਸਭਾਪਤੀ :** ਬੈਠੇ ਬੈਠੇ ਨਾ ਬੋਲੋ, ਚੇਅਰ ਨੂੰ ਹੀ ਰੈਫਰ ਕਰੋ ਜੋ ਕਹਿਣਾ ਹੈ । (Please do not speak while sitting and address the Chair only.)

**ਸਰਦਾਰ ਰਵੇਲ ਸਿੰਘ :** ਮੈਂ ਇਹ ਰੈਫਰ ਕਰ ਰਿਹਾ ਹਾਂ 1967-68 ਦੀ ਰਿਪੋਰਟ ਵਿੱਚੋਂ ਇਥੇ ਸਾਰੀਆਂ ਫਿਗਰਜ਼ ਦਿਤੀਆਂ ਹੋਈਆਂ ਹਨ ।

ਮੈਂ ਅਰਜ਼ ਕਰਾਂਗਾ ਕਿ ਜਿਵੇਂ ਜਿਵੇਂ ਐਗਰੀਕਲਚਰ ਵਿਚ ਵਾਧਾ ਹੁੰਦਾ ਜਾ ਰਿਹਾ ਹੈ, ਉਸੇ ਤਰ੍ਹਾਂ ਹੀ ਪਾਣੀ ਦੀ ਜ਼ਰੂਰਤ ਵਧਦੀ ਜਾ ਰਹੀ ਹੈ । 1950-51 ਵਿੱਚ ਵਾਹੀ ਯੋਗ ਏਰੀਆ 35,44,000 ਹੈਕਟੇਅਰ ਸੀ, ਇਸ ਵੱਚੋਂ 6,26,000 ਹੈਕਟਰ ਐਸੀ ਧਰਤੀ ਸੀ ਜਿਸ ਨੂੰ ਕਿ ਦੋ ਵਾਰੀ ਬਿਜਾਈ ਕੀਤੀ ਗਈ। ਪਰ 1967-68 ਵਿਚ ਆ ਕੇ ਇਹ ਏਰੀਆ 14,49,000 ਹੈਕਟੇਅਰ ਹੋ ਗਿਆ ਹੈ । ਕੁਝ ਏਰੀਆ ਐਸਾ ਹੈ ਜਿਥੇ ਦੋ ਵਾਰੀ ਦੀ ਬਜਾਏ ਤਿੰਨ ਵਾਰੀ ਬਿਜਾਈ ਕੀਤੀ ਜਾਣ ਲਗ ਪਈ ਹੈ । ਇਸ ਲਈ ਕਿਸਾਨ ਦੀ ਪਾਣੀ ਦੀ ਜ਼ਰੂਰਤ ਦਿਨ ਬਦਿਨ ਵਧਦੀ ਜਾ ਰਹੀ ਹੈ । ਇਸੇ ਤਰ੍ਹਾਂ 8 ਪੈਸੇ ਯੂਨਿਟ ਦੀ ਸ਼ਰ੍ਹਾ ਨਾਲ ਬਿਜਲੀ ਦਾ ਖਰਚ ਲਾਰਜ ਸਕੇਲ ਇੰਡਸਟਰੀ ਤੋਂ ਵੀ ਚਾਰਜ ਕੀਤਾ ਜਾ ਰਿਹਾ ਹੈ । ਇਸ ਲਈ ਜੇਕਰ ਫਲੈਟ ਰੇਟ ਹਟਾਣ ਦਾ ਵੀ ਮਤਾ ਪਾਸ ਹੋ ਜਾਂਦਾ ਹੈ ਤਾਂ ਵੀ ਕਿਸਾਨ ਦੀ ਤਕਲੀਫ ਦੂਰ ਨਹੀਂ ਹੁੰਦੀ। ਇਹਦੇ ਨਾਲ ਇਹ ਤਾਂ ਹੋ ਸਕਦਾ ਹੈ ਕਿ 3 ਤੋਂ 5 ਹਾਰਸ ਪਾਵਰ ਦੀਆਂ ਮੋਟਰਾਂ ਵਾਲਿਆਂ ਨੂੰ ਰੀਲੀਫ ਮਿਲੇ ਪਰ ਇਸ ਦੇ ਵਿਚ ਮੇਜਾਰਟੀ ਉਨ੍ਹਾਂ ਦੀ ਹੈ ਜਿਨ੍ਹਾਂ ਪਾਸ 5 ਤੋਂ 10 ਜਾਂ ਇਸ ਤੋਂ ਵਧ ਹਾਰਸ ਪਾਵਰ ਦੀਆਂ ਮੋਟਰਾਂ ਹਨ । ਜੇ ਫਲੈਟ ਰੇਟ ਹਟਾ ਦਿਤਾ ਜਾਵੇ ਤਾਂ ਉਨ੍ਹਾਂ ਕਿਸਾਨਾਂ ਨੂੰ ਵਧ ਕੀਮਤ ਦੀ ਬਿਜਲੀ ਪਵੇਗੀ । ਇਸ ਕਰਕੇ ਇਹ ਮਾਮਲਾ ਐਸਾ ਹੈ ਕਿ ਜਿਸ ਉਤੇ ਵਧੇਰੇ ਵਿਚਾਰ ਕਰਨ ਦੀ ਲੋੜ ਹੈ ਕਿ ਫਲੈਟ ਰੇਟ ਰਖਣਾ ਹੈ ਜਾਂ ਨਹੀਂ । ਜਿਨ੍ਹਾਂ ਦਿਨਾਂ ਵਿਚ ਬਿਜਲੀ ਬੰਦ ਹੋ ਜਾਂਦੀ ਹੈ ਉਨ੍ਹਾਂ ਦਿਨਾਂ ਦੇ ਚਾਰਜਿਜ਼ ਦੀ ਰਕਮ ਕੁਲ ਰਕਮ ਵਿਚੋਂ ਘਟ ਕਰ ਦੇਣੀ ਚਾਹੀਦੀ ਹੈ ਤੇ ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਦੀ ਮਸ਼ਹੂਰੀ ਦੋ ਚੀਜ਼ਾਂ ਕਰਕੇ ਹੈ; ਇਕ ਤਾਂ ਪੰਜਾਬ ਦੇਸ਼ ਭਰ ਨੂੰ ਸਭ ਤੋਂ ਵੱਧ ਅਨਾਜ ਦਿੰਦਾ ਹੈ ਔਰ ਦੂਜੇ ਦੇਸ਼ ਦੀ ਰਖਿਆ ਲਈ ਸਭ ਤੋਂ ਵਧ ਜਵਾਨ ਦਿੰਦਾ ਹੈ । ਜੇ ਮੀਡੀਅਮ ਅਤੇ ਲਾਰਜ ਸਕੇਲ ਇੰਡਸਟਰੀਜ਼ ਨੂੰ ਘਟ ਰੇਟ ਤੇ ਬਿਜਲੀ ਦਿਤੀ ਜਾ ਰਹੀ ਹੈ ਤਾਂ ਕਿਸਾਨ ਨੂੰ ਵੀ ਘਟ ਰੇਟ ਤੇ ਹੀ ਬਿਜਲੀ ਦਿੱਤੀ ਜਾਣੀ ਚਾਹੀਦੀ ਹੈ । ਦਿੱਲੀ ਨੂੰ 2 ਕਰੋੜ 61 ਲੱਖ ਦੀ ਬਿਜਲੀ ਦੀ ਬਚਤ ਹੋ ਜਾਂਦੀ ਹੈ । ਇਹ ਬਿਜਲੀ ਉਨ੍ਹਾਂ ਨੂੰ ਦੇਣੀ ਬੰਦ ਕਰ ਦਿਤੀ ਜਾਵੇ ਅਤੇ ਕਿਸਾਨਾਂ ਨੂੰ ਮੁਫਤ ਦਿਤੀ ਜਾਵੇ ਤਾਂ ਵੀ ਪੰਜਾਬ ਨੂੰ ਫਾਇਦਾ ਰਹੇਗਾ । ਫਲੈਟ ਰੇਟ ਦੇ ਮਤੇ ਨੂੰ ਪਾਸ ਕਰਨ ਬਾਰੇ, ਮੈਂ ਅਰਜ਼ ਕਰਾਂਗਾ ਕਿ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਸ਼ਾਇਦ ਇਸ ਮਸਲੇ ਦਾ ਹਲ ਨਾ ਹੋਵੇ । ਇਸ ਲਈ ਗੌਰਮੈਂਟ ਨੂੰ ਇਸ ਤੇ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ ਤਾਂਕਿ ਛੋਟੇ ਕਿਸਾਨਾਂ ਦਾ, ਮੀਡੀਅਮ ਸਾਈਜ਼ ਦੇ ਕਿਸਾਨਾਂ ਅਤੇ ਵਡੇ ਕਿਸਾਨਾਂ ਦਾ ਮਸਲਾ ਹਲ ਹੋ ਜਾਏ ਅਤੇ ਕਿਸੇ ਨੂੰ ਖੇਤੀ ਵਿਚ ਕਿਸੇ ਕਿਸਮ ਦੀ ਕੋਈ ਤਕਲੀਫ ਪ੍ਰੇਸ਼ ਨਾ ਆਵੇ ।

ਸਰਦਾਰ ਬਾਬੂ ਸਿੰਘ ਦਾ ਮਤਲਬ ਇਹ ਹੈ ਕਿ ਕਿਸਾਨਾਂ ਦੀ ਤਕਲੀਫ ਦੂਰ ਹੋਵੇ । ਇਹ ਮਤਾ

[ਸਰਦਾਰ ਰਵੇਲ ਸਿੰਘ]

ਗੌਰਮੈਂਟ ਨੂੰ ਦੇ ਦੇਣਾ ਚਾਹੀਦਾ ਹੈ ਤਾਕਿ ਉਹ ਸਾਰੇ ਪੱਖਾਂ ਤੇ ਵਿਚਾਰ ਕਰ ਸਕੇ ਅਤੇ ਇਹ ਦੇਖਿਆ ਜਾਵੇ ਕਿ ਕਿਸਾਨ ਨੂੰ ਵੀ ਬਿਜਲੀ ਉਸੇ ਹਿਸਾਬ ਨਾਲ ਦਿਤੀ ਜਾਵੇ ਜਿਸ ਹਿਸਾਬ ਨਾਲ ਕਿ ਮੀਡੀਅਮ ਅਤੇ ਲਾਰਜ ਸਕੇਲ ਇੰਡਸਟਰੀਜ਼ ਵਾਲਿਆਂ ਨੂੰ ਮਿਲਦੀ ਹੈ।

**ਸਰਦਾਰ ਸਰੂਪ ਸਿੰਘ** : ਪੁਆਇੰਟ ਆਫ ਆਰਡਰ ਸਰ। ਹੁਣ ਇਸ ਤੇ ਵੋਟਾਂ ਕਰੋ।

**ਸ਼੍ਰੀ ਚੇਅਰਮੈਨ** : ਇਹ ਬਹੁਤ ਅਹਿਮ ਮਸਲਾ ਹੈ, ਸਰਦਾਰ ਸਰੂਪ ਸਿੰਘ। (I would like to point out to the hon. Member that it is a very important matter.)

**ਸਰਦਾਰ ਸਰੂਪ ਸਿੰਘ** : ਅਸੀਂ ਕਹਿੰਦੇ ਹਾਂ ਵੋਟਾਂ ਕਰਾਉ ਇਸਤੇ। ਹੋਰ ਰੈਜ਼ੋਲਿਊਸ਼ਨਜ਼ ਦਾ ਕੀ ਬਣੇਗਾ ?

**ਸ਼੍ਰੀ ਚੇਅਰਮਾਨ** : ਜਿਉਂ ਜਿਉਂ ਆਉਣਗੇ ਵਿਚਾਰ ਕਰ ਲਵਾਂਗੇ। (The other resolutions will also be considared as they come up.)

**ਸ਼੍ਰੀ ਗਿਆਨ ਚੰਦ ਖਰਬੰਦਾ** : ਪੁਆਇੰਟ ਆਫ ਆਰਡਰ, ਸਰ। ਦੋ ਦਿਨ ਅਗੇ ਬਹਿਸ ਹੋ ਗਈ ਹੈ। ਸਾਡੇ ਕਈ ਰੈਜ਼ੋਲਿਊਸ਼ਨ ਲੈਪਸ ਹੋਏ ਹਨ।

(*No Reply*)

**ਸ਼੍ਰੀ ਗਿਆਨ ਚੰਦ ਖਰਬੰਦਾ** : ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਸ਼੍ਰੀ ਸਰਦਾਰੀ ਲਾਲ ਕਪੂਰ** : ਪੁਆਇੰਟ ਆਫ ਆਰਡਰ, ਸਰ। ਇਹ ਸਾਰੇ ਬੋਲ ਚੁਕੇ ਹਨ। ਅਸੀਂ ਕਲੋਜ਼ਰ ਮੂਵ ਕਰਦੇ ਹਾਂ, ਤੁਸੀਂ ਰੂਲਿੰਗ ਦੇ ਦਿਉ।

**ਸਰਦਾਰ ਗੁਰਮੀਤ ਸਿੰਘ** : ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਲੀਡਰ ਆਫ ਦੀ ਹਾਊਸ ਇਸ ਸੰਬੰਧ ਵਿਚ ਵਿਚਾਰ ਕਰਨ ਲਈ ਗਏ ਹੋਏ ਹਨ। (ਸ਼ੋਰ)

**Mr. Chairman** : I call upon Sardar Balwant Singh.

**Sardar Balwant Singh** : Sir, if you allow me, I will speak after the hon. Member Sardar Darshan Singh 'K.P.' has spoken.

**ਕਾਮਰੇਡ ਬਾਬੂ ਸਿੰਘ** : ਜਦ ਕਿਸੇ ਮੈਂਬਰ ਨੂੰ ਚੇਅਰ ਨੇ ਕਾਲ ਕਰ ਲਿਆ ਹੋਵੇ ਤਾਂ ਫੇਰ ਉਹ ਕੀ ਕਹਿ ਸਕਦੇ ਹਨ ਕਿ ਫਲਾਨਾ ਬੋਲੇਗਾ ?

**ਸ਼੍ਰੀ ਚੇਅਰਮੈਨ** : ਉਹ ਨਹੀਂ ਕਹਿ ਸਕਦਾ। (He cannot say so.)

**ਸਰਦਾਰ ਬਲਵੰਤ ਸਿੰਘ** (ਨੂਰ ਮਹਿਲ) : ਉਨ੍ਹਾਂ ਨੇ ਵਾਧੂ ਗਲ ਕੀਤੀ ਹੈ, ਜੇ ਚੇਅਰਮੈਨ ਸਾਹਿਬ ਕਹਿੰਦੇ ਹਨ ਤਾਂ ਕੇ. ਪੀ. ਸਾਹਿਬ ਬੋਲ ਲੈਣ। ਚੇਅਰਮੈਨ ਸਾਹਿਬ, ਇਹ ਬਹੁਤ ਅਹਿਮ ਮਸਲਾ ਹਾਊਸ ਦੇ ਸਾਹਮਣੇ ਪੇਸ਼ ਹੈ। ਇਸ ਦਾ ਅਸਰ ਦੇਸ਼ ਦੀ 70 ਫੀ ਸਦੀ ਜਨਤਾ ਤੇ, ਜੋ ਕਿ ਖੇਤੀ ਬਾੜੀ ਕਰਦੀ ਹੈ, ਪੈਂਦਾ ਹੈ। ਜੇ ਇਸ ਮਸਲੇ ਦਾ ਫੈਸਲਾ ਕਰਦੇ ਹੋਏ ਨਿਕੀ ਜਿਹੀ ਗਲਤੀ ਕਰ ਜਾਈਏ ਤਾਂ ਹਮੇਸ਼ਾਂ ਲਈ ਉਨ੍ਹਾਂ ਨਾਲ (ਸ਼ੋਰ) (ਵਿਘਨ) ਇਸ ਦੇਸ਼ ਦੀ ਤਰੱਕੀ ਤੇ ਬਹੁਤ ਭਾਰੀ ਅਸਰ ਪੈਣਾ ਹੈ। ਇਹ ਜਿਹੜੇ ਸੱਜਨ ਬੋਲ ਰਹੇ ਹਨ ਰਿਕਸ਼ਾ ਚਲਾਉਣ ਵਾਲੇ ਇਨ੍ਹਾਂ ਨੂੰ ਕੀ ਪਤਾ ਇਸ ਦਾ। (ਸ਼ੋਰ) (ਆਵਾਜ਼ਾਂ: ਇਹ ਲਫਜ਼ ਵਾਪਸ ਲੈਣੇ ਚਾਹੀਦੇ ਹਨ) ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ। ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਾਂਗਾ ਕਿ ਜਿਹੜਾ ਇਹ ਫਲੈਟ ਰੇਟ ਸਿਸਟਮ ਹੈ ਇਹ ਖੁਸ਼ਹਾਲੀ ਲਈ ਅਤੇ ਪੰਜਾਬ ਦੀ ਜਿਹੜੀ ਜਨਤਾ ਖੇਤੀ ਕਰਨ ਵਾਲੀ ਹੈ, ਉਹਦੇ ਹੱਕ ਵਿਚ ਹੈ। ਜੇ ਇਸ ਫਲੈਟ ਰੇਟ ਨੂੰ ਬੰਦ ਕਰ ਦਿਤਾ ਤਾਂ ਖੇਤੀ ਦੀ ਤਰੱਕੀ ਰੁਕ ਜਾਵੇਗੀ। ਨਵੇਂ ਬੀਜਾਂ ਦੇ ਆਉਣ ਨਾਲ ਪੰਜਾਬ ਵਿੱਚ ਖੇਤੀ ਬਾਰੇ ਬੜਾ

ਭਾਰੀ ਇਨਕਲਾਬ ਆ ਰਿਹਾ ਹੈ। ਪਹਿਲਾਂ ਕਣਕ ਨੂੰ ਦੋ ਤਿੰਨ ਵਾਰ ਪਾਣੀ ਦੇਣਾ ਪੈਂਦਾ ਸੀ ਪਰ ਹੁਣ ਮੈਕਸੀਕਨ ਕਣਕ ਆਉਣ ਨਾਲ ਦਸ ਵਾਰ ਪਾਣੀ ਦੇਣਾ ਪੈਂਦਾ ਹੈ। ਜੇ ਮਾਸਟਰ ਜੀ (ਸਰਦਾਰ ਗੁਰਬੰਤਾ ਸਿੰਘ) ਤੁਸੀਂ ਆਪਣੇ ਲੜਕੇ ਜੀਤ ਨੂੰ ਇਸ ਬਾਰੇ ਪੁਛ ਕੇ ਆਉਂਦੇ ਤਾਂ ਚੰਗਾ ਸੀ। ਉਹ ਇਕ ਅੱਛਾ ਕਿਸਾਨ ਹੈ। ਇਸ ਢੰਗ ਨਾਲ ਨਵੀਆਂ ਫਸਲਾਂ ਆ ਰਹੀਆਂ ਹਨ ਕਿ ਉਨ੍ਹਾਂ ਨੂੰ ਪਾਣੀ ਦੀ ਬੜੀ ਲੋੜ ਹੈ। ਇਸ ਢੰਗ ਨਾਲ ਸਾਡੀ ਐਗਰੀਕਲਚਰਲ ਯੂਨੀਵਰਸਿਟੀ ਰਿਸਰਚ ਕਰ ਰਹੀ ਹੈ। ਆਖਰਕਾਰ ਇਸ ਟੀਚੇ ਤੇ ਪੁੱਜਣਾ ਹੈ ਕਿ ਸਾਲ ਵਿਚ ਤਿੰਨ ਫਸਲਾਂ ਉਗਾਈਆਂ ਜਾਣੀਆਂ ਹਨ। ਤਿੰਨ ਫਸਲਾਂ ਹੋਣ ਕਾਰਨ ਹੁਣ ਤੋਂ ਤਿੰਨ ਗੁਣਾ ਜ਼ਿਆਦਾ ਪਾਣੀ ਦੀ ਲੋੜ ਪਵੇਗੀ। ਜਿੰਨੇ ਨਵੇਂ ਬੀਜ ਆਉਣੇ ਹਨ ਉਨੇ ਜ਼ਿਆਦਾ ਪਾਣੀ ਦੀ ਲੋੜ ਰਹਿਣੀ ਹੈ। ਪੁਰਾਣੇ ਬੀਜਾਂ ਨੂੰ ਜ਼ਿਆਦਾ ਪਾਣੀ ਦੀ ਲੋੜ ਨਹੀਂ ਸੀ। ਜੇ ਤਿੰਨ ਫਸਲਾਂ ਲਿਆਉਣੀਆਂ ਹਨ, ਪੈਦਾਵਾਰ ਨੂੰ ਵਧਾਉਣਾ ਹੈ ਤਾਂ ਫਲੈਟ ਰੇਟ ਬੜੀ ਜ਼ਰੂਰੀ ਚੀਜ਼ ਹੈ। ਇਸ ਦੇ ਨਾਲ ਕਿਸਾਨ ਸੁਖੀ ਅਤੇ ਸੌਖਾ ਹੋ ਸਕਦਾ ਹੈ। ਜੇ ਫਲੈਟ ਰੇਟ ਬੰਦ ਕਰ ਦਿਉ ਤਾਂ ਟੋਟਲ ਬਿਲ ਵਧ ਸਕਦਾ ਹੈ। ਜੇ ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਕੁਝ ਅੰਕੜੇ ਦਸਦਾ ਹਾਂ, ਜੋ ਕਿ ਬਿਜਲੀ ਬੋਰਡ ਨੇ, ਸੈਂਪਲ ਸਰਵੇ ਕਰਕੇ ਇਕੱਠੇ ਕੀਤੇ ਹਨ। ਅੱਠ ਸਬ ਡਵੀਜ਼ਨ ਚੁਣੇ ਹਨ ਔਰ ਅੱਠ ਮਹੀਨਿਆਂ ਵਿਚ ਉਹਦਾ ਹਿਸਾਬ ਕਿਤਾਬ ਲਿਆ ਹੈ। ਮੀਟਰ ਵਾਲੇ ਟਿਊਬਵੈਲ ਔਰ ਫਲੈਟ ਰੇਟ ਵਾਲਿਆਂ ਦਾ ਵੀ ਹਿਸਾਬ ਲਿਆ ਹੈ। ਨੂਰ ਮਹਿਲ ਦੀ ਸਬ ਡਵੀਜ਼ਨ ਦਾ ਵੀ ਹਿਸਾਬ ਕਿਤਾਬ ਲਿਆ। ਇਥੇ ਕੁਝ ਨੇ ਕਿਹਾ ਸੀ ਕਿ ਫਲੈਟ ਰੇਟ ਨਾਲ ਵੱਡੇ ਜ਼ਿਮੀਂਦਾਰਾਂ ਨੂੰ ਫਾਇਦਾ ਅਤੇ ਛੋਟਿਆਂ ਨੂੰ ਨੁਕਸਾਨ ਹੋਵੇਗਾ। ਪਰ ਹਿਸਾਬ ਵੇਖਣ ਤੋਂ ਪਤਾ ਲਗਿਆ ਕਿ ਵੱਡੇ ਕਿਸਾਨਾਂ ਨੂੰ ਨੁਕਸਾਨ ਹੋਇਆ ਅਤੇ ਛੋਟ ਕਿਸਾਨ ਨੂੰ ਫ ਇਦਾ ਹੋਇਆ।

4.00 P.M. ਪੰਜ ਹੌਰਸ ਪਾਵਰ ਦੀਆਂ 584 ਮੋਟਰਾਂ ਅੱਠ ਸਬ ਡਵੀਜ਼ਨਾਂ ਵਿਚ ਲਗੀਆਂ ਹੋਈਆਂ ਸਨ। ਇਨ੍ਹਾਂ ਦਾ ਅਠ ਮਹੀਨਿਆਂ ਦਾ ਹਿਸਾਬ ਦੇਖਣ ਤੋਂ ਪਤਾ ਲਗਦਾ ਹੈ ਕਿ ਫਲੈਟ ਰੇਟ ਰਾਹੀਂ ਮੀਟਰ ਸਿਸਟਮ ਦੇ ਮੁਕਾਬਲੇ ਇਕ ਮੀਟਰ ਮਗਰ ਬਾਰਾਂ ਰੁਪਏ ਮਹੀਨੇ ਦੇ ਜ਼ਿਮੀਂਦਾਰ ਨੂੰ ਫਾਇਦਾ ਹੋਇਆ। 584 ਮੋਟਰਾਂ ਦੇ ਮੁਤਾਬਿਕ ਜੋ ਬਿੱਲ ਬਣਦਾ ਹੈ। ਉਹ ਫਲੈਟ ਰੇਟ ਨਾਲ 461 ਰੁਪਏ ਦਾ ਹੈ ਅਤੇ ਦੂਜੇ ਪਾਸੇ ਮੀਟਰ ਸਿਸਟਮ ਨਾਲ 564 ਰੁਪਏ ਦਾ ਬਣਦਾ ਹੈ। ਇਕ ਮੋਟਰ ਮਗਰ ਜਿਹੜੀ ਕਿ 5 ਹਾਰਸ ਪਾਵਰ ਦੀ ਹੈ, 12 ਰੁਪਏ ਫਾਇਦਾ ਹੈ। ਸਾਢੇ ਸੱਤ ਹਾਰਸ ਪਾਵਰ ਦੀ ਮੋਟਰ ਮਗਰ ਇਕ ਮਹੀਨੇ ਦਾ 9 ਰੁਪਏ ਦਾ ਫਾਇਦਾ ਹੋਇਆ। ਜੇ ਇਹ ਫਲੈਟ ਰੇਟ ਨਾ ਹੁੰਦਾ ਔਰ ਮੀਟਰ ਸਿਸਟਮ ਹੁੰਦਾ ਤਾਂ ਉਸ ਦੇ 9 ਰੁਪਏ ਵਧ ਦੇਣੇ ਪੈਂਦੇ। ਇਸੇ ਤਰ੍ਹਾਂ ਮੀਟਰ ਸਿਸਟਮ ਨਾਲ 5 ਹਾਰਸ ਪਾਵਰ ਦੀ ਮੋਟਰ ਮਗਰ ਇਕ ਮਹੀਨੇ ਦਾ 12 ਰੁਪਏ ਵੱਧ ਦੇਣੇ ਪੈਂਦੇ ਹਨ ਔਰ 8 ਮਹੀਨਿਆਂ ਵਿਚ 96 ਰੁਪਏ ਜ਼ਿਆਦਾ ਦੇਣੇ ਪੈਂਦੇ ਹਨ। ਤੁਸੀਂ ਹੈਰਾਨ ਹੋਵੋਗੇ ਕਿ ਜਿਨ੍ਹਾਂ ਜ਼ਿਮੀਦਾਰਾਂ ਦੀਆਂ ਦਸ ਹਾਰਸ ਪਾਵਰ ਸਾਢੇ ਬਾਰਾਂ ਹਾਰਸ ਪਾਵਰ ਦੀਆਂ ਮੋਟਰਾਂ ਹਨ ਅਤੇ ਜਿਨ੍ਹਾਂ ਦੀਆਂ ਜ਼ਿਆਦਾ ਜ਼ਮੀਨਾਂ ਹਨ, ਵੱਡੇ ਖੇਤ ਹਨ, ਉਨ੍ਹਾਂ ਨੂੰ ਸਗੋਂ ਨੁਕਸਾਨ ਹੋਇਆ ਹੈ। ਉਨ੍ਹਾਂ ਨੂੰ ਜੇ ਮੀਟਰ ਸਿਸਟਮ ਹੋਵੇ ਤਾਂ 2 ਰੁਪਏ ਮਹੀਨਾ ਘੱਟ ਦੇਣੇ ਪੈਂਦੇ ਹਨ। ਇਹ ਜਿਹੜੇ ਅੰਕੜੇ ਮੈਂ ਦਿੱਤੇ ਹਨ, ਉਸ ਦੇ ਮੁਤਾਬਿਕ ਛੋਟੇ ਜ਼ਿਮੀਦਾਰ ਨੂੰ ਲਾਭ ਹੈ ਅਤੇ ਵੱਡੇ ਜ਼ਿਮੀਦਾਰ ਨੂੰ ਨੁਕਸਾਨ ਹੈ। ਸਾਡੇ ਪੰਜਾਬ ਵਿਚ 5 ਅਤੇ 7 ਹਾਰਸ ਪਾਵਰ ਦੀਆਂ ਜ਼ਿਆਦਾ ਮੋਟਰਾਂ ਹਨ, ਕਿਉਂਕਿ ਇਥੇ ਛੋਟੇ ਛੋਟੇ ਜ਼ਿਮੀਂਦਾਰ ਜ਼ਿਆਦਾ ਹਨ। ਇਸ ਲਈ ਕਿਸੇ 5 ਹਾਰਸ ਪਾਵਰ ਦੀ ਮੋਟਰ ਲਗਾਈ ਹੋਈ ਹੈ ਅਤੇ ਕਿਸੇ ਨੇ 7 ਹਾਰਸ ਪਾਵਰ ਦੀ ਲਗਾਈ ਹੋਈ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਚੀਜ਼ ਨੂੰ ਧਿਆਨ ਨਾਲ ਵਿਚਾਰਨ ਦੀ ਲੋੜ ਹੈ। ਜਿਹੜੇ ਮੈਂਬਰ ਸਾਹਿਬਾਨ ਇਸ ਦੇ ਖਿਲਾਫ ਕਹਿੰਦੇ ਹਨ, ਇਸ ਦੇ ਖਿਲਾਫ ਆਰਗੂਮੈਂਟ ਰਖਦੇ ਹਨ। ਉਨ੍ਹਾਂ ਨੂੰ ਇਸ ਬਾਰੇ ਵਿਚ ਸਮਝ ਨਹੀਂ। ਮੈਨੂੰ ਬੜੀ ਖੁਸ਼ੀ ਹੁੰਦੀ ਹੈ ਕਿ ਜੇਕਰ ਉਹ ਇਸ ਬਾਰੇ ਵਿਚ ਆਪਣੇ ਆਪਣੇ ਹਲਕੇ ਦੇ ਜ਼ਿਮੀਂਦਾਰਾਂ

[ਸਰਦਾਰ ਬਲਵੰਤ ਸਿੰਘ]
ਨਾਲ, ਜਿਨ੍ਹਾਂ ਦੇ ਟਿਊਬਵੈਲਜ਼ ਲਗਾਏ ਹੋਏ ਹਨ, ਉਨ੍ਹਾਂ ਨਾਲ ਗੱਲ ਬਾਤ ਕਰਕੇ ਆਉਂਦੇ। ਜੇ ਉਹ ਉਨ੍ਹਾਂ ਨਾਲ ਇਸ ਬਾਰੇ ਗੱਲ ਬਾਤ ਕਰਕੇ ਆਉਂਦੇ ਤਾਂ ਇਹ ਹਾਊਸ ਵਿਚ ਇਸ ਤਰ੍ਹਾਂ ਨਾ ਕਰਦੇ। ਸਰਦਾਰ ਮੁਹਿੰਦਰ ਸਿੰਘ (ਗੁਰਦਾਸਪੁਰ) ਜਿਹੜੇ ਕਿ ਸ਼੍ਰੀ ਪ੍ਰਬੋਧ ਚੰਦਰ ਨੂੰ ਹਰਾ ਕੇ ਆਏ ਹਨ, ਉਨ੍ਹਾਂ ਨੇ ਮੈਨੂੰ ਦਸਿਆ। (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ** : ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ, ਮੇਰੇ ਦੋਸਤ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਫਲੈਟ ਰੇਟ ਦੇ ਮਸਲੇ ਬਾਰੇ ਕਿਹਾ ਹੈ ਕਿ ਜ਼ਿਮੀਂਦਾਰਾਂ ਨੂੰ ਇਸ ਨਾਲ ਕਾਫੀ ਫਾਇਦਾ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਇਸ ਨਾਲ ਤਾਂ ਛੋਟੇ ਜ਼ਿਮੀਂਦਾਰਾਂ ਦਾ ਗਲਾ ਘੁੱਟਣਾ ਚਾਹੁੰਦੇ ਹੋ। ਇਸ ਫਲੈਟ ਰੇਟ ਨੂੰ ਲਿਆ ਕੇ ਤੁਸੀਂ ਆਪੋਜ਼ੀਸ਼ਨ ਦਾ ਗਲਾ ਘੁੱਟਣਾ ਚਾਹੁੰਦੇ ਹੋ ਤਾਕਿ ਅਸੀਂ ਕੋਈ ਹੋਰ ਰੈਜ਼ੋਲਿਊਸ਼ਨ ਨਾ ਲਿਆ ਸਕੀਏ। ਪਿਛਲੇ ਕਈ ਦਿਨਾਂ ਤੋਂ ਇਥੇ ਇਹੀ ਬਹਿਸ ਕਰ ਰਹੇ ਹਨ। ਅਸੀਂ ਤਾਂ ਤਜਵੀਜ਼ ਕਰਦੇ ਹਾਂ ਕਿ ਡਵੀਜ਼ਨ ਕੀਤੀ ਜਾਵੇ।

**ਸ਼੍ਰੀ ਚੇਅਰਮੈਨ** : ਚੌਧਰੀ ਸਾਹਿਬ, ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਤਾਂ ਸਪੀਚ ਹੈ। (Chaudhri Sahib, this is not a point of order. This is a speech.)

**ਸਰਦਾਰ ਬਲਵੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਆਨਰੇਬਲ ਮੈਂਬਰ ਸਰਦਾਰ ਮੁਹਿੰਦਰ ਸਿੰਘ ਦਾ ਜ਼ਿਕਰ ਕਰ ਰਿਹਾ ਸੀ। ਉਨ੍ਹਾਂ ਨੇ ਦੱਸਿਆ ਕਿ ਉਹ ਆਪਣੇ ਹਲਕੇ ਵਿਚ ਛੋਟੇ ਟਿਊਬਵੈਲ ਰੱਖਣ ਵਾਲੇ ਬੰਦਿਆਂ ਨੂੰ ਮਿਲੇ। ਉਨ੍ਹਾਂ ਨੇ ਕਿਹਾ ਕਿ ਦੇਖਣਾ ਕਿਤੇ ਫਲੈਟ ਰੇਟ ਨਾ ਬੰਦ ਹੋ ਜਾਵੇ। ਇਸ ਨਾਲ ਪੰਜਾਬ ਨੂੰ ਨੁਕਸਾਨ ਹੋਵੇਗਾ। ਮੇਰਾ ਮਤਲਬ ਹੈ ਕਿ ਜਿਮੀਂਦਾਰ ਫਲੈਟ ਰੇਟ ਨੂੰ ਚਾਹੁੰਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਇਥੇ ਖੇਤੀ ਦੀ ਤਰੱਕੀ ਹੋ ਰਹੀ ਹੈ, ਨਵੇਂ ਨਵੇਂ ਬੀਜ ਆ ਰਹੇ ਹਨ, ਜਿਹੜਾ ਸਾਡਾ ਤਿੰਨ ਫਸਲਾਂ ਲੈਣ ਦਾ ਟੀਚਾ ਹੈ ਸਾਡੇ ਸੂਬੇ ਵਿਚ, ਉਹ ਫਲੈਟ ਰੇਟ ਨਾਲ ਹੀ ਪੂਰਾ ਹੋਵੇਗਾ।

**ਕਾਮਰੇਡ ਬਾਬੂ ਸਿੰਘ ਮਾਸਟਰ** : ਪੁਆਇੰਟ ਆਫ ਇਨਫਰਮੇਸ਼ਨ ਸਰ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਕਾਲੀ ਪਾਰਟੀ ਦੇ ਮੈਨੀ-ਫੈਸਟੋ ਵਿਚ ਫਲੈਟ ਰੇਟ ਖਤਮ ਕਰਨ ਵਾਸਤੇ ਇਨ੍ਹਾਂ ਨੇ ਮਤਾ ਪਾਸ ਕੀਤਾ ਹੈ ਕਿ ਨਹੀਂ ?

**ਸਰਦਾਰ ਬਲਵੰਤ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਵੀ ਅਕਾਲੀ ਪਾਰਟੀ ਦੇ ਮੈਂਬਰ ਹੋ। ਮੈਂ ਬੜੇ ਫਖਰ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਅਸੀਂ ਮੈਨੀਫੈਸਟੋ ਵਿਚ ਕੋਈ ਐਸੀ ਗੱਲ ਨਹੀਂ ਰੱਖੀ ਕਿ ਫਲੈਟ ਰੇਟ ਉੜਾ ਦਿੱਤਾ ਜਾਵੇਗਾ।

**ਕਾਮਰੇਡ ਬਾਬੂ ਸਿੰਘ ਮਾਸਟਰ** : ਕੌਮੀ ਦਰਦ ਅਖਬਾਰ ਵਿਚ ਛਪਿਆ ਹੈ। (ਸਰਦਾਰ ਗੁਰਬੰਤਾ ਸਿੰਘ ਵਲੋਂ ਵਿਘਨ)

**ਸ਼੍ਰੀ ਚੇਅਰਮੈਨ**—ਮਾਸਟਰ ਜੀ, ਤੁਸੀਂ ਤਾਂ ਸਿਆਣੇ ਆਦਮੀ ਹੋ, ਅਜਿਹੀਆਂ ਗੱਲਾਂ ਨਾ ਕਰੋ। (Addressing Sardar Gurbanta Singh : The hon Member is a seasoned parliamentarian. Such things should not be discussed by him)

**ਸਰਦਾਰ ਬਲਵੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਗੌਰਮਿੰਟ ਨੂੰ ਰੀਕੁਐਸਟ ਕਰਾਂਗਾ ਕਿ ਫਲੈਟ ਰੇਟ ਨੂੰ ਕਾਮਯਾਬ ਕਰਨ ਲਈ ਔਰ ਖੇਤੀ ਦੀ ਤਰੱਕੀ ਨੂੰ ਮੁੱਖ ਰਖਦੇ ਹੋਏ ਇਸ ਦਾ ਜ਼ਰੂਰ

ਇਜ਼ਾਫ਼ਾ ਕੀਤਾ ਜਾਵੇ । ਜਿਸ ਆਦਮੀ ਪਾਸ ਮੋਟਰ ਹੋਵੇ ਔਰ ਜੇ ਉਹ ਆਪਣੇ ਗਵਾਂਢੀ ਦੇ ਖੇਤ ਨੂੰ ਪਾਣੀ ਦੇਣਾ ਚਾਹੇ ਤਾਂ ਉਹ ਫਲੈਟ ਰੇਟ ਸਿਸਟਮ ਤੇ ਹੀ ਦੇ ਸਕੇ । ਸਰਦਾਰ ਆਤਮਾ ਸਿੰਘ ਜੀ ਦੇ ਹਲਕੇ ਵਿਚ ਇਕ ਆਦਮੀ ਸ਼੍ਰੀ ਫਕੀਰ ਸਿੰਘ ਦੀ ਆਪਣੀ 5 ਹਾਰਸ ਪਾਵਰ ਦੀ ਮੋਟਰ ਹੈ । ਉਸ ਨੇ ਇਸੀ ਤਰ੍ਹਾਂ ਝੋਨੇ ਦੇ ਖੇਤ ਨੂੰ ਪਾਣੀ ਮੁਫਤ ਦਿੱਤਾ । ਉਸ ਨੇ ਇਸ ਤਰ੍ਹਾਂ ਕੀਤਾ ਕਿ ਜਦੋਂ ਝੋਨਾ ਆਇਆ ਤਾਂ ਉਸ ਦਾ ਤੀਜਾ ਹਿੱਸਾ ਲੈ ਲਿਆ । ਇਸ ਤਰ੍ਹਾਂ ਫਲੈਟ ਰੇਟ ਨਾਲ ਖੇਤੀ ਦੀ ਉਪਜ ਵਧੀ ਅਤੇ ਕਿਸੇ ਨੂੰ ਨੁਕਸਾਨ ਵੀ ਨਹੀਂ ਹੋਇਆ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਕੋਈ ਵੀ ਆਦਮੀ ਅਗਰ ਪਾਣੀ ਵੇਚਣਾ ਚਾਹੇ ਤਾਂ ਉਸ ਨੂੰ ਆਗਿਆ ਹੋਵੇ । ਇਥੇ ਬਿਜਲੀ ਦੀ ਬੜੀ ਸ਼ਿਕਾਇਤ ਕੀਤੀ ਗਈ ਹੈ । (ਵਿਘਨ)

**ਸਰਦਾਰ ਸਰੂਪ ਸਿੰਘ :** ਪੁਆਇੰਟ ਆਫ ਆਰਡਰ ਸਰ । ਚੇਅਰਮੈਨ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਇਕ ਗੱਲ ਕਹੀ ਹੈ ਕਿ ਸ਼੍ਰੀ ਫਕੀਰ ਸਿੰਘ ਨੇ ਬਿਜਲੀ ਦਿੱਤੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦ ਉਸਨੇ ਬਿਜਲੀ ਚੋਰੀ ਦਿੱਤੀ ਔਰ ਇਨ੍ਹਾਂ ਦੇ ਇਹ ਨੋਟਿਸ ਵਿਚ ਸੀ ਤਾਂ ਇਸ ਦਾ ਕੇਸ ਰਜਿਸਟਰ ਕਿਉਂ ਨਹੀਂ ਕਰਾਇਆ ।

**ਸ਼੍ਰੀ ਚੇਅਰਮੈਨ :** ਤੁਸੀਂ ਧਿਆਨ ਨਾਲ ਨਹੀਂ ਸੁਣਿਆ, ਇਨ੍ਹਾਂ ਨੇ ਕਿਹਾ ਹੈ ਕਿ ਪਾਣੀ ਵੇਚਿਆ ਗਿਆ, ਬਿਜਲੀ ਨਹੀਂ । (The hon. Member has not paid attention to what he has said. He said that water was sold and not the electricity.)

**ਸਰਦਾਰ ਸਰੂਪ ਸਿੰਘ :** ਕੀ ਇਸ ਤੇ ਬਿਜਲੀ ਨਹੀਂ ਖਰਚ ਹੋਈ ?

**ਸਰਦਾਰ ਬਲਵੰਤ ਸਿੰਘ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਕ ਚੀਜ਼ ਹੋਰ ਕੀਤੀ ਜਾਵੇ ਕਿ ਹਰ ਜ਼ਿਮੀਂਦਾਰ ਨੂੰ ਇਹ ਇਜਾਜ਼ਤ ਹੋਵੇ ਕਿ ਉਹ ਆਪਣੇ ਟਿਊਬਵੈਲ ਤੇ ਕਰੈਸ਼ਰ ਮੁਫਤ ਲਾ ਸਕੇ, ਤਾਂ ਕਿ ਇਸ ਦੇ ਉਤੇ ਜਿੰਨੀ ਬਿਜਲੀ ਖਰਚ ਆਵੇ ਉਹ ਫਲੈਟ ਰੇਟ ਵਿਚ ਹੀ ਪਾ ਦਿੱਤੀ ਜਾਵੇ । ਔਰ ਇਸ ਤਰ੍ਹਾਂ ਜ਼ਿਮੀਂਦਾਰ ਨੂੰ ਨਵਾਂ ਕੁਨੈਕਸ਼ਨ ਨਾ ਲੈਣਾ ਪਵੇ । (ਤਾੜੀਆਂ) ਇਸ ਤਰ੍ਹਾਂ ਨਾਲ ਲੋਕਾਂ ਨੂੰ ਫਾਇਦਾ ਹੋਵੇਗਾ ਔਰ ਬਿਜਲੀ ਬੋਰਡ ਨੂੰ ਵੀ ਕੋਈ ਨੁਕਸਾਨ ਨਹੀਂ ਹੋਵੇਗਾ । ਮੈਂ ਤਾਂ ਲਗਾਤਾਰ ਕਹਿੰਦਾ ਹਾਂ ਕਿ ਪੱਠੇ ਕੁਤਰਨ ਵਾਲਾ ਟੋਕਾ ਵੀ ਲਾਉਣ ਦੀ ਇਜਾਜ਼ਤ ਹੋਵੇ ਔਰ ਉਸ ਨੂੰ ਲਗਾਤਾਰ ਇਸ ਤੇ ਇਸਤੇਮਾਲ ਕੀਤਾ ਜਾਵੇ । ਚੇਅਰਮੈਨ ਸਾਹਿਬ, ਜਿਹੜਾ ਮੀਟਰ ਸਿਸਟਮ ਹੈ, ਉਸਦਾ ਜਿੱਥੇ ਇਹ ਕਿਹਾ ਜਾਂਦਾ ਹੈ ਇਥੇ ਲਗਾਤਾਰ ਜਿੰਨੀ ਕੋਈ ਬਿਜਲੀ ਇਸਤੇਮਾਲ ਕਰੇਗਾ ਉਤਨੇ ਪੈਸੇ ਦੇਵੇਗਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੀਟਰ ਸਿਸਟਮ ਦਾ ਤਾਂ ਕੋਈ ਐਨਾ ਨੁਕਸਾਨ ਨਹੀਂ, ਲੇਕਿਨ ਇਸ ਦੇ ਵਿਚ ਚੋਰੀ ਬਹੁਤ ਹੁੰਦੀ ਹੈ । ਮਹਿਕਮੇ ਨੂੰ ਵਿਜੀਲੈਂਸ ਸਟਾਫ ਰੱਖਣਾ ਪੈਂਦਾ ਹੈ, ਜ਼ਿਮੀਂਦਾਰ ਬਿਲਕੁਲ ਕੋਈ ਚੋਰੀ ਨਹੀਂ ਕਰਦਾ । ਉਨ੍ਹਾਂ ਨੂੰ ਹੈਰਾਸ ਕੀਤਾ ਜਾਂਦਾ ਹੈ । ਮਹਿਕਮੇ ਦੇ ਅਫਸਰ ਕਹਿੰਦੇ ਹਨ ਕਿ ਤੂੰ ਚੋਰੀ ਕਰਦਾ ਹੈਂ, ਇਸ ਲਈ ਤੇਰਾ ਮੀਟਰ ਕੱਟ ਦਿਤਾ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਚੋਰੀ ਚੰਗੀ ਤਰ੍ਹਾਂ ਬੰਦ ਕਰਨਾ ਚਾਹੁੰਦੇ ਹੋ ਤਾਂ ਅਫਸਰੀ ਰਾਜ ਖਤਮ ਹੋਵੇ, ਇਹ ਬੜਾ ਜ਼ਰੂਰੀ ਹੈ ।

ਮੈਂ ਕਹਿੰਦਾ ਹਾਂ ਕਿ ਫਲੈਟ ਰੇਟ ਨਾਲ ਕਿਸਾਨਾਂ ਨੂੰ ਬੜਾ ਲਾਭ ਹੈ, ਇਹ ਬੜਾ ਕਾਮਯਾਬ ਸਿੱਧ ਹੋਇਆ ਹੈ । ਮੈਂ ਕਹਿੰਦਾ ਹਾਂ ਕਿ ਇਸ ਨੂੰ ਹੋਰ ਕਾਮਯਾਬ ਬਣਾਇਆ ਜਾਵੇ ਤਾਂ ਕਿ ਕਿਸਾਨ ਆਪਣੀ ਜ਼ਿੰਦਗੀ ਅੱਛੀ ਤਰ੍ਹਾਂ ਬਸਰ ਕਰ ਸਕਣ । (ਵਿਘਨ) ਕਾਮਰੇਡ ਬਾਬੂ ਸਿੰਘ ਮਾਸਟਰ ਜੀ ਨੇ ਜਿਹੜੀ ਇਹ ਮੋਸ਼ਨ ਮੂਵ ਕੀਤੀ ਹੈ, ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਜ਼ਿਮੀਂਦਾਰ, ਕਿਸਾਨ ਦੀ ਖੇਤੀ ਦੀ ਤਰੱਕੀ

[ਸਰਦਾਰ ਬਲਵੰਤ ਸਿੰਘ]

ਨੂੰ ਮੁੱਖ ਰਖਦੇ ਹੋਏ, ਇਸ ਮੋਸ਼ਨ ਨੂੰ ਵਾਪਿਸ ਲੈਣ ।

**ਸ੍ਰੀ ਸਰਦਾਰੀ ਲਾਲ ਕਪੂਰ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਚੇਅਰਮੈਨ ਸਾਹਿਬ ਕਿ ਕੀ ਕੋਈ ਇਸ ਵਾਸਤੇ ਟਾਈਮ ਵੀ ਮੁਕਰਰ ਕੀਤਾ ਹੈ ?

**ਸ੍ਰੀ ਚੇਅਰਮੈਨ** : ਜਦੋਂ ਤਕ ਉਹ ਰੈਲੇਵੇਂਟ ਬੋਲਣਗੇ, ਉਨ੍ਹਾਂ ਨੂੰ ਇਜਾਜ਼ਤ ਹੈ । (ਵਿਘਨ) (The hon. Member can continue with his speech so long as he is relevant.)

**ਸਰਦਾਰ ਬਲਵੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਕੋਈ ਗਲ ਵਾਧੂ ਨਹੀਂ ਕਹਿ ਰਿਹਾ ਔਰ ਸਬਜੈਕਟ ਤੇ ਹੀ ਬੋਲ ਰਿਹਾ ਹਾਂ । ਤੇ, ਚੇਅਰਮੈਨ ਸਾਹਿਬ, ਮੈਂ ਕਾਮਰੇਡ ਬਾਬੂ ਸਿੰਘ ਨੂੰ ਅਰਜ਼ ਕਰ ਰਿਹਾ ਸੀ ਔਰ ਮੈਂ ਸਮਝਦਾ ਹਾਂ ਕਿ ਉਹ ਇਕ ਅਗਾਂਹ ਵਧੂ ਪਾਰਟੀ ਨਾਲ ਤੁਅੱਲਕ ਰਖਦੇ ਹਨ ਜਿਸ ਦਾ ਨਿਸ਼ਾਨਾ ਹੀ ਹੈ ਕਿ ਪੰਜਾਬ ਤਰੱਕੀ ਕਰੇ ਖਾਸ ਤੌਰ ਤੇ ਜਿਹੜਾ ਛੋਟਾ ਕਿਸਾਨ ਹੈ ਉਹ ਜ਼ਿਆਦਾ ਉਭਰੇ, ਇਹ ਉਨ੍ਹਾਂ ਦੀ ਪਾਰਟੀ ਦਾ ਨਿਸ਼ਾਨਾ ਹੈ ਮੇਰੀ ਅਰਜ਼ ਇਹ ਹੈ ਕਿ ਜੇ ਉਨ੍ਹਾਂ ਨੇ ਕਿਸਾਨਾਂ ਦਾ ਕੋਈ ਫਾਇਦਾ ਕਰਨਾ ਹੈ ਤਾਂ ਉਨ੍ਹਾਂ ਲੋਕਾਂ ਦੇ ਫਾਇਦੇ ਲਈ ਹੀ ਕੁਝ ਸੋਚਿਆ ਜਾਵੇ । ਮੈਂ ਸਮਝਦਾ ਹਾਂ ਕਿ ਜਿਸ ਵੇਲੇ ਉਨ੍ਹਾਂ ਨੇ ਇਹ ਰੈਜ਼ੋਲਿਊਸ਼ਨ ਪੇਸ਼ ਕੀਤਾ ਸੀ ਉਸ ਵੇਲੇ ਸਾਰੇ ਅੰਕੜੇ ਮੁਕੰਮਲ ਨਹੀਂ ਸਨ । ਹੁਣ ਅੰਕੜੇ ਮੁਕੰਮਲ ਹੋ ਗਏ ਹਨ ਔਰ ਮੈਨੂੰ ਉਮੀਦ ਹੈ ਕਿ ਉਹ ਇਹ ਹੁਣ ਰੈਜ਼ੋਲਿਊਸ਼ਨ ਵਾਪਸ ਲੈ ਲੈਣਗੇ ।

ਚੇਅਰਮੈਨ ਸਾਹਿਬ, ਮੈਂ ਇੱਕ ਬਹੁਤ ਵੱਡੀ ਚੀਜ਼ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਹੁਣੇ ਹੁਣੇ ਸਾਡੇ ਇਕ ਸੀਨੀਅਰ ਮੈਂਬਰ ਸਰਦਾਰ ਰਵੇਲ ਸਿੰਘ ਨੇ ਬਿਜਲੀ ਬੋਰਡ ਦੇ ਬਾਰੇ ਗੱਲਾਂ ਕਹੀਆਂ । ਤੁਸੀ, ਚੇਅਰਮੈਨ ਸਾਹਿਬ, ਸੁਣ ਕੇ ਹੈਰਾਨ ਹੋਵੋਗੇ ਜਦੋਂ ਮੈਂ ਅੰਕੜੇ ਦਸਾਂਗਾ ਕਿ ਪੰਜਾਬ ਦੀ ਬਿਜਲੀਕਿਸ ਤਰ੍ਹਾਂ ਬਾਹਰਲੀਆਂ ਸਰਕਾਰਾਂ ਲੁਟ ਰਹੀਆਂ ਹਨ । ਮਾਸਟਰ ਗੁਰਬੰਤਾ ਸਿੰਘ ਮਨਿਸਟਰ ਰਹੇ ਹਨ ਉਨ੍ਹਾਂ ਨੂੰ ਹਰ ਚੀਜ਼ ਦਾ ਪਤਾ ਹੋਵੇਗਾ । (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਸੂਬੇ ਵਿਚ 461 ਮੈਗਾਵਾਟ ਬਿਜਲੀ ਪੈਦਾ ਹੁੰਦੀ ਹੈ ਔਰ ਇਹ ਹੈਰਾਨੀ ਵਾਲੀ ਗੱਲ ਹੈ ਕਿ ਉਨ੍ਹਾਂ 461 ਮੈਗਾਵਾਟ ਬਿਜਲੀ ਵਿਚੋਂ ਪੰਜਾਬ ਦੇ ਹਿੱਸੇ ਵਿਚ ਸਿਰਫ 103 ਮੈਗਾਵਾਟ ਹੀ ਆਉਂਦੀ ਹੈ । ਬਾਕੀ ਦੀ ਬਿਜਲੀ ਹੋਰ ਪਾਸੇ ਜਾਂਦੀ ਹੈ । ਇਹ ਬਿਜਲੀ ਨੰਗਲ ਫਰਟੇਲਾਈਜ਼ਰ, ਦਿੱਲੀ ਔਰ ਰਾਜਿਸਥਾਨ ਆਦਿ ਨੂੰ ਜਾਂਦੀ ਹੈ ।

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਤੁਸੀਂ ਕਿਹਾ ਸੀ ਕਿ ਜਦੋਂ ਮੈਂਬਰ ਸਾਹਿਬ ਰੈਲੇਵੇਂਟ ਬੋਲਣਗੇ ਉਨਾਂ ਚਿਰ ਤਕ ਟਾਈਮ ਦਿਤਾ ਜਾਵੇਗਾ । ਮੈਂ ਸਮਝਦਾ ਹਾਂ ਕਿ ਹੁਣ ਇਹ ਜੋ ਬੋਲ ਰਹੇ ਹਨ, ਉਹ ਫਲੈਟ ਰੇਟ ਤੇ ਨਹੀਂ ਬੋਲ ਰਹੇ । ਮੈਂ ਅਰਜ਼ ਕਰਦਾ ਹਾਂ ਕਿ ਉਹ ਫਲੈਟ ਰੇਟ ਦੇ ਮੁਤੱਲਕ ਹੀ ਬੋਲਣ । (ਵਿਘਨ)

**Sardar Balwant Singh** : Sir, I am absolutely relevant.

**ਸ੍ਰੀ ਚੇਅਰਮੈਨ** : ਇਹ ਰੈਲੇਵੇਂਸੀ ਦਾ ਫੈਸਲਾ ਕਰਨਾ ਚੇਅਰ ਦਾ ਕੰਮ ਹੈ । (ਵਿਘਨ) ਇਹ ਰੈਲੇਵੇਂਟ ਬੋਲ ਰਹੇ ਹਨ (It is for the Chair to decide about the relevancy of a speech. (Interruption.) The hon. Member is relevant.)

**ਸਰਦਾਰ ਬਲਵੰਤ ਸਿੰਘ :** ਚੇਅਰਮੈਨ ਸਾਹਿਬ, ਤੁਸੀ ਬੜੀ ਅੱਛੀ ਰੂਲਿੰਗ ਦਿੱਤੀ ਹੈ। (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਈ ਦਫ਼ਾ ਜਿਹੜੀਆਂ ਅਪੋਜ਼ੀਸ਼ਨ ਪਾਰਟੀਆਂ ਹੁੰਦੀਆਂ ਹਨ ਉਨ੍ਹਾਂ ਨੇ ਆਪਣੇ ਵੇਲੇ ਕੁਝ ਕੁ ਗ਼ਲਤੀਆਂ ਕੀਤੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਵਿਚ ਉਨ੍ਹਾਂ ਗ਼ਲਤੀਆਂ ਨੂੰ ਸੁਣਨ ਦੀ ਸ਼ਕਤੀ ਹੋਣੀ ਚਾਹੀਦੀ ਹੈ। ਮੇਰੀ ਅਰਜ਼ ਹੈ ਕਿ ਜੇ ਅਸੀਂ ਆਪਣੀਆਂ ਗ਼ਲਤੀਆਂ ਨਹੀਂ ਸੁਣ ਸਕਦੇ ਤਾਂ ਉਸ ਨੂੰ ਸਹੀ ਵੀ ਨਹੀਂ ਕਰ ਸਕਦੇ। (ਵਿਘਨ) Sir, I am not provoking the hon. Members.

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਨੂੰ 461 ਵਿਚੋਂ ਸਿਰਫ 103 ਮੈਗਾਵਾਟ ਬਿਜਲੀ ਮਿਲਦੀ ਹੈ। ਇਥੇ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਜਿਹੜੀ ਬਿਜਲੀ 10 ਨਵੇਂ ਪੈਸੇ ਦੇ ਹਿਸਾਬ ਨਾਲ ਦਿੱਤੀ ਜਾਂਦੀ ਹੈ। ਉਹੀ ਬਿਜਲੀ ਦਿੱਲੀ ਨੂੰ ਸਾਢੇ ਚਾਰ ਨਵੇਂ ਪੈਸੇ ਦੇ ਹਿਸਾਬ ਨਾਲ ਦਿੱਤੀ ਜਾਂਦੀ ਹੈ ਔਰ ਦਿੱਲੀ ਸਰਕਾਰ ਜਿਹੜੀ ਬਿਜਲੀ ਸਾਡੇ ਪਾਸੋਂ ਸਾਢੇ ਚਾਰ ਨਵੇਂ ਪੈਸੇ ਦੇ ਹਿਸਾਬ ਨਾਲ ਲੈਂਦੀ ਹੈ ਉਹ ਅਗੇ ਯੂ. ਪੀ. ਨੂੰ 12 ਨਵੇਂ ਪੈਸੇ ਦੇ ਹਿਸਾਬ ਨਾਲ ਵੇਚ ਦਿੰਦੀ ਹੈ। ਚੇਅਰਮੈਨ ਸਾਹਿਬ, ਸਾਡੀ ਜਿਹੜੀ ਮਿਹਨਤ ਹੈ, ਜਿਹੜੀ ਅਸੀਂ ਭਾਖੜਾ ਆਦਿ ਬਣਾਉਣ ਵਿਚ ਮਿਹਨਤ ਕੀਤੀ, ਉਸ ਮਿਹਨਤ ਦਾ ਫਾਇਦਾ ਦਿੱਲੀ ਦੀ ਸਰਕਾਰ ਉਠਾ ਰਹੀ ਹੈ। ਔਰ ਸਭ ਤੋਂ ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਪਿਛਲੇ ਸਾਲ ਸਾਡੇ ਸੂਬੇ ਨੂੰ ਬਿਜਲੀ ਦਾ ਬਹੁਤ ਘਾਟਾ ਪਿਆ। ਔਰ ਦਿੱਲੀ ਵਾਲਿਆਂ ਕੋਲ ਬਿਜਲੀ ਵਾਧੂ ਰਹੀ। ਜਿਹੜੀ ਬਿਜਲੀ ਅਸੀਂ ਉਨ੍ਹਾਂ ਨੂੰ ਸਾਢੇ ਚਾਰ ਨਵੇਂ ਪੈਸੇ ਦੇ ਹਿਸਾਬ ਨਾਲ ਦਿਤੀ ਸੀ ਉਹੀ ਬਿਜਲੀ ਸਾਨੂੰ 11 ਨਵੇਂ ਪੈਸੇ ਦੇ ਹਿਸਾਬ ਨਾਲ ਵਾਪਸ ਮਿਲੀ। ਮੈਂ ਸਮਝਦਾ ਹਾਂ ਕਿ ਇਹ ਇੰਨੀ ਵਡੀ ਲੁਟ ਹੋਈ ਔਰ ਪਿਛਲੀਆਂ ਸਰਕਾਰਾਂ ਨੇ ਇਸ ਸਬੰਧ ਵਿਚ ਕੋਈ ਗ਼ੌਰ ਨਹੀਂ ਕੀਤਾ। ਸਾਡੀ ਐਗਰੀਕਲਚਰਲ ਪ੍ਰੋਡਕਸ਼ਨ ਥਲੇ ਚਲੀ ਗਈ। (ਵਿਘਨ)

ਚੇਅਰਮੈਨ ਸਾਹਿਬ, ਜਿਹੜੀ 103 ਮੈਗਾਵਾਟ ਪੰਜਾਬ ਦੀ ਬਿਜਲੀ ਹੈ ਉਸ ਵਿਚੋਂ ਐਗਰੀ-ਕਲਚਰ ਨੂੰ ਸਿਰਫ਼ 21% ਮਿਲਦੀ ਹੈ ਔਰ ਬਾਕੀ ਦੀ ਇੰਡਸਟਰੀ ਅਤੇ ਏਅਰ ਕੰਨਡੀਸ਼ਨਾਂ ਆਦਿ ਵਾਸਤੇ ਦਿਤੀ ਜਾਂਦੀ ਹੈ। ਬਿਜਲੀ ਨਾਲ ਕਮਰੇ ਠੰਢੇ ਕੀਤੇ ਜਾਂਦੇ ਹਨ। (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਜਿਹੜੀ ਬਿਜਲੀ ਦਿੱਲੀ ਨੂੰ ਜਾਂਦੀ ਹੈ ਉਥੇ ਸਾਰੀ ਅਯਾਸ਼ੀ ਚਾਨਣ ਵਿਚ ਹੁੰਦੀ ਹੈ। ਦਿੱਲੀ ਵਿਚ ਜਿਹੜੀ ਹੋਟਲਾਂ ਵਿਚ ਬਿਜਲੀ ਦਿਤੀ ਜਾਂਦੀ ਹੈ ਉਹ ਕਮ-ਅਜ਼-ਕਮ ਬੰਦ ਹੋਣੀ ਚਾਹੀਦੀ ਹੈ। ਉਥੇ ਬਿਜਲੀ ਤੇ ਹੀ ਰੋਟੀ ਨਾ ਪਕਾਉਣ ਔਰ ਜਿਹੜੀ ਅਯਾਸ਼ੀ ਹੁੰਦੀ ਹੈ ਉਹ ਹਨੇਰੇ ਵਿਚ ਹੀ ਕਰ ਲੈਣ। (ਵਿਘਨ) ਸੋ ਮੈਂ ਅਰਜ਼ ਕਰਾਂਗਾ ਕਿ ਇਹ ਜਿਹੜਾ ਇਮਬੈਲੈਂਸ ਹੈ, ਇਹ ਦੂਰ ਕੀਤਾ ਜਾਵੇ ਤਾਂ ਕਿ ਪਿੰਡਾਂ ਦੀ ਤਰੱਕੀ ਹੋਵੇ। ਹਰ ਮੈਂਬਰ ਜਿਹੜਾ ਹੈ ਉਹ ਚਾਹੁੰਦਾ ਹੈ ਕਿ ਪਿੰਡਾਂ ਦੀ ਤਰੱਕੀ ਹੋਵੇ, ਪੰਜਾਬ ਵਧੇ ਫੁਲੇ। ਪਿੰਡਾਂ ਦੀ ਤਰੱਕੀ ਹੀ ਖੇਤੀ ਦੀ ਤਰੱਕੀ ਹੈ ਔਰ ਪਿੰਡ ਤਾਂ ਹੀ ਤਰੱਕੀ ਕਰਨਗੇ ਜੇ ਖੇਤੀ ਵਧੇਗੀ ਔਰ ਅਨਾਜ ਵਧੇਗਾ। (ਵਿਘਨ) ਸੋ ਮੈਂ ਅਰਜ਼ ਕਰਾਂਗਾ ਕਿ ਇਹ ਜਿਹੜਾ ਇਮਬੈਲੈਂਸ ਹੈ ਬਿਜਲੀ ਦੀ ਡਿਸਟਰੀਬਿਊਸ਼ਨ ਵਿਚ ਕਿ ਖੇਤੀ ਨੂੰ 21% ਔਰ ਹੋਰ ਸਾਈਡਾਂ ਨੂੰ 79% ਬਿਜਲੀ ਦਿਤੀ ਜਾਂਦੀ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਸੂਬੇ ਵਿਚ 80% ਲੋਕ ਪਿੰਡਾਂ ਵਿਚ ਰਹਿੰਦੇ ਹਨ। ਮੇਰੀ ਅਰਜ਼ ਹੈ ਕਿ ਜੇ 80% ਨਹੀਂ ਤਾਂ 60% ਪੰਜਾਬ ਵਿਚ ਬਿਜਲੀ ਪਿੰਡਾਂ ਵਿਚ ਜਾਣੀ ਚਾਹੀਦੀ ਹੈ। ਪਿੰਡਾਂ ਵਿਚ ਕਲਾੜੀਆਂ ਵੀ ਬਿਜਲੀ ਨਾਲ ਚਲਣ। ਚੇਅਰਮੈਨ ਸਾਹਿਬ, ਜਿਥੇ ਅੱਜ ਫਲੈਟ ਰੇਟ ਡਿਸਕਸ ਹੋ ਰਿਹਾ ਹੈ ਉਥੇ ਮੈਂ ਨਾਲ ਨਾਲ ਗੌਰਮਿੰਟ ਨੂੰ ਇਹ ਵੀ ਕਹਾਂਗਾ ਕਿ ਇਹ ਜਿਹੜਾ

[ਸਰਦਾਰ ਬਲਵੰਤ ਸਿੰਘ]

ਬਿਜਲੀ ਦਾ ਇਮਬੈਲੈਂਸ ਹੈ, ਇਹ ਦੂਰ ਕਰਨਾ ਚਾਹੀਦਾ ਹੈ । ਇਹ ਸਾਡੀ ਸਰਕਾਰ ਦਾ ਸਭ ਤੋਂ ਪਹਿਲਾਂ ਫਰਜ਼ ਹੋਣਾ ਚਾਹੀਦਾ ਹੈ । (ਵਿਘਨ)

**ਚੌਧਰੀ ਰਾਮ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਰੂਲਜ਼ ਆਫ਼ ਪ੍ਰੋਸੀਜਰ ਰੂਲ 200 ਦੇ ਤਹਿਤ 15 ਮਿੰਟ ਤੋਂ ਜ਼ਿਆਦਾ ਰੈਜ਼ੋਲਿਊਸ਼ਨ ਤੇ ਕੋਈ ਨਹੀਂ ਬੋਲ ਸਕਦਾ । (ਵਿਘਨ) ਇਸ ਤੇ ਮੈਂ ਤੁਹਾਡੀ ਰੂਲਿੰਗ ਚਾਹੁੰਦਾ ਹਾਂ । ਇਸ ਦੇ ਵਿਚ ਲਿਖਿਆ ਹੈ—

"No speech on a resolution except with the permission of the Speaker, shall exceed fifteen minutes in duration.

Provided that the mover of a resolution when moving the same and the Minister concerned when speaking for the first time, may speak for thirty minutes or for such longer time as the Speaker may permit."

**ਸ਼੍ਰੀ ਚੇਅਰਮੈਨ** : ਮੈਂ ਪਰਮਿਸ਼ਨ ਦੇ ਚੁਕਾ ਹਾਂ ਕਿ ਜਿਥੋਂ ਤਕ ਉਹ ਰੈਲੇਵੈਂਟ ਹੋਣਗੇ, ਮੈਂ ਐਲਾਉ ਕਰਾਂਗਾ । (The hon. Member has been allowed to speak so long as he remains relevant to the topic.)

**ਸਰਦਾਰ ਬਲਵੰਤ ਸਿੰਘ** : ਚੇਅਰਮੈਨ ਸਾਹਿਬ, ਜੇ ਇਹ ਪਹਿਲਾਂ ਬੋਲਣਾ ਚਾਹੁੰਦੇ ਹਨ ਤਾਂ ਮੈਨੂੰ ਫ਼ਿਰ ਬਾਅਦ ਵਿੱਚ ਮੌਕਾ ਦੇ ਦੇਣਾ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਚੁਕਾ ਹਾਂ ਕਿ ਫ਼ਲੈਟ ਰੇਟ ਸਿਸਟਮ ਬੜਾ ਜ਼ਰੂਰੀ ਹੈ । ਇਕ ਚੀਜ਼, ਚੇਅਰਮੈਨ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡਾ ਸੂਬਾ ਇਕ ਸੇਮਜ਼ਦਾ ਸੂਬਾ ਹੈ ਔਰ ਇਸ ਦੇ ਕਈ ਡਿਸਟ੍ਰਿਕਟਸ ਵਿੱਚ ਬਹੁਤ ਹੀ ਸੇਮ ਹੈ । ਇਹ ਠੀਕ ਹੈ ਕਿ ਸੇਮ ਨੂੰ ਰੋਕਣ ਦੇ ਬੜੇ ਪ੍ਰਬੰਧ ਕੀਤੇ ਗਏ ਹਨ, ਪਰ ਫਿਰ ਵੀ ਅੱਜ ਪੰਜਾਬ ਵਿੱਚ 12 ਲੱਖ ਏਕੜ ਐਸੀ ਜ਼ਮੀਨ ਹੈ ਜਿਹੜੀ ਸੇਮ ਦੇ ਥਲੇ ਆਈ ਹੋਈ ਹੈ । ਇਸ ਤਰ੍ਹਾਂ ਦੀ ਜ਼ਮੀਨ ਵਿਚ ਝੋਨੇ ਲੀ ਫ਼ਸਲ ਬਿਜਾਈ ਹੁੰਦੀ ਹੈ । ਮੈਂ ਅਰਜ਼ ਕਰਾਂ ਕਿ ਝੋਨੇ ਦੀ ਫ਼ਸਲ ਜਿਤਨੀ ਇਕ ਸਾਲ ਵਿਚ ਹੁੰਦੀ ਹੈ, ਉਹ ਦੋ ਮਹੀਨੇ ਦਾ ਬਿਜਲੀ ਦਾ ਖ਼ਰਚ ਪੂਰਾ ਨਹੀਂ ਕਢ ਸਕਦੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਖੇਤੀ ਬਾੜੀ ਵਾਸਤੇ ਫ਼ਲੈਟ ਰੇਟ ਬਹੁਤ ਜ਼ਰੂਰੀ ਹੈ । ਜਿਹੜੇ ਬੰਦੇ ਫ਼ਲੈਟ ਰੇਟ ਦੀ ਮੁਖਾਲਫ਼ਤ ਕਰਨਗੇ, ਮੈਂ ਸਮਝਦਾ ਹਾਂ ਕਿ ਉਹ ਪੰਜਾਬ ਦੀ ਖੇਤੀ ਦੀ ਤਰੱਕੀ ਦੀ ਮੁਖਾਲਫ਼ਤ ਕਰਨਗੇ । ਉਹ ਐਂਟੀ-ਕਿਸਾਨ ਹਨ । ਇਹ ਕਹਿਕੇ, ਚੇਅਰਮੈਨ ਸਾਹਿਬ, ਮੈਂ ਬੈਠ ਜਾਂਦਾ ਹਾਂ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਜਮਸ਼ੇਰ) : ਚੇਅਰਮੈਨ ਸਾਹਿਬ, ਮੈਂ ਕਾਂਗਰਸ ਦੇ ਸੋਸ਼ਲਿਜ਼ਮ ਨੂੰ ਮੰਨਦਾ ਹੋਇਆ ਇਸ ਮਤੇ ਤੇ ਜਿਹੜੀ ਤਿੰਨ ਦਿਨਾਂ ਤੋਂ ਬਹਿਸ ਹੋ ਰਹੀ ਹੈ, ਆਪਣੇ ਕੁਝ ਵਿਚਾਰ ਰਖਣਾ ਚਾਹੁੰਦਾ ਹਾਂ । ਸਰਦਾਰ ਬਲਵੰਤ ਸਿੰਘ ਨੇ ਇਹ ਗੱਲ ਕਹੀ ਕਿ ਫਲੈਟ ਰੇਟ ਦੀ ਛਟ ਇਕ ਬਹੁਤ ਵਡੀ ਛੁਟ ਹੈ । ਇਨ੍ਹਾਂ ਨੇ ਆਪਣੇ ਤਜਰਬੇ ਦੀ ਗੱਲ ਦਸੀ ਹੈ ਕਿਉਂਕਿ ਕੋਈ ਆਪਣੀ ਟਿਊਬਵੈਲ ਜਾਂ ਮੋਟਰ ਲਗੀ ਹੋਣੀ ਹੈ । ਮੈਂ ਤੁਹਾਨੂੰ ਦਸਦਾ ਹਾਂ ਕਿ ਮੇਰੇ ਟਿਊਬਵੈਲ ਲਗਾ ਹੋਇਆ ਹੈ । ਇਕ ਮਹੀਨੇ ਦਾ ਸਾਡਾ ਬਿਲ 51 : 52 ਰੁਪਏ ਦਾ ਆਉਂਦਾ ਹੁੰਦਾ ਸੀ । ਮੀਟਰ ਸਿਸਟਮ ਦੇ ਟਾਈਮ ਪਰ ਹੁਣ 72 ਰੁਪਏ ਦੇਣੇ ਪੈਂਦੇ ਹਨ । ਕਿਸ ਤਰ੍ਹਾਂ ਫ਼ਾਇਦਾ ਹੋਇਆ ? ਇਨ੍ਹਾਂ ਪਿੰਡਾਂ ਵਿਚ ਲੋਕਾਂ ਕੋਲ ਗਏ ਤੇ ਸਾਰੇ ਲੋਕ ਇਸ ਫਲੈਟ ਰੇਟ ਤੋਂ ਤੰਗ ਹਨ । ਜਦੋਂ ਸ਼ਹਿਰਾਂ ਵਿਚ ਮੀਟਰ ਹਨ, ਮਕਾਨਾਂ, ਕੋਠਿਆਂ ਆਦਿ ਸਭ ਜਗ੍ਹਾ ਤੇ ਮੀਟਰ ਹਨ ਫ਼ਿਰ ਟਿਊਬਵੈਲ ਤੇ ਮੀਟਰ ਸਿਸਟਮ ਨਹੀਂ, ਇਸਦੀ ਕੀ ਵਜ੍ਹਾ ਹੈ ? ਇਹ ਕੋਈ ਬਾਬੂਆਂ ਦੀ, ਸਰਵਿਸਿਜ਼ ਦੀ ਗੱਲ ਹੈ ? ਇਹ ਬਿਲਕੁਲ ਗਲਤ ਹੈ । ਜਿਤਨੀ ਵੀ ਇਸ ਤੇ

ਹੁਣ ਤਕ ਬਹਿਸ ਹੋਈ ਹੈ, ਸਾਰਿਆਂ ਨੇ ਬੁਰਾ ਮਨਾਇਆ ਹੈ । ਜਿਹੜਾ ਵਡਾ ਜ਼ਿਮੀਂਦਾਰ ਹੈ, ਜਿਸ ਦੇ ਵੱਡੇ ਕੋਲਡ ਸਟੋਰੇਜ ਹਨ, ਇਸ ਦਾ ਇਨ੍ਹਾਂ ਨੂੰ ਫ਼ਾਇਦਾ ਪਹੁੰਚਦਾ ਹੈ, ਇਸ ਕਰਕੇ ਇਹ ਗੱਲ ਕਰਦੇ ਹਨ ਕਿ ਫ਼ਲੈਟ ਰੇਟ ਹੋਣਾ ਚਾਹੀਦਾ ਹੈ ਇਹ ਬੋਗਸ ਗੱਲਾਂ ਕਰਦੇ ਹਨ । (ਸ਼ੋਰ) (ਵਿਘਨ)

**ਸਰਦਾਰ ਬਲਵੰਤ ਸਿੰਘ** : On a point of order, Sir. ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਆਪ ਦੀ ਰੂਲਿੰਗ ਚਾਹੁੰਦਾ ਹਾਂ ਕਿ ਇਹ ਜਿਹੜੀ ਕੋਲਡ ਸਟੋਰੇਜ ਵਾਲੀ ਗੱਲ ਕਹੀ ਹੈ, ਇਸਦੀ ਕੀ ਰੈਲੇਵੈਂਸੀ ਹੈ ? ਕੋਲਡ ਸਟੋਰੇਜ ਤੇ ਫਲੈਟ ਰੇਟ ਨਹੀਂ ਹੈ । (ਵਿਘਨ) (ਸ਼ੋਰ)

**Mr. Chairman** : It is no point of order.

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਗੱਲ ਖਿਲਾਰ ਦਿਤੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਲ੍ਹ ਨੂੰ ਇਹ ਕਹਿਣਗੇ ਕਿ ਕੋਲਡ ਸਟੋਰੇਜ ਤੇ ਵੀ ਫ਼ਲੈਟ ਰੇਟ ਕਰ ਦਿਉ । ਇਸ ਕਰਕੇ ਇਹ ਫ਼ਲੈਟ ਰੇਟ ਦੀ ਆੜ ਵਿਚ ਲੋਕਾਂ ਨਾਲ ਧੋਖੇ ਵਾਲੀ ਗੱਲ ਕਰਦੇ ਹਨ । ਸਾਨੂੰ ਪਿੰਡਾਂ ਵਿੱਚ ਦਸਿਆ ਗਿਆ ਹੈ ਕਿ ਮੀਟ੍ਰਰ ਸਿਸਟਮ ਠੀਕ ਹੈ ਤੇ ਫਲੈਟ ਰੇਟ ਨਹੀਂ ਹੋਣਾ ਚਾਹੀਦਾ । (ਵਿਘਨ)

**ਕਈ ਆਵਾਜ਼ਾਂ** : ਸਾਨੂੰ ਫਲੈਟ ਰੇਟ ਠੀਕ ਦਸਿਆ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਆਪਣੀ ਆਪਣੀ ਰਾਏ ਹੈ । ਸਾਨੂੰ ਜੋ ਕੁਝ ਲੋਕਾਂ ਨੇ ਦਸਿਆ ਹੈ, ਅਸੀਂ ਉਹ ਦਸ ਰਹੇ ਹਾ । (ਵਿਘਨ) (ਸ਼ੋਰ) ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਮੇਰੇ ਇਲਾਕੇ ਦੇ ਬਹੁਤ ਸਾਰੇ ਪਿੰਡਾਂ ਵਿੱਚ ਬਿਜਲੀ ਤਕ ਨਹੀਂ ਗਈ, ਫ਼ਲੈਟ ਰੇਟ ਤਾਂ ਛਡੋ । ਸਾਡੇ ਇਲਾਕੇ ਵਿਚ ਲੋਕਾਂ ਨੇ ਸਿਕਿਉਰਟੀਆਂ ਦੇ ਦਿੱਤੀਆਂ ਹਨ, ਡਿਮਾਂਡ ਨੋਟਿਸ ਦੇ ਦਿਤੇ ਹਨ ਤਹਿਸੀਲ ਨਕੋਦਰ ਵਿੱਚ, ਪਰ ਕਿੰਨਾ ਚਿਰ ਹੋ ਗਿਆ ਉਨ੍ਹਾਂ ਨੂੰ ਕੁਨੈਕਸ਼ਨ ਨਹੀ ਦਿਤੇ । ਉਹ ਸਾਰਾ ਇਲਾਕਾ ਬਹੁਤ ਪਿਛੇ ਹੈ । ਮੈਨੂੰ ਪਤਾ ਨਹੀਂ ਉਹ ਇਲਾਕਾ ਕਿਸ ਗਲੋਂ ਇਗਨੋਰ ਕੀਤਾ ਗਿਆ ਹੈ । ਉਥੇ ਸਕੂਲ ਨਹੀਂ, ਸੜਕਾਂ ਨਹੀਂ, ਹਸਪਤਾਲ ਨਹੀਂ । ਫ਼ਲੈਟ ਰੇਟ ਤਾਂ ਇਕ ਪਾਸੇ ਰਿਹਾ, ਉਹ ਲੋਕ ਤਾਂ ਪਰੇਸ਼ਾਨ ਹਨ । ਸਰਕਾਰ ਉਨ੍ਹਾਂ ਵਲ ਧਿਆਨ ਦੇਵੇਗੀ ਜਾਂ ਨਹੀਂ ? ਕੋਈ ਫ਼ਲੈਟ ਰੇਟ ਮੰਗਦਾ ਹੈ ਕੋਈ ਮੀਟਰ ਸਿਸਟਮ ਮੰਗਦਾ ਹੈ । ਇਸ ਕਰਕੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪਿੰਡਾਂ ਦੇ ਜਿਹੜੇ ਛੋਟੇ ਕਿਸਾਨ ਹਨ ਉਨ੍ਹਾਂ ਵਲ ਧਿਆਨ ਦਿਤਾ ਜਾਵੇ । ਬੜੇ ਬੜੇ ਜ਼ਮੀਂਦਾਰਾਂ (ਸ਼ੋਰ) (ਵਿਘਨ)

**ਸ੍ਰੀ ਚੇਅਰਮੈਨ** : ਦਰਸ਼ਨ ਸਿੰਘ ਜੀ, ਇਸ ਦੀ ਫ਼ਲੈਟ ਰੇਟ ਨਾਲ ਕੀ ਰੈਲੇਵੈਂਸੀ ਹੈ ? (ਸ਼ੋਰ) (I would like to ask from the hon. Member as to how is it relevant with Flat Rate.)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਕੋਈ ਗੱਲ ਨਹੀਂ, ਚੇਅਰਮੈਨ ਸਾਹਿਬ, ਲੋਕਾਂ ਦੀ ਭਲਾਈ ਦੀ ਗੱਲ ਹੈ । (ਸ਼ੋਰ)

**ਚੌਧਰੀ ਤੁਲਸੀ ਰਾਮ ਚੌਹਾਨ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਸ ਵੇਲੇ ਸਰਦਾਰ ਬਲਵੰਤ ਸਿੰਘ ਹੋਰੀਂ ਦਿੱਲੀ ਦੀ ਅਯਾਸ਼ੀ ਦੀ ਗੱਲ ਕਰ ਰਹੇ ਸੀ ਉਸਦੀ

[ਚੌਧਰੀ ਤੁਲਸੀ ਰਾਮ ਚੌਹਾਨ]
ਫ਼ਲੈਟ ਰੇਟ ਨਾਲ ਕੀ ਰੈਲੇਵੈਂਸੀ ਸੀ ?

**Mr. Chairman** : It is not a point of order.

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਚੇਅਰਮੈਨ ਸਾਹਿਬ, ਇਥੇ ਹੋਰ ਵੀ ਬੜੀਆਂ ਜ਼ੋਰਦਾਰ ਗੱਲਾਂ ਕੀਤੀਆਂ ਗਈਆਂ। ਆਜ਼ਾਦੀ ਦੀ ਗੱਲ ਕੀਤੀ ਗਈ। ਆਜ਼ਾਦੀ ਦੇ ਮੁਤਅੱਲਕ ਕਿਹਾ ਗਿਆ ਕਿ ਆਜ਼ਾਦੀ ਜਿਹੜੀ ਹੈ ਉਹ ਅਕਾਲੀ ਭਰਾਵਾਂ ਨੇ ਲਈ। ਆਜ਼ਾਦੀ ਕਾਂਗਰਸ ਨੇ ਲਈ, ਦੇਸ਼ ਦੇ ਦੂਜੇ ਭਰਾਵਾਂ ਨੇ ਲਈ। ਮੈਨੂੰ ਸਮਝ ਨਹੀਂ ਆਉਂਦੀ ਇਹ ਗਲ ਕਿਸ ਤਰ੍ਹਾਂ ਕਹੀ ਗਈ। ਡੀ. ਸੀ. ਨੇ ਪ੍ਰੋਫੈਸਰ ਮੋਤਾ ਸਿੰਘ ਕੋਲੋਂ ਪੁਛਿਆ ਕਿ ਤੇਰਾ ਨਾਂ ਕੀ ਹੈ ਤਾਂ ਕਹਿਣ ਲਗੇ ਧਰਤੀ ਧਕੇਲ ਸਿੰਘ, ਜੇਲ੍ਹ ਤੋੜ ਸਿੰਘ, ਲੰਦਨ ਟੋਰ ਸਿੰਘ। (ਸ਼ੋਰ) (ਵਿਘਨ) ਮੇਰੇ ਕਹਿਣ ਦਾ ਮਤਲਬ ਹੈ ਕਿ ਸਾਡੇ ਅਕਾਲੀ ਭਰਾ, ਸਾਡੇ ਦੇਸ਼ ਦੇ ਨੇਤਾਵਾਂ ਨੇ ਰਲ ਕੇ ਆਜ਼ਾਦੀ ਲਈ। ਤੁਸੀਂ ਕਿਸ ਤਰ੍ਹਾਂ ਕਿਹਾ ਕਿ ਆਜ਼ਾਦੀ ਅਕਾਲੀਆਂ ਨੇ ਲਈ ? ਇਹ ਗਲਤ ਗੱਲ ਹੈ। ਆਜ਼ਾਦੀ ਕਾਂਗਰਸ ਵਾਲਿਆਂ ਨੇ ਲਈ (ਸ਼ੋਰ) (ਵਿਘਨ) ਸਾਨੂੰ ਹੱਕ ਹੈ ਰਾਜ ਕਰਨ ਦਾ। ਇਹ ਫ਼ਿਰਕਾ ਪ੍ਰਸਤ ਅਕਾਲੀ ਔਰ ਜਨ ਸੰਘ......(ਸ਼ੋਰ) (ਵਿਘਨ)

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਆਜ਼ਾਦੀ ਦਾ ਫ਼ਲੈਟ ਰੇਟ ਨਾਲ ਕੀ ਕੁਨੈਕਸ਼ਨ ਹੈ ?

**Mr. Chairman** : It is not a point a of order.

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਸਾਨੂੰ ਇਥੇ ਆਇਆਂ ਨੂੰ ਇਕ ਮਹੀਨਾ ਹੋ ਗਿਆ ਹੈ। ਮੈਂ ਆਪਣੇ ਇਲਾਕੇ ਦੇ ਲੋਕਾਂ ਦੀਆਂ ਥੋੜ੍ਹੀਆਂ ਜਿਹੀਆਂ ਮੰਗਾਂ ਤਕਲੀਫ਼ਾਂ ਰਖਣਾ ਚਾਹੁੰਦਾ ਹਾਂ। ਫ਼ਲੈਟ ਰੇਟ ਤੇ ਨਹੀਂ ਬੋਲਣਾ ਚਾਹੁੰਦਾ। ਚੇਅਰਮੈਨ ਸਾਹਿਬ, ਇਥੇ ਇਲੈਕਸ਼ਨਾਂ ਦੇ ਮੁਤਅੱਲਕ ਬੜੀਆਂ ਗੱਲਾਂ ਹੋਈਆਂ। ਤੁਸੀਂ ਤਾਂ ਇਥੇ ਨਹੀਂ ਸੀ। ਸਰਦਾਰ ਬਲਵੰਤ ਸਿੰਘ ਉਸ ਵੇਲੇ ਜਿਹੜੇ...(ਸ਼ੋਰ) (ਵਿਘਨ)

ਇਹ ਤਾਂ ਤਾਕਤ ਨੂੰ ਦੌੜਦੇ ਹਨ। ਇਸ ਤਰ੍ਹਾਂ ਤਾਕਤ ਵਲ ਦੌੜ ਕੇ ਮੁਲਕ ਦਾ ਭਲਾ ਨਹੀਂ ਹੋਣ ਲਗਾ। (ਸ਼ੋਰ) (ਵਿਘਨ) ਇਹ ਜਿਹੜੇ ਮਿਡ-ਟਰਮ ਇਲੈਕਸ਼ਨ ਆਏ। (ਸ਼ੋਰ) (ਵਿਘਨ) ਇਹ ਰਾਜ ਨਹੀਂ ਕਰ ਸਕਦੇ। (ਸ਼ੋਰ) ਡਿਫੈਕਸ਼ਨ ਹੋਈਆਂ। ਸਾਰੇ ਪੰਜਾਬ......(ਸ਼ੋਰ) (ਵਿਘਨ)

**ਸਰਦਾਰ ਬਲਵੰਤ ਸਿੰਘ** : ਚੇਅਰਮੈਨ ਸਾਹਿਬ, ਕੇ. ਪੀ. ਸਾਹਿਬ ਨੂੰ ਪੁਛ ਲਉ ਇਹ ਵੀ ਕਹਿੰਦੇ ਸੀ, ਮੈਂ ਵੀ ਆਇਆ 5 ਦਿਨਾਂ ਵਿਚ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਵੇਖ ਲਉ, ਚੇਅਰਮੈਨ ਸਾਹਿਬ।

**ਸ਼੍ਰੀ ਚੇਅਰਮੈਨ**—ਸਰਦਾਰ ਬਲਬੀਰ ਸਿੰਘ ਜੀ ਇੰਟਰਪਟ ਨਾ ਕਰੋ। ਪਹਿਲੀ ਵਾਰੀ ਬੋਲ ਰਹੇ ਹਨ, ਇੰਟਰਪਟ ਨਾ ਕਰੋ। (ਸ਼ੋਰ) (ਵਿਘਨ) (I would request the hon. Member, Chaudhri Balbir Singh not to make interruption. The hon. Member is speaking for the first time.)

**ਇਕ ਆਵਾਜ਼** : ਉਹ ਦਸਣ ਕੋਈ ਅਕਾਲੀ ਪਾਰਟੀ ਤੋਂ...(ਵਿਘਨ) (ਸ਼ੋਰ)

**ਸ਼੍ਰੀ ਚੇਅਰਮੈਨ** : ਮੈਂ ਬੇਨਤੀ ਕਰਾਂਗਾ ਕਿ ਮੈਂਬਰ ਸਾਹਿਬਾਨ ਸਦਨ ਦੀ ਕਾਰਵਾਈ ਨੂੰ ਬਹੁਤਾ ਲਾਈਟ ਮੂਡ ਵਿੱਚ ਨਾ ਲੈਣ (ਵਿਘਨ) ਪੁਆਇੰਟਸ ਆਫ ਆਰਡਰ ਉਚਿੱਤ ਢੰਗ ਨਾਲ ਕੀਤੇ ਜਾਣੇ ਚਾਹੀਦੇ

ਹਨ । (I would request the hon. Member not to take the proceedings very lightly. (interruption) Points of order should be raised properly.)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਮੈਂ ਇਨ੍ਹਾਂ ਨੂੰ ਪੁਰਾਣੇ ਵਕਤਾਂ ਦੀ ਗੱਲ ਦਸ ਰਿਹਾ ਹਾਂ । ਜਦੋਂ ਇਹ ਸਾਡੇ ਨਾਲ ਸਨ ਇਨ੍ਹਾਂ ਇਧਰੋਂ ਹਟਕੇ ਮਿਡ-ਟਰਮ ਪੋਲ ਕਰਾਏ ਜਿਸ ਕਰਕੇ ਮੁਲਕ ਦਾ ਦੋ ਕਰੋੜ ਰੁਪਿਆ ਖਰਚ ਹੋਇਆ, 16 ਮੌਤਾਂ ਹੋਈਆਂ, ਅਤੇ ਹੋਰ ਵੀ ਭੈੜੇ ਹਾਲਾਤ ਹੋਏ । ਇਹ ਸਭ ਕੁਝ ਇਨ੍ਹਾਂ ਦੇ ਡੀਫੈਕਟ ਕਰਨ ਕਰਕੇ ਹੋਇਆ । (ਵਿਘਨ) ਇਨ੍ਹਾਂ ਜਨੂਨੀ ਤੌਰ ਤੇ ਇਲੈਕਸ਼ਨਾਂ ਲੜੀਆਂ, ਕਾਂਗਰਸ ਦੇ ਝੰਡੇ ਪਾੜੇ (ਵਿਘਨ) ਲੋਕਾਂ ਦੇ ਸਿਰ ਪਾੜੇ, ਨੂਰਮਹਿਲ ਵਿੱਚ ਸਰਦਾਰ ਬਲਵੰਤ ਸਿੰਘ ਨੇ ਕਾਂਗਰਸ ਦਾ ਝੰਡਾ ਪੜਵਾਇਆ । (ਵਿਘਨ) ਅਗਰ ਇਸ ਤਰ੍ਹਾਂ ਦੀਆਂ ਪਾਰਟੀਆਂ ਮੁਲਕ ਵਿਚ ਵਧਣਗੀਆਂ ਤਾਂ ਮੁਲਕ ਦਾ ਨੁਕਸਾਨ ਹੋਵੇਗਾ । ਮਿਡ-ਟਰਮ ਇਲੈਕਸ਼ਨਾਂ ਇਨ੍ਹਾਂ 3-4 ਡੀਫੈਕਟਰਾਂ ਕਰਕੇ ਹੋਈਆਂ । ਹੁਣ ਫਲੈਟ ਰੇਟ ਦੀਆਂ ਗੱਲਾਂ ਕਰਦੇ ਹਨ । ਇਹ ਤਾਂ ਬੀਮਾਰੀ ਹੈ, ਇਹ ਗ਼ਲਤ ਹੈ, ਜਦ ਸਾਰੇ ਥਾਂ ਮੀਟਰ ਲਗੇ ਹੋਏ ਹਨ ਤਾਂ ਟਿਊਬਵੈਲਜ਼ ਤੇ ਵੀ ਮੀਟਰ ਲਗਣੇ ਚਾਹੀਦੇ ਹਨ, ਇਸ ਤੇ ਇਤਰਾਜ਼ ਨਹੀਂ ਹੋਣਾ ਚਾਹੀਦਾ । ਇਹ ਸਰਕਾਰ ਤਾਂ ਧੋਖਾ ਕਰਨਾ ਹੀ ਚਾਹੁੰਦੀ ਹੈ । ਹਰ ਥਾਂ ਮੀਟਰ ਸਿਸਟਮ ਕਰਨਾ ਚਾਹੀਦਾ ਹੈ ਤਾਂ ਕਿ ਸਾਰੇ ਲੋਕਾਂ ਨੂੰ ਤਸੱਲੀ ਹੋ ਸਕੇ । ਇਨ੍ਹਾਂ ਸ਼ਬਦਾਂ ਨਾਲ ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ । (ਤਾੜੀਆਂ)

## PERSONAL EXPLANATION BY SARDAR GURMEET SINGH

**ਸਰਦਾਰ ਗੁਰਮੀਤ ਸਿੰਘ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ, ਚੇਅਰਮੈਨ ਸਾਹਿਬ, ਮੇਰੇ ਦੋਸਤ ਜੋ ਹੁਣੇ ਬੋਲ ਕੇ ਹਟੇ ਹਨ ਨੇ ਜ਼ਾਤੀ ਗੱਲਾਂ ਕੀਤੀਆ ਹਨ (ਵਿਘਨ) ਕਿ ਅਸੀਂ ਲਾਲਚ ਕਰਕੇ ਕਾਂਗਰਸ ਨੂੰ ਛਡ ਕੇ ਇਧਰ ਆਏ ਸਾਂ ? ਇਹ ਗ਼ਲਤ ਗੱਲ ਹੈ (ਵਿਘਨ) ਇਨ੍ਹਾਂ ਦੀਆਂ ਗ਼ਲਤੀਆਂ ਕਰਕੇ ਇਧਰ ਆਏ ਸਾਂ (ਵਿਘਨ) ਲੋਕਾਂ ਦੀਆਂ ਵੋਟਾਂ ਲੈਕੇ ਪਹਿਲਾਂ ਆਏ ਸਾਂ ਅਤੇ ਪਰ ਅਕਾਲੀ ਪਾਰਟੀ ਦੇ ਟਿਕਟ ਤੇ ਵੀ ਲੋਕਾਂ ਦੀਆਂ ਵੋਟਾਂ ਨਾਲ ਜਿਤ ਕੇ ਆਏ ਹਾਂ । (ਵਿਘਨ) ਜੋ ਗੱਲਾਂ ਸਾਡੇ ਕੋਲ ਇਹ ਰਾਤ ਨੂੰ ਕਰਦੇ ਹਨ ਉਹ ਮੈਂ ਫਿਰ ਕਿਸੇ ਸਮੇਂ ਦਸਾਂਗਾ । (ਵਿਘਨ)

## PERSONAL EXPLANATION BY SARDAR BALWANT SINGH

**ਸਰਦਾਰ ਬਲਵੰਤ ਸਿੰਘ** : On a personal explanation Sir. ਚੇਅਰਮੈਨ ਸਾਹਿਬ ਕੇ.ਪੀ. ਸਾਹਿਬ ਨੇ ਸਾਡੇ ਤੇ ਬੜੇ ਪਰਸਨਲ ਚਾਰਜ ਲਾਏ ਹਨ । ਮੇਰੇ ਬਾਰੇ ਉਨ੍ਹਾਂ ਨੇ ਕਿਹਾ ਕਿ ਮੈਂ ਨੂਰਮਹਿਲ ਵਿਚ ਕਾਂਗਰਸ ਦਾ ਝੰਡਾ ਪਾੜਿਆ (ਵਿਘਨ...ਪੜਵਾਇਆ ।) ਮੈਂ ਡਟ ਕੇ ਕਹਿੰਦਾ ਹਾਂ ਕਿ ਮੈਂ ਨੂਰ ਮਹਿਲ ਵਿਚ ਕਾਂਗਰਸ ਦੀ ਕਬਰ ਖੋਦ ਕੇ ਆਇਆ ਹਾਂ । (ਵਿਘਨ) ਇਨ੍ਹਾਂ ਨੇ ਇਕ ਬੜਾ ਵੱਡਾ ਇਹ ਇਲਜ਼ਾਮ ਲਾਇਆ ਹੈ ਕਿ ਸਾਡੇ 5-6 ਮੈਂਬਰਜ਼ ਕਰਕੇ ਮਿਡ ਟਰਮ ਪੋਲ ਹੋਇਆ ਜਿਸ ਤੇ 2 ਕਰੋੜ ਰੁਪਿਆ ਖਰਚ ਹੋਇਆ । ਅਤੇ ਜਿਸ ਵਿਚ ਇਨ੍ਹਾਂ ਦੇ ਵਡੇ ਵਡੇ ਲੀਡਰ ਹਾਰ ਗਏ । ਅਸਲ ਗੱਲ ਇਹ ਹੈ ਕਿ ਦੋਬਾਰਾ ਚੋਣਾਂ ਗਿਲ ਸਰਕਾਰ ਦੀਆਂ ਕਰਤੂਤਾਂ ਕਰਕੇ ਹੋਈਆਂ, ਜਿਸ ਨੂੰ ਕਿ ਕਾਂਗਰਸ ਸਪੋਰਟ ਕਰਦੀ ਸੀ । ਇਨ੍ਹਾਂ ਨੇ ਉਸ ਮਾਇਨੌਰਿਟੀ ਗੌਰਮੈਂਟ ਨੂੰ ਇਥੇ ਲਿਆਂਦਾ ਤਾਂ ਦੋਬਾਰਾ ਚੋਣਾਂ ਹੋਈਆਂ ਸੋ ਇਸ ਦੀ ਜ਼ਿੰਮੇਦਾਰੀ ਇਨ੍ਹਾਂ ਦੀ ਹੈ ਜੋ ਕਾਂਗਰਸ ਦੇ ਬੈਂਚਾਂ ਤੇ ਬੈਠੇ ਹਨ ਜਾਂ ਜੋ ਇਨ੍ਹਾਂ ਦੇ ਨੇਤਾ ਦਿੱਲੀ ਬੈਠੇ ਹਨ ਜਾਂ ਜੋ ਹਾਰ ਗਏ ਹਨ । ਸਾਡੀ ਇਸ ਵਿਚ ਕੋਈ ਜ਼ਿੰਮੇਦਾਰੀ ਨਹੀਂ ।

**ਚੌਧਰੀ ਤੁਲਸੀ ਰਾਮ ਚੌਹਾਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮੈਂ ਨਹੀਂ ਕਹਿੰਦਾ ਕਿ ਇਹ ਕਾਂਗਰਸ ਛਡ ਕੇ ਉਧਰ ਕਿਉਂ ਚਲੇ ਗਏ । ਸਰਦਾਰ ਬਲਵੰਤ

[ਚੌਧਰੀ ਤੁਲਸੀ ਰਾਮ ਚੌਹਾਨ]
ਸਿੰਘ ਕਾਂਗਰਸ ਨੂੰ ਛਡ ਕੇ ਅਕਾਲੀ ਪਾਰਟੀ ਵਿਚ ਚਲੇ ਗਏ, ਪਰ ਇਸ ਵਿਚ ਹੈਰਾਨੀ ਵਾਲੀ ਕਿਹੜੀ ਗੱਲ ਹੈ ? ਕੁਝ ਬੰਦਿਆਂ ਦੀ ਇਹ ਪ੍ਰੈਕਟਿਸ ਹੀ ਹੁੰਦੀ ਹੈ ਕਿ ਤਾਕਤ ਨਾਲ ਰਹਿੰਦੇ ਹਨ । ਪਹਿਲਾਂ ਤਾਕਤ ਅੰਗਰੇਜ਼ਾਂ ਕੋਲ ਸੀ ਤਾਂ ਇਹ ਅੰਗਰੇਜ਼ਾਂ ਨਾਲ ਸਨ, ਫਿਰ ਕਾਂਗਰਸ ਪਾਸ ਤਾਕਤ ਆਈ ਤਾਂ ਇਹ ਕਾਂਗਰਸ ਵਲ ਆ ਗਏ ਅੰਗਰੇਜ਼ਾਂ ਨੂੰ ਛਡ ਕੇ । ਕਾਂਗਰਸ ਦੇ ਬਾਅਦ ਗੌਰਮੈਂਟ ਅਕਾਲੀ ਪਾਰਟੀ ਦੀ ਬਣੀ ਤਾਂ ਇਹ ਅਕਾਲੀਆਂ ਵਲ ਚਲੇ ਗਏ, ਅਤੇ ਅਗਰ ਕਲ ਨੂੰ ਤਾਕਤ ਕਿਸੇ ਹੋਰ ਪਾਰਟੀ ਵਲ ਚਲੀ ਗਈ ਤਾਂ ਇਹ ਦੋਸਤ ਤਾਕਤ ਅਤੇ ਦੌਲਤ ਦੇ ਨਾਲ ਨਾਲ ਉਧਰ ਹੀ ਚਲੇ ਜਾਣਗੇ ।

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਰਦਾਰ ਬਲਵੰਤ ਸਿੰਘ ਨੇ ਇਹ ਲਫ਼ਜ਼ ਕਹੇ ਸਨ ਕਿ ਕਾਂਗਰਸੀ ਬਿਜਲੀ ਦਾ ਇਸਤੇਮਾਲ ਅਯਾਸ਼ੀ ਲਈ ਕਰਦੇ ਰਹੇ ਹਨ...(ਵਿਘਨ)

**ਸਰਦਾਰ ਬਲਵੰਤ ਸਿੰਘ** : ਇਹ ਮੈਨੂੰ ਮਿਸਕੋਟ ਕਰ ਰਹੇ ਹਨ, ਮੈਂ ਇਹ ਨਹੀਂ ਕਿਹਾ ।

**ਸਰਦਾਰ ਸੰਤੋਖ ਸਿੰਘ ਰੰਧਾਵਾ** : ਦਰਅਸਲ ਗੱਲ ਇਹ ਹੈ ਕਿ ਸਰਦਾਰ ਬਲਵੰਤ ਸਿੰਘ ਹੋਰੀਂ ਬੀ ਡੀ.ਓ. ਸ਼ਿਪ ਛਡਕੇ ਅਯਾਸ਼ੀ ਲਈ ਕਾਂਗਰਸ ਵਿੱਚ ਆਏ ਸਨ ਅਤੇ ਜਿੰਨਾਂ ਚਿਰ ਇਨ੍ਹਾਂ ਦੀ ਅਯਾਸ਼ੀ ਉਥੇ ਨਿਭਦੀ ਰਹੀ, ਇਹ ਕਰਦੇ ਰਹੇ । ਉਸ ਤੋਂ ਮਗਰੋਂ ਅਯਾਸ਼ੀ ਕਰਨ ਲਈ ਹੀ ਇਹ ਕਾਂਗਰਸ ਨੂੰ ਛਡ ਕੇ ਉਧਰ ਚਲੇ ਗਏ ਤੇ ਜੇ ਇਥੇ ਵੀ ਅਯਾਸ਼ੀ ਨਾ ਮਿਲੀ ਤਾਂ ਪਤਾ ਨਹੀਂ ਇਹ ਕਿਧਰ ਮਿਲਣਗੇ ।

**Dr. Amir Singh Kalkat** : Under Rule 89 (i) of the Rules of Procedure I move—

That the question be now put.

**Mr. Chairman** : I do not allow it. I have already called upon Shri Shashpal Singh to speak.

**Dr. Amir Singh Kalkat** : The closure motion can be put at any time. The time of the House is being wasted unnecessarily. The level of the debate has gone very low.

**ਚੌਧਰੀ ਤੁਲਸੀ ਰਾਮ ਚੌਹਾਨ** : ਆਨ ਏ ਪੁਆਇੰਟ ਆਫ਼ ਆਰਡਰ ਸਰ । ਚੇਅਰਮੈਨ ਸਾਹਿਬ, ਡਾਕਟਰ ਅਮੀਰ ਸਿੰਘ ਹੋਰਾਂ ਨੇ ਇਕ ਮੋਸ਼ਨ ਮੂਵ ਕੀਤੀ ਹੈ ਕਿ ਚੂੰਕਿ ਇਸ ਮਤੇ ਤੇ ਤਿੰਨ ਦਿਨ ਬਹਿਸ ਹੋ ਚੁਕੀ ਹੈ । ਇਸ ਤੇ ਡਿਸਕਸ਼ਨ ਬੰਦ ਕੀਤੀ ਜਾਵੇ । ਸਰਕਾਰ ਫਲੈਟ ਰੇਟ ਬਾਰੇ ਬਹਿਸ ਨੂੰ ਲੰਬਾ ਕਰਕੇ ਹਾਊਸ ਦਾ ਵਕਤ ਜ਼ਾਇਆ ਕਰਨਾ ਚਾਹੁੰਦੀ ਹੈ । ਜੋ ਮੋਸ਼ਨ ਡਾਕਟਰ ਅਮੀਰ ਸਿੰਘ ਨੇ ਮੂਵ ਕੀਤੀ ਹੈ ਮੈਂ ਉਸ ਨੂੰ ਸੈਕੰਡ ਕਰਦਾ ਹਾਂ ।

**Dr. Amir Singh Kalkat** : Chairman Sahib, you can only reject it by putting it to the vote of the House.

**Mr. Chairman** : The motion has not been moved properly.

**Dr. Amir Singh Kalkat** : Closure motion can be moved at any time.

**Mr. Chairman** : It can be moved only with the permission of the Chair.

**ਕਾਮਰੇਡ ਬਾਬੂ ਸਿੰਘ ਮਾਸਟਰ** : ਚੇਅਰਮੈਨ ਸਾਹਿਬ, ਜੋ ਸ਼ਬਦ ਸਰਦਾਰ ਬਲਵੰਤ ਸਿੰਘ ਨੇ ਦਿੱਲੀ ਦੇ ਪਬਲਿਕਮੈਨ ਬਾਰੇ ਇਸਤੇਮਾਲ ਕੀਤੇ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ, ਉਹ ਐਸਪਰਸ਼ਨ ਹੈ, ਅਗਰ ਕਿਸੇ ਕਲਾਸ ਦੇ ਬਾਰੇ ਵਿੱਚ ਕਿਹਾ ਜਾਵੇ ਤਾਂ ਇਹ ਗੱਲ ਸ਼ੋਭਾ ਨਹੀਂ ਦਿੰਦੀ ।

---

## RESOLUTION

### RESUMPTION OF DISCUSSION ON THE RESOLUTION REGARDING ABOLITION OF FLAT RATE CHARGED FOR ELECTRICITY CONSUMED BY TUBE-WELLS IN THE STATE

**ਸਰਦਾਰ ਸ਼ਸ਼ਪਾਲ ਸਿੰਘ (ਮਜੀਠਾ)** : ਚੇਅਰਮੈਨ ਸਾਹਿਬ, ਸਰਦਾਰ ਦਰਸ਼ਨ ਸਿੰਘ ਕੇ.ਪੀ. ਦੀ ਸਪੀਚ ਸੁਣ ਕੇ ਮੈਨੂੰ ਇਕ ਕਹਾਣੀ ਯਾਦ ਆ ਗਈ ਹੈ । ਦੋ ਪੰਡਤ ਸਨ-ਇਕ ਸ਼ਹਿਰੀ ਅਤੇ ਇਕ ਪੇਂਡੂ । ਦੋਵ੍ਹਾਂ ਦੀ ਵਿਦਿਆ ਦਾ ਮੁਕਾਬਲਾ ਹੋ ਗਿਆ । ਸ਼ਹਿਰੀ ਪੰਡਤ ਕਹਿਣ ਲਗਾ 'ਉਚਰੋ' ਇਸ ਤੇ ਪੇਂਡੂ ਪੰਡਤ ਨੇ ਕਿਹਾ 'ਉਚਰੋ, ਮੁਚਰੋ, ਢੁਚਰੋ' ਸ਼ਹਿਰੀ ਪੰਡਤ ਨੇ ਕਿਹਾ 'ਇਹ ਕੀ' ਤੇ ਪੇਂਡੂ ਪੰਡਤ ਨੇ ਜਵਾਬ ਵਿਚ ਕਿਹਾ 'ਏਕੀ, ਮੇਕੀ, ਢੇਕੀ' । ਇਸ ਤੇ ਉਸ ਦੇ ਸਾਥੀਆਂ ਨੇ ਪੇਂਡੂ ਪੰਡਤ ਨੂੰ ਮੋਢਿਆਂ ਤੇ ਚੁਕ ਲਿਆ ਅਤੇ ਉਸ ਦੀ ਜਿੱਤ ਦਾ ਐਲਾਨ ਕਰ ਦਿਤਾ । ਇਨ੍ਹਾਂ ਨੇ ਜੋ ਸਪੀਚ ਕੀਤੀ ਉਹ ਨਾ ਤਾਂ ਰੈਲੇਵੈਂਟ ਸੀ ਤੇ ਨਾ ਹੀ ਉਸ ਨੇ ਕੋਈ ਇਨਫਰਮੇਸ਼ਨ ਦਿੱਤੀ ਤੇ ਨਾ ਹੀ ਹਾਊਸ ਦਾ ਡੈਕੋਰਮ ਮੇਨਟੇਨ ਕੀਤਾ ਗਿਆ ।

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ ਆਰਡਰ ਸਰ । ਅਗਰ ਸਰਦਾਰ ਦਰਸ਼ਨ ਸਿੰਘ ਹੋਰਾਂ ਦੀ ਸਪੀਚ ਫਲੈਟ ਰੇਟ ਤੇ ਨਹੀਂ ਸੀ ਤਾਂ ਸਰਦਾਰ ਸ਼ਸ਼ਪਾਲ ਸਿੰਘ ਹੋਰਾਂ ਦੀ 'ਏਕੀ, ਮੇਕੀ, ਢੇਕੀ' ਫਲੈਟ ਰੇਟ ਬਾਰੇ ਹੈ ?

**Mr. Chairman** : It is no point of order.

**ਸਰਦਾਰ ਸ਼ਸ਼ਪਾਲ ਸਿੰਘ** : ਚੇਅਰਮੈਨ ਸਾਹਿਬ, ਜਿਸ ਵਕਤ ਬਿਜਲੀ ਬੋਰਡ ਬਣਾਇਆ ਗਿਆ ਸੀ ਉਸ ਵਕਤ ਕਾਂਗਰਸ ਦੀ ਸਰਕਾਰ ਨੇ ਕਿਸਾਨ ਦੀ ਬਿਹਤਰੀ ਨੂੰ ਸਾਹਮਣੇ ਰਖ ਕੇ ਅਤੇ ਪੰਜਾਬ ਦੇ ਹਿਤ ਨੂੰ ਸਾਹਮਣੇ ਰਖ ਕੇ ਬਣਾਇਆ ਸੀ ਅਤੇ ਇਸ ਦੇ ਹਰ ਪਖ ਤੇ ਕਾਫੀ ਸੋਚ ਵਿਚਾਰ ਕੀਤਾ ਗਿਆ ਸੀ ਅਤੇ ਹਰ ਪਹਿਲੂ ਤੋਂ ਇਸ ਗੱਲ ਨੂੰ ਵੇਖਿਆ ਗਿਆ ਸੀ ਕਿ ਪੰਜਾਬ ਦੀ ਜਨਤਾ ਦੀ ਬਿਹਤਰੀ ਕਿਸ ਤਰ੍ਹਾਂ ਹੋਵੇਗੀ ਅਤੇ ਇਸ ਦੇ ਨਾਲ ਇਲੈਕਟ੍ਰਿਕਸਿਟੀ ਦੀ ਸਪਲਾਈ ਬਹੁਤ ਠੀਕ ਹੋ ਜਾਏਗੀ । ਇਨ੍ਹਾਂ ਸਾਰੀਆਂ ਗੱਲਾਂ ਨੂੰ ਸਾਹਮਣੇ ਰਖ ਕੇ ਬਿਜਲੀ ਬੋਰਡ ਤੇ ਕਾਇਮ ਕੀਤਾ ਗਿਆ ਸੀ । ਪਰ ਬਦਕਿਸਮਤੀ ਦੇ ਨਾਲ ਕਾਨੂੰਨ ਵਿਚ ਨੁਕਸ ਰਹਿ ਗਿਆ ਜਾਂ ਰੂਲਜ਼ ਵਿਚ ਨੁਕਸ ਰਹਿ ਗਿਆ । ਇਸ ਲਈ ਇਸ ਬੋਰਡ ਨੇ ਚੰਗੇ ਢੰਗ ਨਾਲ ਪੰਜਾਬ ਦੀ ਜਨਤਾ ਦੀ ਸੇਵਾ ਨਹੀਂ ਕੀਤੀ ਅਤੇ ਇਸ ਨੇ ਐਨਾ ਦੁਖੀ ਕੀਤਾ ਕਿ ਪੰਜਾਬ ਦੇ ਹਰ ਕੋਨੇ ਤੋਂ ਇਸ ਬਿਜਲੀ ਬੋਰਡ ਦੇ ਖਿਲਾਫ ਆਵਾਜ਼ ਉਠਾਈ ਗਈ ਪੰਜਾਬ ਗੌਰਮੈਂਟ ਨੇ ਇਸ ਬੋਰਡ ਦੇ ਕੰਮ ਵਿਚ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਲੇਕਿਨ ਕਾਨੂੰਨ ਵਿਚ ਨੁਕਸ ਰਹਿ ਜਾਣ ਕਾਰਨ ਇਸ ਤੇ ਇਸ ਗੌਰਮੈਂਟ ਦਾ ਕੰਟ੍ਰੋਲ ਨਹੀਂ ਸੀ । ਇਸ ਲਈ ਇਹ ਕੁਝ ਨਹੀਂ ਸਨ ਕਰ ਸਕਦੇ ਅਤੇ ਹਾਲਾਤ ਇੰਪਰੂਵ ਨਾ ਹੋਏ ।

ਦੂਜੀ ਚੀਜ਼ ਫਲੈਟ ਰੇਟ ਦੇ ਬਾਰੇ ਵਿਚ ਇਹ ਕੀਤੀ ਗਈ ਸੀ ਕਿ ਫਲੈਟ ਰੇਟ ਲਗਾਉਣ ਨਾਲ ਕਿਸਾਨ ਦਾ ਫਾਇਦਾ ਹੋਵੇਗਾ । ਇਹ ਅਛੀ ਨੀਅਤ ਨਾਲ ਅਤੇ ਪੰਜਾਬ ਦੇ ਕਿਸਾਨ ਦੇ ਹਿਤਾਂ ਨੂੰ ਸਾਹਮਣੇ ਰਖ ਕੇ ਕੀਤਾ ਗਿਆ ਸੀ ਤਾਕਿ ਪੰਜਾਬ ਦੇ ਕਿਸਾਨ ਨੂੰ ਫਲੈਟ ਰੇਟ ਨਾਲ ਫਾਇਦਾ ਹੋਵੇ ਅਤੇ ਪੰਜਾਬ ਦੀ ਐਗਰੀਕਲਚਰ ਨੂੰ ਤਰੱਕੀ ਮਿਲੇ । ਇਸ ਸੂਬੇ ਦੀ ਉਪਜ ਵਧੇ । ਇਸ ਲਈ ਫਲੈਟ ਰੇਟ ਕਾਇਮ ਕੀਤਾ ਗਿਆ ਸੀ । ਅਤੇ ਇਹ ਵੀ ਕਿਹਾ ਗਿਆ ਸੀ ਕਿ ਗੌਰਮੈਂਟ ਬਿਜਲੀ ਦੀ ਚੋਰੀ ਨੂੰ ਰੋਕਣ ਲਈ

[ਸਰਦਾਰ ਸ਼ਸ਼ਪਾਲ ਸਿੰਘ]

ਇਨਸਪੈਕਟਰੀ ਰਾਜ ਨੂੰ ਰੋਕਣ ਲਈ ਅਤੇ ਕੁਰੱਪਸ਼ਨ ਨੂੰ ਰੋਕਣ ਲਈ ਫਲੈਟ ਰੇਟ ਕਾਇਮ ਕਰ ਰਹੀ ਹੈ। ਇਸ ਵਿਚ ਸ਼ਕ ਨਹੀਂ ਕਿ ਜਿਸ ਨੀਅਤ ਨਾਲ ਇਹ ਫਲੈਟ ਰੇਟ ਲਗਾਇਆ ਗਿਆ ਸੀ ਉਹ ਚੰਗੀ ਸੀ ਪਰ ਸ਼ਾਟ ਸਪਲਾਈ ਅਤੇ ਲੋ ਵੋਲਟੇਜ ਨਾਲ ਜਿਹੜੀ ਬਿਜਲੀ ਬੋਰਡ ਦੀ ਬਦਇੰਤਜ਼ਾਮੀ ਹੋਈ ਜੋ ਕਿਸਾਨ ਨੂੰ ਸਹੂਲਤਾਂ ਦਿੱਤੀਆਂ ਜਾਣੀਆਂ ਸਨ ਉਹ ਨਹੀਂ ਦਿਤੀਆਂ ਗਈਆਂ (ਡਾਕਟਰ ਅਮੀਰ ਸਿੰਘ ਵਲੋਂ ਹੇਅਰ ਹੇਅਰ)

ਇਸ ਲਈ ਮੈਂ ਅਰਜ਼ ਕਰਾਂਗਾ, ਚੇਅਰਮੈਨ ਸਾਹਿਬ ਕਿ ਜੋ ਸ਼ਿਕਾਇਤ ਹੈ ਉਹ ਫਲੈਟ ਰੇਟ ਦੇ ਬਾਰੇ ਵਿਚ ਨਹੀਂ ਨਾ ਹੀ ਇਸ ਦੇ ਅਗੇਂਸਟ ਹੈ। ਬਿਜਲੀ ਦੀ ਸਪਲਾਈ ਰੁਕ ਗਈ, ਮਹੀਨੇ ਵਿਚ ਥੋੜ੍ਹੇ ਦਿਨ ਆਈ ਫਿਰ ਬੰਦ ਹੋ ਗਈ ਅਤੇ ਲੋ ਵੋਲਟੇਜ ਹੋ ਗਈ, ਇਸ ਤਰ੍ਹਾਂ ਦੀਆਂ ਗਲਾਂ ਦੇ ਅਗੇਂਸਟ ਸ਼ਿਕਾਇਤ ਹੈ ਅਤੇ ਜੇਕਰ ਇਹ ਸ਼ਿਕਾਇਤਾਂ ਦੂਰ ਕਰ ਦਿਤੀਆਂ ਜਾਣ ਤਾਂ ਫਲੈਟ ਰੇਟ ਬਿਹਤਰ ਹੈ ਅਤੇ ਜਨਤਾ ਨੂੰ ਇਸ ਨਾਲ ਫਾਇਦਾ ਹੋ ਸਕਦਾ ਹੈ। ਅਗਰ ਇਸ ਵਿਚ ਜਿਹੜੀਆਂ ਜਿਮੀਂਦਾਰ ਨੂੰ ਤਕਲੀਫਾਂ ਹਨ ਉਨ੍ਹਾਂ ਦਾ ਖਿਆਲ ਰਖਿਆ ਜਾਵੇ ਅਤੇ ਤਕਲੀਫਾਂ ਦੂਰ ਕਰ ਦਿਤੀਆਂ ਜਾਣ ਤਾਂ ਫਲੈਟ ਰੇਟ ਨਾਲ ਪੰਜਾਬ ਦੀ ਜਨਤਾ ਦੀ ਸੇਵਾ ਚੰਗੇ ਤਰੀਕੇ ਨਾਲ ਕੀਤੀ ਜਾ ਸਕਦੀ ਹੈ।

ਪਹਿਲੀ ਚੀਜ਼ ਜਿਹੜੀ ਕਿਸਾਨ ਨੂੰ ਦਿੱਕਤ ਲਿਆਂਦੀ ਹੈ ਉਹ ਬਿਜਲੀ ਦੀ ਸ਼ਾਰਟ ਸਪਲਾਈ ਹੈ। ਮਹੀਨੇ ਵਿਚ ਪੰਜ ਦਿਨ ਬੰਦ ਰਹਿ ਗਈ ਅਤੇ ਦਸ ਦਿਨ ਬਿਜਲੀ ਦਿਤੀ ਗਈ।

ਦੂਜੀ ਸ਼ਿਕਾਇਤ ਲੋ ਵੋਲਟੇਜ ਦੀ ਹੈ ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਕਿਸਾਨਾਂ ਦੀਆਂ ਮੋਟਰਾਂ ਸੜ ਜਾਂਦੀਆਂ ਹਨ ਅਤੇ ਬਹੁਤ ਨੁਕਸਾਨ ਹੁੰਦਾ ਹੈ। ਇਨ੍ਹਾਂ ਤਕਲੀਫਾਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ।

ਤੀਜੀ ਤਕਲੀਫ, ਚੇਅਰਮੈਨ ਸਾਹਿਬ, ਕਿਸਾਨ ਨੂੰ ਇਹ ਹੈ ਕਿ ਟਿਊਬਵੈਲਾਂ ਤੇ ਥਰੈਸ਼ਰ ਲਗਾਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਟੋਕਾ ਲਗਾਇਆ ਜਾ ਸਕੇ ਅਤੇ ਹੋਰ ਜੋ ਮਸ਼ੀਨਾਂ ਕਾਸ਼ਤਕਾਰ ਨੂੰ ਚਾਹੀਦੀਆਂ ਹਨ ਅਤੇ ਕਿਰਸਾਨਾਂ ਨਾਲ ਸੰਬੰਧ ਰਖਦੀਆਂ ਹਨ, ਉਨਾਂ ਨੂੰ ਲਗਾਣ ਦੀ ਆਗਿਆ ਟਿਊਬਵੈਲਾਂ ਤੇ ਦਿਤੀ ਜਾਣੀ ਚਾਹੀਦੀ ਹੈ ਅਤੇ ਬਿਜਲੀ ਦਾ ਰੇਟ ਉਹੀ ਲੈਣਾ ਚਾਹੀਦਾ ਹੈ। ਜੇਕਰ ਸਰਕਾਰ ਇਸ ਪਾਸੇ ਧਿਆਨ ਦੇਵੇ ਅਤੇ ਜਿਹੜੀਆਂ ਤਕਲੀਫਾਂ ਕਿਸਾਨ ਨੂੰ ਆਉਂਦੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ ਤਾਂ ਕਿਸਾਨ ਨੂੰ ਫਾਇਦਾ ਹੋ ਸਕਦਾ ਹੈ। ਕਿਸਾਨ ਦੀ ਹਾਲਤ ਨੂੰ ਪੰਜਾਬ ਵਿਚ ਬਿਹਤਰ ਬਣਾਇਆ ਜਾ ਸਕਦਾ ਹੈ। ਮੈਂ ਆਸ ਕਰਦਾ ਹਾਂ ਕਿ ਮੇਰੇ ਇਨ੍ਹਾਂ ਸੁਝਾਵਾਂ ਤੇ ਸਰਕਾਰ ਤਤਪਰ ਕਾਰਵਾਈ ਕਰਨ ਦਾ ਯਤਨ ਕਰੇਗੀ। ਮੈਂ ਇੰਨਾ ਕਹਿ ਕੇ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਆਪ ਪਾਸੋਂ ਖਿਮਾ ਮੰਗਦਾ ਹਾਂ।

**ਸੰਤ ਸਾਧੂ ਸਿੰਘ** (ਅਨੰਦਪੁਰ) : ਚੇਅਰਮੈਨ ਸਾਹਿਬ, ਜਿਹੜੀ ਫਲੈਟ ਰੇਟ ਦੇ ਅੱਜ ਤਿੰਨ ਦਿਨ ਤੋਂ ਬਹਿਸ ਹੋ ਰਹੀ ਹੈ ਅਤੇ ਬੜੇ ਜ਼ੋਰ ਨਾਲ ਇਸ ਬਹਿਸ ਵਿਚ ਹਿੱਸਾ ਲਿਆ ਜਾ ਰਿਹਾ ਹੈ, ਮੈਂ ਇਹ ਸਮਝਦਾ ਹਾਂ ਕਿ ਜਿਸ ਦਿਨ ਬਹਿਸ ਜਾਰੀ ਹੋਈ ਟ੍ਰੇਯਰੀ ਬੈਂਚਾਂ ਵਲੋਂ ਜਿੰਨੇ ਮੈਂਬਰ ਸਾਹਿਬਾਨ ਬੋਲੇ ਉਹ ਵੀ ਇਹ ਚਾਹੁੰਦੇ ਸਨ ਕਿ ਫਲੈਟ ਰੇਟ ਹਟਾ ਦਿਤਾ ਜਾਵੇ ਪਰ ਦੂਜੇ ਵੀਰਵਾਰ ਵਾਲੇ ਦਿਨ ਉਨ੍ਹਾਂ ਨੇ ਪਤਾ ਨਹੀਂ ਕਿਸ ਤਰ੍ਹਾਂ ਕਾਂਟਾ ਬਦਲ ਲਿਆ। ਮੈਂ ਚੇਅਰਮੈਨ ਸਾਹਿਬ, ਬੇਨਤੀ ਕਰਾਂਗਾ ਕਿ ਪੰਜਾਬ ਦਾ ਜਿਹੜਾ ਛੋਟਾ ਕਿਸਾਨ ਹੈ ਅਤੇ ਛੋਟਾ ਜ਼ਿਮੀਂਦਾਰ ਹੈ ਉਹ ਇਸ ਵਕਤ ਬਹੁਤ ਦੁਖੀਆ ਹੈ। ਕਈ ਗੱਲਾਂ ਕਰਕੇ ਉਹ ਦੁਖੀਆ ਹੈ। ਫਲੈਟ ਰੇਟ ਦਾ ਉਸ ਨੂੰ ਭਾਰੀ ਦੁਖ ਹੈ ਅਤੇ ਇਹ ਉਸ ਦੇ ਦੁੱਖਾਂ ਵਿਚ ਐਡੀਸ਼ਨ ਕਰ

ਦਿਤੀ ਗਈ ਹੈ । ਗਰੀਬ ਕਿਸਾਨ ਨੂੰ ਮੁਸ਼ਕਲ ਨਾਲ ਮਸ਼ੀਨਰੀ ਖਰੀਦ ਕਰਨ ਲਈ ਲੋਨ ਮਿਲਦਾ ਹੈ ਹੈ ਕਈ ਤਰ੍ਹਾਂ ਦੀਆਂ ਮਿੰਨਤਾਂ ਤਰਲੇ ਕਰਕੇ ਉਹ ਲੋਨ ਦਾ ਪ੍ਰਬੰਧ ਕਰਦਾ ਹੈ ਅਤੇ ਫਿਰ ਮਸ਼ੀਨਰੀ ਫਿਟ ਕਰਾਂਦਾ ਹੈ । ਫਿਟ ਕਰਨ ਤੋਂ ਬਾਅਦ ਉਸ ਨੂੰ ਕੁਨੈਕਸ਼ਨ ਨਹੀਂ ਮਿਲਦਾ । ਮੇਰੇ ਇਲਾਕੇ ਦੇ ਇਕ ਇਕ ਪਿੰਡ ਵਿਚ ਇਹ ਹਾਲਤ ਹੈ ਇਸ ਲਈ ਮੈਂ ਆਪ ਦੀ ਰਾਹੀਂ ਮਿਹਰਬਾਨ ਸਰਕਾਰ ਨੂੰ ਕਹਾਂਗਾ ਕਿ ਇਸ ਪਾਸੇ ਧਿਆਨ ਦੇਵੇ । ਮੇਰੇ ਇਲਾਕੇ ਵਿਚ ਨੌ ਨੌ ਦਸ ਦਸ ਪਿੰਡਾਂ ਵਿਚ ਕੁਨੈਕਸ਼ਨ ਨਹੀਂ ਦਿਤੇ ਗਏ, ਮਸ਼ੀਨਾਂ ਫਿਟ ਕੀਤੀਆਂ ਪਈਆਂ ਹਨ ਅਤੇ ਸਿਕਿਓਰਿਟੀ ਭਰੀ ਹੋਈ ਹੈ । ਸੰਨ 1966 ਦੀ ਅਤੇ ਟੈਸਟ ਰਿਪੋਰਟਾਂ ਦਿਤੀਆਂ ਹੋਈਆਂ ਹਨ । ਇਨ੍ਹਾਂ ਨੇ ਮਸ਼ੀਨਰੀ ਲੋਨ ਤੇ ਲਿਆਂਦੀ ਹੋਈ ਹੈ, ਪਰ ਕੁਨੈਕਸ਼ਨ ਨਹੀਂ ਮਿਲੇ । ਮੈਂ ਇਸ ਲਈ, ਅਰਜ਼ ਕਰਦਾ ਹਾਂ ਕਿ ਸਰਕਾਰ ਬੜੀ ਮਿਹਰਬਾਨ ਹੈ, ਇਹ ਗਰੀਬ ਕਿਸਾਨ ਦੀ ਸਹਾਇਤਾ ਕਰਨ ਅਤੇ ਇਸ ਤਰ੍ਹਾਂ ਕਿਸਾਨ ਦੀ ਹੌਂਸਲਾ ਸ਼ਿਕਨੀ ਨਹੀਂ ਕੀਤੀ ਜਾਣੀ ਚਾਹੀਦੀ ਅਤੇ ਜੇਕਰ ਉਸ ਦੀ ਵਕਤ ਸਿਰ ਮਦਦ ਨਾ ਕੀਤੀ ਗਈ ਤਾਂ ਉਸ ਦੀ ਭਾਰ ਨਾਲ ਕਮਰ ਟੁਟ ਜਾਵੇਗੀ । ਤਾਂ ਫਿਰ ਕੀ ਹੋਵੇਗਾ ਅਤੇ ਇਸ ਦਾ ਕੀ ਨਤੀਜਾ ਨਿਕਲ ਸਕਦਾ ਹੈ ਤੁਸੀਂ ਆਪ ਹੀ ਅੰਦਾਜ਼ਾ ਲਗਾਉ । ਜ਼ਿਮੀਂਦਾਰ ਨੂੰ ਬੀਜ ਚੰਗਾ ਚਾਹੀਦਾ ਹੈ, ਪਾਣੀ ਚਾਹੀਦਾ ਹੈ, ਖਾਦ ਚਾਹੀਦੀ ਹੈ, ਪਰ ਉਸ ਨੂੰ ਇਹ ਚੀਜ਼ਾਂ ਨਹੀਂ ਮਿਲ ਰਹੀਆਂ । ਖਾਦ ਦਾ ਭਾ 15 ਜਾਂ 16 ਰੁਪਏ ਸੀ ਹੁਣ ਕਿਥੇ ਪਹੁੰਚ ਗਿਆ ਹੈ । ਇਨ੍ਹਾਂ ਗਲਾਂ ਤੇ ਗੰਭੀਰਤਾ ਨਾਲ ਸੋਚ ਵਿਚਾਰ ਕਰਨ ਦੀ ਲੋੜ ਹੈ । ਫਲੈਟ ਰੇਟ ਬਾਰੇ ਇਹ ਕਿਹਾ ਗਿਆ ਕਿ ਬਿਜਲੀ ਦੀ ਚੋਰੀ ਹੁੰਦੀ ਹੈ ਅਤੇ ਕੁਰੱਪਸ਼ਨ ਹੁੰਦੀ ਹੈ ਅਤੇ ਕਿਸਾਨ ਨੂੰ ਇਨਸਪੈਕਟਰੀ ਰਾਜ ਤੋਂ ਬਚਾਉਣਾ ਹੈ, ਇਸ ਲਈ ਜਾਰੀ ਕੀਤਾ ਗਿਆ ਹੈ ਪਰ ਮੈਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਪਿੰਡਾਂ ਵਿਚ ਛੋਟੇ ਛੋਟੇ ਕਿਸਾਨ ਹਨ ਅਤੇ ਟਾਵੇਂ ਟਾਵੇਂ ਟਿਊਬਵੈਲ ਹਨ, ਕਿਤੇ ਪੰਜ ਜਾਂ ਸਤ ਤੇ ਕਿਤੇ ਇਕ ਵੀ ਨਹੀਂ । ਉਥੇ ਤਾਂ ਸਰਕਾਰ ਨੂੰ ਬਿਜਲੀ ਦੀ ਚੋਰੀ ਦਾ ਖਿਆਲ ਆ ਗਿਆ ਪਰ ਸ਼ਹਿਰਾਂ ਵਿਚ ਜਿਥੇ ਕਿ 1,00 ਜਾਂ ਇਸ ਤੋਂ ਕਿਤੇ ਵਧ ਮੀਟਰ ਬਿਜਲੀ ਦੇ ਲਗੇ ਹੋਏ ਹਨ ਉਸ ਦਾ ਖਿਆਲ ਨਾ ਆਇਆ । ਕੀ ਉਥੇ ਚੋਰੀ ਨਹੀਂ ਹੁੰਦੀ ? ਕੀ ਉਥੇ ਕੁਰੱਪਸ਼ਨ ਨਹੀਂ ਹੁੰਦੀ ? ਕੀ ਉਥੇ ਇਨਸਪੈਕਟਰੀ ਰਾਜ ਦਾ ਡਰ ਨਹੀਂ ? ਗਰੀਬ ਜ਼ਿਮੀਂਦਾਰ ਪਾਸੋਂ ਹੀ ਇਨ੍ਹਾਂ ਨੂੰ ਇਸ ਤਰ੍ਹਾਂ ਦਾ ਖਤਰਾ ਰਹਿੰਦਾ ਹੈ । ਮੈਂ ਤਾਂ ਇਹ ਕਹਿ ਸਕਦਾ ਹਾਂ ਕਿ ਗਰੀਬ ਕਿਸਾਨ ਤਾਂ ਬਿਜਲੀ ਦੀ ਚੋਰੀ ਨਹੀਂ ਕਰਦਾ, ਕਰੱਪਸ਼ਨ ਨਹੀਂ ਕਰਦਾ ਕਿਉਂਕਿ ਉਸ ਨੂੰ ਤਾਂ ਬਿਜਲੀ ਦੀ ਚੋਰੀ ਕਰਨ ਦੀ ਜਾਂਚ ਹੀ ਨਹੀਂ । ਸ਼ਹਿਰੀ ਲੋਕਾਂ ਨੂੰ ਤਜਰਬਾ ਹੁੰਦਾ ਹੈ ਅਤੇ ਉਹੀ ਜ਼ਿਆਦਾ ਇਸ ਤਰ੍ਹਾਂ ਦੇ ਕੰਮ ਕਰਦੇ ਹਨ ਗਰੀਬ ਨੂੰ ਕੁਰੱਪਸ਼ਨ ਕਰਨ ਦਾ ਵਲ ਨਹੀਂ ਆਉਂਦਾ । ਇਸ ਲਈ ਮੈਂ ਇਸ ਸਰਕਾਰ ਪਾਸ ਇਹ ਸੁਝਾਉ ਰਖਾਂਗਾ ਕਿ ਫਲੈਟ ਰੇਟ ਜੇਕਰ ਫਿਰ ਵੀ ਕਾਇਮ ਰਖਣਾ ਹੈ ਤਾਂ ਜਿਹੜਾ ਛੋਟਾ ਕਿਸਾਨ ਹੈ, ਜਿਸ ਪਾਸ ਤਿੰਨ ਜਾਂ ਚਾਰ ਏਕੜ ਜ਼ਮੀਨ ਹੈ, ਅਤੇ ਜਿਸ ਗਰੀਬ ਨੇ ਲੋਨ ਲੈ ਕੇ ਟਿਊਬਵੈੱਲ ਲਗਾਇਆ ਹੈ, ਮਸ਼ੀਨਰੀ ਲਈ ਹੈ, ਉਸ ਨੂੰ ਇਹ ਰੇਟ ਨਹੀਂ ਲਗਾਉਣਾ ਚਾਹੀਦਾ ਅਤੇ ਉਸ ਨੂੰ ਆਪਣਾ ਗੁਜ਼ਾਰਾ ਕਰਨ ਦਿਤਾ ਜਾਣਾ ਚਾਹੀਦਾ ਹੈ । ਮੈਂ ਪੁੱਛਦਾ ਹਾਂ ਕਿ ਜੇ ਵਡਾ ਜ਼ਿਮੀਂਦਾਰ 100 ਰੁਪਏ ਦੀ ਬਿਜਲੀ ਖਰਚ ਕਰਦਾ ਹੈ ਤਾਂ ਇਸ ਤੋਂ 60/-ਕਿਉਂ ਲਏ ਜਾਣ ? ਜੇ ਇਹ ਬੇ-ਇਨਸਾਫੀ ਨਹੀਂ ਤਾਂ ਹੋਰ ਕੀ ਹੈ ? ਜਿਤਨੀ ਭੀ ਕੋਈ ਬਿਜਲੀ ਖਰਚ ਕਰੇ ਉਸ ਤੋਂ ਉਤਨੀ ਹੀ ਬਿਜਲੀ ਦੀ ਵਸੂਲੀ ਹੋਣੀ ਚਾਹੀਦੀ ਹੈ । ਜੋ ਕੋਈ 100/- ਰੁਪਏ ਦੀ ਖਰਚ ਕਰਦਾ ਹੈ ਉਸ ਤੋਂ 100/-ਲਉ ਅਤੇ ਜੇ ਕੋਈ 500/-ਰੁਪਏ ਦਾ ਖਰਚ ਕਰਦਾ ਹੈ ਉਸ ਤੋਂ 500/-ਲਏ ਜਾਣ । ਇਨਸਾਫ ਦੀ ਮੰਗ ਤਾਂ ਇਹ ਹੈ ਕਿ ਮੀਟਰ ਸਿਸਟਮ ਜਾਰੀ ਹੋਣਾ ਚਾਹੀਦਾ ਹੈ ਤਾਂ ਜੋ ਜਿਤਨਾ ਵੀ ਕੋਈ ਖਰਚ ਕਰੇ ਉਤਨਾ ਹੀ ਉਹ ਪੇ ਕਰੇ । ਬਹੁਤੇ ਲੋਕ ਇਹ ਵੀ ਕਹਿੰਦੇ ਹਨ

[ਸੰਤ ਸਾਧੂ ਸਿੰਘ]

ਕਿ ਕਿਸਾਨ ਨੂੰ ਤਿੰਨ ਮਹੀਨੇ ਬਿਜਲੀ ਦੀ ਜ਼ਰੂਰਤ ਨਹੀਂ ਰਹਿੰਦੀ ਕਿਉਂ ਜੋ ਬਰਸਾਤ ਦੇ ਦਿਨਾਂ ਵਿੱਚ ਉਨ੍ਹਾਂ ਨੂੰ ਪਾਣੀ ਦੀ ਜ਼ਰੂਰਤ ਹੁੰਦੀ ਹੀ ਨਹੀਂ । ਉਹ ਇਸ ਪੀਰੀਅਡ ਦਾ ਕਿਉਂ ਪੇ ਕਰਨ ? ਦੋ ਦੋ ਤਿੰਨ ਤਿੰਨ ਦਿਨਾਂ ਅਤੇ ਦੋ ਦੋ ਚਾਰ ਚਾਰ ਘੰਟੇ ਜਿਹੜੀ ਬਿਜਲੀ ਬੰਦ ਰਹਿੰਦੀ ਹੈ, ਜ਼ਿਮੀਦਾਰਾਂ ਨੂੰ ਬਚਾਉਣ ਵਾਸਤੇ ਫਲੈਟ ਰੇਟ ਸਿਸਟਮ ਦਰੁਸਤ ਕਰਨਾ ਚਾਹੀਦਾ ਹੈ । ਇਸ ਗੱਲ ਦੇ ਬਿਜਲੀ ਬੋਰਡ ਵਾਲਿਆਂ ਨੇ ਸਖਤ ਆਰਡਰਜ਼ ਹੋਣੇ ਚਾਹੀਦੇ ਹਨ ਕਿ ਬਿਜਲੀ ਬੰਦ ਨਾ ਹੋਵੇ, ਇਸ ਤਰ੍ਹਾਂ ਜਿਹੜਾ ਨੁਕਸਾਨ ਹੁੰਦਾ ਹੈ ਉਸ ਦੀ ਦਰੁਸਤੀ ਹੋਣੀ ਚਾਹੀਦੀ ਹੈ । ਗਰੀਬ ਅਤੇ ਛੋਟੇ ਕਿਸਾਨ ਵਾਸਤੇ ਫਲੈਟ ਰੇਟ ਸਿਸਟਮ ਬੰਦ ਹੋਣਾ ਚਾਹੀਦਾ ਹੈ, ਕਿਉਂਕਿ ਇਸ ਦਾ ਉਸ ਨੂੰ ਬੜਾ ਨੁਕਸਾਨ ਹੈ । ਇਸ ਤਰ੍ਹਾਂ ਗਰੀਬ ਜ਼ਿਮੀਂਦਾਰ ਹੋਰ ਮੁਸ਼ਕਲਾਂ ਤੋਂ ਬਚ ਸਕਦਾ ਹੈ । ਮੈਂ ਇਸ ਸਿਸਟਮ ਦੀ ਸਖਤ ਵਿਰੋਧਤਾ ਕਰਦਾ ਹਾਂ ਕਿ ਮੀਟਰ ਸਿਸਟਮ ਹੋਣਾ ਚਾਹੀਦਾ ਹੈ ।

**चौधरी बलबीर सिंह** : सभापति महोदय, मैं प्रस्ताव पेश करता हूं कि अब इस मुआमला पर काफी बहस हो चुकी है, यह बंद होनी चाहिए । मैंने पहले भी कहा था अब दोबारा फिर कह रहा हूं ।

**ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਤੁਸੀਂ ਵੇਖੋ ਰੀਕਾਰਡ ਵਿੱਚ ਐਸੇ ਪ੍ਰਸਤਾਵ ਮੌਜੂਦ ਹਨ ਕਿ ਉਨ੍ਹਾਂ ਤੇ 4-4 ਦਿਨ ਬਹਿਸ ਹੁੰਦੀ ਰਹੀ ਹੈ ।

**ਸ੍ਰੀ ਚੇਅਰਮੈਨ** : ਠੀਕ ਹੈ, ਇਹ ਤਾਂ ਬਹੁਤ ਵੱਡਾ ਮਸਲਾ ਹੈ ਅਜੇ ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ । (It is all right; it is an important Resolution. Many more hon. Members want to speak on it.)

**चौधरी बलबीर सिंह** : आप देखें.........

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਮੈਂ ਸਾਰਾ ਕੁਝ ਵੇਖ ਲਿਆ ਹੈ ਤੁਸੀਂ ਮੈਨੂੰ ਗਾਈਡ ਕਰਨ ਦੀ ਕੋਸ਼ਿਸ਼ ਨਾ ਕਰੋ । (Hon. Member should not try to guide me. I am fully aware of the matter.)

**ਸਰਦਾਰ ਪਰਸ਼ੋਤਮ ਸਿੰਘ** (ਬੁਢਲਾਡਾ) : ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਿਣ ਵਾਸਤੇ ਖੜ੍ਹਾ ਹੋਇਆ ਹਾਂ ਕਿ ਜ਼ਿਮੀਦਾਰਾਂ ਦਾ ਇਤਨਾ ਫਲੈਟ ਰੇਟ ਨਾਲ ਨੁਕਸਾਨ ਨਹੀਂ ਜਿਤਨਾ ਕਿ ਮੀਟਰ ਸਿਸਟਮ ਦੇ ਨਾਲ ਨੁਕਸਾਨ ਹੁੰਦਾ ਹੈ । ਇਸ ਦੇ ਨਾਲ ਇੰਸਪੈਕਟਰੀ ਰਾਜ ਲਾਗੂ ਹੋ ਜਾਵੇਗਾ ਅਤੇ ਜੋ ਖਰਚ ਦਾ ਅੰਦਾਜ਼ਾ ਫਲੈਟ ਰੇਟ ਦੇ ਨਾਲ ਹੋਣਾ ਹੈ । ਇਸ ਤੋਂ ਕਿਤੇ ਜ਼ਿਆਦਾ ਖ਼ਰਚ ਆਉਣਾ ਹੈ । ਇਹ ਗੱਲ ਮੈਂ ਆਪ ਨੂੰ ਆਪਣੇ ਜ਼ਾਤੀ ਤਜਰਬੇ ਦੀ ਬਿਨਾ ਤੇ ਅਰਜ਼ ਕਰ ਰਿਹਾ ਹਾਂ । ਇਸ ਲਈ ਫਲੈਟ ਰੇਟ ਹੀ ਹੋਣ ਚਾਹੀਦਾ ਹੈ । ਹੁਣ ਨਏ ਨਏ ਕਿਸਮ ਦੇ ਬੀਜ ਹਨ, ਅਤੇ ਨਵੀਆਂ ਨਵੀਆਂ ਕਿਸਮ ਦੀਆਂ ਹੀ ਖਾਦਾਂ ਹਨ, ਅੱਛੀ ਫਸਲ ਪੈਦਾ ਕਰਨ ਲਈ ਕਈ ਵਾਰ ਪਾਣੀ ਦੇਣਾ ਪੈਂਦਾ ਹੈ । ਇਸ ਲਈ ਜੇ ਫਲੈਟ ਰੇਟ ਹੀ ਰਹੇ ਤਾਂ ਫਾਇਦਾ ਹੋ ਸਕਦਾ ਹੈ । ਬਹੁਤ ਭਾਰੀ ਮਿਕਦਾਰ ਵਿਚ ਅਨਾਜ ਪੈਦਾ ਹੋ ਸਕਦਾ ਹੈ । ਜਿਸ ਇਸ ਇਲਾਕੇ ਦਾ ਮੈਂ ਨੁਮਾਇੰਦਾ ਹਾਂ ਉਸ ਇਲਾਕੇ ਵਿਚ ਪਾਣੀ ਦੀ ਬਹੁਤ ਜ਼ਿਆਦਾ ਕਿੱਲਤ ਹੈ, ਸਾਡੀ ਹਰ ਵੇਲੇ ਇਹੋ ਮੰਗ ਹੁੰਦੀ ਹੈ ਕਿ ਵਧ ਤੋਂ ਵਧ ਪਾਣੀ ਮਿਲੇ, ਇਹ ਮੰਗ ਮੀਟਰ ਸਿਸਟਮ ਦੇ ਨਾਲ ਪੂਰੀ ਨਹੀਂ ਹੋ ਸਕਦੀ । ਜੇਕਰ ਇਹ ਫਲੈਟ ਰੇਟ ਤੇ ਸਪਲਾਈ ਹੋਵੇ ਤਾਂ ਹੀ ਜ਼ਿਮੀਂਦਾਰ ਦਾ ਘਰ ਪੂਰਾ ਹੋ ਸਕਦਾ ਹੈ । ਕੁਝ ਮੈਂਬਰ ਸਾਹਿਬਾਨ, ਕੁਝ ਕਾਂਗਰਸੀ ਵੀਰਾਂ ਨੇ ਇਹ ਵੀ ਸੁਝਾਉ ਦਿੱਤਾ

ਦਿਤਾ ਕਿ ਕਣਕ ਦੀ ਫਸਲ ਲਈ ਫਲੈਟ ਰੇਟ ਤੇ ਪਾਣੀ ਦੀ ਆਗਿਆ ਉਚੇਰੇ ਤੌਰ ਤੇ ਦਿੱਤੀ ਜਾਵੇ, ਇਸ ਗੱਲ ਨਾਲ ਮੈਂ ਸਹਿਮਤ ਨਹੀਂ ਹਾਂ । ਇਸ ਤਰ੍ਹਾਂ ਤਾਂ ਜ਼ਿਮੀਂਦਾਰ ਨੂੰ ਬਹੁਤ ਨੁਕਸਾਨ ਹੋ ਸਕਦਾ ਹੈ । ਕਿਸੇ ਸੱਜਣ ਨੇ ਇਹ ਵੀ ਕਿਹਾ ਕਿ ਬਹੁਤ ਸਾਰੇ ਆਦਮੀਆਂ ਨੂੰ ਰਾਤ ਨੂੰ ਪਾਣੀ ਲਾਉਣਾ ਪੈਂਦਾ ਹੈ । ਪਰ ਇਸ ਦੇ ਨਾਲ ਪੈਦਾਵਾਰ ਵਿਚ ਕੋਈ ਫਰਕ ਨਹੀਂ ਪੈਂਦਾ । ਪੰਜਾਬ ਵਿਚ ਇਸ ਵੇਲੇ ਬਹੁਤ ਸਾਰੀਆਂ ਸਕੀਮਾਂ ਖੇਤੀ-ਬਾੜੀ ਦੀ ਉਪਜ ਵਧਾਉਣ ਦੇ ਸਿਲਸਲੇ ਵਿਚ ਚਲ ਰਹੀਆਂ ਹਨ । ਪਰ ਜ਼ਮੀਨਾਂ ਦੀ ਬਹੁਤ ਜ਼ਿਆਦਾ ਕਮੀ ਹੈ । ਪਰ ਇਹ ਕਮੀ ਤਦ ਦੂਰ ਹੋ ਸਕਦੀ ਹੈ ਜੇਕਰ ਦੋ ਦੀ ਬਜਾਏ ਸਾਲ ਵਿਚ ਤਿੰਨ ਫਸਲਾਂ ਹਾਸਲ ਕਰਨ ਦੀ ਕੋਸ਼ਸ਼ ਕੀਤੀ ਜਾਵੇ । ਇਹ ਕਮੀ ਸਹਿਜੇ ਹੀ ਦੂਰ ਹੋ ਸਕਦੀ ਹੈ । ਇਕ ਮੈਂ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਲੋਕ ਫਲੈਟ ਰੇਟ ਵਿਚ ਨੁਕਸ ਦਸਦੇ ਹਨ ਉਹ ਦਰਅਸਲ ਗੱਲ ਇਹ ਕਹਿੰਦੇ ਹਨ ਕਿ ਬਿਜਲੀ ਅਕਸਰ ਬੰਦ ਰਹਿੰਦੀ ਹੈ ਅਤੇ ਕਈ ਕਈ ਘੰਟੇ ਤੱਕ ਨਹੀਂ ਮਿਲਦੀ । ਇਹ ਫਲੈਟ ਰੇਟ ਦਾ ਨੁਕਸ ਨਾ ਹੋਇਆ, ਇਹ ਬਿਜਲੀ ਦੇ ਮਹਿਕਮੇ ਵਿਚ ਨੁਕਸ ਹੈ, ਇਸ ਨੂੰ ਜੇਕਰ ਹਦਾਇਤਾਂ ਜਾਰੀ ਕਰ ਦਿਤੀਆਂ ਜਾਣ ਤਾਂ ਸਾਰੀ ਤਕਲੀਫ ਦੂਰ ਹੋ ਸਕਦੀ ਹੈ । ਬਿਜਲੀ ਦੀ ਰੁਕਾਵਟ ਨਹੀਂ ਹੋਣੀ ਚਾਹੀਦੀ ਅਤੇ ਇਹ ਸਸਤੇ ਤੋਂ ਸਸਤੇ ਰੇਟ ਤੇ ਜ਼ਿਮੀਦਾਰ ਨੂੰ ਮਿਲਣੀ ਚਾਹੀਦੀ ਹੈ, ਇਹ ਐਗਰੀਕਲਚਰ ਦੇ ਕੰਮਾਂ ਵਾਸਤੇ ਮਿਲਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ । ਬਾਕੀ ਜਿਹੜਾ ਮੇਰੇ ਭਰਾਵਾਂ ਨੂੰ ਇਹ ਖਿਆਲ ਕਿ ਫਲੈਟ ਰੇਟ ਦੇ ਵਿਚ ਕੋਈ ਨੁਕਸ ਹੈ ਇਹ ਉਨ੍ਹਾਂ ਦਾ ਖਿਆਲ ਗ਼ਲਤ ਹੈ, ਇਨ੍ਹਾਂ ਲਫਜ਼ਾਂ ਨਾਲ ਮੈਂ ਫਲੈਟ ਰੇਟ ਦੀ ਮੰਗ ਕਰਦਾ ਹੋਇਆ ਆਪ ਦਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਇਹ ਮਤਾ ਪੇਸ਼ ਕਰਦਾ ਹਾਂ ਕਿ ਇਹ ਬਹੁਤ ਜ਼ਿਆਦਾ ਬਹਿਸ ਇਸ ਮਤੇ ਤੇ ਹੋ ਚੁਕੀ ਹੈ, ਇਹ ਬੰਦ ਕਰਕੇ ਅਗਲਾ ਮਤਾ ਲੈਣ ਲਈ ਹੁਕਮ ਕੀਤਾ ਜਾਵੇ ।

**ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਫਲੈਟ ਰੇਟ ਦੇ ਮੁਤਅੱਲਕ ਬਹੁ-ਸੰਮਤੀ ਬਣਦੀ ਨਹੀਂ ਅਤੇ ਨਾ ਹੀ ਇਹ ਕਾਇਮ ਰਖਣ ਲਈ ਯੂਨਾਨੀਮਿਟੀ ਹੀ ਬਣਦੀ ਹੈ । ਇਸ ਦੇ ਮੁਤਅੱਲਕ ਸਭ ਦੇ ਵੱਖੋ ਵੱਖ ਖਿਆਲ ਹਨ । ਕੋਈ ਕਹਿੰਦਾ ਹੈ ਕਿ ਫਲੈਟ ਰੇਟ ਰਹਿਣਾ ਚਾਹੀਦਾ ਹੈ ਕੋਈ ਕਹਿੰਦਾ ਹੈ ਨਹੀਂ ਰਹਿਣਾ ਚਾਹੀਦਾ । ਅਸੀਂ ਐਗਜ਼ਾਮਿਨ ਕਰਾਇਆ ਹੈ ਇਸ ਸਾਰੇ ਕੇਸ ਨੂੰ । ਮੈਂ ਖੁਦ ਬੜੇ ਚਿਰ ਤੋਂ ਇਸ ਫਲੈਟ ਰੇਟ ਦੇ ਬਰਖਲਾਫ ਰਿਹਾ ਹਾਂ ਇਸੇ ਇੰਟੈਨਸ਼ਨ ਨਾਲ ਕਿ ਇਸ ਦੇ ਮੁਤਅੱਲਕ ਲੋਕਾਂ ਦਾ ਕੀ ਵਿਊ ਹੈ । ਬਹੁਤ ਸਾਰੇ ਪਿੰਡਾਂ ਦੇ ਵਿਚ ਮੈਂ ਗਿਆ, ਬਹੁਤ ਸਾਰੇ ਪਿੰਡਾਂ ਵਿਚ ਲੋਕਾਂ ਨੇ ਫਲੈਟ ਰੇਟ ਦੀ ਮੁਖਾਲਫਤ ਕੀਤੀ ਅਤੇ ਬਹੁਤ ਸਾਰੇ ਇਸ ਦੇ ਹਕ ਵਿਚ ਬੋਲੇ, ਪਰ ਇਸ ਦਾ ਨਤੀਜਾ ਕੋਈ ਨਿਕਲ ਨਹੀਂ ਸਕਿਆ । ਏਥੇ ਵੀ ਤੁਸੀਂ ਵੇਖਿਆ ਹੈ ਕਿ ਮੈਂਬਰਜ਼ ਦੀ ਰਾਏ ਬੜੀ ਹੀ ਕਨਫਲਿਕਟਿੰਗ ਹੈ, ਇਕ ਦੂਸਰੇ ਦੇ ਨਾਲ ਮਿਲਦੀ ਨਹੀਂ......

**ਚਧਰੀ ਬਲਬੀਰ ਸਿੰਘ** : ਤੁਹਾਡੀ ਆਪਣੀ ਜ਼ਾਤੀ ਰਾਏ ਕੀ ਹੈ ?

**ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਕੀ ਇਨ੍ਹਾਂ ਨੇ ਲਾਈਸੈਂਸ ਲੈ ਲਿਆ ਹੈ ਕਿ ਹਰ ਵਕਤ ਬੋਲਦੇ ਹੀ ਰਹਿਣ ?

**Mr. Chairman** : Please do not interrupt.

**ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਉਹ ਮਜਬੂਰ ਹਨ ਆਪਣੀ ਆਦਤ ਤੋਂ, ਉਹ ਰਹਿ

[ਮੁੱਖ ਮੰਤਰੀ]

ਨਹੀਂ ਸਕਦੇ । ਜਿਥੋਂ ਤੱਕ ਸਰਕਾਰ ਦਾ ਸਵਾਲ ਹੈ, ਸਰਕਾਰ ਇਸ ਮਸਲੇ ਨੂੰ ਹਲ ਕਰਨਾ ਚਾਹੁੰਦੀ ਹੈ, ਕਿਸਾਨ ਨੂੰ ਸਸਤਾ ਰੇਟ ਮਿਲੇ, ਚਾਹੇ ਫਲੈਟ ਰੇਟ ਨਾਲ ਮਿਲੇ ਚਾਹੇ ਮੀਟਰ ਸਿਸਟਮ ਨਾਲ ਮਿਲੇ । ਇਹ ਗੱਲ ਬੜੀ ਹੀ ਵਿਚਾਰਨ ਯੋਗ ਹੈ । ਮੈਂ ਸਾਰੀਆਂ ਪੁਲੀਟੀਕਲ ਪਾਰਟੀਜ਼ ਦੀ ਇਕ ਮੀਟਿੰਗ ਬੁਲਾਈ ਸੀ । ਹੁਣੇ ਅਸੀਂ ਉਸ ਮੀਟਿੰਗ ਦੇ ਵਿਚੋਂ ਆਏ ਹਾਂ, ਉਥੇ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਮੌਜੂਦ ਸੀ । ਮੈਂ ਇਸੇ ਲਈ ਇਹ ਅਰਜੈਂਟ ਮੀਟਿੰਗ ਬੁਲਾਈ ਸੀ ਕਿ ਕਿਤੇ ਮਤਾ ਪਾਸ ਨਾ ਹੋ ਜਾਵੇ ਅਤੇ ਅਸੀਂ ਕਿਸੇ ਵੀ ਨਤੀਜੇ ਤੇ ਪਹੁੰਚ ਨਾ ਸਕੀਏ. ਅਤੇ ਇਸ ਮਤੇ ਦਾ ਕੋਈ ਅਸਰ ਵੀ ਨਾ ਹੋਵੇ । ਇਸ ਦੀ ਇਹ

5.00 P.M.

ਵੀ ਪੁਜ਼ੀਸ਼ਨ ਹੈ ਕਿ ਜੇ ਇਹ ਫੇਲ੍ਹ ਵੀ ਹੋ ਜਾਵੇ ਤਾਂ ਇਸ ਦਾ ਸਰਕਾਰ ਤੇ ਕੋਈ ਅਸਰ ਨਹੀਂ ਪੈਂਦਾ । ਅਸੀਂ ਏਸ ਮਤੇ ਦੇ ਬਹੁਤ ਖੁਆਹਿਸ਼ਮੰਦ ਨਹੀਂ ਹਾਂ । ਅਸੀਂ ਇਹ ਚਾਹੁੰਦੇ ਹਾਂ ਕਿ ਕਿਸ ਤਰੀਕੇ ਨਾਲ ਜ਼ਿਮੀਂਦਾਰ ਨੂੰ, ਕਿਸਾਨ ਨੂੰ ਫਾਇਦਾ ਪਹੁੰਚ ਸਕੇ, ਉਹ ਤਰੀਕਾ ਸਾਨੂੰ ਅਪਨਾਉਣਾ ਚਾਹੀਦਾ ਹੈ । ਇਸ ਕਰਕੇ ਮੈਂ ਇਕ ਮੀਟਿੰਗ ਬੁਲਾਈ ਔਰ ਉਸ ਵਿਚ ਸਾਰੇ ਸਿਆਸੀ ਪਾਰਟੀਆਂ ਦੇ ਨੁਮਾਇੰਦੇ ਸੀ । ਉਥੇ ਵਿਚਾਰ ਕੀਤਾ । ਇਹ ਉਥੇ ਵੀ ਸਭ ਦਾ ਖਿਆਲ ਸੀ ਕਿ ਵਾਕਿਆ ਹੀ ਇਸ ਗੱਲ ਤੇ ਅਜ ਪੱਕੀ ਦਰਿੜਤਾ ਨਾਲ ਇਹ ਨਹੀਂ ਕਹਿ ਸਕਦੇ ਕਿ ਇਹ ਠੀਕ ਹੈ ਜਾਂ ਗਲਤ ਹੈ । ਤੇ ਸਾਡਾ ਇਹ ਖਿਆਲ ਸੀ ਅਤੇ ਮੇਰਾ ਵਿਚਾਰ ਸੀ ਕਿ ਸਰਕਾਰ ਸਰੇਦਸਤ ਇਹ ਰਿਆਇਤਾਂ ਦੇਵੇ ਜ਼ਿਮੀਂਦਾਰ ਨੂੰ ਕਿ ਫਲੈਟ ਰੇਟ ਦੇ ਦਰਮਿਆਨ ਵੀ ਜੇ ਉਹ ਥਰੈਸ਼ਰ ਲਾਉਣਾ ਚਾਹੁੰਦੇ ਹਨ ਤਾਂ ਲਗਾ ਲੈਣ, ਮੋਟਰਾਂ ਬਦਲਨੀਆਂ ਚਾਹੁੰਦੇ ਹਨ ਤਾਂ ਬਦਲ ਲੈਣ । ਇਸ ਤੇ ਮੇਰੇ ਆਨਰੇਬਲ ਮੈਂਬਰ ਨੇ ਅੰਮ੍ਰਿਤਸਰ ਤੋਂ ਕਿਹਾ ਸੀ ਕਿ ਬਿਜਲੀ ਬੰਦ ਹੋ ਜਾਂਦੀ ਹੈ । ਬਿਜਲੀ ਪੂਰੀ ਤਰ੍ਹਾਂ ਨਹੀਂ ਪਹੁੰਚਦੀ । ਜੇ ਬਿਜਲੀ ਰਹੇ ਤਾਂ ਸ਼ਾਇਦ ਐਨੀ ਤਕਲੀਫ ਨਾ ਹੋਵੇ ।

ਮੀਟਿੰਗ ਵਿਚ ਚੀਫ ਇੰਜਨੀਅਰ ਨੇ ਦਸਿਆ ਕਿ ਬਿਜਲੀ ਦੀ ਮੁਕੰਮਲ ਲਾਈਨ ਨੂੰ ਮਜ਼ਬੂਤ ਕਰ ਰਹੇ ਹਾਂ । ਜਿਥੇ ਜਿਥੇ ਲਾਈਨਾਂ ਬੜੀਆਂ ਲੰਮੀਆਂ ਲੰਮੀਆਂ ਹਨ । ਅਸੀਂ ਇਹ ਫੈਸਲਾ ਕੀਤਾ ਹੈ ਕਿ ਪੰਦਰਾਂ ਮੀਲ ਤੋਂ ਵੱਧ ਕੋਈ ਲਾਈਨ ਨਵੀਂ ਹੋਣ ਦੇਣੀ ਤਾਂ ਕਿ ਲੋਕਾਂ ਨੂੰ ਬਿਜਲੀ ਮਿਲਦੀ ਰਹੇ । ਉਨ੍ਹਾਂ ਦੀਆਂ ਮੋਟਰਾਂ ਨਾ ਸੜਨ । ਕੋਈ ਵੀ ਮੈਂਬਰ ਇਹ ਨਹੀਂ ਕਹਿ ਸਕਦਾ ਕਿ ਮੀਟਰ ਸਿਸਟਮ ਠੀਕ ਹੈ ਜਾਂ ਫਲੈਟ ਰੇਟ ਠੀਕ ਹੈ । ਇਸਦੇ ਵਿੱਚ ਮੈਂ ਕੋਈ ਸਿਆਸਤ ਨਹੀਂ ਲਿਆਉਣਾ ਚਾਹੁੰਦਾ । ਅਸੀਂ ਇਕ ਗਲਤ ਫੈਸਲਾ ਕਰ ਲਈਏ । ਇਹ ਮਾਮਲਾ ਐਸਾ ਹੈ ਇਸ ਨਾਲ ਖੁਰਾਕ ਪੈਦਾ ਹੋਣੀ ਹੈ । ਮੇਰੀ ਖੁਆਹਿਸ਼ ਇਹ ਹੈ ਕਿ ਐਸਾ ਫੈਸਲਾ ਕਰੀਏ ਜਿਸ ਨਾਲ ਆਮ ਲੋਕਾਂ ਨੂੰ ਫਾਇਦਾ ਹੋਵੇ । ਇਸ ਕਰਕੇ ਅਸੀਂ ਫੈਸਲਾ ਕੀਤਾ ਸੀ ਕਿ ਉਥੇ ਲਾਈਨਾਂ ਮਜ਼ਬੂਤ ਕਰੀਏ ।

ਆਨਰੇਬਲ ਮੈਂਬਰਾਂ ਨੂੰ ਕਿਹਾ ਤੁਸੀਂ ਸਾਰੇ ਆਪਣੀ ਆਪਣੀ ਤੱਸਲੀ ਕਰੋ ਕਿਹੜਾ ਸਿਸਟਮ ਠੀਕ ਹੈ । ਗੌਰਮੈਂਟ ਡੈਟਾ (data) ਇਕੱਠਾ ਕਰੇਗੀ । ਹੁਣ ਜਿਹੜਾ ਡੈਟਾ ਮੌਜੂਦ ਹੈ ਉਹ ਹੈ ਜੁਲਾਈ ਤੋਂ ਲੈ ਕੇ ਹੁਣ ਤਕ । ਉਹਦੇ ਵਿਚ ਮੀਟਰ ਅਤੇ ਫਲੈਟ ਰੇਟ ਦੋਵਾਂ ਦੇ ਹਿਸਾਬ ਨਾਲ ਛੇ ਬਲਾਕਾਂ ਦੇ ਜਾਇਜ਼ੇ ਲਏ ਗਏ ਹਨ । ਨਤੀਜਾ ਇਹ ਨਿਕਲਿਆ ਕਿ ਤਿੰਨ ਹਾਰਸ ਪਾਵਰ ਮੋਟਰਾਂ ਨੂੰ ਫਲੈਟ ਰੇਟ ਵਿਚ ਘਾਟਾ ਰਹਿੰਦਾ ਹੈ । ਤਿੰਨ ਹਾਰਸ ਪਾਵਰ ਤੋਂ ਉਪਰ, ਫਾਇਦਾ ਰਹਿੰਦਾ ਹੈ ਅਤੇ ਫੇਰ ਬਾਰਾਂ ਹਾਰਸ ਪਾਵਰ ਤੋਂ ਪੰਜੀ ਹਾਰਸ ਪਾਵਰ ਤਕ ਫੇਰ ਘਾਟਾ ਰਹਿੰਦਾ ਹੈ । ਸਰਕਾਰ ਨੇ ਇਹ ਸੋਚਿਆ ਕਿ ਫਿਲਹਾਲ ਕੰਨਜ਼ਿਊਮਰ ਦੇ, ਲੋਕਾਂ ਦੇ, ਭਲੇ ਲਈ, ਜੇ ਕੋਈ ਆਪਣੀ ਮੋਟਰ ਬਦਲਨੀ ਚਾਹੁੰਦਾ ਹੈ ਤਾਂ ਬਦਲ ਲਵੇ ਸਾਨੂੰ ਕੋਈ ਉਜ਼ਰ ਨਹੀਂ । ਜੇ ਕੋਈ ਥਰੈਸ਼ਰ ਲਗਾਉਣਾ ਚਾਹੁੰਦਾ ਹੈ, ਟੋਕਾ ਲਗਾਉਣਾ ਚਾਹੁੰਦਾ ਹੈ, ਪਾਣੀ

ਵੇਚਣਾ ਚਾਹੁੰਦਾ ਹੈ ਤਾਂ ਉਹ ਇਹ ਸਾਰੀਆਂ ਗੱਲਾਂ ਕਰ ਸਕਦਾ ਹੈ । ਹਰ ਕਿਸਮ ਦੀ ਫੈਸਿਲਿਟੀ ਅਸੀਂ ਕਿਸਾਨ ਨੂੰ ਦੇਣ ਨੂੰ ਤਿਆਰ ਹਾਂ ।

ਇਸ ਕਰਕੇ ਸਾਨੂੰ ਇਸ ਵੇਲੇ ਇਹ ਯਕੀਨ ਨਹੀਂ ਹੋਇਆ ਫਲੈਟ ਰੇਟ ਠੀਕ ਹੈ ਜਾਂ ਮੀਟਰ ਰੇਟ ਠੀਕ ਹੈ । ਬਤੌਰ ਨੁਮਾਇੰਦਿਆਂ ਦੇ ਅਸੀਂ ਇਹ ਮਤਾ ਪਾਸ ਕਰ ਦਈਏ ਤਾਂ ਉਹਦੇ ਵਿਚੋਂ ਕੋਈ ਲਾਭ ਨਹੀਂ ਨਿਕਲਣਾ ਅੰਰ ਫੇਰ ਇਹ ਸਾਰਿਆਂ ਦੀ ਰਾਏ ਹੈ । ਇਸ ਲਈ ਮੈਂ ਉਨ੍ਹਾਂ ਨੂੰ ਰਿਕੁਐਸਟ ਕੀਤੀ ਸੀ ਕਿ ਉਹ ਮਤਾ ਵਾਪਸ ਲੈ ਲੈਣ ਚੰਗੀ ਗੱਲ ਹੈ । ਗੌਰਮੈਂਟ ਇਹ ਫੈਸਿਲਿਟੀ ਦੇਣ ਦੇ ਬਾਵਜੂਦ, ਦੋ ਮਹੀਨਿਆਂ ਦੇ ਅੰਦਰ ਅੰਦਰ ਸਾਰੀਆਂ ਸਿਆਸੀ ਪਾਰਟੀਆਂ ਦੀ ਇਕ ਮੀਟਿੰਗ ਬੁਲਾਏਗੀ । ਉਸ ਮੀਟਿੰਗ ਵਿਚ ਸਾਰੇ ਆਨਰੇਬਲ ਮੈਂਬਰਜ਼ ਜੋ ਜੋ ਇਸ ਬਾਰੇ ਦਿਲਚਸਪੀ ਰਖਦੇ ਹਨ ਆਪਣੀਆਂ ਆਪਣੀਆਂ ਫਿਗਰਜ਼ ਇੱਕਠੀਆਂ ਕਰ ਲੈਣ, ਗੌਰਮੈਂਟ ਵੀ ਇਕੱਠੀਆਂ ਕਰ ਲਵੇਗੀ । ਮੇਜ਼ ਤੇ ਬੈਠ ਕੇ ਦੇਖ ਲਵਾਂਗੇ ਕਿਹੜੀ ਗੱਲ ਠੀਕ ਹੈ । ਕਿਸੇ ਸਿਆਸੀ ਸਵਾਲ ਵਿਚ ਨਹੀਂ ਜਾਣਾ ਚਾਹੀਦਾ ਹੈ । ਸਾਡੇ ਸਾਰਿਆਂ ਦਾ ਸਵਾਲ ਇਹੀ ਹੈ । ਇਹ ਸਦਨ ਜਿਸ ਵਿਚ ਸਾਰਿਆਂ ਲੋਕਾਂ ਦੀ ਦਿਲਚਸਪੀ ਹੋਣੀ ਚਾਹੀਦੀ ਹੈ, ਇਸ ਸਦਨ ਨੂੰ ਉਹ ਕਦਮ ਉਠਾਉਣੇ ਚਾਹੀਦੇ ਹਨ ਜਿਸ ਦੇ ਨਾਲ ਲੋਕਾਂ ਨੂੰ ਫ਼ਾਇਦਾ ਹੋਵੇ । ਜੇ ਅਸੀਂ ਹੁਣ ਫੈਸਲਾ ਕਰ ਲਈਏ ਤਾਂ ਉਹ ਹਨੇਰੇ ਦੀ ਛਾਲ ਹੋਵੇਗੀ। ਸਰਕਾਰ ਤਾਂ ਮਜ਼ਬੂਰ ਨਹੀਂ ਜੇ ਰੈਜ਼ੋਲਿਊਸ਼ਨ ਪਾਸ ਹੋਵੇ ਤਾਂ ਸਰਕਾਰ ਉਸ ਤੇ ਅਮਲ ਕਰੇ । ਅਸੀਂ ਆਪਣੀ ਅਕਸਰੀਅਤ ਦਾ ਫਾਇਦਾ ਨਹੀਂ ਉਠਾਉਣਾ ਚਾਹੁੰਦੇ । ਅਸੀਂ ਸਾਰੇ ਸਦਨ ਦੀ ਰਾਏ ਦੇ ਨਾਲ ਏਥੇ ਚਲਣਾ ਚਾਹੁੰਦੇ ਹਾਂ । ਉਹ ਰਾਏ ਇਹ ਹੈ ਕਿ ਕਿਸ ਚੀਜ਼ ਨਾਲ ਕਿਸਾਨ ਨੂੰ ਫਾਇਦਾ ਹੈ । ਕਾਂਗਰਸ ਪਾਰਟੀ, ਸੋਸ਼ਲਿਸਟ ਪਾਰਟੀ, ਇੰਡੀਪੈਂਡੈਂਟ, ਦੋਵੇਂ ਧੜੇ ਕਮਿਊਨਿਸਟਾਂ ਦੇ ਸਵਤੰਤਰਤਾ, ਸਾਰੇ ਅਸੀਂ ਇਕੱਠੇ ਹੋਏ, ਗੱਲ ਬਾਤ ਹੋਈ ਮੇਰਾ ਖਿਆਲ ਹੈ ਉਸ ਵੇਲੇ ਸ਼ਾਇਦ ਸਾਨੂੰ ਕਮਿਉਨਿਸਟ ਪਾਰਟੀ ਦੇ ਡਾਂਗ ਸਾਹਿਬ ਨੇ ਇਹ ਗੱਲ ਕਹੀ ਸੀ ਕਿ "ਮੈਂ ਜ਼ਰਾ ਸੋਚ ਕੇ ਦਸਾਂਗਾ ।" ਬਾਕੀ ਤਕਰੀਬਨ ਸਾਰੀਆਂ ਪਾਰਟੀਆਂ ਨੂੰ ਉਸ ਤੇ ਇਤਫਾਕ ਹੈ । ਕਾਂਗਰਸ ਪਾਰਟੀ ਨੇ ਵੀ ਇਤਫਾਕ ਕੀਤਾ ਹੈ । ਸਾਡੇ ਸਾਹਮਣੇ ਕਿਸਾਨ ਦਾ ਫਾਇਦਾ ਹੈ । ਕਿਸਾਨ ਨੂੰ ਹਰ ਮੁਮਕਿਨ ਫਾਇਦਾ ਦੇਣਾ ਚਾਹੀਦਾ ਹੈ । ਜਿੰਨਾ ਚਿਰ ਕੋਈ ਫੈਸਲਾ ਨਾ ਹੋਵੇ ਓਨਾ ਚਿਰ ਇਹ ਫੈਸਿਲਿਟੀਜ਼ ਦੇਵਾਂਗੇ ।

ਬਿਜਲੀ ਬੋਰਡ ਨੂੰ ਫਲੈਟ ਰੇਟ ਵਿੱਚ ਇਸ ਵੇਲੇ ਘਾਟਾ ਪੈ ਰਿਹਾ ਹੈ । ਉਹ ਘਾਟ ਹੋਰ ਚੀਜ਼ਾਂ ਤੋਂ ਪੂਰਾ ਕਰਦੇ ਹਨ । ਉਨ੍ਹਾਂ ਨੂੰ ਖਤਰਾ ਵੀ ਹੈ ਅਗਰ ਘਾਟਾ ਹੁੰਦਾ ਰਿਹਾ ਤਾਂ ਉਹ ਬਿਜਲੀ ਦੀ ਦਰ ਨੌ ਪੈਸਿਆਂ ਤੋਂ ਪੰਦਰਾਂ ਪੈਸੇ ਵੀ ਕਰ ਸਕਦੇ ਹਨ । ਮੇਰੀ ਖੁਆਹਿਸ਼ ਹੈ ਅਤੇ ਦਸਣ ਦੀ ਕਿ ਇਹ ਸਰਕਾਰ ਇਸ ਮਾਮਲੇ ਵਿੱਚ ਇਨਸਾਫ ਦੇ ਤੌਰ ਤੇ ਜਾਣਾ ਚਾਹੁੰਦੀ ਹੈ, ਸਿਆਸਤ ਦੇ ਤੌਰ ਤੇ ਨਹੀਂ ਜਾਣਾ ਚਾਹੁੰਦੀ । (ਥੰਪਿੰਗ)

ਅਗਰ ਸਾਨੂੰ ਆਪੋਜ਼ੀਸ਼ਨ ਵਾਲੇ ਕਨਵਿਨਸ ਕਰਾ ਦੇਣ ਕਿ ਮੀਟਰ ਰੀਡਿੰਗ ਵਿੱਚ ਫ਼ਾਇਦਾ ਹੁੰਦਾ ਹੈ ਜਾਂ ਫਲੈਟ ਰੇਟ ਵਿਚ ਫਾਇਦਾ ਹੁੰਦਾ ਹੈ, ਤਾਂ ਉਹੀ ਕਰ ਦਿਆਂਗੇ । ਇਸ ਲਈ ਮੈਂ ਆਪਣੇ ਦੋਸਤਾਂ ਨੂੰ ਇਹ ਦਰਖਾਸਤ ਕੀਤੀ ਸੀ, ਹੁਣ ਵੀ ਇਹ ਕਰਦਾ ਹਾਂ ਕਿ ਬਜਾਏ ਇਸਦੇ ਕਿ ਇਕੱਲੇ ਇਸ ਮਤੇ ਵਿਚ ਹੀ ਲਗੇ ਰਹੀਏ, ਸਾਨੂੰ ਅਗੇ ਚਲਣਾ ਚਾਹੀਦਾ ਹੈ । ਸੰਤ ਸਾਧੂ ਸਿੰਘ ਨੇ ਕਿਹਾ ਸੀ, ਐਥੇ ਐਧਰ ਉਧਰ ਦੀਆਂ ਗੱਲਾਂ ਕਰਦੇ ਰਹੀਏ, ਉਸਦਾ ਕੋਈ ਫਾਇਦਾ ਨਹੀਂ । ਫ਼ਾਇਦਾ ਇਸ ਵਿੱਚ ਹੈ ਕਿ ਜਿਹੜੀ ਗੱਲ ਉਨ੍ਹਾਂ ਕਿਸਾਨਾਂ ਦੇ ਹੱਕ ਵਿੱਚ ਹੋਵੇ, ਉਹ ਕਰਨੀ ਚਾਹੀਦੀ ਹੈ । ਮੈਂ ਉਥੇ ਵੀ ਉਨ੍ਹਾਂ ਨੂੰ

[ਮੁੱਖ ਮੰਤਰੀ]

ਕਿਹਾ ਸੀ ਬਿਹਤਰ ਹੈ ਕਿ ਉਹ ਇਸ ਮਤੇ ਨੂੰ ਵਾਪਸ ਕਰ ਲੈਣ । ਇਸ ਨਾਲ ਸਾਰੀਆਂ ਸਿਆਸੀ ਪਾਰਟੀਆਂ ਦੇ ਲੀਡਰ ਸਹਿਮਤ ਸੀ, ਕਾਂਗਰਸ, ਸੋਸ਼ਲਿਸਟ, ਸਵਤੰਤਰਤਾ, ਇਹ ਸਾਰੇ ਸੀ । ਮੈਂ ਹੁਣ ਵੀ ਇਹ ਦਰਖਾਸਤ ਕਰਾਂਗਾ ਕਿ ਇਹ ਮਤਾ ਵਾਪਸ ਲੈ ਲੈਣਾ ਚਾਹੀਦਾ ਹੈ ਤਾਂਕਿ ਅਗਲੇ ਮਤੇ ਤੇ ਚਲੀਏ । ਦੋ ਮਹੀਨਿਆਂ ਦੇ ਅੰਦਰ ਅੰਦਰ ਇੱਕ ਮੀਟਿੰਗ ਬੁਲਾਵਾਂਗੇ, ਸਾਰਿਆਂ ਨਾਲ ਸਲਾਹ ਕਰਕੇ, ਫਿਰ ਫੈਸਲਾ ਕਰਾਂਗੇ ਕਿ ਆਇਆ ਫਲੈਟ ਰੇਟ ਰਖਣਾ ਹੈ ਜਾਂ ਨਹੀਂ ਰਖਣਾ । ਔਰ ਉਹ ਫੈਸਲਾ ਵੀ ਇਹ ਨਹੀਂ ਹੋਵੇਗਾ ਕਿ ਉਹ ਸਰਕਾਰ ਦੀ ਹੈਸੀਅਤ ਵਿਚ ਕੀਤਾ ਜਾਵੇ, ਉਸ ਨੂੰ ਸਗੋਂ ਹਰ ਹਮਦਰਦੀ ਨਾਲ ਵੇਖਕੇ ਕਰਾਂਗੇ । ਅਗਰ ਕਾਂਗਰਸ ਪਾਰਟੀ ਜਾਂ ਦੂਸਰੀਆਂ ਪਾਰਟੀਆਂ ਸਾਨੂੰ ਕਿਸਾਨਾਂ ਦੇ ਹਿੱਤ ਲਈ ਕੋਈ ਸੁਝਾਉ ਦੇਣ ਤਾਂ ਅਸੀਂ ਫੌਰਨ ਮੰਨਾਂਗੇ, ਕਿਉਂਕਿ ਪੰਜਾਬ ਇਕ ਐਸਾ ਸੂਬਾ ਹੈ ਜਿਸ ਨੇ ਐਸ ਵੇਲੇ ਅੱਧੀ ਕਣਕ ਸਾਰੇ ਹਿੰਦੁਸਤਾਨ ਨੂੰ ਦੇਣੀ ਹੈ । 3.6 ਮਿਲੀਅਨ ਟਨ ਦਾ ਫੈਸਲਾ ਹੋਇਆ ਹੈ ਜਿਸ ਦੇ ਵਿਚੋਂ 18 ਲੱਖ ਕੁਝ ਪ੍ਰੁਆਇੰਟ ਅਸੀਂ ਦੇਣੀ ਹੈ । ਇਸ ਤਰ੍ਹਾਂ ਇਹ 50% ਕਣਕ ਪੰਜਾਬ ਨੇ ਹਿੰਦੁਸਤਾਨ ਨੂੰ ਦੇਣੀ ਹੈ । ਅਗਰ ਅਸੀਂ ਐਨੀ ਕਣਕ ਦੇਣੀ ਹੈ ਤਾਂ ਸਾਨੂੰ ਕੋਸ਼ਿਸ਼ ਕਰਨੀ ਪਵੇਗੀ ਕਿ ਅਸੀਂ ਜ਼ਿਆਦਾ ਤੋਂ ਜ਼ਿਆਦਾ ਜਿਣਸ; ਕਣਕ ਦੀ ਉਪਜ ਵਧਾ ਸਕੀਏ ਤਾਕਿ ਅਸੀਂ ਹਿੰਦੁਸਤਾਨ ਨੂੰ ਫਾਇਦਾ ਪਹੁੰਚਾ ਸਕੀਏ ਔਰ ਸਾਡੇ ਲੋਕ ਆਪ ਵੀ ਖੁਸ਼ਹਾਲ ਹੋ ਸਕਣ । ਇਸ ਕਰਕੇ ਮੇਰੀ ਇਹ ਖਾਹਿਸ਼ ਸੀ ਔਰ ਹੁਣ ਵੀ ਖਾਹਿਸ਼ ਹੈ ਕਿ ਕਮਿਉਨਿਸਟ ਪਾਰਟੀ ਦੇ ਪਾਸ ਸਾਨੂੰ ਇਸ ਮੁਆਮਲੇ ਵਿਚ ਨਹੀਂ ਜਾਣਾ ਚਾਹੀਦਾ ਸਗੋਂ ਇਸ ਮੁਆਮਲੇ ਵਿਚ ਪੂਰੇ ਮੁਕੰਮਲ ਫੈਕਟਸ ਲੈ ਕੇ ਔਰ ਪੂਰੇ ਹਾਲਾਤ ਦਾ ਜਾਇਜ਼ਾ ਲੈ ਕੇ ਫਿਰ ਸਾਨੂੰ ਫੈਸਲਾ ਕਰਨਾ ਚਾਹੀਦਾ ਹੈ, ਔਰ ਗੌਰਮਿੰਟ ਇਸ ਲਈ ਤਿਆਰ ਹੈ । ਪੁਲਿਟੀਕਲ ਪਾਰਟੀਆਂ ਦੇ ਜੋ ਵੀ ਚੰਗੇ ਸੁਝਾਉ ਹੋਣਗੇ ਉਨ੍ਹਾਂ ਨੂੰ ਗੌਰਮਿੰਟ ਮੰਨਣ ਲਈ ਤਿਆਰ ਹੋਵੇਗੀ ਪਰ ਉਹ ਵੀ ਤਦ ਜੇਕਰ ਉਹ ਸਾਰੇ ਕਿਸਾਨ ਦੇ ਹਿੱਤਾਂ ਵਿਚ ਹੋਣ । ਮੈਂ ਫਿਰ ਵੀ ਕਮਿਊਨਿਸਟ ਪਾਰਟੀ ਨੂੰ ਅਪੀਲ ਕਰਾਂਗਾ ਕਿ ਉਹ ਇਸ ਮਤੇ ਨੂੰ ਵਾਪਿਸ ਲੈ ਲਵੇ । ਕਿਉਂਕਿ ਮੈਂ ਇਸ ਗੱਲ ਵਿਚ ਯਕੀਨ ਨਹੀਂ ਰਖਦਾ ਕਿ ਹਾਊਸ ਵਿਚ ਵੋਟਾਂ ਪਾਈਆਂ ਜਾਣ, ਡਵੀਜ਼ਨ ਹੋਵੇ । (ਤਾੜੀਆਂ) ਮੈਂ ਤਾਂ ਕਹਿੰਦਾ ਹਾਂ ਕਿ ਇਹ ਲੋਕਾਂ ਦੇ ਹਿੱਤਾਂ ਦੀ ਖਾਤਰ ਹੋਣਾ ਚਾਹੀਦਾ ਹੈ । ਅਸੀਂ ਉਨ੍ਹਾਂ ਲੋਕਾਂ ਦੇ ਹਿਤਾਂ ਨੂੰ ਦਰੁਸਤ ਵੀ ਕਰ ਸਕਦੇ ਹਾਂ, ਉਨ੍ਹਾਂ ਦੇ ਹਿੱਤਾਂ ਦੇ ਖਿਲਾਫ ਵੀ ਕਰ ਸਕਦੇ ਹਾਂ । ਗ਼ਲਤ ਫੈਸਲਾ ਕਰਕੇ ਉਨ੍ਹਾਂ ਨੂੰ ਖਰਾਬ ਵੀ ਕਰ ਸਕਦੇ ਹਾਂ । ਮੈਂ ਕਹਿੰਦਾ ਹਾਂ ਕਿ ਫੈਸਲਾ ਅਜਿਹਾ ਹੋਣਾ ਚਾਹੀਦਾ ਹੈ ਕਿ ਇਕ ਮੈਂਬਰ ਵੀ ਐਸਾ ਨਾ ਹੋਵੇ ਜੋ ਆਪਣੀ ਛਾਤੀ ਤੇ ਹੱਥ ਰਖ ਕੇ ਕਹੇ ਕਿ ਇਸ ਨਾਲ ਫਾਇਦਾ ਨਹੀਂ । ਮਗਰ ਕੋਈ ਵੀ ਇਹ ਗੱਲ ਨਹੀਂ ਕਹਿ ਸਕਦਾ ਕਿ ਇਹ ਡਸੀਜ਼ਨ ਨਹੀਂ ਲੈ ਸਕਦੇ । ਮੈਂ ਤਾਂ ਪਬਲਿਕ ਮੀਟਿੰਗਜ਼ ਵਿਚ ਲੈਕਚਰ ਦਿਤੇ ਕਿ ਫਲੈਟ ਰੇਟ ਗ਼ਲਤ ਹੈ । ਪਰ ਜਦ ਮੈਂ ਸਾਰੇ ਹਾਲਾਤ ਦੇਖੇ ਤਾਂ ਫਿਰ ਮੈਂ ਇੰਜੀਨੀਅਰਾਂ ਨੂੰ ਬੁਲਾ ਕੇ ਆਪਣੀ ਰਾਏ ਬਦਲਣ ਦੀ ਕੋਸ਼ਿਸ਼ ਕੀਤੀ । ਮਗਰ ਇਹ ਪੂਰੀ ਨਹੀਂ ਬਦਲੀ । ਪਰ ਹੁਣ ਮੈਂ ਕਹਿੰਦਾ ਹਾਂ ਕਿ ਇਸ ਨਾਲ ਫਾਇਦਾ ਹੈ । ਲੋਕਾਂ ਦੇ ਹਿਤਾਂ ਨੂੰ ਮੁੱਖ ਰਖਦੇ ਹੋਏ, ਲੋਕ ਭਲਾਈ ਨੂੰ ਮੁੱਖ ਰਖਦੇ ਹੋਏ, ਮੈਂ ਕਮਿਉਨਿਸਟ ਪਾਰਟੀ ਨੂੰ ਰੀਕੁਐਸਟ ਕਰਾਂਗਾ ਕਿ ਉਹ ਇਸ ਰੈਜ਼ੋਲਿਊਸ਼ਨ ਨੂੰ ਵਾਪਸ ਲੈ ਲੈਣ । ਇਹ ਸਭ ਕੁਝ ਲੋਕਾਂ ਦੇ ਹਿਤਾਂ ਲਈ ਕੀਤਾ ਗਿਆ ਹੈ । ਇਸ ਦੇ ਨਾਲ ਲੋਕਾਂ ਨੂੰ ਫਾਇਦਾ ਹੈ ਕਿਸਾਨ ਨੂੰ ਫਾਇਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । (ਤਾੜੀਆਂ)

**ਸਰਦਾਰ ਕਪੂਰ ਸਿੰਘ** : ਪ੍ਰਧਾਨ ਜੀ, ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਜੋ ਇਸ ਸਦਨ ਵਿਚ ਪ੍ਰਸਤਾਵ ਦੇ ਸਬੰਧ ਵਿਚ ਬੋਲਦਿਆਂ ਕਿਹਾ ਹੈ ਕਿ ਜੇਕਰ ਇਹ ਪ੍ਰਸਤਾਵ ਇਸ ਸਦਨ ਵਿਚ ਪ੍ਰਵਾਨ ਵੀ ਹੋ ਜਾਵੇ ਤਾਂ ਭੀ ਉਨ੍ਹਾਂ ਤੇ ਕੋਈ ਅਸਰ ਨਹੀਂ ਪੈਂਦਾ, ਇਸ ਵਿਚੋਂ ਸਦਨ ਦੇ ਤ੍ਰਿਸਕਾਰ

ਅਤੇ ਅਪਮਾਨ ਦੀ ਭਾਵਨਾ ਅਨੁਮਾਨਤ ਹੋ ਸਕਦੀ ਹੈ। ਮੇਰਾ ਵਿਸ਼ਵਾਸ਼ ਹੈ ਕਿ ਮੁੱਖ ਮੰਤਰੀ ਸਾਹਿਬ ਦਾ ਕੋਈ ਅਜਿਹਾ ਮਨਸ਼ਾ ਨਹੀਂ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾਂ ਕਿ ਉਹ ਇਸ ਬਾਰੇ ਆਪਣੀ ਭਾਵਨਾ ਨੂੰ ਸਪੱਸ਼ਟ ਕਰਨ।

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਮੇਰਾ ੋਈ ਐਸਾ ਭਾਵ ਨਹੀਂ ਸੀ। ਮੈਂ ਤਾਂ ਇਕ ਲੀਗਲ ਸੁਝਾਉ ਦਿਤਾ ਹੈ। ਜਿਹੜਾ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਹੈ, ਹਾਊਸ ਵਿਚ ਗੌਰਮਿੰਟ ਤੇ ਬਾਈਡਿੰਗ ਨਹੀਂ ਹੁੰਦਾ। ਮੈਂ ਇਸ ਕਰਕੇ ਚੇਅਰਮੈਨ ਸਾਹਿਬ, ਕਿਹਾ ਸੀ ਕਿ ਅਸੀਂ ਉਸ ਸਿਚੂਏਸ਼ਨ ਵਿਚ ਨਾ ਪਈਏ ਔਰ ਇਸ ਦੇ ਮੁਤਾਬਿਕ ਹੀ ਚਲੀਏ। ਬਹੁਤ ਸਾਰੇ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਪਾਸ ਹੋ ਚੁਕੇ ਹਨ। ਕਿਸੇ ਤੇ ਅਮਲ ਹੋਇਆ ਹੈ ਕਿਸੇ ਤੇ ਨਹੀਂ। ਲੇਕਿਨ ਇਥੇ ਮੇਰਾ ਅਪਮਾਨ ਕਰਨ ਦਾ ਕੋਈ ਸਵਾਲ ਹੀ ਨਹੀਂ।

**ਮੇਜਰ ਹਰਿੰਦਰ ਸਿੰਘ** (ਅਜਨਾਲਾ) **:** ਚੇਅਰਮੈਨ ਸਾਹਿਬ, ਇਹ ਜੋ ਅਜ ਮਤਾ ਹਾਊਸ ਵਿਚ ਪੇਸ਼ ਹੈ, ਮੈਂ ਸਮਝਦਾ ਹਾਂ ਬੜਾ ਅਹਿਮੀਅਤ ਇਸ ਕਰਕੇ ਰਖਦਾ ਹੈ ਕਿ ਇਸਦਾ ਬਹੁਤ ਜ਼ਿਆਦਾ ਸਬੰਧ ਪੰਜਾਬ ਦੇ ਜ਼ਿਮੀਂਦਾਰਾਂ ਔਰ ਕਿਸਾਨ ਨਾਲ ਹੈ। ਮੈਂ ਸਮਝਦਾ ਹਾਂ ਕਿ ਕਿਸਾਨ ਪੰਜਾਬ ਦੀ ਜਿੰਦ ਜਾਨ ਹੈ। ਜੇ ਕਿਸਾਨ ਅਤੇ ਜ਼ਿਮੀਂਦਾਰ ਪੰਜਾਬ ਦੀ ਜਿੰਦ ਜਾਨ ਹਨ ਤਾਂ ਮੈਨੂੰ ਇਹ ਕਹਿਣ ਵਿਚ ਸੰਕੋਚ ਨਹੀਂ ਹੋਵੇਗਾ ਕਿ ਇਹ ਹਿੰਦੁਸਤਾਨ ਦੀ ਵੀ ਜਿੰਦ ਜਾਨ ਹੈ। (ਤਾੜੀਆਂ) ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਨੇ ਕਣਕ ਦੀ ਸਾਰੀ ਮੰਗ ਦਾ ਅੱਧਾ ਹਿੱਸਾ ਦੇਣਾ ਹੈ ਇਸ ਲਈ ਮੈਂ ਕਹਿੰਦਾ ਹਾਂ ਕਿ ਪੰਜਾਬ ਦਾ ਕਿਸਾਨ ਹਿੰਦੁਸਤਾਨ ਦੀ ਜਿੰਦ ਜਾਨ ਹੈ। (ਤਾੜੀਆਂ) ਇਸ ਮਤੇ ਦੇ ਹੱਕ ਵਿਚ ਅਤੇ ਵਿਰੁਧ ਕਾਫੀ ਠੋਸ ਦਲੀਲਾਂ ਦਿੱਤੀਆਂ ਜਾ ਸਕਦੀਆਂ ਹਨ। ਜਿਸ ਤਰ੍ਹਾਂ ਕਿ ਐਤਕੀ ਔੜ ਲਗ ਗਈ ਸੀ ਮੈਂ ਸਮਝਦਾ ਹਾਂ ਕਿ ਫਲੈਟ ਰੇਟ ਨਾਲ ਛੋਟੇ ਜ਼ਿਮੀਂਦਾਰ ਨੂੰ ਲਾਭ ਹੋਇਆ ਹੈ। ਜਿਸ ਵੇਲੇ ਬਾਰਿਸ਼ਾਂ ਜ਼ਿਆਦਾ ਹੋਣ ਤਾਂ ਫਾਇਦਾ ਨਹੀਂ ਹੁੰਦਾ। ਅਗਰ ਬਾਰਸ਼ਾਂ ਨਾ ਹੋਣ, ਮੌਸਮ ਖੁਸ਼ਕ ਰਹੇ, ਬਿਜਲੀ ਬੰਦ ਰਹੇ ਤਾਂ ਹੀ ਨੁਕਸਾਨ ਹੋ ਸਕਦਾ ਹੈ। ਮੈਂ ਇਹ ਭੀ ਸਮਝਦਾ ਹਾਂ ਕਿ ਇਲੈਕਟਰਿਸਿਟੀ ਡੀਪਾਰਟਮੈਂਟ ਵਿਚ ਬਹੁਤ ਕੁਰੱਪਸ਼ਨ ਹੁੰਦੀ ਹੈ। ਇਹ ਕੁਰੱਪਸ਼ਨ ਦਾ ਅੱਡਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਫਲੈਟ ਰੇਟ ਨਾਲ ਕੁਰੱਪਸ਼ਨ ਤਾਂ ਬੰਦ ਹੋਈ ਹੈ। ਜਿਹੜੇ ਸੱਜਣ ਮੀਟਰ ਰੀਡਿੰਗ ਕਰਦੇ ਸਨ ਜਾਂ ਚੈਕਿੰਗ ਆਦਿ ਕਰਿਆ ਕਰਦੇ ਸਨ, ਉਨ੍ਹਾਂ ਦੇ ਤਾਂ ਭਾਂਡੇ ਮੂਧੇ ਵੱਜ ਗਏ ਹਨ। (ਤਾੜੀਆਂ) ਇਸ ਦੇ ਨਾਲ ਹੀ ਇਹ ਵੀ ਮੈਂ ਕਹਿੰਦਾ ਹਾਂ ਕਿ ਬੜੀਆਂ ਚੀਫ ਮਨਿਸਟਰ ਸਾਹਿਬ ਨੇ ਫਲੈਟ ਰੇਟ ਦੇ ਬਾਰੇ ਵਿਚ ਗੱਲਾਂ ਕੀਤੀਆਂ ਹਨ। ਮੈਂ ਕਹਿੰਦਾ ਹਾਂ ਕਿ ਇਸ ਦੇ ਵਿਚ ਇਕ ਵੱਡੀ ਡਿਫੀਕਲਟੀ ਇਹ ਹੈ ਕਿ ਕਈਆਂ ਥਾਵਾਂ ਤੇ ਬਿਜਲੀ ਹਫਤੇ ਵਿਚ ਇਕ ਦਿਨ, ਕਈਆਂ ਥਾਵਾਂ ੇ ਦੋ ਦਿਨ ਅਤੇ ਕਈਆਂ ਥਾਵਾਂ ਤੇ ਤਿੰਨ ਦਿਨ ਬਿਜਲੀ ਬੰਦ ਰਹਿੰਦੀ ਹੈ। ਕਈ ਦਫਾ ਬਿਜਲੀ 24 ਘੰਟੇ ਸਪਲਾਈ ਨਹੀਂ ਹੁੰਦੀ ਪਰ ਫਲੈਟ ਰੇਟ ਤਾਂ ਪੱਕਾ ਹੀ ਹੈ। ਜੇ ਬਿਜਲੀ 24 ਘੰਟੇ ਸਪਲਾਈ ਨਹੀਂ ਹੁੰਦੀ ਪਰ ਫਲੈਟ ਰੇਟ ਤਾਂ ਪੱਕਾ ਹੀ ਹੈ। ਜੇ ਬਿਜਲੀ ਸਪਲਾਈ ਨਾ ਹੋਈ ਤਾਂ ਉਹ ਤਾਂ ਫਿਰ ਵੀ ਪੈ ਜਾਣਾ ਹੈ। ਇਸ ਤਰ੍ਹਾਂ ਕਈ ਵਾਰ ਦਿਨ ਵਿਚ ਬਿਜਲੀ ਅੱਖ ਮਚੋਲੀ ਖੇਡਦੀ ਹੈ। (ਹਾਸਾ) ਜੇ ਬਿਜਲੀ ਠੀਕ ਚਲਦੀ ਰਹੇ ਤਾਂ ਮੈਂ ਸਮਝਦਾ ਹਾਂ ਕਿ ਉਸ ਦਿਨ ਮਹਿਕਮੇ ਵਾਲੇ ਸਾਰੇ ਬੀਮਾਰ ਹਨ। (ਹਾਸਾ) ਤਾਂ ਹੀ ਬਿਜਲੀ ਚਲਦੀ ਰਹੀ ਹੈ। ਜਿਸ ਦਿਨ ਬਿਜਲੀ ਦਿਨ ਵਿਚ ਕਈ ਵਾਰ ਬੰਦ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਉਸ ਦਿਨ ਸਾਰੇ ਤੰਦਰੁਸਤ ਹਨ ਸਾਰਿਆਂ ਦੀ ਸਿਹਤ ਠੀਕ ਹੈ। ਮੇਰੀ ਪਾਰਟੀ ਦਾ ਐਸਾ ਖਿਆਲ ਨਹੀਂ ਕਿ ਇਸ ਨੂੰ ਇਕ ਸਿਆਸੀ ਰੰਗਤ ਦਿਤੀ ਜਾਵੇ। ਸਵਾਲ ਇਹ ਹੈ ਕਿ ਪੰਜਾਬ ਦੇ ਕਿਸਾਨ ਨੂੰ, ਪੰਜਾਬ ਦੇ ਜ਼ਿਮੀਂਦਾਰ ਨੂੰ ਲਾਭ ਕਿਸ ਤਰ੍ਹਾਂ ਪਹੁੰਚਦਾ ਹੈ, ਉਹ ਚੰਗਾ ਅਤੇ ਵਧੇਰੇ

[ਮੇਜਰ ਹਰਿੰਦਰ ਸਿੰਘ]

ਅਨਾਜ ਕਿਸ ਤਰ੍ਹਾਂ ਉਗਾ ਸਕਦਾ ਹੈ, ਔਰ ਮਹਿਕਮਾ ਉਸ ਦੇ ਵਿਚ ਵਧ ਚੜ੍ਹ ਕੇ ਹਿੱਸਾ ਕਿਸ ਤਰ੍ਹਾਂ ਪਾ ਸਕਦਾ ਹੈ। ਇਸ ਦੇ ਵਿਚ ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਬਿਜਲੀ ਬੋਰਡ ਨੂੰ ਘਾਟਾ ਪੈ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਹ ਵੀ ਸੰਭਾਵਨਾ ਹੋ ਸਕਦੀ ਹੈ ਕਿ ਇਸ ਵੇਲੇ ਉਹ ਕਿਸੇ ਹੋਰ ਮੱਦ ਰਾਹੀਂ ਤੇ ਕਿਸੇ ਹੋਰ ਢੰਗ ਨਾਲ ਇਸ ਘਾਟੇ ਨੂੰ ਪੂਰਾ ਕਰ ਰਹੇ ਹੋਣ । ਇਹ ਵੀ ਹੋ ਸਕਦਾ ਹੈ ਕਿ ਇਲੈਕਟਰਸਿਟੀ ਦੇ ਰੇਟ ਵੀ ਵਧਾ ਦੇਣ। ਮੈਂ ਪੂਰੇ ਜ਼ੋਰ ਦਾਰ ਸ਼ਬਦਾਂ ਨਾਲ ਇਹ ਆਖਾਂਗਾ ਕਿ ਮੇਰੀ ਪਾਰਟੀ ਨੂੰ ਇਹ ਬਿਲਕੁਲ ਮਨਜ਼ੂਰ ਨਹੀਂ ਕਿ ਅਸੀਂ ਵਾਧੇ ਵਲ ਧਿਆਨ ਵੀ ਦੇਈਏ। ਇਹ ਗੱਲ ਠੀਕ ਹੈ ਕਿ ਅਗਰ ਸਰਕਾਰ ਚਾਹੇ ਤਾਂ ਆਪਣੀ ਬਹੁਮਤ ਦੇ ਜ਼ੋਰ ਤੇ ਇਹ ਵਧਾ ਦੇਣ। ਲੇਕਿਨ ਅਸੀਂ ਇਥੇ ਹਾਊਸ ਵਿਚ ਵੀ ਅਤੇ ਬਾਹਰ ਵੀ ਇਕ ਪੈਸੇ ਦੇ ਵਾਧੇ ਦੀ ਮੁਖਾਲਫਿਤ ਕਰਾਂਗੇ। (ਤਾੜੀਆਂ) ਮੇਰੀ ਪਾਰਟੀ ਇਕ ਪੈਸੇ ਦਾ ਵੀ ਇਜ਼ਾਫਾ ਨਹੀਂ ਚਾਹੁੰਦੀ। ਮੈਂ ਸਮਝਦਾ ਹਾਂ ਕਿ ਪੈਸਾ ਜ਼ਰੂਰ ਚਾਹੀਦਾ ਹੈ, ਪੈਸੇ ਬਗੈਰ ਕੰਮ ਨਹੀਂ ਚਲਦਾ ਲੇਕਿਨ ਜਿੱਥੇ ਲੋਕ ਭਲਾਈ ਔਰ ਖਾਸ ਤੌਰ ਤੇ ਗਰੀਬ ਜ਼ਿਮੀਂਦਾਰ ਅਤੇ ਛੋਟੇ ਜ਼ਿਮੀਂਦਾਰ ਦਾ ਮਸਲਾ ਹੋਵੇ, ਉਥੇ ਕਿਸੇ ਮਸਲੇ ਨੂੰ ਵੀ ਸਿਰਫ਼ ਰੈਵਨਿਊ ਦੇ ਪੱਖ ਤੋਂ ਨਹੀਂ ਸੋਚਣਾ, ਸਗੋਂ ਇਸ ਗੱਲ ਤੇ ਸੋਚਣਾ ਹੈ ਕਿ ਲੋਕਾਂ ਦੀ ਤਰੱਕੀ ਕਿਸ ਤਰ੍ਹਾਂ ਹੋ ਸਕਦੀ ਹੈ, ਉਨ੍ਹਾਂ ਦੇ ਜੀਵਨ ਵਿਚ ਪ੍ਰੀਵਰਤਨ ਕਿਸ ਤਰ੍ਹਾਂ ਆ ਸਕਦਾ ਹੈ, ਉਨ੍ਹਾਂ ਦਾ ਸਟੈਂਡਰਡ ਆਫ ਲਿਵਿੰਗ ਕਿਸ ਤਰ੍ਹਾਂ ਠੀਕ ਅਤੇ ਉੱਚਾ ਹੋ ਸਕਦਾ ਹੈ। ਇਨ੍ਹਾਂ ਚੀਜ਼ਾਂ ਨੂੰ ਮੁੱਖ ਰਖਣਾ ਚਾਹੀਦਾਂ ਹੈ। (ਤਾੜੀਆਂ) ਜਿਹੜੀ ਸਰਕਾਰ ਵੋਟਾਂ ਨਾਲ ਬਣਦੀ ਹੈ ਉਸਦਾ ਅਸਲੀ ਮੁੱਢਲਾ ਫਰਜ਼ ਇਹ ਬਣਦਾ ਹੈ ਕਿ ਉਹ ਲੋਕ ਭਲਾਈ ਅਤੇ ਲੋਕ ਸੇਵਾ ਨੂੰ ਮੁੱਖ ਰਖੇ ਅਤੇ ਪੈਸੇ ਨੂੰ ਦੂਜੇ ਨੰਬਰ ਤੇ ਲਿਆਵੇ। ਮੇਰੀ ਪਾਰਟੀ ਦੀ ਬੜੀ ਜ਼ਬਰਦਸਤ ਖਾਹਸ਼ ਹੈ ਔਰ ਅਸੀਂ ਚਾਹਾਂਗੇ ਕਿ ਸਮਾਂ ਮਿਲਣਾ ਚਾਹੀਦਾ ਹੈ ਕਿਉਂਕਿ ਮਸਲਾ ਬੜਾ ਅਹਿਮ ਹੈ। (ਥੰਪਿੰਗ) ਇਸ ਤੇ ਅਗਰ ਹੋਰ ਸਮਾਂ ਲਿਆ ਜਾਵੇ ਤਾਂ ਕੋਈ ਮਾੜੀ ਗਲ ਨਹੀਂ । ਸਾਨੂੰ ਜ਼ਰੂਰੀ ਸੋਚਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਛੋਟੇ ਜ਼ਿਮੀਂਦਾਰ ਨੂੰ ਫਾਇਦਾ ਪਹੁੰਚ ਸਕਦਾ ਹੈ ਤਾਂ ਕਿ ਉਸ ਦਾ ਹੌਸਲਾ ਵਧੇ ਔਰ ਉਹ ਵਧੇਰੇ ਅੰਨ ਪੈਦਾ ਕਰ ਸਕੇ। (ਥੰਪਿੰਗ)

**Mr. Chairman** : Sathi Roop Lal ji.

**ਮੁੱਖ ਮੰਤਰੀ** : ਚੇਅਰਮੈਨ ਸਾਹਿਬ. ਹਾਲੀਂ ਤਾਂ ਇਨ੍ਹਾਂ ਨੇ ਹੋਰ ਬੋਲਣਾ ਹੈ। (ਵਿਘਨ)

**ਮੇਜਰ ਹਰਿੰਦਰ ਸਿੰਘ** : ਮੈਂ ਚੇਅਰਮੈਨ ਸਾਹਿਬ, ਦਾ ਇਹਤਰਾਮ ਕਰਦੇ ਹੋਏ ਕਿ ਉਨ੍ਹਾਂ ਨੇ ਸਾਥੀ ਰੂਪ ਲਾਲ ਜੀ ਨੂੰ ਟਾਈਮ ਬੋਲਣ ਲਈ ਦਿਤਾ ਹੈ, ਇਤਨੀ ਹੀ ਅਰਜ਼ ਕਰਾਂਗਾ ਕਿ ਜੋ ਕੁਝ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਮੈਂ ਉਸ ਦੇ ਨਾਲ ਸਹਿਮਤ ਹਾਂ ਔਰ ਇਸ ਲਈ ਜ਼ਰੂਰ ਸਮਾਂ ਲੈਣਾ ਚਾਹੀਦਾ ਹੈ ਲੇਕਿਨ ਇਸ ਗੱਲ ਨੂੰ ਜ਼ਰੂਰ ਵਿਚਾਰ ਵਿਚ ਰਖਿਆ ਜਾਵੇ ਕਿ ਛੋਟੇ ਜ਼ਿਮੀਂਦਾਰ ਨੂੰ ਕਿਸ ਤਰ੍ਹਾਂ ਸਹੂਲਤਾਂ ਦੇਣੀਆਂ ਹਨ ਔਰ ਕਿਸ ਤਰ੍ਹਾਂ ਉਸ ਨੂੰ ਫ਼ਾਇਦਾ ਪਹੁੰਚ ਸਕਦਾ ਹੈ। ਸਾਡਾ ਉਨ੍ਹਾਂ ਨੂੰ ਪੂਰਾ ਸਹਿਯੋਗ ਹੋਵੇਗਾ। ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਸਾਥੀ ਰੂਪ ਲਾਲ** (ਮੋਗਾ) : ਚੇਅਰਮੈਨ ਸਾਹਿਬ, ਇਸ ਮਸਲੇ ਤੇ ਬੋਲਦਿਆਂ ਮੈਂ ਪਿਛਲੇ ਦਿਨਾਂ ਵਿਚ ਆਖਿਆ ਸੀ ਕਿ ਇਹ ਫਲੈਟ ਰੇਟ ਤੇ ਕਾਨੂੰਨੀ ਤੇ ਇਖਲਾਕੀ ਤੌਰ ਤੇ ਦਰੁਸਤ ਨਹੀਂ। ਔਰ ਮੈਂ ਆਪਣੀ ਇਲੈਕਸ਼ਨ ਦੇ ਦੌਰਾਨ ਵੀ ਹਰ ਜਗ੍ਹਾਂ ਤੇ ਇਹ ਗੱਲ ਕਹੀ ਸੀ ਕਿ ਫਲੈਟ ਰੇਟ ਨਹੀਂ ਹੋਣਾ ਚਾਹੀਦਾ। ਖ਼ੈਰ ਬਾਅਜ਼ ਦਫ਼ਾ ਵਾਅਦਾ ਵੀ ਕੀਤਾ ਸੀ ਕਿ ਜੇ ਫਲੈਟ ਰੇਟ ਗ਼ਲਤ ਹੈ ਤਾਂ ਅਸੀਂ ਇਸ ਦੇ ਖਿਲਾਫ਼ ਜਾਵਾਂਗੇ ਮਗਰ ਹਾਲਾਤ ਦੇ ਮੁਤਾਬਕ ਇਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਅੱਜ ਵੀ ਪਾਰਟੀ ਮੀਟਿੰਗ ਵਿਚ ਜਿਹੜੀ ਚੀਫ਼ ਮਨਿਸਟਰ ਸਾਹਿਬ ਨੇ ਬੁਲਾਈ ਸੀ ਉਸ ਵਿਚ ਇੰਜੀਨੀਅਰਾਂ ਦੇ ਸਾਹਮਣੇ

ਜਿਹੜੀ ਗਲ ਬਾਤ ਚਲੀ ਉਸ ਤੋਂ ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਸਾਡਾ ਮਕਸਦ ਸਾਫ਼ ਹੋਣਾ ਚਾਹੀਦਾ ਹੈ ਉਹ ਇਹ ਕਿ ਕਿਸਾਨ ਨੂੰ, ਛੋਟੇ ਕਿਸਾਨ ਨੂੰ ਕਿਸ ਤਰ੍ਹਾਂ ਫ਼ਾਇਦਾ ਹੈ । ਸਾਰਾ ਮਾਮਲਾ ਜਾਂਚਣ ਤੋਂ ਬਾਅਦ ਇਹ ਗਲ ਨਿਰਣੇ ਵਿਚ ਆਈ ਹੈ ਕਿ ਇਹ ਮਾਮਲਾ ਬੜਾ ਗੁੰਝਲ ਵਾਲਾ ਹੈ । ਇਸ ਦਾ ਫ਼ਾਇਦਾ ਹੋ ਸਕਦਾ ਹੈ ਜਾਂ ਨਹੀਂ, ਇਸ ਦਾ ਨਿਰਣਾ ਕਰਨ ਵਾਸਤੇ ਸਰਕਾਰ ਨੇ ਸਾਨੂੰ ਤਸੱਲੀ ਕਰਾਈ ਹੈ ਔਰ ਕਿਹਾ ਹੈ ਕਿ ਅਸੀਂ ਸਿਰਫ਼ ਸਿਆਸੀ ਹਾਲਤ ਨੂੰ ਮੱਦੇ ਨਜ਼ਰ ਨਾ ਰਖਦੇ ਹੋਏ, ਆਪਣੀ ਪਾਰਟੀ ਦੀ ਸਿਆਸਤ ਨੂੰ ਸਾਹਮਣੇ ਨਾ ਰਖਦੇ ਹੋਏ, ਹਰ ਪਾਰਟੀ ਦਾ ਇਹਤਰਾਮ ਕਰਦਿਆਂ ਇਸ ਦੇ ਉਤੇ ਵਿਚਾਰ ਕਰਨ ਲਈ ਤਿਆਰ ਹਾਂ । ਔਰ ਉਨ੍ਹਾਂ ਨੇ ਇਹ ਗਲ ਕਹੀ ਕਿ ਇਸ ਗਲ ਦਾ ਨਿਰਣਾ ਕਰਨ ਲਈ ਤਿਆਰ ਹਾਂ । ਔਰ ਉਨ੍ਹਾਂ ਨੇ ਇਹ ਗਲ ਕਹੀ ਕਿ ਇਸ ਗਲ ਦਾ ਨਿਰਣਾ ਕਰਨ ਲਈ ਕਿ ਫਲੈਟ ਰੇਟ ਵਿਚ ਫਾਇਦਾ ਹੈ ਜਾਂ ਮੀਟਰ ਰਾਹੀਂ ਕਿਸਾਨ ਨੂੰ ਫਾਇਦਾ ਹੈ, ਦੋ ਮਹੀਨੇ ਦਾ ਟਾਈਮ ਲਗਣਾ ਹੈ ਔਰ ਇਸ ਵਿਚ ਇਸ ਚੀਜ਼ ਦਾ ਫੈਸਲਾ ਕਰਨਾ ਹੈ । ਇਹ ਟੈਕਨੀਕਲ ਮਾਮਲਾ ਵੀ ਹੈ, ਇਖਲਾਕੀ ਮਾਮਲਾ ਵੀ ਹੈ ਤੇ ਕਾਨੂੰਨੀ ਮਾਮਲਾ ਵੀ ਹੈ । ਸਰਕਾਰ ਨੇ ਜਿਹੜੀਆਂ ਰਿਆਇਤਾਂ ਔਰ ਸਹੂਲਤਾਂ ਕਿਸਾਨ ਨੂੰ ਦੇਣ ਬਾਰੇ ਯਕੀਨੀ ਕਿਹਾ ਹੈ ਤਾਂ ਜ਼ਰੂਰੀ ਨਹੀਂ ਕਿ ਅਸੀਂ ਇਸ ਗਲ ਤੇ ਅੜੀਏ ਕਿ ਜਿਹੜੀ ਗਲ ਅਸੀਂ ਮੂੰਹ ਵਿਚੋਂ ਕਢ ਦਿਤੀ ਉਹੀ ਹੋਣੀ ਚਾਹੀਦੀ ਹੈ । ਮੈਂ ਲੀਡਰ ਆਫ਼ ਦੀ ਅਪੋਜ਼ੀਸ਼ਨ ਔਰ ਸਰਕਾਰ ਦੇ ਇਸ ਫੈਸਲੇ ਨਾਲ ਸਹਿਮਤ ਹਾਂ ਕਿ ਸਾਨੂੰ ਜ਼ਿਆਦਾ ਤੋਂ ਜ਼ਿਆਦਾ ਵਿਚਾਰ ਕਰਕੇ ਔਰ ਠੀਕ ਤਰੀਕੇ ਨਾਲ ਸੋਚ ਕੇ ਇਹ ਫੈਸਲਾ ਕਰਨਾ ਚਾਹੀਦਾ ਹੈ ਤਾਂ ਕਿ ਅਸੀਂ ਕਿਸਾਨ ਦਾ ਫਾਇਦਾ ਕਰ ਸਕੀਏ । ਮੈਂ ਹੋਰ ਜ਼ਿਆਦਾ ਨਹੀਂ ਕਹਿੰਦਾ । ਮੈਂ ਸਮਝਦਾ ਹਾਂ ਕਿ ਜਿਥੋਂ ਤਕ ਕਿਸਾਨ ਦੇ ਫਾਇਦੇ ਦਾ ਤਅੱਲੁਕ ਹੈ ਮੈਂ ਪਿਛਲੇ ਦਿਨਾਂ ਵਿਚ ਵੀ ਕਿਹਾ ਹੈ ਕਿ ਸਾਨੂੰ ਕਿਸਾਨ ਨੂੰ ਇਕ ਬਾਪ ਦਾ ਦਰਜਾ ਦੇਣਾ ਚਾਹੀਦਾ ਹੈ । ਜਿਸ ਤਰ੍ਹਾਂ ਇਕ ਹੋਣਹਾਰ ਬੇਟਾ ਆਪਣੇ ਬਾਪ ਦੀ ਖਿਦਮਤ ਕਰਦਾ ਹੈ ਇਸ ਤਰ੍ਹਾਂ ਸਾਡੀ ਸਰਕਾਰ ਨੂੰ ਇਸ ਕਿਸਾਨ ਨੂੰ ਬਾਪ ਮੰਨ ਲੈਣਾ ਚਾਹੀਦਾ ਹੈ ਔਰ ਇਸ ਨੂੰ ਹਰ ਕਿਸਮ ਦੀ ਸਹੂਲਤ ਦੇਣੀ ਚਾਹੀਦੀ ਹੈ । ਤਦ ਹੀ ਹਿੰਦੁਸਤਾਨ ਦਾ, ਪੰਜਾਬ ਦਾ ਇਸ ਦੇ ਵਿਚ ਭਲਾ ਹੋ ਸਕਦਾ ਹੈ ਔਰ ਤਦ ਹੀ ਹਿੰਦੁਸਤਾਨ, ਪੰਜਾਬ ਤਰੱਕੀ ਕਰ ਸਕਦਾ ਹੈ, ਨਹੀਂ ਤਾਂ ਕੋਈ ਸੂਰਤ ਨਹੀਂ । ਸਾਡੇ ਦੇਸ਼ ਵਿਚ ਜਿਥੇ 80 ਫੀ ਸਦੀ ਆਬਾਦੀ ਕਿਰਸਾਨੀ ਕਰਦੀ ਹੈ ਜੇ ਉਸ ਨੂੰ ਅਸੀਂ ਸਹੂਲਤਾਂ ਨਾ ਦੇਈਏ, ਜੇ ਉਸ ਨੂੰ ਅਸੀਂ ਅਗਾਂਹ ਨਾ ਲਿਆਈਏ ਤਾਂ ਇਹ ਕਦੇ ਨਹੀਂ ਹੋ ਸਕਦਾ ਕਿ ਅਸੀਂ ਕਿਸੀ ਕੰਮ ਵਿਚ ਤਰੱਕੀ ਕਰ ਸਕੀਏ । ਇੰਨੀ ਗਲ ਕਹਿ ਕੇ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਸਾਥੀ ਰੂਪ ਲਾਲ ਜੀ ਬੋਲ ਚੁਕੇ ਸੀ, ਫਿਰ ਦੁਬਾਰਾ ਇਨ੍ਹਾਂ ਨੇ ਬੋਲਿਆ ਹੈ । ਮੇਰੀ ਅਰਜ਼ ਹੈ ਕਿ ਜੋ ਕੁਝ ਇਨ੍ਹਾਂ ਹੁਣ ਬੋਲਿਆ ਹੈ, ਸਾਰਾ ਐਕਸਪੰਜ ਹੋਣਾ ਚਾਹੀਦਾ ਹੈ ।

**ਸ਼੍ਰੀ ਚੇਅਰਮੈਨ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (It is no point of order.)

**ਸਰਦਾਰ ਬਸੰਤ ਸਿੰਘ** (ਡਕਾਲਾ) : ਚੇਅਰਮੈਨ ਸਾਹਿਬ, ਮੈਂ ਪੰਜਾਬ ਵਿਚ ਸਭ ਤੋਂ ਪਹਿਲਾ ਆਦਮੀ ਸੀ ਜਿਸ ਨੇ ਸਾਰੇ ਪੰਜਾਬ ਵਿਚ ਇਹ ਕਨਵੈਨਸ਼ਨ ਬੁਲਾਈ ਸੀ ਔਰ ਇਥੇ ਆਵਾਜ਼ ਉਠਾਈ ਸੀ ਕਿ ਫਲੈਟ ਰੇਟ ਨਹੀਂ ਹੋਣਾ ਚਾਹੀਦਾ । ਬਾਅਦ ਵਿਚ ਵਿਚਾਰ ਕਰਨ ਤੇ ਅਤੇ ਲੋਕਾਂ ਨਾਲ ਮਿਲਣ ਦੇ ਨਾਲ ਇਸ ਨਤੀਜੇ ਤੇ ਪਹੁੰਚਿਆ ਕਿ ਫਲੈਟ ਰੇਟ ਪੰਜਾਬ ਦੇ ਕਿਸਾਨਾਂ ਦੀ ਸਹੂਲਤ ਲਈ ਹੈ । (ਵਿਘਨ) ਕੋਈ ਲਾ ਪਰਮਾਨੈਂਟ ਨਹੀਂ, ਕੋਈ ਰੂਲ ਪਰਮਾਨੈਂਟ ਨਹੀਂ, ਮੈਂ ਤਾਂ ਇਹ ਕਹਿੰਦਾ ਹਾਂ ਕਿ ਕੋਈ ਵਿਧਾਨ ਪਰਮਾਨੈਂਟ ਨਹੀਂ ਔਰ ਜੇ ਕੋਈ ਚੀਜ਼ ਨਜ਼ਰ ਸਾਨੀ ਕਰ ਦਿਤੀ ਜਾਵੇ ਤਾਂ ਕੋਈ ਹਰਜ ਨਹੀਂ ।

[ਸਰਦਾਰ ਬਸੰਤ ਸਿੰਘ]

ਮੀਟਰ ਰੀਡਿੰਗ ਇਸ ਤਰੀਕੇ ਦੀ ਬਿਮਾਰੀ ਬਣੀ ਹੋਈ ਸੀ ਜਿਸ ਦਾ ਕੋਈ ਹੱਦ ਹਿਸਾਬ ਹੀ ਨਹੀਂ । ਬਿਜਲੀ ਬੋਰਡ ਵਾਲੇ ਕਿਸਾਨਾਂ ਨੂੰ ਲੁਟ ਲੈਂਦੇ ਸੀ, ਉਨ੍ਹਾਂ ਤੋਂ ਰਿਸ਼ਵਤ ਲੈਂਦੇ ਸੀ । ਹੁਣ ਇਸ ਫਲੈਟ ਰੇਟ ਨਾਲ ਉਹ ਕਿਸਾਨਾਂ ਨੂੰ ਪਹਿਲਾਂ ਦੀ ਤਰ੍ਹਾਂ ਲੁਟ ਨਹੀਂ ਸਕਦੇ ਜਿਸ ਤਰ੍ਹਾਂ ਮੀਟਰ ਰੀਡਿੰਗ ਵੇਲੇ ਲੁਟਦੇ ਸੀ । (ਵਿਘਨ) ਮੇਰੀ ਅਰਜ਼ ਹੈ ਕਿ ਅਸੀਂ ਬਿਜਲੀ ਬੋਰਡ ਨੂੰ ਫਲੈਟ ਰੇਟ ਲਈ ਕਮਪੈਲ ਕਰ ਸਕੀਏ ਕਿ ਪਰਮਾਨੈਂਟ ਤੌਰ ਤੇ ਰਹੇ । (ਵਿਘਨ) ਇਹ ਮੈਟਰ, ਮੈਂ ਜ਼ਿਆਦਾ ਵਿਸਥਾਰ ਨਾਲ ਨਹੀਂ ਜਾਂਦਾ, ਕਾਫੀ ਕਨਫਿਊਜ਼ਡ ਹੈ । ਇਸ ਵਾਸਤੇ ਜਿਹੜੀ ਚੀਫ਼ ਮਨਿਸਟਰ ਸਾਹਿਬ ਨੇ ਸਜੈਸ਼ਨ ਦਿਤੀ ਹੈ ਮੈਂ ਉਸ ਦੀ ਸਪੋਰਟ ਕਰਦਾ ਹਾਂ, ਮੈਂ ਉਸ ਦੀ ਤਾਈਦ ਕਰਦਾ ਹਾਂ । (ਥੰਪਿੰਗ) ਇਸ ਦੇ ਵਿਚ ਕੋਈ ਹਰਜ ਨਹੀਂ ਔਰ ਕੋਈ ਏਨੀ ਐਮਰਜੈਂਸੀ ਨਹੀਂ ਕਿ ਅੱਜ ਹੀ ਇਸ ਬਾਰੇ ਫੈਸਲਾ ਕਰਨਾ ਹੈ । ਅਸੀਂ ਹੋਰ ਇਸ ਬਾਰੇ ਸੋਚ ਸਕਾਂਗੇ, ਲੋਕ ਆਪਣੇ ਦਿਮਾਗਾਂ ਨੂੰ ਟਟੋਲਣਗੇ ਔਰ ਵੇਖਣਗੇ ਕਿ ਕਿਹੜੀ ਚੀਜ਼ ਫਾਇਦੇ ਵਿਚ ਹੈ । ਮੈਂ ਸਮਝਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਦੀ ਇਹ ਡਿਸਪੈਸ਼ਨੇਟ ਅਪੀਲ ਉਨ੍ਹਾਂ ਭਰਾਵਾਂ ਨੂੰ ਟੋਹਣੀ ਚਾਹੀਦੀ ਹੈ ਔਰ ਉਨ੍ਹਾਂ ਨੂੰ ਇਹ ਰੈਜ਼ੋਲਿਊਸ਼ਨ ਵਿਦਡਰਾ ਕਰਨਾ ਚਾਹੀਦਾ ਹੈ । ਮੈਂ ਇਹ ਵੀ ਠੀਕ ਸਮਝਦਾ ਹਾਂ ਕਿ ਜੋ ਫੈਸਲਾ ਹੋਵੇਗਾ ਉਹ ਪੰਜਾਬ ਦੇ ਕਿਸਾਨਾਂ ਦੇ ਫਾਇਦੇ ਵਾਸਤੇ ਹੋਵੇਗਾ । ਜਿਸ ਤਰ੍ਹਾਂ ਮੇਜਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਦਾ ਕਿਸਾਨ ਹਿੰਦੁਸਤਾਨ ਦੀ ਜਾਨ ਹੈ ਉਹ ਇਹ ਗਲ ਬਿਲਕੁਲ ਠੀਕ ਕਹਿੰਦੇ ਹਨ ਔਰ ਇਹ ਬਿਲਕੁਲ ਦਰੁਸਤ ਹੈ ।

ਚੇਅਰਮੈਨ ਸਾਹਿਬ, ਮੈਂ ਨਾਲ ਨਾਲ ਇਹ ਵੀ ਬੇਨਤੀ ਕਰਾਂਗਾ ਔਰ ਪੁਰਜ਼ੋਰ ਤਰੀਕੇ ਨਾਲ ਇਸ ਚੀਜ਼ ਦੀ ਮੰਗ ਕਰਾਂਗਾ ਕਿ ਜਿਥੇ ਬਿਜਲੀ ਬੋਰਡ ਦੀ ਆਮਦਨੀ ਦੀ ਸ਼ਿਉਰਟੀ ਹੈ ਉਥੇ ਬਿਜਲੀ ਦੀ ਵੀ ਸ਼ਿਉਰਟੀ ਹੋਣੀ ਚਾਹੀਦੀ ਹੈ । ਬਿਜਲੀ ਦੀ ਸਪਲਾਈ ਦੀ ਸ਼ਿਉਰਿਟੀ ਨਹੀਂ । ਜੇ ਕੋਈ ਐਸਾ ਤਰੀਕਾ ਹੋ ਸਕੇ ਜਿਸ ਨਾਲ ਬਿਜਲੀ ਦੀ ਸਪਲਾਈ ਦੀ ਸ਼ਿਉਰਟੀ ਕਰ ਸਕਣ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਖੇਤੀ ਹੋਰ ਵੀ ਉੱਨਤੀ ਕਰ ਸਕਦੀ ਹੈ । ਸੋ ਬਿਜਲੀ ਦੀ ਸਪਲਾਈ ਰੈਗੂਲਰ ਹੋਣੀ ਚਾਹੀਦੀ ਹੈ ।

ਅੰਤ ਵਿਚ ਮੈਂ ਚੀਫ਼ ਮਨਿਸਟਰ ਸਾਹਿਬ ਦੇ ਸੁਝਾਉ ਦੀ ਪੇਸ਼ ਕਦਮੀ ਕਰਦਾ ਹਾਂ ਔਰ ਜੋ ਸੁਝਾਉ ਉਨ੍ਹਾਂ ਨੇ ਇਸ ਹਾਊਸ ਵਿਚ ਪੇਸ਼ ਕੀਤਾ ਹੈ ਉਸ ਦੀ ਮੈਂ ਪ੍ਰਸ਼ੰਸਾ ਕਰਦਾ ਹਾਂ । It augurs well for Punjab. ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਜਿੰਨੇ ਵੀ ਮਸਲੇ ਹਨ, ਪੰਜਾਬ ਦੇ ਕਿਸਾਨ ਦਾ ਮਸਲਾ, ਪੰਜਾਬ ਦੀ ਭਾਸ਼ਾ ਦਾ ਮਸਲਾ, ਖੇਤੀ ਬਾੜੀ ਦਾ ਮਸਲਾ, ਬਿਜਲੀ ਦਾ ਮਸਲਾ ਆਦਿ ਹਨ, ਜੇ ਅਸੀਂ ਪਾਰਟੀਬਾਜ਼ੀ ਨੂੰ ਛਡ ਕੇ ਸਮੁਚੇ ਤੌਰ ਤੇ ਠੀਕ ਤਰੀਕੇ ਨਾਲ ਸੋਚੀਏ, ਤਾਂ ਮੈਂ ਸਮਝਦਾ ਹਾਂ ਕਿ ਅਸੀਂ ਇਥੇ ਅਸੈਂਬਲੀ ਵਿੱਚ ਬੈਠ ਕੇ ਪੰਜਾਬ ਦੇ ਲੋਕਾਂ ਦੀ ਬੜੀ ਵੱਡੀ ਸੇਵਾ ਕਰ ਸਕਦੇ ਹਾਂ । ਇਨੀਂ ਗਲ ਕਹਿੰਦਾ ਹੋਇਆ, I resume my seat, Sir.

**ਸਰਦਾਰ ਨਰਿੰਦਰ ਸਿੰਘ** (ਨਾਭਾ) : ਚੇਅਰਮੈਨ ਸਾਹਿਬ, ਬਹੁਤ ਸਾਰੇ ਮੈਂਬਰਾਂ ਨੇ ਇਸ ਮਸਲੇ ਤੇ ਬੋਲ ਕੇ ਆਪਣੇ ਵਿਚਾਰ ਰਖੇ ਹਨ, ਆਪਣੀ ਰਾਏ ਦਿਤੀ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਦੇ ਬੋਲਣ ਤੋਂ ਬਾਅਦ, ਜਿਹੜਾ ਮੈਂਬਰ ਇਹ ਸਮਝਦਾ ਹੈ ਕਿ ਇਹ ਬੜਾ ਕੰਪਲੀਕੇਟਿਡ ਮਸਲਾ ਹੈ, ਬੜਾ ਗੁੰਝਲਦਾਰ ਮਸਲਾ ਹੈ, ਇਹ ਠੀਕ ਨਹੀਂ ਜਾਪਦਾ । ਮੈਨੂੰ ਤਾਂ ਇਸ ਵਿਚ ਕੋਈ ਗੁੰਝਲ ਨਜ਼ਰ ਨਹੀਂ ਆਉਂਦੀ, ਦੋ ਤਿੰਨ ਗਲਾਂ ਜਿਹੜੀਆਂ ਉਨ੍ਹਾਂ ਨੇ ਕਹੀਆਂ ਉਸਦੇ ਬਾਅਦ ਕਿਸਾਨ ਨੂੰ ਤਾਂ ਕਮ ਅਜ਼ ਕਮ ਬਿਜਲੀ ਦੀ ਕੋਈ ਸ਼ਿਕਾਇਤ ਨਹੀਂ ਰਹਿ ਜਾਏਗੀ । ਪਹਿਲਾਂ ਇਹ ਸੀ ਕਿ ਟ੍ਰਾਂਸਮਿਸ਼ਨ ਲਾਈਨ ਲੰਬੀ ਸੀ, ਉਸ ਦੇ ਬਾਰੇ ਕਿਹਾ ਹੈ ਕਿ ਛੋਟੀ ਕਰ ਰਹੇ ਹਾਂ, ਪਾਵਰ ਸਟੇਸ਼ਨਜ਼ ਨੇੜੇ ਹੋਣਗੇ, ਇਸ ਦੇ ਨਾਲ ਬਿਜਲੀ ਦੀ ਸਪਲਾਈ ਪੂਰੀ ਹੋਵੇਗੀ । ਇਕ ਵਡੀ ਰਿਆਇਤ ਇਨ੍ਹਾਂ ਨੇ ਇਹ ਕਹੀ ਕਿ

ਕੋਈ ਆਦਮੀ ਜਿਸਦੀ ਮੋਟਰ ਪਹਿਲਾਂ ਦਸ ਪਾਵਰ ਦੀ ਹੈ, ਅਗਰ ਉਹ ਛੋਟੀ ਕਰਨਾ ਚਾਹੁੰਦਾ ਹੈ, ਛੋਟੀ ਕਰ ਸਕਦਾ ਹੈ। ਫਿਰ ਇਨ੍ਹਾਂ ਇਹ ਕਿਹਾ ਕਿ ਅਗਰ ਕੋਈ ਜ਼ਿਮੀਂਦਾਰ, ਇਸ ਵਿਚ ਇਹ ਰਿਆਇਤ ਪਹਿਲਾਂ ਵੀ ਸੀ, ਪਰ ਇਸ ਦਾ ਲੋਕਾਂ ਵਿਚ ਪ੍ਰਾਪੇਗੰਡਾ ਨਹੀਂ ਸੀ, ਪ੍ਰਚਾਰ ਨਹੀਂ ਸੀ, ਜਿਸਦੇ ਪਾਸ 5–10 ਪਾਵਰ ਦੀ ਮੋਟਰ ਲਗੀ ਹੋਈ ਹੈ ਅਗਰ ਉਹ ਪਾਣੀ ਵੇਚਣਾ ਚਾਹੁੰਦਾ ਹੈ ਤਾਂ ਉਸਨੂੰ ਕੋਈ ਰੋਕ ਨਹੀਂ। ਇਹ ਸਭ ਤੋਂ ਵਡੀ ਰਿਆਇਤ ਹੈ। ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਫ਼ਲੈਟ ਰੇਟ ਦੇ ਜਿੰਨੇ ਵੀ ਪੈਸੇ ਬਿਜਲੀ ਬੋਰਡ ਨੂੰ ਦੇਣੇ ਹਨ, ਉਨੇ ਪੈਸੇ ਗਵਾਂਢੀ ਨੂੰ ਪਾਣੀ ਵੇਚ ਕੇ ਹੀ ਕਮਾ ਲੈਣੇ ਹਨ। ਇਸ ਤੋਂ ਬਾਅਦ ਜਿਹੜਾ ਸਰਦਾਰ ਬਸੰਤ ਸਿੰਘ ਨੇ ਦਸਿਆ ਹੈ ਕਿ (ਵਿਘਨ) ਮਨਾਪਲੀ ਨਹੀਂ ਰਹਿਣੀ ਚਾਹੀਦੀ। ਮੋਟਰ ਲਾ ਕੇ ਛੋਟੇ ਕਿਸਾਨ ਨੂੰ ਪੂਰੀ ਬਿਜਲੀ ਜਦੋਂ ਮਿਲੇ ਫਿਰ ਉਸ ਨੂੰ ਪੁਛੋ ਕਿ ਫ਼ਲੈਟ ਰੇਟ ਫ਼ਾਇਦੇਮੰਦ ਹੈ ਜਾਂ ਮੀਟਰ ਸਿਸਟਮ ਫ਼ਾਇਦੇਮੰਦ ਹੈ। ਐਤਕੀ ਲੋਕਾਂ ਨੇ ਬਹੁਤ ਪਾਣੀ ਲਗਾਇਆ ਹੈ। ਮੈਂ ਆਪਣੇ ਤਜਰਬੇ ਦੀ ਬਿਨਾ ਤੇ ਕਹਿੰਦਾ ਹਾਂ ਕਿ ਪਹਿਲਾਂ ਜਿਥੇ ਦੋ ਪਾਣੀ ਲਗਦੇ ਸੀ ਜ਼ਮੀਨ ਨੂੰ ਐਤਕੀ ਮੈਂ 13 ਲਾਏ। ਮੀਟਰ ਸਿਸਟਮ ਵਿਚ ਲੋਕੀਂ ਬਿਜਲੀ ਦੀ ਪੇਮੈਂਟ ਦੇ ਕਾਰਣ ਜਿਥੇ 10 ਵਾਰੀ ਪਾਣੀ ਦੀ ਜ਼ਰੂਰਤ ਹੁੰਦੀ ਹੈ ਉਥੇ 8 ਵਾਰੀ ਲਾਉਂਦੇ ਹਨ। ਜਿਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਪੈਦਾਵਾਰ ਪੂਰੀ ਨਹੀਂ ਹੁੰਦੀ। ਜੇ ਫ਼ਲੈਟ ਰੇਟ ਹੋਵੇ ਤਾਂ ਜਿਥੇ 8 ਵਾਰੀ ਦੀ ਲੋੜ ਹੈ ਉਥੇ 10 ਵਾਰੀ ਲਾਉਂਦੇ ਹਨ ਤਾਂ ਕਿ ਵਧ ਤੋਂ ਵਧ ਉਪਜ ਹੋ ਸਕੇ। ਬਾਰਸ਼ਾਂ ਦੇ ਕਰਕੇ ਹੋ ਸਕਦਾ ਹੈ ਪਿਛਲੀ ਵਾਰੀ ਲੋਕਾਂ ਨੇ ਕੁਝ ਮਹਿਸੂਸ ਕੀਤਾ ਹੋਵੇ ਫ਼ਲੈਟ ਰੇਟ ਦੇ ਸਿਲਸਿਲੇ ਵਿੱਚ ਕਿਉਂਕਿ ਪਾਣੀ ਘੱਟ ਲਿਆ ਹੋਣਾ ਹੈ। ਐਤਕੀ ਡਰਾਈ ਰਿਹਾ ਹੈ। ਮੈਂ ਸਮਝਦਾ ਹਾਂ ਜਿੰਨੇ ਆਦਮੀਆਂ ਨੇ ਫ਼ਲੈਟ ਰੇਟ ਦੇ ਬਾਰੇ ਕਿਹਾ ਸੀ ਕਿ ਨਾ ਹੋਵੇ, ਐਤਕੀ ਫਿਰ ਉਹ ਚਾਹੁੰਦੇ ਹਨ ਕਿ ਫ਼ਲੈਟ ਰੇਟ ਹੋਣਾ ਚਾਹੀਦਾ ਹੈ। ਫਿਰ ਇਨ੍ਹਾਂ ਥਰੈਸ਼ਰ ਲਾਉਣ ਦੀ ਰਿਆਇਤ ਦੀ ਅਸ਼ਿਉਰੈਂਸ ਦਿਤੀ ਹੈ। ਸਾਡੇ ਜ਼ਿਆਦਾ ਦੋ ਫਸਲੀਆਂ ਜ਼ਮੀਨਾਂ ਹਨ, ਉਸਦੇ ਲਈ ਸਾਨੂੰ ਪਾਣੀ ਦੀ ਬਹੁਤ ਲੋੜ ਪੈਂਦੀ ਹੈ। ਅਸੀਂ ਨਰਮਾ, ਕਪਾਹ, ਕਮਾਦ ਆਦਿ ਬੀਜਦੇ ਹਾਂ। ਮੈਂ ਸਮਝਦਾ ਹਾਂ ਇਸ ਹਾਲਤ ਵਿਚ ਕੋਈ ਭੀ ਆਦਮੀ ਇਸਦੇ ਖਿਲਾਫ਼ ਨਹੀਂ ਹੈ, ਸਿਵਾਏ ਉਸਦੇ ਜਿਸਨੇ ਸਿਰਫ਼ ਸ਼ੁਗਲ ਵਾਸਤੇ ਮੋਟਰ ਲਾਈ ਹੈ, ਨਹਾਉਣ ਧੋਣ ਵਾਸਤੇ, ਜਾਂ ਗੰਢੇ ਆਦਿ ਬੀਜ ਲਏ। ਉਸਨੂੰ ਤਾਂ ਭਾਵੇਂ ਮਾੜਾ ਮੋਟਾ ਨੁਕਸਾਨ ਰਿਹਾ ਹੋਵੇ ਪਰ ਜਿਸ ਨੇ ਦੋ ਤਿੰਨ ਫਸਲਾਂ ਲਾਉਣੀਆਂ ਹੋਣ ਉਸ ਦੇ ਲਈ ਫ਼ਲੈਟ ਰੇਟ ਇਜ਼ ਦੀ ਓਨਲੀ ਵੇ। ਪਾਣੀ ਵਾਸਤੇ ਕਿਉਂਕਿ ਜਦੋਂ ਮੈਂ ਇਹ ਸਮਝਦਾ ਹਾਂ ਕਿ ਪੈਸੇ ਉਨੇ ਹੀ ਦੇਣੇ ਹਨ ਤਾਂ ਜੇ 9 ਵਾਰੀ ਪਾਣੀ ਦੀ ਲੋੜ ਹੈ ਤਾਂ ਮੈਂ 8 ਵਾਰੀ ਨਹੀਂ ਦਿਆਂਗਾ ਜ਼ਰੂਰ 9 ਵਾਰੀ ਦਿਆਂਗਾ। ਮੈਨੂੰ ਪਤਾ ਹੈ ਕਿ ਜਿੰਨਾਂ ਵੀ ਪਾਣੀ ਮੈਂ ਲਵਾਂਗਾ ਪੈਸੇ ਫ਼ਲੈਟ ਰੇਟ ਤੇ ਹੀ ਦੇਣੇ ਹਨ। ਮੈਂ ਪੁਰ ਜ਼ੋਰ ਅਪੀਲ ਕਰਾਂਗਾ ਉਨ੍ਹਾਂ ਦੋਸਤਾਂ ਕੋਲ ਕਿ ਇੰਨੀਆਂ ਅਸ਼ਿਉਰੈਂਸਾਂ ਤੋਂ ਬਾਅਦ, ਇੰਨੀਆਂ ਰਿਆਇਤਾਂ ਦੇਣ ਤੋਂ ਬਾਅਦ. ਕੋਈ ਗਲ ਐਸੀ ਰਹਿ ਨਹੀਂ ਜਾਂਦੀ ਜਿਸਦੀ ਮੰਗ ਕਰੀਏ ਕਿ ਸਾਨੂੰ ਫਲੈਟ ਰੇਟ ਕਬੂਲ ਨਹੀਂ। ਇਸਦੇ ਨਾਲ ਜੇ ਆਂਕੜੇ ਦੇਖੀਏ ਤਾਂ ਬਿਜਲੀ ਬੋਰਡ ਨੂੰ ਨੁਕਸਾਨ ਹੋਇਆ ਹੈ। ਅਗਰ ਫਲੈਟ ਰੇਟ ਮਾੜਾ ਹੁੰਦਾ ਤਾਂ ਉਸ ਨੂੰ ਨੁਕਸਾਨ ਨਾ ਹੁੰਦਾ ਬਿਜਲੀ ਬੋਰਡ ਰੈਵੇਨਿਊ ਲੂਜ਼ ਕਰ ਰਿਹਾ ਹੈ, ਸਰਪਲਸ ਨਹੀਂ ਜਾ ਰਿਹਾ। ਫਿਰ ਖੇਤੀਬਾੜੀ ਲਈ ਸਾਨੂੰ ਬਿਜਲੀ ਦਿਤੀ ਹੀ ਕਿੰਨੀ ਜਾਂਦੀ ਹੈ। ਜੇ ਆਂਕੜੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਇੰਡਸਟਰੀ ਦੇ ਮੁਕਾਬਲੇ ਚੌਥਾ ਹਿਸਾ ਬਿਜਲੀ ਦਿਤੀ ਜਾਂਦੀ ਹੈ। ਅਗਰ ਉਸਨੂੰ ਵੀ ਅਸੀਂ ਮੀਟਰਜ਼ ਵਿਚ ਬੰਨ੍ਹ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਮੁਸ਼ਕਲ ਹੋ ਜਾਏਗੀ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੱਦੇ ਨਜ਼ਰ ਰਖਦਾ ਹੋਇਆ ਮੈਂ ਕਾਮਰੇਡ ਬਾਬੂ ਸਿੰਘ ਹੋਰਾਂ ਨੂੰ ਪੁਰ ਜ਼ੋਰ ਅਪੀਲ ਕਰਾਂਗਾ ਕਿ ਕਿਸਾਨਾਂ ਦੀ ਭਲਾਈ ਇਸ ਵਿੱਚ ਹੈ ਤੇ ਕੋਈ ਗੱਲ ਹੋਰ ਨਹੀਂ ਰਹਿ ਜਾਂਦੀ, ਉਹ ਆਪਣਾ ਇਹ ਰੈਜ਼ੋਲਿਊਸ਼ਨ ਵਾਪਸ ਲੈ ਲੈਣ। ਇੰਨੀ ਗੱਲ ਕਹਿ ਕੇ ਮੈਂ ਬੈਠ ਜਾਂਦਾ ਹਾਂ।

**ਸਰਦਾਰ ਰਵੀਇੰਦਰ ਸਿੰਘ (ਰੋਪੜ)** : ਇਹ ਜਿਹੜਾ ਕੰਪਲੀਕੇਟਿਡ ਮਸਲਾ ਫਲੈਟ ਰੇਟ ਦਾ

[ਸਰਦਾਰ ਰਵਇੰਦਰ ਸਿੰਘ]

ਅਤੇ ਮੀਟਰ ਦਾ ਸਾਡੇ ਸਾਹਮਣੇ ਰਖਿਆ ਗਿਆ ਹੈ ਅਤੇ ਇਸ ਦੇ ਮੁਤਅੱਲਕ ਕਈ ਦਿਨਾਂ ਤੋਂ ਬਹਿਸ ਹੋ ਰਹੀ ਹੈ, ਕਈ ਵੀਰਾਂ ਨੇ ਕਿਹਾ ਹੈ ਕਿ ਬਿਜਲੀ ਬੰਦ ਹੋ ਜਾਂਦੀ ਹੈ ਅਤੇ ਛੋਟੇ ਕਿਸਾਨਾਂ ਨੂੰ ਫਾਇਦਾ ਨਹੀਂ ਹੁੰਦਾ ਮੈਂ ਸੋਚਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਬਿਜਲੀ ਦੀ ਰਿਪੋਰਟ ਜਿਹੜੀ ਤੁਹਾਡੇ ਸਾਹਮਣੇ ਰਖੀ ਹੈ, ਉਸ ਦੇ ਮੁਤਾਬਕ ਜਿਹੜਾ ਤਿੰਨ ਹਾਰਸ ਪਾਵਰ ਦੀ ਮੋਟਰ ਵਾਲਾ ਹੈ, ਉਸ ਨੂੰ ਮੁਮਕਿਨ ਹੈ ਫਲੈਟ ਰੇਟ ਨਾਲ ਥੋੜ੍ਹਾ ਬਹੁਤ ਨੁਕਸਾਨ ਹੁੰਦਾ ਹੋਵੇ ਬਸ਼ਰਤੇ ਕਿ ਬਿਜਲੀ ਪੂਰਾ ਟਾਈਮ ਮਿਲਦੀ ਰਹੇ ਪਰ ਇਸ ਤੋਂ ਜ਼ਿਆਦਾ ਹਾਰਸ ਪਾਵਰ ਵਾਲਿਆਂ ਨੂੰ ਕੋਈ ਨੁਕਸਾਨ ਨਹੀਂ ਹੁੰਦਾ। ਜੇ ਬਿਜਲੀ ਵਿੱਚ ਕੋਈ ਰੁਕਾਵਟ ਨਾ ਪਵੇ ਤਾਂ ਮੈਂ ਸਮਝਦਾ ਹਾਂ ਕਿ ਜਿਹੜੀ ਮੁਸੀਬਤ ਸਾਨੂੰ ਫਲੈਟ ਰੇਟ ਦੀ ਪਈ ਹੋਈ ਹੈ ਇਸ ਵਿਚ ਕੋਈ ਕਸੂਰ ਨਹੀਂ। ਇਹ ਲਾਈਨਜ਼ ਦੀ ਮੇਨਟੇਨੈਂਸ ਦਾ ਕਸੂਰ ਹੈ ਇਸ ਦੇ ਮੁਤਅੱਲਕ ਚੀਫ਼ ਮਨਿਸਟਰ ਸਾਹਿਬ ਨੇ ਹਾਊਸ ਨੂੰ ਅਸ਼ਿਉਰੈਂਸ ਦਿਤੀ ਹੈ ਕਿ ਇਹ ਜਿਹੜਾ ਬਿਜਲੀ ਦੀ ਸਪਲਾਈ ਦਾ ਨੁਕਸ ਹੈ ਇਸ ਨੂੰ ਖ਼ਤਮ ਕੀਤਾ ਜਾਵੇਗਾ। ਸੋ ਮੈਂ ਸਮਝਦਾ ਹਾਂ ਕਿ ਜੋ ਤਿੰਨ ਹਾਰਸ ਪਾਵਰ ਦੀ ਮੋਟਰ ਵਾਲੇ ਹਨ ਉਨ੍ਹਾਂ ਨੂੰ ਵੀ ਕੋਈ ਨੁਕਸਾਨ ਨਹੀਂ ਹੋਵੇਗਾ। ਉਹ ਸਾਰੇ 100 ਜਾਂ 101 ਕੁਨੈਕਸ਼ਨ ਹੋਣਗੇ। ਜੇਕਰ ਸਰਕਾਰ ਸੋਚ ਵਿਚਾਰ ਕਰਕੇ ਤਿੰਨ ਹਾਰਸ ਪਾਵਰ ਵਾਲਿਆਂ ਵਾਸਤੇ ਵੀ ਰੇਟ ਘਟ ਕਰ ਦੇਵੇ ਤਾਂ ਇਹ ਘਾਟਾ ਫਲੈਟ ਰੇਟ ਦਾ ਕਸੂਰ ਨਹੀਂ ਬਲਕਿ ਜਿਹੜੇ ਬੇਸਿਸ ਤੇ ਰੇਟ ਮੁਕਰਰ ਕੀਤੇ ਗਏ ਹਨ ਉਸ ਦਾ ਕਸੂਰ ਹੈ। ਅਸੀਂ ਵੇਖਣਾ ਇਹ ਹੈ ਕਿ ਫਲੈਟ ਰੇਟ ਜਿਹੜਾ ਲਾਇਆ ਗਿਆ ਹੈ ਮੀਟਰ ਸਿਸਟਮ ਨੂੰ ਹਟਾ ਕੇ, ਇਸ ਦੇ ਕਾਰਣ ਕੀ ਹਨ। ਦੂਜੇ ਇਸ ਦਾ ਲਾਭ ਕਿਸਾਨ ਨੂੰ ਹੁੰਦਾ ਹੈ ਜਾਂ ਨੁਕਸਾਨ। ਮੀਟਰ ਸਿਸਟਮ ਰਾਹੀਂ ਕਈ ਚੋਰੀਆਂ ਹੋ ਜਾਂਦੀਆਂ ਸਨ। ਦੂਜੇ ਜਿਹੜਾ ਜ਼ਮੀਂਦਾਰ ਅੰਨਪੜ੍ਹ ਹੁੰਦਾ ਸੀ, ਕਦੇ ਉਸ ਨੂੰ ਮੀਟਰ ਘੱਟ ਤੇ ਕਦੇ ਵੱਧ ਦਿਖਾਇਆ ਜਾਂਦਾ ਸੀ। ਉਹ ਆਪਣਾ ਹਿਸਾਬ ਕਿਤਾਬ ਰਖ ਨਹੀਂ ਸਕਦਾ ਸੀ ਤੇ ਕਦੇ ਮੀਟਰ ਵਿਚ ਖਰਾਬੀ ਹੋ ਜਾਂਦੀ ਤਾਂ ਉਸ ਦੇ ਲਈ ਮੁਸੀਬਤ ਖੜ੍ਹੀ ਹੋ ਜਾਂਦੀ ਤੇ ਇਸ ਲਈ ਹਰ ਇਕ ਦੀ ਇਹ ਮੰਗ ਸੀ ਕਿ ਇਨ੍ਹਾਂ ਸਾਰੀਆਂ ਗਲਾਂ ਦਾ ਇਕੋ ਇਕ ਹਲ ਫਲੈਟ ਰੇਟ ਹੈ ਤੇ ਇਸ ਲਈ ਫਲੈਟ ਰੇਟ ਇੰਟਰੋਡਿਊਸ ਕੀਤਾ ਗਿਆ ਸੀ। ਅਤੇ ਇਸ ਦੇ ਜ਼ਰੀਏ ਕਿਸਾਨ ਨੂੰ ਫ਼ਾਇਦਾ ਹੈ। ਚੀਫ਼ ਮਨਿਸਟਰ ਸਾਹਿਬ ਨੇ ਜਿਹੜੀਆਂ ਬਿਜਲੀ ਦੇ ਬਾਰੇ ਹਾਊਸ ਨੂੰ ਅਸ਼ੋਰੈਂਸਿਜ਼ ਦਿਤੀਆਂ ਹਨ ਉਸਦੇ ਬਾਵਜੂਦ ਅਗਰ ਕੋਈ ਸਿਆਸੀ ਪਾਰਟੀ ਇਹ ਰੈਜ਼ੋਲਿਊਸ਼ਨ ਵਿਦਡਰਾ ਕਰਨ ਤੋਂ ਝਿਝਕਦੀ ਹੈ ਤਾਂ ਉਸ ਦਾ ਹਿਤ ਕਿਸਾਨ ਨਾਲ ਨਹੀਂ ਹੋ ਸਕਦਾ। ਮੈਂ ਚੇਅਰਮੈਨ ਸਾਹਿਬ, ਤੁਹਾਡੇ ਅਗੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜ ਪੰਜਾਬੀ ਸੂਬਾ ਬਣਨ ਤੋਂ ਬਾਅਦ ਤਕਰੀਬਨ ਸਾਰਿਆਂ ਨੂੰ ਹੋਸ਼ ਆ ਗਈ ਹੈ ਕਿ ਅਸੀਂ ਕਿਸਾਨ ਦਾ ਹਿਤ ਸੋਚੀਏ ਤੇ ਉਸ ਨੂੰ ਆਪਣੇ ਵੱਲ ਕਰ ਲਈਏ। ਮਜ਼ੇਦਾਰ ਗੱਲ ਇਹ ਹੈ ਕਿ ਇਨ੍ਹਾਂ ਦੇ ਸਿਰ ਤੇ ਅੱਜ ਡਾਂਗ ਵਜਦੀ ਹੈ। ਪੰਜਾਬੀ ਸੂਬਾ ਬਣ ਗਿਆ ਹੈ ਤੇ ਅਕਾਲੀ ਦਲ ਦੇ ਨੁਮਾਇੰਦੇ ਕਿਸਾਨ ਦੀ ਤਾਕਤ ਲੈ ਕੇ ਪੰਜਾਬ ਸਰਕਾਰ ਦੇ ਰਾਜ ਭਾਗ ਵਿਚ ਹਿਸੇਦਾਰ ਬਣ ਗਏ ਹਨ। ਇਸ ਕਰਕੇ ਹੁਣ ਸਾਰੇ ਬੰਦੇ, ਕਿਸਾਨ ਨੂੰ ਆਪਣੇ ਵਲ ਖਿਚਣ ਲਈ ਤੁਲ ਗਏ ਹਨ। ਮੈਂ ਹੈਰਾਨ ਹਾਂ ਕਿ ਜਦੋਂ ਇਨ੍ਹਾਂ ਦੀ ਸਰਕਾਰ ਸੀ ਓਦੋਂ ਇਨ੍ਹਾਂ ਨੇ ਕੋਈ ਫਾਇਦਾ ਕਿਸਾਨ ਦਾ ਨਹੀਂ ਸੋਚਿਆ ਸੀ, ਓਦੋਂ ਭੁਲ ਗਏ ਸਨ, ਲੇਕਿਨ ਹੁਣ ਜਦੋਂ ਕਿਸਾਨ ਨੇ ਇਨ੍ਹਾਂ ਨੂੰ ਖੂੰਜੇ ਲਾ ਦਿਤਾ ਇਹ ਫ਼ਾਇਦੇ ਸੋਚਣ ਲਗ ਪਏ। ਚਲੋ ਜਿਹੜਾ ਬੰਦਾ ਸਿੱਧੇ ਰਸਤੇ ਪੈ ਜਾਂਦਾ ਹੈ ਉਸ ਨੂੰ ਜ਼ਿਆਦਾ ਤਾਅਨਾ ਨਹੀਂ ਦੇਣਾ ਚਾਹੀਦਾ। ਚਲੋ ਸਾਰੇ ਰਲ ਮਿਲ ਕੇ ਇਕੱਠੇ ਹੋ ਕੇ ਕੋਈ ਭਲਾਈ ਦਾ ਕੰਮ ਕਰ ਲਈਏ, ਇਸ ਵਿਚ ਕੋਈ ਬੁਰੀ ਗਲ ਨਹੀਂ। (ਸ਼ੋਰ) (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਚੇਅਰਮੈਨ** : ਪੁਆਇੰਟ ਆਫ ਆਰਡਰ ਰੈਲੇਵੇਂਟ ਹੋਵੇ। (The point of order should be relevant.)

**ਸਰਦਾਰ ਸੰਤੋਖ ਸੰਘ ਰੰਧਾਵਾ** : ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਕਾਲੀਆਂ ਦੀ ਇਹ ਜਿਹੜੀ ਹਕੂਮਤ ਹੈ, ਜਨਸੰਘ ਪਾਰਟੀ ਇਸ ਦੇ ਵਿਚ ਸ਼ਾਮਲ ਹੈ। ਉਸ ਦਾ ਤੇ ਜ਼ਿਮੀਂਦਾਰਾਂ ਦਾ ਤਅੱਲੁਕ ਹੀ ਕੋਈ ਨਹੀਂ। ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਵਾਲੇ ਜ਼ਮੀਂਦਾਰਾਂ ਦਾ ਲਹੂ ਚੂਸਦੇ ਸਨ,...(ਵਿਘਨ) ਮੈਂ ਪੁਛਦਾ ਹਾਂ ਕਿ ਫਲੈਟ ਰੇਟ ਦਾ ਇਸ ਗਲ ਨਾਲ ਕੀ ਤਅੱਲੁਕ ਹੈ ? ਇਹ ਬਿਲਕੁਲ ਇਰੈਲੇਵੇਂਟ ਗਲ ਹੈ।

**Mr. Chairman** : It is no point of order.

**ਸਰਦਾਰ ਰਵੀਇੰਦਰ ਸਿੰਘ** : ਚੇਅਰਮੈਨ ਸਾਹਿਬ, ਮੈਨੂੰ ਹੁਕਮ ਹੋਇਆ ਹੈ ਕਿ ਚੂੰਕਿ ਇਸ ਬਾਰੇ ਕੋਈ ਸਮਝੌਤਾ ਹ ਗਿਆ ਹੈ ਇਸ ਲਈ ਮੈਂ ਬੈਠ ਜਾਵਾਂ ਸੋ ਮੈਂ ਆਪਣੀ ਸੀਟ ਲੈਂਦਾ ਹਾਂ।

**ਕਾਮਰੇਡ ਬਾਬੂ ਸਿੰਘ ਮਾਸਟਰ** (ਫੂਲ) : ਚੇਅਰਮੈਨ ਸਾਹਿਬ, ਲੀਡਰ ਆਫ ਦੀ ਹਾਊਸ ਨੇ ਜੋ ਸਪਸ਼ਟੀਕਰਨ ਕੀਤਾ ਹੈ, ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਦੂਜੀਆਂ ਪਾਰਟੀਆਂ ਦੇ ਲੀਡਰਾਂ ਨੇ ਵੀ ਉਸ ਨਾਲ ਸਹਿਮਤੀ ਪ੍ਰਗਟ ਕੀਤੀ ਹੈ। ਚੇਅਰਮੈਨ ਸਾਹਿਬ, ਖੁਦ ਚੀਫ ਮਨਿਸਟਰ ਸਾਹਿਬ ਨੇ ਮੰਨਿਆ ਹੈ ਕਿ 3 ਹਾਰਸ ਪਾਵਰ ਵਾਲਿਆਂ ਨੂੰ ਘਾਟਾ ਹੈ। ਇਸ ਤੋਂ ਇਲਾਵਾ ਮੈਂ ਇਕ ਦੋ ਹੋਰ ਗਲਾਂ ਵੀ ਅਰਜ਼ ਕਰਾਂਗਾ।

ਪੰਜਾਬ ਵਿਚ 1970 ਵਿਚ ਪਾਵਰ ਦੀ ਬਹੁਤ ਜ਼ਿਆਦਾ ਸ਼ੌਰਟੇਜ ਹੋ ਜਾਵੇਗੀ। ਕੋਈ ਡੇਢ ਲੱਖ ਕਿਲੋਵਾਟ ਦੀ ਕਮੀ ਹੋ ਜਾਵੇਗੀ। ਦਿੱਲੀ ਨੂੰ 4.2 ਪੈਸੇ ਫੀ ਯੂਨਟ ਦੇ ਹਿਸਾਬ ਨਾਲ 80,000 ਕਿਲੋ-ਵਾਟ ਬਿਜਲੀ ਦਿਤੀ ਜਾਂਦੀ ਹੈ। ਇਸ ਤੋਂ ਇਲਾਵਾ ਇੰਦਰਪ੍ਰਸਤ ਪਾਵਰ ਸਟੇਸ਼ਨ ਨੂੰ ਬਰੇਕਡਾਊਨ ਠੀਕ ਕਰਨ ਲਈ 60,000 ਕਿਲੋਵਾਟ ਬਿਜਲੀ ਦਿਤੀ ਗਈ। ਚੂੰਕਿ ਪੰਜਾਬ ਨੂੰ ਪਹਿਲਾਂ ਬਿਜਲੀ ਦੀ ਇਤਨੀ ਲੋੜ ਨਹੀਂ ਸੀ, ਇਤਨੇ ਟਿਊਬਵੈਲ ਨਹੀਂ ਲਗੇ ਸਨ ਇਸ ਲਈ ਇਹ ਬਿਜਲੀ ਦਿਤੀ ਗਈ। ਹੁਣ ਖੇਤੀ ਬਾੜੀ ਵਿਚ ਹਾਈਯੀਲਡਿੰਗ ਵੇਰਾਇਟੀਜ਼ ਦੇ ਬੀਜਣ ਕਰਕੇ ਪਾਣੀ ਦੀ ਲੋੜ ਵਧ ਗਈ ਹੈ ਇਸ ਨਾਲ ਬਿਜਲੀ ਦੀ ਖਪਤ ਵਧ ਗਈ ਹੈ। ਅਸੀਂ ਦੂਜਿਆਂ ਸੂਬਿਆਂ ਨੂੰ ਸਸਤੀ ਬਿਜਲੀ ਦੇ ਰਹੇ ਹਾਂ। ਜਿੰਨਾਂ ਪੈਸਾ ਸਾਡਾ ਕਿਸਾਨ ਦਿੰਦਾ ਹੈ ਉਨਾਂ ਹੀ ਉਨ੍ਹਾਂ ਸੂਬਿਆਂ ਤੋਂ ਵੀ ਲੈਣਾ ਚਾਹੀਦਾ ਹੈ। ਫਿਰ ਇੰਡਸ ਵਾਟਰ ਟ੍ਰੀਟੀ 1970 ਵਿਚ ਖ਼ਤਮ ਹੋ ਰਹੀ ਹੈ। ਉਥੋਂ ਕਾਫੀ ਬਿਜਲੀ ਮਿਲੇਗੀ, ਪਾਣੀ ਵੀ ਬਚੇਗਾ, ਇਸ ਦਾ ਖਿਆਲ ਰਖਣਾ ਚਾਹੀਦਾ। ਇਸ ਨਾਲ ਕਿਸਾਨਾਂ ਨੂੰ ਫਾਇਦਾ ਪਹੁੰਚਾਉਣ ਦਾ ਯਕੀਨ ਦਿਵਾਉਣਾ ਚਾਹੀਦਾ ਹੈ। ਇਸ ਰੈਜ਼ੋਲਿਊਸ਼ਨ ਤੇ ਮੁੜ ਵਿਚਾਰ ਕਰਨ ਦਾ ਸਭ ਨੇ ਯਕੀਨ ਦਿਵਾਇਆ ਹੈ। ਦੋ ਮਹੀਨੇ ਦਾ ਕੋਈ ਵਧ ਸਮਾਂ ਨਹੀਂ ਹੈ ਜਿਸ ਤੋਂ ਬਾਅਦ ਇਹ ਸੂਚਿਤ ਕਰਨਗੇ। ਮੈਂ ਤਜਵੀਜ਼ ਕਰਦਾ ਹਾਂ ਕਿ ਐਮ. ਐਲ. ਏਜ਼. ਦੀ ਇਕ ਕਮੇਟੀ ਬਣਾ ਦਿੱਤੀ ਜਾਏ ਤਾ ਕਿ ਇਹ ਮਸਲਾ ਐਕਸਪੇਡਾਈਟ ਹੋ ਸਕੇ, ਅਤੇ ਉਹ ਇਸ ਦੇ ਹਰ ਪਹਿਲੂ ਤੇ ਵਿਚਾਰ ਕਰਕੇ, ਬਿਜਲੀ ਦੀ ਹਾਲਤ ਨੂੰ ਵੇਖ ਕੇ, ਕਿਸਾਨਾਂ ਤੇ ਹੋਰ ਭਾਰ ਨਾ ਪਾਉਣ ਦੀ ਗੱਲ ਨੂੰ ਮੁਖ ਰਖ ਕੇ, ਇਸ ਬਾਰੇ ਤਜਵੀਜ਼ਾਂ ਪੇਸ਼ ਕਰੇ। ਮੈਨੂੰ ਉਮੀਦ ਹੈ ਕਿ ਚੀਫ ਮਨਿਸਟਰ ਸਾਹਿਬ, ਮੇਜਰ ਹਰਿੰਦਰ ਸਿੰਘ ਅਤੇ ਦੂਜੇ ਪਾਰਟੀ ਲੀਡਰ ਵੀ ਕਿਸਾਨਾਂ ਦਾ ਭਲਾ ਸੋਚਣਗੇ, ਉਨ੍ਹਾਂ ਨਾਲ ਇਨਸਾਫ ਕਰਨਗੇ ਅਤੇ ਇਸਦੀ ਜੋ ਚੀਫ ਮਨਿਸਟਰ ਸਾਹਿਬ ਨੇ ਐਸ਼ੋਰੈਂਸ ਦਿਤੀ ਹੈ ਉਸ ਨੂੰ ਮੁੱਖ ਰਖਦੇ ਹੋਏ ਮੈਂ ਇਸ ਰੈਜ਼ੋਲਿਊਸ਼ਨ ਨੂੰ ਵਾਪਸ ਲੈਂਦਾ ਹਾਂ। (ਤਾੜੀਆਂ)

**Mr. Chairman** : Has the hon. Member leave of the House to withdraw his resolution ?

(Voices: Yes, Yes)

*(The resolution was, by leave, withdrawn.)*

**Mr. Chairman** : Now the Chief Minister will make a statement.

---

## STATEMENT

BY THE CHIEF MINISTER RE. RESTRICTION IMPOSED BY A TRANSPORT COMMITTEE ON THE SIKHS RESIDING IN THE U. K. IN THE MATTER OF WEARING TURBAN AND BEARD

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਚੇਅਰਮੈਨ ਸਾਹਿਬ, ਕਲ ਹਾਊਸ ਇੰਗਲੈਂਡ ਵਿਚ ਪਗੜੀ ਬਾਰੇ ਬੜਾ ਐਜੀਟੇਟਿਡ ਸੀ, ਉਸ ਦਾ ਫੈਸਲਾ ਹੋ ਗਿਆ ਹੈ। (ਤਾੜੀਆਂ) ਮੈਨੂੰ ਹੁਣੇ ਸੂਚਨਾ ਮਿਲੀ ਹੈ ਅਤੇ ਉਹ ਇਸ ਤਰ੍ਹਾਂ ਹੈ :

Civic chiefs of Wolverhampton last night lifted a two-year ban on Sikh busmen wearing beards and turbans and averted a virtual suicide threat.

The ban had angered Britain's 1,30,000 Sikhs, who considered it an affront to their religion, and it sparked demonstrations in India.

The British Government fearing a race crisis could blow up here, intervened and last night Wolverhampton Transport Committe reversed its policy just 4 days before Sikh leader Sohan Singh Jolly planned to burn himself to death.

A British Government Junior Minister paid a surprise visit to Wolverhampton yesterday. The Committee, in an apparent reference to this, said it was lifting the ban because of outside pressure.

---

## RESOLUTION

RE ABOLITION OF LAND REVENUE ON AGRICULTURAL LAND HOLDINGS NOT EXCEEDING TEN ACRES

**ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ)** : ਚੇਅਰਮੈਨ ਸਾਹਿਬ, ਮੈਂ ਮਤਾ ਪੇਸ਼ ਕਰਦਾ ਹਾਂ :

'ਇਹ ਸਦਨ ਸਰਕਾਰ ਪਾਸ ਸਿਫਾਰਿਸ਼ ਕਰਦਾ ਹੈ ਕਿ ਰਾਜ ਵਿਚ ਖੇਤੀ ਦੀ ਜ਼ਮੀਨ ਦੀਆਂ ਜੋ ਜੋਤਾਂ ਦਸ ਏਕੜ ਤੋਂ ਵਧ ਨਾ ਹੋਣ, ਉਨ੍ਹਾਂ ਤੇ ਮਾਮਲਾ ਖਤਮ ਕਰ ਦਿੱਤਾ ਜਾਵੇ।

ਚੇਅਰਮੈਨ ਸਾਹਿਬ, ਪੰਜਾਬ ਕੀ ਸਾਰਾ ਹਿੰਦੁਸਤਾਨ ਹੀ ਇਕ ਖੇਤੀਬਾੜੀ ਵਾਲਾ ਦੇਸ਼ ਹੈ ਅਤੇ ਇਸ ਦੇ 70% ਲੋਕ ਖੇਤੀ ਤੇ ਹੀ ਨਿਰਭਰ ਕਰਦੇ ਹਨ। ਸਾਡੀ ਸਰਕਾਰ ਨੇ 5 ਏਕੜ ਤਾਈਂ ਮਾਲੀਆ ਪਹਿਲਾਂ ਹੀ ਮਾਫ ਕੀਤਾ ਹੋਇਆ ਹੈ। ਨਾਲ ਹੀ 10 ਏਕੜ ਤਾਈਂ ਮਾਲੀਆ ਮਾਫ ਕਰਨ ਲਈ ਤਕਰੀਬਨ ਸਾਰੀਆਂ ਹੀ ਪਾਰਟੀਆਂ ਨੇ ਆਪਣੇ ਆਪਣੇ ਮੈਨੀਫੈਸਟੋ ਵਿਚ ਕਿਹਾ ਹੋਇਆ ਹੈ ਕਿ ਅਸੀਂ ਕੋਸ਼ਿਸ਼ ਕਰਾਂਗੇ ਕਿ 10 ਏਕੜ ਤਾਈਂ ਮਾਲੀਆ ਮਾਫ ਕੀਤਾ ਜਾਵੇ। ਇਸ ਤਰ੍ਹਾਂ ਕਰਨ ਨਾਲ ਛੋਟੇ ਕਿਸਾਨਾਂ ਨੂੰ ਬਹੁਤ ਫਾਇਦਾ ਹੁੰਦਾ ਹੈ।

ਮੈਂ ਬੇਨਤੀ ਕਰਦਾ ਹਾਂ ਜਿਨ੍ਹਾਂ ਦੀ ਜ਼ਮੀਨ 5 ਏਕੜ ਤਾਈਂ ਹੈ ਅਜਿਹੇ ਟਬੱਰਾਂ ਦੀ ਗਿਣਤੀ 24579 ਹੈ, 5 ਤੋਂ 10 ਏਕੜ ਤਾਈਂ 39380 ਟੱਬਰ ਹਨ। ਇਸ ਤੋਂ ਛੁਟ ਬਾਰਡਰ ਦੇ 15309 ਘਰਾਣਿਆਂ ਨੂੰ ਮਾਲੀਆ ਮਾਫ ਕੀਤਾ ਹੋਇਆ ਹੈ। ਇਨ੍ਹਾਂ ਦੀ ਜ਼ਿਲ੍ਹਾਵਾਰ ਗਿਣਤੀ ਇਸ ਤਰ੍ਹਾਂ ਹੈ : ਗੁਰਦਾਸਪੁਰ 4219, ਅੰਮ੍ਰਿਤਸਰ 5392 ਅਤੇ ਫਿਰੋਜ਼ਪੁਰ 5098 ਘਰਾਂ ਨੂੰ ਫਾਇਦਾ ਪਹੁੰਚਿਆ ਹੈ।

ਇਸ ਨਾਲ ਸਰਕਾਰ ਨੂੰ ਕੋਈ ਬਹੁਤਾ ਫਰਕ ਨਹੀਂ ਪੈਂਦਾ, ਸਿਰਫ ਚੰਦ ਲੱਖ ਰੁਪਏ ਦੀ ਹੀ ਗਲ ਹੈ। ਅੱਜ ਸਾਡਾ ਕਿਸਾਨ ਹਰ ਤਰ੍ਹਾਂ ਨਾਲ ਦੁਖੀ ਹੁੰਦਾ ਜਾ ਰਿਹਾ ਹੈ ਭਾਵੇਂ ਸਾਡੀ ਸਰਕਾਰ ਜਵਾਨ ਅਤੇ ਕਿਸਾਨ ਨੂੰ ਉੱਚਾ ਉਠਾਉਣ ਲਈ ਨਾਅਰੇ ਬੜੇ ਦਿੰਦੀ ਹੈ। ਹੁਣੇ ਹੁਣੇ ਸੈਂਟਰ ਦੀ ਸਰਕਾਰ ਨੇ ਰਹੀ ਸਹੀ ਕਸਰ ਪੂਰੀ ਕਰ ਦਿਤੀ ਹੈ ਅਤੇ ਉਸ ਨੇ ਫਰਟੇਲਾਈਜ਼ਰ ਤੇ ਟੈਕਸ ਲਗਾ ਦਿੱਤਾ ਹੈ । ਹਾਲਾਂ ਕਿ ਨੰਗਲ ਫਰਟੇਲਾਈਜ਼ਰ ਫੈਕਟਰੀ ਪੰਜਾਬ ਵਿਚ ਹੀ ਹੈ ਅਤੇ ਭਾਖੜੇ ਦੀਆਂ ਨਹਿਰਾਂ ਪੰਜਾਬ ਦੀ ਹੀ ਧਰਤੀ ਤੇ ਹਨ ਫਿਰ ਵੀ ਜੋ ਖਾਦ ਦਾ ਬੋਰਾ 9-10 ਰੁਪਏ ਨੂੰ ਤਿਆਰ ਹੁੰਦਾ ਹੈ, ਇਸ ਗੱਲ ਤੋਂ ਸਰਕਾਰ ਦਾ ਕਿਸਾਨ ਵਲ ਰਵੱਈਆ ਦੇਖਿਆ ਜਾ ਸਕਦਾ ਹੈ, ਉਹੀ ਬੋਰਾ ਕਿਸਾਨ ਨੂੰ 26-27 ਰੁਪਏ ਨੂੰ ਦਿਤਾ ਜਾਂਦਾ ਹੈ। ਫਿਰ ਪਰਚਾਰ ਇਹ ਕਰਦੇ ਹਨ ਕਿ ਕਿਸਾਨ ਨੂੰ ਬਹੁਤ ਖਾਦ ਪਾਉਣੀ ਚਾਹੀਦੀ ਹੈ। ਬਹੁਤਾ ਝਾੜ ਦੇਣ ਵਾਲੀਆਂ ਫਸਲਾਂ ਉਗਾਉਣੀਆਂ ਚਾਹੀਦੀਆਂ ਹਨ। ਸਾਲ ਵਿਚ 3 ਫਸਲਾਂ ਬੀਜਣੀਆਂ ਚਾਹੀਦੀਆਂ ਹਨ । ਅਗਰ ਅਸੀਂ ਚਾਹੁੰਦੇ ਹਾਂ ਕਿਸਾਨ ਇਹ ਸਾਰੀਆਂ ਗਲਾਂ ਕਰ ਸਕੇ ਤਾਂ ਉਸ ਨੂੰ ਖਾਦ ਸਸਤੇ ਭਾ ਤੇ ਦੇਣੀ ਚਾਹੀਦੀ ਹੈ । ਖਾਦ ਦਿਨ ਪਰ ਦਿਨ ਮਹਿੰਗੀ ਹੁੰਦੀ ਜਾਣ ਕਰਕੇ ਕਿਸਾਨ ਵਿਚ ਰੁਚੀ ਆਉਂਦੀ ਹੈ ਕਿ ਖਾਦ ਪਾਈ ਹੀ ਨਾ ਜਾਵੇ। ਗਰੀਬ ਕਿਸਾਨ ਨੂੰ ਸਹੂਲਤਾਂ ਵੀ ਨਹੀਂ ਮਿਲਦੀਆਂ। ਵੱਡੇ ਵੱਡੇ ਬਿਸਵੇਦਾਰਾਂ ਦਾ ਕੋਅਪਰੇਟਿਵ ਸੋਸਾਇਟੀਆਂ ਤੇ ਕਬਜ਼ਾ ਹੁੰਦਾ ਹੈ, ਉਹ ਕਰਜ਼ਾ ਵੀ ਲੈ ਲੈਂਦੇ ਹਨ। ਛੋਟੇ ਕਿਸਾਨ ਨੂੰ ਹਰ ਤਰ੍ਹਾਂ ਦੀ ਮੁਸ਼ਕਿਲ ਪੇਸ਼ ਆਉਂਦੀ ਹੈ। ਕਿਸਾਨ ਖਾਦ ਮੰਗੇ ਜਾਂ ਯੂਰੀਆ ਮੰਗੇ ਜਾਂ ਅਮੋਨੀਅਮ ਸਲਫੇਟ ਮੰਗੇ ਤਾਂ ਜਵਾਬ ਮਿਲਦਾ ਹੈ ਕਿ ਸੁਪਰਫਾਸਫੇਟ ਅਤੇ ਪੋਟਾਸ਼ ਨਾਲ ਲੈ ਜਾਣੀ ਪਵੇਗੀ। ਇਨ੍ਹਾਂ ਦੀ ਜ਼ਰੂਰਤ ਬਿਜਾਈ ਵੇਲੇ ਹੁੰਦੀ ਹੈ, ਹੁਣ ਤਾਂ ਗੋਡੇ ਗੋਡੇ ਫਸਲਾਂ ਹਨ, ਪੱਕ ਰਹੀਆਂ ਹਨ। ਇਸ ਵੇਲੇ ਅਮੋਨੀਅਮ ਸਲਫੇਟ ਅਤੇ ਪੋਟਾਸ਼ ਦੀ ਲੋੜ ਨਹੀਂ ਹੈ, ਇਹ ਪਾਉਣ ਨਾਲ ਨੁਕਸਾਨ ਹੁੰਦਾ ਹੈ। ਇਸ ਲਈ ਇਹ ਸ਼ਰਤ ਨਹੀਂ ਹੋਣੀ ਚਾਹੀਦੀ। ਕਿਸਾਨ ਦੀ ਮਿੱਟੀ ਦਾ ਟੈਸਟ ਕਰਕੇ ਉਸਨੂੰ ਦਸਿਆ ਜਾਣਾ ਚਾਹੀਦਾ ਹੈ ਕਿ ਕਿਸ ਚੀਜ਼ ਦੀ ਜ਼ਰੂਰਤ ਹੈ, ਉਸ ਦੇ ਮੁਤਾਬਕ ਕਿਸਾਨ ਨੂੰ ਸਜੈਸ਼ਨ ਦੇਣੀ ਚਾਹੀਦੀ ਹੈ ਕਿ ਕਿਸ ਚੀਜ਼ ਦੀ ਘਾਟ ਹੈ ਜ਼ਮੀਨ ਵਿਚ ਉਹ ਪਾਈ ਜਾਵੇ। ਇਹ ਵੀ ਪਤਾ ਲਗ ਜਾਵੇ ਕਿ ਕਿਸ ਜ਼ਮੀਨ ਨੂੰ ਕਿਸ ਕਿਸਮ ਦੀ ਖਾਦ ਚਾਹੀਦੀ ਹੈ, ਪੋਟਾਸ਼ਮ ਘਟ ਹੈ ਤਾਂ ਪੋਟਾਸ਼ ਦਿਤੀ ਜਾਵੇ ਅਤੇ ਜਿਥੇ ਜ਼ਿਆਦਾ ਖਾਦ ਪਾ ਦਿਤੀ ਜਾਵੇ ਖੇਤੀ ਨੂੰ ਨੁਕਸਾਨ ਹੁੰਦਾ ਹੈ। ਇਸ ਪੱਖ ਲਈ ਪੂਰੀ ਜਾਣਕਾਰੀ ਦੇਣ ਦੀ ਲੋੜ ਹੈ।

ਫਿਰ ਡੀਜ਼ਲ ਦੀ ਹਾਲਤ ਹੈ ਕਿ ਤੇਲ ਨਹੀਂ ਮਿਲਦਾ ਅਤੇ ਜੇਕਰ ਮਿਲਦਾ ਹੈ ਤਾਂ ਉਸ ਵਿਚ ਮਿਲਾਵਟ ਹੈ ਅਤੇ ਫਿਰ ਇਸ ਡੀਜ਼ਲ ਅਤੇ ਡੀਜ਼ਲ ਇੰਜਣ ਤੇ ਟੈਕਸ ਹੋਰ ਵਧਾ ਦਿਤਾ ਗਿਆ ਹੈ। ਇਸ ਨਾਲ ਕਿਰਸਾਨੀ ਤੇ ਭਾਰੀ ਅਸਰ ਪੈ ਰਿਹਾ ਹੈ। ਇਹ ਟੈਕਸ ਘਟਾਣ ਲਈ ਜ਼ੋਰ ਦਿਤਾ ਜਾਣਾ ਚਾਹੀਦਾ ਹੈ। ਕਿਸਾਨ ਦਾ ਹਰ ਪਾਸੇ ਕਾਫ਼ੀਆ ਤੰਗ ਕਰ ਰਖਿਆ ਹੈ।

(ਇਸ ਸਮੇਂ ਸਰਦਾਰ ਸ਼ਸਪਾਲ ਸਿੰਘ ਸਭਾਪਤੀ ਨਾਮਾਵਲੀ ਦੇ ਮੈਂਬਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਜਿਥੋਂ ਤਕ ਟ੍ਰੈਕਟਰਾਂ ਦਾ ਸਬੰਧ ਹੈ ਇਸ ਤੇ ਟੈਕਸ ਵੀ ਵਧਾ ਦਿਤਾ ਹੈ ਅਤੇ ਇਹ ਮਿਲਦਾ ਵੀ ਬਲੈਕ ਵਿਚ ਹੈ। ਇਕ ਇਕ ਟ੍ਰੈਕਟਰ ਤੇ 15-16 ਹਜ਼ਾਰ ਦੀ ਬਲੈਕ ਹੈ । ਮੈਂ ਕੱਲ੍ਹ ਵੀ ਇਸ ਸਬੰਧ ਵਿਚ ਸੀ. ਐਮ. ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਐਗਰੋ-ਇੰਡਸਟ੍ਰੀਅਲ ਕਾਰਪੋਰੇਸ਼ਨ ਨੇ ਪਿਛਲੀ ਵੇਰ ਬਠਿੰਡਾ, ਫਿਰੋਜ਼ਪੁਰ ਤੇ ਸੰਗਰੂਰ ਦੇ ਜ਼ਿਲ੍ਹਿਆਂ ਨੂੰ ਟ੍ਰੈਕਟਰ ਨਹੀਂ ਦਿਤੇ ਅਤੇ ਇਹ ਕਿਹਾ ਗਿਆ ਕਿ ਉਥੇ ਵੱਡੇ ਚਾਹੀਦੇ ਹਨ। ਇਹ ਤਿੰਨ ਜ਼ਿਲ੍ਹੇ ਛਡ ਦਿਤੇ ਗਏ ਸਨ। ਹੁਣ ਵੱਡੀ ਪਾਵਰ ਦੇ ਟ੍ਰੈਕਟਰ ਮੰਗਵਾ ਕੇ ਟਾਪ ਪ੍ਰਾਇਰਟੀ ਤੇ ਇਨ੍ਹਾਂ ਜ਼ਿਲ੍ਹਿਆਂ ਨੂੰ ਅਲਾਟ ਕੀਤੇ ਜਾਣੇ ਚਾਹੀਦੇ ਹਨ। ਇਹ ਜ਼ਿਲ੍ਹੇ ਅਨਾਜ ਦਾ ਘਰ ਹਨ। ਜੇਕਰ ਬਿਜਲੀ, ਖਾਦ-ਟ੍ਰੈਕਟਰ ਤੇ ਹੋਰ ਸਹੂਲਤਾਂ

[ਕਾਮਰੇਡ ਬਾਬੂ ਸਿੰਘ ਮਾਸਟਰ]

ਇਨ੍ਹਾਂ ਜ਼ਿਲ੍ਹਿਆਂ ਨੂੰ ਦਿਤੀਆਂ ਜਾਣ ਤਾਂ ਅਮਰੀਕਾ ਸਾਹਮਣੇ ਸਾਨੂੰ ਹਰ ਸਾਲ ਅਨਾਜ ਲਈ ਹੱਥ ਨਾ ਅਡਣੇ ਪੈਣ। ਪੀ ਐਲ 480 ਦਾ ਮੁਆਹਦਾ ਜ਼ਮੀਰ ਵੇਚਣ ਵਾਲਾ ਹੈ। ਬਾਂਹ ਫੈਲਾਣੀ ਤੇ ਮੰਗਣ ਦੇ ਬਰਾਬਰ ਹੈ। ਵਜ਼ੀਰ ਜਾਂਦੇ ਹਨ ਤਰਲੇ ਮਿੰਨਤਾਂ ਵਖਰੀਆਂ ਕਰਦੇ ਹਨ ਅਤੇ ਅਰਬਾਂ ਰੁਪਏ ਖਰਚ ਕੀਤੇ ਜਾਂਦੇ ਹਨ। ਅਨਾਜ ਲਈ। ਪੰਜਾਬ ਦੇ ਕਿਸਾਨ ਨੂੰ ਜੇਕਰ ਪੂਰੀਆਂ ਸਹੂਲਤਾਂ ਦਿਤੀਆਂ ਜਾਣ ਤਾਂ ਅਨਾਜ ਦੇ ਸਾਰੇ ਘਾਟੇ ਨੂੰ ਪੰਜਾਬ ਹੀ ਪੂਰਾ ਕਰ ਸਕਦਾ ਹੈ। ਪੰਜਾਬ ਦਾ ਜਵਾਨ ਬਹਾਦਰ ਹੈ ਸੂਰਬੀਰ ਹੈ। ਪਾਕਿਸਤਾਨ ਦੇ ਹਮਲੇ ਵੇਲੇ ਤੁਸੀਂ ਵੇਖਿਆ ਹੈ ਕਿ ਕਿਵੇਂ ਅਮਰੀਕੀ ਬਣੇ ਸੈਬਰ ਜੈੱਟ ਤੇ ਟੈਂਕਾਂ ਦੇ ਮੂੰਹ ਮੋੜ ਦਿਤੇ। ਰਾਡਰ ਨਾਲ ਜਹਾਜ਼ ਟਕਰਾ ਕੇ ਉਨ੍ਹਾਂ ਦੇ ਰਾਡਰ ਸਿਸਟਮ ਨੂੰ ਤਬਾਹ ਕਰ ਦਿਤਾ। ਪੰਜਾਬ ਦਾ ਕਿਸਾਨ ਸੂਰਬੀਰਤਾ ਨਾਲ ਵੈਰੀ ਦਾ ਮੁਕਾਬਲਾ ਕਰਦਾ ਹੈ। ਇਸ ਲਈ ਕਿਸਾਨ ਦੀ ਹਾਲਤ ਨੂੰ ਉੱਚਾ ਚੁਕਣਾ ਸਾਡਾ ਫਰਜ਼ ਬਣਦਾ ਹੈ ਤਾਂ ਕਿ ਦੇਸ਼ ਦੀ ਤਰਕੀ ਵਲ ਪੂਰਾ ਧਿਆਨ ਦੇ ਸਕੇ ਅਤੇ "ਜੈ ਜਵਾਨ ਜੈ ਕਿਸਾਨ" ਦਾ ਨਾਅਰਾ ਪੂਰਾ ਹੋ ਸਕੇ। ਕਿਸਾਨ ਦੀ ਅਜ ਕੀ ਹਾਲਤ ਹੈ ਕਿ ਇਹ ਪਛੜਿਆ ਹੋਇਆ ਹੈ। ਕਾਂਗਰਸੀ ਵੀਰ ਕਿਸਾਨ ਵਲ ਬੜੀ ਹਮਦਰਦੀ ਵਿਖਾਂਦੇ ਰਹੇ ਪਰ ਅਮਲ ਕੁਝ ਨਾ ਕੀਤਾ। ਮਹਾਤਮਾ ਗਾਂਧੀ ਦਾ ਕਥਨ ਹੈ ਕਿ 'ਇਫ ਯੂ ਵਾਂਟ ਟੂ ਸੀ ਰੀਅਲ ਇੰਡੀਆਂ ਗੋ ਟੂ ਦੀ ਰੀਮੋਟੈਸਟ ਵਿਲੇਜ'। ਕਿੰਨੇ ਦੁਖ ਦੀ ਗਲ ਹੈ ਗਲ ਹੈ ਕਿ ਕਿਸਾਨ ਵਲ ਧਿਆਨ ਨਹੀਂ ਦਿਤਾ ਜਾਂਦਾ। ਉਸਨੂੰ ਪੂਰੀਆਂ ਸਹੂਲਤਾਂ ਨਹੀਂ ਦਿਤੀਆਂ ਜਾਂਦੀਆਂ ਅਤੇ ਖਾਦ ਤੇ ਟ੍ਰੈਕਟਰ ਤੇ ਅਤੇ ਤੇਲ ਤੇ ਟੈਕਸ, ਸੈਂਟਰ ਦੀ ਜੋ ਕਾਂਗਰਸ ਦੀ ਸਰਕਾਰ ਹੈ, ਵਧਾ ਰਹੀ ਹੈ।

ਇਥੇ ਹੀ ਬਸ ਨਹੀਂ, ਮੈਂ ਲਾਂਬੀ ਦਾ ਹਲਕਾ ਵੇਖ ਕੇ ਆਇਆ ਹਾਂ ਉਥੇ ਪੀਣ ਤਕ ਨੂੰ ਪਾਣੀ ਨਹੀਂ, ਖੇਤੀ ਨੂੰ ਪਾਣੀ ਕਿਥੋਂ ਮਿਲਣਾ ਸੀ। ਹਿਮਾਚਲ ਗੌਰਮੈਂਟ ਨਾਲ ਗਲ ਕਰਕੇ ਹੁਸ਼ਿਆਰਪੁਰ ਦੇ ਇਨ੍ਹਾਂ ਪਿੰਡਾਂ ਨੂੰ, ਇਸ ਹਲਕੇ ਨੂੰ ਪਾਣੀ ਸਪਲਾਈ ਕਰਨ ਦੇ ਤਤਪਰ ਪ੍ਰਬੰਧ ਕਰਨੇ ਚਾਹੀਦੇ ਹਨ। ਨਹਿਰਾਂ ਦੇ ਪਾਣੀ ਦਾ ਘਾਟਾ ਪੂਰਾ ਕੀਤਾ ਜਾਣਾ ਚਾਹੀਦਾ ਹੈ। ਸਬਸੀਡਾਈਜ਼ਡ ਰੇਟ ਤੇ ਡੀਜ਼ਲ ਦੇਣਾ ਚਾਹੀਦਾ ਹੈ ਡੀਜ਼ਲ ਇੰਜਨ ਦੇਣੇ ਚਾਹੀਦੇ ਹਨ। ਕੋਆਪ੍ਰੇਟਿਵ ਸੁਸਾਇਟੀਆਂ ਅਤੇ ਮਾਰਗੇਜ ਬੈਂਕਾ ਵਿਚੋਂ ਰੁਪਿਆ ਵੀ ਰਸੂਖ ਵਾਲੇ ਲੈ ਜਾਂਦੇ ਹਨ ਛੋਟੇ ਕਿਸਾਨ ਨੂੰ ਨਹੀਂ ਮਿਲਦਾ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਕਿਸਾਨ ਨੂੰ ਨਹੀਂ ਮਿਲਦਾ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਕਿਸਾਨ ਉਪਜ ਵਧਾਣ ਵਲ ਪੂਰਾ ਧਿਆਨ ਦੇ ਸਕੇ। ਕਿਸਾਨ ਦੀ ਗਰੀਬੀ ਦੂਰ ਕਰਨ ਲਈ ਹਰ ਸੰਭਵ ਯਤਨ ਹੋਣੇ ਚਾਹੀਦੇ ਹਨ ਤਾਂ ਕਿ ਉਹ ਸਾਡੇ ਅੰਨ ਸੰਕਟ ਨੂੰ ਦੂਰ ਕਰ ਸਕੇ ਅਤੇ ਬਾਹਰਲੇ ਮੁਲਕਾਂ ਵਿਚ ਹੱਥ ਨਾ ਅਡਣੇ ਪੈਣ।

ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਜੇਕਰ ਕਿਸਾਨ ਦੀ ਗਰੀਬੀ ਨੂੰ ਦੂਰ ਕਰਨਾ ਚਾਹੁੰਦੇ ਹੋ ਤਾਂ 10 ਏਕੜ ਦੀ ਮਾਲਕੀ ਤੇ ਛੋਟ ਦੇਣੀ ਚਾਹੀਦੀ ਹੈ। ਇਸ ਨਾਲ ਲੱਖਾਂ ਰੁਪਏ ਦਾ ਫਰਕ ਨਹੀਂ ਪੈਂਦਾ, ਕਰੋੜਾਂ ਦਾ ਨਹੀਂ ਪੈਂਦਾ। ਸਰਕਾਰ ਨੂੰ ਇਸ ਗੱਲ ਦਾ ਐਲਾਨ ਕਰ ਦੇਣਾ ਚਾਹੀਦਾ ਹੈ ਕਿ 10 ਏਕੜ ਤੇ ਮਾਲੀਏ ਦੀ ਛੋਟ ਦਿਤੀ ਜਾਵੇਗੀ।

ਇਕ ਪਾਸੇ ਅਸੀਂ ਫਲਡਜ਼ ਨੂੰ ਰੋਕਣ ਦੇ ਯਤਨ ਕਰਦੇ ਹਾਂ, ਫਲਡਜ਼ ਨਾਲ ਹਰ ਸਾਲ ਨੁਕਸਾਨ ਹੀ ਹੁੰਦਾ ਹੈ ਅਤੇ ਇਸ ਨੁਕਸਾਨ ਦਾ ਅੰਦਾਜ਼ਾ 132 ਕਰੋੜ ਦਾ ਹੈ। ਸੇਮ ਨਾਲੇ ਤਿਆਰ ਨਹੀਂ। ਸਾਡੀ ਫਲਡਜ਼ ਦੇ ਬਾਰੇ ਵਿਚ ਪਲਾਨਿੰਗ ਵਿਚ ਨੁਕਸ ਹੈ। ਫਿਰ ਬਾਕੀ ਵਿਭਾਗਾਂ ਨਾਲ ਪੂਰੀ ਕੁਆਰਡੀਨੇਸ਼ਨ ਨਹੀਂ। ਕਿਤੇ ਰੇਲ ਦਾ ਪੁਲ ਆ ਗਿਆ ਕਿਤੇ ਰਾਹ ਵਿਚ ਸੜਕ ਆ ਗਈ, ਕਿਤੇ ਨਹਿਰ ਆ ਗਈ। ਤਾਲ ਮੇਲ ਨਹੀਂ ਜਿਸ ਕਰਕੇ ਕੰਮ ਨਾਲਿਆਂ ਦਾ ਅਧੂਰਾ ਰਹਿ ਜਾਂਦਾ ਹੈ ਅਤੇ ਨੁਕਸਾਨ ਹੁੰਦਾ ਹੈ 132

ਕਰੋੜ ਦਾ, ਇਹ ਕੋਈ ਥੋੜ੍ਹੀ ਰਕਮ ਨਹੀਂ । ਹਰ ਵਿਭਾਗ ਹੋਰ ਤਰ੍ਹਾਂ ਸੋਚਦਾ ਹੈ, ਰੇਲ ਵਾਲੇ, ਸੜਕਾਂ ਵਾਲੇ ਅਤੇ ਇਸ ਤਰ੍ਹਾਂ ਤਾਲ ਮੇਲ ਨਾਲ ਕੰਮ ਨਹੀਂ ਕੀਤਾ ਜਾਂਦਾ । ਇਸ ਸਾਲ ਵੀ ਦੋ ਕਰੋੜ ਰੁਪਏ ਦੀ ਰਕਮ ਰਖੀ ਗਈ ਹੈ ਅਤੇ 10 ਕਰੋੜ ਪੰਜਾਂ ਸਾਲਾਂ ਵਿਚ ਖਰਚ ਕੀਤਾ ਜਾਣਾ ਹੈ । ਮੈਂ ਸਮਝਦਾ ਹਾਂ ਕਿ ਇਹ ਰਕਮ ਨਾਕਾਫੀ ਹੈ । ਸੇਮ ਦਾ ਮਸਲਾ ਹਲ ਕਰਨਾ ਹੈ, ਹੜ੍ਹਾਂ ਨੂੰ ਰੋਕਣ ਦਾ ਮਸਲਾ ਹੈ, ਪੁਲਾਂ ਦਾ ਹੈ । ਇਸ ਨੂੰ ਤਤਪਰ ਕੰਟ੍ਰੋਲ ਕਰਨ ਲਈ ਰਕਮ ਕਾਫੀ ਰਖਣੀ ਚਾਹੀਦੀ ਹੈ । ਦੋ ਸਾਲ ਹੜ੍ਹ ਨਹੀਂ ਆਏ ਤਾਂ ਸਰਕਾਰ ਅਵੇਸਲੀ ਹੋ ਗਈ ਕਿ ਹੜ੍ਹ ਆਏ ਨਹੀਂ ਪਰ ਜਦ ਹੜ੍ਹ ਆ ਜਾਂਦੇ ਹਨ ਤਾਂ ਪਸ਼ੂ, ਜਾਨਾਂ ਅਤੇ ਫਸਲਾਂ ਦਾ ਨੁਕਸਾਨ ਹੁੰਦਾ ਹੈ । ਇਸ ਲਈ ਇਸ ਗਲ ਤੇ ਨਹੀਂ ਰਹਿਣਾ ਚਾਹੀਦਾ ਕਿ ਪਾਣੀ ਨਹੀਂ ਆਇਆ, ਖੁਸ਼ਕੀ ਹੈ, ਹੜ੍ਹ ਨਹੀਂ ਆਏ ਤੇ ਕਦਮ ਢਿਲੇ ਕਰ ਦਿਤੇ ਜਾਣ । ਸਗੋਂ ਹੜ੍ਹਾਂ ਦੇ ਕੰਟ੍ਰੋਲ ਲਈ ਤਤਪਰ ਕਾਰਵਾਈ ਅਜ ਕਲ ਹੀ ਕਰਨੀ ਚਾਹੀਦੀ ਹੈ । ਅਪ੍ਰੈਲ ਤੋਂ ਜੂਨ ਤਕ 3 ਮਹੀਨੇ ਵਿਚ ਕੰਮ ਕੀਤਾ ਜਾ ਸਕਦਾ ਹੈ । ਹੜ੍ਹਾਂ ਦੇ ਮੁਕਾਬਲੇ ਲਈ ਲੋੜੀਂਦੀ ਉਸਾਰੀ ਕੀਤੀ ਜਾ ਸਕਦੀ ਹੈ ਪਰ, ਚੇਅਰਮੈਨ ਸਾਹਿਬ, ਕਿੰਨੇ ਦੁਖ ਦੀ ਗੱਲ ਹੈ ਕਿ ਡਰੇਨਾਂ ਤੇ ਕੰਮ ਇਨ੍ਹਾਂ ਤਿੰਨਾਂ ਮਹੀਨਿਆਂ ਵਿਚ ਨਹੀਂ ਕੀਤਾ ਜਾਂਦਾ । ਕੰਮ ਬਾਰਸ਼ਾਂ ਵਿਚ ਹੀ ਸ਼ੁਰੂ ਕੀਤਾ ਜਾਂਦਾ ਹੈ । ਠੇਕੇਦਾਰ ਮਿਲ ਮਿਲਾ ਕੇ ਸ਼ੋਰ ਕਰ ਦਿੰਦੇ ਹਨ ਕਿ ਸੀਮਿੰਟ, ਬਜਰੀ ਰੁੜ੍ਹ ਗਈ, ਸਰੀਆ ਨੁਕਸਾਨ ਹੋ ਗਿਆ । ਇਸ ਲਈ ਰੁਪਏ ਨਜਾਇਜ਼ ਤਰੀਕੇ ਨਾਲ ਕਮਾ ਲੈਂਦੇ ਹਨ ਤੇ ਹੜ੍ਹਾਂ ਦੀ ਰੋਕ ਥਾਮ ਦਾ ਮਸਲਾ ਵੈਸੇ ਹੀ ਰਹਿ ਜਾਂਦਾ ਹੈ । ਮੈਂ ਕਹਾਂਗਾ ਕਿ ਫਲਡ ਰੋਕਣ ਲਈ ਕਾਰਵਾਈ ਨੂੰ ਟਾਪ ਪ੍ਰਾਇਰਟੀ ਦੇ ਕੇ ਪੰਜਾਬ ਨੂੰ ਹੜ੍ਹਾਂ ਤੋਂ ਬਚਾਇਆ ਜਾ ਸਕਦਾ ਹੈ ।

ਬਿਜਲੀ ਦੇ ਘਾਟੇ ਬਾਰੇ ਜਿਵੇਂ ਕਿ ਮੈਂ ਪਹਿਲਾਂ ਵੀ ਅਰਜ਼ ਕੀਤਾ ਸੀ ਯਤਨ ਕਰਨੇ ਚਾਹੀਦੇ ਹਨ । ਬਿਆਸ ਲਈ ਸੱਤ ਕਰੋੜ ਦੀ ਰਕਮ ਰਖੀ ਗਈ ਹੈ ਪਰ ਅਜੇ ਪ੍ਰੋਜੈਕਟ ਤਿਆਰ ਹੋਣ ਵਿਚ ਦੇਰ ਲੱਗੇਗੀ । ਇਸ ਲਈ ਸਾਨੂੰ ਹੋਰ ਸੋਰਸਿਜ਼ ਟੈਪ ਕਰਨੇ ਚਾਹੀਦੇ ਹਨ, ਪੰਜਾਬ ਦੀ ਆਮਦਨ ਵਧਾਣ ਦੇ ਉਪਰਾਲੇ ਵੀ ਕਰਨੇ ਚਾਹੀਦੇ ਹਨ ਤਾਂ ਕਿ ਸਾਰੇ ਖਰਚ ਪੂਰੇ ਕੀਤੇ ਜਾ ਸਕਣ ਅਤੇ ਵਾਧੂ ਸੋਰਸ ਨਾਲ ਪੰਜਾਬ ਦੀਆਂ ਤਰਕੀ ਦੀਆਂ ਸਕੀਮਾਂ ਨੂੰ ਅਗਾਂਹ ਲਿਜਾਇਆ ਜਾ ਸਕੇ ।

ਪੰਜਾਬ ਦੇ ਰਿਸੋਰਸਿਜ਼ ਨੂੰ ਵਧਾਣ ਲਈ ਮੈਂ ਕੁਝ ਸੁਝਾਉ ਦਿੰਦਾ ਹਾਂ । ਇਕ ਤਾਂ ਇਹ ਹੈ ਕਿ ਅਫੀਮ ਹਰ ਥਾਂ ਵਿਕ ਰਹੀ ਹੈ । ਇਸ ਵਿਚ ਤਰ੍ਹਾਂ ਤਰ੍ਹਾਂ ਦੀ ਮਿਲਾਵਟ ਹੈ, ਹਾਰੇ ਦਾ ਧੂੰਆਂ ਇਸ ਵਿਚ ਪਾ ਦਿਤਾ ਜਾਂਦਾ ਹੈ । ਹਾੜ੍ਹੀ ਦੇ ਫਸਲ ਤੇ ਹਰ ਖੇਤ ਵਿਚੋਂ ਡੋਡੇ ਮਿਲ ਜਾਂਦੇ ਹਨ ਪਰ ਇਸ ਤੇ ਪਾਬੰਦੀ ਲਗਾ ਕੇ ਪੰਜਾਬ ਨੇ ਆਪਣੀ ਆਮਦਨ ਘਟਾਈ ਹੋਈ ਹੈ । ਜੇਕਰ ਸਰਕਾਰ ਅਫੀਮ ਦੇ ਠੇਕੇ ਦੇ ਦੇਵੇ ਤਾਂ ਇਸ ਨਾਲ ਹੀ 10 ਕਰੋੜ ਦੀ ਆਮਦਨ ਹੋ ਸਕਦੀ ਹੈ । ਫਿਰ ਸਾਡੇ ਗਵਾਂਢੀ ਰਾਜਾਂ ਵਿਚ ਇਸ ਦੀ ਕਾਸ਼ਤ ਤੇ ਕੋਈ ਪਾਬੰਦੀ ਨਹੀਂ । ਰਾਜਸਥਾਨ, ਨੇਪਾਲ, ਯੂਪੀ ਵਿਚ ਕੋਈ ਪਾਬੰਦੀ ਨਹੀਂ । ਫਿਰ ਪੋਸਤ ਦੀ ਜੋ ਸਮਗਲਿੰਗ ਹੁੰਦੀ ਹੈ ਇਹ ਰੋਕੀ ਜਾ ਸਕਦੀ ਹੈ । ਅਜ ਕਲ ਜੀਪਾਂ ਵਿਚ ਪੋਸਤ ਸਮਗਲ ਹੋ ਜਾਂਦੀ ਹੈ ਅਤੇ ਮਿਲ ਮਿਲਾ ਕੇ ਫੜੀਆਂ ਨਹੀਂ ਜਾਂਦੀਆਂ । ਹਰ ਥਾਣੇ ਵਿਚੋਂ ਅਜ ਕਲ ਅਫੀਮ ਮਿਲ ਸਕਦੀ ਹੈ । ਪੁਲਿਸ ਅਫਸਰ ਆਪ ਸਮਗਲਿੰਗ ਵਿਚ ਮਦਦ ਕਰਦੇ ਹਨ । ਵਡੇ ਕੇਸ 5 ਜਾਂ 10 ਕਿਲੋ ਦਾ ਤੁਹਾਨੂੰ ਇਕ ਵੀ ਨਜ਼ਰ ਨਹੀਂ ਆਵੇਗਾ । ਕੇਸਾਂ ਦਾ ਨੰਬਰ ਵਧਾਣ ਵਾਸਤੇ 107/151 ਦੀ ਤਰ੍ਹਾਂ 5 ਤੋਲੇ, 2 ਤੋਲੇ, 4 ਮਾਸ਼ੇ ਅਫੀਮ ਰਖਣ ਦੇ ਕੇਸ ਬਣਾਏ ਜਾਂਦੇ ਹਨ । ਭਰੀਆਂ ਜੀਪਾਂ ਤੇ ਕਾਰਾਂ ਦੀ ਸਮਗਲਿੰਗ ਤੇ ਕੋਈ ਰੋਕ ਨਹੀਂ । ਫਿਰ ਸਮਗਲਿੰਗ ਕਰਨ ਵਾਲਿਆਂ ਦੀਆਂ ਕੋਠੀਆਂ ਤੇ ਬੰਗਲੇ ਖੜ੍ਹੇ ਹੋ ਗਏ ਹਨ, ਅੰਮ੍ਰਿਤਸਰ ਵਿਚ ਉਨ੍ਹਾਂ ਦੀਆਂ ਕੋਠੀਆਂ ਵੇਖੀਆਂ ਜਾ ਸਕਦੀਆਂ ਹਨ । ਇਸ ਲਈ ਮੇਰਾ ਸੁਝਾਉ ਇਹ ਹੈ ਕਿ ਕਾਸ਼ਤ ਤੇ ਪਾਬੰਦੀ ਹਟਾ ਕੇ ਠੇਕੇ ਕਰ ਦਿਤੇ ਜਾਣ ਤਾਂ ਕਿ ਅਫੀਮ ਦੇ ਠੇਕੇ ਦੀ 10 ਕਰੋੜ ਦੇ

[ਕਾਮਰੇਡ ਬਾਬੂ ਸਿੰਘ ਮਾਸਟਰ]

ਲਗ ਭਗ ਆਮਦਨ ਤਰਕੀ ਦੇ ਕੰਮਾਂ ਤੇ ਲਗਾਈ ਜਾ ਸਕੇ । ਜਿਹੜੇ ਅਮਲੀ ਬਜ਼ੁਰਗ ਮਾਤਾਵਾਂ ਹਨ ਜਾਂ ਆਦਮੀ ਹਨ ਉਨ੍ਹਾਂ ਨੂੰ ਸੀ. ਐਮ. ਓ. ਰਾਹੀਂ ਲਾਇਸੰਸ ਦਿਤੇ ਜਾ ਸਕਦੇ ਹਨ ਕਿ ਕਿਸ ਨੂੰ ਕਿੰਨੀ ਅਫੀਮ ਦੀ ਲੋੜ ਹੈ ।

ਇਸੇ ਤਰ੍ਹਾਂ ਤਮਾਕੂ ਦੇ ਸਬੰਧ ਵਿਚ ਬੇਨਤੀ ਕਰਾਂਗਾ ਕਿ ਜਿਹੜੀ ਤਮਾਕੂ ਦੀ ਖੇਤੀ ਤੇ ਐਕਸਾਇਜ਼ ਡਿਊਟੀ ਲਗਦੀ ਹੈ ਉਹ ਸੈਂਟਰ ਪਾਸ ਜਾਂਦੀ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਉਸ ਦਾ ਹਿੱਸਾ ਮੰਗਣਾ ਚਾਹੀਦਾ ਹੈ । ਇਹ ਸਾਡਾ ਹੱਕ ਬਣਦਾ ਹੈ । ਇਸ ਦੇ ਨਾਲ ਹੀ ਸੇਲਜ਼ ਟੈਕਸ ਵਿਚੋਂ 3 ਕਰੋੜ ਬਚੇਗਾ ਕਿਉਂਕਿ 80 ਲਖ ਮੈਟ੍ਰਿਕ ਟਨ ਅਨਾਜ ਤੇ $1\frac{1}{2}$ ਦੀ ਥਾਂ 3% ਟੈਕਸ ਕਰ ਦਿਤਾ ਗਿਆ ਹੈ ।

ਇਹ ਜਿਤਨੇ ਸੋਰਸਿਜ਼ ਮੈਂ ਅਰਜ਼ ਕੀਤੇ ਹਨ ਇਹ ਸਾਰੇ ਖੇਤੀ ਬਾੜੀ ਦੇ ਸਬੰਧ ਵਿਚ ਲਗਾਏ ਜਾਣ ਤਾਂ ਕਿ ਕਿਸਾਨ ਦੀ ਹਾਲਤ ਅਛੀ ਹੋ ਸਕੇ ਅਤੇ ਪੰਜਾਬ ਤਰੱਕੀ ਕਰ ਸਕੇ ।

ਖੇਤੀ ਬਾੜੀ ਦੇ ਨਾਲ ਨਾਲ ਖੇਤੀ ਮਜ਼ਦੂਰ ਦੀ ਹਾਲਤ ਨੂੰ ਨਿਖੇੜਿਆ ਨਹੀਂ ਜਾ ਸਕਦਾ । ਲੇਬਰ ਲਾਜ਼ ਇਸ ਤਰ੍ਹਾਂ ਦੇ ਬਣਾਉਣੇ ਚਾਹੀਦੇ ਹਨ ਕਿ ਜੋ ਅਜ ਮਜ਼ਦੂਰ ਵਿਚ ਬੇਚੈਨੀ ਹੈ ਉਹ ਦੂਰ ਹੋ ਸਕੇ । ਇਬੋ ਪਿੰਡ ਵਿਚ ਇਸ ਸਬੰਧ ਵਿਚ ਇਕ ਕਤਲ ਵੀ ਹੋ ਗਿਆ । ਮੈਂ ਕਲ ਵੀ ਇਸ ਦਾ ਜ਼ਿਕਰ ਕੀਤਾ ਸੀ । ਹਰੀਜਨ ਕਹਿੰਦੇ ਸਨ ਕਿ ਵਾਢੀ ਲਈ ਰੇਟ ਵਧਾ ਦਿਤਾ ਜਾਵੇ ਤੇ ਜ਼ਿਮੀਂਦਾਰ ਕਹਿੰਦੇ ਸਨ ਕਿ ਅਸੀਂ ਰੇਟ ਵਧਾ ਨਹੀਂ ਸਕਦੇ । ਮਜ਼ਦੂਰ ਦੀ ਹਾਲਤ ਇਹ ਹੈ ਕਿ ਇਨ੍ਹਾਂ ਵਾਢੀ ਦੇ ਦੋ ਢਾਈ ਮਹੀਨਿਆਂ ਤੇ ਹੀ ਉਨ੍ਹਾਂ ਦੇ ਸਾਰੇ ਸਾਲ ਦੀ ਰੋਟੀ ਦਾ ਨਿਰਭਰ ਹੈ । ਸਾਰੇ ਟੱਬਰ ਦੀ ਉਪਜੀਵਕਾ ਹੈ, ਵੈਸੇ ਮਜ਼ਦੂਰੀ ਜੋ ਸਾਲ ਵਿਚ ਮਿਲਦੀ ਹੈ ਥੋੜੀ ਹੈ ਅਤੇ ਗੁਜ਼ਾਰਾ ਨਹੀਂ ਹੋ ਸਕਦਾ । ਇਸ ਪਾਸੇ ਧਿਆਨ ਫੌਰੀ ਤੌਰ ਤੇ ਦਿਤਾ ਜਾਵੇ । ਇਬੋ ਪਿੰਡ ਵਿਚ ਮਜ਼ਦੂਰਾਂ ਨੇ ਕਿਹਾ ਕਿ ਤੁਸੀਂ ਰਾਜਸਥਾਨ ਜਾਂ ਅਗੋਂ ਪਿਛੋਂ ਬਾਜ਼ੀਗਰ ਜਾਂ ਹੋਰ ਬੁਲਾਉਗੇ ਅਸਾਨੂੰ ਹੀ ਮਜ਼ਦੂਰੀ ਵਧ ਦੇ ਦਿਉ ਅਸਾਡਾ ਘਟ ਮਜ਼ਦੂਰੀ ਨਾਲ ਨਹੀਂ ਸਰਦਾ

6.00 P.M.

ਪਰ, ਚੇਅਰਮੈਨ ਸਾਹਿਬ, ਉਥੇ ਇਸੇ ਝਗੜੇ ਵਿਚ ਕਤਲ ਹੋ ਗਿਆ । ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਹਰੀਜਨਾਂ ਦੇ ਮਸਲੇ ਵੱਲ ਧਿਆਨ ਦੇਵੇ । ਜਦੋਂ ਵੋਟਾਂ ਲੈਣ ਦੀ ਜ਼ਰੂਰਤ ਹੁੰਦੀ ਹੈ ਤਾਂ ਕਾਂਗਰਸੀ ਵੀ ਵੋਟਾਂ ਦੇ ਲਈ ਭੱਜੇ ਫਿਰਦੇ ਹਨ, ਪਰ ਜਦੋਂ ਕੋਈ ਰਿਆਇਤ ਦਾ ਸਵਾਲ ਆਉਂਦਾ ਹੈ ਤਾਂ ਬੜੀਆਂ ਸੋਚ ਸੋਚ ਕੇ ਗੱਲਾਂ ਕਰਦੇ ਹਨ । ਜਦੋਂ ਕਲਿਆਣਕਾਰੀ ਟੈਕਸ ਦੇ ਲਾਉਣ ਦਾ ਸਵਾਲ ਆਇਆ ਤਾਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਕਲਿਆਣਕਾਰੀ ਟੈਕਸ ਹਰੀਜਨਾਂ ਤੋਂ ਵੀ ਉਗਰਾਹਿਆ । ਇਨ੍ਹਾਂ ਵਾਸਤੇ ਸਮੁਚੇ ਤੌਰ ਤੇ ਬੜੀਆ ਬੜੀਆਂ ਸਕੀਮਾਂ ਚਲਾਈਆਂ । ਹੁਣ ਤਕ ਸਰਕਾਰ ਨੂੰ ਚਾਹੀਦਾ ਸੀ ਕਿ ਹਰੀਜਨਾਂ ਨੂੰ ਜਿਹੜੀ ਟੈਕਨੀਕਲ ਟਰੇਨਿੰਗ ਦਿਤੀ ਜਾ ਰਹੀ ਹੈ ਇਨ੍ਹਾਂ ਟਰੇਨਿੰਗਾਂ ਵਿਚ ਮਾਹਰ ਬਣਾ ਕੇ ਉਨ੍ਹਾਂ ਨੂੰ ਵੱਡੇ ਵੱਡੇ ਕਾਰਖਾਨਿਆਂ ਨੂੰ ਚਲਾਉਣ ਦਾ ਮੌਕਾ ਦਿਤਾ ਜਾਂਦਾ । ਪਰ ਉਨ੍ਹਾਂ ਦਾ ਅਜ ਵੀ ਉਹੀ ਹਾਲ ਹੈ । ਇਸ ਲਈ ਕਿ ਹਰੀਜਨਾਂ ਨੂੰ ਉੱਚਾ ਚੁਕਣ ਬਾਰੇ ਕੋਈ ਸੋਚਦਾ ਤਕ ਨਹੀਂ । ਪਰ ਜਦੋਂ ਵੋਟਾਂ ਲੈਣ ਦਾ ਸਵਾਲ ਆਉਂਦਾ ਹੈ ਤਾਂ ਉਨ੍ਹਾਂ ਨੂੰ ਬੜੇ ਲਾਰੇ ਦਿਤੇ ਜਾਂਦੇ ਹਨ । ਮੈਂ ਆਪਣੇ ਹਲਕੇ ਦੇ ਮੁਤੱਲਕ ਇਹ ਕਹਿ ਸਕਦਾ ਹਾਂ ਕਿ ਉਥੇ ਬਹੁਤ ਲੋਕ ਵੋਟਾਂ ਹਰੀਜਨਾਂ ਦੀਆਂ ਲੈਣ ਗਏ ਪਰ ਇਹ ਨਹੀਂ ਕਰ ਸਕੇ ਕਿ ਉਹ ਕੋਈ ਧਰਮਸ਼ਾਲਾ ਹੀ ਹਰੀਜਨਾਂ ਦੇ ਲਈ ਬਣਵਾ ਦੇਣ, ਪਰ ਏਧਰ ਕੋਈ ਖਿਆਲ ਹੀ ਨਹੀਂ ਕੀਤਾ ਜਾਂਦਾ । ਇੰਡਸਟਰੀ ਦੇ ਵਿਚ ਵੀ ਹਰੀਜਨਾਂ ਨੂੰ ਕੁਝ ਟਰੇਨਿੰਗ ਦੇਣੀ ਚਾਹੀਦੀ ਹੈ, ਪਰ ਹਮੇਸ਼ਾ ਉਨ੍ਹਾਂ ਨੂੰ ਪਿਛੇ ਖਿਚਣ ਵਾਲੀ ਹੀ ਪਾਲਸੀ ਚਲਦੀ ਰਹੀ ਹੈ ।

ਨਾ ਉਸ ਨੂੰ ਵਜ਼ੀਫੇ ਪੜ੍ਹਨ ਲਈ ਦਿਤੇ ਜਾਂਦੇ ਹਨ, ਨਾ ਕੋਈ ਧਿਆਨ ਇਨ੍ਹਾਂ ਦੀ ਹੋਰ ਡੀਵੈਲਪਮੈਂਟ ਵਲ ਦਿਤਾ ਜਾਂਦਾ ਹੈ, ਸਰਕਾਰ ਨੂੰ ਏਧਰ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ।

ਇਸ ਤੋਂ ਇਲਾਵਾ ਇਕ ਗੱਲ ਮੈਂ ਸਰਕਾਰ ਦੇ ਧਿਆਨ ਵਿਚ ਹੋਰ ਇਹ ਲਿਆਉਣੀ ਚਾਹੁੰਦਾ ਹਾਂ ਕਿ ਜ਼ਿਮੀਂਦਾਰ ਤੇ ਬੜੇ ਵੱਡੇ ਵੱਡੇ ਟੈਕਸਾਂ ਦਾ ਬੋਝ ਹੈ । ਸਰਚਾਰਜ, ਖੁਸ਼ਹੈਸੀਅਤ ਟੈਕਸ, ਮਰਲਾ ਟੈਕਸ ਅਤੇ ਹੋਰ ਹਜ਼ਾਰ ਕਿਸਮ ਦੇ ਟੈਕਸ ਕਿਸਾਨ ਤੇ ਲੱਗੇ ਹੋਏ ਹਨ । ਇਨ੍ਹਾਂ ਛੋਟੇ ਛੋਟੇ ਜ਼ਿਮੀਂਦਾਰਾਂ ਤੇ ਇਹ ਟੈਕਸ ਬੜਾ ਭਾਰੀ ਬੋਝ ਹਨ । ਕਰੋੜਾਂ ਰੁਪਿਆ ਪੰਜਾਬ ਦੇ ਕਿਸਾਨ ਤੋਂ ਵੱਖ ਵੱਖ ਟੈਕਸਾਂ ਰਾਹੀਂ ਵਸੂਲ ਕੀਤਾ ਜਾ ਰਿਹਾ ਹੈ । ਅਸੀਂ ਚਾਹੁੰਦੇ ਹਾਂ ਕਿ ਕਮ ਅਜ਼ ਕਮ ਜਿਹੜਾ ਜ਼ਿਮੀਂਦਾਰ 10 ਸਟੈਂਡਰਡ ਏਕੜ ਦਾ ਮਾਲਕ ਹੈ ਉਸ ਦਾ ਸਾਰਾ ਮਾਲੀਆ ਮੁਆਫ ਹੋਣਾ ਚਾਹੀਦਾ ਹੈ । 20 ਸਾਲ ਕਾਂਗਰਸ ਦਾ ਰਾਜ ਰਿਹਾ ਉਹ ਕੁਝ ਕਰ ਨਹੀਂ ਸਕੇ, ਇਸ ਦਾ ਭਲਾ ਵੀ ਸੋਚ ਨਹੀਂ ਸਕੇ । ਕਿਸਾਨ ਪੰਜਾਬ ਦੀਆਂ ਸਰਹਦਾਂ ਦੀ ਰਾਖੀ ਕਰਦਾ ਹੈ, ਖੁਰਾਕ ਦੇ ਫਰੰਟ ਦੀ ਰਾਖੀ ਕਰਦਾ ਹੈ । ਜੇ 10 ਏਕੜ ਤਕ ਦਾ ਮਾਲੀਆ ਮੁਆਫ ਵੀ ਕਰ ਦਿਤਾ ਜਾਵੇ ਤਾਂ ਇਸ ਨਾਲ ਬਹੁਤ ਜ਼ਿਆਦਾ ਫਾਈਨੈਂਨਸ਼ਲ ਲਾਸ ਨਹੀਂ ਹੋਵੇਗਾ । ਖੇਤੀ-ਬਾੜੀ ਦੀ ਉਪਜ ਦੇ ਮੁਕਾਬਲੇ ਇਹ ਲਾਸ ਮਾਮੂਲੀ ਜੇਹੀ ਗੱਲ ਹੈ । ਵੋਟਾਂ ਵੇਲੇ ਇਸ ਤੋਂ ਕੰਮ ਲੈਂਦੇ ਹਨ, ਜੰਗ ਦੇ ਦਿਨਾਂ ਵਿਚ ਇਸ ਤੋਂ ਕੰਮ ਲਿਆ ਜਾਂਦਾ ਹੈ ਪਰ ਜਦੋਂ ਅਮਨ ਦੇ ਦਿਨ ਹੋਣ ਕੋਈ ਰਿਆਇਤ ਦੇਣ ਦਾ ਸਵਾਲ ਹੋਵੇ ਤਾਂ ਇਨ੍ਹਾਂ ਦੀ ਪਰਵਾਹ ਤਕ ਨਹੀਂ ਕੀਤੀ ਜਾਂਦੀ । ਪੰਜ ਸਾਲਾ ਪਲੈਨਾਂ ਵੀ ਬਣੀਆਂ ਪਰ ਉਨ੍ਹਾਂ ਰਾਹੀਂ ਕਿਸਾਨ ਦਾ ਕੋਈ ਭਲਾ ਹੋਇਆ ਹੀ ਨਹੀਂ । ਫਲਡਜ਼ ਸਕੀਮਾਂ ਬਾਰੇ ਮੈਂ ਪਹਿਲਾਂ ਅਰਜ਼ ਕਰ ਚੁਕਾ ਹਾਂ ਕਿ ਕਰੋੜਾਂ ਰੁਪਏ ਦਾ ਨੁਕਸਾਨ ਹੋ ਜਾਂਦਾ ਹੈ, 132 ਕਰੋੜ ਰੁਪਏ ਦਾ ਨੁਕਸਾਨ ਖੁਦ ਗੌਰਮਿੰਟ ਨੇ ਮੰਨਿਆ ਹੈ । ਜੇ ਇਸ ਦੀ ਇਮਦਾਦ ਲਈ ਇਨ੍ਹਾਂ ਸਕੀਮਾਂ ਨੂੰ ਸਿਰੇ ਲਾ ਕੇ, ਫਲਡਜ਼ ਦੇ ਕੰਟਰੋਲ ਬਾਰੇ ਪ੍ਰਬੰਧ ਕੀਤਾ ਜਾਵੇ ਤਾਂ ਬਹੁਤ ਸੇਵਿੰਗ ਹੋ ਸਕਦੀ ਹੈ । ਮੁਲਕ ਦੀ ਤਰੱਕੀ ਹੋ ਸਕਦੀ ਹੈ ਅਤੇ ਖੁਸ਼ਹਾਲੀ ਦੇ ਅਸੀਂ ਰਾਹ ਪੈ ਸਕਦੇ ਹਾਂ, ਪੀ. ਐਲ. 480 ਦੇ ਸ਼ਰਮਨਾਕ ਕਰਜ਼ੇ ਤੋਂ ਸਾਡਾ ਬਚਾਉ ਹੋ ਸਕਦਾ ਹੈ । ਜੇ ਪੰਜਾਬ ਦੇ ਕਿਸਾਨ ਅਤੇ ਮਜ਼ਦੂਰ ਨੂੰ ਉਚੇ ਚੁਕਣ ਦਾ ਕੋਈ ਉਪਰਾਲਾ ਹੋ ਸਕੇ ਤਾਂ ਇਸ ਮੁਲਕ ਦੇ ਸਾਰੇ ਮਸਲੇ ਹਲ ਹੋ ਸਕਦੇ ਹਨ । ਮਾਲੀਏ ਦੀ ਛੋਟ ਸਬੰਧੀ ਜੋ ਅਸੀਂ ਕਿਸੇ ਪਾਰਟੀ ਦੇ ਮੈਨੀਫੈਸਟੋ ਨੂੰ ਲੈ ਲਈਏ ਭਾਵੇਂ ਇਹ ਅਕਾਲੀ ਪਾਰਟੀ ਦਾ ਹੈ ਜਾਂ ਇਹ ਕ੍ਰਮਿਊਨਿਸਟਾਂ ਦਾ ਹੈ, ਕਾਂਗਰਸੀਆਂ ਦਾ ਹੈ ਜਾਂ ਜਨ ਸੰਘੀਆਂ ਦਾ ਹੈ, ਸਾਰੇ ਇਸ ਗੱਲ ਦੇ ਹੱਕ ਵਿਚ ਹਨ ਕਿ 10 ਏਕੜ ਤਕ ਦੇ ਜ਼ਿਮੀਂਦਾਰ ਨੂੰ ਮਾਲੀਏ ਦੀ ਛੋਟ ਮਿਲਣੀ ਚਾਹੀਦੀ ਹੈ ।

ਜਿਥੋਂ ਤਕ ਕਿਸਾਨ ਦੀ ਉਪਜ ਵਿਚ ਵਾਧਾ ਕਰਨ ਦਾ ਸਵਾਲ ਹੈ, ਇਸ ਨੂੰ ਇਸ ਦੀ ਜਿਣਸ ਦੇ ਵਾਜਬ ਭਾਉ ਮਿਲਣੇ ਚਾਹੀਦੇ ਹਨ ਤਾਂ ਜੋ ਇਸ ਨੂੰ ਪੂਰਾ ਇਨਸੈਂਟਿਵ ਮਿਲ ਸਕੇ । ਜਦੋਂ ਯੂਨਾਈਟਿਡ ਫਰੰਟ ਦੀ ਮਨਿਸਟਰੀ ਸੀ ਉਸ ਵੇਲੇ ਪ੍ਰਾਈਸ ਕਮਿਸ਼ਨ ਦੀ ਰਿਪੋਰਟ ਦੇ ਆਧਾਰ ਤੇ 66 ਤੋਂ 76 ਰੁਪਏ ਕੁਇੰਟਲ ਤਕ ਦੇ ਨਿਰਖ ਮੁਕੱਰਰ ਕੀਤੇ ਗਏ, ਡਾਂਗ ਸਾਹਿਬ ਨੂੰ ਉਸ ਵੇਲੇ ਵਡੇ ਵਡੇ ਲੈਂਡ ਲਾਰਡਜ਼ ਨੇ ਇਸ ਤੋਂ ਕਮੀ ਕਰਨ ਬਾਰੇ ਕਿਹਾ, ਪਰ ਉਸ ਵੇਲੇ ਦੇ ਮੁਤਾਬਿਕ ਇਸ ਤੋਂ ਘਟ ਕਰਨਾ ਕਿਸਾਨ ਨੂੰ ਨੁਕਸਾਨ ਦੇਣ ਵਾਲੀ ਗੱਲ ਸੀ । ਇਸ ਤੋਂ ਬਾਅਦ ਜਦੋਂ 17 ਬੰਦਿਆਂ ਦੀ ਇਕ ਨਜਾਇਜ਼ ਸਰਕਾਰ ਬਣੀ ਤਾਂ ਉਹ ਇਹੋ ਕਹਿੰਦੇ ਰਹੇ ਕਿ ਕਿਸਾਨ ਨੂੰ 100.00 ਦਾ ਭਾਉ ਮਿਲਣਾ ਚਾਹੀਦਾ ਹੈ । ਇਹ ਇਨ੍ਹਾਂ ਦੀ ਮੰਗ ਦੇ ਉਲਟ ਫੇਰ ਵੀ 80-85 ਦਾ ਭਾ ਮੁਕਰਰ ਹੋਇਆ । ਇਹ ਉਸ ਵੇਲੇ ਇਹ ਕਹਿੰਦੇ ਸੀ ਕਿ ਸਾਰਾ ਮਾਲ ਅਸੀਂ ਇਸ ਰੇਟ ਤੇ ਇਨ੍ਹਾਂ ਲੋਕਾਂ ਨੂੰ ਦੇਵਾਂਗੇ । ਪਰ ਮੈਂ

[ਕਾਮਰੇਡ ਬਾਬੂ ਸਿੰਘ ਮਾਸਟਰ]

ਉਨ੍ਹਾਂ ਭਰਾਵਾਂ ਤੋਂ ਪੁਛਦਾ ਹਾਂ ਕਿ ਇਹ ਕਹਿੰਦੇ ਸਨ ਭਾਉ ਵਧ ਨਹੀਂ ਹੋਵੇਗਾ ਪਰ ਮਾਰਕਿਟ ਵਿਚ 100 ਤੋਂ 105 ਰੁਪਏ ਤਕ ਇਹ ਸਭ ਕੁਝ ਇਨ੍ਹਾਂ ਦੇ ਸਾਹਮਣੇ ਵਿਕਦਾ ਰਿਹਾ ਇਹ ਕੁਝ ਕਰ ਨਹੀਂ ਸਕੇ। ਅਸੀਂ ਕਹਿੰਦੇ ਹਾਂ ਜਿਥੇ ਕਿਸਾਨ ਨੂੰ ਉਸ ਦੀ ਜਿਣਸ ਦਾ ਵਾਜਬੀ ਮੁਲ ਮਿਲੇ ਉਥੇ ਮਜ਼ਦੂਰ ਨੂੰ ਵੀ ਉਸ ਦੇ ਖਾਣ ਲਈ ਮੁਨਾਸਬ ਕੀਮਤ ਤੇ ਅਨਾਜ ਮਿਲੇ।

ਫੈਮਲੀ ਪਲੈਨਿੰਗ ਤਾਂ ਇਹ ਕਰਦੇ ਹਨ ਪਰ ਨੇਸ਼ਨ ਤੇ ਜੋ ਇਸ ਦਾ ਅਸਰ ਹੋ ਰਿਹਾ ਹੈ ਉਹ ਨਹੀਂ ਦੇਖਦੇ। 20-20 ਸਾਲ ਦੇ ਨੌਜਵਾਨਾਂ ਨੂੰ ਫੈਮਲੀ ਪਲੈਨਿੰਗ ਲਈ ਰਖਿਆ ਜਾਂਦਾ ਹੈ, ਇਹ ਵੀ ਕੌਮ ਨੂੰ ਗਿਰਾਵਟ ਵਲ ਲੈ ਜਾਣ ਵਾਲੀ ਚੀਜ਼ ਹੈ।

ਸਰਦਾਰ ਗੁਰਮੀਤ ਸਿੰਘ ਬੜੇ ਵਡੇ ਲੈਂਡ ਲਾਰਡ ਹਨ, ਇਹ ਛੋਟੇ ਕਿਸਾਨਾਂ ਦੀਆਂ ਵੋਟਾਂ ਲੈਕੇ ਆਉਂਦੇ ਹਨ, ਮੈਂ ਕਹਾਂਗਾ ਕਿ ਉਹ ਵੀ 10 ਏਕੜ ਤਕ ਦੇ ਮਾਲੀਏ ਦੀ ਛੋਟ ਦੇਣ ਲਈ ਸਪੋਰਟ ਕਰਨ। ਇਨ੍ਹਾਂ ਤੇ ਕੈਰੋਂ ਸਾਹਿਬ ਵੇਲੇ ਬੈਟਰਮੈਂਟ ਲੈਵੀ ਦਾ ਟੈਕਸ ਲਗਿਆ, ਹੋਰ ਟੈਕਸਾਂ ਦਾ ਬੋਝ ਪਾਇਆ ਪਰ ਇਨ੍ਹਾਂ ਨੂੰ ਇਮਦਾਦ ਦੇਣ ਵਾਸਤੇ ਕਦੇ ਕਿਸੇ ਨੇ ਕੋਈ ਪਰਵਾਹ ਨਹੀਂ ਕੀਤੀ। ਹੋਰ ਕੁਝ ਨਹੀਂ ਤਾਂ ਸਟੇਟ ਟਰੇਡਿੰਗ ਕਰਕੇ ਇਸ ਦੀ ਇਮਦਾਦ ਕਰੋ। ਜੇ ਇਹ ਨਹੀਂ ਕਰ ਸਕਦੇ ਤਾਂ ਇਸ ਦਾ ਇਕੋ ਇਕ ਹਲ ਇਹ ਹੈ ਕਿ ਜਿਹੜਾ ਵੀ ਨਿਰਖ ਮੁਕਰਰ ਹੋਵੇ ਉਹ ਸਾਰਾ ਸਾਲ ਰਹਿਣਾ ਚਾਹੀਦਾ ਹੈ। ਇਹ ਨਾ ਹੋਵੇ ਕਿ 6 ਮਹੀਨੇ ਬਾਅਦ ਬਦਲ ਦਿਤਾ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਚੇਅਰਮੈਨ** : ਮੋਸ਼ਨ ਪੇਸ਼ ਕੀਤੀ ਗਈ—

'ਇਹ ਸਦਨ ਸਰਕਾਰ ਪਾਸ ਸਿਫ਼ਾਰਿਸ਼ ਕਰਦਾ ਹੈ ਕਿ ਰਾਜ ਵਿਚ ਖੇਤੀ ਦੀ ਜ਼ਮੀਨ ਦੀਆਂ ਜੋ ਜੋਤਾਂ ਦਸ ਏਕੜ ਤੋਂ ਵੱਧ ਨਾ ਹੋਣ, ਉਨ੍ਹਾਂ ਤੇ ਮਾਮਲਾ ਖ਼ਤਮ ਕਰ ਦਿਤਾ ਜਾਵੇ।'

**ਸਰਦਾਰ ਗੁਰਮੀਤ ਸਿੰਘ (ਮਲੋਟ)** : ਚੇਅਰਮੈਨ ਸਾਹਿਬ, ਅਜ ਬੜਾ ਅਹਿਮ ਮਤਾ ਹਾਊਸ ਦੇ ਸਾਹਮਣੇ ਵਿਚਾਰ ਲਈ ਆਇਆ ਹੈ। ਬੁਨਿਆਦੀ ਗਲ ਇਹ ਹੈ, ਚੇਅਰਮੈਨ ਸਾਹਿਬ, ਕਿ ਕਿਸਾਨ ਜੋ ਦੇਸ਼ ਦੀ ਅੱਧੀ ਵੈਲਥ ਕੰਟਰੀਬਿਊਟ ਕਰਦਾ ਹੈ ਉਸ ਨਾਲ ਹੋ ਰਹੇ ਵਿਤਕਰੇ ਨੂੰ ਖਤਮ ਕਰਨਾ ਚਾਹੀਦਾ ਹੈ। ਇਸ ਗਲ ਤੇ ਦੇਸ਼ ਵਿਚ, ਚੇਅਰਮੈਨ ਸਾਹਿਬ, ਚਰਚਾ ਚਲ ਰਿਹਾ ਹੈ ਕਿਸਾਨ ਜੋ ਸਾਰੇ ਦੇਸ਼ ਦੀ ਭੁਖ ਦੂਰ ਕਰਦਾ ਹੈ, ਲੋਕਾਂ ਨੂੰ ਅਨਾਜ ਦਿੰਦਾ ਹੈ, ਪਰ ਆਪ ਭੁਖਾ ਮਰਦਾ ਹੈ। ਜਿਵੇਂ ਕਿ—

"ਤੇਰੇ ਬੱਚੇ ਦੁੱਧ ਨੂੰ ਤਰਜਣ,
ਤੂੰ ਗਊਵਾਂ ਦਾ ਪਾਲੀ ਉਏ"

ਕਿਸਾਨ ਦੇ ਮੁਤੱਲਕ ਇਹ ਵੀ ਸ੍ਰ: ਅਜੀਤ ਸਿੰਘ ਨੇ ਕਿਹਾ ਸੀ—

"ਪਗੜੀ ਸੰਭਾਲ ਜੱਟਾ,
ਪਗੜੀ ਸੰਭਾਲ ਉਏ"

ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ 14 ਸਤੰਬਰ 1919, ਨੂੰ ਹੋਈ। ਇਸ ਜਥੇਬੰਦੀ ਨੇ ਬਹਾਦਰਾਂ ਵਾਂਗੂ ਕਿਸਾਨਾਂ ਦੇ ਹਿਤਾਂ ਲਈ ਲੜਾਈਆਂ ਲੜੀਆਂ। ਸਰਦਾਰ ਊਧਮ ਸਿੰਘ ਨਾਗੋਕੇ,

ਗਿਆਨੀ ਕਰਤਾਰ ਸਿੰਘ ਅਤੇ ਹੋਰ ਕਈ ਆਗੂਆਂ ਨੇ ਲਾਇਲਪੁਰ ਦੀਆਂ ਬਾਰਾਂ ਵਿਚ ਕਿਸਾਨਾਂ ਦੇ ਆਬਿਆਨੇ ਦੀਆਂ ਐਜੀਟੇਸ਼ੰਜ ਲੜੀਆਂ। ਬੀਕਾਨੇਰ ਵਿਚ ਪੰਜਾਬ ਦੇ ਕਿਸਾਨਾਂ ਨੇ, ਸਰਦਾਰ ਦਰਬਾਰਾ ਸਿੰਘ ਲਾਹੌਰ ਵਾਲੇ ਨੇ ਲੜਾਈਆਂ ਲੜੀਆਂ। ਪਿਛਵਾੜੇ ਵਲ ਇਸ ਲਈ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਹੁਣ ਹਿੰਦੁਸਤਾਨ ਦਾ ਸਾਰਾ ਪਲੈਨਿੰਗ ਪੈਟਰਨ ਕਿਸਾਨ ਓਰੀਏਂਟਿਡ ਨਹੀਂ ਹੈ ਬਲਕਿ ਇੰਡਸਟ੍ਰੀਜ਼ ਓਰੀਏਂਟਿਡ ਹੈ। ਸਾਰੇ ਦੇਸ਼ ਦੀ ਇਕਾਨੋਮੀ ਸ਼ਹਿਰੀ ਅਧਾਰ ਤੇ ਚਲ ਰਹੀ ਹੈ। ਸ਼੍ਰੋਮਣੀ ਅਕਾਲੀ ਦਲ ਦੇ ਲੀਡਰਾਂ ਨੇ ਮਾਲੀਏ ਦੀ ਐਜੀਟੇਸ਼ੰਜ ਲਈ ਅੰਮ੍ਰਿਤਸਰ ਦੇ ਪੁਲ ਉੱਤੇ ਲਾਠੀਆਂ ਖਾਧੀਆਂ। ਉਸ ਜਥੇਬੰਦੀ ਦੇ ਮੈਂਬਰ ਦੇ ਤੌਰ ਤੇ, ਮੈਂ ਅਰਜ਼ ਕਰਾਂਗਾ, ਰਿਆਸਤੀ ਜੀ ਤੁਹਾਡੇ ਬਜ਼ੁਰਗ ਵੀ ਬਹਾਵਲਪੁਰ ਦੀ ਰਿਆਸਤ ਦੇ ਨਵਾਬ ਦੇ ਖਲਾਫ ਕਿਸਾਨਾਂ ਦੇ ਹਿਤਾਂ ਲਈ ਲੜਾਈ ਲੜਦੇ ਰਹੇ। ਤੁਸੀਂ ਵੀ ਕਿਸਾਨ ਦੀ ਹਿਮਾਇਤ ਕਰੋਗੇ ਅਤੇ ਕਦੀ ਵਿਰੋਧਤਾ ਨਹੀਂ ਕਰੋਗੇ।

ਇਹ ਮਤਾ ਪਾਸ ਹੋਵੇ ਜਾਂ ਪਿਛਲੇ ਮਤੇ ਵਾਂਗ ਵਿਦਡਰਾ ਹੋ ਜਾਵੇ ਮੈਂ ਤਾਂ ਇਹ ਚਾਹੁੰਦਾ ਹਾਂ ਕਿ ਸਰਕਾਰ ਦਾ ਧਿਆਨ ਇਸ ਪਾਸੇ ਵਲ ਦਿਵਾਇਆ ਜਾਏ ਕਿ ਲੋਕਾਂ ਦੇ ਹਿਤਾਂ ਦੀਆਂ ਗਲਾਂ ਦੇਸ਼ ਦੇ ਹਿਤ ਦੀਆਂ ਗਲਾਂ ਹਨ। ਪਿਛਲੀ ਵਾਰੀ ਜਦੋਂ ਫਰੰਟ ਸਰਕਾਰ ਸੀ ਅਤੇ ਸਰਦਾਰ ਗੁਰਨਾਮ ਸਿੰਘ ਜੀ ਮੁੱਖ ਮੰਤਰੀ ਸਨ ਉਸ ਵਜ਼ਾਰਤ ਵਿਚ ਸ਼੍ਰੋਮਣੀ ਅਕਾਲੀ ਦਲ, ਸਰਦਾਰ ਬਾਬੂ ਸਿੰਘ ਦੀ ਕਮਿਊਨਿਸਟ ਪਾਰਟੀ, ਜਨ ਸੰਘ ਵਾਲੇ ਸਨ। ਕਾਂਗਰਸ ਦੇ ਵੀਹ ਸਾਲ ਦੇ ਫੋਕੇ ਨਾਅਰਿਆਂ ਨਾਲ, ਉਹ ਲੋਕ ਆਖਿਆ ਕਰਦੇ ਸਨ ਕਿਸਾਨਾਂ ਨੂੰ ਮਾਲੀਆ ਮਾਫ ਕਰਾਂਗੇ, ਤਿੰਨ ਜਨਰਲ ਇਲੈਕਸ਼ੰਜ਼ ਵਿਚ ਝੂਠੇ ਲਾਰੇ ਲਗਾਉਂਦੇ ਰਹੇ ਜਿਵੇਂ ਕਿ ਹੁਣ ਨਜ਼ਰ ਆਉਂਦਾ ਹੈ "ਮਾਂ ਨਾਲੋਂ ਹੇਜਲੀ ਫਫੇ ਕੁਟਣੀ।"

ਇਹ ਚੀਜ਼ਾਂ ਪ੍ਰੈਕਟੀਕਲ ਸ਼ੇਪ ਵਿਚ ਉਦੋਂ ਆਈਆਂ ਜਦੋਂ ਕਿ ਫਰੰਟ ਸਰਕਾਰ (ਤਿੰਨੇ ਪਾਰਟੀਆਂ) ਨੇ ਕਿਸਾਨ ਨੂੰ ਇਹ ਰਿਆਇਤ ਦਿਤੀ ਸੀ ਅਤੇ ਕਿਹਾ ਸੀ ਕਿ "ਤੇਰੇ ਨਾਲ ਹੋ ਰਹੀ ਡਿਸਕ੍ਰਿਮੀਨੇਸ਼ਨ ਨੂੰ ਦੂਰ ਕਰਾਂਗੇ।"

ਅਸੀਂ ਇਹ ਸਮਝਦੇ ਹਾਂ ਕਿ ਕਿਸ ਤਰ੍ਹਾਂ ਹਾੜ੍ਹ ਦੀਆਂ ਧੁਪਾਂ ਵਿਚ ਕਿਸਾਨ ਮਰਦਾ ਹੈ। ਸਿਆਲ ਦੇ ਮੌਸਮ ਵਿਚ ਪੋਹ ਮਾਘ ਦੇ ਮਹੀਨਿਆਂ ਵਿਚ ਸਰਦੀ ਸਹਿੰਦਾ ਹੈ ਅਤੇ ਆਪਣੇ ਬਾਲ ਬਚਿਆਂ ਦਾ ਖਿਆਲ ਨਾ ਰਖਦਾ ਹੋਇਆ ਦੇਸ਼ ਦੇ ਹਿਤਾਂ ਲਈ ਤਪੱਸਿਆ ਕਰਦਾ ਹੈ। ਇਨ੍ਹਾਂ ਚੀਜ਼ਾਂ ਨੂੰ ਮਹਿਸੂਸ ਕਰਦੇ ਹੋਏ ਸਰਦਾਰ ਗੁਰਨਾਮ ਸਿੰਘ ਨੇ, ਫਰੰਟ ਦੀ ਸਰਕਾਰ ਨੇ ਹਿੰਦੁਸਤਾਨ ਦੀ ਹਿਸਟਰੀ ਵਿਚ ਪਹਿਲੀ ਵੇਰੀ, ਕਿਸਾਨ ਦਾ ਪੰਜ ਸਟੈਂਡਰਡ ਏਕੜ ਦਾ ਮਾਲੀਆ ਮਾਫ ਕੀਤਾ। ਇਨ੍ਹਾਂ ਸਾਰੇ ਹਾਲਾਤ ਨੂੰ ਵੇਖਦੇ ਹੋਏ, ਕਿਸਾਨਾਂ ਦੇ ਹਿਤਾਂ ਨੂੰ ਵੇਖਦੇ ਹੋਏ, ਦਿੱਲੀ ਵਿਚ ਹੋਈ ਚੀਫ਼ ਮਨਿਸਟਰਜ਼ ਅਤੇ ਫੂਡ ਮਨਿਸਟਰਜ਼ ਦੀ ਕਾਨਫਰੰਸ ਵਿਚ ਪੰਜਾਬ ਦੇ ਚੀਫ ਮਨਿਸਟਰ ਨੇ ਆਪਣੇ ਵਲੋਂ ਪੂਰੇ ਜ਼ੋਰ ਨਾਲ ਕਿਸਾਨਾਂ ਦੇ ਹਿਤਾਂ ਦੀ ਰਖਿਆ ਕਰਦੇ ਹੋਏ ਕੇਸ ਪੇਸ਼ ਕੀਤਾ ਹੈ। ਇਹ ਵੀ ਕਿਹਾ ਗਿਆ ਕਿ ਕਿਸਾਨਾਂ ਨੂੰ ਵੈਲਥ ਟੈਕਸ, ਇਨਕਮ ਟੈਕਸ ਦੇ ਝਗੜੇ ਵਿਚ ਨਾ ਪਾਇਆ ਜਾਏ, ਲਿਖਾ ਪੜ੍ਹੀ ਦੇ ਝਗੜੇ ਵਿਚ ਨਾ ਪਾਇਆ ਜਾਏ। ਮਾਲੀਏ ਵਿੱਚ ਇਨ੍ਹਾਂ ਨੂੰ ਰਿਆਇਤਾਂ ਦਿਤੀਆਂ ਜਾਣ। ਵਧੇਰੇ ਟਰੈਕਟਰ ਸਪਲਾਈ ਕੀਤੇ ਜਾਣ। ਇਹੋ ਜਿਹੀਆਂ ਕਿਸਾਨਾਂ ਦੇ ਹਿਤਾਂ ਦੀਆਂ ਗਲਾਂ ਕਰਦੇ ਹੋਏ ਮੁਖ ਮੰਤਰੀ ਨੇ ਉਥੇ ਕੇਸ ਪੇਸ਼ ਕੀਤਾ ਸੀ।

ਅਮਰੀਕਾ ਵਿਚ ਲਾਲ ਟੋਪੀ ਵਾਲੇ ਕਿਸਾਨ ਆਪਣੀ ਖੇਤੀ ਛਡ ਕੇ ਜਦੋਂ ਕੋਰਟ ਵਿਚ ਜਾਂਦੇ ਹਨ ਤਾਂ ਅੰਦਾਲਤ ਵਿਚ ਉਨ੍ਹਾਂ ਨੂੰ ਪਹਿਲ ਤੇ ਪ੍ਰੈਫਰੈਂਸ ਦਿਤੀ ਜਾਂਦੀ ਹੈ। ਇਥੇ ਹਿੰਦੁਸਤਾਨ, ਪੰਜਾਬ ਦੀਆਂ ਅਦਾਲਤਾਂ ਵਿਚ ਹਾਲਤ ਇਹ ਹੈ ਕਿ ਕਿਸਾਨ ਨੂੰ, ਉਸ ਦੇ ਖੇਤੀ ਦੇ ਕੰਮ ਤੋਂ ਗੈਰ-ਹਾਜ਼ਰ ਰਖਕੇ,

[ਸਰਦਾਰ ਗੁਰਮੀਤ ਸਿੰਘ]

ਸਵੇਰ ਤੋਂ ਸ਼ਾਮ ਤਕ ਕੋਰਟ ਵਿਚ ਖੜ੍ਹਾ ਰਖਦੇ ਹਨ ਅਤੇ ਕੇਸਾਂ ਵਿਚ ਸ਼ਾਮ ਨੂੰ ਹੋਰ ਤਾਰੀਖ ਪਾ ਦਿਤੀ ਜਾਂਦੀ ਹੈ। ਇਸੇ ਤਰ੍ਹਾਂ ਦਾ ਸਲੂਕ ਕਿਸਾਨ ਨਾਲ ਦਫਤਰਾਂ ਵਿਚ ਹੁੰਦਾ ਹੈ। ਚਾਹੀਦਾ ਇਹ ਹੈ ਕਿ ਕੋਰਟਾ ਅਤੇ ਦਫਤਰਾਂ ਦੇ ਕੰਮਾਂ ਵਿਚ ਕਿਸਾਨਾਂ ਨੂੰ ਪਹਿਲ ਤੇ ਪ੍ਰੈਫਰੈਂਸ ਅਤੇ ਟਾਪ ਪ੍ਰਾਇਰਟੀ ਦਿੱਤੀ ਜਾਵੇ ਤਾਂ ਜੋ ਕਿਸਾਨ ਇਸ ਕਾਬਲ ਹੋ ਸਕੇ ਕਿ ਉਹ ਵਧ ਤੋਂ ਵਧ ਸਮਾਂ ਆਪਣੇ ਖੇਤੀ ਦੇ ਕੰਮਾਂ ਵਿਚ ਲਗਾ ਸਕੇ ਅਤੇ ਦੇਸ਼ ਦੀ ਤਰੱਕੀ ਵਲ ਪੂਰਾ ਹਿੱਸਾ ਪਾ ਸਕੇ। ਫਰੰਟ ਸਰਕਾਰ ਨੇ ਆਕੇ ਇਸ ਭਾਵਨਾ ਨੂੰ ਸਮਝਿਆ ਹੈ ਅਤੇ ਪਹਿਲੀ ਵੇਰ ਹੀ ਸੈਂਟਰਲ ਪਲੈਨਿੰਗ ਕਮਿਸ਼ਨ, ਜੋ ਕਿ ਕਾਂਗਰਸ ਸਰਕਾਰ ਦਾ ਬਣਾਇਆ ਹੋਇਆ ਹੈ, ਉਸ ਦੀ ਪਾਲਿਸੀ ਦੇ ਖਿਲਾਫ ਬਗਾਵਤ ਕੀਤੀ। ਇਹ ਪਾਲਿਸੀ ਇੰਡਸਟਰੀ ਉਰੀਏਂਟਿਡ ਆਰਥਕਤਾ ਹੈ। ਇਹ ਕਮਿਸ਼ਨ ਇੰਡਸਟ੍ਰੀਜ਼ ਵਾਲਿਆਂ ਦੀ ਵਿਚਾਰ ਧਾਰਾ ਨਾਲ ਪਾਲਿਸੀ ਬਣਾਉਂਦਾ ਹੈ।

ਪਿਛਲੀ ਵੇਰੀ ਫਰੰਟ ਸਰਕਾਰ ਨੇ ਭਾਰਤ ਦੀ ਸਰਕਾਰ ਤੇ ਜ਼ੋਰ ਦਿਤਾ ਕਿ ਅਨਾਜ ਦੇ ਮੁਲ 72-00 ਰੁਪਏ ਦੀ ਬਜਾਏ 85-00 ਰੁਪਏ ਮੁਕੱਰਰ ਕੀਤੇ ਜਾਣ। ਹਿੰਦੁਸਤਾਨ ਦੇ ਲੋਕਾਂ ਨੂੰ ਵਿਸ਼ਵਾਸ ਨਹੀਂ ਆ ਸਕਦਾ ਕਿ ਸਾਰਾ ਸਾਲ ਅਨਾਜ ਦੇ ਭਾ ਇਕੋ ਰਹਿਣਗੇ। ਗਰਮੀਆਂ ਵਿਚ ਹੋਰ ਭਾ ਹੁੰਦੇ ਹਨ ਅਤੇ ਸਰਦੀਆਂ ਵਿਚ ਹੋਰ ਭਾ ਹੁੰਦੇ ਹਨ। ਕਿਸਾਨ ਦੇ ਵੇਚਣ ਵੇਲੇ ਕਣਕ ਦੇ ਭਾ ਸਸਤੇ ਅਤੇ ਕਿਸਾਨ ਵਲੋਂ ਬੀਜ ਆਦਿ ਦੀ ਖਰੀਦ ਵੇਲੇ ਕਣਕ ਦੇ ਭਾ ਮਹਿੰਗੇ ਹੁੰਦੇ ਹਨ।

ਐਗਰੀਕਲਚਰਲ ਰਾਇਲ ਕਮਿਸ਼ਨ 1928 ਵਿਚ ਬਣ ਗਿਆ ਸੀ। ਉਸ ਦੇ ਚੇਅਰਮੈਨ ਦੀ ਰਿਪੋਰਟ ਅਨੁਸਾਰ ਵਾਧਾ ਘਾਟਾ ਕੀਮਤ ਵਿਚ ਹੁੰਦਾ ਰਹਿੰਦਾ ਹੈ ਜੋ ਕਿਸਾਨ ਨੂੰ ਮਿਲਦੀ ਹੈ ਤੇ ਕਿਸਾਨ ਨੂੰ 40 ਪ੍ਰਤੀ ਸੈਂਕੜਾ ਕੀਮਤ ਹੱਥ ਆਉਂਦੀ ਹੈ। ਬਾਕੀ ਦੀ ਮੰਡੀ ਵਿਚ ਟੈਕਸ ਰਾਹੀਂ ਅਤੇ ਕੁਝ ਪ੍ਰਾਈਸਿਜ਼ ਦੀ ਫਲਕਚੂਏਸ਼ਨ ਰਾਹੀਂ ਜ਼ਾਇਆ ਹੋ ਜਾਂਦੀ ਹੈ।

ਕਿਸਾਨ ਦੀ ਰੀਟੇਨਿੰਗ ਤੇ ਉਡੀਕ ਸ਼ਕਤੀ ਨਹੀਂ ਹੈ ਕਿਉਂਕਿ ਉਸ ਨੇ ਆਪਣੇ ਬਾਲ ਬਚਿਆਂ ਦਾ ਅਤੇ ਹੋਰ ਘਰੇਲੂ ਖਰਚ ਕਰਨੇ ਹੁੰਦੇ ਹਨ ਜਿਸ ਸਬੰਧੀ ਉਸਨੂੰ ਕਣਕ ਮੰਡੀ ਵਿਚ ਲਿਜਾਣੀ ਪੈਂਦੀ ਹੈ ਪਰ ਪ੍ਰਾਈਸਿਜ਼ ਦੀ ਫਲਕਚੂਏਸ਼ਨ ਵਾਧ ਘਾਟ ਹੋਣ ਕਰਕੇ ਉਸ ਨੂੰ ਬੜਾ ਘਾਟਾ ਉਠਾਉਣਾ ਪੈਂਦਾ ਹੈ। ਕਿਸਾਨ ਦੀ ਇਸ ਮਜਬੂਰੀ ਤੋਂ ਵਪਾਰੀ ਫਾਇਦਾ ਉਠਾਉਂਦੇ ਹਨ। ਇਹ ਵਪਾਰੀ ਲੋਕ ਕਿਸਾਨਾਂ ਦੀ ਲੁਟ ਕਸੁਟ ਕਰਦੇ ਹਨ। ਇਸ ਸਬੰਧ ਵਿਚ ਸਰਦਾਰ ਅਜੀਤ ਸਿੰਘ ਦਾ ਨਾਅਰਾ ਹੈ—

"ਪਗੜੀ ਸੰਭਾਲ ਜੱਟਾ
ਪਗੜੀ ਸੰਭਾਲ ਓਏ"

ਇਹ ਨਾਅਰਾ ਬਿਲਕੁਲ ਢੁਕਦਾ ਹੈ। ਇਥੇ ਟਰੇਡਰਜ਼ ਦੇ ਇੰਟਰੈਸਟ ਨੂੰ ਮੁੱਖ ਰਖਿਆ ਜਾਂਦਾ ਹੈ। ਦੇਸ਼ ਦੇ ਵਪਾਰੀ ਕਿਸਾਨਾਂ ਤੋਂ ਸਸਤਾ ਅਨਾਜ ਲੈਕੇ ਮਹਿੰਗੇ ਭਾ ਤੇ ਵੇਚਦੇ ਹਨ। ਇਕ ਸ਼ਾਇਰ ਨੇ ਕਿਹਾ ਹੈ—

"ਚੋਂਦੀ ਖਰੀਦੀ ਕਣਕ ਜਿਥੇ ਪੈਂਤੀਆਂ ਦਾ ਮਾਲ ਹੈ
ਕੋਈ ਕਿਤੇ ਵੇਂਹਦਾ ਨਹੀਂ ਕਿ ਦੇਸ਼ ਦਾ ਕੀ ਹਾਲ ਹੈ"

ਇਥੇ ਮਿਸਾਲਾਂ ਹਨ 14-14 ਰੁਪਏ ਕਿਸਾਨਾਂ ਤੋਂ ਕਣਕ ਲੈ ਕੇ ਫਿਰ 35 ਰੁਪਏ ਵਿਚ ਦਿਤੀ ਸੀ। ਐਗਰੀਕਲਚਰ ਪ੍ਰਾਈਸ ਕਮਿਸ਼ਨ ਦੀ ਰਿਪੋਰਟ ਦੇ ਬਾਵਜੂਦ ਫਰੰਟ ਦੀ ਸਰਕਾਰ ਨੇ, ਚੇਅਰਮੈਨ

ਸਾਹਿਬ, ਪਹਿਲੀ ਵਾਰ ਇਸ ਪ੍ਰੰਪਰਾ ਨੂੰ ਆਉਂਦਿਆਂ ਸਾਰ ਹੀ ਬਦਲਿਆ ਅਤੇ ਅਨਾਜ ਦੇ ਭਾਅ ਸਾਰਾ ਸਾਲ ਇਕੋ ਰਖੇ। ਗਰੀਬਾਂ ਨੂੰ ਅਤੇ ਹਰੀਜਨਾਂ ਨੂੰ ਇਕੋ ਭਾਅ ਤੇ ਸਾਰਾ ਸਾਲ ਕਣਕ ਦਿਤੀ ਗਈ। ਗਿੱਲ ਸਰਕਾਰ ਦੇ ਖ਼ਿਲਾਫ ਮੈਮੋਰੈਂਡ ਵਿਚ, ਕੁਰਪਸ਼ਨ ਔਰ ਉਨ੍ਹਾਂ ਦੇ ਖਿਲਾਫ, ਉਨ੍ਹਾਂ ਦੇ ਵਿਰੁੱਧ ਜੋ ਚਾਰਜਿਜ਼ ਸਨ, ਜੋ ਕੁਝ ਉਸ ਵੇਲੇ ਉਨ੍ਹਾਂ ਉਪਰਾਲੇ ਕੀਤੇ, ਦਰਜ ਹਨ। ਗਿੱਲ ਸਰਕਾਰ ਦੇ ਵੇਲੇ ਕਿਸਾਨਾਂ ਦੀ ਜੋ ਹਾਲਤ ਸੀ, ਉਸ ਵੇਲੇ ਕਿਸਾਨ ਨੂੰ 8 ਰੁਪਏ ਭਾਅ ਘਟ ਦਿਤਾ ਗਿਆ। ਦੂਸਰੇ ਪਾਸੇ ਗਰੀਬ ਹਰੀਜਨਾਂ ਨੂੰ ਇਨ੍ਹਾਂ ਇਲੈਕਸ਼ਨਾਂ ਦੇ ਮਹੀਨਿਆਂ ਵਿਚ ਜਨਵਰੀ ਔਰ ਫਰਵਰੀ ਵਿਚ ਡਿਉਢੀ ਕੀਮਤ ਤੇ ਆਟਾ ਸਪਲਾਈ ਹੁੰਦਾ ਰਿਹਾ। (ਸਰਦਾਰ ਨਰਿੰਦਰ ਸਿੰਘ ਵਲੋਂ ਵਿਘਨ) ਰਾਜਾ ਸਾਹਿਬ, ਇਸ ਗੱਲ ਲਈ ਜੇ ਸ਼ੱਕ ਹੋਵੇ ਤਾਂ ਭਾਵਾਂ ਦੀ ਲਿਸਟ ਮੰਗਵਾ ਲਈ ਜਾਵੇ। ਫਰੰਟ ਦੀ ਸਰਕਾਰ ਨੇ ਗਰੀਬ ਹਰੀਜਨਾਂ ਨੂੰ ਇਕੋ ਭਾਅ ਸਾਰਾ ਸਾਲ ਆਟਾ ਦਿਤਾ। ਕਾਂਗਰਸੀ ਭਰਾ ਜਾਣਦੇ ਹਨ। ਇਨ੍ਹਾਂ ਨੇ ਉਸ ਸਰਕਾਰ ਦੀ ਮਦਦ ਕੀਤੀ ਸੀ ਜਿਹੜੀ ਗਰੀਬਾਂ ਲਈ ਅਨਾਜ ਮਹਿੰਗਾ ਕਰਨ ਵਾਲੀ ਸੀ। ਇਸ ਲਈ ਕਾਂਗਰਸ ਦੇ ਵਡੇ ਵਡੇ ਲੀਡਰ ਹਾਰ ਗਏ ਹਨ। (ਤਾੜੀਆਂ) (ਵਿਘਨ) ਸੋ, ਚੇਅਰਮੈਨ ਸਾਹਿਬ, ਫਰੰਟ ਦੀ ਸਰਕਾਰ ਨੇ ਸਾਰਾ ਸਾਲ ਇਕੋ ਭਾਅ ਤੇ ਅਨਾਜ ਦਿੱਤਾ। ਅੱਜ, ਚੇਅਰਮੈਨ ਸਾਹਿਬ, ਟਰੈਕਟਰ ਦਾ ਡੀਜ਼ਲ ਮਹਿੰਗਾ ਹੋ ਗਿਆ ਹੈ, ਬੀਜ ਮਹਿੰਗੇ ਹੋ ਗਏ ਹਨ, ਖਾਦਾਂ ਮਹਿੰਗੀਆਂ ਹੋ ਗਈਆਂ ਹਨ। ਜ਼ਮੀਨ ਵਿਚ ਪੈਣ ਵਾਲੇ ਇਨ ਪੁੱਟਸ ਸਭ ਮਹਿੰਗੇ ਹੋ ਗਏ ਹਨ। ਉਨ੍ਹਾਂ ਨੂੰ ਮੱਦੇ ਨਜ਼ਰ ਰਖ ਕੇ, ਕਾਸਟ ਆਫ ਪਰੋਡਕਸ਼ਨ ਨੂੰ ਮੱਦੇ ਨਜ਼ਰ ਰਖ ਕੇ 8-9 ਰੁਪਏ ਕੁਇੰਟਲ ਭਾਅ ਵਧਾਇਆ ਜਾਣਾ ਚਾਹੀਦਾ ਹੈ। ਇਨ੍ਹਾਂ ਦੀ ਸਹਾਇਤਾ ਕਰਦੇ ਹੋਏ ਵੇਖ ਕੇ ਹਰਿਆਣਾ ਦੇ ਮੁੱਖ ਮੰਤਰੀ ਨੇ ਵੀ ਹਮਾਇਤ ਕੀਤੀ ਹੈ, ਮਹਾਰਾਸ਼ਟਰ ਵਾਲਿਆਂ ਨੇ ਵੀ ਹਮਾਇਤ ਕੀਤੀ ਹੈ। ਉਨ੍ਹਾਂ ਨੇ ਇਸ ਗੱਲ ਦੀ ਤਾਈਦ ਕੀਤੀ ਹੈ ਕਿ ਭਾਅ ਵਧਾਏ ਜਾਣ। ਇਸ ਲਈ ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਇਸ ਗੱਲ ਲਈ ਵਧਾਈ ਦੇਣਾ ਚਾਹੁੰਦਾ ਹਾਂ ਕਿ ਪਹਿਲੀ ਵਾਰ ਉਨ੍ਹਾਂ ਨੇ ਇਹ ਕੋਸ਼ਿਸ਼ ਕੀਤੀ ਹੈ। ਸਾਡੀ ਸਟੇਟ ਦੇ ਮੁੱਖ ਮੰਤਰੀ ਨੇ ਦਲੇਰੀ ਨਾਲ ਹਿੰਦੁਸਤਾਨ ਦੀ ਸਰਕਾਰ ਦੇ ਅਗੇ ਆਖਿਆ ਕਿ ਤੁਸੀਂ ਕਿਸਾਨ ਨੂੰ ਅਨਾਜ ਦੇ ਭਾਅ ਚੰਗੇ ਦਿਉ ਨਹੀਂ ਤਾਂ ਅਨਾਜ ਦਾ ਸੰਕਟ ਦੂਰ ਨਹੀਂ ਹੋਵੇਗਾ। ਇਸ ਲਈ ਚੰਗੇ ਭਾਅ ਕਿਸਾਨ ਨੂੰ ਮਿਲਣੇ ਚਾਹੀਦੇ ਹਨ।

10 ਏਕੜ ਦੇ ਮਾਲੀਏ ਬਾਰੇ ਕਾਮਰੇਡ ਬਾਬੂ ਸਿੰਘ ਜੀ ਨੇ ਜੋ ਰੈਜ਼ੋਲਿਊਸ਼ਨ ਲਿਆਂਦਾ ਹੈ, ਇਸ ਨਾਲ ਕਿਸਾਨ ਦਾ ਕੁਝ ਨਹੀਂ ਬਣ ਸਕਦਾ, ਸਗੋਂ ਉਸ ਨੂੰ ਚੰਗੇ ਭਾਅ ਦਿਤੇ ਜਾਣ। 5 ਏਕੜ ਦਾ ਮਾਲੀਆ ਮੁਆਫ ਕਰਨ ਨਾਲ ਕੁਝ ਨਹੀਂ ਬਣ ਸਕਦਾ। ਉਹ 5 ਸਟੈਂਡਰਡ ਏਕੜ, ਚੇਅਰਮੈਨ ਸਾਹਿਬ, ਕਈ ਥਾਈਂ 15 ਆਰਡੀਨਰੀ ਏਕੜ ਵੀ ਬਣ ਗਏ ਹਨ ਅਤੇ ਕਈ ਕਈ ਥਾਵਾਂ ਤੇ 10 ਆਰਡੀਨਰੀ ਏਕੜ ਵੀ ਬਣ ਗਏ ਹਨ। ਇਸ ਨਾਲ ਕਿਸਾਨ ਦੀ ਸਹਾਇਤਾ ਨਹੀਂ ਹੋਵੇਗੀ। ਸਗੋਂ ਦਿੱਲੀ ਦੀ ਸਰਕਾਰ ਤੇ ਜ਼ੋਰ ਪਾਇਆ ਜਾਵੇ ਕਿ ਕਿਸਾਨ ਤੇ ਜੋ ਟੈਕਸ, ਇਨਕਮ ਟੈਕਸ ਆਦਿ ਲਾਉਣ ਦੀਆਂ ਤਜਵੀਜ਼ਾਂ ਹਨ ਉਨ੍ਹਾਂ ਨੂੰ ਡਰਾਪ ਕੀਤਾ ਜਾਵੇ। ਕਾਸਟ ਆਫ ਪਰੋਡੱਕਸ਼ਨ ਨੂੰ ਅਤੇ ਡੈਪਰੀਸੀਏਸ਼ਨ ਆਫ ਲੈਂਡ ਤੇ ਡੈਪਰੀਸੀਏਸ਼ਨ ਆਫ Bullock Power ਦੇਖ ਕੇ, ਮੈਕੇਨਾਈਜ਼ਡ ਫਾਰਮਿੰਗ ਨੂੰ ਮੱਦੇ ਨਜ਼ਰ ਰਖਦਿਆਂ ਹੋਇਆ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕਿਸਾਨ ਨੂੰ ਰਿਮਿਊਨਰੇਟਿਵ ਤੇ ਫੇਅਰ ਪਰਾਈਸ ਦੇਣ। ਜੇ ਨਾ ਦੇਣਗੇ ਤਾਂ ਜਿਹੜੇ ਟੈਲੈਂਟਿਡ ਫਾਰਮਰ, ਜੋ ਪਰਾਗ੍ਰੈਸਿਵ ਗਰੋਅਰਜ਼ ਹਨ ਉਹ ਡਿਸਕਰੇਜ ਹੋ ਜਾਣਗੇ ਅਤੇ ਜ਼ਿਆਦਾ ਅਨਾਜ ਪੈਦਾ ਜੇ ਨਾ ਕਰਨਗੇ ਤਾਂ ਅਨਾਜ ਦਾ ਸੰਕਟ ਦੂਰ ਨਹੀਂ ਹੋ ਸਕਦਾ। ਇਸ ਲਈ ਉਸ ਦੀ ਸਹਾਇਤਾ ਲਈ ਵੱਧ ਤੋਂ ਵੱਧ ਸਾਧਨ ਸੋਚੇ ਜਾਣ।

prisoners who then climbed on the roof-tops and joined in the general assault on any who dared approach them.

ਇਸ ਤੇ ਨੁਕਤਾ ਇਹ ਹੈ ਕਿ ਜਾਂ ਤਾਂ ਰੂਫ ਵਾਲੀ ਕਹਾਣੀ ਗਲਤ ਹੈ ਤੇ ਜੇਕਰ ਉਹ ਦਰੁਸਤ ਹੈ ਤਾਂ ਪੁਲਿਸ ਦੀ ਕੋਤਾਹੀ ਪਰਤੱਖ ਦਿਸਦੀ ਹੈ। ਕਿਉਂਕਿ ਸਟ੍ਰੈਟੇਜਿਕ ਪੁਆਇੰਟ ਰੂਫ ਸੀ ਤੇ ਰੂਫ ਨੂੰ ਕਬਜ਼ੇ ਵਿਚ ਸਾਰਿਆਂ ਤੋਂ ਪਹਿਲਾਂ ਕਰਨਾ ਚਾਹੀਦਾ ਸੀ, ਪਰ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਭਾਰੀ ਕੋਤਾਹੀ ਹੈ ਅਤੇ ਇਹ ਕੋਤਾਹੀ ਸਹਿਵਨ ਨਹੀਂ ਜਾਣ ਬੁਝ ਕੇ ਕੀਤੀ ਗਈ ਹੈ ਅਤੇ ਇਸ ਲਈ ਕੀਤੀ ਗਈ ਹੈ ਕਿ ਪੁਲਿਸ ਅਤੇ ਜੇਲ੍ਹ ਅਧਿਕਾਰੀਆਂ ਨੇ ਸਰਕਾਰ ਤੋਂ ਇਹ ਫੈਸਲਾ ਪਹਿਲਾਂ ਹੀ ਕਰਵਾ ਲਿਆ ਹੋਇਆ ਸੀ ਕਿ ਕਿਉਂਕਿ ਜੇਲ੍ਹ ਐਡਮਿਨਸਟ੍ਰੇਸ਼ਨ ਨੂੰ ਇੰਨਡੀਪੈਂਡੈਂਟਲੀ ਕੰਮ ਨਹੀਂ ਸੀ ਕਰਨ ਦਿਤਾ ਜਾਂਦਾ ਅਤੇ ਕੋਈ ਸ੍ਰੀਮਾਨ ਗੁੱਸੇ ਨਾ ਹੋ ਜਾਵੇ ਅਤੇ ਜੇਕਰ ਕੋਈ ਗੁੱਸੇ ਹੋ ਗਿਆ ਤਾਂ ਨੌਕਰੀ ਤੋਂ ਛੁਟੀ ਹੋ ਜਾਵੇਗੀ, ਇਸ ਲਈ ਉਨ੍ਹਾਂ ਨੇ ਸਰਕਾਰ ਨਾਲ ਇਸ ਗੱਲ ਦਾ ਫੈਸਲਾ ਕਰ ਲਿਆ ਅਤੇ ਕਿਹਾ ਕਿ ਸਾਡੇ ਨਾਲ ਪਹਿਲਾਂ ਹੀ ਇਸ ਗੱਲ ਦਾ ਫੈਸਲਾ ਕਰ ਲਓ ਕਿ ਕੋਈ ਐਕਸ਼ਨ ਸਾਡੇ ਖਿਲਾਫ ਨਹੀਂ ਲਿਆ ਜਾਵੇਗਾ ਅਤੇ ਕੋਈ ਜੁਡੀਸ਼ਲ ਇਨਕੁਆਇਰੀ ਨਹੀਂ ਕੀਤੀ ਜਾਵੇਗੀ। ਇਸ ਸਰਕਾਰ ਨੇ ਇਹ ਫੈਸਲਾ ਉਨ੍ਹਾਂ ਨੂੰ ਦੇ ਦਿਤਾ।

(ਇਕ ਮੈਂਬਰ : ਤੁਹਾਡੇ ਸਾਹਮਣੇ ਕਪਤਾਨ ਸਾਹਿਬ ਦਿਤਾ)

ਜੇਕਰ ਇਸ ਤਰ੍ਹਾਂ ਦਾ ਫੈਸਲਾ ਮੇਰੇ ਸਾਹਮਣੇ ਦਿਤਾ ਹੁੰਦਾ ਤਾਂ ਮੈਂ ਉਨ੍ਹਾਂ ਨੂੰ ਰੋਕਦਾ ਨਾ।

(ਮੁੱਖ ਮੰਤਰੀ ਨਜੂਮੀ : ਬਣ ਗਏ ਹੋ) (ਵਿਘਨ)

ਮੈਂ ਨਜੂਮੀ ਨਹੀਂ ਜੱਜ ਸਾਹਿਬ, ਪਰ ਮੈਨੂੰ ਇਸ ਗੱਲ ਦਾ ਪਤਾ ਹੈ ਅਤੇ ਵਾਕਿਆਤ ਇਹ ਦੱਸਦੇ ਹਨ ਕਿ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਗੱਲ ਕਹੀ ਗਈ ਕਿ ਤੁਹਾਡੇ ਖਿਲਾਫ ਕੋਈ ਜੁਡੀਸ਼ਲ ਇਨਕੁਆਇਰੀ ਨਹੀਂ ਕਰਾਈ ਜਾਵੇਗੀ। ਫਿਰ ਦੀਦਾ-ਦਾਨਿਸਤਾ ਜਾਣ ਬੁਝ ਕੇ ਉਥੇ ਇਕ ਉਸ ਆਦਮੀ ਨੂੰ ਭੇਜਿਆ ਗਿਆ, ਜਿਹੜਾ ਕਿ ਆਪਣੇ ਇਕ ਆਦਮੀ ਦੀ ਸਾਢੇ ਤਿੰਨ ਸਾਲ ਦੀ ਕੈਦ ਦੀ ਸਜ਼ਾ ਮਾਫ ਕਰਵਾਉਣਾ ਚਾਹੁੰਦਾ ਸੀ ਇਸ ਐਮਿਸਰੀ ਦਾ ਨਾਮ ਬਸਤਾ ਬੇ ਵਿਚ ਦਰਜ ਹੈ। ਮੈਂ ਕਿਸੇ ਜ਼ਾਤੀ ਰੰਜਸ਼ ਨਾਲ ਨਹੀਂ ਕਹਿੰਦਾ। ਕਈ ਪੋਲੀਟੀਕਲ ਆਦਮੀਆਂ ਦੇ ਨਾਮ ਬਸਤਾ ਬੇ ਵਿਚ ਸਨ। ਇਕ ਵੇਰ ਆਸਫ ਅਲੀ ਦਾ ਨਾਮ ਵੀ ਬਸਤਾ ਬੇ ਵਿਚ ਰਖਿਆ ਗਿਆ ਸੀ। ਇਸ ਇਮੀਸਰੀ ਨੂੰ ਬਸਤਾ ਬੇ ਵਿਚੋਂ ਕੱਢਣ ਦੀ ਕੋਸ਼ਿਸ਼ ਵੀ ਕੀਤੀ ਗਈ ਪਰ ਇਹ ਇਨ੍ਹਾਂ ਤੋਂ ਹੋ ਨਾ ਸਕਿਆ, ਕਿਉਂਕਿ ਇਸ ਦੀਆਂ ਫੋਟੋਸਟੈਟ ਕਾਪੀਆਂ ਸਾਡੇ ਪਾਸ ਸਨ। ਅਜਿਹੇ ਆਦਮੀ ਨੂੰ ਜੇਲ੍ਹ ਵਿਚ ਭੇਜਿਆ ਅਤੇ ਹਾਰਡੰਡ ਕੈਦੀਆਂ, ਕ੍ਰਿਮੀਨਲਾਂ ਨੂੰ ਕਿਹਾ ਕਿ ਮੈਂ ਤੁਹਾਨੂੰ ਰਿਹਾ ਕਰਵਾ ਦਿਆਂਗਾ ਅਤੇ ਇਹ ਕਿਹਾ ਕਿ ਦੋ ਤਿੰਨ ਤਿੰਨ ਸਾਲ ਪਹਿਲਾਂ ਇਨ੍ਹਾਂ ਨੂੰ ਰਿਹਾ ਕੀਤਾ ਜਾਵੇ। ਉਸ ਦਾ ਖਿਆਲ ਸੀ ਕਿ ਇਨ੍ਹਾਂ ਨੂੰ ਮੈਂ ਪੋਲੀਟੀਕਲ ਤੌਰ ਤੇ ਵਰਤਾਂਗਾ। ਪੋਲੀਟੀਕਲ ਕਤਲ ਵੀ ਕਰਵਾਏ ਜਾਂਦੇ ਨੇ ਅਤੇ ਕਤਲ ਹੁੰਦੇ ਰਹੇ ਨੇ, ਇਸ ਵਿਚ ਕੋਈ ਗੱਲ ਲੁਕਾਉਣ ਵਾਲੀ ਨਹੀਂ। ਤੁਹਾਨੂੰ ਆਪ ਨੂੰ ਭਾਵੇਂ ਕੋਈ ਫੇਲ੍ਹ ਕਿੰਨਾ ਹੀ ਬੁਰਾ ਕਿਉਂ ਨਾ ਲਗੇ ਪਰ ਜੇਲ੍ਹ ਵਿਚ ਰਹਿਣ ਵਾਲਿਆਂ ਕੈਦੀਆਂ ਲਈ ਇਹ ਸਭ ਕੁਝ ਸੰਭਵ ਹੋ ਸਕਦਾ ਹੈ। ਇਹ ਠੀਕ ਹੈ ਕਿ ਕਦੇ ਕਦੇ ਗੁੱਸੇ ਵਿਚ ਆ ਕੇ ਗਲਤ ਕਦਮ ਚੁਕ ਲੈਂਦੇ ਨੇ ਪਰ ਆਮ ਤੌਰ ਤੇ ਜਿਹੜੇ ਹਾਰਡੰਡ ਕ੍ਰਿਮੀਨਲ ਹੁੰਦੇ ਹਨ ਉਹ ਕਤਲ ਕਰ ਦੇਣ ਨੂੰ ਗੁਨਾਹ ਘਟ ਹੀ ਸਮਝਦੇ ਹਨ। ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦਾ ਪਰ ਇਹ ਗੱਲ ਸਿਰੇ ਨਾ ਚੜ੍ਹੀ। ਜੇਲ੍ਹ ਅਥਾਰਟੀਜ਼ ਨੇ ਜੋ ਕੁਝ ਕੀਤਾ ਇਹ ਕਲੀਅਰ ਕਟ ਆਰਡਰਜ਼ ਹੇਠਾਂ ਕੀਤਾ ਗਿਆ ਅਤੇ ਉਸ ਆਰਡਰ ਅਨੁਸਾਰ 27 ਨੂੰ ਐਕਸ਼ਨ ਲਿਆ ਗਿਆ। ਜੇਕਰ 7 ਮਾਰਚ ਨੂੰ ਹੀ ਸਖਤ ਐਕਸ਼ਨ ਲਿਆ ਜਾਂਦਾ ਤਾਂ ਉਹ ਕੈਦੀ ਢਿਲੇ ਪੈ ਜਾਂਦੇ ਅਤੇ ਇਸ ਮੌਕੇ ਤਕ ਨੌਬਤ ਨਾ ਆਉਂਦੀ।

ਫਿਰ ਇਥੇ ਹੀ ਬਸ ਨਹੀਂ 'ਸਟੇਟਸਮੈਨ' ਦੇ ਸਪੈਸ਼ਲ ਰੀਪ੍ਰੀਜੈਂਟੇਟਿਵ ਨੇ ਮੌਕੇ ਤੇ ਜਾ ਕੇ ਵੇਖਿਆ ਅਤੇ ਕਿਹਾ ਕਿ ਮੈਨੂੰ ਹੈਰਾਨੀ ਹੋਈ ਹੈ ਕਿ ਕੋਈ ਕਿਸੇ ਨੂੰ ਨਹੀਂ ਪਤਾ ਕਿ ਕਿੰਨੇ ਕਤਲ ਹੋਏ, ਕਿੰਨੇ ਜ਼ਖਮੀ ਹੋਏ। ਇਸ ਨੇ ਫਿਰੋਜ਼ਪੁਰ ਵਿਚ ਆਪ ਜਾ ਕੇ ਖਬਰ ਦਿਤੀ ਕਿ ਸਤ ਨਹੀਂ 12 ਕੈਦੀ ਮਰੇ ਹਨ, ਸਤ ਕੈਦੀਆਂ ਦਾ ਰੀਕਾਰਡ ਸ਼ੋ ਕਰਦਾ ਹੈ ਅਤੇ ਬਾਕੀ ਪੰਜ ਦੇ ਬਾਰੇ ਵਿਚ ਜੇਲ੍ਹ ਅਥਾਰਟੀਜ਼ ਨੇ ਇਹ ਕਿਹਾ ਹੈ ਕਿ ਜਦ 27 ਤਰੀਕ ਦਾ ਵਾਕਿਆ ਹੋਇਆ ਤਾਂ ਉਹ ਜੇਲ੍ਹ ਵਿਚੋਂ ਭਜ ਗਏ। (ਵਿਘਨ) ਇਨ੍ਹਾਂ ਨੂੰ ਮੇਰੇ ਤੇ ਸ਼ਾਇਦ ਇਤਬਾਰ ਨਹੀਂ। ਮੈਂ ਇਹ ਕਲਿਪਿੰਗਜ਼ ਸਭਾ ਦੀ ਮੇਜ਼ ਤੇ ਰਖਦਾ ਹਾਂ, ਇਹ ਚੀਫ ਮਨਿਸਟਰ ਸਾਹਿਬ ਆਪ ਵੇਖ ਲੈਣ। ਇਸ ਪ੍ਰੈਸ ਨੁਮਾਇੰਦੇ ਨੇ ਬੜਾ ਫੇਅਰ ਲਿਖਿਆ ਹੈ ਅਤੇ ਕਿਸੇ ਦੀ ਸਾਈਡ ਨਹੀਂ ਕੀਤੀ। ਇਹ ਹੈ ਵੀ ਠੀਕ ਕਿ ਕੌਣ ਦੱਸ ਸਕਦਾ ਹੈ ਕਿ ਸਤ ਕਤਲ ਹੋਏ ਜਾਂ 12 ਕਤਲ ਕੀਤੇ ਗਏ। (ਵਿਘਨ)

ਇਹ ਗੱਲ ਕੌਣ ਦੱਸ ਸਕਦਾ ਹੈ ਕਿ ਉਥੇ 40 ਜ਼ਖਮੀ ਹੋਏ ਹਨ ਜਾਂ 140 ਜ਼ਖਮੀ ਹੋਏ ਹਨ। ਇਹ ਸਟੇਟਮੈਂਟ ਹੋਲੀ ਐਂਡ ਸੋਲੀ ਡੈਮੇਜਿੰਗ ਸਟੇਟਮੈਂਟ ਹੈ। ਮੈਨੂੰ ਇਸ ਸਟੇਟਮੈਂਟ ਨੂੰ ਵੇਖਕੇ ਕੁਝ ਸਰਦਾਰ ਗੁਰਨਾਮ ਸਿੰਘ ਐਕਸ ਜੱਜ ਦੇ ਸਾਹਮਣੇ ਬੈਠੇ ਹੋਣ ਕਰਕੇ ਗੁੱਸਾ ਵੀ ਆਉਂਦਾ ਹੈ ਅਤੇ ਜਦੋਂ ਉਨ੍ਹਾਂ ਦੀ ਮਜਬੂਰੀ ਵੇਖਦਾ ਹਾਂ ਤਾਂ ਰਹਿਮ ਵੀ ਆਉਂਦਾ ਹੈ। ਇਹ ਗੱਲ ਫੇਰ ਕਿਸੇ ਹੋਰ ਪਾਸੇ ਬਦਲ ਜਾਵੇਗੀ, ਪਰ ਉਨ੍ਹਾਂ ਨੂੰ ਯਾਦ ਹੋਵੇਗਾ ਜਦੋਂ ਉਨ੍ਹਾਂ ਨੇ ਇਸ ਹਾਊਸ ਵਿਚ ਕਿਹਾ ਸੀ ਕਿ ਜਦੋਂ ਮੈਂ ਚੀਫ ਮਨਿਸਟਰੀ ਦੀ ਕਸਮ ਖਾਧੀ ਤਾਂ ਮੈਂ ਸਭ ਤੋਂ ਪਹਿਲਾਂ ਕੁਰੱਪਟ ਅਫਸਰਾਂ ਦੀਆਂ ਤਬਦੀਲੀਆਂ ਕੀਤੀਆਂ। ਸ਼ਾਇਦ ਉਨ੍ਹਾਂ ਨੂੰ ਆਪਣੇ ਪੁਲੀਟੀਕਲ ਸੈਕਟਰੀ ਦੀ ਗੱਲ ਭੁਲ ਗਈ ਕਿ ਉਨ੍ਹਾਂ ਦੇ ਪੁਲੀਟੀਕਲ ਸੈਕਟਰੀ ਸਰਦਾਰ ਮੇਜਰ ਸਿੰਘ ਦੇ ਉਤੇ ਇਕ ਕ੍ਰਿਮੀਨਲ ਕੇਸ ਸੀ ਜਦੋਂ ਕਿ ਉਸ ਨੂੰ ਅਹੁਦਾ ਦਿਤਾ ਗਿਆ ਸੀ। ਉਸ ਨੂੰ ਆਪਣੇ ਆਫਿਸ ਵਿਚ ਲੈਣ ਤੋਂ ਪਹਿਲਾਂ ਕੀ ਉਨ੍ਹਾਂ ਦਾ ਇਹ ਫਰਜ਼ ਨਹੀਂ ਸੀ ਬਣਦਾ ਕਿ ਪਹਿਲਾਂ ਉਸ ਦੇ ਖਿਲਾਫ ਕੋਈ ਕਾਨੂੰਨੀ ਕਾਰਵਾਈ ਕੀਤੀ ਜਾਂਦੀ। ਮੈਂ ਸਿਵਾਏ ਇਸ ਦੇ ਉਨ੍ਹਾਂ ਦੇ ਬਾਰੇ ਕੁਝ ਹੋਰ ਕਹਾਂ ਮੈਂ ਇਥੇ ਇਹੋ ਕਹਾਂਗਾ ਕਿ ਮੈਨੂੰ ਉਨ੍ਹਾਂ ਦੀ ਹਾਲਤ ਤੇ ਰਹਿਮ ਆਉਂਦਾ ਹੈ ਕਿ ਕਿਸ ਤਰ੍ਹਾਂ ਉਹ ਇਕ ਮਜਬੂਰੀ ਦੀ ਹਾਲਤ ਵਿਚ ਕੰਮ ਚਲਾ ਰਹੇ ਹਨ। ਜਿਹੜੀ ਸਾਰਿਆਂ ਦੇ ਹਿੱਤ ਦੀ ਹੋਵੇ, ਉਹ ਫੌਰਨ ਕਲੀਅਰ ਹੋਣੀ ਚਾਹੀਦੀ ਹੈ, ਚਾਹੇ ਉਹ ਕੋਈ ਵੀ ਕਿਉਂ ਨਾ ਹੋਵੇ।

ਫੇਰ ਇਨ੍ਹਾਂ ਨੇ ਇਨਕੁਆਇਰੀ ਕਿਸ ਤੋਂ ਕਰਵਾਈ, ਇਹ ਦਿੱਤੀ ਕਮਿਸ਼ਨਰ ਨੂੰ, ਪਰ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਮਿਸ਼ਨਰ ਦੀ ਆਪਣੀ ਕੋਈ ਤਾਕਤ ਨਹੀਂ, ਉਹ ਤਾਂ ਚੀਫ ਮਨਿਸਟਰ ਦੀ ਰਬੜ ਦੀ ਮੁਹਰ ਹੁੰਦਾ ਹੈ। Commissioner is only a rubber stamp of the Chief Minister.

ਕਮਿਸ਼ਨਰ ਦੀ ਇਨਕੁਆਇਰੀ ਵੀ ਕਿਸੇ ਤਰੀਕੇ ਦੇ ਨਾਲ ਮੰਨਣ ਯੋਗ ਨਹੀਂ। ਇਹ ਕਿਸ ਤਰ੍ਹਾਂ ਦਾ ਸਟੇਟਮੈਂਟ ਹੈ ਜਿਸ ਵਿਚ ਆਪਣੇ ਆਪ ਨੂੰ ਕੰਡੈਮ ਕੀਤਾ ਗਿਆ ਹੈ, ਸਟੇਟਮੈਂਟ ਦੇਣ ਤੋਂ ਬਾਅਦ ਕਮਿਸ਼ਨਰ ਉਥੇ ਗਿਆ, ਪਰ ਉਹ ਕਰ ਕੀ ਸਕਦਾ ਸੀ ? ਜੋ ਸਟੇਟਮੈਂਟ ਉਸ ਨੂੰ ਦਿੱਤਾ ਗਿਆ ਉਸ ਤੇ ਉਸ ਨੂੰ ਦਸਖਤ ਹੀ ਕਰਨੇ ਪੈਣੇ ਸਨ। ਡੈਮੀ ਆਫੀਸ਼ੀਅਲ ਨਹੀਂ ਪੂਰੇ ਆਫੀਸ਼ੀਅਲੀ ਤੌਰ ਤੇ, ਜੋ ਇਰੈਗੁਲੈਰੀਟੀਜ਼ ਸਨ ਉਹ ਦਰੁਸਤ ਕਰਵਾਈਆਂ, ਚੋਰੀਆਂ ਕੀਤੀਆਂ ਗਈਆਂ ਸੀ ਉਹ ਠੀਕ ਕਰਵਾਈਆਂ। ਮੈਂ ਇਹ ਗੱਲ ਸਮਝਦਾ ਹਾਂ ਕਿ ਉਨ੍ਹਾਂ ਨੂੰ ਜੇ ਮਜਬੂਰ ਕੀਤਾ ਗਿਆ ਤਾਂ ਹੀ ਉਨ੍ਹਾਂ ਨੇ ਇਸ ਤਰ੍ਹਾਂ ਦੇ ਕਦਮ ਉਠਾਏ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਐਡਮਨਿਸਟਰੇਸ਼ਨ ਦੇ ਵਿਚ ਦਖਲ ਅੰਦਾਜ਼ੀ ਕੀਤੀ ਅਤੇ ਇਨ੍ਹਾਂ ਨੂੰ ਇਸ ਦੇ ਲਈ ਆਨਸਰੇਬਲ ਹੋਣਾ ਚਾਹੀਦਾ ਸੀ। ਇਸ ਸਾਰੇ ਮੁਆਮਲੇ ਦੀ ਇਨਕੁਆਇਰੀ ਹੋਣੀ

[ਕੈਪਟਨ ਰਤਨ ਸਿੰਘ]

ਚਾਹੀਦੀ ਸੀ। ਪਰ ਕੋਈ ਐਸੀ ਇਨਕੁਆਇਰੀ ਨਹੀਂ ਹੋਈ, ਇਹ ਕੋਈ ਨਹੀਂ ਕਹਿ ਸਕਦਾ ਕਿ ਉਥੇ 7 ਬੰਦੇ ਮਰੇ ਜਾਂ 700 ਬੰਦੇ ਮਰੇ। ਇਹ ਗੱਲ ਕੋਈ ਨਹੀਂ ਕਹਿ ਸਕਦਾ। ਕਿਉਂਕਿ ਉਹ ਇਕ ਐਸੀ ਬਾਉਂਡਰੀ ਹੈ ਜਿਥੇ ਨਾ ਕੋਈ ਸੁਣਵਾਈ ਹੈ ਅਤੇ ਨਾ ਹੀ ਕਿਸੇ ਦਾ ਕੋਈ ਦਖਲ ਹੈ, ਕਿਸੇ ਨੂੰ ਮਾਰ ਦਿਓ, ਕਿਸੇ ਤੇ ਭਾਵੇਂ ਕੋਈ ਵੀ ਇਲਜ਼ਾਮ ਲਗਾ ਦਿਓ ਕਿ ਇਸ ਨੇ ਕਹਿਣਾ ਨਹੀਂ ਮੰਨਿਆ, ਹਰ ਗਲ ਤੇ ਸਜ਼ਾ ਦਿੱਤੀ ਜਾ ਸਕਦੀ ਹੈ। ਇਸ ਤਰ੍ਹਾਂ ਕਦੇ ਕਿਸੇ ਦੀ ਕੋਈ ਇਨਕੁਆਇਰੀ ਨਹੀਂ ਹੋ ਸਕਦੀ। ਇਸ ਗੱਲ ਦੀ ਹਰ ਇਕ ਨੂੰ ਪਰਡਿਕਸ਼ਨ ਹੋਈ ਹੈ ਕਿ ਕਿਉਂਕਿ ਉਸ ਨੇ ਉਨ੍ਹਾਂ ਦੇ ਖਿਲਾਫ਼ ਕਹਿਣਾ ਹੈ। ਫੇਰ ਐਸੀ ਇਨਕੁਆਇਰੀ ਕਰਾਉਣ ਦਾ ਕੀ ਫਾਇਦਾ? ਇਨ੍ਹਾਂ ਨੂੰ ਚਾਹੀਦਾ ਸੀ ਕਿ ਪਬਲਿਕਲੀ ਇਹ ਜੁਡੀਸ਼ਲ ਇਨਕੁਆਇਰੀ ਦੀ ਡੀਮਾਂਡ ਨੂੰ ਐਕਸੈਪਟ ਕਰਦੇ, ਇਹ ਇਨ੍ਹਾਂ ਦਾ ਇਕ ਵੱਡਾ ਗੁਡ-ਐਕਸ਼ਨ ਸੀ, ਇਹ ਜਿਹੜੀ ਇਨਕੁਆਇਰੀ ਹੁੰਦੀ, ਇਸ ਤੇ ਸਾਨੂੰ ਪੂਰੀ ਤਸੱਲੀ ਹੁੰਦੀ। ਹੁਕਮ ਅਨੁਸਾਰ, ਡਰਾ ਕੇ, ਜੇਲ੍ਹ ਵਾਲਾ ਪੂਰਾ ਮਾਹੌਲ ਹੋਵੇ, ਕੋਈ ਕੈਦੀ ਕਿਵੇਂ ਸੱਚੇ ਬਿਆਨ ਦੇ ਸਕਦਾ ਹੈ। ਇਹ ਜੇਲ੍ਹ ਦੀ ਜ਼ਿਮੇਵਾਰੀ ਨਹੀਂ, ਇਹ ਜ਼ਿਮੇਵਾਰੀ ਤਾਂ ਸਰਕਾਰ ਦੀ ਹੈ, ਸਰਕਾਰ ਨੂੰ ਸਾਰੇ ਕਨਸੀਕੁਐਂਸਿਜ਼ ਨੂੰ ਫੇਸ ਕਰਨਾ ਚਾਹੀਦਾ ਹੈ। ਜੇ ਕਿਸੇ ਮੁਆਮਲੇ ਵਿਚ ਕਿਸੇ ਪੁਲੀਟੀਕਲ ਪਾਰਟੀ ਦਾ ਹੱਥ ਹੋਵੇ, ਤਾਂ ਉਸ ਦਾ ਕੋਈ ਧਰਮ ਨਹੀਂ ਕਿ ਉਹ ਆਪਣੇ ਆਪ ਹੀ ਸਾਰਾ ਕੁਝ ਕਰੇ। ਉਸ ਨੂੰ ਆਪਣੇ ਪੁਲੀਟੀਕਲ ਧਰਮ ਦੀ ਪਾਲਣਾ ਕਰਨੀ ਚਾਹੀਦੀ ਹੈ। Commissioner is only a rubber stamp of the Chief Minister.

**ਕਾਮਰੇਡ ਸੱਤਪਾਲ ਡਾਂਗ :** (ਅੰਮ੍ਰਿਤਸਰ ਪੱਛਮ) ਸਪੀਕਰ ਸਾਹਿਬ, ਫਿਰੋਜ਼ਪੁਰ ਜੇਲ੍ਹ ਦੇ ਅੰਦਰ ਫਾਇਰਿੰਗ ਦੇ ਨਤੀਜੇ ਦੇ ਤੌਰ ਤੇ ਬੇਸ਼ੁਮਾਰ ਮੌਤਾਂ ਹੋਈਆਂ ਹਨ ਅਤੇ ਬੇਹੱਦ ਨੂੰ ਜ਼ਰਬਾਂ ਆਈਆਂ ਹਨ। ਸਰਕਾਰ ਦੇ ਅੰਕੜਿਆਂ ਦੇ ਮੁਤਾਬਿਕ ਉਥੇ 7 ਮੌਤਾਂ ਹੋਈਆਂ ਹਨ ਅਤੇ ਬੇਸ਼ੁਮਾਰ ਕੈਦੀ ਅਤੇ ਪੁਲੀਸ ਦੇ ਬੰਦੇ ਮਜ਼ਰੂਬ ਹੋਏ ਹਨ। ਲੋਕਾਂ ਦਾ ਇਹ ਵੀ ਖਿਆਲ ਹੈ ਕਿ ਜ਼ਖਮੀਆਂ ਦੀ ਤਾਦਾਦ ਜੋ ਸਰਕਾਰ ਨੇ ਦਿੱਤੀ ਹੈ ਉਸ ਦੇ ਨਾਲੋਂ ਕਿਤੇ ਵਧ ਹੈ। ਇਹ ਕੋਈ ਮਾਮੂਲੀ ਮਸਲਾ ਨਹੀਂ, ਬੜਾ ਗੰਭੀਰ ਮਸਲਾ ਹੈ। ਸਰਕਾਰ ਨੂੰ ਇਹ ਮੁਆਮਲਾ ਸਿਆਸੀ ਤੰਗ ਨਜ਼ਰੀਏ ਤੋਂ ਉਠਕੇ, ਪਾਰਟੀ ਬਾਜ਼ੀ ਤੋਂ ਉੱਚਾ ਉਠਕੇ ਨਿਪਟਾਉਣਾ ਚਾਹੀਦਾ ਹੈ। ਸਰਕਾਰ ਨੂੰ, ਅਪੋਜ਼ੀਸ਼ਨ ਪਾਰਟੀ ਨੂੰ ਅਤੇ ਬਾਕੀ ਦੀਆਂ ਹੋਰ ਪਾਰਟੀਆਂ ਨੂੰ ਕਾਨਫੀਡੈਂਸ ਵਿਚ ਲੈਕੇ ਇਸ ਤੇ ਵਿਚਾਰ ਕਰਨਾ ਚਾਹੀਦਾ ਹੈ।

ਇਕ ਮੈਂ ਹੋਰ ਨਜ਼ਰੀਏ ਤੋਂ ਵੀ ਗੱਲ ਕਰਦਾ ਹਾਂ ਕਿ ਜਿਸ ਵੇਲੇ ਅਜ ਦੀ ਸਰਕਾਰ ਨੂੰ ਕਾਂਗਰਸ ਵਾਲੇ ਇਹ ਕਹਿੰਦੇ ਹਨ ਕਿ ਇਸ ਕਾਰਵਾਈ ਦੇ ਜ਼ਿੰਮੇਵਾਰ ਤੁਸੀਂ ਹੀ ਹੋ, ਤੁਸੀਂ ਹੀ ਗੋਲੀ ਚਲਾਈ ਹੈ ਅਤੇ ਤੁਹਾਡੀ ਹੀ ਮਿਹਰਬਾਨੀ ਨਾਲ ਇਤਨੀਆਂ ਮੌਤਾਂ ਹੋਈਆਂ ਹਨ ਮੈਂ ਸਮਝਦਾ ਹਾਂ ਕਿ ਇਹ ਗੱਲ ਕਹਿਣ ਦੇ ਤੁਸੀਂ ਹੱਕ ਬਜਾਨਬ ਨਹੀਂ ਹੋ। ਇਹ ਸਰਕਾਰ ਤੁਹਾਡੀਆਂ ਅਵਾਮ ਦੁਸ਼ਮਨ ਨੀਤੀਆਂ ਦਾ ਪਰਦਾ ਫਾਸ਼ ਕਰਕੇ, ਇਨ੍ਹਾਂ ਲੋਕਾਂ ਨੇ ਆਪਣੇ ਪਲੇਟਫਾਰਮ ਤੋਂ ਤੁਹਾਡੇ ਖਿਆਲਾਤ ਦੇ ਖਿਲਾਫ ਲੋਕ ਰਾਏ ਕਾਇਮ ਕਰ ਕੇ, ਕਾਂਗਰਸ ਨੂੰ ਸ਼ਕਸਤ ਦੇ ਕੇ ਕਾਇਮ ਕੀਤੀ ਗਈ ਹੈ। ਕਾਂਗਰਸ ਵਾਲਿਆਂ ਦੀਆਂ ਕੀਤੀਆਂ ਹੋਈਆਂ ਗੱਲਾਂ ਅੱਜ ਦੀ ਹਕੂਮਤ ਲਈ ਜ਼ਰੂਰੀ ਨਹੀਂ ਕਿ ਉਹ ਇਨ੍ਹਾਂ ਲਈ ਕੋਈ ਮਿਸਾਲ ਹੋਣ। ਤੁਸੀਂ ਆਪਣਾ ਕੰਡਕਟ ਇਸ ਸਰਕਾਰ ਤੇ ਫੋਰਸ ਕਰਨ ਦੇ ਦਲੀਲਾਂ ਰਾਹੀਂ ਵੀ ਅਧਕਾਰੀ ਨਹੀਂ ਹੋ। ਇਨ੍ਹਾਂ ਦੇ ਅਜ ਦੇ ਕੰਡਕਟ ਨੂੰ, ਅੱਜ ਦੇ ਵਾਕਿਆਤ ਦੇ ਆਧਾਰ ਤੇ ਗੌਰ ਕਰਨਾ ਹੈ। ਇਹ ਸਰਕਾਰ ਤਦ ਹੀ ਕਾਮਯਾਬ ਹੋ ਸਕਦੀ ਹੈ ਕਿ ਜੇ ਇਹ ਆਪਣਾ ਨਵਾਂ ਸਤੱਰ ਬਣਾਕੇ ਕੰਮ ਕਰੇ। ਅੱਜ ਦੀ ਸਰਕਾਰ ਤਦ ਹੀ ਜਸਟੀਫਾਈਡ ਹੈ ਜੇ ਇਹ ਉਹ ਨੀਤੀ ਅਪਨਾਉਣ ਜਿਹੜੀ ਕਿ

ਪਬਲਿਕ ਨੇ ਮੌਜੂਦਾ ਸਮੇਂ ਵਿਚ ਦਰੁਸਤ ਸਮਝੀ ਹੈ । ਇਹ ਸਤੱਰ ਮੌਜੂਦਾ ਸਰਕਾਰ ਦੀ ਪਾਰਟੀ ਨੀਤੀ ਦੇ ਆਧਾਰ ਤੇ ਹੀ ਹੋ ਸਕਦਾ ਹੈ ਇਹ ਜ਼ਰੂਰੀ ਨਹੀਂ ਕਿ ਪਿਛੇ ਹੋ ਗੁਜ਼ਰੀਆਂ ਸਰਕਾਰਾਂ ਦੀ ਨੀਤੀ ਦੇ ਨਕਸ਼ੇ ਕਦਮ ਦੇ ਆਧਾਰ ਤੇ ਹੀ ਚਲਣ । ਜੋ ਕੁਝ ਫਿਰੋਜ਼ਪੁਰ ਜੇਲ੍ਹ ਵਿਚ ਹੋਇਆ ਅਸੀਂ ਪੁਰ ਜ਼ੋਰ ਮੰਗ ਕਰਦੇ ਹਾਂ ਕਿ ਇਨ੍ਹਾਂ ਸਾਰੇ ਵਾਕਿਆਤ ਦੀ ਜੁਡੀਸ਼ਲ ਇਨਕੁਆਇਰੀ ਕੀਤੀ ਜਾਵੇ । ਇਹ ਕਿਸੇ ਇਕ ਪਾਰਟੀ ਦੀ ਮੰਗ ਨਹੀਂ । ਇਹ ਸਾਰੀ ਜਨਤਾ ਦੀ ਮੰਗ ਹੈ । ਜੇ ਇਹ ਕਾਂਗਰਸ ਵਾਲੇ ਸਤੱਰ ਤੇ ਹੀ ਚਲਣ ਕਿ ਕਿਉਂ ਜੋ ਇਨ੍ਹਾਂ ਨੇ ਵੀ ਇਸ ਤਰ੍ਹਾਂ ਕੀਤਾ ਸੀ ਅਸੀਂ ਵੀ ਉਸੇ ਤਰ੍ਹਾਂ ਹੀ ਕਰੀਏ ਤਾਂ ਇਹ ਕੋਈ ਨਵਾਂ ਸਤੱਰ ਨਹੀਂ, ਇਹ ਪਿਛ ਲੱਗੂ ਪਾਲੀਸੀ ਹੋਵੇਗੀ । ਫਿਰੋਜ਼ਪੁਰ ਜੇਲ੍ਹ ਦੇ ਵਿਚ ਜੋ ਕੁਝ ਵੀ ਹੋਇਆ, ਉਹ ਸਾਰਿਆਂ ਨਾਲੋਂ ਸੀਰੀਅਸ ਕਿਸਮ ਦਾ ਵਾਕਿਆ ਹੈ । ਅਸੀਂ ਇਸ ਦੀ ਜੁਡੀਸ਼ਲ ਇਨਕੁਆਇਰੀ ਦੀ ਮੰਗ ਕਰਦੇ ਹਾਂ । ਜਿਹੜੀਆਂ ਵੀ ਹੁਣ ਤਕ ਪਾਲਿਸੀਆਂ ਪਿਛਲੀਆਂ ਪਾਰਟੀਆਂ ਦੀਆਂ ਆਈਆਂ ਅਤੇ ਉਨ੍ਹਾਂ ਦੇ ਗ਼ਲਤ ਨਤੀਜੇ ਨਿਕਲੇ, ਸਾਨੂੰ ਉਨ੍ਹਾਂ ਤੋਂ ਸੰਕੋਚ ਕਰਨਾ ਚਾਹੀਦਾ ਹੈ । ਵਾਜਬ ਗੱਲ ਨੂੰ ਲੈਣਾ ਚਾਹੀਦਾ ਹੈ । ਸਪੀਕਰ ਸਾਹਿਬ, ਗਵਰਮੈਂਟ ਨੇ ਇਕ ਕਾਲ ਅਟੈਨਸ਼ਨ ਦੇ ਜਵਾਬ ਵਿਚ ਮੰਨਿਆ ਹੈ ਕਿ ਇਹ ਮੁਆਮਲਾ ਕੋਈ ਇਕ ਦੋ ਦਿਨਾਂ ਦੇ ਵਿਚ ਨਹੀਂ ਵਧਿਆ, ਇਹ ਪਿਛਲੇ ਦੋ ਮਹੀਨਿਆਂ ਤੋਂ ਚਲਦਾ ਆਇਆ ਹੈ, ਜਿਸਦੀ ਕਿ ਨੌਬਤ ਫਾਇਰਿੰਗ ਤਕ ਆ ਗਈ ਸੀ । ਇਹ ਗੱਲ ਨਜ਼ਰ ਆ ਗਈ ਹੈ ਕਿ ਇਸ ਮੁਆਮਲੇ ਵਿਚ ਜੇਲ੍ਹ ਅਥਾਰਟੀ ਦੀ ਵੀ ਜ਼ਿਆਦਤੀ ਨਹੀਂ । ਜਿਥੋਂ ਤੱਕ ਵਾਕਿਆਤ ਦਾ ਤੁਅੱਲਕ ਹੈ ਇਹ ਮੁਆਮਲਾ ਇਕ ਕਮਿਊਨਲ ਮੈਨ ਨੇ ਇਨਫੀਊਜ਼ ਕੀਤਾ । ਇਹ ਚੀਜ਼ ਜੇਲ੍ਹ ਵਾਲਿਆਂ ਨੇ ਵੀ ਮਹਿਸੂਸ ਕੀਤੀ ਪਰ ਇਸ ਦੇ ਵਿਚ ਕਾਨੂੰਨੀ ਮੁਸ਼ਕਲ ਸੀ । ਸਰਕਾਰ ਨੂੰ ਇਹ ਚਾਹੀਦਾ ਸੀ ਕਿ ਕੈਦੀਆਂ ਦੀਆਂ ਮੰਗਾਂ ਇਸ ਹਾਊਸ ਨੂੰ ਦਸਦੀ ; ਮੈਨੂੰ ਅਫਸੋਸ ਹੈ ਕਿ ਉਹ ਮੰਗਾਂ ਅਜੇ ਤੱਕ ਹਾਊਸ ਦੇ ਅੱਗੇ ਨਹੀਂ ਆਈਆਂ । ਇਨ੍ਹਾਂ ਮੰਗਾਂ ਬਾਰੇ ਜੋ ਕਾਲ ਅਟੈਨਸ਼ਨਾਂ ਦੇ ਜਵਾਬ ਹਾਊਸ ਦੀ ਟੇਬਲ ਤੇ ਸਰਕਾਰ ਵੱਲੋਂ ਲੇ ਕੀਤੇ ਗਏ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਸਰਕਾਰ ਦੀਆਂ ਜ਼ਿਆਦਤੀਆਂ ਹੋ ਰਹੀਆਂ ਸਨ ਅਤੇ ਉਨ੍ਹਾਂ ਵੱਲੋਂ ਕੁਝ ਮੰਗਾਂ ਕੀਤੀਆਂ ਗਈਆਂ ਸਨ ।

ਇਸ ਦੇ ਨਾਲ ਹੀ ਇਕ ਗੱਲ ਮੈਂ ਹੋਰ ਹਾਊਸ ਦੇ ਸਾਹਮਣੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੁਲੀਟੀਕਲ ਕੈਦੀਆਂ ਨੂੰ ਜਿਹੜਾ ਮੁਲਾਕਾਤਾਂ ਕਰਾਉਣ ਦਾ ਤਰੀਕਾ ਆਇਰਨ ਬੈਰੀਅਰ ਰਾਹੀਂ ਹੈ ਇਹ ਬਹੁਤ ਹੀ ਬੁਰਾ ਗਿਣਿਆ ਜਾਂਦਾ ਹੈ । ਇਹ ਉਨ੍ਹਾਂ ਵਿਚ ਹਿਊਮੀਲੇਸ਼ਨ ਪੈਦਾ ਕਰਦਾ ਹੈ । ਪਹਿਲਾਂ ਜਦੋਂ ਇਹ ਤਰੀਕਾ ਵਰਤਿਆ ਜਾਂਦਾ ਸੀ ਤਾਂ ਪੁਲੀਟੀਕਲ ਆਦਮੀਆਂ ਨੇ ਮੁਲਾਕਾਤਾਂ ਕਰਨੋਂ ਨਾਂਹ ਕਰ ਦਿੱਤੀ ਸੀ ਅਤੇ ਇਸ ਦੇ ਖਿਲਾਫ ਬੜੀ ਜ਼ੋਰਦਾਰ ਆਵਾਜ਼ ਉਠਾਈ ਸੀ, ਹੁਣ ਫੇਰ ਉਸੇ ਤਰ੍ਹਾਂ ਦੇ ਤਰੀਕਿਆਂ ਦਾ ਅਪਨਾਉਣਾ ਲੋਕਾਂ ਦੇ ਵਿਚ ਨਫਰਤ ਦਾ ਮਾਦਾ ਪੈਦਾ ਕਰਦਾ ਹੈ । ਇਹ ਤਰੀਕਾ ਬੰਦ ਹੋਣਾ ਚਾਹੀਦਾ ਹੈ। ਟਰਾਂਸਫਰਜ਼ ਇਸ ਲਈ ਵੀ ਹੋ ਸਕਦੀਆਂ ਸਨ ਕਿ ਉਨ੍ਹਾਂ ਦੀਆਂ ਜਾਇਜ਼ ਮੰਗਾ ਨੂੰ ਵੀ ਨਾ ਮੰਨਿਆ ਜਾਵੇ । ਇਸ ਤੇ, ਸਪੀਕਰ ਸਾਹਿਬ, ਪ੍ਰਾਈਮਾਫੀਸ਼ਾਈ ਇਨਕੁਆਇਰੀ ਹੋਣੀ ਚਾਹੀਦੀ ਹੈ । ਜੇਲ੍ਹਾਂ ਵਿਚੋਂ ਜਿਹੜੇ ਕੈਦੀਆਂ ਨੇ ਕੁਝ ਚਿੱਠੀਆਂ ਬਾਹਰ ਲਿਖੀਆਂ, ਖਾਸ ਤੌਰ ਤੇ ਫਿਰੋਜ਼ਪੁਰ ਦੇ ਕੈਦੀਆਂ ਨੇ ਇਕ ਐਮ. ਐਲ. ਏ. ਨੂੰ ਚਿੱਠੀਆਂ ਲਿਖੀਆਂ, ਉਨ੍ਹਾਂ ਦੀ ਕੰਟੈਨਸ਼ਨ ਹਾਊਸ ਦੇ ਸਾਹਮਣੇ ਆਉਣੀ ਚਾਹੀਦੀ ਹੈ । ਉਨ੍ਹਾਂ ਚਿੱਠੀਆਂ ਦੇ ਮੁਤਾਬਕ ਕੈਦੀਆਂ ਵਿਚ ਬੇਚੈਨੀ ਪੈਦਾ ਹੋਣ ਦਾ ਸਭ ਤੋਂ ਪਹਿਲਾ ਕਾਰਨ ਖੁਰਾਕ ਦਾ ਮਸਲਾ ਸੀ। ਉਨ੍ਹਾਂ ਨੂੰ ਜਿਹੜੀ ਰੋਟੀ ਮਿਲਦੀ ਸੀ ਉਹ ਤਸੱਲੀਬਖਸ਼ ਨਹੀਂ ਸੀ । ਜੇਲ੍ਹ ਦੇ ਕੈਦੀਆਂ ਨੂੰ ਜਿਤਨੀ ਖੁਰਾਕ ਮਿਲਦੀ ਸੀ, ਉਸ ਵਿਚੋਂ ਵੱਡਾ ਹਿੱਸਾ ਚੋਰੀ ਚਲਾ ਜਾਂਦਾ ਸੀ । ਇਸ ਕਰਕੇ ਉਨ੍ਹਾਂ ਵਿਚ ਬੇਚੈਨੀ ਫੈਲ ਰਹੀ ਸੀ ।

ਦੂਸਰਾ ਕਾਰਨ ਉਨ੍ਹਾਂ ਵਿਚ ਬੇਚੈਨੀ ਫੈਲਣ ਦਾ ਇਹ ਸੀ ਕਿ 1967 ਵਿਚ ਇਕ ਬੰਦਾ

[ਕਾਮਰੇਡ ਸਤਪਾਲ ਡਾਂਗ]

ਫਿਰੋਜ਼ਪੁਰ ਜੇਲ੍ਹ ਵਿਚ ਹੀ ਮਰ ਗਿਆ ਸੀ । ਉਸ ਦੀ ਇਨਕੁਆਇਰੀ ਹੋਈ ਅਤੇ 22 ਕਰਮਚਾਰੀਆਂ ਦੇ ਵਿਰੁਧ ਇਹ ਸ਼ਿਕਾਇਤ ਕੀਤੀ ਗਈ ਕਿ ਇਨ੍ਹਾਂ ਵਿਰੁਧ ਕਾਰਵਾਈ ਹੋਵੇ । ਸ਼ਾਇਦ ਕਾਰਵਾਈ ਕੀਤੀ ਵੀ ਗਈ ਸੀ ਅਤੇ ਉਨ੍ਹਾਂ ਦੀਆਂ ਟਰਾਂਸਫਰਜ਼ ਕਰ ਦਿਤੀਆਂ ਗਈਆਂ ਸਨ । ਇਸ ਤੋਂ ਬਾਅਦ ਜੇਲ੍ਹ ਦੇ ਹਾਕਮਾਂ ਦਾ ਰਵੱਈਆ ਕੈਦੀਆਂ ਨਾਲ ਵਿਨਡਿਕਟਿਵ ਹੋ ਗਿਆ ਸੀ । ਇਸ ਦੀ ਇਕ ਹੋਰ ਵਜ੍ਹਾ ਇਹ ਸੀ ਕਿ ਗਿੱਲ ਸਰਕਾਰ ਵੇਲੇ ਕੋਈ ਅਨਾਜ ਦੀ ਸ਼ਾਰਟੇਜ ਦੀ ਸ਼ਿਕਾਇਤ ਉਸ ਜੇਲ੍ਹ ਵਿਚੋਂ ਨਹੀਂ ਆਈ । ਇਨਕੁਆਇਰੀ ਕਰਨ ਤੇ ਉਹ ਠੀਕ ਸਾਬਤ ਹੋਈ ਅਤੇ ਉਥੇ ਦੇ ਜੇਲ੍ਹ ਸੁਪਰਡੈਂਟ ਤੋਂ ਚਪੜਾਸੀ ਤਕ ਸਾਰੇ ਅਮਲੇ ਨੂੰ ਬਦਲ ਦਿਤਾ ਗਿਆ ਸੀ । ਹੋ ਸਕਦਾ ਹੈ ਕਿ ਇਸ ਗੱਲ ਵਿਚ ਕੋਈ ਗਲਤੀ ਹੋ ਗਈ ਹੋਵੇ । ਇਸ ਲਈ ਗਵਰਨਰੀ ਰਾਜ ਵਿਚ ਉਨ੍ਹਾਂ ਸਾਰੇ ਕਰਮਚਾਰੀਆਂ ਨੂੰ ਮੁੜ ਉਥੇ ਹੀ ਬਹਾਲ ਕਰ ਦਿਤਾ ਗਿਆ । ਉਨ੍ਹਾਂ ਨੇ ਆ ਕੇ ਕੈਦੀਆਂ ਵਲ ਵਿਨਡਿਕਟਿਵ ਰੱਵਈਆ ਇਖ਼ਤਿਆਰ ਕਰ ਲਿਆ ਸੀ, ਜਿਸ ਨਾਲ ਕੈਦੀਆਂ ਵਿਚ ਹੋਰ ਬੇਚੈਨੀ ਵੱਧ ਗਈ ਸੀ । ਇਸ ਨਾਲ ਹਾਲਾਤ ਹੋਰ ਖਰਾਬ ਹੋ ਗਏ । ਫਿਰ ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਹੀ ਇਕ ਸਰਕੂਲਰ ਰਾਹੀਂ ਕੈਦੀਆਂ ਨੂੰ ਜਿਹੜੀ ਖੁਰਾਕ ਮਿਲਦੀ ਸੀ ਉਸ ਵਿਚ ਕਾਟ ਕਰ ਲਈ ਗਈ । ਇਸ ਵਿਚ ਇਸ ਸਰਕਾਰ ਦੀ ਕੋਈ ਜ਼ਿੰਮੇਵਾਰੀ ਨਹੀਂ ਸੀ । ਇਸ ਲਈ ਕੈਦੀਆਂ ਵਿਚ ਜ਼ਿਆਦਾ ਬੇਚੈਨੀ ਪੈਦਾ ਹੋ ਗਈ । ਇਹ ਸਾਰੀਆਂ ਗਲਾਂ ਇਨਕੁਆਇਰੀ ਵੇਲੇ ਸਾਹਮਣੇ ਆ ਸਕਦੀਆਂ ਸਨ । ਮੈਨੂੰ ਆਸ ਸੀ ਕਿ ਚੀਫ ਮਨਿਸਟਰ ਸਾਹਿਬ ਜੁਡੀਸ਼ਲ ਇਨਕੁਆਇਰੀ ਦੀ ਗੱਲ ਨੂੰ ਜ਼ਰੂਰ ਮੰਨਣਗੇ । ਇਨਕੁਆਇਰੀ ਕੇਵਲ ਇਸ ਗੱਲ ਦੀ ਨਹੀਂ ਕਿ ਜਿਹੜੀ ਗੋਲੀ ਚਲੀ ਉਹ ਜਾਇਜ਼ ਸੀ ਕਿ ਨਹੀਂ ਸੀ ਸਗੋਂ ਇਸ ਗੱਲ ਦੀ ਇਨਕੁਆਇਰੀ ਕਰਵਾਈ ਜਾਣੀ ਚਾਹੀਦੀ ਹੈ ਕਿ ਜਿਹੜੀ ਗੋਲੀ ਚਲੀ ਕਿਤੇ ਉਹ ਐਕਸੈਸ ਤਾਂ ਨਹੀਂ ਸੀ । ਫਿਰ, ਸਪੀਕਰ ਸਾਹਿਬ, ਇਥੇ ਦਸਿਆ ਗਿਆ ਕਿ ਬੇਚੈਨੀ ਦੋ ਮਹੀਨੇ ਤੋਂ ਚਲ ਰਹੀ ਸੀ ; ਫਿਰ ਉਹ ਜੇਲ੍ਹ ਦੇ ਹਾਕਮ ਉਸ ਬੇਚੈਨੀ ਨੂੰ ਦੋ ਮਹੀਨਿਆਂ ਵਿਚ ਕਿਉਂ ਟੈਕਲ ਨਹੀਂ ਕਰ ਸਕੇ । ਜੇ ਇਹ ਸਭ ਕੁਝ ਸਰਕਾਰ ਦੀ ਮਰਜ਼ੀ ਨਾਲ ਹੋਇਆ ਹੈ ਤਾਂ ਸਰਕਾਰ ਇਸ ਦੀ ਜ਼ਿੰਮੇਵਾਰ ਹੈ ਅਤੇ ਜੇ ਸਰਕਾਰ ਦੀ ਮਰਜ਼ੀ ਦੇ ਵਿਰੁਧ ਇਹ ਕੁਝ ਹੋਇਆ ਹੈ ਤਾਂ ਉਨ੍ਹਾਂ ਅਫ਼ਸਰਾਂ ਦਾ ਪਤਾ ਲਗਣਾ ਚਾਹੀਦਾ ਹੈ ਜਿਨ੍ਹਾਂ ਨੇ ਕਿ ਇਸ ਪ੍ਰਾਬਲਮ ਨੂੰ ਟੈਕਲ ਨਹੀਂ ਸੀ ਕੀਤਾ । ਫਿਰ ਸਪੀਕਰ ਸਾਹਿਬ, ਜਿਵੇਂ ਕਿ ਮੈਂ ਪਹਿਲਾਂ ਹੀ ਅਰਜ਼ ਕੀਤਾ ਹੈ ਕਿ ਵੇਖਣਾ ਇਹ ਹੈ ਕਿ ਹੋ ਸਕਦਾ ਹੈ ਕਿ ਜਿਹੜੀ ਫਾਇਰਿੰਗ ਹੋਈ ਹੈ ਉਹ ਜਸਟੀਫਾਈਡ ਹੀ ਹੋਵੇ ਪਰ ਵੇਖਣਾ ਤਾਂ ਇਹ ਹੈ ਕਿ ਜਿਹੜੀ ਫਾਇਰਿੰਗ ਕੀਤੀ ਗਈ ਕਿਤੇ ਉਹ ਐਕਸੈਸਿਵ ਤਾਂ ਨਹੀਂ ਸੀ । ਇਥੇ ਸਰਕਾਰ ਨੇ ਕਿਹਾ ਕਿ ਮੈਜਿਸਟ੍ਰੇਟ ਤੋਂ ਇਨਕੁਆਇਰੀ ਕਰਵਾਈ ਜਾਵੇਗੀ । ਸਪੀਕਰ ਸਾਹਿਬ, ਡਿਪਟੀ ਡਿਸਟ੍ਰਿਕਟ ਮੈਜਿਸਟ੍ਰੇਟ ਤਾਂ ਆਪ ਮੌਕੇ ਤੇ ਹਾਜ਼ਰ ਸੀ ਅਤੇ ਉਸ ਨੇ ਹੁਕਮ ਦੇ ਕੇ ਇਹ ਸਭ ਕੁਝ ਕਰਵਾਇਆ । ਫਿਰ ਇਥੇ ਕਿਹਾ ਕਿ ਕਮਿਸ਼ਨਰ ਇਨਕੁਆਇਰੀ ਕਰੇਗਾ । ਸਪੀਕਰ ਸਾਹਿਬ, ਮੈਂ ਇਸ ਬਾਰੇ ਇਹ ਅਰਜ਼ ਕਰਦਾ ਹਾਂ ਕਿ ਕੋਈ ਸਰਕਾਰੀ ਮੁਲਾਜ਼ਮ ਉਸ ਪੁਜ਼ੀਸ਼ਨ ਦੇ ਵਿਰੁਧ ਜਾਣ ਦੀ ਹਿੰਮਤ ਨਹੀਂ ਕਰ ਸਕਦਾ ਜਿਹੜੀ ਕਿ ਗੌਰਮਿੰਟ ਨੇ ਲੈ ਲਈ ਹੋਵੇ । ਇਸ ਲਈ ਉਸ ਤੋਂ ਸਹੀ ਗੱਲ ਦੀ ਆਸ ਨਹੀਂ ਰਖੀ ਜਾ ਸਕਦੀ । ਫਿਰ ਸਪੀਕਰ ਸਾਹਿਬ, ਮੈਨੂੰ ਅਖਬਾਰਾਂ ਵਿਚ ਇਹ ਪੜ੍ਹ ਕੇ ਹੈਰਾਨੀ ਹੋਈ ਕਿ ਕਮਿਸ਼ਨਰ ਸਾਹਿਬ ਨੇ ਆਪਣੀ ਇਨਕੁਆਇਰੀ ਇਕ ਦਿਨ ਵਿਚ ਹੀ ਖਤਮ ਕਰ ਲਈ । ਦੋ ਮਹੀਨੇ ਤੋਂ ਚਲੀ ਆ ਰਹੀ ਬੇਚੈਨੀ ਅਤੇ ਝਗੜੇ ਦੇ ਕਾਰਣ, ਗੋਲੀ ਕਿਤਨੀ ਚੱਲੀ, ਕਿਤਨੀ ਚਲਣੀ ਚਾਹੀਦੀ ਸੀ, ਉਸ ਦੀ ਸਾਰੀ ਇਨਕੁਆਇਰੀ ਇਕ ਹੀ ਦਿਨ ਵਿਚ ਕਰ ਲਈ । ਸਪੀਕਰ ਸਾਹਿਬ, ਇਸ ਕਿਸਮ ਦੀ ਇਨਕੁਆਇਰੀ ਦਾ ਕੋਈ ਚੰਗਾ ਨਤੀਜਾ ਕਦੇ ਨਹੀਂ ਨਿਕਲ ਸਕਦਾ । ਇਥੇ ਚੀਫ ਮਨਿਸਟਰ ਸਾਹਿਬ ਨੇ ਬੰਗਾਲ ਦੀ ਮਿਸਾਲ ਦਿਤੀ ਕਿ

ਫਲਾਣੇ ਥਾਂ ਝਗੜਾ ਹੋਇਆ ਤਾਂ ਜੋਤੀ ਬਾਸੂ ਨੇ ਜੁਡੀਸ਼ਲ ਇਨਕੁਆਇਰੀ ਕਰਵਾਉਣ ਤੋਂ ਇਨਕਾਰ ਕਰ ਦਿਤਾ । ਪਰ ਉਹ ਝਗੜਾ ਫਿਰਕਾਪ੍ਰਸਤੀ ਦਾ ਸੀ ਅਤੇ ਅਜਿਹੇ ਝਗੜੇ ਵੇਲੇ ਤਾਂ ਲੋਕ ਆਪ ਮੰਗ ਕਰਦੇ ਹਨ ਕਿ ਫੌਜ ਬੁਲਾ ਲਈ ਜਾਵੇ । ਮੈਨੂੰ ਖੁਸ਼ੀ ਹੁੰਦੀ ਜੇ ਸਰਕਾਰ ਬੰਗਾਲ ਦੇ ਨਕਸ਼ੇ ਕਦਮ ਤੇ ਚਲ ਸਕਦੀ । ਉਥੇ ਇਕ ਗੰਨ ਫੈਕਟਰੀ ਵਿਚ ਸੈਂਟਰ ਦੀ ਰਿਜ਼ਰਵ ਪੁਲੀਸ ਨੇ ਗੋਲੀ ਚਲਾਈ ਤਾਂ ਉਸ ਸਰਕਾਰ ਨੇ ਉਸ ਮਿੱਲ ਦੇ ਮੈਨੇਜਰ ਨੂੰ ਅੰਦਰ ਕਰ ਦਿਤਾ ਕਿ ਉਸ ਤੇ ਮੁਕੱਦਮਾ ਚਲੇਗਾ । ਮੈਂ ਚਾਹੁੰਦਾ ਹਾਂ ਕਿ ਇਥੇ ਜੁਡੀਸ਼ਲ ਇਨਕੁਆਇਰੀ ਕੀਤੀ ਜਾਵੇ ਤਾਕਿ ਲੋਕਾਂ ਦੀ ਤਸੱਲੀ ਹੋ ਸਕੇ, ਕੈਦੀਆਂ ਦੀ ਤਸੱਲੀ ਹੋ ਸਕੇ । ਇਸ ਨਾਲ ਸਰਕਾਰ ਇਕ ਚੰਗਾ ਕੰਮ ਕਰੇਗੀ । ਇਹੋ ਜਿਹੀਆਂ ਘਟਨਾਵਾਂ ਹੋਣ ਤੋਂ ਰੋਕਣ ਲਈ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਇਥੇ ਚਰਚਾ ਹੋਇਆ ਕਿ ਇਕ ਐਮ. ਐਲ. ਏ. ਉਸ ਦਿਨ ਉਥੇ ਸਿਨੇਮਾ ਦੀ ਛੱਤ ਤੇ ਖੜ੍ਹਾ ਸੀ ਜਿਸ ਦਿਨ ਫਾਇਰਿੰਗ ਹੋਈ ਸੀ । ਚੀਫ ਮਨਿਸਟਰ ਸਾਹਿਬ ਨੇ ਵੀ ਨਾਂ ਨਹੀਂ ਲਿਆ । ਉਸ ਦਿਨ ਇਤਫਾਕਨ ਮੈਂ ਉਥੇ ਸੀ । ਮੈਂ ਦੇਖਿਆ ਤਾਂ ਕੈਦੀ ਬੈਰਕਾਂ ਤੇ ਚੜ੍ਹੇ ਹੋਏ ਸਨ । ਪੁਲਸ ਨੇ ਫਾਇਰਿੰਗ ਕਰ ਕੇ ਉਨ੍ਹਾਂ ਨੂੰ ਬੈਰਕਾਂ ਤੋਂ ਲਾਹਿਆ । ਉਸ ਵੇਲੇ ਕੈਦੀਆਂ ਕੋਲ ਕੇਵਲ ਗੁਲੇਲਾਂ ਸਨ । ਜੇ ਕੋਈ ਹੋਰ ਹਥਿਆਰ ਉਥੇ ਸਨ ਵੀ ਤਾਂ ਬਾਹਰੋਂ ਕੁਝ ਨਹੀਂ ਸੀ ਪਤਾ ਲਗ ਰਿਹਾ । ਫਿਰ ਸਪੀਕਰ ਸਾਹਿਬ, ਉਥੇ ਦੇ ਨਿਰਪੱਖ ਬੰਦੇ ਜਿਹੜੇ ਪਹਿਲਾਂ ਇਹ ਕਹਿੰਦੇ ਸਨ ਕਿ ਪਤਾ ਨਹੀਂ ਕਸੂਰ ਕਿਸ ਦਾ ਹੈ, ਉਨ੍ਹਾਂ ਨੇ ਦੱਸਿਆ ਕਿ ਜਦੋਂ ਪੁਲਸ ਬੈਰਕਾਂ ਤੇ ਚੜ੍ਹੀ ਤਾਂ ਕੈਦੀਆਂ ਨੇ ਹਥ ਖੜ੍ਹੇ ਕਰ ਦਿਤੇ ਅਤੇ ਲੰਮੇ ਪੈ ਗਏ, ਪਰ ਪੁਲਸ ਨੇ ਉਨ੍ਹਾਂ ਲੰਮੇ ਪਏ ਹੋਏ ਕੈਦੀਆਂ ਨੂੰ ਕੁੱਟਿਆ । (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਫਿਰ ਸਪੀਕਰ ਸਾਹਿਬ ਜਦੋਂ ਉਨ੍ਹਾਂ ਨੂੰ ਬੈਰਕਾਂ ਦੇ ਅੰਦਰ ਲੈ ਗਏ ਤਾਂ ਉਥੇ ਉਨ੍ਹਾਂ ਦੇ ਕਪੜੇ ਲਾਹ ਕੇ ਉਨ੍ਹਾਂ ਨੂੰ ਨੰਗਾ ਕਰ ਕੇ ਕੁਟਿਆ ਗਿਆ । (ਸ਼ੇਮ, ਸ਼ੇਮ) ਮੈਂ ਬਹੁਤ ਸਾਰੇ ਜ਼ਖਮੀਆਂ ਨੂੰ, ਹਸਪਤਾਲ ਵਿਚ ਆਏ ਹੋਏ ਦੇਖਿਆ, ਜੋ ਕਿ ਇਕ ਸੜਕ ਦੇ ਕੰਢੇ ਤੇ ਹੈ । ਜਿਸ ਤੋਂ ਪਤਾ ਲਗਦਾ ਸੀ ਕਿ ਪੁਲਸ ਨੇ ਉਨ੍ਹਾਂ ਨੂੰ ਬਹੁਤ ਕੁੱਟਿਆ ਹੈ । ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੁਡੀਸ਼ਲ ਇਨਕੁਆਇਰੀ ਜ਼ਰੂਰ ਹੋਣੀ ਚਾਹੀਦੀ ਹੈ, ਕੇਵਲ ਇਸ ਲਈ ਨਹੀਂ ਕਿ ਜਿਹੜੀ ਫਾਇਰਿੰਗ ਹੋਈ ਹੈ ਉਹ ਜਾਇਜ਼ ਹੈ ਜਾਂ ਨਾਜਾਇਜ਼ ਹੈ, ਸਗੋਂ ਇਸ ਲਈ ਵੀ ਕਿ ਜਿਹੜੀ ਫੋਰਸ ਵਰਤੀ ਗਈ ਸੀ ਉਹ ਵਧ ਤਾਂ ਨਹੀਂ ਸੀ । ਸਪੀਕਰ ਸਾਹਿਬ, ਲੋੜ ਇਸ ਗੱਲ ਦੀ ਹੈ ਕਿ ਇਸ ਜੇਲ੍ਹ ਵਿਚ ਅਤੇ ਦੂਜੀਆਂ ਜੇਲ੍ਹਾਂ ਵਿਚ ਇਸ ਤਰ੍ਹਾਂ ਦੀਆਂ ਘਟਨਾਵਾਂ ਮੁੜ ਕੇ ਨਾ ਹੋਣ, ਇਸ ਲਈ ਜੁਡੀਸ਼ਲ ਇਨਕੁਆਇਰੀ ਜ਼ਰੂਰ ਹੋਣੀ ਚਾਹੀਦੀ ਹੈ । ਅਸੀਂ ਸਾਰੇ ਕਦੇ ਨਾ ਕਦੇ ਜੇਲ੍ਹ ਵਿਚ ਗਏ ਹੋਏ ਹਾਂ । ਇਹ ਕਹਿਣਾ ਗਲਤ ਹੈ ਕਿ ਜਦੋਂ ਜੇਲ੍ਹ ਵਿਚ ਪੁਲੀਟੀਕਲ ਕੈਦੀ ਨਹੀਂ ਹੁੰਦੇ ਤਾਂ ਬਾਕੀ ਸਾਰੇ ਕੈਦੀ ਹਾਰਡੰਡ ਹੀ ਹੁੰਦੇ ਹਨ । ਸਪੀਕਰ ਸਾਹਿਬ, ਅਸੀਂ ਜਾਣਦੇ ਹਾਂ ਕਿ ਕਈ ਵਾਰੀ ਪਿੰਡਾਂ ਵਿਚ ਕਈ ਸ਼ਰੀਫ ਅਤੇ ਭਲੇਮਾਣਸ ਸੱਜਣ ਵੀ ਨਿੱਕੀ ਨਿੱਕੀ ਗੱਲ ਤੋਂ ਮਾਰ ਕੁਟਾਈ ਕਰ ਕੇ ਫਸ ਜਾਂਦੇ ਹਨ । ਪਾਣੀ ਤੋਂ ਝਗੜੇ ਹੋ ਜਾਂਦੇ ਹਨ, ਮਾਰ ਕੁਟਾਈ ਅਤੇ ਕਤਲ ਕੇਸਾਂ ਵਿਚ ਵੀ ਆ ਜਾਂਦੇ ਹਨ । ਉਂਝ ਉਨ੍ਹਾਂ ਵਲ ਕੋਈ ਉਂਗਲ ਵੀ ਨਹੀਂ ਉਠਾ ਸਕਦਾ । ਉਹ ਹਾਰਡੰਡ ਕ੍ਰਿਮੀਨਲ ਨਹੀਂ ਹੁੰਦੇ ।

ਸਪੀਕਰ ਸਾਹਿਬ, ਜੇਲ੍ਹਾਂ ਦਾ ਕੰਮ ਹੁੰਦਾ ਹੈ ਕੈਦੀਆਂ ਨੂੰ ਸੁਧਾਰਨਾ । ਇਥੇ ਇਸ ਤਰ੍ਹਾਂ ਦਾ ਸਿਸਟਮ ਹੋਣਾ ਚਾਹੀਦਾ ਹੈ ਜਿਸ ਨਾਲ ਕੈਦੀਆਂ ਦਾ ਸੁਧਾਰ ਹੋਵੇ ।

ਸਪੀਕਰ ਸਾਹਿਬ, ਸਭ ਨੂੰ ਪਤਾ ਹੈ ਕਿ ਵੀਹ ਸਾਲਾਂ ਤੋਂ ਕੈਦੀਆਂ ਦੀਆਂ ਵਾਜਬ ਸ਼ਿਕਾਇਤਾਂ ਚਲੀਆਂ ਆ ਰਹੀਆਂ ਹਨ । ਰਾਸ਼ਨ ਦਾ ਬਹੁਤ ਸਾਰਾ ਹਿੱਸਾ ਉਨ੍ਹਾਂ ਦਾ ਭਰਿਸ਼ਟਾਚਾਰ ਵਿਚ ਚਲਿਆ

[ਕਾਮਰੇਡ ਸਤਪਾਲ ਡਾਂਗ]

ਜਾਂਦਾ ਹੈ। ਇਹ ਉਨ੍ਹਾਂ ਦੀਆਂ ਵਾਜਬ ਮੰਗਾਂ ਹਨ। ਮੈਂ ਅੱਜ ਦੀ ਸਰਕਾਰ ਕੋਲੋਂ ਇਹ ਮੰਗ ਕਰਾਂਗਾ ਕਿ ਜੁਡੀਸ਼ੀਅਲ ਇਨਕੁਆਇਰੀ ਹੋਣੀ ਚਾਹੀਦੀ ਹੈ। ਪਬਲਿਕ ਦੀ ਤਸੱਲੀ ਲਈ, ਕੈਦੀਆਂ ਦੀ ਤਸੱਲੀ ਲਈ, ਸਰਕਾਰ ਦੇ ਆਪਣੇ ਮੁਫਾਦ ਲਈ ਇਹ ਜ਼ਰੂਰੀ ਹੈ ਕਿ ਜੁਡੀਸ਼ੀਅਲ ਇਨਕੁਆਇਰੀ ਹੋਵੇ।

ਇਸ ਤੋਂ ਇਲਾਵਾ ਜੇਲ੍ਹ ਮੈਨੂਅਲ ਜਿਹੜਾ ਹੈ ਇਹ ਅੰਗਰੇਜ਼ਾਂ ਦੇ ਵੇਲੇ ਦਾ ਬਣਿਆ ਹੋਇਆ ਹੈ। ਇਹ ਬਹੁਤ ਨਿਕੰਮਾ ਹੈ। ਮਾੜੀ ਮੋਟੀ ਸ਼ਾਇਦ ਕੋਈ ਤਬਦੀਲੀ ਇਸ ਵਿਚ ਹੋਈ ਹੋਵੇ। ਲੇਕਿਨ ਬੁਨਿਆਦੀ ਤੌਰ ਤੇ ਸਾਰੀ ਨਵੀਂ ਆਊਟਲੁਕ ਕਰ ਕੇ ਜੇਲ੍ਹ ਮੈਨੂਅਲ ਨੂੰ ਰੱਦ ਕੀਤਾ ਜਾਵੇ। ਇਸ ਵਿਚ ਕੈਦੀਆਂ ਨਾਲ ਹੀਊਮਨ ਡਿਗਨਿਟੀ ਦੇ ਖਿਲਾਫ ਗੱਲਾਂ ਹਨ, ਉਨ੍ਹਾਂ ਨੂੰ ਠੀਕ ਕੀਤਾ ਜਾਵੇ। ਇਸ ਉਤੇ ਇਕ ਕਮੇਟੀ ਬਿਠਾਈ ਜਾਵੇ ਜਿਹੜੀ ਕਿ ਦੋ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਸਿਫਾਰਸ਼ਾਂ ਕਰਕੇ ਸਾਰੀਆਂ ਜੇਲ੍ਹਾਂ ਦੇ ਸੁਧਾਰ ਕਰਨ ਦਾ ਯਤਨ ਕਰੇ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਕਿ ਮੈਨੂੰ ਇਸ ਵਿਚ ਜ਼ਰਾ ਭਰ ਵੀ ਸ਼ੱਕ ਨਹੀਂ ਕਿ ਅਗਰ ਮਰੇ ਹੋਏ ਕੈਦੀਆਂ ਦੀਆਂ ਲਾਸ਼ਾਂ ਉਨ੍ਹਾਂ ਦੇ ਵਾਰਸਾਂ ਨੂੰ ਦੇ ਦਿਤੀਆਂ ਜਾਂਦੀਆਂ ਤਾਂ ਫਿਰੋਜ਼ਪੁਰ ਵਿਚ ਕੋਈ ਝਗੜਾ ਨਹੀਂ ਹੋਣਾ ਸੀ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅਗਰ ਜ਼ਿਲ੍ਹੇ ਦੇ ਅਫਸਰਾਂ ਨੇ ਇਹ ਰਿਪੋਰਟ ਦਿਤੀ ਸੀ ਕਿ ਉਥੇ ਲਾਸ਼ਾਂ ਉਹਨਾਂ ਦੇ ਵਾਰਸਾਂ ਨੂੰ ਦੇਣ ਸੰਬੰਧੀ ਕੋਈ ਝਗੜੇ ਦਾ ਖਤਰਾ ਹੋਵੇਗਾ ਤਾਂ ਇਹ ਉਨ੍ਹਾਂ ਦੀ ਰਪੋਰਟ ਗਲਤ ਸੀ। ਇਹ ਹਕੀਕਤ ਨਹੀਂ, ਸਪੀਕਰ ਸਾਹਿਬ। ਮੈਂ ਚੀਫ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਤੋਂ ਇਲਾਵਾ ਕ੍ਰਿਸ਼ਨ ਲਾਲ ਜੀ ਵੀ ਉਥੇ ਸਨ। ਜਨਸੰਘ ਦੇ ਅਖਬਾਰ "ਪਰਦੀਪ" ਨੇ ਪਹਿਲੇ ਸਫੇ ਉਤੇ ਸੁਰਖੀਆਂ ਥਲੇ ਲਿਖਿਆ ਹੈ ਕਿ ਗੜਬੜ ਪਿਛੇ ਇਕ ਕਮਿਊਨਿਸਟ ਦਾ ਹੱਥ ਹੈ। ਹੇਠਾਂ ਲਿਖਿਆ ਹੈ ਕਿ ਕਮਿਊਨਿਸਟ ਲੀਡਰ ਫਿਰੋਜ਼ਪੁਰ ਜੇਲ੍ਹ ਵਿਚ ਸੀ। ਮੈਂ ਕ੍ਰਿਸ਼ਨ ਲਾਲ ਨੂੰ ਟੈਲੀਫੂਨ ਕੀਤਾ। ਉਨ੍ਹਾਂ ਨੇ ਸਮਝਿਆ ਕਿ ਉਨ੍ਹਾਂ ਨੂੰ ਫਸਾਇਆ ਜਾ ਰਿਹਾ ਹੈ। ਉਸ ਦਿਨ ਮੈਂ ਗੋਲੀਆਂ ਚਲਦੀਆਂ ਦੇਖੀਆਂ। ਮੇਰੀ ਆਪਣੀ ਰੀਡਿੰਗ ਹੈ ਜੇ ਉਸ ਦਿਨ ਕੋਈ ਅਥਾਰੇਟੀਜ਼, ਪੁਲੀਟੀਕਲ ਬੰਦਾ ਜਾਂ ਮਨਿਸਟਰ ਕੈਦੀਆਂ ਨੂੰ ਕਹਿ ਦਿੰਦਾ ਕਿ ਉਹ ਹੇਠਾਂ ਆ ਜਾਣ ਤਾਂ ਸ਼ਾਇਦ ਮਜ਼ੀਦ ਲਾਸ ਆਫ ਲਾਈਫ ਹੋਣ ਤੋਂ ਬਚ ਜਾਂਦਾ। ਮੈਂ ਕ੍ਰਿਸ਼ਨ ਲਾਲ ਜੀ ਨੂੰ ਟੈਲੀਫੂਨ ਕਰ ਬੈਠਾ ਕਿ ਅਜੇ ਵੀ ਉਨ੍ਹਾਂ ਨੂੰ ਕੋਸ਼ਿਸ਼ ਜ਼ਰੂਰ ਕਰਨੀ ਚਾਹੀਦੀ ਹੈ, ਇਹ ਮੈਂ ਕਸੂਰ ਕਰ ਬੈਠਾ। ਉਨ੍ਹਾਂ ਨੇ ਮੈਨੂੰ ਕਿਹਾ ਸੋਚਾਂਗਾ, ਡਿਪਟੀ ਕਮਿਸ਼ਨਰ ਦੀ ਰਿਪੋਰਟ ਮੈਨੂੰ ਮਿਲੀ ਨਹੀਂ, ਜੇ ਮੁਨਾਸਿਬ ਹੋਇਆ ਤਾਂ ਮੈਂ ਚਲਿਆ ਜਾਵਾਂਗਾ। ਅਗਲੇ ਦਿਨ ਸੁਰਖੀਆਂ ਦਿਤੀਆਂ ਗਈਆਂ। ਇਹ ਕਹਿਣਾ ਕਿੰਨੀ ਮਾੜੀ ਗੱਲ ਹੈ ਕਿ ਇਸ ਕਿਸਮ ਦੇ ਵਾਕਿਆ ਵੇਲੇ ਜੁਡੀਸ਼ੀਅਲ ਇਨਕੁਆਇਰੀ ਨਾ ਹੋਵੇ। ਸਾਨੂੰ ਇਸ ਦਾ ਬੜਾ ਦੁੱਖ ਹੈ। ਇਸ ਮਾਮਲੇ ਉਤੇ ਜੁਡੀਸ਼ੀਅਲ ਇਨਕੁਆਇਰੀ ਜ਼ਰੂਰ ਹੋਣੀ ਚਾਹੀਦੀ ਹੈ। ਮੈਂ ਇਸ ਗੱਲ ਦੀ ਹਿਮਾਇਤ ਕਰਦਾ ਹਾਂ।

**चौधरी बलबीर सिंह** (होश्यारपुर) : अध्यक्ष महोदय, फिरोज़पुर जेल की गोली कांड की घटना भयानक शकल में सामने आई है। मैं इस वाक्या को दूसरे नुक्ता नज़र से बयान करना चाहता हूं। जेल में कुछ लोग जाते हैं, वह कानूनी नज़र में मुजरिम होते हैं लेकिन वैसे जनता की नज़र में वह हीरो होते हैं। बम्बई में नानावती एक बहुत बडा अफसर था। उसके खिलाफ केस में दिल्ली की सरकार ने उसको छुड़वाने की बहुत कोशिश की लेकिन हाईकोर्ट से उसे सज़ा हुई। सारे लोग नानावती को हीरो कहते थे, लेकिन कानून की नज़र में वह मुजरिम था। और भी हज़ारों वाक्यात ऐसे हो सकते हैं। जो मुजरिम जेल में जाता है वह कानूनी मुजरिम होता है लेकिन समाज में वह हीरो होता है।

क्रिमिनल टाईप के लोग जिनका पेशा ही जुरम करने का होता है वह लोग कम हैं। कत्ल के केस में दोनों तरफों के खानदान तबाह हो जाते हैं; कोई मुकद्दमा लड़ करके और कोई जेल पहुंच करके। लेकिन जो जेल जाता है उसको जो कानून ने सज़ा दी है वह तो उसने भुगतनी ही है पर कानून ने जो जेल में रियायतें दी हैं वह उनको नहीं मिलतीं तो उसके खिलाफ वहां पर झगड़ा होता है। एक आदमी जिसको पता है कि मैं ने बीस साल जेल में रहना है और बाहर बहुत देर बाद जाना पड़ेगा, उसको पूरी सहूलत न दी जाए तो वह इसके खिलाफ गुस्से में आ कर कोई काम ऐसा कर बैठे तो कोई आश्चर्य की बात नहीं है। इस केस में सब से पहले अगर मुकद्दमा चलना चाहिए तो वह सरदार गुरनाम सिंह मुख्य मन्त्री पर चलना चाहिए। जब ये वाक्यात उनके नोटिस में आ चुके थे कि जेल में झगड़ा हुआ है तो उनको खुद वहां जाना चाहिए था, लैजिसलेटरस की कमेटी भेजी जाती, किसी मिनिस्टर को भेजा जाता, उसको पूरे इख्तियारात होते तो वह वहीं फैसला करवा सकता था। बजाए ऐसा करने के इन्होंने अपना एक जाति आदमी वहां भेज दिया। यह किस कपैसिटी में वहां गया था। इसके पास कोई इखत्यारात नहीं थे। यह कैसे जेल आफीसर्ज़ को डील कर सकता था। दो महीने पहले, जेल में खराबी का इनको पता लग गया था। फिर कैदियों ने सरकार को नोटिस दिया कि 27 तारीख से पहले-पहले उनका फैसला किया जाए नहीं तो उनको कोई कदम उठाने पड़ेंगे। लेकिन फिर भी सरकार ने कोई ऐक्शन नहीं लिया और कई बेगुनाह आदमियों को मार दिया गया। कानून ने जो सज़ा उनको दी थी, उसके मुताबिक वह जेल में सज़ा भुगत रहे थे, लेकिन जेल के अन्दर बैठे हुए एक और सज़ा दी गई। उनके मरने से फैमिली प्लानिंग वाला काम तो इनका पूरा हो गया।

जिसका बाजू नहीं है, टांग नहीं है, वह बकाया जिन्दगी अपनी कैसे गुज़ारेगा।

गिल साहिब के ज़माने में मुझे जेल जाने का मौका मिला। जो हालात 1939 में जेल में थे वही हालात 1968 में थे। दो रोटियाँ पकी हुई मिलतीं थीं और अगर इन दो रोटियों को मलना शुरू कर दिया जाए तो आटा बन जाए। अगर कोई कमिशन जेल के बारे में बिठाया जाए तो सब से पहले कैदियों का मुतालबा यही है कि रोटी ठीक मिलनी चाहिए।

जेल में कभी लकड़ी और कभी किसी चीज़ की कमी रहती है। हर एक आदमी जानता है कि अगर रोटी ठीक न मिले तो, क्योंकि कई कैदी तो सारी उमर के कैदी होते हैं और उन्होंने सारी उमर वहां ही काटनी होती है, इसलिए उसकी खुराक का ठीक प्रबन्ध होना चाहिए।

सब्जी की क्या हालत है? जो सब्ज़ी जेल में कैदियों को मिलनी होती है वह अफसरों के घरों में जाती है और जो पत्ते होते हैं वे जेल में आ जाते हैं। (विघ्न) यह बात 1968 की है। मैं कहता हूं कि सरकार के कानून के मुताबिक कैदियों को अच्छी खुराक मिलनी चाहिए। कानून के मुताबिक उनको जो भी रियायत मिल सकती हो मिलनी चाहिए। जेल

[चौधरी बलबीर सिंह]

अथारिटीज़ का फर्ज़ है कि वे पहले ही इत्तलाह दे दें कि किस चीज़ की कमी है। (विघ्न) आप जाएंगे जबतो मालूम हो जाएगा।

**Mr. Speaker** : No direct discussion please.

**चौधरी बलबीर सिंह** : मैं कहता हूं कि इनके लिए जेल के हालात ठीक होने चाहिएं। यह जो पेपर (कागज़) सरकार ने पढ़ने के लिए दिया है मिनिस्टर साहिब और अखबारों में जो आया है, वह सब कुछ आप के सामने है। इस सारी चीज़ की मौजूदगी में अगर एक बात सरकार ठीक कर सकती है तो यह है कि उसके लिए कोई भी ज़िम्मेवार अफसर, जेल का अफसर, जो नाजायज ताकत इस्तेमाल करता है, चाहे मैजिस्ट्रेट हो जिसने गलत आर्डर किया हो, अगर पुलिस का अफसर ज़िम्मेवार हो जिसने गोली ज़्यादा चलाई, उनके लिए अगर जुडीशल इन्क्वायरी या हाई कोर्ट का जज मुकर्रर कर दें तो यह सारी बात ठीक हो जाती है। इस तरह से सरकार किलयर हो जाती है और इन पर कोई इलज़ाम नहीं लगता। अगर कोई अफसर इस बात के लिए ज़िम्मेवार है कि उसने गलत कारवाई की, तो मैं कहता हूं कि सरकार को उसको बचाने की कोशिश नहीं करनी चाहिए, बल्कि उसके खिलाफ जुडीशल इन्क्वायरी की जाए और उस पर ऐक्शन लेना चाहिए ताकि उसको पता लग जाए और आगे के लिए इस किस्म के गोली कांड बन्द हो जाए। अगर इनको न रोका गया तो आगे गोली कांड इसी तरह चलते रहेंगे। जिन्होंने ज़्यादा ताकत इस्तेमाल की, अगर कोई भी हो उनके खिलाफ judicial enquiry हो जाए तो आगे के लिए वह ऐसी जुरत नहीं कर सकेंगे। नहीं तो यह नाजायज़ काम करते रहेंगे।

इन्होंने कहा है कि कांग्रेस सरकार......। (विघ्न) अध्यक्ष महोदय, आप को याद होगा केरल में संयुक्त सोशलिस्ट पार्टी की सरकार बनी। एक गोली कांड की घटना हुई, उसमें कोई आदमी मरा नहीं। डाक्टर राम मनोहर लोहिया उस वक्त जेल में थे। लोहिया साहिब ने हुकम दिया तो सरकार ने अस्तीफा दे दिया। जब हम कहते हैं कि कांग्रेस राज में इतनी गोली चली। (विघ्न) केरला में उस बात से पार्टी में बड़ी टक्कर हुई, खैर मिनिस्टरी ने अस्तीफा दे दिया। मैं समझता हूं, कि गोली चलने के जो वाक्यात होते हैं, उनके लिए कानून में एक मद रखनी चाहिए कि जिस जगह गोली चले वहां इन्क्वायरी होनी चाहिए।

**Mr. Speaker** : The hon. Member may please wind up.

**चौधरी बलबीर सिंह** : यदि गोली चले तो जुडीशल इन्क्वायरी होनी चाहिए। जो ज़िम्मेवार अफसर नाजायज़ बात करता है सरकार उसको पनाह न दे। अगर उन पर ऐक्शन न लें तो जिस तरह से वह इससे पहले अफसर बच गए और आगे आने वाले भी इसी तरह बच जाएंगे। इस तरह उनको हौसला मिलता है और गोली कांड होते रहते हैं।

**ਜਥੇਦਾਰ ਹਰਦਿੱਤ ਸਿੰਘ ਭੱਠਲ** (ਧਨੌਲਾ) : ਸਪੀਕਰ ਸਾਹਿਬ, ਇਹ ਜਿਹੜੀ ਅੱਜ ਫਿਰੋਜ਼ਪੁਰ ਦੇ ਗੋਲੀ ਕਾਂਡ ਤੇ ਵਿਚਾਰ ਹੋ ਰਹੀ ਹੈ, ਇਸ ਦੇ ਮੁਤੱਲਿਕ ਮੈਨੂੰ ਕਾਫੀ ਪਤਾ ਹੈ। ਮੈਂ ਸੰਨ 1922 ਤੋਂ ਜੇਲ ਵਿਚ ਜਾਣ ਲੱਗਿਆ ਹਾਂ। ਮੈਨੂੰ ਪਤਾ ਹੈ ਕਿ ਕੈਦੀ ਕਿਹੜੀਆਂ ਕਿਹੜੀਆਂ ਚੀਜ਼ਾਂ ਤੇ ਲੜਾਈ ਕਰਦੇ ਹਨ। ਸਭ ਤੋਂ ਵੱਧ ਕੈਦੀਆਂ ਦੀ ਲੜਾਈ ਦਾ ਕਾਰਨ ਇਹ ਹੁੰਦਾ ਹੈ ਕਿ ਮੁਲਾਕਾਤ ਦਾ

ਵੇਲੇ ਸਿਰ ਨਾ ਕਰਾਉਣਾ । ਮੁਲਾਕਾਤਾਂ ਵੇਲੇ ਸਿਰ ਨਹੀਂ ਕਰਾਈਆਂ ਜਾਂਦੀਆਂ । ਫਿਰ ਕੈਦੀ ਇਸ ਚੀਜ਼ ਤੋਂ ਲੜਦੇ ਹਨ ਕਿ ਉਨ੍ਹਾਂ ਨੂੰ ਸਬਜ਼ੀਆਂ ਚੰਗੀਆਂ ਨਹੀਂ ਦਿੱਤੀਆਂ ਜਾਂਦੀਆਂ । ਇਸ ਤਰ੍ਹਾਂ ਖਾਣ ਪੀਣ ਦੀਆਂ ਚੀਜ਼ਾਂ ਰੋਟੀ ਦੇ ਆਟੇ ਵਿਚ ਕੁਝ ਮਿਲਾਵਟ ਕਰਨਾ । ਅੱਜ ਕੱਲ ਕੁਝ ਫਰਕ ਪੈ ਗਿਆ ਹੈ, ਪਰ ਸਾਡੇ ਵੇਲੇ ਤਾਂ ਰੋਟੀ ਬਹੁਤ ਸਾਰੇ ਆਟੇ ਵਿਚ ਰੇਤਾ ਮਿਲਾ ਕੇ ਦਿੱਤੀ ਜਾਂਦੀ ਸੀ । ਸਬਜ਼ੀਆਂ ਦਾ ਇਹ ਹਾਲ ਸੀ ਕਿ ਜਦ ਮੈਂ ਮੁਲਤਾਨ ਜੇਲ੍ਹ ਵਿਚ ਸੀ ਤਾਂ ਉਥੇ ਸਾਨੂੰ ਮੂਲੀਆਂ ਪੱਕੀਆਂ ਹੋਈਆਂ ਦਿੱਤੀਆ ਜਾਂਦੀਆਂ ਸਨ । ਚੰਗੀਆਂ ਮੂਲੀਆਂ ਦੇ ਮੂੰਗਰੇ ਅਫਸਰਾਂ ਦੇ ਘਰ ਜਾਂਦੇ ਸਨ । ਇਸ ਤਰ੍ਹਾਂ ਕੈਦੀਆਂ ਦੀਆਂ ਲੜਾਈਆਂ ਹੁੰਦੀਆਂ ਸਨ । ਮੂਲੀ ਦੇ ਤਿੰਨ ਹਿੱਸੇ ਕੀਤੇ ਜਾਂਦੇ ਸਨ । ਚੰਗਾ ਹਿੱਸਾ ਤਾ ਅਫਸਰ ਆਪ ਖਾ ਜਾਂਦੇ ਸਨ ਅਤੇ ਬਚਿਆ ਖੁਚਿਆ ਭਾਗ ਸਾਨੂੰ ਖਾਣ ਲਈ ਦਿੰਦੇ ਸਨ । ਕਈ ਵਾਰੀ ਸਬਜ਼ੀਆਂ ਦੀ ਥਾਂ ਦਰੱਖਤਾਂ ਦੇ ਪੱਤੇ ਸਾਨੂੰ ਦਿੱਤੇ ਜਾਂਦੇ ਸਨ । ਅਸੀਂ ਅਫਸਰਾਂ ਨੂੰ ਬਹੁਤ ਕਹਿਣਾ, ਪਰ ਜਦ ਉਨ੍ਹਾਂ ਨੇ ਨਾ ਮੰਨਣਾ ਤਾਂ ਅਖੀਰ ਵਿਚ ਕੈਦੀਆਂ ਨੇ ਭੁੱਖ ਹੜਤਾਲ ਕਰਕੇ ਪੈ ਜਾਣਾ । 10-10 ਦਿਨ ਭੁੱਖ ਹੜਤਾਲ ਕਰਕੇ ਪਏ ਰਹਿਣਾ, ਕੁਝ ਨਾ ਖਾਣਾ । ਉਨ੍ਹਾਂ ਨੇ ਬਾਹਰੋਂ ਪੁਲਿਸ ਮੰਗਵਾ ਕੇ ਸਾਨੂੰ ਡਰਾਉਣਾ, ਧਮਕਾਉਣਾ ਅਤੇ ਜੇ ਰੋਟੀ ਨਾ ਖਾਣੀ ਤਾਂ ਫਿਰ ਕੁੱਟਣਾ ਸ਼ੁਰੂ ਕਰ ਦੇਣਾ । ਤੀਹ ਤੀਹ ਬੈਂਤ ਲਾਉਣੇ । ਇਸੇ ਤਰ੍ਹਾਂ ਨਾਭਾ ਜੇਲ੍ਹ ਵਿਚ ਇਕ ਆਦਮੀ ਕੁਟਾਪੇ ਕਰਕੇਮਰਿਆ । ਸਪੀਕਰ ਸਾਹਿਬ, ਇਥੇ ਜਿਹੜੀਆਂ ਗੱਲਾਂ ਕਹੀਆਂ ਹਨ, ਮੈਂ ਕਹਿੰਦਾ ਹਾਂ ਅਤੇ ਮੈਨੂੰ ਪਤਾ ਹੈ ਕਿ ਕੈਦੀਆਂ ਦਾ ਹਥਿਆਰ ਹੀ ਭੁੱਖ ਹੜਤਾਲ ਹੈ, ਹੋਰ ਉਨਾਂ ਦੇ ਪਾਸ ਕੋਈ ਹਥਿਆਰ ਨਹੀਂ ਹੁੰਦਾ । ਅੱਜ ਕੱਲ ਦੀਆਂ ਸਬਜ਼ੀਆਂ ਵਿਚ ਕੁਝ ਫਰਕ ਪੈ ਗਿਆ ਹੈ । ਹੁਣ ਦੀਆਂ ਸਬਜ਼ੀਆਂ ਵਿਚ ਫਿਰ ਪੱਕੀਆਂ ਹੋਈਆਂ ਤੇ ਕਾਣੀਆਂ ਸਬਜ਼ੀਆਂ ਦਿੱਤੀਆਂ ਜਾਂਦੀਆਂ ਹਨ । (ਵਿਘਨ) ਮੈਂ ਜੇਲ੍ਹ ਵਿਚ ਕਈ ਦਫਾ ਰਿਹਾ ਹਾਂ ਇਸ ਲਈ ਮੈਨੂੰ ਪਤਾ ਹੈ । ਸੋ ਕੈਦੀਆਂ ਦੀਆਂ ਉਨ੍ਹਾਂ ਨਾਲ ਲੜਾਈਆਂ ਹੁੰਦੀਆਂ ਹਨ ਕਿ ਸਾਨੂੰ ਚੰਗੀਆਂ ਸਬਜ਼ੀਆਂ ਦਿੱਤੀਆਂ ਜਾਣ ।

ਸਪੀਕਰ ਸਾਹਿਬ, ਜਿਹੜੀਆਂ ਇਹ ਤਿੰਨ ਮੰਗਾਂ ਕੈਦੀਆਂ ਦੀਆਂ ਹਨ ਇਹ ਮੰਨ ਲੈਣੀਆਂ ਚਾਹੀਦੀਆਂ ਹਨ । ਮੰਗਾਂ ਤਾਂ ਹੋਰ ਵੀ ਬਹੁਤ ਸਾਰੀਆਂ ਹਨ ਪਰ ਇਹ ਤਿੰਨ ਮੰਗਾਂ ਉਨ੍ਹਾਂ ਦੀਆਂ ਜ਼ਬਰਦਸਤ ਮੰਗਾਂ ਹਨ ਜੋ ਬੜੀਆਂ ਜਾਇਜ਼ ਹਨ । ਇਕ ਮੰਗ ਉਨ੍ਹਾਂ ਦੀ ਇਹ ਹੈ ਕਿ ਉਨ੍ਹਾਂ ਨੂੰ ਜਿਹੜੀ ਮੁਲਾਕਾਤ ਡਬਲ ਸੀਖਾਂ ਵਿਚ ਕਰਨ ਦੀ ਆਗਿਆ ਦਿਤੀ ਜਾਂਦੀ ਹੈ ਉਹ ਡਬਲ ਸੀਖਾਂ ਦੀ ਥਾਂ ਤੇ ਸਿੰਗਲ ਕਰ ਦਿਤੀ ਜਾਵੇ ਔਰ ਉਨ੍ਹਾਂ ਨੂੰ ਸਿੰਗਲ ਬੈਰੀਕੇਡ ਦੇ ਅੰਦਰ ਹੀ ਮੁਲਾਕਾਤ ਕਰਨ ਦੀ ਇਜਾਜ਼ਤ ਦਿਤੀ ਜਾਵੇ । ਇਸ ਪਿਛੇ ਅਸੀਂ ਵੀ ਲੜਦੇ ਰਹੇ ਹਾਂ । ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੀ ਬੜੀ ਜਾਇਜ਼ ਮੰਗ ਹੈ ਔਰ ਇਹ ਮੰਨ ਲੈਣੀ ਚਾਹੀਦੀ ਹੈ ।

ਦੂਸਰੀ ਮੰਗ, ਸਪੀਕਰ ਸਾਹਿਬ, ਉਨ੍ਹਾਂ ਦੀ ਇਹ ਹੈ ਕਿ ਛੁੱਟੀ ਦੇਣ ਵਾਸਤੇ ਜਿਹੜੀ ਸਿਫ਼ਾਰਸ਼ ਪੁਲਿਸ ਅਧਿਕਾਰੀ ਤੋਂ ਲਈ ਜਾਂਦੀ ਹੈ ਉਹ ਪੁਲਿਸ ਅਧਿਕਾਰੀ ਦੀ ਬਜਾਏ ਜੇਲ੍ਹ ਦੇ ਅਫ਼ਸਰ ਤੋਂ ਲਈ ਜਾਣੀ ਚਾਹੀਦੀ ਹੈ, ਕਿਉਂਕਿ ਜਿਸ ਵੇਲੇ ਕੋਈ ਕੈਦੀ ਜੇਲ੍ਹ ਵਿਚ ਜਾਂਦਾ ਹੈ ਤਾਂ ਬਾਅਦ ਵਿਚ ਉਹ ਥਾਣੇਦਾਰ ਉਥੋਂ ਬਦਲ ਕੇ ਕਿਸੇ ਹੋਰ ਜਗ੍ਹਾ ਚਲਾ ਜਾਂਦਾ ਹੈ ਅਤੇ ਜਿਹੜਾ ਦੂਸਰਾ ਥਾਣੇਦਾਰ ਉਸ ਦੀ ਥਾਂ ਤੇ ਆਉਂਦਾ ਹੈ ਉਸ ਨੂੰ ਕੈਦੀ ਦੀ ਹਾਲਤ ਬਾਰੇ ਕੁਝ ਪਤਾ ਨਹੀਂ ਹੁੰਦਾ, ਜਿਸ ਕਰਕੇ ਬੜੀ ਮੁਸ਼ਕਲ ਉਨ੍ਹਾਂ ਨੂੰ ਪੇਸ਼ ਆਉਂਦੀ ਹੈ । ਦੂਸਰਾ ਮੈਂ ਸਮਝਦਾ ਹਾਂ ਕਿ ਜੇ ਕੋਈ ਕੈਦੀ ਦੇ ਵਾਰਸ ਪੁਲਿਸ ਨੂੰ ਪੈਸੇ ਦੇ ਦਿੰਦੇ ਹਨ ਜੋ ਉਨ੍ਹਾਂ ਦੀ ਸਿਫਾਰਸ਼ ਕਰ ਦਿੰਦੇ ਹਨ । ਕਈ ਵਾਰੀ ਉਸ ਦਾ ਦੁਸ਼ਮਣ ਧੜਾ ਵੀ ਪੈਸੇ ਦੇ ਕੇ ਉਲਟ ਲਿਖਵਾ ਦਿੰਦਾ ਹੈ ਇਸ ਤਰ੍ਹਾਂ ਦੂਸਰਿਆਂ ਵਾਸਤੇ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਇਸ ਲਈ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਵੀ ਮੰਗ ਉਨ੍ਹਾਂ ਦੀ ਜਾਇਜ਼ ਹੈ

[ਜਥੇਦਾਰ ਹਰਦਿੱਤ ਸਿੰਘ ਭੱਠਲ]
ਅਤੇ ਇਹ ਮੰਨ ਲੈਣੀ ਚਾਹੀਦੀ ਹੈ । ਇਸ ਲਈ ਇਹ ਸਿਫਾਰਸ਼ ਪੁਲਿਸ ਅਫਸਰ ਦੀ ਥਾਂ ਜੇਲ੍ਹ ਅਫਸਰ ਦੀ ਤਰਫੋਂ ਹੋਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਤੀਸਰੀ ਮੰਗ ਉਨ੍ਹਾਂ ਦੀ ਰਿਹਾਈ ਬਾਰੇ ਹੈ । ਜਦੋਂ ਕੈਦੀ ਦੀ ਰਿਹਾਈ ਹੋਵੇ ਤਾਂ ਉਹ ਵੀ ਜੇਲ੍ਹ ਅਫਸਰ ਤੋਂ ਪੁੱਛ ਕੇ ਹੋਣੀ ਚਾਹੀਦੀ ਹੈ ਅੌਰ ਪੁਲਿਸ ਵਲੋਂ ਸਿਫਾਰਸ਼ ਨਹੀਂ ਹੋਣੀ ਚਾਹੀਦੀ ।

ਸਪੀਕਰ ਸਾਹਿਬ, ਇਕ ਉਨ੍ਹਾਂ ਦੀ ਮੰਗ ਹੋਰ ਹੈ ਜਿਹੜੀ ਪਰਧਾਨ ਰਾਜ ਨੇ ਹੁਣੇ ਹੀ ਕੀਤੀ ਹੈ ਕਿ ਰਿਮਿਸ਼ਨ ਦੀ ਸਿਫਾਰਸ਼ ਜਿਹੜੀ ਹੈ ਉਹ ਜੇਲ੍ਹ ਦੇ ਅਫਸਰ ਤੋਂ ਹੀ ਮਿਲਣੀ ਚਾਹੀਦੀ ਹੈ ਅੌਰ ਪੁਲਿਸ ਦੇ ਅਫ਼ਸਰ ਤੋਂ ਨਹੀਂ ਮਿਲਣੀ ਚਾਹੀਦੀ ਹੈ । ਇਥੇ ਮੈਂ ਇਹ ਵੀ ਕਹਿੰਦਾ ਹਾਂ ਕਿ ਜਦੋਂ ਕੈਦੀ ਨੂੰ ਛੋਟ ਮਿਲ ਜਾਏ ਤਾਂ ਉਸ ਨੂੰ ਸਮੇਂ ਸਿਰ ਰਿਹਾ ਨਹੀਂ ਕੀਤਾ ਜਾਂਦਾ । ਇਸ ਗੱਲ ਵਲ ਵੀ ਧਿਆਨ ਦੇਣ ਦੀ ਲੋੜ ਹੈ । ਇਹ ਕਾਨੂੰਨ ਪ੍ਰਧਾਨ ਰਾਜ ਵੇਲੇ ਬਣਿਆ ਅੌਰ ਲਾਗੂ ਇਸ ਸਰਕਾਰ ਨੇ ਕੀਤਾ ਹੈ (ਵਿਘਨ) ਛੋਟ ਭਾਵੇਂ ਉਸ ਨੂੰ ਕਿੰਨੀ ਮਿਲ ਜਾਏ ਪਰ ਜਿੰਨਾਂ ਚਿਰ ਉਹ 8½ ਸਾਲ ਕੈਦ ਨਾ ਕਟ ਲੈਣ ਉਸ ਨੂੰ ਛਡਿਆ ਨਹੀਂ ਜਾਂਦਾ । (ਵਿਘਨ) ਇਹ ਕਾਨੂੰਨ ਗਲਤ ਹੈ ।

ਸਪੀਕਰ ਸਾਹਿਬ, ਇਹ ਜੋ ਕੈਦੀਆਂ ਦੀਆਂ ਮੰਗਾਂ ਹਨ ਇਹ ਬੜੀਆਂ ਜਾਇਜ਼ ਮੰਗਾਂ ਹਨ ਮੈਂ ਇਨ੍ਹਾਂ ਮੰਗਾਂ ਦੇ ਹੱਕ ਵਿਚ ਹਾਂ ਕਿ ਇਹ ਜਲਦੀ ਹੀ ਪੂਰੀਆਂ ਕੀਤੀਆਂ ਜਾਣ ।

ਸਪੀਕਰ ਸਾਹਿਬ, ਇਕ ਗੱਲ ਇਥੇ ਕਹੀ ਗਈ ਹੈ ਕਿ ਕੈਦੀਆਂ ਨੇ ਆਪਣੀ ਗੌਰਮਿੰਟ ਬਣਾ ਲਈ ਅੌਰ ਬੜਾ ਸਾਮਾਨ ਆਦਿ ਅੰਦਰ ਜਾਂਦਾ ਰਿਹਾ ਹੈ । (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਇਹ ਗੱਲਾਂ ਕਿਸ ਤਰ੍ਹਾਂ ਹੋ ਸਕਦੀਆਂ ਹਨ ਜਦ ਕਿ ਜੇਲ੍ਹ ਦੇ ਹਰ ਇਕ ਦਰਵਾਜ਼ੇ ਤੇ ਦੋ ਪਹਿਰੇਦਾਰ ਹੁੰਦੇ ਹਨ ਅੌਰ ਉਹ ਕੈਦੀ ਵਿਚਾਰੇ 7/8 ਜੰਦਰਿਆਂ ਵਿਚ ਕੈਦ ਹੁੰਦੇ ਹਨ । (ਵਿਘਨ) ਉਹ ਸਾਮਾਨ ਕਿਸ ਤਰ੍ਹਾਂ ਅੰਦਰ ਲਿਜਾ ਸਕਦੇ ਹਨ । ਮੈਂ ਤਾਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਅਫਸਰਾਂ ਦੀਆਂ ਇਹ ਆਪ ਬਣਾਈਆਂ ਗੱਲਾਂ ਹਨ । (ਵਿਘਨ) ਦਰਅਸਲ ਅੰਦਰ ਜਾਣ ਦੀ ਜ਼ਿੰਮੇਵਾਰੀ ਇਨ੍ਹਾਂ ਅਫ਼ਸਰਾਂ ਦੀ ਆਪਣੀ ਹੀ ਹੈ ।

ਸਪੀਕਰ ਸਾਹਿਬ, ਇਕ ਗੱਲ ਦਾ ਇਥੇ ਜ਼ਿਕਰ ਕੀਤਾ ਗਿਆ ਹੈ ਕਿ ਜੁਡੀਸ਼ੀਅਲ ਇਨ-ਕੁਆਇਰੀ ਹੋਣੀ ਚਾਹੀਦੀ ਹੈ । ਸਾਡੇ ਇਥੇ ਇਧਰਲੇ ਸਾਥੀਆਂ ਨੇ ਇਸ ਸੰਬੰਧ ਵਿਚ ਵਾਕ ਆਊਟ ਵੀ ਕੀਤਾ ਪਰ ਅਸੀਂ ਇਸ ਵਜ਼ਾਰਤ ਦੀ ਪੋਜ਼ੀਸ਼ਨ ਮਜ਼ਬੂਤ ਰਖ਼ਣ ਲਈ ਵਾਕ ਆਊਟ ਨਹੀਂ ਕੀਤਾ । ਡਾਂਗ ਸਾਹਿਬ, ਸਰਦਾਰ ਕਿਰਪਾਲ ਸਿੰਘ, ਸਾਥੀ ਰੂਪ ਲਾਲ ਤੇ ਮੈਂ ਚੌਹਾਂ ਨੇ ਚੀਫ ਮਨਿਸਟਰ ਸਾਹਿਬ ਨੂੰ ਮਿਲ ਕੇ ਇਹ ਗੱਲ ਕਹਿ ਕਿ ਸਾਡਾ ਹੱਕ ਸੀ ਕਿ ਅਸੀਂ ਵਾਕ ਆਊਟ ਕਰ ਜਾਂਦੇ ਪਰ ਅਸੀਂ ਇਹ ਸੋਚਕੇ ਕਿ ਤੁਹਾਡੀ ਵਜ਼ਾਰਤ ਦੀ ਪੋਜ਼ੀਸ਼ਨ ਤੇ ਇਸ ਗੱਲ ਦਾ ਬੁਰਾ ਅਸਰ ਨਾ ਹੋਵੇ, ਅਸੀਂ ਵਾਕ ਆਊਟ ਨਹੀਂ ਕੀਤਾ । ਅਸੀਂ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਇਸ ਸੰਬੰਧ ਵਿਚ ਜੁਡੀਸ਼ਅਲ ਇਨਕੁਆਇਰੀ ਕਰਵਾਉ, ਪਰ ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੀ ਗੱਲ ਨੂੰ ਵੀ ਨਾ ਮੰਨਿਆ । (ਵਿਘਨ) ਸਪੀਕਰ ਸਾਹਿਬ, ਹੁਣ ਜਦੋਂ ਮੈਂ ਛੁੱਟੀ ਤੇ ਗਿਆ ਤਾਂ ਸਾਨੂੰ ਲੋਕ ਇਹ ਪੁਛਦੇ ਸਨ ਕਿ ਤੁਸੀਂ ਆਖਦੇ ਹੁੰਦੇ ਸੀ ਕਿ ਫਿਰੋਜ਼ਪੁਰ ਵਿਚ ਗੋਲੀ ਚਲਾ ਦਿਤੀ, ਫਲਾਣੀ ਥਾਂ ਤੇ ਗੋਲੀ ਚਲਾ ਦਿਤੀ, ਇਹ ਕਰ ਦਿਤਾ, ਉਹ ਕਰ ਦਿਤਾ, (ਘੰਟੀ) ਤੁਸੀਂ ਕਹਿੰਦੇ ਸੀ ਕਿ ਕਾਂਗਰਸ ਦੀ ਗੌਰਮਿੰਟ ਹੀ ਬੁੱਚੜਾਂ ਦੀ ਸਰਕਾਰ ਹੈ ਇਸ

ਨੂੰ ਵੋਟ ਨਾ ਪਾਵੇ । (ਵਿਘਨ) ਪਰ ਹੁਣ ਤੁਸੀਂ ਦਸੋ ਅਸੀਂ ਇਸ ਗੌਰਮਿੰਟ ਨੂੰ ਕੀ ਕਰੀਏ । (ਵਿਘਨ)

(ਆਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

ਸਪੀਕਰ ਸਾਹਿਬ, ਇਕ ਗੱਲ ਹੋਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਕਾਨੂੰਨ ਹਨ ਇਹ ਅੰਗਰੇਜ਼ਾਂ ਦੇ ਵੇਲੇ ਦੇ ਬਣੇ ਹੋਏ ਹਨ । ਹੁਣ ਇਨ੍ਹਾਂ ਨੂੰ ਖਤਮ ਕਰਕੇ ਨਵਾਂ ਕਾਨੂੰਨ ਬਣਾਇਆ ਜਾਵੇ । ਇਹ ਕਾਨੂੰਨ ਬੜਾ ਭੈੜਾ ਕਾਨੂੰਨ ਹੈ । (ਵਿਘਨ) (ਘੰਟੀ)

ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਾਂਗਾ ਕਿ ਸਾਡੀ ਗੌਰਮਿੰਟ ਨੂੰ ਚਾਹੀਦਾ ਸੀ ਕਿ ਉਹ ਆਪਣੇ ਆਪ ਹੀ ਜੁਡੀਸ਼ਲ ਇਨਕੁਆਇਰੀ ਕਰਵਾ ਦਿੰਦੀ ਤਾਂ ਫਿਰ ਸਾਨੂੰ ਕੋਈ ਗਿਲਾ ਨਹੀਂ ਸੀ, ਫਿਰ ਇਨ੍ਹਾਂ ਨੂੰ ਇਧਰ ਬੈਠੇ ਲੋਕਾਂ ਤੋਂ ਡਰਨ ਦੀ ਲੋੜ ਨਹੀਂ ਪੈਂਦੀ ਅਤੇ ਸਾਨੂੰ ਵੀ ਕਹਿਣ ਦੀ ਲੋੜ ਨਾ ਪੈਂਦੀ । ਮੈਂ ਹੁਣ ਵੀ ਅਰਜ਼ ਕਰਾਂਗਾ ਕਿ ਉਨ੍ਹਾਂ ਜੇਲ੍ਹ ਅਫ਼ਸਰਾਂ ਨੂੰ ਜਿਨ੍ਹਾਂ ਦਾ ਇਸ ਦੁਰਘਟਨਾ ਵਿਚ ਹੱਥ ਸੀ, ਬਦਲ ਕੇ ਜੁਡੀਸ਼ਲ ਇਨਕੁਆਇਰੀ ਕਰਾਈ ਜਾਵੇ, ਨਹੀਂ ਤਾਂ ਲੋਕ ਸਾਨੂੰ ਮੁਆਫ ਨਹੀਂ ਕਰਨਗੇ । (ਘੰਟੀ) ਇਹ ਤਾਂ ਇਹੋ ਜਿਹੇ ਕੰਮ੍ਹ ਕਰਕੇ 20 ਸਾਲ ਕੱਟ ਗਏ ਪਰ ਤੁਸੀਂ ਇਹੋ ਜਿਹੇ ਕੰਮ ਕਰੋਗੇ ਤਾਂ ਚਾਰ ਮਹੀਨੇ ਵੀ ਨਹੀਂ ਕਟ ਸਕੋਗੇ । ਲੋਕ ਇਸ ਵਜ਼ਾਰਤ ਨੂੰ ਤਾਂ ਜੋ ਕੁਝ ਆਖਦੇ ਹਨ ਉਹ ਤਾਂ ਆਖਦੇ ਹੀ ਹਨ, ਸਗੋਂ ਲੋਕ ਤਾਂ ਸਾਨੂੰ ਹਮਾਇਤ ਕਰਨ ਵਾਲਿਆਂ ਨੂੰ ਭੀ ਬੁਰੀਆਂ ਭਲੀਆਂ ਗੱਲਾਂ ਲਿਖਦੇ ਹਨ । ਸੋ ਮੈਂ ਇਹ ਅਰਜ਼ ਕਰਾਂਗਾ ਕਿ ਉਨ੍ਹਾਂ ਜੇਲ੍ਹ ਅਫਸਰਾਂ ਨੂੰ ਬਦਲ ਕੇ ਜੁਡੀਸ਼ਲ ਇਨਕੁ-ਆਇਰੀ ਜ਼ਰੂਰ ਕਰਵਾਈ ਜਾਵੇ ਤਾਂ ਹੀ ਇਹ ਵਜ਼ਾਰਤ ਗੱਦੀ ਤੇ ਰਹਿ ਸਕੇਗੀ । (ਘੰਟੀ) ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਮੈਂ ਦੁਹਰਾਈਆਂ ਹੋਈਆਂ ਗੱਲਾਂ ਨੂੰ ਨਹੀਂ ਦੁਹਰਾਉਂਦਾ । ਮਹਿਦੂਦ ਜਿਹਾ ਟਾਈਮ ਹੈ ਔਰ ਬਹੁਤ ਸਾਰੇ ਦੋਸਤਾਂ ਨੇ ਬੋਲਣਾ ਹੈ । ਸਪੀਕਰ ਸਾਹਿਬ, ਬੜੀ ਜਾਇਜ਼ ਜਿਹੀ ਮੰਗ ਜੁਡੀਸ਼ਲ ਇਨਕੁਆਇਰੀ ਦੀ ਹੈ ਔਰ ਉਸ ਦੇ ਲਈ ਇਧਰ ਉਧਰ ਦੀਆਂ ਦਲੀਲਾਂ ਔਰ ਇਹ ਮਿਹਣੇ ਪ੍ਰਮਿਹਣੇ ਇਧਰ ਸੱਜੇ, ਖੱਬੇ ਬੈਠੇ ਦੋਸਤਾਂ ਨੂੰ ਦੇਣੇ ਆਉਂਦੇ ਹਨ, ਇਹ ਦੇ ਲੈਣ । ਮੈਂ ਤਾਂ ਇਕੋ ਗੱਲ ਹੀ ਕਹਾਂਗਾ । ਸੌ ਗਲਤ ਗਲਾਂ ਕਹਿਣ ਨਾਲੋਂ ਮੈਂ ਇਕੋ ਸਹੀ ਗੱਲ ਦਸਦਾ ਹਾਂ । (ਵਿਘਨ) ਇਹ ਕਾਂਗਰਸ ਰਾਜ ਦੇ ਖਿਲਾਫ਼ ਲੜਨ ਵਾਲਿਆਂ ਨੂੰ ਜਦੋਂ ਨਾਨ-ਕਾਂਗਰਸ ਵਜ਼ਾਰਤ ਮਿਲੀ ਹੈ ਔਰ ਹੁਣ ਇਹ ਨਾਨ-ਕਾਂਗਰਸ ਵਜ਼ਾਰਤ ਵਾਲੇ ਉਨ੍ਹਾਂ ਦੀਆਂ ਦਲੀਲਾਂ ਆਪਣੇ ਲਈ ਇਸਤੇਮਾਲ ਕਰਨ, ਜਿਨ੍ਹਾਂ ਦੇ ਖਿਲਾਫ਼ ਇਹ ਕਹਿੰਦੇ ਸਨ ਤਾਂ ਇਹ ਗੱਲ ਠੀਕ ਨਹੀਂ । (ਵਿਘਨ) ਕਾਂਗਰਸ ਦੇ ਕੰਮਾਂ ਦੀਆਂ ਦਲੀਲਾਂ ਚੀਫ ਮਨਿਸਟਰ ਸਾਹਿਬ ਜਾਂ ਹੋਰ ਮਨਿਸਟਰ ਸਾਹਿਬਾਨ ਇਸਤੇਮਾਲ ਕਰਨ ਕਿ ਕਾਂਗਰਸ ਨੇ ਇਹ ਕੀਤਾ, ਉਹ ਕੀਤਾ ਬਹੁਤ ਚੰਗਾ ਕੀਤਾ ਕਿ ਤੁਸੀਂ ਉਸ ਦੀ ਤਾਈਦ ਕਰ ਰਹੇ ਹੋ । ਤੁਸੀਂ ਕਾਂਗਰਸ ਨੂੰ ਰਿਪਲੇਸ ਕਰਕੇ ਕੋਈ ਨਵਾਂ ਵਾਤਾਵਰਣ ਨਹੀਂ ਦਿਤਾ । ਜੁਡੀਸ਼ਲ ਇਨਕੁਆਇਰੀ ਇਸ ਵਾਸਤੇ ਬਹੁਤ ਜ਼ਰੂਰੀ ਹੁੰਦੀ ਹੈ ਕਿ ਇਹ ਤਸਵੀਰ ਨੂੰ ਕਲੀਅਰ ਕਰ ਦਿੰਦੀ ਹੈ । ਜਿਥੋਂ ਤਕ ਐਜੀਟੇਸ਼ਨ ਦਾ ਤੁਅੱਲੁਕ ਹੈ ਇਹ ਇਕ ਘੁਟਣ ਤੋਂ ਬਾਅਦ ਆਪਣੇ ਆਪ ਫੁਟ ਪੈਂਦੀ ਹੈ, ਕਿਉਂਕਿ ਜਦੋਂ ਵੀ ਕੋਈ ਆਪਣੀ ਤਕਲੀਫ਼ ਜਾਂ ਡਿਮਾਂਡ ਪੇਸ਼ ਕਰਦਾ ਹੈ ਤਾਂ ਸਧਾਰਣ ਤੌਰ ਤੇ ਉਸ ਤੇ ਵਿਚਾਰ ਨਹੀਂ ਕੀਤੀ ਜਾਂਦੀ । ਉਸ ਮਾਹੌਲ ਦੇ ਅੰਦਰ ਆਪਣੀਆਂ ਤਕਲੀਫਾਂ ਲਈ ਆਵਾਜ਼ ਉਠਾਉਣ ਲਈ ਮਜਬੂਰ ਕਰ ਦਿਤਾ ਜਾਂਦਾ ਹੈ । ਕੁਝ ਵਾਤਾਵਰਣ ਐਸਾ ਬਣ ਗਿਆ ਹੈ ਕਿ ਬਿਉਰੋਕਰੇਸੀ ਵਲੋਂ ਕੋਈ ਗਲ ਹੀ ਨਹੀਂ ਸੁਣੀ ਜਾਂਦੀ, ਕੋਈ ਪੈਗਾਮ ਤਕ ਨਹੀਂ ਦਿਤਾ ਜਾਂਦਾ । ਉਨ੍ਹਾਂ ਨਾਲ ਇਹੋ ਜਿਹਾ ਵਤੀਰਾ ਕੀਤਾ ਗਿਆ ਕਿ ਉਨ੍ਹਾਂ ਕੋਲ

[ਸਰਦਾਰ ਕਿਰਪਾਲ ਸਿੰਘ]
ਸੁਨੇਹਾ ਤਕ ਨਹੀਂ ਪਹੁੰਚ ਸਕਦਾ ਸੀ। ਸੁਨੇਹਾ ਪਹੁੰਚਾਉਣ ਲਈ ਮੁਜਰਮ ਬਣ ਕੇ ਜਾਣਾ ਪੈਂਦਾ ਸੀ। ਇਥੇ ਇਕ ਅਜੀਬ ਗਲ ਸੁਣੀ ਹੈ ਕਿ ਉਥੇ ਡਾਂਗ ਸਾਹਿਬ ਮੌਜੂਦ ਸਨ। ਮਨਿਸਟਰ ਸਾਹਿਬ ਨੂੰ ਟੈਲੀਫੋਨ ਕੀਤਾ ਗਿਆ। ਮਨਿਸਟਰ ਸਾਹਿਬ ਨੇ ਜ਼ਰੂਰਤ ਨਹੀਂ ਕੀਤੀ ਕਿ ਉਥੇ ਜਾ ਕੇ ਜੇਲ੍ਹ ਦੇ ਵਾਤਾਵਰਣ ਨੂੰ ਠੀਕ ਤਰ੍ਹਾਂ ਸੰਭਾਲ ਲੈਣ। (ਵਿਘਨ)

ਜਨ-ਸੰਘ ਦੀ ਗੱਲ ਹੈ, ਉਨ੍ਹਾਂ ਦੀ ਸੇਵਾ ਕਰ ਰਿਹਾ ਹਾਂ। ਤੁਸੀਂ ਉਨ੍ਹਾਂ ਤੋਂ ਚਿੜ੍ਹ ਕੇ ਕੋਈ ਗੱਲ ਨਾ ਕਰਿਆ ਕਰੋ। ਤੁਹਾਡੇ ਵਿਚ ਤੇ ਉਨ੍ਹਾਂ ਵਿਚ ਬਹੁਤ ਫ਼ਰਕ ਹੈ। ਤੁਸੀਂ ਇਕ ਐਸੇ ਜਥੇ ਨਾਲ ਸਬੰਧ ਰਖਦੇ ਹੋ ਜਿਸ ਦੇ ਅੰਦਰ ਪੰਜਾਬ ਦਾ ਇਤਿਹਾਸ ਭਰਿਆ ਪਿਆ ਹੈ। ਇਹ 1917-18 ਤੋਂ ਨਹੀਂ ਬਲਕਿ 1913-14 ਤੋਂ ਲੈ ਕੇ ਪੰਜਾਬ ਦੇ ਅੰਦਰ ਮੁਖਤਲਿਫ, ਸਿਆਸੀ ਅਤੇ ਦੂਜੀਆਂ ਪਾਰਟੀਆਂ ਦੀ ਜਦੋ-ਜਹਿਦ ਵਿਚੋਂ ਲੰਘ ਕੇ ਆਏ ਹਨ। ਉਨ੍ਹਾਂ ਨੇ ਕਾਫ਼ੀ ਸਟਰੱਗਲ ਕੀਤੀ। ਉਸ ਦਾ ਜਿਹੜਾ ਜਾਇਜ਼ਾਏ ਹਾਲਾਤ ਹੈ ਉਸ ਦਾ ਰਾਜ ਤੁਹਾਨੂੰ ਮਿਲਿਆ ਹੈ, ਉਸ ਦਾ ਇਸਤੇਮਾਲ ਤੁਸੀਂ ਠੀਕ ਢੰਗ ਨਾਲ ਕਰੋ। ਕਾਂਗਰਸ ਨੇ ਪਾਵਰ ਦਾ ਗਲਤ ਇਸਤੇਮਾਲ ਕੀਤਾ ਹੈ ਤਾਂ ਉਸ ਦੀ ਸਿਆਸਤ ਬਦਨਾਮ ਹੋਈ ਹੈ। ਜੇ ਤੁਸੀਂ ਗਲਤ ਇਸਤੇਮਾਲ ਕਰੋਗੇ ਤਾਂ ਤੁਹਾਡੀ ਸਿਆਸਤ ਦੇ ਨਾਲ ਧਰਮ ਵੀ ਬਰਬਾਦ ਹੋਏਗਾ ਕਿਉਂਕਿ ਤੁਸੀਂ ਧਾਰਮਿਕ ਜਥੇ ਨਾਲ ਤੁਅੱਲਕ ਰਖਦੇ ਹੋ। ਜਨ-ਸੰਘ ਦਾ ਕੀ ਹੈ? ਉਸ ਦਾ ਤਾਂ ਸ੍ਰੀ ਗਣੇਸ਼ ਸ਼ਹਿਰਾਂ ਵਿਚ ਮਾਰ ਕੁਟਾਈ, ਡਾਕਖਾਨੇ, ਬੱਸਾਂ ਆਦਿ ਫੂਕਣ ਤੋਂ ਹੋਇਆ। ਇਹ ਬਿਹਤਰ ਜਾਣਦੇ ਹਨ, ਉਨ੍ਹਾਂ ਨੂੰ ਕਿਸੇ ਜਦੋ-ਜਹਿਦ ਵਿਚੋਂ ਨਹੀਂ ਲੰਘਣਾ ਪਿਆ। ਸੂਬੇ ਦੇ ਹਾਲਾਤ ਕੁਝ ਇਸ ਕਿਸਮ ਦੇ ਬਣ ਗਏ ਹਨ ਕਿ ਉਨ੍ਹਾਂ ਨੂੰ ਰਾਜ ਭਾਗ ਵਿਚ ਹਿੱਸਾ ਦੇਣਾ ਪਿਆ। ਪਰ ਮਿਸਾਲਾਂ ਮੌਜੂਦ ਹਨ ਮੈਂ ਕਹਿ ਸਕਦਾ ਹਾਂ ਕਿ:

ਹਮ ਖ਼ਿਜ਼ਾਂ ਕੇ ਦੌਰ ਮੇਂ ਚਲਤੇ ਰਹੇ।
ਬਾਗ਼ਬਾਂ ਰਾਹ ਮੇਂ ਕਾਂਟੇ ਬਖੇਰ ਗਿਆ।

ਇਹ ਕੁਝ ਨਹੀਂ ਕਰ ਸਕਦੇ। ਇਨ੍ਹਾਂ ਕੋਲੋਂ ਕੁਝ ਹੋਣ ਵਾਲਾ ਵੀ ਨਹੀਂ ਹੈ। ਇਨ੍ਹਾਂ ਦੀ ਮੌਜੂਦਗੀ ਨਾ ਹੋਣ ਵਰਗੀ ਹੈ। ਇਨ੍ਹਾਂ ਨੇ ਗੋਲੀ ਦੀ ਆਵਾਜ਼ ਸੁਣੀ ਹੋਣੀ ਹੈ ਤਾਂ ਪਾਖ਼ਾਨੇ ਚੱਲੇ ਗਏ ਹੋਣਗੇ। ਇਸ ਵਾਸਤੇ ਮੈਂ ਕਹਾਂਗਾ ਕਿ ਜਿਥੋਂ ਤਕ ਜੁਡੀਸ਼ੀਅਲ ਇਨਕੁਆਇਰੀ ਦਾ ਤੁਅੱਲੁਕ ਹੈ, ਮੈਂ ਲੰਬੀ ਚੌੜੀ ਦਲੀਲ ਨਾ ਦਿੰਦਾ ਹੋਇਆ, ਜੇਲ੍ਹ ਦੇ ਹਾਲਾਤ ਬਾਰੇ ਜੋ ਡਾਂਗ ਸਾਹਿਬ ਅਤੇ ਭਠੱਲ ਸਾਹਿਬ ਨੇ ਕਿਹਾ ਹੈ ਉਨ੍ਹਾਂ ਨਾਲ ਮੁਤਫ਼ਿਕ ਹੁੰਦਾ ਹੋਇਆ ਉਨ੍ਹਾਂ ਦੇ ਹਾਲਾਤ ਨੂੰ ਠੀਕ ਕਰਨ ਲਈ ਭੀ ਅਰਜ਼ ਕਰਾਂਗਾ। ਮੈਂ ਹੋਰ ਜ਼ਿਆਦਾ ਵਕਤ ਨਹੀਂ ਲੈਣਾ ਚਾਹੁੰਦਾ। ਮਰਨ ਵਾਲਿਆਂ ਦੇ ਸੰਬੰਧੀਆਂ ਨਾਲ ਬੜੀ ਬੇ-ਇਨਸਾਫ਼ੀ ਹੋਈ ਹੈ। ਉਨ੍ਹਾਂ ਨੂੰ ਮਰਨ ਵਾਲੇ ਦੇ ਆਖ਼ਰੀ ਦਰਸ਼ਨ ਤਕ ਨਹੀਂ ਕਰਨ ਦਿੱਤੇ। ਸਾਡੇ ਧਰਮ ਦੇ ਮੁਤਾਬਕ ਆਖਰੀ ਦਰਸ਼ਨਾਂ ਦਾ ਕਿੰਨਾ ਮਹੱਤਵ ਹੈ, ਇਹ ਤੁਸੀਂ ਸਭ ਜਾਣਦੇ ਹੋ। ਕਿਸੇ ਪਿਉ ਨੂੰ ਆਪਣੇ ਪੁੱਤਰ ਦੇ ਵੇਖਣ ਦੀ ਸਧਰ, ਕਿਸੇ ਬੀਵੀ ਦੀ ਆਪਣੇ ਖ਼ਾਵੰਦ ਦੀ ਲਾਸ਼ ਤੇ ਦੋ ਹੰਝੂ ਬਹਾਉਣ ਦੀ ਲਿਲਕ, ਕਿਸੇ ਮਾਂ ਦਾ ਆਪਣੇ ਪੁੱਤਰ ਦੀ ਮੌਤ ਤੇ ਸੀਨਾ ਪਿਟ ਪਿਟ ਕੇ ਆਪਣੇ ਸੀਨੇ ਦੀ ਅੱਗ ਬੁਝਾਉਣ ਦੀ ਤਮੰਨਾ ਹੁੰਦੀ ਹੈ। ਪਰ ਲੋਕਾਂ ਦੇ ਜਜ਼ਬਾਤ ਨਾਲ ਖੇਡਣ ਵਾਲਿਆਂ ਨੂੰ ਕਿਉਂ ਮਾਫ਼ ਕਰਦੇ ਹੋ? ਕਿਉਂ ਉਨ੍ਹਾਂ ਦੀ ਇਨਕੁਆਇਰੀ ਨਹੀਂ ਕਰਾਉਂਦੇ? ਕਿਧਰੋਂ ਦੇ ਉਹ ਜੇਲ੍ਹ ਹੁਕਮਰਾਨ ਚੰਗੇ ਆ ਗਏ ਹਨ ਜਿਨ੍ਹਾਂ ਨੇ ਤੁਹਾਡੇ ਵਾਸਤੇ, ਗੌਰਮਿੰਟ ਵਾਸਤੇ, ਲਾਹਨਤਾਂ ਖ਼ਰੀਦ ਕੇ ਦੇ ਦਿੱਤੀਆਂ ਹਨ। ਉਨ੍ਹਾਂ ਨਾਲ ਇਨਸਾਫ਼ ਕਰੋ, ਨੇਕੀ ਲਉ। ਕਿਸੇ ਦੀ ਕੀਤੀ ਤੇ ਆਪਣੀ ਚਿੱਟੀ ਪੱਗ ਨੂੰ ਕਿਉਂ ਦਾਗ ਲਾਉਂਦੇ ਹੋ। ਮੈਂ ਕਹਿੰਦਾ ਹਾਂ ਕਿ ਇਸ ਬਹਿਸ ਚਲਣ ਤੋਂ

ਪਹਿਲਾਂ, ਚੀਫ ਮਨਿਸਟਰ ਸਾਹਿਬ ਨੂੰ ਇਨਕੁਆਇਰੀ ਦਾ ਐਲਾਨ ਕਰ ਦੇਣਾ ਚਾਹੀਦਾ ਸੀ। ਸਾਡਾ ਕੀ ਤੁਅੱਲਕ ਹੈ, ਅਸੀਂ ਕਿਉਂ ਉਨ੍ਹਾਂ ਦੇ ਕੀਤੇ ਦੀ ਸਜ਼ਾ ਭੁਗਤੀਏ। ਜਿਥੇ ਮਿਲਣ ਦੀ ਇਜਾਜ਼ਤ ਨਾ ਦੇਣ, ਜਿਥੇ ਕੁਝ ਲਿਆਉਣ ਦੀ ਇਜਾਜ਼ਤ ਨਾ ਦੇਣ, ਉਥੇ ਇਹ ਹਿੰਸਕ ਹਥਿਆਰ, ਭਾਰੀ ਗਿਣਤੀ ਵਿਚ ਇੱਟਾਂ ਤੇ ਪੱਥਰ ਕਿਸ ਤਰ੍ਹਾਂ ਅੰਦਰ ਗਏ ? ਜੇਲ੍ਹ ਅਥਾਰਟੀ ਨੇ ਉਨ੍ਹਾਂ ਨੂੰ ਇਹ ਸਾਰਾ ਸਾਮਾਨ ਅੰਦਰ ਇਕੱਠਾ ਕਰਨ ਦਾ ਮਾਹੌਲ ਆਪ ਬਣਾਇਆ ਉਨ੍ਹਾਂ ਨੇ ਐਜੀਟੇਸ਼ਨ ਲਈ ਮੁਹਾਜ਼ ਇਕੱਠਾ ਕੀਤਾ। ਉਨ੍ਹਾਂ ਨੂੰ ਤੰਗ ਕੀਤਾ। ਤੰਗ ਹੋ ਕੇ ਉਹ ਸਾਹਮਣੇ ਆ ਗਏ। ਉਨ੍ਹਾਂ ਵਾਸਤੇ ਭੜਕਾਊ ਸਾਮਾਨ ਤਿਆਰ ਕੀਤਾ। ਇਹ ਥੋੜ੍ਹਾ ਨਹੀਂ। ਨਵੀਂ ਗੌਰਮਿੰਟ ਆਈ, ਵਾਹਿਗੁਰੂ ਨੇ ਤੁਹਾਨੂੰ ਮੌਕਾ ਦਿੱਤਾ। ਤੁਸੀਂ ਉਨ੍ਹਾਂ ਨੂੰ ਇਨਸਾਫ ਦਿਉ।

ਲੋਕਾਂ ਨੇ ਅੰਗਰੇਜ਼ਾਂ ਦੇ ਖਿਲਾਫ਼ ਆਵਾਜ਼ ਉਠਾਈ। ਗੁਲਾਮੀ ਤੋਂ ਬਾਅਦ ਆਜ਼ਾਦੀ ਆਈ, ਲੋਕਾਂ ਨੇ ਆਜ਼ਾਦੀ ਦੇ ਬੜੇ ਬੜੇ ਸੁਪਨੇ ਵੇਖੇ। ਉਨ੍ਹਾਂ ਨੇ ਆਜ਼ਾਦ ਦੇਸ਼ ਦੀ ਵਾਗ ਡੋਰ ਕਾਂਗਰਸ ਦੇ ਹੱਥ ਵਿਚ ਦੇ ਦਿੱਤੀ ਸੀ ਤੇ ਉਨ੍ਹਾਂ ਦੇ ਰਾਜ ਵਿਚ ਲੋਕਾਂ ਨੇ ਦੇਖਿਆ ਕਿ ਸਾਨੂੰ ਉਹ ਸੁਖ ਨਹੀਂ ਮਿਲ ਰਿਹਾ ਜਿਹੜਾ ਇਕ ਆਜ਼ਾਦ ਦੇਸ਼ ਦੇ ਬਾਸ਼ਿੰਦਿਆਂ ਨੂੰ ਮਿਲਣਾ ਚਾਹੀਦਾ ਹੈ। ਉਹ ਗੁਲਾਮੀ ਵਾਲੇ ਦਿਨਾਂ ਨੂੰ ਚੰਗਾ ਸਮਝਣ ਲਗ ਪਏ। ਇਲੈਕਸ਼ਨਾਂ ਆਈਆਂ ਲੋਕਾਂ ਦੇ ਜਜ਼ਬਾਤ ਜਾਗ ਪਏ ਉਨ੍ਹਾਂ ਨੇ ਕਾਂਗਰਸ ਦਾ ਵਿਰੋਧ ਕੀਤਾ ਤੇ ਤੁਹਾਨੂੰ ਅਗੇ ਲਿਆਂਦਾ, ਇਸ ਲਈ ਕਿ ਤੁਸੀਂ ਉਨ੍ਹਾਂ ਨੂੰ ਇਨਸਾਫ਼ ਦਿਉਗੇ, ਕਿਉਂਕਿ ਕਾਂਗਰਸ ਵਾਲੇ ਜਿਹੜੇ ਬਾਗਬਾਨ ਆਏ ਉਨ੍ਹਾਂ ਨੇ ਲੋਕਾਂ ਦੇ ਰਾਹ ਵਿਚ ਕੰਡੇ ਹੀ ਬਖੇਰੇ। ਤੁਹਾਨੂੰ ਵਾਹਿਗੁਰੂ ਨੇ ਸਮਰੱਥਾ ਦਿੱਤੀ ਹੈ, ਹਿੰਮਤ ਦਿੱਤੀ ਹੈ ਤਾਂ ਤੁਸੀਂ ਲੋਕਾਂ ਦੇ ਜਜ਼ਬਾਤ ਨਾਲ ਖੇਡੋ। ਉਨ੍ਹਾਂ ਨਾਲ ਮਖੌਲ ਨਾ ਕਰੋ ਤੇ ਉਨ੍ਹਾਂ ਨੂੰ ਇਨਸਾਫ ਦਿਉ ਨਹੀਂ ਤਾਂ ਉਹੀ ਹਾਲ ਤੁਹਾਡੇ ਨਾਲ ਹੋਣਾ ਹੈ। ਅਸੀਂ ਵੇਖਣਾ ਇਹ ਹੈ ਕਿ ਕਿਸ ਤਰ੍ਹਾਂ ਇਨ੍ਹਾਂ ਹਾਲਾਤ ਵਿਚ ਤਬਦੀਲੀ ਲਿਆ ਸਕਦੇ ਹਾਂ। ਸਾਨੂੰ ਮੁਜਰਮਾਂ ਦੀਆਂ ਵੱਖ ਵੱਖ ਕੈਟੇਗਰੀਆਂ ਬਣਾ ਕੇ ਉਨ੍ਹਾਂ ਨੂੰ ਵੱਖ ਵੱਖ ਜੇਲ੍ਹਾਂ ਵਿਚ ਰਖਣਾ ਚਾਹੀਦਾ ਹੈ। ਠੀਕ ਹੈ, ਉਨ੍ਹਾਂ ਨੇ ਜੁਰਮ ਕੀਤਾ ਹੈ, ਉਹ ਮੁਜਰਮ ਹਨ। ਲੇਕਿਨ ਉਹ ਇਨਸਾਨ ਹਨ, ਉਨ੍ਹਾਂ ਵਿਚ ਯਕੀਨ ਪੈਦਾ ਕਰੋ। ਅਸੀਂ ਰਿਫ਼ਾਰਮਰਜ਼ ਕਮੇਟੀਆਂ ਬਣਾਈਏ। ਸਿਆਸੀ ਲੋਕਾਂ ਕੋਲੋਂ ਸਾਰੇ ਕੰਮ ਲਉ। ਉਨ੍ਹਾਂ ਲੋਕਾਂ ਕੋਲੋਂ ਕੰਮ ਲਉ ਜਿਹੜੇ ਧਰਮ ਦਾ ਕੰਮ ਕਰਦੇ ਹਨ। ਧਰਮ ਦੇ ਪ੍ਰਚਾਰ ਕੋਲੋਂ ਕੰਮ ਲਉ। ਉਨ੍ਹਾਂ ਨੂੰ ਆਪ ਹੀ ਦੱਸ ਸਕੀਏ ਕਿ ਬਦਲੇ ਹੋਏ ਹਾਲਾਤ ਅਨੁਸਾਰ ਕੰਮ ਕਰੀਏ ਤਾਕਿ ਲੋਕ ਸਮਝਣ ਕੋਈ ਚੰਗੀ ਗੱਲ ਹੋਈ ਹੈ। ਜੁਡੀਸ਼ੀਅਲ ਇਨਕੁਆਇਰੀ ਦਾ ਜਿਹੜਾ ਧੱਬਾ ਤੁਹਾਡੇ ਤੇ ਲਗਾ ਹੈ ਉਸ ਨੂੰ ਧੋ ਦਿਉ। ਤੁਸੀਂ ਅਫ਼ਸਰਾਂ ਨੂੰ ਡਿਫੈਂਡ ਨਾ ਕਰੋ। ਕਾਂਗਰਸ ਦੀਆਂ ਗੱਲਾਂ ਕਿਉਂ ਕਰਦੇ ਹੋ ? ਤੁਹਾਡਾ ਰਾਹ ਆਪਣਾ ਹੈ। ਤੁਸੀਂ ਆਪਣੀ ਰਾਹ ਤੇ ਚਲ ਕੇ ਜ਼ਮਾਨੇ ਨੂੰ ਬਦਲ ਦਿਉ।

"ਮਰਦ ਵੋਹ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ"

ਮੈਂ ਗੁਜ਼ਾਰਿਸ਼ ਕਰਾਂਗਾ ਕਿ ਜੁਡੀਸ਼ੀਅਲ ਇਨਕੁਆਇਰੀ ਦੀ ਮੰਗ ਸਹੀ ਹੈ। ਆਪ ਦਾ ਧੰਨਵਾਦ ਕਰ ਕੇ ਮੈਂ ਬੈਠ ਜਾਂਦਾ ਹਾਂ।

**चौधरी सत्यदेव** :—मेरा प्वाइंट आफ आर्डर यह है कि मैम्बर साहिब को जनसंघ का फोबिया हो गया है। उसकी बीमारी दूर करो। (विघ्न) (शोर)

**Mr. Speaker** : Please take your seat.

**ਮੁੱਖ ਮੰਤਰੀ** : (ਸਰਦਾਰ ਗੁਰਨਾਮ ਸਿੰਘ)—ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੋਈ ਕਿ ਇਹ

[ਮੁਖ ਮੰਤਰੀ]

ਦੋ ਘੰਟੇ ਆਪੋਜ਼ੀਸ਼ਨ ਦੀ ਦਰਖਾਸਤ ਤੇ ਤੁਸੀਂ ਇਸ ਬਹਿਸ ਲਈ ਦਿਤੇ । $1\frac{1}{2}$ ਘੰਟਾ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਆਪਣੇ ਆਪਣੇ ਵਿਚਾਰ ਆਪ ਦੇ ਸਾਹਮਣੇ ਰਖੇ ਹਨ । ਮੈਂ ਸਮਝਦਾ ਸੀ ਕਿ ਕੋਈ ਐਸੀ ਚੀਜ਼ ਦਸਣਗੇ ਜਿਸ ਦੇ ਜ਼ਰੀਏ ਆਨਰੇਬਲ ਮੈਂਬਰਾਂ ਨੂੰ ।ਜਿਸੂ ਹੋਇਆ ਸੀ ਕਿ ਜੁਡੀਸ਼ਲ ਇਨਕੁਆਇਰੀ ਹੋਣੀ ਜ਼ਰੂਰੀ ਹੈ । ਮੈਂ ਪਹਿਲੇ ਦਿਨ ਹੀ ਇਸ ਸਦਨ ਦੇ ਸਾਹਮਣੇ ਆਪਣੇ ਬਿਆਨ ਇਸ ਫਾਇਰਿੰਗ ਦੇ ਮੁਤਅੱਲਕ ਰਖੇ ਸਨ ਔਰ ਇਸ ਤੋਂ ਜ਼ਿਆਦਾ ਮੈਂ ਉਸ ਦੇ ਵਾਕਿਆਤ ਵਿਚ ਜਾਣਾ ਵੀ ਨਹੀਂ ਸੀ ਚਾਹੁੰਦਾ । ਅਗਰ ਜੁਡੀਸ਼ਲ ਇਨਕੁਆਇਰੀ ਚਲਦੀ ਹੋਵੇ ਤਾਂ ਇਸ ਹਾਊਸ ਨੂੰ ਆਪਣੀ ਰਾਏ ਦਾ ਪ੍ਰਗਟਾਵਾ ਨਹੀਂ ਕਰਨਾ ਚਾਹੀਦਾ । ਬਲਕਿ, ਆਪੋਜ਼ੀਸ਼ਨ ਵਲੋਂ ਜਿਸ ਦਿਨ ਮੈਂ ਬਿਆਨ ਦਿਤਾ, ਇਹ ਦਰਖਾਸਤ ਦਿਤੀ ਗਈ । ਆਨਰੇਬਲ ਮੈਂਬਰਜ਼ ਨੇ ਬਹੁਤ ਕੁਝ ਕਿਹਾ ਅਤੇ ਆਪੋਜ਼ੀਸ਼ਨ ਦੇ ਡਿਪਟੀ ਲੀਡਰ ਨੇ ਵੀ ਬਹੁਤ ਕੁਝ ਕਿਹਾ । ਪਰ ਜੋ ਕੁਝ ਕਿਹਾ ਗਿਆ ਉਹ ਵਜ਼ੀਰਾਂ ਦੇ ਖਿਲਾਫ ਸੀ, ਸਰਕਾਰ ਦੇ ਖਿਲਾਫ, ਅਫਸਰਾਂ ਦੇ ਖਿਲਾਫ ਸੀ । ਇਨ੍ਹਾਂ ਨੂੰ ਵੀ ਕਹਿਣ ਦੀ ਜੁਰਅੱਤ ਨਹੀਂ ਪਈ ਕਿ ਫਾਇਰਿੰਗ ਗਲਤ ਸੀ । ਸਦਨ ਸਾਹਮਣੇ ਜੋ ਗੱਲ ਹੈ ਉਹ ਇਹ ਹੈ ਕਿ ਉਸ ਦਿਨ ਜੋ ਗੋਲੀ ਚੱਲੀ ਉਹ ਚਲਣੀ ਚਾਹੀਦੀ ਸੀ ਜਾਂ ਨਹੀਂ । ਇਸ ਸਿਲਸਲੇ ਵਿਚ ਅਗਰ ਮੈਂਬਰ ਸਾਹਿਬਾਨ ਕੋਈ ਫੈਕਟ ਪੇਸ਼ ਕਰਦੇ ਤਾਂ ਮੈਨੂੰ ਖੁਸ਼ੀ ਹੁੰਦੀ । ਸ੍ਰੀ ਸਤਪਾਲ ਜੀ ਡਾਂਗ ਇਕ ਪਾਰਟੀ ਦੇ ਲੀਡਰ ਹਨ, ਉਨ੍ਹਾਂ ਮੰਨਿਆਂ ਕਿ ਉਨ੍ਹਾਂ ਨੇ ਕਿਹਾ ਕਿ ਮੈਂ ਸਿਨਮੇ ਵਿਚ ਖੜ੍ਹਾ ਸਾਂ ਅਤੇ ਮੈਂ ਗੁਲੇਲਾਂ ਚਲਦੀਆਂ ਅਤੇ ਕੈਦੀਆਂ ਨੂੰ ਇੱਟਾਂ ਮਾਰਦੇ ਦੇਖਿਆ । ਉਹ ਇਸ ਹਾਊਸ ਦੇ ਇਕ ਆਨਰੇਬਲ ਮੈਂਬਰ ਹਨ, ਉਨ੍ਹਾਂ ਦੀ ਇਹ ਪਬਲਿਕ ਡਿਊਟੀ ਸੀ ਕਿ ਉਹ ਇਸ ਇਨਕੁਆ-ਇਰੀ ਵਿਚ ਸ਼ਾਮਲ ਹੋ ਕੇ ਬਿਆਨ ਦਿੰਦੇ (ਤਾੜੀਆਂ) ਇਕ ਆਨਰੇਬਲ ਮੈਂਬਰ ਹੋਵੇ ਅਤੇ ਉਹ ਇਸ ਚੀਜ਼ ਨੂੰ ਦੇਖੇ ਫਿਰ ਬਜਾਏ ਇਸ ਦੇ ਕਿ ਇਨਕੁਆਇਰੀ ਵਿਚ ਮਿਲ ਕੇ ਬਿਆਨ ਦਿੰਦੇ । ਉਨ੍ਹਾਂ ਨੇ ਇਥੇ ਕੈਦੀਆਂ ਦੀਆਂ ਚਿਠੀਆਂ ਪੜ੍ਹੀਆਂ, ਉਹ ਗੱਲਾਂ ਕਹੀਆਂ ਜਿਹੜੀਆਂ ਸੁਣੀਆਂ ਜਾਂ ਸੁਣ ਕੇ ਜੋ ਨਤੀਜੇ ਕਢੇ ਉਨ੍ਹਾਂ ਦਾ ਫਰਜ਼ ਬਣਦਾ ਸੀ ਕਿ ਉਨ੍ਹਾਂ ਨੇ ਜੋ ਕੁਝ ਹੁੰਦਾ ਦੇਖਿਆ ਸੀ ਉਸ ਸਾਰੇ ਨੂੰ ਹਾਊਸ ਦੇ ਸਾਹਮਣੇ ਰਖਦੇ ਅਗਰ ਇਹ ਨਹੀਂ ਸੀ ਕਰਨਾ ਚਾਹੁੰਦੇ ਤਾਂ ਉਸ ਇਨਕੁਆਇਰੀ ਵਿਚ ਸ਼ਾਮਲ ਹੋ ਕੇ ਬਿਆਨ ਦਿੰਦੇ । ਇਹ ਸਦਨ ਦੇ ਮੈਂਬਰ ਹਨ, ਮਨਿਸਟਰ ਵੀ ਰਹੇ ਹਨ ਅਤੇ ਅਖੀਂ ਉਹ ਘਟਨਾਂ ਹੁੰਦੀ ਵੇਖੀ ਵੀ ਤਾਂ ਇਨ੍ਹਾਂ ਦੀ ਪਬਲਿਕ ਡਿਊਟੀ ਸੀ ਕਿ ਇਹ ਇਨਕੁਆਇਰੀ ਵਿਚ ਮਦਦ ਕਰਦੇ । ਮੈਨੂੰ ਅਫਸੋਸ ਹੈ ਕਿ ਇਹ ਗੱਲ ਉਨ੍ਹਾਂ ਨੇ ਨਹੀਂ ਕੀਤੀ । ਇਸੇ ਕਰਕੇ ਉਨ੍ਹਾਂ ਦੀ ਨੁਕਤਾਚੀਨੀ ਬੇਮਾਅਨੇ ਹੋ ਜਾਂਦੀ ਹੈ । ਇਨ੍ਹਾਂ ਆਪਣਾ ਫਰਜ਼ ਸਰਅੰਜਾਮ ਨਹੀਂ ਦਿਤਾ, ਇਸ ਕਰਕੇ ਇਨ੍ਹਾਂ ਦੀ ਨੁਕਤਾਚੀਨੀ ਦੀ ਕੋਈ ਵੈਲਯੂ ਨਹੀਂ ਰਹਿੰਦੀ ।

ਹੁਣ ਕੈਪਟਨ ਸਾਹਿਬ ਨੂੰ ਦੇਖੋ । ਇਹ ਵੀ ਆਈ. ਐਨ. ਏ. ਵਿਚ ਰਹੇ ਹਨ । ਇਹ ਕਹਿੰਦੇ ਹਨ ਕਿ ਮੈਂ ਵੀ ਜੇਲ੍ਹ ਦੇਖੀ ਹੈ ਪਰ ਇਹ ਜੇਲ੍ਹ ਨਹੀਂ ਦੇਖੀ । ਪਤਾ ਨਹੀਂ ਬਰਮਾ ਦੀ ਦੇਖੀ ਹੋਵੇਗੀ । ਇਨ੍ਹਾਂ ਨੇ ਕਿਹਾ ਕਿ ਇਹ ਤਾਂ ਸਾਰਾ ਝਗੜਾ ਇਸ ਕਰਕੇ ਹੋਇਆ, ਕਿਉਂਕਿ ਵਜ਼ੀਰਾਂ ਨੇ ਰਿਮਿਸ਼ਨ ਦਿਤੀ । ਇਸ ਤਰ੍ਹਾਂ ਕਰਨ ਨਾਲ ਡਿਸਿਪਲਨ ਦਾ ਸਤਿਆਨਾਸ ਕਰ ਦਿਤਾ । ਸਪੀਕਰ ਸਾਹਿਬ, ਜਿਸ ਵੇਲੇ ਇਹ ਆਨਰੇਬਲ ਮੈਂਬਰ ਸਾਹਿਬ ਇਹ ਗੱਲ ਕਹਿ ਰਹੇ ਸਨ ਤਾਂ ਇਨ੍ਹਾਂ ਕੋਲ ਜੇਲ੍ਹ ਮੈਨੁਅਲ ਵੀ ਸੀ । ਕਦੇ ਖੜੇ ਹੋ ਕੇ. ਕਦੇ ਕੋਡੇ ਹੋ ਕੇ, ਕਦੇ ਬੈਠਕੇ ਪੜ੍ਹਦੇ ਸਨ । ਇਸੇ ਕਿਤਾਬ ਵਿਚ ਦਿਤਾ ਹੋਇਆ ਹੈ ਕਿ ਰਿਮਿਸ਼ਨ ਕਿਹੜੇ ਹਾਲਾਤ ਵਿਚ ਕੀਤੀ ਜਾ ਸਕਦੀ ਹੈ । ਅਗਰ ਰੂਲ ਵਿਚ ਕਿਸੇ ਰਿਮਿਸ਼ਨ ਦੀ ਇਜਾਜ਼ਤ ਹੋਵੇ ਤਾਂ ਉਸ ਤੇ ਕੀ ਇਤਰਾਜ਼ ਹੋ ਸਕਦਾ ਹੈ । ਮੈਂ ਦਸਦਾ ਹਾਂ ਕਿ ਮੌਜੂਦਾ ਸਰਕਾਰ ਤੇ ਪ੍ਰੈਸ਼ਰ ਪਾਇਆ ਗਿਆ ਕਿ ਗਿੱਲ ਸਰਕਾਰ ਨੇ ਰਿਮਿਸ਼ਨਜ਼ ਕੀਤੀਆਂ, ਉਸ ਤੋਂ ਪਹਿਲਾਂ ਕਾਂਗਰਸ ਸਰਕਾਰ ਕਰਦੀ ਰਹੀ, ਤੁਸੀਂ ਵੀ ਰਿਮਿਸ਼ਨਜ਼ ਦਿਉ । ਮੈਂ ਰਿਫਿਊਜ਼ ਕਰ ਦਿਤੀ । ਮੈਂ ਕਿਹਾ ਮੈਂ ਰਿਮਿਸ਼ਨਾਂ ਨਹੀਂ ਦੇਣੀਆਂ । ਸਪੀਕਰ

ਸਾਹਿਬ, ਰਿਮਿਸ਼ਨ ਦਾ ਕੇਸ ਸਾਹਮਣੇ ਆਇਆ ਹੈ, ਜਿਸ ਨੇ ਜੇਲ੍ਹ ਦਾ ਡਿਸਿਪਲਨ ਬਰਬਾਦ ਕਰ ਦਿਤਾ ਹੈ। ਬਠਿੰਡੇ ਦੀ ਜੇਲ੍ਹ ਵਿਚ ਅਸਿਸਟੈਂਟ ਸੁਪਰਡੈਂਟ ਜੇਲ੍ਹ ਨੂੰ ਕਤਲ ਕਰ ਦਿਤਾ ਗਿਆ। ਉਸ ਕੇਸ ਵਿਚ 9 ਆਦਮੀਆਂ ਦਾ ਚਲਾਨ ਹੋਇਆ, 5 ਨੂੰ ਮੌਤ ਦੀ ਸਜ਼ਾ ਹੋਈ ਉਨ੍ਹਾਂ ਤੇ ਦਫ਼ਾ 303 ਲਗੀ। ਉਸ ਹਾਲਤ ਵਿਚ ਅਗਰ ਕਿਸੇ ਨੂੰ ਕੋਈ ਮਾਰ ਦੇਵੇ ਤਾਂ ਮੌਤ ਦੀ ਸਜ਼ਾ ਹੁੰਦੀ ਹੈ। ਮਗਰ ਉਸ ਦੀ ਸਜ਼ਾ ਕਮਿਊਟ ਹੋ ਗਈ ਹੈ। ਕਿਉਂ ? ਕਿਉਂਕਿ ਗਾਂਧੀ ਜੀ ਦੀ ਸੈਂਟੀਨਰੀ ਮਨਾਈ ਜਾ ਰਹੀ ਹੈ। ਅਸੀਂ ਮਜਬੂਰ ਹਾਂ। ਇਹ ਜਨਰਲ ਆਰਡਰ ਆਇਆ ਕਿ ਜਿਸ ਜਿਸ ਨੂੰ ਫਲਾਨੀ ਤਾਰੀਖ ਤੋਂ ਲੈ ਕੇ ਫਲਾਨੀ ਤਾਰੀਖ ਤਕ ਮੌਤ ਦੀ ਸਜ਼ਾ ਦਿਤੀ ਹੋਵੇ ਉਸ ਨੂੰ ਕਮਿਊਟ ਕਰ ਦਿਉ। ਮੈਂ ਨਹੀਂ ਕਹਿੰਦਾ ਕਿ ਕਲੀਮੈਂਸੀ ਦੇ ਆਰਡਰ ਨਹੀਂ ਸੀ ਹੋਣੇ ਚਾਹੀਦੇ। ਇਕ ਲੀਡਰ ਦੇ ਨਾਮ ਤੇ ਹੋ ਸਕਦੇ ਹਨ। ਪਰ ਮੈਂ ਦਸ ਰਿਹਾ ਹਾਂ ਕਿ ਉਸ ਤੇ ਅਮਲ ਨਾਲ ਕਿੰਨੀ ਬੇਇਨਸਾਫੀ ਹੋ ਰਹੀ ਹੈ। ਇਕ ਜੇਲ੍ਹ ਦੇ ਅਫਸਰ ਨੂੰ ਡਿਊਟੀ ਤੇ ਮਾਰ ਦਿਤਾ ਗਿਆ ਤੇ ਉਸ ਬਾਰੇ ਹੋਈ ਡੈਥ ਸੈਂਟੈਂਸ ਨੂੰ ਲਾਈਫ ਸੈਂਟੈਂਸ ਵਿਚ ਕਮਿਊਟ ਕਰ ਦਿਤਾ ਜਾਵੇ ਤਾਂ ਕੀ ਡਿਸਿਪਲਨ ਰਹੇਗਾ ? ਡਿਸਿਪਲਨ ਸ਼ਿਕਨੀ ਰਿਮਿਸ਼ਨਜ਼ ਕਰਕੇ ਨਹੀਂ ਹੋਈ। ਮੈਂ ਕੈਪਟਨ ਸਾਹਿਬ ਨੂੰ ਯਾਦ ਕਰਾਉਂਦਾ ਹਾਂ ਕਿ ਇਹ ਵੀ ਮਨਿਸਟਰ ਰਹੇ ਹਨ ਅਤੇ ਇਨ੍ਹਾਂ ਨੇ ਵੀ ਰਿਮਿਸ਼ਨਜ਼ ਕੀਤੀਆਂ ਹਨ। ਇਨ੍ਹਾਂ ਕਰਕੇ ਡਿਸਿਪਲਨ ਖਰਾਬ ਨਹੀਂ ਹੁੰਦਾ। ਆਖਿਰ ਜੋ ਕੈਦੀ ਹਨ ਉਹ ਇਸੇ ਲਈ ਜੇਲ੍ਹ ਵਿਚ ਹਨ ਕਿ ਉਹ ਕ੍ਰਿਮੀਨਲ ਹਨ। ਹੋ ਸਕਦਾ ਹੈ ਕਿ ਕੋਈ ਇਮੋਸ਼ਨਲ ਜੁਰਮ ਵਾਲਾ ਵੀ ਹੋਵੇ ਪਰ ਜ਼ਿਆਦਾ ਹਾਰਡੰਡ ਕ੍ਰਿਮੀਨਲ ਹੀ ਸਨ। ਅਜਿਹੇ ਆਦਮੀਆਂ ਨਾਲ ਗੱਲ ਬਾਤ ਕਰਨੀ ਆਸਾਨ ਨਹੀਂ ਹੁੰਦੀ। ਇਥੇ ਏਅਰ ਕੰਡੀਸ਼ੰਡ ਹਾਲ ਵਿਚ ਬੈਠ ਕੇ ਬਹੁਤ ਸਾਰੀਆਂ ਗਲਾਂ ਕਹੀਆਂ ਜਾ ਸਕਦੀਆਂ ਹਨ, ਬਹਿਸ ਵਿਚ ਨੁਕਤੇ ਵੀ ਉਠਾਏ ਜਾ ਸਕਦੇ ਹਨ ਪਰ ਜਿਸ ਨੇ ਕਤਲ ਕੀਤੇ ਹੋਏ ਹੋਣ ਅਤੇ ਉਹ ਉਸ ਦੀ ਸਜ਼ਾ ਭੁਗਤ ਰਿਹਾ ਹੋਵੇ, ਉਸ ਨਾਲ ਗਲਬਾਤ ਆਸਾਨ ਨਹੀਂ ਹੁੰਦੀ। ਉਹ 8-8 ਅਫਸਰਾਂ ਨੂੰ ਫੜ ਕੇ ਕੈਦ ਵਿਚ ਵੀ ਕਰ ਲੈਣ ਤਾਂ ਇਸ ਤਰ੍ਹਾਂ ਦੇ ਆਦਮੀਆਂ ਨਾਲ ਵਰਤਣਾ ਮੁਸ਼ਕਲ ਹੁੰਦਾ ਹੈ। ਇਥੇ ਇਹ ਸੋਚਕੇ ਬਹਿਸ ਕਰਦੇ ਹਨ। ਪਹਿਲਾਂ ਤਿਆਰੀ ਕੀਤੀ, ਫਿਰ ਭੁਲ ਗਏ। ਇਹ ਭੁਲ ਗਏ, ਇਨ੍ਹਾਂ ਦੇ ਵੇਲੇ 6 ਦਫ਼ਾ ਗੋਲੀ ਚਲੀ ਸੀ। ਅੰਬਾਲਾ ਜੇਲ੍ਹ ਵਿਚ, ਪਟਿਆਲਾ ਜੇਲ੍ਹ ਵਿਚ, ਫਿਰੋਜ਼ਪੁਰ ਜੇਲ੍ਹ ਵਿਚ ਅਤੇ ਬਠਿੰਡੇ ਜੇਲ੍ਹ ਵਿਚ 6 ਦਫ਼ਾ ਗੋਲੀ ਚਲੀ। ਮੈਂ ਨਹੀਂ ਕਹਿੰਦਾ ਕਿ ਇਸ ਦੇ ਪਿਛੇ ਕੋਈ ਗੱਲ ਸੀ। ਡਾਂਗ ਸਾਹਿਬ ਨੇ ਕਿਹਾ ਕਿ ਡਿਪਟੀ ਚੀਫ ਮਨਿਸਟਰ ਬੰਗਾਲ ਨੇ ਜੁਡੀਸ਼ਲ ਇਨਕੁਆਇਰੀ ਨਹੀਂ ਸੀ ਕਰਾਈ ਕਿਉਂਕਿ ਉਹ ਤਾਂ ਇਕ ਫਿਰਕਾ-ਦਾਰਾਨਾ ਫਸਾਦ ਸੀ। ਇਨ੍ਹਾਂ ਨੇ ਅਗੇ ਕਿਹਾ ਕਿ ਮੈਨੂੰ ਖੁਸ਼ੀ ਹੋਵੇ ਅਗਰ ਇਹ ਸਰਕਾਰ ਬੰਗਾਲ ਸਰਕਾਰ ਦੇ ਨਕਸ਼ੇ ਕਦਮ ਤੇ ਚਲੇ। ਸਪੀਕਰ ਸਾਹਿਬ, ਮੈਂ ਹੁਣੇ ਅਖਬਾਰ ਪੜ੍ਹ ਰਿਹਾ ਸੀ ਤਾਂ ਖਬਰ ਹੈ ਕਿ ਬੰਗਾਲ ਵਿਚ ਇਕ ਸ਼ੈੱਲ ਫੈਕਟਰੀ ਹੈ। ਉਥੇ ਗੋਲੀ ਚਲੀ ਤਾਂ ਡਿਫੈਂਸ ਮਨਿਸਟਰ ਨੇ ਜੁਡੀਸ਼ਲ ਇਨਕੁਆਇਰੀ ਦਾ ਆਰਡਰ ਕੀਤਾ। ਆਖਿਰ ਉਹ ਸ਼ੈੱਲ ਫੈਕਟਰੀ ਹੈ, ਐਸੀ ਜਗ੍ਹਾ ਹੈ ਜਿਥੇ ਬੰਦੂਕਾਂ ਬਣਦੀਆਂ ਹਨ, ਸ਼ੈੱਲ ਬਣਦੇ ਹਨ, ਉਥੇ ਇਨਕੁਆਇਰੀ ਹੋਣੀ ਬਹੁਤ ਜ਼ਰੂਰੀ ਹੈ, ਮੁਲਕ ਦਾ ਇੰਟਰੈਸਟ ਹੈ ਪਰ ਇਸ ਕੇਸ ਵਿਚ ਵੀ ਬੰਗਾਲ ਦੇ ਡਿਪਟੀ ਚੀਫ ਮਨਿਸਟਰ ਨੇ ਕਿਹਾ ਹੈ ਕਿ ਮੈਂ ਹੈਰਾਨ ਹਾਂ ਕਿਉਂਕਿ ਡਿਫੈਂਸ ਮਨਿਸਟਰ ਨੇ ਜੁਡੀਸ਼ਲ ਇਨਕੁਆਇਰੀ ਦਾ ਆਰਡਰ ਕਰ ਦਿਤਾ ਹੈ। ਹੁਣ ਤਾਂ ਇਹ ਕੋਈ ਫਿਰਕਾਦਾਰਾਨਾ ਫਸਾਦ ਦੀ ਗੱਲ ਨਹੀਂ ਹੈ। ਨਿਊਜ਼ ਇਹ ਹੈ :

The Deputy Chief Minister, Mr. Jyoti Basu, expressed surprise today over an announcement made in the Lok Sabha that the Centre would hold a judicial enquiry into the firing at Gun & Shell Factory, Cossipore.

[ਮੁਖ ਮੰਤਰੀ]

ਇਹ ਤਾਂ ਫਿਰਕਾਦਾਰਾਨਾ ਫਸਾਦ ਨਹੀਂ ਹੈ, ਉਥੇ ਕਿਉਂ ਬੰਗਾਲ ਦੇ ਡਿਪਟੀ ਚੀਫ ਮਨਿਸਟਰ ਸਾਹਿਬ ਜੁਡੀਸ਼ਲ ਇਨਕੁਆਇਰੀ ਦੇ ਹੱਕ ਵਿਚ ਨਹੀਂ ਹਨ ? ਮੈਂ ਜੁਡੀਸ਼ਲ ਇਨਕੁਆਇਰੀ ਨੂੰ ਯੂਨੀਵਰਸਲ ਰੂਲ ਵੀ ਨਹੀਂ ਸਮਝਦਾ ਕਿ ਇਹ ਹਰ ਕੇਸ ਵਿਚ ਹੋਣੀ ਚਾਹੀਦੀ ਹੈ। ਮੈਂ ਕਿਸੇ ਪਾਰਟੀ ਦੇ ਪ੍ਰੈਸੀਡੈਂਟ ਨੂੰ ਵੀ ਨਹੀਂ ਲੈਣਾ ਚਾਹੁੰਦਾ। ਡਾਂਗ ਸਾਹਿਬ ਨੇ ਕਿਹਾ ਕਿ ਮੈਨੂੰ ਕਾਂਗਰਸ ਪਾਰਟੀ ਦੇ ਬੈਡ ਪ੍ਰੈਸੀਡੈਂਟਸ ਨਹੀਂ ਲੈਣੇ ਚਾਹੀਦੇ। ਜਦੋਂ ਉਨ੍ਹਾਂ ਦੇ ਰਾਜ ਵਿਚ ਬਹੁਤ ਦਫਾ ਗੋਲੀ ਚਲੀ ਤੇ ਉਨ੍ਹਾਂ ਨੇ ਜੁਡੀਸ਼ਲ ਇਨਕੁਆਇਰੀ ਨਹੀਂ ਕਰਾਈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਂ ਹਰ ਕੇਸ ਨੂੰ ਉਸ ਦੇ ਵਾਕਿਆਤ ਤੇ ਲਵਾਂਗਾ, ਜਿਸ ਤਰ੍ਹਾਂ ਦਾ ਕੇਸ ਹੋਵੇਗਾ ਉਸੇ ਤਰ੍ਹਾਂ ਦੀ ਕਾਰਵਾਈ ਕੀਤੀ ਜਾਵੇਗੀ।

ਮੇਰੇ ਦੋਸਤਾਂ ਨੇ ਅਜ ਦੀ ਬਹਿਸ ਨਾਲ ਮੇਰਾ ਕੰਮ ਬੜਾ ਹਲਕਾ ਕਰ ਦਿਤਾ ਹੈ। ਇਨ੍ਹਾਂ ਨੇ ਕੋਈ ਗੱਲ ਐਸੀ ਨਹੀਂ ਕਹੀ ਜਿਸ ਨਾਲ ਕਿ ਮੈਂ ਪਰਸੂਏਡ ਹੋ ਸਕਾਂ ਕਿ ਕੇਸ ਵਿਚ ਜੁਡੀਸ਼ਲ ਇਨਕੁਆਇਰੀ ਕਰਾਉਣੀ ਜ਼ਰੂਰੀ ਹੈ। ਇਨ੍ਹਾਂ ਕਿਹਾ ਕਿ ਜ਼ੁਲਮ ਕਰਕੇ, ਰਿਮਿਸ਼ਨਾਂ ਕਰਕੇ, ਖੁਰਾਕ ਚੰਗੀ ਨਾ ਹੋਣ ਕਰਕੇ ਇਹ ਘਟਨਾ ਹੋਈ ਪਰ ਕਿਸੇ ਨੇ ਇਹ ਨਹੀਂ ਕਿਹਾ ਕਿ ਗੋਲੀ ਨਹੀਂ ਚਲਣੀ ਚਾਹੀਦੀ ਸੀ। ਇਸ ਤਰ੍ਹਾਂ ਇਨ੍ਹਾਂ ਨੇ ਗੋਲੀ ਦਾ ਚਲਣਾ ਜਸਟੀਫਾਈ ਕੀਤਾ ਹੈ। (ਵਿਘਨ) ਇਹ ਗੱਲ ਤਾਂ ਮੈਂ ਮੰਨ ਸਕਦਾ ਹਾਂ ਕਿ ਫੂਡ ਦਾ ਇੰਤਜ਼ਾਮ ਠੀਕ ਕਰ ਦੇਵਾਂ, ਰਿਮਿਸ਼ਨ ਵੀ ਮੈਨੂਅਲ ਦੇ ਮੁਤਾਬਿਕ ਕਰ ਦੇਵਾਂ। ਜੇਕਰ ਇਨ੍ਹਾਂ ਨੂੰ ਇਹੀ ਤਕਲੀਫ ਸੀ ਤਾਂ ਪਹਿਲਾਂ ਹੀ ਕਹਿ ਦਿੰਦੇ ਜਾਂ ਮੈਨੂੰ ਲਿਖ ਕੇ ਭੇਜ ਦਿੰਦੇ ਤਾਂ ਮੈਂ ਐਕਸ਼ਨ ਲੈ ਲੈਂਦਾ ਅਤੇ ਇਸ ਤਰ੍ਹਾਂ ਅਜ ਦੋ ਘੰਟੇ ਹਾਊਸ ਦਾ ਵਕਤ ਨਾ ਜ਼ਾਇਆ ਹੁੰਦਾ। (ਵਿਘਨ) ਇਥੇ ਬਹਿਸ ਵਿਚ ਇਹ ਕਿਹਾ ਗਿਆ ਕਿ ਉਥੇ ਇਕ ਇਮਿਸਰੀ ਭੇਜਿਆ ਗਿਆ ਅਤੇ ਉਸ ਨੇ ਤੂਫਾਨ ਲੈ ਆਂਦਾ ਕਿਉਂਕਿ ਜਿਹੜੇ ਵਾਅਦੇ ਕੈਦੀਆਂ ਨਾਲ ਕੀਤੇ ਗਏ ਸਨ, ਸੀ. ਐਮ. ਦੇ ਬੀਹਾਫ ਤੇ ਉਹ ਪੂਰੇ ਨਹੀਂ ਸਨ ਕੀਤੇ ਗਏ। ਪਤਾ ਨਹੀਂ ਇਨ੍ਹਾਂ ਨੂੰ ਕਿਸ ਤਰ੍ਹਾਂ ਇਸ ਗੱਲ ਦਾ ਇਲਹਾਮ ਹੋ ਗਿਆ; ਜਦ ਇਹ ਬੋਲ ਰਹੇ ਸੀ ਤਾਂ ਮੈਂ ਕਿਹਾ ਸੀ ਕਿ ਤੁਸੀਂ ਕਪਤਾਨ ਸਾਹਿਬ ਨਜੂਮੀ ਬਣ ਗਏ ਹੋ, ਤੁਸੀਂ ਜੇਕਰ ਨਜੂਮ ਦਾ ਪ੍ਰੋਫੈਸ਼ਨ ਇਖਤਿਆਰ ਕਰ ਲਓ ਤਾਂ ਠੀਕ ਰਹੇਗਾ (ਹਾਸਾ) ਪਤਾ ਨਹੀਂ ਇਨ੍ਹਾਂ ਨੇ ਸੁਣੀਆਂ ਸੁਣਾਈਆਂ ਗੱਲਾਂ ਤੋਂ ਕਿਵੇਂ ਇਸ ਤਰ੍ਹਾਂ ਦੇ ਨਤੀਜੇ ਕਢ ਲਏ। ਇਮਿਸਰੀ ਨਾ ਸੀ. ਐਮ. ਵਲੋਂ ਗਿਆ ਸੀ ਤੇ ਨਾ ਹੀ ਗੌਰਮੈਂਟ ਵਲੋਂ ਗਿਆ ਸੀ ਅਤੇ ਨਾ ਹੀ ਇਹ ਗੱਲ ਕੀਤੀ ਗਈ ਸੀ ਕਿ ਜਿੰਨੀਆਂ ਮੰਗਾਂ ਕੈਦੀਆਂ ਦੀਆਂ ਸਨ ਉਹ ਪੂਰੀਆਂ ਕੀਤੀਆਂ ਜਾਣਗੀਆਂ। ਇਥੇ ਇਹ ਸ਼ਿਕਾਇਤ ਕੀਤੀ ਗਈ ਕਿ ਉਹ ਮੰਗਾਂ ਇਸ ਸਦਨ ਵਿਚ ਪੇਸ਼ ਕੀਤੀਆਂ ਜਾਣ, ਪਰ ਮੈਂ ਇਸ ਗੱਲ ਨੂੰ ਮੁਨਾ-ਸਬ ਨਹੀਂ ਸਮਝਿਆ ਕਿਉਂਕਿ ਮੰਗਾਂ ਕੋਈ ਜਾਇਜ਼ ਹੋਣ ਤਾਂ ਦੱਸੀਆਂ ਜਾਣ। ਮੈਂ ਇਥੇ ਗਲ ਇਹ ਲਿਆ-ਉਣੀ ਨਹੀਂ ਸੀ ਚਾਹੁੰਦਾ ਅਤੇ ਦੱਸਣਾ ਨਹੀਂ ਸੀ ਚਾਹੁੰਦਾ ਕਿ ਮੰਗਾਂ ਕਿਸ ਕਿਸਮ ਦੀਆਂ ਸਨ। ਜਿੰਨੇ ਵੀ ਬਾਹਰਲੀਆਂ ਸਟੇਟਾਂ ਦੇ ਕੈਦੀ ਹਨ ਜਿੰਨੇ ਪਾਕਿਸਤਾਨ ਦੇ ਸਿਪਾਹੀ ਕੈਦ ਹਨ ਉਨ੍ਹਾਂ ਨੂੰ ਵੀ ਰਿਮਿਸ਼ਨ ਦਿਤੀ ਜਾਵੇ। ਇਸ ਕਿਸਮ ਦੀ ਮੰਗ ਕਿ ਪਾਕਿਸਤਾਨ ਦੇ ਕੈਦੀਆਂ ਨੂੰ ਜਿਹੜੇ ਇਥੇ ਹਨ ਉਹੀ ਰਿਆਇਤਾਂ ਦਿਤੀਆਂ ਜਾਣ ਇਹ ਕਿਸ ਤਰ੍ਹਾਂ ਮੰਨ ਲਈ ਜਾਵੇ। ਤੁਸੀਂ, ਸਪੀਕਰ ਸਾਹਿਬ, ਆਪ ਅੰਦਾਜ਼ਾ ਲਗਾਓ। ਫਿਰ ਡਬਲ ਗਰੇਟਿੰਗ ਦੀ ਗੱਲ ਕਹੀ ਗਈ ਕਿ ਇਹ ਨਹੀਂ ਹੋਣਾ ਚਾਹੀਦਾ। ਇਹ ਠੀਕ ਹੈ ਕਿ ਪੋਲੀਟੀਕਲ ਪ੍ਰਿਜ਼ਨਰ ਇਸ ਗੱਲ ਨੂੰ ਪਸੰਦ ਨਹੀਂ ਕਰਦੇ ਅਤੇ ਉਨ੍ਹਾਂ ਦੇ ਕੇਸਾਂ ਵਿਚ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ, ਉਨ੍ਹਾਂ ਨੂੰ ਡਿਉੜੀ ਵਿਚ ਲਿਜਾ ਕੇ ਮੁਲਾਕਾਤ ਕਰਾਈ ਜਾਂਦੀ ਹੈ ਪਰ ਜਿਹੜੇ ਕ੍ਰਿਮੀਨਲ ਹਨ ਅਤੇ ਜੁਰਮ ਕਰ ਕੇ ਆਉਂਦੇ ਹਨ, ਉਨ੍ਹਾਂ ਲਈ ਡਬਲ ਗਰੇਟਿੰਗ ਦੇ ਹੁੰਦੇ ਵੀ ਰੋਜ਼ ਅਫੀਮ ਅੰਦਰ ਜਾਂਦੀ ਹੈ, ਹਥਿਆਰ ਤਕ ਅੰਦਰ ਚਲੇ ਜਾਂਦੇ ਹਨ। ਇਹ ਠੀਕ ਹੈ ਕਿ ਜੇਲ੍ਹ ਕਰਮਚਾਰੀ ਕੁਝ ਬੇਈਮਾਨ ਨੇ, ਜਿਹੜੇ ਕਿ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਨੇ ਅਤੇ ਇਕ

ਦੂਜੇ ਨਾਲ ਮਿਲ ਕੇ ਚੀਜ਼ਾਂ ਅੰਦਰ ਪਹੁੰਚਾਉਂਦੇ ਨੇ। ਮੈਂ ਕਿਸੇ ਤੋਂ ਇਸ ਗੱਲ ਨੂੰ ਛੁਪਾਂਦਾ ਨਹੀਂ ਇਸ ਗੱਲ ਦੀ ਪੜਤਾਲ ਕਰ ਰਹੇ ਹਾਂ (ਇਕ ਆਵਾਜ਼ : ਫਿਰ ਅਜਿਹੇ ਅਫਸਰਾਂ ਨੂੰ ਸਜ਼ਾ ਦਿਓ।) ਸਜ਼ਾ ਵੀ ਅਫਸਰਾਂ ਨੂੰ ਦੇ ਲਵਾਂਗੇ ਜੇਕਰ ਆਨਰੇਬਲ ਮੈਂਬਰ ਸਾਡੀ ਮਦਦ ਕਰਨ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਨੂੰ ਦੱਸਣ। ਸੋ ਮੈਂ ਕਹਿ ਰਿਹਾ ਸੀ ਕਿ ਇਸ ਤਰ੍ਹਾਂ ਦੀਆਂ ਮੰਗਾਂ ਸਨ। ਇਸ ਗੱਲ ਦੇ ਬਾਵਜੂਦ ਵੀ ਗੌਰਮੈਂਟ ਨੇ ਇਕ ਕਮੇਟੀ ਬਿਠਾਈ ਹੋਈ ਹੈ ਕਿ ਉਹ ਇਸ ਗੱਲ ਨੂੰ ਵੇਖੇ ਕਿ ਕਿਹੜੀਆਂ ਰਿਆਇਤਾਂ ਦਿਤੀਆਂ ਜਾ ਸਕਦੀਆਂ ਹਨ ਤਾਂ ਕਿ ਉਨ੍ਹਾਂ ਨੂੰ ਛੇਤੀ ਹੀ ਰੀਲੀਜ਼ ਕਰ ਦਿਤਾ ਜਾਵੇ। ਬਾਕੀ ਕੈਦੀਆਂ ਦੀ ਕੈਦ ਦੀ ਰਿਮਿਸ਼ਨ ਦਾ ਸਵਾਲ ਆਉਂਦਾ ਹੈ। ਆਪ ਸਾਰਿਆਂ ਨੂੰ ਪਤਾ ਹੈ ਕਿ ਕਾਨੂੰਨ ਤਾਂ ਇਹ ਹੈ ਕਿ ਜਿਸ ਨੂੰ ਲਾਈਫ ਇੰਪ੍ਰਿਜ਼ਨਮੈਂਟ ਦੀ ਸਜ਼ਾ ਹੋਵੇ ਉਸ ਦਾ ਮਤਲਬ ਹੈ ਟਿਲ ਡੈਥ। ਸਾਰੀ ਜ਼ਿੰਦਗੀ ਦੀ ਸਜ਼ਾ ਕਿ ਉਹ ਮੌਤ ਤਕ ਜੇਲ੍ਹ ਵਿਚ ਰਖਿਆ ਜਾਵੇ ਪਰ ਹਯੂਮੈਨੇਟੇਰੀਅਨ ਗਰਾਊਂਡਜ਼ ਤੇ ਸੋਚਿਆ ਗਿਆ ਅਤੇ ਇਹ ਤਰਮੀਮ ਕਰ ਲਈ ਗਈ ਕਿ ਜਿਹੜਾ ਸਾਢੇ ਅਠ ਸਾਲ ਕੈਦ ਭੁਗਤ ਲਵੇ ਉਸ ਦੀ ਬਾਕੀ ਕੈਦ ਵਿਚ ਰਿਮਿਸ਼ਨ ਕਰ ਦਿਤੀ ਜਾਵੇ। ਜਿਥੇ ਪ੍ਰੀਮੈਚਿਓਰ ਰੀਲੀਜ਼ ਦਾ ਸਵਾਲ ਆਉਂਦਾ ਹੈ ਤਾਂ ਉਸ ਦਾ ਬੇਲ ਬਾਂਡ ਲੈਣਾ ਪੈਂਦਾ ਹੈ ਗੁਡ ਬੀਹੇਵੀਅਰ ਦਾ, ਇਸ ਤੇ ਵੀ ਇਨ੍ਹਾਂ ਨੂੰ ਇਤਰਾਜ਼ ਸੀ ਕਿ ਇਹ ਨਹੀਂ ਹੋਣਾ ਚਾਹੀਦਾ। ਫਿਰ ਜਦ ਰਿਸ਼ਤੇਦਾਰਾਂ ਪਾਸ ਮਿਲ ਕੇ ਆਉਣ ਤਾਂ ਤਲਾਸ਼ੀ ਦੇਣ, ਇਹ ਵੀ ਇਨ੍ਹਾਂ ਦੀ ਮੰਗ ਸੀ ਕਿ ਇਹ ਨਹੀਂ ਹੋਣਾ ਚਾਹੀਦਾ, ਇਸ ਤਰ੍ਹਾਂ ਦੀਆਂ ਮੰਗਾਂ ਸਨ, ਮੈਂ ਨਹੀਂ ਸੀ ਜਾਣਾ ਚਾਹੁੰਦਾ ਇਸ ਸਾਰੀ ਚੀਜ਼ ਵਿਚ ਅਤੇ ਮੇਰਾ ਖਿਆਲ ਸੀ ਕਿ ਇਹ ਮਜਬੂਰ ਨਹੀ ਕਰਨਗੇ, ਇਨ੍ਹਾਂ ਗੱਲਾਂ ਨੂੰ ਇਥੇ ਦੱਸਣ ਲਈ ਬਹਿਰਹਾਲ ਇਸ ਲਈ ਇਕ ਕਮੇਟੀ ਬਠਾਈ ਗਈ ਹੈ ਤਾਂ ਕਿ ਜਿਹੜੀਆਂ ਹਿਊਮਨਟੇਰੀਅਨ ਗਰਾਊਂਡਜ਼ ਤੇ ਮੰਗਾਂ ਮੰਨੀਆਂ ਜਾ ਸਕਦੀਆਂ ਹਨ ਅਤੇ ਰੀਲੀਫ ਦਿਤਾ ਜਾ ਸਕਦਾ ਹੈ, ਦਿਤਾ ਜਾਵੇ। ਅਸੀਂ ਉਹ ਦੇਣ ਦੀ ਕੋਸ਼ਿਸ਼ ਕਰਾਂਗੇ। (ਪ੍ਰਸ਼ੰਸਾ)

ਫਿਰ ਇਹ ਕਹਿੰਦੇ ਹਨ ਕਿ ਅਫਸਰਾਂ ਨੇ ਕੁਝ ਨਹੀਂ ਕੀਤਾ, ਇਸ ਸਿਚੂਏਸ਼ਨ ਨੂੰ ਸੇਵ ਕਰਨ ਲਈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਸ. ਪੀ. ਉਥੇ ਗਏ, ਡੀ. ਸੀ. ਸਾਹਿਬ ਗਏ, ਐਸ. ਐਸ. ਪੀ. ਸਾਹਿਬ ਗਏ, ਆਈ. ਜੀ. ਪ੍ਰਿਜ਼ਨ ਆਪ ਗਏ ਅਤੇ ਉਨ੍ਹਾਂ ਸਾਰਿਆਂ ਨੂੰ ਪ੍ਰਸੂਏਡ ਕਰਦੇ ਰਹੇ, ਸਮਝਾਂਦੇ ਰਹੇ ਪਰ ਉਹ ਨਾ ਮੰਨੇ। ਗੌਰਮੈਂਟ ਕਦੇ ਵੀ ਇਹ ਨਹੀਂ ਚਾਹੁੰਦੀ ਕਿ ਗੋਲੀ ਚਲਾਈ ਜਾਵੇ। ਇਥੇ ਹੀ ਬਸ ਨਹੀਂ ਵੱਡੇ ਵੱਡੇ ਅਫਸਰਾਂ ਨੇ 15 ਤਰੀਕ ਨੂੰ ਇਕ ਮੀਟਿੰਗ ਰੱਖੀ ਜੇਲ੍ਹ ਸੁਪਰਡੈਂਟ ਵੀ ਵਿਚ ਸਨ ਅਤੇ ਇਨ੍ਹਾਂ ਕੈਦੀਆਂ ਨੂੰ ਸਮਝਾਂਦੇ ਰਹੇ ਕਿ ਹੱਦ ਤੋਂ ਬਾਹਰ ਜਾਣ ਤੋਂ ਬਿਨਾਂ ਇਨ੍ਹਾਂ ਮੰਗਾਂ ਨੂੰ ਮੰਨ ਲਿਆ ਜਾਵੇ ਅਤੇ ਕੋਈ ਅਨਟੁਵਰਡ ਘਟਨਾ ਨਾ ਹੋਵੇ। ਅਸੀਂ ਤਾਂ ਪਹਿਲਾਂ ਹੀ ਇਨ੍ਹਾਂ ਨੂੰ ਸਮਝਾ ਚੁਕੇ ਸਾਂ ਪਰ ਇਹ ਕਿਸੇ ਤਰ੍ਹਾਂ ਵੀ ਹਾਲਾਤ ਦੇ ਸੁਧਾਰਨ ਵਿਚ ਮਦਦ ਨਾ ਕਰ ਸਕੇ।

ਫਿਰ ਇਥੇ ਆਪੋਜ਼ੀਸ਼ਨ ਦੇ ਡਿਪਟੀ ਲੀਡਰ ਸਾਹਿਬ ਨੇ ਇਹ ਕਹਿ ਦਿਤਾ ਕਿ ਸਤ ਨਹੀਂ ਮਰੇ 12 ਮਰੇ ਹਨ। ਮੈਨੂੰ ਹੈਰਾਨੀ ਹੈ ਕਿ ਇਸ ਸਟੇਟੱਸ ਦਾ ਆਦਮੀ ਹੋਵੇ ਅਤੇ......(ਵਿਘਨ)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਨੂੰ ਇਹ ਕਹਿਣਾ ਪਏਗਾ ਕਿ ਇਨ੍ਹਾਂ ਦੀ ਯਾਦਾਸ਼ਤ ਸ਼ਾਇਦ ਕੰਮ ਨਹੀਂ ਕਰਦੀ। ਮੈਂ ਤਾਂ ਇਹ ਕਿਹਾ ਸੀ ਕਿ ਸਟੇਟਸਮੈਨ ਦੇ ਪ੍ਰੈਸ ਰਿਪੋਰਟਰ ਨੇ ਇਹ ਗੱਲ ਆਖੀ ਹੈ ਅਤੇ ਮੈਂ ਉਹ ਗੱਲ ਅਖਬਾਰ ਦੀ ਕਲਿਪਿੰਗ ਸਭਾ ਦੀ ਮੇਜ਼ ਤੇ ਰੱਖ ਦਿਤੀ ਹੈ। ਇਸ ਲਈ ਜਾਂ ਤਾਂ ਯਾਦਾਸ਼ਤ ਨਹੀਂ ਜਾਂ ਸੁਣਦਾ ਉੱਚੀ ਹੈ। (ਵਿਘਨ)

**ਮੁੱਖ ਮੰਤਰੀ :** ਯਾਦਾਸ਼ਤ ਮੇਰੀ ਮੁਕੰਮਲ ਹੈ । ਮੈਂ ਤਾਂ ਇਹ ਕਹਾਂਗਾ ਕਿ ਆਨਰੇਬਲ ਮੈਂਬਰ ਮਨਿਸਟਰ ਵੀ ਰਹਿ ਚੁਕੇ ਹਨ, ਇਨ੍ਹਾਂ ਨੂੰ ਇਸ ਤਰ੍ਹਾਂ ਅਖਬਾਰਾਂ ਦੀਆਂ ਰਿਪੋਰਟਾਂ ਤੇ ਨਹੀਂ ਜਾਣਾ ਚਾਹੀਦਾ । ਇਕ ਆਨਰੇਬਲ ਮੈਂਬਰ ਦੀ ਜ਼ਿੰਮੇਵਾਰੀ ਹੋਰ ਹੁੰਦੀ ਹੈ ਅਤੇ ਜਿਹੜਾ ਮਨਿਸਟਰ ਰਹਿ ਚੁਕਾ ਹੋਵੇ ਉਸ ਦੀ ਜ਼ਿੰਮੇਵਾਰੀ ਹੋਰ ਹੈ ਅਤੇ ਫਿਰ ਜਿਹੜਾ ਪਾਰਟੀ ਦਾ ਲੀਡਰ ਹੋਵੇ ਉਸ ਦੀ ਜ਼ਿੰਮੇਵਾਰੀ ਤਾਂ ਹੋਰ ਵੀ ਵਧ ਜਾਂਦੀ ਹੈ । ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਜੇਲ੍ਹ ਵਿਚ ਰੀਕਾਰਡ ਹੁੰਦਾ ਹੈ । ਹਰ ਇਕ ਆਦਮੀ ਦਾ ਅਤੇ ਉਸ ਦੀ ਐਂਟਰੀ ਕੀਤੀ ਜਾਂਦੀ ਹੈ । ਇਹ ਕਹਿੰਦੇ ਹਨ ਕਿ ਮਰੇ ਨੇ 12, ਸਤ ਨਹੀਂ ਅਤੇ 5 ਭਜ ਕੇ ਵੀ ਨਹੀਂ ਗਏ ਤਾਂ ਗਏ ਕਿਥੇ ? ਇਨ੍ਹਾਂ ਨੂੰ ਮੈਂ ਕਹਾਂਗਾ ਕਿ ਸਾਰੇ ਹੀ ਉਥੇ ਬਾਕੀ ਦੇ ਮੌਜੂਦ ਹਨ ਅਤੇ ਇਨ੍ਹਾਂ ਦਾ ਸਾਰਾ ਗੈੱਸ ਵਰਕ ਹੈ, ਜੇਲ੍ਹ ਦੇ ਰਜਿਸਟਰ ਮੌਜੂਦ ਹਨ ਅਤੇ ਉਨ੍ਹਾਂ ਵਿਚ ਕੋਈ ਹੇਰਾ ਫੇਰੀ ਨਹੀਂ ਹੋਈ । ਇਸ ਲਈ ਉਨ੍ਹਾਂ ਨੂੰ ਇਸ ਤਰ੍ਹਾਂ ਗੈਰ ਜ਼ਿੰਮੇਦਾਰੀ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । ਇਹ ਹਰ ਗੱਲ ਨੂੰ ਲਾਈਟਲੀ ਨਾ ਲਿਆ ਕਰਨ । ਹੁਣ ਇਨ੍ਹਾਂ ਦੀ ਤਸੱਲੀ ਹੋ ਜਾਣੀ ਚਾਹੀਦੀ ਹੈ ਕਿ ਸਤ ਹੀ ਮਰੇ ਹਨ ਜ਼ਿਆਦਾ ਨਹੀਂ । (ਵਿਘਨ)

(ਇਕ ਮਾਨਯੋਗ ਮੈਂਬਰ : ਇਨਕੁਆਇਰੀ ਦੱਸ ਦੇਵੇਗੀ)......

ਫਿਰ ਕਪਤਾਨ ਸਾਹਿਬ ਨੇ ਇਹ ਕਹਿ ਦਿਤਾ ਕਿ ਇਸ ਵਿਚ ਪੁਲਿਸ ਦਾ ਕੋਈ ਕਸੂਰ ਨਹੀਂ, ਜੇਲ੍ਹ ਅਥਾਰੀਟੀਜ਼ ਦਾ ਕੋਈ ਕਸੂਰ ਨਹੀਂ, ਇਹ ਤਾਂ ਹੁਕਮ ਇਥੋਂ ਚੰਡੀਗੜ੍ਹ ਤੋਂ ਜਾਰੀ ਕੀਤਾ ਗਿਆ ਸੀ । ਫਾਇਰਿੰਗ ਦਾ ਹੁਕਮ ਕੀਤਾ ਗਿਆ ਸੀ ਇਥੋਂ ਹੀ । ਮੈਂ ਹੈਰਾਨ ਹਾਂ ਕਿ ਕਪਤਾਨ ਸਾਹਿਬ ਨੇ ਇਹ ਗੱਲ ਕਿਸ ਤਰ੍ਹਾਂ ਕਹਿ ਦਿਤੀ । ਮੈਂ ਸਿਰਫ ਇੰਨਾਂ ਹੀ ਕਹਾਂਗਾ ਕਿ ਜੋ ਕੁਝ ਇਨ੍ਹਾਂ ਇਸ ਸਬੰਧ ਵਿਚ ਕਿਹਾ ਹੈ ਅਲਫ ਤੋਂ ਯੇ ਤਕ ਗ਼ਲਤ ਹੈ (ਪ੍ਰਸੰਸਾ) (ਇਕ ਮਾਨਯੋਗ ਮੈਂਬਰ ਛੋਟੀ ਕਿ ਵੱਡੀ ਯੇ) ਦੋਵੇਂ ਹੀ । (ਹਾਸਾ) ਇਹ ਕਹਿੰਦੇ ਹਨ ਕਿ ਮਨਿਸਟਰ ਨੇ ਆਰਡਰ ਕੀਤਾ । ਮਨਿਸਟਰ ਨੂੰ ਕੀ ਲੋੜ ਸੀ ਆਰਡਰ ਕਰਨ ਦੀ, ਇਹ ਤੁਸੀਂ ਆਪ ਹੀ ਸੋਚੋ । ਲੋਕਲ ਅਫਸਰਾਂ ਦੀ ਗੱਲ ਸੀ । ਪੁਲਿਸ ਉਥੇ ਸੀ, ਡੀ. ਸੀ. ਉਥੇ ਸੀ (ਵਿਘਨ) ਮਨਿਸਟਰ ਉਥੇ ਸੀ । ਮਨਿਸਟਰ ਉਥੇ ਹੈ ਪਰ ਹਰ ਇਕ ਮਨਿਸਟਰ ਦਾ ਆਪਣਾ ਤਰੀਕਾ ਹੁੰਦਾ ਹੈ ਕੰਮ ਕਰਨ ਦਾ ਜੇਕਰ ਫਾਇਰਿੰਗ ਹੁੰਦੀ ਤਾਂ ਮੈਂ ਵੀ ਜਾਂਦਾ I would also have gone there, ਪਰ ਇਹ ਲਾਜ਼ਮੀ ਨਹੀਂ ਸੀ ਅਤੇ ਨਾ ਹੀ ਜ਼ਰੂਰੀ ਸੀ । ਸਾਡਾ ਇਕ ਆਨਰੇਬਲ ਮੈਂਬਰ ਉਥੇ ਸੀ । ਇਸ ਲਈ ਮੈਂ ਕਹਿ ਸਕਦਾ ਹਾਂ ਕਿ ਇਸ ਤਰ੍ਹਾਂ ਦੀ ਗੱਲ ਗ਼ਲਤ ਹੈ, ਬੇਬੁਨਿਆਦ ਹੈ ਜਿਸ ਦੀ ਕੋਈ ਬੇਸਿਜ਼ ਨਹੀਂ । ਕੀ ਮਨਿਸਟਰ ਨੂੰ ਇਸ ਗੱਲ ਦਾ ਪਤਾ ਸੀ ਕਿ ਰਾਤ ਨੂੰ ਉਹ ਕੋਠੇ ਤੇ ਚੜ੍ਹ ਜਾਣਗੇ ਤੇ ਜੇ ਨਾ ਹਟੇ ਤਾਂ ਫਾਇਰਿੰਗ ਕਰ ਦਿਤੀ ਜਾਵੇ । ਮੈਂ ਇਸ ਤੋਂ ਅਗੇ ਕੁਝ ਨਹੀਂ ਕਹਿੰਦਾ, ਬੰਦ ਹੀ ਕਰਦਾ ਹਾਂ ।

(ਇਕ ਆਵਾਜ਼ : ਸਟੇਟਮੈਂਟ ਵਿਚ ਲਿਖਿਆ ਹੈ)

ਇਹ ਸਟੇਟਮੈਂਟ ਦਾ ਜ਼ਿਕਰ ਕਰਦੇ ਹਨ ਕਿ ਸਰਕਾਰ ਨੂੰ 26 ਤਾਰੀਖ ਨੂੰ ਪਤਾ ਸੀ ਪਰ ਮੈਂ ਇਹ ਕਹਿੰਦਾ ਹਾਂ ਕਿ ਜੋ ਗੱਲ ਅਫਸਰਾਂ ਨੂੰ ਪਤਾ ਸੀ ਉਨ੍ਹਾਂ ਨੇ ਲਿਖ ਕੇ ਭੇਜ ਦਿਤੀ ਅਤੇ ਵਾਕਿਆਤ ਮੇਰੇ ਪਾਸ ਆ ਗਏ । ਇਥੇ ਮੈਨੂੰ ਤਾਂ ਨਹੀਂ ਸੀ ਦੱਸਿਆ ਗਿਆ ਕਿ ਰਾਤ ਨੂੰ ਰੋੜੇ ਇੱਟਾਂ ਲੈ ਕੇ ਕੋਠੇ ਤੇ ਚੜ੍ਹ ਜਾਣਗੇ ਅਤੇ ਹੋਰ ਸਮਾਨ ਲੈ ਜਾਣਗੇ । (ਵਿਘਨ)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਸਟੇਟਮੈਂਟ ਇਸ ਸਦਨ ਦੀ ਮੇਜ਼ ਤੇ ਲੇ ਕੀਤਾ ਜਾਵੇ ਤਾਂ ਕੀ ਉਹ ਸਟੇਟਮੈਂਟ ਗੌਰਮੈਂਟ ਦਾ ਸਮਝਿਆ ਜਾਂਦਾ ਹੈ ਜਾਂ ਮਨਿਸਟਰ ਦੀ ਉਸ ਵਿਚ ਕੋਈ ਜ਼ਿੰਮੇਵਾਰੀ ਨਹੀਂ ਹੁੰਦੀ ।

**ਮੁੱਖ ਮੰਤਰੀ :** ਮੈਂ ਇਸ ਗੱਲ ਨੂੰ ਦੱਸਦਾ ਹਾਂ ਕਿ ਜਿਹੜੀ ਸਟੇਟਮੈਂਟ ਇਥੇ ਲੇ ਕੀਤੀ ਜਾਂਦੀ ਹੈ ਉਸ ਦੀ ਗੌਰਮੈਂਟ ਜ਼ਿੰਮੇਵਾਰੀ ਲੈਂਦੀ ਹੈ ਪਰ ਇਹ ਨਹੀਂ ਕਹਿੰਦਾ ਕਿ ਸੀ. ਐਮ. ਬੈਠਾ ਇਥੇ ਉਨ੍ਹਾਂ ਦੀਆਂ ਇਟਾਂ ਵੇਖ ਲਵੇ। ਏਸ ਕਰਕੇ ਗੋਲੀ ਚਲਾਉਣ ਲਈ ਆਰਡਰ ਦਿੱਤਾ ਗਿਆ ਸੀ ...(ਵਿਘਨ)

**ਕੈਪਟਨ ਰਤਨ ਸਿੰਘ :** ਦਿਓ ਆਰਡਰ, ਫੇਰ ਠੀਕ ਹੈ, ਜੋ ਮਰਜ਼ੀ ਕਰੋ।

**ਮੁੱਖ ਮੰਤਰੀ :** ਮਰਜ਼ੀ ਤਾਂ ਸਾਡੀ ਹੀ ਹੋਣੀ ਹੈ, ਹੋਰ ਤੁਹਾਡੀ ਹੋਣੀ ਹੈ। (ਹਾਸਾ)

**ਕੈਪਟਨ ਰਤਨ ਸਿੰਘ :** ਤੁਹਾਡੀ ਮਰਜ਼ੀ ਜੇ ਇਹੋ ਹੈ ਤਾਂ ਕਰੋ ਇਹੋ ਜਿਹੀਆਂ ਗੱਲਾਂ ਅਸੀਂ ਤਾਂ ਰੋਕਣ ਵਾਸਤੇ ਕਹਿੰਦੇ ਸੀ। (ਸ਼ੋਰ, ਵਿਘਨ)

**ਮੁੱਖ ਮੰਤਰੀ :** ਅਸੀਂ ਤੁਹਾਡੀ ਆਰਗੂਮੈਂਟਸ ਬੜੇ ਆਰਾਮ ਦੇ ਨਾਲ ਲਗਾਤਾਰ 1½ ਘੰਟਾ ਸੁਣਦੇ ਰਹੇ, ਕਿਸੇ ਇਕ ਨੂੰ ਬੋਲਣ ਤੱਕ ਨਹੀਂ ਦਿੱਤਾ। ਡਿਪਟੀ ਲੀਡਰ, ਆਪਣੇ ਸਾਥੀਆਂ ਤੇ ਕੰਟਰੋਲ ਰੱਖਣ ਦੀ ਬਜਾਏ ਖੁਦ ਹੀ ਇੰਟਰੱਪਟ ਕਰੀ ਜਾਂਦੇ ਹਨ। ਕੀ ਇਹ ਆਪਣੀਆਂ ਆਰਗੂਮੈਂਟਸ ਦਾ ਜਵਾਬ ਦਲੀਲਾਂ ਰਾਹੀਂ ਸੁਣ ਨਹੀਂ ਸਕਦੇ। (ਵਿਘਨ)

(ਇਕ ਮਾਨਯੋਗ ਮੈਂਬਰ : ਲਾਠੀ, ਗੋਲੀ ਅਸੀਂ ਚੱਲਣ ਨਹੀਂ ਦੇਣੀ)

**ਮੁੱਖ ਮੰਤਰੀ :** ਇਕ ਆਨਰੇਬਲ ਮੈਂਬਰ, ਹੁਸ਼ਿਆਰਪੁਰ ਦੇ, ਜਿਹੜੇ ਏਥੋਂ ਚਲੇ ਗਏ, ਕਹਿਣ ਲੱਗੇ ਕਿ ਮੁਕੱਦਮਾ ਚੀਫ਼ ਮਨਿਸਟਰ ਤੇ ਬਣਨਾ ਚਾਹੀਦਾ ਹੈ। ਉਹ ਹੁਣ ਚਲੇ ਗਏ ਹਨ, ਨਹੀਂ ਤਾਂ ਮੈਂ ਪੁੱਛਦਾ ਕਿ ਮੇਰੇ ਤੇ ਤਾਂ ਮੁਕੱਦਮਾ ਬਣਾਇਆ ਜਾਵੇ, ਚੀਫ਼ ਮਨਿਸਟਰ ਨੂੰ ਭਾਵੇਂ ਫਾਂਸੀ ਦੇ ਦਿੱਤੀ ਜਾਵੇ, ਉਨ੍ਹਾਂ ਦਾ ਕੋਈ ਫਰਜ਼ ਨਹੀਂ, ਕੀ ਉਨ੍ਹਾਂ ਨੂੰ ਲਾਈਸੈਂਸ ਇਸ ਗੱਲ ਦਾ ਮਿਲ ਗਿਆ ਹੈ ਕਿ ਜੋ ਮਰਜ਼ੀ ਹੋਵੇ ਕਰਨ, ਜੋ ਮਰਜ਼ੀ ਹੋਵੇ ਬੋਲਣ। (ਤਾੜੀਆਂ) ਉਨ੍ਹਾਂ ਨੇ ਪਤਾ ਨਹੀਂ ਕੀ ਕੁਝ ਸਮਝ ਕੇ ਗੱਲਾਂ ਕੀਤੀਆਂ ਏਥੇ ਇਕ ਸੋਸ਼ਲਿਸਟ ਗੌਰਮੈਂਟ ਦਾ ਜ਼ਿਕਰ ਕੀਤਾ ਗਿਆ, ਕਿਹਾ ਗਿਆ ਕਿ ਉਥੇ ਗੋਲੀ ਚਲੀ। ਖੂਨ ਖਰਾਬਾ ਹੋਇਆ ਸਾਰੇ ਮੁਆਮਲੇ ਦੀ ਪੜਤਾਲ ਦੀ ਇਕ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ। ਉਨ੍ਹਾਂ ਨੇ ਹਵਾ ਵਿਚ ਤੀਰ ਚਲਾਉਣ ਵਾਲੀਆਂ ਗੱਲਾਂ ਕੀਤੀਆਂ। ਇਹ ਸਾਰੀਆਂ ਬਿਲਕੁਲ ਬੇ-ਬੁਨਿਆਦ ਗੱਲਾਂ ਹਨ। ਸਪੀਕਰ ਸਾਹਿਬ, ਮੈਂ ਅੱਜ ਵੀ ਇਨ੍ਹਾਂ ਵਾਕਿਆਤ ਦੀ ਡੀਟੇਲ ਵਿਚ ਜਾਣਾ ਨਹੀਂ ਸੀ ਚਾਹੁੰਦਾ, ਕਿਉਂਕਿ ਅਜੇ ਵੀ ਇਹ ਕਾਰਵਾਈ ਮੁਕੰਮਲ ਨਹੀਂ ਹੋਈ ਅਤੇ ਨਾ ਹੀ ਮੇਰਾ ਮਤਲਬ ਕਿਸੇ ਆਨਰੇਬਲ ਮੈਂਬਰ ਨੂੰ ਕੋਈ ਨਿਸ਼ਾਨਾ ਬਣਾਉਣ ਦਾ ਹੈ। ਇਕ ਇਨਕੁਆਇਰੀ ਹੁੰਦੀ ਹੈ ਫੈਕਟਸ ਤੇ, ਤਦ ਉਸ ਦੇ ਨਤੀਜੇ ਨਿਕਲ ਸਕਦੇ ਹਨ। ਸਿੱਧੀ ਗੱਲ ਸੀ ਕਿ ਕੈਦੀਆਂ ਦੇ ਬਿਆਨ ਲੈ ਲਉ ਅਤੇ ਉਨ੍ਹਾਂ ਦੇ ਆਧਾਰ ਤੇ ਅਗਲੀ ਗੱਲ ਚੱਲੇ, ਸਾਰੇ ਨਤੀਜੇ ਜੇਕਰ ਫੈਕਟਸ ਤੇ ਹੋਣ ਫੇਰ ਕੋਈ ਪ੍ਰਵਾਹ ਨਹੀਂ। ਪਰ ਇਨ੍ਹਾਂ ਨੇ ਪਤਾ ਨਹੀਂ ਕਿਥੋਂ ਇਨਫਰੈਂਸਿਜ਼ ਕਢੇ ਹਨ, ਕਿਸ ਤਰ੍ਹਾਂ ਆਨਰੇਬਲ ਮੈਂਬਰਜ਼ ਨੂੰ ਵਿਚ ਦੀਆਂ ਗੱਲਾਂ ਦਾ ਪਤਾ ਲੱਗਿਆ ? ਇਹ ਖਬਰਾਂ ਉਨ੍ਹਾਂ ਨੇ ਲੋਕਾਂ ਤੋਂ ਸੁਣੀਆਂ ਜਾਂ ਕਿਸੇ ਅਖਬਾਰ ਵਿਚੋਂ ਪੜ੍ਹੀਆਂ ਅਤੇ ਆਪਣੇ ਆਪ ਹੀ ਇਸ ਤਰ੍ਹਾਂ ਦੇ ਨਤੀਜੇ ਕੱਢ ਲਏ। ਕੋਈ ਸਬੂਤ ਨਹੀਂ, ਕੋਈ ਦਲੀਲ ਨਹੀਂ, ਆਪਣੀ ਮਰਜ਼ੀ ਅਨੁਸਾਰ ਗੱਲਾਂ ਮੋਲਡ ਕਰ ਕੇ ਹਾਊਸ ਵਿਚ ਕਹਿਣੀਆਂ ਸ਼ੁਰੂ ਕਰ ਦਿੱਤੀਆਂ। ਹਾਊਸ ਦੀ ਵਾਕਫੀਅਤ ਲਈ ਇਹ ਗੱਲਾਂ ਮੈਨੂੰ ਮਜਬੂਰਨ ਕਹਿਣੀਆਂ ਪੈ ਰਹੀਆ ਹਨ। ਉਥੇ ਤਾਂ ਕੈਦੀ ਫਾਇਰਿੰਗ ਨਾਲ ਜ਼ਖਮੀ ਹੋਏ, ਦੋ ਕੈਦੀ ਮਰੇ ਹਨ ਜਦੋਂ ਕਿ ਸ਼ੈੱਲਜ਼ ਸੁਟੇ ਗਏ ਹਨ ਅਤੇ ਦੋ ਦੀ ਮੌਤ ਛੁੱਤ ਤੋਂ ਛਾਲ ਨਾਲ ਹੋਈ। ਇਸ ਤਰ੍ਹਾਂ 7 ਕੈਦੀ ਮਰੇ ਹਨ। ਜੇਲ੍ਹ ਦੀ ਟੋਟਲ ਪਾਪੂਲੇਸ਼ਨ 148

[ਮੁੱਖ ਮੰਤਰੀ

ਹੈ। ਇਨ੍ਹਾਂ ਤੋਂ ਇਲਾਵਾ 20 ਫੱਟੜ ਹੋਏ ਨੇ। ਇਕ ਸਪੈਸ਼ਲ ਐਮੂਨੇਸ਼ਨ ਜੇ ਕਰ ਚਲਾਇਆ ਜਾਵੇ ਤਾਂ ਉਸ ਨਾਲ ਘਟ ਡੈਮੇਜ ਹੁੰਦਾ ਹੈ, ਜਿਸ ਦੀ ਵਰਤੋਂ ਕੀਤੀ ਗਈ। 28 ਆਦਮੀ ਲਾਠੀਆਂ ਦੀ ਜ਼ਰਬਾਤ ਨਾਲ ਜ਼ਖਮੀ ਹੋਏ। 12 ਆਦਮੀ ਛੱਤ ਤੋਂ ਗਿਰਨ ਕਾਰਨ ਜ਼ਖਮੀ ਹੋਏ, ਇਹ ਸਾਰੀ ਡੀਟੇਲ ਕੈਦੀਆਂ ਦੀ ਹੈ, ਦੂਸਰੇ ਪਾਸੇ 63 ਪੁਲਿਸ ਦੇ ਅਫਸਰ ਜ਼ਖਮੀ ਹੋਏ ਹਨ। ਜਿਸ ਵਿਚੋਂ ਕਿ S.S.P., D.S.P. ਅਤੇ ਹੋਰ ਆਫੀਸਰਜ਼ ਸ਼ਾਮਲ ਹਨ। 11 ਜੇਲ੍ਹ ਦੇ ਕਰਮਚਾਰੀ ਜ਼ਖਮੀ ਹੋਏ। (ਵਿਘਨ) ਸਪੀਕਰ ਸਾਹਿਬ, ਚੋਰ ਦੀ ਦਾੜ੍ਹੀ ਵਿਚ ਤਿਨਕਾ, ਇਹ ਗੱਲ ਪੂਰੀ ਵੀ ਨਹੀਂ ਹੋਣ ਦਿੰਦੇ ਪਹਿਲਾਂ ਹੀ ਉਠ ਖਲੋਂਦੇ ਹਨ। ਮੈਂ ਅਰਜ਼ ਕਰ ਰਿਹਾ ਸੀ ਕਿ 63 ਪੁਲਿਸ ਦੇ ਅਤੇ 11 ਜੇਲ੍ਹ ਕਰਮਚਾਰੀ ਜ਼ਖਮੀ ਹੋਏ ਨੇ, ਕੁਲ 74 ਆਦਮੀ ਸਰਕਾਰੀ ਜ਼ਖਮੀ ਹੋਏ, ਬਾਵਜੂਦ ਇਸ ਦੇ ਕਿ ਇਨ੍ਹਾਂ ਕੋਲ ਹਥਿਆਰ ਸਨ, ਟੀਅਰ ਸ਼ੈੱਲਜ਼ ਸਨ ਅਤੇ ਲਾਠੀਆਂ ਸਨ। ਇਨ੍ਹਾਂ ਨੇ ਪਤਾ ਨਹੀਂ ਕਿਥੋਂ ਤਖਮੀਨੇ ਲਗਾ ਕੇ ਏਥੇ ਦੱਸੇ ਹਨ ਅਤੇ ਤੋਤੇ ਦੀ ਜ਼ਬਾਨ ਦੀ ਤਰ੍ਹਾਂ ਰਟ ਲਗਾਈ ਕਿ ਸਾਰੇ ਮੁਆਮਲੇ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਨਕੁਆਇਰੀ ਵੀ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ। ਫੇਰ ਕਿਹਾ ਕਿ ਜੁਡੀਸ਼ਲ ਕਮਿਸ਼ਨ ਇਕ ਦਿਨ ਵਿਚ ਇਨਕੁਆਇਰੀ ਕਰ ਸਕਦਾ ਹੈ। ਮੈਂ ਹੈਰਾਨ ਹਾਂ ਇਨ੍ਹਾਂ ਦੀ ਸੂਝ-ਬੂਝ ਤੋਂ ਕਿ ਕਮਿਸ਼ਨਰ ਦੀ ਇਨਕੁਆਇਰੀ ਅਜੇ ਤੱਕ ਕੰਪਲੀਟ ਨਹੀਂ ਹੋਈ ਉਨ੍ਹਾਂ ਦੀ ਰਿਪੋਰਟ ਅਜੇ ਤੱਕ ਮੇਰੇ ਪਾਸ ਆਈ ਨਹੀਂ ਅਤੇ ਇਨ੍ਹਾਂ ਦੀਆਂ ਅਖਬਾਰਾਂ ਵਿਚ ਸਾਰੀਆਂ ਗੱਲਾਂ ਵੀ ਇਨਕੁਆਇਰੀ ਦੀਆਂ ਨਿਕਲ ਗਈਆਂ। ਮੈਂ ਹੈਰਾਨ ਹਾਂ ਕਿ ਅਜੇ ਤਕ ਸਾਡੇ ਕੋਲ ਇਨਕੁਆਇਰੀ ਦੀ ਕੋਈ ਰਿਪੋਰਟ ਨਹੀਂ, ਆਨਰੇਬਲ ਮੈਂਬਰਜ਼ ਨੇ ਅਖਬਾਰਾਂ ਪੜ੍ਹ ਕੇ ਕਿਵੇਂ ਨਤੀਜੇ ਕੱਢ ਲਏ......(ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਇਕ ਪਾਸੇ ਦਲੀਲ ਦਿੰਦੇ ਹਨ ਕਿ ਇਨਕੁਆਇਰੀ ਮੁਕੰਮਲ ਨਹੀਂ ਹੋਈ ਅਤੇ ਦੂਸਰੇ ਪਾਸੇ ਜਿਹੜਾ ਪਿਛੇ ਜਿਹੇ ਗੌਰਮੈਂਟ ਵਲੋਂ ਹਾਊਸ ਵਿਚ ਫੀਰੋਜ਼ਪੁਰ ਜੇਲ੍ਹ ਬਾਰੇ ਬਿਆਨ ਦਿੱਤਾ ਗਿਆ, ਉਸ ਵਿਚ ਦਸਿਆ ਗਿਆ ਕਿ ਉਹ ਬਿਆਨ ਹੀ ਕੋਈ ਨਹੀਂ ਦੇ ਰਹੇ, ਬਗੈਰ ਕੈਦੀਆਂ ਦੇ ਬਿਆਨ ਤੋਂ ਇਨ੍ਹਾਂ ਦੀ ਇਨਕੁਆਇਰੀ ਕੰਪਲੀਟ ਕਿਵੇਂ ਹੋਵੇਗੀ ?

**ਮੁੱਖ ਮੰਤਰੀ :** ਇਹ ਇਕ ਬੜੀ ਸਿਧੀ ਜਿਹੀ ਗੱਲ ਹੈ, ਬਿਆਨ ਦਾ ਕੀ ਹੈ ਬਿਆਨ ਤਾਂ ਹੁਣ ਵੀ ਹੋ ਸਕਦਾ ਹੈ। ਮੈਂ ਹੁਣ ਵੀ ਕਹਿੰਦਾ ਹਾਂ ਕਿ ਇਨਕੁਆਇਰੀ ਅਜੇ ਹੋਈ ਨਹੀਂ, ਮੈਂ ਕਿਹੜੀ ਗੱਲ ਤੇ ਪਰਦਾ ਪਾਇਆ ਹੈ। ਨਾ ਮੈਂ ਕਿਸੇ ਤੇ ਕੋਈ ਇਲਜ਼ਾਮ ਹੀ ਲਗਾਇਆ ਹੈ, ਬਲਕਿ ਮੈਂ ਤਾਂ ਆਨਰੇਬਲ ਮੈਂਬਰਜ਼ ਨੂੰ ਹੁਣ ਵੀ ਕਹਿੰਦਾ ਹਾਂ ਕਿ ਤੁਸੀਂ ਸਾਨੂੰ ਇਸ ਇਨਕੁਆਇਰੀ ਵਿੱਚ ਇਮਦਾਦ ਦਿਉ। (ਵਿਘਨ)

**ਸਰਦਾਰ ਕਿਰਪਾਲ ਸਿੰਘ :** ਇਨ੍ਹਾਂ ਦੀ ਤਾਂ ਜੁਰੱਅਤ ਨਹੀਂ ਪਈ......(ਵਿਘਨ)

**ਮੁੱਖ ਮੰਤਰੀ :** ਮੈਨੂੰ ਤਾਂ ਹੁਣ ਸੁਣ ਲਉ, ਹੁਣ ਕੋਈ ਜਨਸੰਘ ਥੋੜ੍ਹਾ ਬੋਲਦਾ ਹੈ, (ਹਾਸਾ)

**ਇਕ ਮਾਨਯੋਗ ਮੈਂਬਰ :** ਤੁਹਾਡੇ ਅਤੇ ਜਨਸੰਘ ਵਿੱਚ ਕੀ ਫਰਕ ਹੈ ?

**ਮੁੱਖ ਮੰਤਰੀ :** ਮੈਂ ਤਾਂ ਕਿਸੇ ਵਿੱਚ ਕੋਈ ਫਰਕ ਨਹੀਂ ਸਮਝਦਾ ਪਰ ਉਨ੍ਹਾਂ ਲਈ ਤਾਂ ਜਨਸੰਘ A red rag to a bull ਹੈ। (ਹਾਸਾ) ਮੈਂ ਅਰਜ਼ ਕਰ ਰਿਹਾ ਸੀ ਕਿ ਪਹਿਲਾਂ ਸਾਰੇ ਵਾਕਿਆਤ ਦੀ ਤਹਿ ਤੱਕ ਪਹੁੰਚਣ ਦੀ ਕੋਸ਼ਿਸ਼ ਕਰੋ, ਫੇਰ ਉਸ ਤੋਂ ਅਨੁਮਾਨ ਲਾਉ। ਮੈਂ ਅਜੇ ਨਤੀਜਾ

ਵੇਖਣਾ ਚਾਹੁੰਦਾ ਸੀ ਕਿ ਕਮਿਸ਼ਨਰ ਦੀ ਰਿਪੋਰਟ ਕੀ ਕਹਿੰਦੀ ਹੈ। ਜੇ ਮੇਰੀ ਤਸੱਲੀ ਨਾ ਹੋਈ ਤਾਂ ਮੈਂ ਵੇਖਾਂਗਾ ਕਿ ਫਰਦਰ ਮੈਨੂੰ ਕੀ ਕਰਨਾ ਚਾਹੀਦਾ ਹੈ। ਆਇਆ ਫੇਰ ਵੀ ਕੋਈ ਹੋਰ ਇਨਕੁਆਇਰੀ ਕਰਾਉਣੀ ਚਾਹੀਦੀ ਹੈ। ਜੇ ਜੁਡੀਸ਼ਨ ਇਨਕੁਆਇਰੀ ਹੋਵੇਗੀ ਤਾਂ ਵੀ ਉਸ ਦੀ ਰਿਪੋਰਟ ਮਨਿਸਟਰ ਪਾਸ ਹੀ ਜਾਵੇਗੀ, ਉਥੇ ਮਨਿਸਟਰ ਦਾ ਕੀ ਹੱਥ ਹੈ, ਇਕ ਸਟੇਸ਼ਨ ਦੇ ਅਫਸਰ ਨੇ ਮੌਕੇ ਦੀ ਸਿਚੂਏਸ਼ਨ ਦੇਖ ਕੇ ਵਾਕਿਆਤ ਨੂੰ ਡੀਲ ਕੀਤਾ ਹੈ, ਜੋ ਕੁਝ ਵੀ ਉਸ ਨੇ ਹਾਲਾਤ ਤੇ ਕਾਬੂ ਪਾਉਣ ਲਈ ਕੀਤਾ ਉਹ ਜਸਟੀਫਾਈਡ ਸੀ ਪਰ ਇਨ੍ਹਾਂ ਨੇ ਪਤਾ ਨਹੀਂ ਕਿਥੋਂ ਜਨਤਾ ਅਖਬਾਰ ਪੜ੍ਹ ਲਿਆ ਅਤੇ ਜਿਸ ਤਰ੍ਹਾਂ ਕੋਈ ਮਜਮਾ ਲਾਉਣ ਵਾਲਿਆ ਨੇ ਗੱਲਾਂ ਕੀਤੀਆਂ ਉਨ੍ਹਾਂ ਨੂੰ ਹੀ ਸਾਰੇ ਵਾਕਿਆਤ ਦਾ ਆਧਾਰ ਮੰਨ ਲਿਆ। ਮੈਂ ਸਮਝਦਾ ਹਾਂ ਸਹੀ ਵਾਕਿਆਤ ਦਾ ਜਾਂ ਕੈਦੀਆਂ ਨੂੰ ਪਤਾ ਹੈ ਜਾਂ ਉਨ੍ਹਾਂ ਤੇ ਜਿਨ੍ਹਾਂ ਕਰਮਚਾਰੀਆਂ ਦੀ ਡੀਊਟੀ ਸੀ, ਬਾਕੀ ਅਖਬਾਰੀ ਖਬਰਾਂ ਮਨਘੜਤ ਹਨ ਇਨ੍ਹਾਂ ਦਾ ਕੋਈ ਬੇਸ ਨਹੀਂ। ਇਨਕੁਆਇਰੀ ਮੁਕੰਮਲ ਹੋਈ ਨਹੀਂ, ਇਸ ਕਮਿਸ਼ਨਰ ਜ਼ਿੰਮੇਵਾਰ ਅਫਸਰ ਹੁੰਦਾ ਹੈ, ਮੈਂ ਸਮਝਦਾ ਹਾਂ ਇਨ੍ਹਾਂ ਨੂੰ ਤਹੱਮਲ ਤੋਂ ਕੰਮ ਲੈਣਾ ਚਾਹੀਦਾ ਹੈ, ਉਸ ਦੀ ਰਿਪੋਰਟ ਨੂੰ ਆਉਣ ਦਿਓ ਫੇਰ ਵੇਖਾਂਗੇ। ਇਸ ਵੇਲੇ ਮੈਂ ਜੁਡੀਸ਼ਲ ਇਨਕੁਆਇਰੀ ਦੀ ਕੋਈ ਜ਼ਰੂਰਤ ਮਹਿਸੂਸ ਨਹੀਂ ਕਰਦਾ। ਇਨ੍ਹਾਂ ਲਫਜ਼ਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ।

**Comrade Satya Pal Dang** : Since the Chief Minister has not agreed to our demand for a judicial enquiry we stage a walk out as a protest.

---

## WALK-OUT

**ਕੈਪਟਨ ਰਤਨ ਸਿੰਘ** : ਅਸੀਂ ਸਪੀਕਰ ਸਾਹਿਬ, ਸਮਝਦੇ ਸੀ ਕਿ ਸਾਡੀਆਂ ਗੱਲਾਂ ਸੁਣ ਕੇ ਜੁਡੀਸ਼ਲ ਇਨਕੁਆਇਰੀ ਕਰਾਉਣਗੇ, ਪਰ ਹੁਣੇ ਇਨ੍ਹਾਂ ਨੇ ਕਿਹਾ ਕਿ ਮੈਂ ਜੁਡੀਸ਼ਲ ਇਨਕੁਆਇਰੀ ਨਹੀਂ ਕਰਵਾਉਣੀ। ਸਾਡਾ ਹੁਣ ਹੋਰ ਕੋਈ ਚਾਰਾ ਨਹੀਂ ਸਿਵਾਏ ਏਸ ਗੱਲ ਦੇ ਕਿ ਅਸੀਂ ਵਾਕ ਆਊਟ ਕਰੀਏ।

(ਇਸ ਵੇਲੇ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਗਰੁਪ ਦੀਆਂ ਦੋਵੇਂ ਪਾਰਟੀਆਂ ਵਾਕ ਆਊਟ ਕਰ ਗਈਆਂ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

---

## DEMANDS FOR GRANTS

**Education Minister** : Sir, I beg to move—

That a sum not exceeding Rs. 19,02,34,600 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "28-Education."

Sir, I beg to move—

That a sum not exceeding Rs. 3,87,96,220 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "29-Medical."

**Mr. Speaker** : Motion moved—

That a sum not exceeding Rs. 19,02,34,600 be granted to the Governor

[Mr. Speaker]

to defray the charges that will come in the course of payment for the year 1969-70 (excluding the amount already voted on Account) in respect of charges under head "28—Education."

That a sum not exceeding Rs. 3,87,96,220 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "29—Medical."

ਇਨ੍ਹਾਂ ਡਿਮਾਂਡਾਂ ਤੇ ਕੁਝ ਕਟ ਮੋਸ਼ਨਜ਼ ਵੀ ਕੁਝ ਮੈਂਬਰ ਸਾਹਿਬਾਨ ਵਲੋਂ ਆਈਆਂ ਹਨ । ਉਹ ਵੀ ਨਾਲ ਹੀ ਮੂਵ ਕੀਤੀਆਂ ਗਈਆਂ ਸਮਝੀਆਂ ਜਾਣਗੀਆਂ । ਆਨਰੇਬਲ ਮੈਂਬਰ ਸਾਹਿਬ ਜਿਸ ਡਿਮਾਂਡ ਤੇ ਬੋਲਣਾ ਚਾਹੁਣ ਉਹ ਪਹਿਲਾਂ ਹੀ ਦੱਸ ਦੇਣ । (Some notices of Cut Motions have been received from some hon. Members. These will be deemed to have been moved along with the Demands. The hon. Members may please let me know the Demands before-hand on which they wish to speak.)

(ਇਸ ਵੇਲੇ ਸਰਦਾਰ ਉਮਰਾਓ ਸਿੰਘ ਜੋ ਕਿ ਹੋਰ ਵਿਰੋਧੀ ਮੈਂਬਰਾਂ ਦੇ ਨਾਲ ਵਾਕ ਆਊਟ ਕਰ ਗਏ ਸੀ, ਵਾਪਸ ਆ ਗਏ ।)

**ਸਰਦਾਰ ਬਲਵੰਤ ਸਿੰਘ** : ਸਰਦਾਰ ਉਮਰਾਉ ਸਿੰਘ, ਤੁਸੀਂ ਤਾਂ ਵਾਕ ਆਊਟ ਕਰ ਗਏ ਸੀ, ਫਿਰ ਵਾਪਸ ਆ ਗਏ ਹੋ । (ਹਾਸਾ)

**ਸਿਰਦਾਰ ਕਪੂਰ ਸਿੰਘ (ਸਮਰਾਲਾ)** : ਅਧਿਅਕਸ਼ ਸਾਹਿਬ, ਇਹ ਵਿਦਿਆ ਦੀ ਮਦ ਜੋ ਕਿ ਬਜਟ ਅਨੁਮਾਨ ਦੁਆਰਾ ਸਦਨ ਵਿਚ ਪੇਸ਼ ਕੀਤੀ ਗਈ ਹੈ, ਮੈਂ ਇਸ ਤੇ ਸਮੁੱਚੀ ਚਰਚਾ ਨਹੀਂ ਕਰਾਂਗਾ । ਮੈਂ ਸਰਕਾਰ ਦੇ ਇਕ ਮੀਮੋ ਜਾਂ ਪਤਰ ਵਲ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਸ ਦਾ ਨੰਬਰ ਹੈ :—

ਮੀਮੋ ਨੰ: 17/10-68, ਸ.ਜ/68, ਮਿਤੀ 20 ਨਵੰਬਰ, 1968.

ਵਲੋਂ : ਡਾਇਰੈਕਟਰ, ਵਿਦਿਆ ਵਿਭਾਗ, ਪੰਜਾਬ, ਚੰਡੀਗੜ੍ਹ ।

ਸੇਵਾ ਵਿਖੇ : ਸਾਰੇ ਜ਼ਿਲ੍ਹਾ ਵਿਦਿਆ ਅਫ਼ਸਰ ।

4.00 P.M.

ਵਿਸ਼ਾ ਇਸ ਮੀਮੋ ਦਾ ਹੈ : ਪ੍ਰਾਈਵੇਟ ਸਕੂਲਾਂ ਦੀ ਪ੍ਰਬੰਧਕ ਕਮੇਟੀਆਂ ਦੀ ਪ੍ਰਵਾਨਗੀ ਬਾਰੇ ।

ਇਸ ਮੀਮੋ ਵਿਚ ਲਿਖਿਆ ਹੈ :—

"ਪੰਜਾਬ ਵਿਚ ਦਿੱਲੀ ਪੈਟਰਨ ਤੇ ਪ੍ਰਾਈਵੇਟ ਸਕੂਲਾਂ ਨੂੰ ਗਰਾਂਟਾਂ ਦੇਣ ਦੇ ਰੂਲਾਂ ਅਨੁਸਾਰ ਇਹ ਜ਼ਰੂਰੀ ਹੈ ਕਿ ਸਕੂਲਾਂ ਦੀਆਂ ਪ੍ਰਬੰਧਕ ਕਮੇਟੀਆਂ ਸੋਧੀਆਂ ਜਾਣ । ਇਸ ਬਾਰੇ ਕੁਝ ਪੱਤਰ ਸਕੂਲਾਂ ਦੀਆਂ ਪ੍ਰਬੰਧਕ ਕਮੇਟੀਆਂ ਨੂੰ ਮਨਜ਼ੂਰ ਕਰਨ ਲਈ ਇਸ ਦਫਤਰ ਵਿਚ ਆਏ ਹਨ । ਉਨ੍ਹਾਂ ਨੂੰ ਵਾਚਣ ਤੋਂ ਪਤਾ ਲਗਦਾ ਹੈ ਕਿ ਸਾਰੇ ਕੇਸ ਅਧੂਰੇ ਹਨ ਅਤੇ ਉਨ੍ਹਾਂ ਨੂੰ ਪਰਵਾਨ ਕਰਨਾ ਠੀਕ ਨਹੀਂ ਹੈ ।

ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਪ੍ਰਕਾਰ ਦੇ ਕੇਸ ਠੀਕ ਢੰਗ ਨਾਲ ਤਿਆਰ ਕੀਤੇ ਜਾਣ ਤਾਂ ਕਿ ਇਨ੍ਹਾਂ ਦਾ ਨਿਪਟਾਰਾ ਜਲਦੀ ਕੀਤਾ ਜਾਵੇ ਇਸ ਲਈ ਹੇਠ ਲਿਖੀਆਂ ਸੂਚਨਾਵਾਂ ਪੇਸ਼ ਕਰਨੀਆਂ ਜ਼ਰੂਰੀ ਹਨ :—

(1) ਪ੍ਰਬੰਧਕ ਕਮੇਟੀਆਂ ਸੁਸਾਇਟੀਜ਼ ਰਜਿਸਟ੍ਰੇਸ਼ਨ ਐਕਟ, 1850 ਦੇ ਅਧੀਨ ਰਜਿਸਟਰ ਹੋਣੀਆਂ ਜ਼ਰੂਰੀ ਹਨ । ਉਸ ਦਾ ਸਬੂਤ ਪੇਸ਼ ਕੀਤਾ ਜਾਵੇ ।

(2) ਸਕੂਲਾਂ ਦੀਆਂ ਪ੍ਰਬੰਧਕ ਕਮੇਟੀਆਂ ਦਾ ਸੰਵਿਧਾਨ ਸੋਧਿਆ ਜਾਵੇ ਅਤੇ ਉਸ ਵਿਚ ਨਵੇਂ ਅਧਾਰ ਤੇ ਕਮੇਟੀਆਂ ਬਣਾਉਣ ਦਾ ਜ਼ਿਕਰ ਜ਼ਰੂਰੀ ਹੈ । ਸੋਧੀ ਹੋਈ ਸੰਵਿਧਾਨ ਦੀ ਇਕ ਕਾਪੀ ਪੇਸ਼ ਕੀਤੀ ਜਾਵੇ ।

(3) ਪ੍ਰਬੰਧਕ ਕਮੇਟੀਆਂ ਦੇ ਮੈਂਬਰਾਂ ਦੀ ਗਿਣਤੀ ਠੀਕ ਹੋਣੀ ਜ਼ਰੂਰੀ ਹੈ । ਉਨ੍ਹਾਂ ਦਾ ਪੂਰਾ ਪਤਾ ਅਤੇ ਪਦਵੀ ਸਪੱਸ਼ਟ ਕੀਤੀ ਜਾਵੇ ।

(4) ਪ੍ਰਬੰਧਕ ਕਮੇਟੀਆਂ ਦੇ ਮੈਂਬਰਾਂ ਦਾ ਆਚਰਣ ਠੀਕ ਹੋਣ ਦਾ ਸਰਟੀਫਿਕੇਟ ਨੱਥੀ ਕੀਤਾ ਜਾਵੇ ।

(5) ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਗਿਣਤੀ ਤੇ ਵੇਰਵਾ ਰੂਲ ਅਨੁਸਾਰ ਹੋਣਾ ਜ਼ਰੂਰੀ ਹੈ ।

(6) ਇਹ ਸਪੱਸ਼ਟ ਕੀਤਾ ਜਾਵੇ ਕਿ ਪੁਰਾਣੀ ਪ੍ਰਬੰਧਕ ਕਮੇਟੀ ਮਨਜ਼ੂਰ ਹੈ ਜਾਂ ਨਹੀਂ ।

(7) ਪ੍ਰਬੰਧਕ ਕਮੇਟੀਆਂ ਵਿਭਾਗ ਵਲੋਂ ਦਿੱਤੀਆਂ ਗਈਆਂ ਹਦਾਇਤਾਂ ਨੂੰ ਪਰਵਾਨ ਕਰਨ ਦਾ ਹਲਫੀਆ ਬਿਆਨ ਪੇਸ਼ ਕਰਨ ।'

ਅਧਿਅਕਸ਼ ਸਾਹਿਬ, ਇਹ ਜਿਹੜੀਆਂ ਸ਼ਰਤਾਂ ਲਾਈਆਂ ਗਈਆਂ ਹਨ, ਇਹ ਪ੍ਰਾਈਵੇਟ ਸਿਖ ਸਕੂਲਾਂ, ਕਾਲਜਾਂ ਅਤੇ ਆਸ਼ਰਮਾਂ ਤੇ ਲਾਗੂ ਕੀਤੀਆਂ ਗਈਆਂ ਹਨ । ਇਉਂ ਇਹ ਸ਼ਰਤਾਂ ਵਿਧਾਨ ਦੇ ਅਨੁਛੇਦ 30 ਦੇ ਸਰਾਸਰ ਵਿਰੁਧ ਹਨ ।

**Article 30 of the Constitution of India reads as follows :—**

1. All minorities, whether based on religion or language, shall have the right to establish and administer educational institutions of their choice.

2. The State shall not, in granting aid to educational institutions, discriminate against any educational institution on the ground that it is under the management of a minority, whether based on religion or language.

ਇਸ ਅਨੁਛੇਦ ਦਾ ਪਰਿਭਾਸ਼ ਦੇਸ਼ ਦੇ ਉੱਚਨਿਯਾਆਲੇ ਤੇ ਉੱਚਤਮ ਨਿਯਾਆਲੇ ਨੇ, ਇਕ ਤੋਂ ਵੱਧ ਮੁਕੱਦਮਿਆਂ ਵਿਚ ਕੀਤਾ ਹੋਇਆ ਹੈ । ਮੈਨੂੰ ਕੁਝ ਕੁ ਹਵਾਲੇ ਦੇਣ ਦੀ ਆਗਿਆ ਦਿੱਤੀ ਜਾਵੇ ।

**A.I.R. 1967 Patna, Page 148.** The ruling in this case lays down

[ਸਿਰਦਾਰ ਕਪੂਰ ਸਿੰਘ]

the principle as follows :—

> The right conferred by Art. 30 (1) is a real right and in the guise of regulatory measures the character of an educational institution as a minority institution cannot be taken away.

The opinion of the Supreme Court Judges, in the case of Rev. Sidhrajbhal Sabbal V. State of Gujrat on this matter is as follows :—

> "The right established by Art. 30 (1) is a fundamental right declared in terms absolute. Unlike the fundamental freedom guaranteed by Art. 19 it is not subject to reasonable restrictions. It is intended to be a real right for the protection of the minorities in the matter of setting up of educational institutions of their choice. The right is intended to be effective and is not to be whittled down by so called regulative measures conceived in the interest not of the minority educational institutions, but of the public or the nation as a whole."

ਅਧਿਅਕਸ਼ ਸਾਹਿਬ, ਇਸ ਵਿਸ਼ੇ ਤੇ ਹੁਣੇ ਹੀ ਉਚਤਮ ਨਿਆਇਆਲਯ ਨੇ 3 ਅਪਰੈਲ ਸੰਨ 1969 ਨੂੰ ਪੁਨਰ ਨਿਰਣਾ ਕੀਤਾ ਹੈ ਜੋ ਕਿ 4 ਅਪ੍ਰੈਲ ਦੇ 'ਸਟੇਟਸਮੈਨ' ਦਿੱਲੀ ਵਿਚ ਛਪਿਆ ਹੈ :—

I am quoting from the 'Statesman' Delhi, dated the 4th April, 1969 :

> The Supreme Court declared invalid the order of the Education Department of the State of Bihar directing the Church Missionary Society Higher Secondary School, Bhagalpur, to constitute a managing cummittee of the school in accordane with its orders.
>
> Further Mr. Justice Shah, while giving the judgment of the Court, said, the only question to be determined was whether the appellant was entitled to claim the protection of Article 30 of the Constitution. The claim was founded on the ground that the Church Missionary Society Higher Secondary School at Bhagalpur was an educational institution of their choice established by a minority.
>
> Article 30 of the Constisution provides that all minorities whether based on religion or language shall have the right to establish and administer educational institutions of their choice. From the evidence on record it appeared that the school was an educational institution established by a minority......"

ਅਧਿਅਕਸ਼ ਸਾਹਿਬ, ਇਸ ਸਾਰੇ ਯੁਕਤੀ, ਤਰਕ ਬਾਰੇ ਮੇਰੀ ਟੀਕਾ ਟਿਪਣੀ ਇਹ ਹੈ ਕਿ ਪੰਜਾਬ ਸਰਕਾਰ ਅਤੇ ਇਸ ਦੇ ਕਾਨੂੰਨੀ ਸਲਾਹਕਾਰਾਂ ਦੀ ਅਲਪ ਬੁਧੀ ਅਤੇ ਮੰਦਮਤਿ ਵਿਚ ਕਿ :—

"All minorities, whether based on religion or language......"

ਦਾ ਅਰਥ ਹੈ ਕਿ ਪੰਜਾਬ ਵਿਚ ਸਿਖ ਬਹੁ-ਸੰਖਿਆ ਜਾਤੀ ਮਿਥੀ ਜਾਣੀ ਚਾਹੀਦੀ ਹੈ ਅਤੇ ਗੈਰ-ਸਿਖ ਅਲਪ ਸਿਖਿਆ ਜਾਤੀ। ਇਉਂ ਸਿਖ ਸਕੂਲਾਂ ਅਤੇ ਖਾਲਸਾ ਕਾਲਜਾਂ ਦੇ ਪ੍ਰਬੰਧ ਅਤੇ ਵਿਦਿਆ ਪ੍ਰਣਾਲੀ ਅਤੇ ਉਦੇਸ਼ਾਂ ਉਤੇ ਸਰਕਾਰੀ ਅਧਿਕਾਰ ਤੇ ਪਰਭਾਵ ਪਾਇਆ ਜਾ ਸਕਦਾ ਹੈ ਅਤੇ ਪਾਇਆ ਜਾਣਾ ਚਾਹੀਦਾ ਹੈ। ਸਿੱਟਾ ਇਹ ਹੈ ਕਿ ਅਜ ਸਾਰੇ ਸਿਖ ਆਸ਼ਰਮ ਤੇ ਸਕੂਲ, ਕਾਲਜ ਸਿੱਧੇ ਜਾਂ ਅਸਿੱਧੇ ਤੌਰ ਤੇ ਸਰਕਾਰ ਦੇ ਅਧੀਨ ਆ ਚੁਕੇ ਹਨ। ਨਾਲ ਹੀ ਸਰਕਾਰ ਨੇ ਇਹ ਵੀ ਮੰਨ ਲਿਆ ਹੈ ਕਿ ਗੈਰ-ਸਿਖ ਅਤੇ ਹਿੰਦੂ ਆਸ਼ਰਮਾਂ ਤੇ ਸਕੂਲਾਂ, ਕਾਲਜਾਂ ਨੂੰ ਵਿਦਿਆ ਦੇ ਮਾਧਿਅਮ, ਪਰਬੰਧ ਆਦਿ ਦੀ ਪੂਰਣ ਸੁਵਤੰਤਰਤਾ ਹੈ ਅਤੇ ਉਨ੍ਹਾਂ ਦੀ ਗ੍ਰਾਂਟ ਆਦਿ ਨੂੰ ਰੋਕਿਆ ਨਹੀਂ ਜਾ ਸਕਦਾ।

ਅਧਿਅਕਸ਼ ਸਾਹਿਬ, ਇਹ ਨੀਤੀ ਵਿਪਰੀਤ ਨੀਤੀ ਹੈ। ਇਹ ਨੀਤੀ ਸਿਖਾਂ ਤੇ ਸਿਖੀ ਨੂੰ ਭਰੋਸ ਕਰਨ ਲਈ ਅਤੇ ਸਿਖਾਂ ਨੂੰ ਉਨ੍ਹਾਂ ਦੇ ਵਿਧਾਨਕ ਹੱਕਾਂ ਤੋਂ ਸ਼ਰਾਰਤ ਨਾਲ ਤੇ ਬਦਨੀਤੀ ਨਾਲ ਵਾਂਝਿਆ ਰਖਣ ਦੀ ਇਛਿਆ ਦੇ ਕਾਰਨ ਹੈ। ਇਹ ਨੀਤੀ ਵਿਧਾਨ ਨਾਲ ਮਖੌਲ ਹੈ ਅਤੇ ਸਿਖਾਂ ਨਾਲ ਗਿਣਿਆ ਮਿਥਿਆ ਹੋਇਆ ਧੱਕਾ ਹੈ।

ਅਨੁਛੇਦ 30 ਦੀ ਮਨਸ਼ਾ ਅਨੁਸਾਰ, 20-11-68 ਵਾਲਾ ਮੀਮੋ ਹਿੰਦੂ ਵਿਦਿਅਕ ਆਸ਼ਰਮਾਂ ਉੱਤੇ ਲਾਗੂ ਹੋਣਾ ਚਾਹੀਦਾ ਹੈ। ਸਿਖਾਂ ਉਤੇ ਲਾਗੂ ਨਹੀਂ ਹੁੰਦਾ।

ਹਿੰਦੂ ਸਕੂਲਾਂ ਅਤੇ ਵਿਦਿਅਕ ਆਸ਼ਰਮਾਂ ਦੀਆਂ ਪ੍ਰਬੰਧਕੀ ਕਮੇਟੀਆਂ ਸਰਕਾਰ ਅਧੀਨ ਹੋਣੀਆਂ ਚਾਹੀਦੀਆਂ ਹਨ ਅਤੇ ਜੇ ਉਹ ਸਰਕਾਰੀ ਭਾਸ਼ਾ ਐਕਟ ਦੇ ਅਨੁਸਾਰ ਪੰਜਾਬੀ ਨੂੰ ਵਿਦਿਆ ਦਾ ਮਾਧਿਅਮ ਨਾ ਬਣਾਉਣ ਤਾਂ ਉਨ੍ਹਾਂ ਦੀਆਂ ਗਰਾਂਟਾਂ ਆਦਿ ਫੌਰਨ ਬੰਦ ਹੋਣੀਆਂ ਚਾਹੀਦੀਆਂ ਹਨ। ਅਧਿਨਿਯਮ 30 ਦੇ ਹੇਠਾਂ ਸੁਰੱਖਿਆ ਦੇ ਹੱਕਦਾਰ ਸਿਖ ਹਨ ਕਿਉਂਕਿ ਉਹ ਦੇਸ਼ ਦੀ ਪ੍ਰਮਾਣਿਤ ਅਲਪ ਸੰਖਿਆ ਹਨ ਅਤੇ ਹਿੰਦੂ ਦੇਸ਼ ਦੀ ਬਹੁ-ਸੰਖਿਆ ਜਾਤੀ ਹੋਣ ਦੇ ਕਾਰਨ ਇਸ ਸੁਰੱਖਿਆ ਦੇ ਅਧਿਕਾਰੀ ਨਹੀਂ ਹਨ। ਇਹ ਧੱਕੇ ਹਨ ਜਿਹੜੇ ਕਿ ਸੰਵਿਧਾਨ ਦੀ ਵਿਪਰੀਤੀ ਦੁਆਰਾ, ਵਿਧਾਨ ਨੂੰ ਭੰਗ ਕਰਕੇ, ਪਹਿਲਾਂ ਵੀ ਪੰਜਾਬ ਅਤੇ ਹਿੰਦੁਸਤਾਨ ਦੇ ਸਿਖਾਂ ਉਤੇ ਇਕ ਵੇਰੀ ਨਹੀਂ ਕਈ ਵੇਰੀ ਹੋ ਚੁਕੇ ਹਨ ਅਤੇ ਹੋ ਰਹੇ ਹਨ।

ਤਿੰਨ ਚਾਰ ਸਾਲਾਂ ਦੀ ਗੱਲ ਹੈ ਦੇਸ਼ ਦੇ ਉਚੱਤਮ ਸਦਨ ਵਿਚ ਮੈਂ ਇਹ ਚਰਚਾ ਤੋਰੀ ਸੀ, ਅਤੇ ਉਸ ਵੇਲੇ ਪੰਜਾਬ ਵਿਚ ਕਾਂਗਰਸ ਦਾ ਰਾਜ ਸੀ। ਉਸ ਵੇਲੇ ਕਾਂਗਰਸ ਨੇ ਇਕ ਮੀਮੋ ਰਾਹੀਂ ਪੰਜਾਬ ਵਿਚ ਹਦਾਇਤਾਂ ਜਾਰੀ ਕੀਤੀਆਂ ਕਿ ਵਿਧਾਨ ਦੇ ਅਧਿਨਿਯਮ 350 ਅਨੁਸਾਰ ਹਰ ਇੱਕ ਸ਼ਹਿਰੀ ਦਾ ਹੱਕ ਹੈ ਕਿ ਜਿਸ ਬੋਲੀ ਵਿੱਚ ਉਹ ਚਾਹੇ ਸਰਕਾਰ ਨਾਲ ਚਿੱਠੀ ਪੱਤਰ ਕਰ ਸਕਦਾ ਹੈ ਅਤੇ ਉਸੇ ਬੋਲੀ ਵਿਚ ਹੀ ਉਸ ਨੂੰ ਸਰਕਾਰੀ ਦਫਤਰਾਂ ਵਲੋਂ ਜਵਾਬ ਦਿਤਾ ਜਾਵੇਗਾ। ਜਿਵੇਂ ਕਿ ਜੇ ਕੋਈ ਹਿੰਦੀ ਵਿੱਚ ਸਰਕਾਰ ਨੂੰ ਚਿੱਠੀ ਲਿਖਦਾ ਹੈ ਤਾਂ ਸਰਕਾਰੀ ਦਫਤਰਾਂ ਨੂੰ ਵੀ ਮਜਬੂਰ ਕੀਤਾ ਗਿਆ ਕਿ ਉਹ ਉਸੀ ਭਾਸ਼ਾ ਤੇ ਲਿੱਪੀ ਵਿੱਚ ਜਵਾਬ ਦੇਵੇ। ਇਸ ਤਰ੍ਹਾਂ ਨਾਲ ਵਿਧਾਨ ਦੇ 350 ਅਨੁਛੇਦ ਨੂੰ ਤੋੜ ਮੋੜ ਕੇ ਰਖ ਦਿਤਾ ਗਿਆ। ਉਚੱਤਮ ਸਦਨ ਵਿੱਚ ਮੈਂ ਇਹ ਮਾਮਲਾ ਉਠਾਉਣ ਦਾ ਯਤਨ ਕੀਤਾ। ਪਰ ਮੈਨੂੰ ਕਿਹਾ ਗਿਆ ਕਿ ਸਦਨ ਦੇ ਚਰਚਾਵਾਦ ਦੇ ਸਥਲ ਉਤੇ ਇਹ ਬਹਿਸ ਨਾ ਲਿਆਂਦੀ ਜਾਵੇ। ਇਸ ਨਾਲ ਬਦਮਜ਼ਗੀ ਵਧੇਗੀ। ਫੇਰ ਮੈਂ ਹਾਊਸ ਕਮੇਟੀ ਵਿਚ ਇਹ ਮਾਮਲਾ ਲੈ ਗਿਆ। ਉਸ ਵੇਲੇ ਸਾਡੇ ਦੇਸ਼ ਦੇ ਗ੍ਰਹਿ ਮੰਤਰੀ ਸ੍ਰੀ ਗੁਲਜ਼ਾਰੀ ਲਾਲ ਨੰਦਾ ਅਤੇ ਉਨ੍ਹਾਂ ਦੇ ਉਪ-ਮੰਤਰੀ ਸ੍ਰੀ ਹਾਥੀ ਜੀ ਭੀ ਮੌਜੂਦ ਸਨ। ਉਥੇ ਮੈਂ ਇਹ ਕਿਹਾ ਕਿ ਕਾਂਗਰਸ ਸਰਕਾਰ ਵਿੱਚ ਧੱਕੇ ਨਾਲ 350 ਅਧਿਨਿਯਮ ਦੇ ਉਲਟ ਅਰਥ ਕਰਕੇ ਪੰਜਾਬੀ ਨੂੰ ਜਿਹੜਾ ਕਾਨੂੰਨੀ ਹੱਕ

[ਸਿਰਦਾਰ ਕਪੂਰ ਸਿਘ]

ਮਿਲਿਆ ਹੋਇਆ ਹੈ ਉਸ ਤੋਂ ਵਾਂਝਿਆਂ ਰਖਣ ਲਈ ਇਸ ਕਿਸਮ ਦੀਆਂ ਹਦਾਇਤਾਂ ਜਾਰੀ ਕੀਤੀਆਂ ਜਾ ਰਹੀਆ ਹਨ ਜਿਹੜੀਆਂ ਕਿ ਵਿਧਾਨ ਅਨੁਸਾਰ ਨਹੀਂ ਹੋ ਸਕਦੀਆਂ। ਅੱਧੇ ਘੰਟੇ ਦੇ ਝਗੜੇ ਬਾਅਦ ਹੀ ਮੈਂ ਇਤਨਾ ਉਨ੍ਹਾਂ ਨੂੰ ਮਨਾਉਣ ਵਿਚ ਕਾਮਯਾਬ ਹੋਇਆ ਕਿ ਅਨੁਛੇਦ 350 ਨੂੰ ਪੜ੍ਹ ਤਾਂ ਲਿਆ ਜਾਵੇ। ਸ੍ਰੀ ਗੁਲਜ਼ਾਰੀ ਲਾਲ ਜੀ ਨੰਦਾ ਦੇ ਕਹਿਣ ਉਤੇ ਹਾਥੀ ਜੀ ਨੇ ਪੜ੍ਹ ਕੇ ਸੁਣਾਇਆ :—

"Every person shall be entitled to submit a representation for the redress of any grievance to any officer or authority of the Union or a State in any of the language used in the Union or in the State, as the case may be."

ਹੁਣ ਅਧਿਅਕਸ਼ ਸਾਹਿਬ, ਸੰਵਿਧਾਨ ਦਾ ਮਨਸ਼ਾ ਬੜਾ ਸਾਫ਼ ਤੇ ਸਪਸ਼ਟ ਹੈ ਕਿ ਜਿਹੜੀ ਬੋਲੀ ਕਿਸੇ ਸਟੇਟ ਵਿਚ ਵਰਤੀ ਜਾਂਦੀ ਹੋਵੇ ਅਤੇ ਉਹ ਬੋਲੀ ਵਿਧਾਨ ਵਿਚ ਭੀ ਪਰਵਾਨ ਹੋਵੇ ਤਾਂ ਜੇ ਕਿਸੇ ਸ਼ਹਿਰੀ ਨੇ ਆਪਣੇ ਨਾਲ ਹੋਏ ਅਨਿਆ ਦੇ ਸਬੰਧ ਵਿਚ ਸਰਕਾਰ ਨਾਲ ਚਿਠੀ ਪੱਤਰ ਕਰਨੀ ਹੋਵੇ ਤਾਂ ਉਹ ਉਸ ਬੋਲੀ ਵਿਚ ਚਿੱਠੀ ਪੱਤਰ ਕਰ ਸਕਦਾ ਹੈ। ਲੇਕਿਨ ਹਰ ਪ੍ਰਕਾਰ ਦੀ ਚਿੱਠੀ ਪੱਤਰ ਹਰ ਉਸ ਬੋਲੀ ਵਿਚ ਜੋ ਉਹ ਚਾਹੇ ਤਾਂ ਨਹੀਂ ਕਰ ਸਕਦਾ ਅਤੇ ਸਰਕਾਰ ਨੂੰ ਵੀ ਮਜਬੂਰ ਨਹੀਂ ਕੀਤਾ ਜਾ ਸਕਦਾ ਕਿ ਉਸੇ ਬੋਲੀ ਵਿਚ ਉਤਰ ਦੇਵੇ। ਸਰਕਾਰ ਨੇ ਪਿਛਲੇ ਛੇ ਸੱਤ ਸਾਲ ਇਸ ਪੰਜਾਬ ਵਿਚ ਕਾਂਗਰਸ ਰਾਜ ਦੇ ਹੇਠਾਂ ਦਿਲੀ ਦੀ ਹਕੂਮਤ ਦੀ ਮਰਜ਼ੀ ਨਾਲ ਪੰਜਾਬੀ, ਜਿਸ ਦਾ ਇਥੇ ਹੱਕ ਭਾਸ਼ਾ ਹੋਣ ਦਾ ਬਣਦਾ ਹੈ, ਵਿਧਾਨਕ ਤੌਰ ਤੇ, ਕਾਨੂੰਨੀ ਤੌਰ ਤੇ, ਉਸ (ਪੰਜਾਬੀ) ਨੂੰ ਪਿਛੇ ਨੂੰ ਧੱਕਾ ਦਿਤਾ ਗਿਆ। ਜਦੋਂ ਮੈਂ ਉਨ੍ਹਾਂ ਨੂੰ ਇਸ ਗੱਲ ਤੇ ਪਕੜ ਲਿਆ ਕਿ ਅਧਿਨਿਯਮ 350 ਦੇ ਪੰਜਾਬ ਵਿੱਚ ਅਤੇ ਦਿੱਲੀ ਦੇ ਸਕੱਤਰੇਤ ਵਿਚ ਗਲਤ ਅਰਥ ਕਢੇ ਗਏ ਹਨ ਤਾਂ ਫੇਰ ਹਦਾਇਤਾਂ ਜਾਰੀ ਹੋਈਆਂ ਕਿ ਹਿੰਦੀ ਵਿਚ ਚਿੱਠੀ ਪੱਤਰ ਤਾਂ ਪੰਜਾਬ ਸਰਕਾਰ ਨੂੰ ਆਉਂਦੀਆਂ ਰਹਿਣ ਪਰ ਹਿੰਦੀ ਵਿਚ ਜਵਾਬ ਦੇਣ ਲਈ ਸਰਕਾਰ ਮਜ਼ਬੂਰ ਨਹੀਂ। ਪਰ ਇਹ ਵੀ ਗਲਤ ਹੈ ਅਤੇ ਧੱਕਾ ਕੀਤਾ ਜਾ ਰਿਹਾ ਹੈ। ਆਮ ਚਿੱਠੀ ਪੱਤਰ ਵਾਸਤੇ ਹਿੰਦੀ ਦੀ ਵਰਤੋਂ ਨਹੀਂ ਹੋ ਸਕਦੀ। ਕੇਵਲ "representation of grievances" ਵਾਸਤੇ ਹੋ ਸਕਦੀ ਹੈ।

ਅਧਿਅਕਸ਼ ਸਾਹਿਬ, ਇਹ ਪਿਛੋਕੜ ਹੈ ਉਸ ਮਤੇ ਦਾ, ਜਿਹੜਾ ਸ਼੍ਰੋਮਣੀ ਅਕਾਲੀ ਦਲ ਨੇ ਨਵੰਬਰ, 1966 ਵਿਚ ਲੁਧਿਆਣੇ ਪਾਸ ਕੀਤਾ ਕਿ ਮੁਲਕ ਦੀ ਆਜ਼ਾਦੀ ਪਿਛੋਂ ਸਿਖਾਂ ਨਾਲ ਨਾ ਹੀ ਉੱਚੇ ਅਤੇ ਨਾ ਹੀ ਉੱਚਤਮ ਨਿਆਯਾਲੇ ਨਿਆਂ ਕਰਦੇ ਹਨ, ਸਗੋਂ ਕਾਨੂੰਨ ਨੂੰ ਤਰੋੜ ਮਰੋੜ ਕੇ ਸਿੱਖਾਂ ਉਤੇ ਜ਼ੁਲਮ ਕਰਦੇ ਹਨ। ਆਜ਼ਾਦੀ ਦੇ ਪਿਛੋਂ ਜੋ ਹਾਲਾਤ ਪੈਦਾ ਹੋ ਚੁਕੇ ਹਨ, ਇਸ ਦਾ ਇਲਾਜ ਕੇਵਲ ਇਕੋ ਹੈ ਜਿਹੜਾ ਕਿ ਮੈਂ ਬਾਰ ਬਾਰ ਕਹਿ ਰਿਹਾ ਹਾਂ ਕਿ ਬਿਨਾਂ ਬਿਲੰਬ, ਹਿੰਦੁਸਤਾਨ ਦੇ ਵਿਧਾਨ ਅੰਦਰ ਸਿਖ ਹੋਮਲੈਂਡ ਦੀ ਸਥਾਪਨਾ। ਪਰ ਇਸ ਵੇਲੇ ਮੈਂ ਪੰਜਾਬ ਸਰਕਾਰ ਪਾਸ ਕੇਵਲ ਇਹ ਬੇਨਤੀ ਕਰਾਂਗਾ ਕਿ ਉਹ ਪਾਲਿਸੀ ਜਿਸ ਦਾ ਜ਼ਿਕਰ 20 ਨਵੰਬਰ, 1968 ਵਾਲੇ ਮੀਮੋ ਵਿਚ ਹੈ, ਉਹ ਫੌਰਨ ਸਿਖ ਸਕੂਲਾਂ ਅਤੇ ਕਾਲਜਾਂ ਤੋਂ ਵਾਪਸ ਲਿਆ ਜਾਵੇ ਅਤੇ ਹਿੰਦੂ ਅਤੇ ਗ਼ੈਰ-ਸਿਖ ਆਸ਼ਰਮਾਂ ਤੇ ਲਾਗੂ ਕੀਤਾ ਜਾਵੇ। ਇਹੋ ਵਿਧਾਨ ਅਤੇ ਕਾਨੂੰਨ ਦੀ ਮੰਗ ਹੈ।

ਅੱਜ ਦਾ ਰੋਜ਼ਾਨਾ "ਪਰਤਾਪ" ਮੈਂ ਪੜ੍ਹ ਰਿਹਾ ਸੀ। ਉਸ ਦੇ ਮਾਨਯੋਗ ਐਡੀਟਰ ਨੇ ਮੇਰਾ ਨਾਂ ਲਿਖ ਕੇ ਜਿਥੇ ਮੈਂ ਕਿਹਾ ਹੈ "ਮਿਨਾਰਿਟੀ" ਦਾ ਅਰਥ ਸਿੱਖ ਤਾਂ ਹੈ ਅਤੇ "ਮਿਨਾਰਟੀ" ਦਾ ਅਰਥ 'ਹਿੰਦੂ' ਕਦਾਚਿਤ ਨਹੀਂ ਹੈ, ਉਸ ਦੀ ਬਾਬਤ ਕਿਹਾ ਹੈ "ਸਿਰਦਾਰ ਕਪੂਰ ਸਿੰਘ ਕੀ ਬੁੱਧੀ ਕਹੀਂ ਚੁਰਨੇ ਗਈ ਹੈ" ਅਧਿਅਕਸ਼ ਸਾਹਿਬ, ਇਸ ਸਬੰਧੀ ਮੈਂ ਇਹ ਕਹਿੰਦਾ ਹਾਂ ਕਿ ਕਿਤੇ ਵੀ ਮੇਰੀ ਬੁੱਧੀ

ਚਰਨ ਜਾਵੇ ਪਰ ਉਹ ਅਲਪ ਬੁੱਧੀ ਕੁਚੇਸ਼ਟਾ ਅਤੇ ਸਿੱਖ ਦੁਸ਼ਮਣੀ ਦੇ ਖੇਤਾਂ ਵਿਚ ਚਰਨ ਨਾ ਜਾਵੇ। ਇਹੋ ਮੇਰੀ ਪ੍ਰਾਰਥਨਾ ਹੈ।

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) : ਸਪੀਕਰ ਸਾਹਿਬ, ਹੁਣੇ ਤੁਹਾਡੇ ਸਾਹਮਣੇ ਸਿਰਦਾਰ ਕਪੂਰ ਸਿੰਘ ਨੇ ਕਨਸਟੀਚਿਊਸ਼ਨਲ ਪੁਆਇੰਟ ਉਠਾਇਆ ਹੈ। ਮੈਂ ਉਸ ਵਿਸ਼ੇ ਤੇ ਜਦੋਂ ਆਵਾਂਗਾ ਤਾਂ ਕੁਝ ਆਪਣੇ ਵਿਚਾਰ ਰਖਾਂਗਾ। ਇਸ ਤੋਂ ਪਹਿਲਾਂ ਅਜ ਦੀ ਜੋ ਡਿਮਾਂਡਜ਼ ਸਾਡੇ ਸਾਹਮਣੇ ਹਨ ; ਐਜੂਕੇਸ਼ਨ ਅਤੇ ਮੈਡੀਕਲ ਬਾਰੇ, ਇਸ ਸਬੰਧੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਜੂਕੇਸ਼ਨ ਦਾ ਜੋ ਬਜਟ ਹੈ ਉਹ ਕੁਲ ਬਜਟ ਦਾ ਮੇਜਰ ਹਿੱਸਾ ਅਸੀਂ ਖਰਚ ਕਰਦੇ ਹਾਂ ਔਰ ਖਰਚ ਕਰਨਾ ਭੀ ਚਾਹੀਦਾ ਹੈ। ਜਿਥੇ ਸਾਡਾ ਸੂਬਾ ਬਾਕੀਆਂ ਗੱਲਾਂ ਵਿਚ ਸਭ ਤੋਂ ਅਗੇ ਹੈ ; ਆਮਦਨੀ ਦੇ ਹਿਸਾਬ ਨਾਲ, ਕਿਰਤ ਦੇ ਹਿਸਾਬ ਨਾਲ ਅਤੇ ਹੋਰ ਦੂਜੀਆਂ ਗੱਲਾਂ ਦੇ ਹਿਸਾਬ ਨਾਲ ਸਾਰੇ ਦੇਸ਼ ਨਾਲੋਂ ਅਗੇ ਹੈ।

ਮਗਰ ਅਜ ਤਕ ਸਾਨੂੰ ਅਫਸੋਸ ਹੈ ਕਿ ਅਸੀਂ ਇਸ ਵਿਦਿਆ ਦੇ ਵਿਭਾਗ ਵਿਚ ਅਜੇ 4 ਰਿਆਸਤਾਂ ਤੋਂ ਪਿਛੇ ਹਾਂ। ਉਹ ਹਨ ਆਂਧਰਾ, ਮਹਾਰਾਸ਼ਟਰ, ਕੇਰਲਾ ਔਰ ਮਦਰਾਸ। ਇਹ ਚਾਰ ਸੂਬੇ ਐਸੇ ਹਨ ਜਿਨ੍ਹਾਂ ਦੀ ਕਿ ਐਵਰੇਜ ਸਾਡੇ ਨਾਲੋਂ ਜ਼ਿਆਦਾ ਹੈ ਔਰ ਕੇਰਲਾ ਦੀ ਐਵਰੇਜ ਸਾਡੇ ਨਾਲੋਂ ਬਹੁਤ ਜ਼ਿਆਦਾ ਹੈ। ਸਾਡਾ ਇਹ ਪੂਰਾ ਖਿਆਲ ਹੈ, ਯਕੀਨ ਹੈ ਕਿ ਜੇ ਅਜ ਸਾਡੀ ਸਰਕਾਰ ਵਲੋਂ ਸਾਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾਣ ਤਾਂ ਸਾਡੇ ਬੱਚੇ ਇਸ ਕੰਮ ਨੂੰ ਪੂਰਾ ਕਰ ਸਕਦੇ ਹਨ। ਜੇ ਸਾਡਾ ਕੰਮ ਪੂਰਾ ਹੋ ਗਿਆ ਤਾਂ ਇਸ ਖੇਤਰ ਵਿਚ ਸਾਡਾ ਸੂਬਾ ਦੂਜਿਆਂ ਸੂਬਿਆਂ ਦੇ ਨਾਲੋਂ ਅੱਗੇ ਜਾ ਸਕਦਾ ਹੈ। ਵਿਦਿਆ ਦੀ ਪਹਿਲੀ ਗੱਲ ਜਿਹੜੀ ਹੈ, ਵਿਦਿਆ ਦਾ ਹੋਣਾ ਜਿਹੜਾ ਹੈ, ਉਹ ਕਿਸੇ ਤੋਂ ਗੁੱਝਿਆ ਹੋਇਆ ਨਹੀਂ। ਪਰ ਜੇ ਇਸ ਬਜਟ ਵਲ ਧਿਆਨ ਮਾਰੀਏ ਤਾਂ ਮੈਨੂੰ ਨਿਰਾਸ਼ਾ ਹੁੰਦੀ ਹੈ ਕਿ ਵਿਦਿਆ ਦਾ ਟੈਂਪੂ ਸਾਡੀ ਸਟੇਟ ਵਿਚ ਜੋ ਬਣਿਆ ਸੀ, ਉਸ ਨੂੰ ਬਰਕਰਾਰ ਨਹੀਂ ਰਖਿਆ ਗਿਆ, ਉਸ ਨਾਲ ਧੱਕਾ ਕੀਤਾ ਗਿਆ ਹੈ। ਇਸ ਸੂਬੇ ਵਿਚ, ਸਾਨੂੰ ਫਖਰ ਹੈ ਕਿ, 6-7 ਸਾਲ ਪਹਿਲਾਂ ਕੰਪਲਸਰੀ ਐਜੂਕੇਸ਼ਨ ਬੱਚਿਆਂ ਵਾਸਤੇ ਹੋ ਚੁੱਕੀ ਹੈ। ਬਿਲ ਪਾਸ ਕੀਤਾ ਗਿਆ ਔਰ ਇਹ ਐਕਟ ਸਾਡੇ ਸੂਬੇ ਵਿਚ ਲਾਗੂ ਵੀ ਹੋ ਗਿਆ। ਮਗਰ ਫਿਰ ਵੀ ਅਸੀਂ ਉਸ ਨੂੰ ਅੱਜ ਤੱਕ ਪੂਰੀ ਤਰ੍ਹਾਂ ਲਾਗੂ ਨਹੀਂ ਕਰ ਸਕੇ। ਕੰਨਸਟੀਚਿਊਸ਼ਨ, ਵਿਧਾਨ ਦੀ ਆਰਟੀਕਲ 45 ਡਾਇਰੈਕਟਿਵ ਆਫ ਪ੍ਰਿੰਸੀਪਲ ਜੋ ਹੈ, ਉਸ ਦੇ ਵਿਚ ਇਹ ਸਪਸ਼ਟ ਹੈ ਕਿ ਹਰ ਸੂਬਾ, ਹਰ ਸਟੇਟ ਇਸ ਗੱਲ ਦੀ ਪੂਰੀ ਕੋਸ਼ਿਸ਼ ਕਰੇਗਾ ਕਿ ਆਜ਼ਾਦੀ ਮਿਲਣ ਤੋਂ 10 ਸਾਲ ਦੇ ਅੰਦਰ ਅੰਦਰ ਇਹ ਯਤਨ ਕੀਤਾ ਜਾਵੇ ਕਿ ਜੋ ਕੰਪਲਸਰੀ ਐਜੂਕੇਸ਼ਨ ਹੈ, ਉਹ ਲਾਗੂ ਕਰ ਦਿੱਤੀ ਜਾਵੇ। ਇਹ ਕੋਸ਼ਿਸ਼ ਤਾਂ ਕਰ ਦਿਤੀ ਗਈ, ਪਰ ਇਸ ਦਾ ਜੋ ਅਸਰ ਹੈ ਉਹ ਸਾਰੇ ਬੱਚਿਆਂ ਤੇ ਨਹੀਂ ਹੋਇਆ। ਅੱਜ ਮੈਨੂੰ ਖੁਸ਼ੀ ਹੁੰਦੀ ਕਿ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਜਾਂ ਚੀਫ ਮਨਿਸਟਰ ਸਾਹਿਬ ਵਲੋਂ ਆਪਣੀ ਸਪੀਚ ਵਿਚ ਜਾਂ ਗਵਰਨਰ ਸਾਹਿਬ ਦੇ ਐਡਰਸ ਵਿਚ ਇਹ ਕਿਹਾ ਜਾਂਦਾ ਕਿ ਇਹ ਸਕੀਮ 75% ਤੇ ਲਾਗੂ ਹੋ ਜਾਵੇਗੀ ਤਾਂ ਫਿਰ ਵੀ ਸਾਨੂੰ ਬੜੀ ਖੁਸ਼ੀ ਹੁੰਦੀ। ਇਸ ਸਾਲ ਵਿਚ ਜੋ ਇਨ੍ਹਾਂ ਨੇ 1 ਲੱਖ ਹੋਰ ਬੱਚਿਆਂ ਨੂੰ ਇਸ ਸਕੀਮ ਦੇ ਤਹਿਤ ਲਿਆਉਣ ਲਈ ਜੋ 80 ਨਵੇਂ ਪ੍ਰਾਇਮਰੀ ਸਕੂਲ ਖੋਲ੍ਹਣੇ ਹਨ, 80 ਪ੍ਰਾਇਮਰੀ ਸਕੂਲ ਜੋ ਮਿਡਲ ਬਣਾਉਣੇ ਹਨ ਔਰ 28 ਮਿਡਲ ਸਕੂਲ ਤੋਂ ਹਾਈ ਸਕੂਲ ਬਣਾਉਣ ਦਾ ਜੋ ਇਨ੍ਹਾਂ ਨੇ ਨਿਸ਼ਾਨਾ ਰੱਖਿਆ ਹੈ, ਇਹ ਨਿਸ਼ਾਨਾ ਬਹੁਤ ਥੋੜ੍ਹਾ ਹੈ। ਮੇਰੇ ਕੋਲ 1966-67 ਦੀ ਬੱਜਟ ਐਸਟੀਮੇਟ ਦੀ ਜੋ ਸਪੀਚ ਹੈ, ਜਿਸ ਤਰ੍ਹਾਂ ਸਿਰਦਾਰ ਕਪੂਰ ਸਿੰਘ ਜੀ ਹੋਰਾਂ ਨੇ ਦਸਿਆ ਹੈ, ਮੈਂ ਉਸ ਨੂੰ ਪੜ੍ਹ ਕੇ ਸੁਣਾਉਂਦਾ ਹਾਂ। ਉਸ ਵਿਚ ਦਸਿਆ ਹੈ ਕਿ ਪਹਿਲੇ ਵਿਦਿਆ ਦਾ ਟੈਂਪੋ ਕੀ ਸੀ ਅਤੇ ਹੁਣ ਕੀ ਹੋ ਗਿਆ ਹੈ। ਸਾਡੇ ਪਲਾਨ ਅਗੇ ਨਾਲੋਂ ਬਹੁਤ ਵਧ ਗਏ ਹਨ ਔਰ ਬੱਚਿਆਂ ਦੀ ਤਾਦਾਦ ਵੀ ਵਧ ਗਈ

[ਸਰਦਾਰ ਉਮਰਾਓ ਸਿੰਘ]

ਹੈ। ਉਸ ਵਿਚ ਇਹ ਕਲੀਅਰ ਲਿਖਿਆ ਹੈ ਕਿ:

During the year 1965-66 the maximum number of schools were up-graded. 131 Primary Schools and four Lower Middle Schools were up-graded to Middle Standard at a cost of more than Rs. 21 lakhs. In addition, 155 Schools were up-graded to High Standard at a cost of Rs. 32 lakhs.

ਇਸ ਤੋਂ ਇਲਾਵਾ ਜਿਹੜਾ ਨਿਸ਼ਾਨਾ ਰਖਿਆ ਗਿਆ ਸੀ ਕਿ:

The tempo of expansion will be continued next year. 106 Paimary Schools will be set up and 100 Primary Schools will be up-graded to Middle Standard and 60 Middle Schools will be up-graded to High Standard.

ਮੇਰੀ ਬੇਨਤੀ ਹੈ ਕਿ 1965-66 ਔਰ 1966-67 ਵਿਚ ਅਸੀਂ ਸੌ ਸੌ, ਦੋ ਦੋ ਸੌ ਸਕੂਲ ਅੱਪ ਗਰੇਡ ਕਰਦੇ ਰਹੇ, ਹੁਣ ਜਦ ਕਿ ਵਿਦਿਆਰਥੀਆਂ ਦੀ ਸੰਖਿਆ ਵੱਧ ਗਈ ਹੈ, ਚਾਹੀਦਾ ਇਹ ਸੀ ਕਿ ਐਜੂਕੇਸ਼ਨ ਲਈ ਜ਼ਿਆਦਾ ਤੋਂ ਜ਼ਿਆਦਾ ਸਕੂਲ ਖੋਲ੍ਹੇ ਜਾਂਦੇ, ਪਰ ਇਹ ਤਾਂ ਅੱਗੇ ਨਾਲੋਂ ਵੀ ਘੱਟ ਖੋਲ੍ਹੇ ਗਏ ਹਨ। ਸਕੂਲਾਂ ਦੀ ਅਪ ਗਰੇਡੇਸ਼ਨ ਅੱਗੇ ਨਾਲੋਂ ਬਹੁਤ ਘੱਟ ਗਈ ਹੈ। ਇਸ ਲਈ ਬੇਨਤੀ ਹੈ ਕਿ ਇਸ ਨਾਲੋਂ ਜੋ ਟੈਂਪੋ ਸਾਡਾ ਬਣਿਆ ਸੀ, ਜੋ ਸਾਡਾ ਵਿਦਿਆ ਦੇਣ ਦਾ ਮਨਸ਼ਾ ਸੀ, ਤਰੀਕਾ ਸੀ, ਹੁਣ ਵੀ ਉਹੋ ਹੀ ਹੋਣਾ ਚਾਹੀਦਾ ਹੈ। ਜੋ ਅੱਜ ਜ਼ਰੂਰਤ ਹੈ ਸਾਡੇ ਸੂਬੇ ਵਿਚ ਤਾਲੀਮ ਦੇਣ ਦੀ, ਉਹ ਬਿਲਕੁਲ ਜਿਹੜਾ ਇਨ੍ਹਾਂ ਨੇ ਇੰਤਜ਼ਾਮ ਕੀਤਾ ਹੈ, ਉਸ ਨਾਲ ਪੂਰੀ ਨਹੀਂ ਹੋ ਸਕਦੀ। ਜੇ ਇਨ੍ਹਾਂ ਦੀ ਖਾਹਿਸ਼ ਇਹੀ ਹੋਵੇ ਕਿ ਅਸੀਂ ਅੱਛੀ ਤਾਲੀਮ ਨਹੀਂ ਦੇਣੀ ਤਾਂ ਫਿਰ ਤਾਂ ਇਹ ਹੋ ਸਕਦਾ, ਫਿਰ ਤਾਂ ਇਨ੍ਹਾਂ ਦੇ ਮਨਸ਼ੇ ਨਾਲ ਇਹ ਪੂਰੀ ਹੋ ਜਾਵੇਗੀ। ਪਰ ਜੇ ਤਾਲੀਮ ਪੂਰੀ ਦੇਣੀ ਹੈ ਤਾਂ ਜਿਨਾਂ ਵੀ ਇਸ ਬਜਟ ਵਿਚ ਇੰਤਜ਼ਾਮ ਰੱਖਿਆ ਹੈ, ਉਹ ਬਹੁਤ ਥੋੜ੍ਹਾ ਹੈ। ਉਹ ਘੱਟ ਤੋਂ ਘੱਟ ਜ਼ਿਆਦਾ ਨਹੀਂ ਤਾਂ ਇਸ ਤੋਂ ਦੁਗਣਾ ਤਾਂ ਜ਼ਰੂਰ ਕਰਨਾ ਚਾਹੀਦਾ ਹੈ। ਤੁਸੀਂ ਪਿੰਡਾਂ ਵਿਚ ਦੇਖਿਆ ਹੋਣਾ ਹੈ ਕਿ ਲੋਕੀਂ ਸਕੂਲਾਂ ਨੂੰ ਅੱਪ ਗ੍ਰੇਡ ਕਰਾਉਣ ਲਈ ਮੰਗਾਂ ਕਰਦੇ ਹਨ। ਲੋਕ ਆਪ ਹੀ ਬਿਲਡਿੰਗਾਂ ਬਣਾ ਕੇ ਦਿੰਦੇ ਹਨ। ਹਜ਼ਾਰਾਂ ਲੋਕਾਂ ਬਿਲਡਿੰਗਾਂ ਬਣਾ ਕੇ, ਹਜ਼ਾਰਾਂ ਰੁਪਿਆ ਲਾ ਕੇ ਬਿਲਡਿੰਗਾਂ ਬਣਾਉਣ ਲਈ ਤਿਆਰ ਹਨ। ਇਸ ਵਾਸਤੇ ਕਿ ਉਥੇ ਬੱਚਿਆਂ ਨੂੰ ਸਿਰਫ ਟੀਚਰ ਚਾਹੀਦੇ ਹਨ, ਉਨ੍ਹਾਂ ਵਾਸਤੇ ਸਾਇੰਸ ਦਾ ਸਾਮਾਨ ਚਾਹੀਦਾ ਹੈ। ਜੇ ਇਹ ਪੂਰਾ ਪ੍ਰਬੰਧ ਹੋਵੇ ਤਾਂ ਹੀ ਬੱਚੇ ਤਾਲੀਮ ਹਾਸਿਲ ਕਰ ਸਕਦੇ ਹਨ। ਜਿਥੋਂ ਤਕ ਸਕੂਲਾਂ ਦਾ ਤੁਅੱਲਕ ਹੈ, ਉਥੇ ਤਾਲੀਮ ਕਿਸੇ ਢੰਗ ਨਾਲ ਪੂਰੀ ਨਹੀਂ ਹੋ ਰਹੀ। ਅਧਿਆਪਕ ਉਨ੍ਹਾਂ ਨੂੰ ਅਟੈਂਡ ਨਹੀਂ ਕਰ ਸਕਦੇ, ਕਿਉਂਕਿ ਬੱਚੇ ਬਹੁਤ ਜ਼ਿਆਦਾ ਹੋ ਗਏ ਹਨ। ਇਸ ਸਾਲ ਤਾਂ ਹੋਰ ਵੀ ਵਾਧਾ ਹੋਣਾ ਹੈ। ਇਸ ਵਾਸਤੇ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਕਿਸੇ ਪਾਸਿਉਂ ਹੋਰ ਇਧਰੋਂ ਉਧਰੋਂ ਕੋਸ਼ਿਸ਼ ਕਰਕੇ ਚੀਫ਼ ਮਨਿਸਟਰ ਔਰ ਆਪਣੀ ਕੈਬਨਿਟ ਨਾਲ ਫੈਸਲਾ ਕਰਕੇ ਇਹ ਸਕੂਲ ਜੋ ਥੋੜ੍ਹੇ ਹਨ, ਇਨ੍ਹਾਂ ਨੂੰ ਵਧਾਇਆ ਜਾਵੇ। ਇਸ ਤੋਂ ਇਲਾਵਾ ਇਹ ਜੋ ਸਕੂਲ ਅੱਪਗ੍ਰੇਡ ਹੋਏ ਹਨ, ਇਹ ਤਾਂ ਅੱਗੇ ਹੀ ਪਾਲਿਸੀ ਸੀ ਕਿ ਹੇਠੋਂ ਰੀਕੁਮੈਂਡੇਸ਼ਨਜ਼ ਮਹਿਕਮੇ ਦੀਆਂ ਆਉਂਦੀਆਂ ਸਨ, ਉਸ ਦੇ ਮੁਤਾਬਿਕ ਡੀ. ਪੀ. ਆਈ. ਅਤੇ ਹੋਰ ਸੱਜਣ ਐਪਰੂਵ ਕਰ ਦਿੰਦੇ ਸਨ। ਉਸ ਤੋਂ ਬਾਅਦ ਇਥੇ ਸ਼੍ਰੀ ਪ੍ਰਬੋਧ ਚੰਦਰ ਜੀ ਮਨਿਸਟਰ ਰਹੇ ਹਨ, ਉਨ੍ਹਾਂ ਨੇ ਹਰ ਇਕ ਐਮ. ਐਲ. ਏ. ਨੂੰ ਇਕ ਇਕ ਸਕੂਲ ਉਨ੍ਹਾਂ ਦੀ ਆਪਣੀ ਚੁਆਇਸ ਦਾ ਦੇ ਦਿੱਤਾ। ਇਸ ਤੋਂ ਇਲਾਵਾ ਹੋਰ ਸਕੂਲ ਵੀ ਉਨ੍ਹਾਂ ਨੂੰ ਦੇ ਦਿੱਤੇ (ਵਿਘਨ) ਸਰਦਾਰ ਗੁਰਮੀਤ ਸਿੰਘ ਨੇ ਉਨ੍ਹਾਂ ਤੋਂ ਕਈ ਸਕੂਲ ਲਏ ਹਨ। ਮੈਂ ਕਹਿੰਦਾ ਹਾਂ ਕਿ ਇਸੇ ਤਰ੍ਹਾਂ ਹੀ ਪਾਰਟੀ ਦਾ ਖਿਆਲ ਰਖਿਆ ਜਾਵੇ। (ਵਿਘਨ) ਪਰ ਅੱਜ

ਕੱਲ ਜੋ ਸਕੂਲ ਹਨ ਉਹ ਤਾਂ ਇਕ ਇਕ ਸਕੂਲ ਵੀ ਹਰ ਇਕ ਮੈਂਬਰ ਨੂੰ ਨਹੀਂ ਆਉਂਦਾ। ਅਸੀਂ ਜੇ ਵਧਾ ਨਹੀਂ ਸਕਦੇ ਤਾਂ ਹਰ ਇਕ ਮੈਂਬਰ ਨੂੰ ਇਕ ਇਕ ਸਕੂਲ ਦੇ ਦੇਈਏ ਤਾਂ ਕਿ ਲੋਕਾਂ ਵਿਚ ਜਾ ਕੇ ਦੱਸੀਏ ਕਿ ਯੂਨਾਈਟਿਡ ਫਰੰਟ ਤੋਂ ਤੋਹਫਾ ਲੈ ਕੇ ਆ ਗਏ ਹਨ। ਜੇ ਇਹ ਨਹੀਂ ਕਰਦੇ ਤਾਂ ਜਿਹੜੀ ਚਲ ਰਹੀ ਪਾਲਿਸੀ ਹੈ, ਇਸ ਨਾਲ ਧੱਕਾ ਹੋਵੇਗਾ। ਮੇਰੇ ਸੱਜਣ ਪਿਛਲੇ ਸਾਲ ਦਾ ਜ਼ਿਕਰ ਕਰਦੇ ਹਨ, ਉਹ ਜ਼ਿਕਰ ਜਿਹੜਾ ਹੈ, ਇਸ ਪਾਲਿਸੀ ਦੇ ਮੁਤਾਬਕ ਨਹੀਂ ਹੋਣਾ ਚਾਹੀਦਾ। ਇਥੇ ਜਿਹੜੀ 20 ਸਾਲਾਂ ਦੀ ਪਾਲਿਸੀ ਚੱਲ ਰਹੀ ਹੈ, ਉਸ ਦਾ ਜ਼ਿਕਰ ਹੋਣਾ ਚਾਹੀਦਾ ਹੈ। ਹੋ ਸਕਦਾ ਹੈ ਕਿ ਪਿਛਲੇ ਸਾਲ ਕਿਸੇ ਹਾਲਤ ਵਿਚ ਕਿਸੇ ਆਦਮੀ ਨਾਲ ਧੱਕਾ ਹੋ ਗਿਆ ਹੋਵੇ। ਇਸ ਤੋਂ ਇਲਾਵਾ ਉਹ ਕਿਸੇ ਇਕ ਰੀਕਗਨਾਈਜ਼ਡ ਪਾਰਟੀ ਦੀ ਸਰਕਾਰ ਨਾ ਹੁੰਦੀ ਤਾਂ ਉਸ ਦਾ ਕੋਈ ਪਰੈਸੀਡੈਂਟ ਨਹੀਂ ਬਣਨਾ ਚਾਹੀਦਾ, ਬਲਕਿ ਇਕ ਚੰਗੀ ਗੌਰਮਿੰਟ ਹੁੰਦੇ ਹੋਏ ਜੋ ਪਾਲਿਸੀ ਇਥੇ ਚਲ ਰਹੀ ਸੀ, ਹਰ ਜ਼ਿਲ੍ਹੇ ਵਿਚ, ਹਰ ਹਲਕੇ ਵਿਚ, ਖਾਸ ਤੌਰ ਤੇ ਬੈਕਵਰਡ ਏਰੀਆ ਵਿਚ ਇਕ ਅਸੂਲ ਬਣਾਇਆ ਕਿ ਉਨ੍ਹਾਂ ਬੈਕਵਰਡ ਏਰੀਆਜ਼ ਨੂੰ ਪਰੈਫਰੈਂਸ ਦਿਤੀ ਜਾਵੇ। ਅਸੀਂ ਖਾਸ ਤੌਰ ਤੇ ਬੈਕਵਰਡ ਏਰੀਆ ਦੀ ਕੰਡੀਸ਼ਨਜ਼ ਨੂੰ ਕੁਝ ਰੀਲੈਕਸ ਕਰ ਦਿੱਤਾ ਸੀ ਤਾਂਕਿ ਅਪਗ੍ਰੇਡ ਕਰਨ ਵਾਸਤੇ ਉਨ੍ਹਾਂ ਨੂੰ ਕੁਝ ਰਿਆਇਤਾਂ ਮਿਲ ਸਕਣ।

(*Sardar Jasdev Singh Sandhu, a Member of the Panel of Chairman occupied the Chair.*)

ਇਸ ਤੋਂ ਇਲਾਵਾ ਅਸੀਂ ਦੇਖਿਆ ਹੈ ਕਿ ਪਿਛਲੇ ਸਾਲਾਂ ਵਿਚ ਕਈ ਸਕੂਲ ਹਾਈ ਜਿਹੜੇ ਚੱਲ ਰਹੇ ਸਨ, ਉਹ ਸਾਰੇ ਸਕੂਲਾਂ ਨੂੰ ਪਰੋਵਿੰਸ਼ੇਲਾਈਜ਼ ਕੀਤਾ। ਇਸ ਕਰ ਕੇ ਕਿ ਸਰਕਾਰ ਦੀ ਪਾਲਿਸੀ ਸੀ ਕਿ ਐਜੂਕੇਸ਼ਨ ਇਕ ਹੱਥ ਹੋਣੀ ਚਾਹੀਦੀ ਹੈ। ਉਸ ਤੇ ਸਰਕਾਰ ਦਾ ਕੰਟਰੋਲ ਹੋਣਾ ਚਾਹੀਦਾ ਹੈ। ਲੋਕਲ ਬਾਡੀਜ਼ ਦੇ, ਮਿਉਂਸੀਪਲ ਕਮੇਟੀਆਂ ਦੇ ਔਰ ਡਿਸਟਰਿਕਟ ਬੋਰਡਜ਼ ਦੇ ਸਕੂਲ ਲਏ ਗਏ, ਉਸ ਵਿਚ ਸਰਕਾਰ ਨੂੰ ਕਾਫੀ ਖਰਚ ਕਰਨਾ ਪੈ ਗਿਆ। ਪ੍ਰਾਈਵੇਟ ਸਕੂਲਾਂ ਵਿਚ ਜਿਥੇ ਫਿਰਕਾਪ੍ਰਸਤੀ ਦਾ ਪਰਚਾਰ ਹੁੰਦਾ ਹੈ, ਹੁਣੇ ਹੁਣੇ ਸਰਦਾਰ ਕਪੂਰ ਸਿੰਘ ਜੀ ਨੇ ਚਰਚਾ ਕੀਤੀ ਹੈ। ਇਹ ਸਕੂਲ ਲੈਣ ਦਾ ਯਤਨ ਜਿਹੜਾ ਹੈ, ਇਹ ਵੀ ਇਸ ਬਜਟ ਵਿਚ ਨਹੀਂ ਆਉਂਦਾ। ਇਸ ਬਜਟ ਵਿਚ ਜਿਹੜੇ ਸਕੂਲ ਲੋਕਾਂ ਨੇ ਬੜੀ ਮੁਸ਼ਕਲ ਨਾਲ ਚਲਾਏ ਔਰ ਹੁਣ ਅੱਗੇ ਉਹ ਨਹੀਂ ਚਲਾ ਸਕਦੇ, ਉਸਦੇ ਲਏ ਜਾਣ ਬਾਰੇ ਇਸ ਬਜਟ ਵਿਚ ਕੋਈ ਪਰੋਵੀਜ਼ਨ ਨਹੀਂ ਹੈ।

**ਸ਼੍ਰੀ ਚੇਅਰਮੈਨ** : ਪ੍ਰਾਈਵੇਟ ਸਕੂਲ ਲੈਣ ਦਾ ਪਰੋਵੀਜ਼ਨ ਇਸ ਵਿਚ ਹੈ। (The provision for taking over the Private Schools exists in the Budget.)

**ਸਰਦਾਰ ਉਮਰਾਓ ਸਿੰਘ** : ਮੈਂ ਤਾਂ ਪੜ੍ਹਿਆ ਹੈ, ਉਸ ਵਿਚ ਕਿਤੇ ਨਹੀਂ।

**ਸ਼੍ਰੀ ਚੇਅਰਮੈਨ** : ਤੁਸੀਂ ਤਾਂ ਬੜੇ ਸਿਆਣੇ ਹੋ, ਇਹ ਪਰੋਵੀਜ਼ਨ ਹੈ। (Addressing Sardar Umrao Singh : The hon. Member is wise enough. The provision exists.)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਦੇ ਇਲਾਵਾ ਕੋਈ ਨਵਾਂ ਕਾਲਜ ਬਣਾਉਣ ਵਾਸਤੇ ਇਸ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ। ਇਹ ਠੀਕ ਹੈ ਰੁਪਿਆ ਕਾਲਜ ਐਜੂਕੇਸ਼ਨ ਵਾਸਤੇ ਰੱਖਿਆ ਗਿਆ ਹੈ ਪਰ ਕੋਈ ਨਵਾਂ ਕਾਲਜ ਖੋਲ੍ਹਣ ਦਾ ਪ੍ਰੋਵੀਜ਼ਨ ਇਸ ਬਜਟ ਵਿਚ ਨਹੀਂ ਹੈ। ਮੈਂ ਸਮਝਦਾ ਹਾਂ ਕਿ ਹਰ ਤਹਿਸੀਲ ਹੈਡਕੁਆਟਰ ਤੇ ਹਰ ਚੰਗੇ ਕਸਬੇ ਵਿਚ ਡੀਮਾਂਡ ਹੈ। ਇਹ ਡੀਮਾਂਡ ਫਿਲੌਰ ਵਿਚ ਹੈ, ਇਹ ਡੀਮਾਂਡ ਨਕੋਦਰ ਵਿਚ ਹੈ। ਹਰ ਤਹਿਸੀਲ ਵਿਚ ਸਕੂਲਾਂ

[ਸਰਦਾਰ ਉਮਰਾਓ ਸਿੰਘ]

ਕਾਲਜਾਂ ਦੀ ਡੀਮਾਂਡ ਹੈ । ਕਿਤਨਾ ਚੰਗਾ ਹੁੰਦਾ ਜੇ ਦੋ ਕਾਲਜ ਇਸ ਸਾਲ ਸਰਕਾਰ ਵਲੋਂ ਖੋਲ੍ਹਣ ਦਾ ਪ੍ਰਬੰਧ ਕੀਤਾ ਜਾਂਦਾ । (ਵਿਘਨ) ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਜਲੰਧਰ ਦੇ ਕਾਲਜਾਂ ਦੀ ਹਾਲਤ ਦੱਸਣਾ ਚਾਹੁੰਦਾ ਹਾਂ । ਹੋਰ ਵੀ ਕਈ ਕਾਲਜਾਂ ਵਿਚ ਇਸ ਤਰ੍ਹਾਂ ਦੀ ਹਾਲਤ ਹੁੰਦੀ ਹੋਵੇਗੀ ਪਰ ਮੈਂ ਤੁਹਾਨੂੰ ਜਲੰਧਰ ਬਾਰੇ ਦੱਸਣਾ ਚਾਹੁੰਦਾ ਹਾਂ । ਉਥੇ ਡੀ. ਏ. ਵੀ. ਕਾਲਜ ਵਿਚ ਤਿੰਨ ਹਜ਼ਾਰ ਤੋਂ ਵੱਧ ਬਚੇ ਪੜ੍ਹਦੇ ਹਨ । ਜਲੰਧਰ ਖਾਲਸਾ ਕਾਲਜ ਵਿਚ ਦੋ ਹਜ਼ਾਰ ਤੋਂ ਵੱਧ ਬਚੇ ਪੜ੍ਹਦੇ ਹਨ, ਜਦੋਂ ਕਿ ਕਪੈਸਿਟੀ ਉਥੇ ਇਸ ਤੋਂ ਅੱਧੇ ਬੱਚਿਆਂ ਵਾਸਤੇ ਵੀ ਨਹੀਂ । ਨਾ ਕੋਈ ਉਨ੍ਹਾਂ ਕਾਲਜਾਂ ਵਿਚ ਪੜ੍ਹਾਈ ਦਾ ਇੰਤਜ਼ਾਮ ਹੈ, ਨਾ ਕੋਈ ਇਕਵਿਪਮੈਂਟ ਹੈ ਔਰ ਨਾ ਕੋਈ ਸਾਇੰਸ ਮੈਟੀਰੀਅਲ ਦਾ ਇੰਤਜ਼ਾਮ ਹੈ । ਤੁਸੀਂ ਆਪ ਅੰਦਾਜ਼ਾ ਲਗਾਉ ਕਿ ਉਹ ਕਿਸ ਕਿਸਮ ਦੀ ਪੜ੍ਹਾਈ ਬਚਿਆਂ ਨੂੰ ਕਰਾਉਂਦੇ ਹੋਣਗੇ ?

ਚੇਅਰਮੈਨ ਸਾਹਿਬ, ਜੋ ਸਾਡਾ ਤਾਲੀਮ ਦਾ ਸਿਸਟਮ ਹੈ ਉਹ ਪੁਰਾਣੇ ਢੰਗ ਨਾਲ ਹੀ ਚਲਿਆ ਆ ਰਿਹਾ ਹੈ । ਉਹੀ ਸਬਜੈਕਟ ਬਣੇ ਹੋਏ ਹਨ । ਜੋ ਤਰੀਕਾ ਪੁਰਾਣਾ ਚਲਿਆ ਆ ਰਿਹਾ ਹੈ ਉਸੇ ਲਕੀਰ ਦੇ ਫਕੀਰ ਬਣੇ ਹੋਏ ਚਲੇ ਆ ਰਹੇ ਹਨ । ਅਸੀਂ ਨਾ ਤਾਂ ਇਹ ਦੇਖਦੇ ਹਾਂ ਕਿ ਇਸ ਵਕਤ ਜ਼ਰੂਰਤ ਕੀ ਹੈ । ਨਾ ਦੇਖਦੇ ਹਾਂ ਕਿ ਬੱਚੇ ਦਾ ਕਰੈਕਟਰ ਕਿਸ ਤਰ੍ਹਾਂ ਬਣ ਸਕਦਾ ਹੈ ਔਰ ਨਾਂ ਹੀ ਦੇਖਦੇ ਹਾਂ ਕਿ ਦੇਸ਼ ਦਾ ਕਲਚਰ ਕੀ ਕਹਿੰਦਾ ਹੈ । ਅਸੀਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਇਗਨੋਰ ਕਰਕੇ ਇਸ ਕਿਸਮ ਦਾ ਸਿਸਟਮ ਬਣਾਇਆ ਹੋਇਆ ਹੈ ਜਿਸ ਨਾਲ ਬੱਚੇ ਪੜ੍ਹਾਈ ਦੇ ਨਜ਼ਦੀਕ ਜਾਣ ਦੇ ਇਲਾਵਾ ਦੂਰ ਜਾਣ ਦੀ ਕੋਸ਼ਿਸ਼ ਕਰਦੇ ਹਨ । (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਇਹ ਪੜ੍ਹਾਈ ਦਾ ਜੋ ਤਰੀਕਾ ਹੈ ਇਸ ਵਿਚ ਕੋਈ ਅਜਿਹਾ ਢੰਗ ਲਿਆਂਦਾ ਜਾਵੇ ਇਸ ਵਿਚ ਆਪਣੇ ਧਰਮ ਦਾ, ਆਪਣੇ ਕਲਚਰ ਦਾ ਆਪਣੀ ਸਭਿਅਤਾ ਅਨੁਸਾਰ ਅਜਿਹਾ ਢੰਗ ਲਿਆਂਦਾ ਜਾਵੇ ਜਿਸ ਵਿਚ ਬੱਚਿਆਂ ਨੂੰ ਉਤਸ਼ਾਹ ਮਿਲ ਸਕੇ ।

ਚੇਅਰਮੈਨ ਸਾਹਿਬ, ਮੈਂ ਆਪ ਐਮ. ਏ., ਐਲ. ਐਲ. ਬੀ. ਕੀਤੀ ਹੋਈ ਹੈ । ਸਾਰੀ ਦੁਨੀਆ ਦੀ ਫਿਲਾਸਫੀ ਵੀ ਪੜ੍ਹੀ ਹੈ ਪਰ ਕਿਧਰੇ ਹਿੰਦੂ ਧਰਮ ਜਾਂ ਸਿੱਖ ਧਰਮ ਦੀ ਫਿਲਾਸਫੀ ਦਾ ਨਿਸ਼ਾਨ ਨਾ ਸਾਡੇ ਸਕੂਲਾਂ ਵਿਚ ਔਰ ਜਾਂ ਪੋਸਟ ਗਰੈਜੂਏਟ ਦੀਆਂ ਕਿਤਾਬਾਂ ਵਿਚ ਨਜ਼ਰ ਆਇਆ ਹੈ ਜਦੋਂ ਕਿ ਸਾਡੇ ਸੂਬੇ ਵਿਚ ਪੰਜਾਬੀ ਯੂਨੀਵਰਸਿਟੀ ਹੈ । (ਵਿਘਨ) ਇਕ ਗੁਰੂ ਨਾਨਕ ਯੂਨੀਵਰਸਿਟੀ ਬਣਨੀ ਹੈ । ਮੈਂ ਕਹਿੰਦਾ ਹਾਂ ਹੋਰ ਜਿੰਨੀਆਂ ਵੀ ਯੂਨੀਵਰਸਿਟੀਆਂ ਬਣਾਈਆਂ ਜਾਣ, ਥੋੜ੍ਹੀਆਂ ਹਨ । ਚੇਅਰਮੈਨ ਸਾਹਿਬ, ਜਿਥੋਂ ਤਕ ਗੁਰੂ ਨਾਨਕ ਯੂਨੀਵਰਸਿਟੀ ਦਾ ਤੁਅੱਲਕ ਹੈ ਉਸ ਵਾਸਤੇ ਸਿਰਫ਼ ਦਸ ਲਖ ਰੁਪਿਆ ਰਖਿਆ ਗਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਦਸ ਲੱਖ ਰੁਪਏ ਨਾਲ ਯੂਨੀਵਰਸਿਟੀ ਤਾਂ ਕੀ, ਕਾਲਜ ਦਾ ਹੋਸਟਲ ਵੀ ਨਹੀਂ ਬਣ ਸਕਦਾ । ਸੋ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਕੰਮ ਵੀ ਕਰਨਾ ਹੈ ਪੂਰੇ ਉਤਸ਼ਾਹ ਨਾਲ ਕਰੋ ਔਰ ਇਸ ਵਾਸਤੇ ਹੋਰ ਪੈਸਾ ਰਖਿਆ ਜਾਣਾ ਚਾਹੀਦਾ ਹੈ । (ਵਿਘਨ) ਇਸ ਦੇ ਨਾਲ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸੈਂਟੀਨਰੀ ਅਸੀਂ ਮਨਾਈ ਹੈ ਔਰ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਮਨਾਉਣਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਿਹੜੀਆਂ ਚੇਅਰਜ਼ ਰਖੀਆਂ ਹਨ ਉਨ੍ਹਾਂ ਦਾ ਨਾਂ ਕੀ ਰਖਿਆ ਹੈ :

Comparative study of religion and ethics.

ਵੈਸੇ ਸਰਕਾਰ ਨਾਂ ਦਿੰਦੀ ਹੈ ਕਿ ਗੁਰੂ ਗੋਬਿੰਦ ਸਿੰਘ ਚੇਅਰ ਹੈ, ਗੁਰੂ ਨਾਨਕ ਦੀ ਚੇਅਰ ਹੈ ਪਰ they compel to study the religion.

**ਸ੍ਰੀ ਚੇਅਰਮੈਨ** : ਇਹ ਕਿਹੜੀ ਯੂਨੀਵਰਸਿਟੀ ਦੀ ਗੱਲ ਹੈ ? (To which University is the hon. Member referring ?)

**ਸਰਦਾਰ ਉਮਰਾਓ ਸਿੰਘ** : ਮੈਂ ਪੰਜਾਬੀ ਯੂਨੀਵਰਸਿਟੀ ਦੀ ਗੱਲ ਕਰਦਾ ਹਾਂ । (ਵਿਘਨ) ਜੋ ਫੈਸਲਾ ਕੀਤਾ ਹੈ, ਉਸ ਮੁਤਾਬਕ ਦੱਸ ਰਿਹਾ ਹਾਂ । ਜੇ ਉਥੇ ਗੁਰੂ ਨਾਨਕ ਚੇਅਰ ਹੀ ਹੋਵੇਗੀ ਤਾਂ ਠੀਕ ਹੈ । (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਹਨ । ਉਨ੍ਹਾਂ ਦੇ ਵਿਚ ਕਲਿਕ ਬਣੇ ਹੋਏ ਹਨ, ਜਿਸ ਦੇ ਵਿਚ ਫੌਰੀ ਤੌਰ ਤੇ ਦਖਲ ਦੇਣ ਦੀ ਜ਼ਰੂਰਤ ਹੈ । ਮੈਂ ਸਮਝਦਾ ਹਾਂ ਕਿ ਕੁਝ ਸੱਜਣਾਂ ਦੀ ਮਨਾਪਲੀ ਹੋਣ ਕਰਕੇ ਜਿਹੜੇ ਹਾਲਾਤ ਪੈਦਾ ਹੋ ਗਏ ਹਨ, ਉਨ੍ਹਾਂ ਨੂੰ ਚੰਗਾ ਕਰਨ ਦੀ ਜ਼ਰੂਰਤ ਹੈ । ਉਸ ਨੂੰ ਆਪਣੇ ਸੂਬੇ ਦੀ ਹਾਲਤ ਦੇ ਮੁਤਾਬਕ ਢਾਲਿਆ ਜਾ ਸਕੇ ਤਾਂ ਬਿਹਤਰ ਰਹੇਗਾ ।

ਚੇਅਰਮੈਨ ਸਾਹਿਬ, ਹਾਇਰ ਸੈਕੰਡਰੀ ਬੋਰਡ ਬਣਾਉਣਾ ਹੈ, ਹਾਈ ਸਕੂਲ ਬੋਰਡ ਬਣਾਉਣਾ ਹੈ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਸ ਵਿਚ ਇਸ ਕਿਸਮ ਦਾ ਐਨਵਾਇਰਨਮੈਂਟ ਬਣਾਉ, ਜਿਹੜੀ ਸਾਡੇ ਸੂਬੇ ਦੀ ਕਲਚਰ ਔਰ ਸਭਿਅਤਾ ਹੈ, ਉਸ ਮੁਤਾਬਕ ਹੋਵੇ । (ਵਿਘਨ) ਚੇਅਰਮੈਨ ਸਾਹਿਬ, ਮੈਨੂੰ ਅਫ਼ਸੋਸ ਹੁੰਦਾ ਹੈ ਕਿ ਯੂਨੀਵਰਸਿਟੀ ਪੰਜਾਬੀ ਹੋਵੇ, ਯੂਨੀਵਰਸਿਟੀ ਚੰਡੀਗੜ੍ਹ ਦੀ ਹੋਵੇ, ਯੂਨੀਵਰਸਿਟੀ ਐਗਰੀਕਲਚਰ ਹੋਵੇ ਔਰ ਉਸ ਵਿਚ ਸਟਾਫ ਦਿਲੀ ਤੋਂ ਤੇ ਕੁਝ ਦੂਸਰੇ ਸੂਬਿਆ ਤੋਂ ਲਿਆ ਜਾਵੇ । ਮੈਂ ਮੰਨਦਾ ਹਾਂ ਕਿ ਆਦਮੀ ਲਰਨਡ ਹੋਣੇ ਚਾਹੀਦੇ ਹਨ ਪਰ ਕੀ ਸਾਡੇ ਸੂਬੇ ਵਿਚ ਲਰਨਡ ਆਦਮੀ ਹੀ ਨਹੀਂ ਮਿਲਦੇ ? (ਵਿਘਨ) ਇਹ ਠੀਕ ਹੈ ਕਿ ਜਦੋਂ ਯੂਨੀਵਰਸਿਟੀ ਦੀ ਨੋਮੀਨੇਸ਼ਨ ਹੁੰਦੀ ਹੈ ਤਾਂ ਚੰਡੀਗੜ੍ਹ ਦੀ ਯੂਨੀਵਰਸਿਟੀ ਸੈਂਟਰ ਦੇ ਕੋਲ ਚਲੀ ਜਾਂਦੀ ਹੈ ਪਰ ਸਾਡੀ ਸਰਕਾਰ ਜੇ ਦਖਲ ਦੇਣਾ ਚਾਹੁੰਦੀ ਹੈ ਤਾਂ ਦਖਲ ਦੇ ਸਕਦੀ ਹੈ । (ਵਿਘਨ) ਕੋਈ ਵਕਤ ਸੀ ਜਦੋਂ ਕਿ ਸੂਬਾ ਇਕੱਠਾ ਸੀ, ਇਸ ਸਦਨ ਵਿਚ ਇਕ ਮੰਗ ਕੀਤੀ ਗਈ ਸੀ ਕਿ ਜੋ ਯੂਨੀਵਰਸਿਟੀ ਐਕਟ ਹੈ ਉਸ ਨੂੰ ਅਮੈਂਡ ਕੀਤਾ ਜਾਵੇ । ਗਿਆਨੀ ਕਰਤਾਰ ਸਿੰਘ ਨੇ ਇਸ ਸੰਬੰਧ ਵਿਚ ਉਪਰਾਲਾ ਵੀ ਕੀਤਾ । ਜੇ ਇਸ ਕਿਸਮ ਦੇ ਯਤਨ ਇਹ ਸਰਕਾਰ ਸੋਚ ਰਹੀ ਹੈ ਤਾਂ ਪੰਜਾਬੀ ਯੂਨੀਵਰਸਿਟੀ ਐਕਟ ਜਲਦੀ ਬਦਲ ਕੇ ਜਿਸ ਤਰ੍ਹਾਂ ਦਾ ਮਾਹੌਲ ਮੈਂ ਦਸਿਆ ਹੈ ਉਸ ਕਿਸਮ ਦਾ ਮਾਹੌਲ ਪੈਦਾ ਕੀਤਾ ਜਾਵੇ ਤਾਂਕਿ ਸਹੀ ਸੇਵਾ ਹੋ ਸਕੇ ।

ਚੇਅਰਮੈਨ ਸਾਹਿਬ, ਇਕ ਅਰਜ਼ ਮੈਂ ਟੀਚਰਾਂ ਦੇ ਮੁਤੱਲਕ ਕਰਨੀ ਚਾਹੁੰਦਾ ਹਾਂ । ਅੱਜ ਵੀ ਬਾਹਰ ਇਕ ਮੁਜ਼ਾਹਰਾ ਹੋਇਆ । ਇਹ ਮੁਜ਼ਾਹਰੇ ਕਈ ਦਿਨ ਤੋਂ ਵੈਸੇ ਤਾਂ ਹੋ ਰਹੇ ਹਨ । ਇਥੇ ਇਸ ਸੰਬੰਧ ਵਿਚ ਕਈ ਸਵਾਲ ਵੀ ਕੀਤੇ ਗਏ । ਮੇਰਾ ਵੀ ਇਕ ਸਵਾਲ ਇਸ ਸੰਬੰਧ ਵਿਚ ਹੈ ਕਿ ਪ੍ਰਾਈਵੇਟ ਟੀਚਰਾਂ ਦੀ ਸਿਕਿਉਰਿਟੀ ਆਫ਼ ਸਰਵਿਸ ਨਹੀਂ ਹੈ । ਉਨ੍ਹਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਇਸ ਤੋਂ ਇਲਾਵਾ ਉਨ੍ਹਾਂ ਦੀ ਤਨਖਾਹ ਦਿੱਲੀ ਪੈਟਰਨ ਅਨੁਸਾਰ ਹੋਣੀ ਚਾਹੀਦੀ ਹੈ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਨੂੰ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ ਅਤੇ ਮੈਂ ਉਨ੍ਹਾਂ ਦੀ ਮੰਗ ਨਾਲ ਸਹਿਮਤ ਹਾਂ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਦਾ ਖਰੜਾ ਤਿਆਰ ਹੈ ਤਾਂ ਉਹ ਕੋਸ਼ਿਸ਼ ਕਰਨ ਇਸ ਸ਼ੈਸ਼ਨ ਵਿਚ ਲਿਆਉਣ ਔਰ ਅਸੀਂ ਉਨ੍ਹਾਂ ਨੂੰ ਯਕੀਨ ਦੁਆਉਂਦੇ ਹਾਂ ਕਿ ਜਲਦੀ ਤੋਂ ਜਲਦੀ ਇਹ ਜਿਹੜਾ ਬਿਲ ਹੈ ਇਸ ਨੂੰ ਪਾਸ ਕਰਾਉਣ ਦਾ ਯਤਨ ਕਰੀਏ । ਜਿਥੋਂ ਤਕ ਖਰੜਾ ਲਿਆਉਣ ਦਾ ਯਤਨ ਹੈ, ਮੈਂ ਸਮਝਦਾ ਹਾਂ ਕਿ ਮਹਿਕਮੇ ਨੂੰ ਕਹਿ ਕੇ ਜਲਦੀ ਲਿਆਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਚੇਅਰਮੈਨ ਸਾਹਿਬ, ਅੱਜ ਜੋ ਮਾਹੌਲ ਦੇਖਿਆ ਹੈ, ਇਸ ਕਿਸਮ ਦਾ ਮਾਹੌਲ ਪੈਦਾ ਹੋਣ ਨਾਲ ਲੋਕਾਂ ਵਿਚ ਬਦਦਿਲੀ ਪੈਦਾ ਹੁੰਦੀ ਹੈ ਔਰ ਜਦੋਂ ਲੋਕਾਂ ਵਿਚ ਬਦਦਿਲੀ ਪੈਦਾ ਹੁੰਦੀ ਹੈ ਤਾਂ ਕੀ ਹਾਲਤ ਪੈਦਾ ਹੁੰਦੀ ਹੈ, ਉਹ ਸਾਨੂੰ ਪਤਾ ਹੈ । ਮੈਂ ਤੁਹਾਨੂੰ ਇਕ ਮਿਸਾਲ ਦੇਣੀ ਚਾਹੁੰਦਾ ਹਾਂ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਸਾਡੇ ਰੈਵੇਨਿਊ ਮਨਿਸਟਰ ਸਾਹਿਬ ਜਲੰਧਰ ਵਿਚ ਕੰਨਵੋਕੇਸ਼ਨ ਵਿਚ ਗਏ। ਉਥੇ ਵਿਦਿਆਰਥੀਆਂ ਨੇ ਡਿਗਰੀਆਂ ਲੈਣ ਤੋਂ ਇਨਕਾਰ ਕਰ ਦਿਤਾ ਤੇ ਜੇ ਡਿਗਰੀਆਂ ਲਈਆਂ ਵੀ ਤਾਂ ਉਨ੍ਹਾਂ ਨੂੰ ਲੈ ਕੇ ਉਥੇ ਹੀ ਉਨ੍ਹਾਂ ਦੇ ਸਾਹਮਣੇ ਫਾੜ ਦਿੱਤੀਆਂ। ਇਸ ਕਰਕੇ ਉਨ੍ਹਾਂ ਨੂੰ ਕੋਈ ਆਸ ਹੀ ਨਹੀਂ ਹੁੰਦੀ ਕਿ ਇਹ ਡਿਗਰੀ ਸਾਡਾ ਕੁਝ ਸਵਾਰ ਸਕੇਗੀ। ਉਹ ਕਹਿੰਦੇ ਹਨ ਕਿ ਇਹ ਡਿਗਰੀ ਲੈ ਕੇ ਕੀ ਕਰਾਂਗੇ ? ਇਹ ਡਿਗਰੀ ਸਾਡੇ ਪੰਜ ਪੈਸੇ ਦੇ ਕੰਮ ਦੀ ਵੀ ਨਹੀਂ ਹੈ। ਇੰਨੀ ਹੈ ਅਨਇੰਪਲਾਇਮੈਂਟ ਸਾਡੇ ਸੂਬੇ ਵਿਚ। ਐਸੇ ਲੱਖਾਂ ਆਦਮੀ ਅਨਇੰਪਲਾਈਡ ਫਿਰ ਰਹੇ ਹਨ। ਜੇ ਅਸੀਂ ਐਜੂਕੇਸ਼ਨ ਵਲ ਧਿਆਨ ਦੇਈਏ ਤਾਂ ਕਮ-ਅਜ਼-ਕਮ ਵਿਦਿਆਰਥੀਆਂ ਦੇ ਮਨ ਵਿਚ ਐਸਾ ਮਾਹੌਲ ਪੈਦਾ ਨਾ ਹੋਵੇ। ਸਾਡੇ ਸੂਬੇ ਵਿਚ ਅਨਸੋਸ਼ਲ ਟਾਈਪ ਦਾ ਜਿਹੜਾ ਐਲੀਮੈਂਟ ਹੈ ਉਹ ਵਿਦਿਆਰਥੀਆਂ ਕੋਲ ਜਾ ਕੇ ਉਨ੍ਹਾਂ ਨੂੰ ਗਲਤ ਰਸਤੇ ਤੇ ਪਾਉਣ ਦੀ ਕੋਸ਼ਿਸ਼ ਕਰਦਾ ਹੈ ਔਰ ਉਨ੍ਹਾਂ ਦੇ ਦਿਲ ਵਿਚ ਐਸੇ ਖ਼ਿਆਲਾਤ ਭਰਦਾ ਹੈ ਕਿ ਵਿਦਿਆਰਥੀ ਆਪਣੀ ਪੜ੍ਹਾਈ ਵਲ ਇੰਨਾ ਧਿਆਨ ਨਹੀਂ ਦਿੰਦਾ ਅਤੇ ਉਹ ਗਲਤ ਰਸਤੇ ਤੇ ਚਲ ਕੇ ਗਲਤ ਕੰਮ ਕਰਨ ਵਿਚ ਭਾਗ ਲੈਣ ਲਗ ਜਾਂਦਾ ਹੈ। ਅਜਿਹੇ ਐਲੀਮੈਂਟ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਨਹੀਂ ਤਾਂ ਸੂਬੇ ਦੇ ਜਿਹੜੇ ਮੌਜੂਦਾ ਹਾਲਾਤ ਹਨ, ਉਨ੍ਹਾਂ ਵਿਚ ਕੋਈ ਵੀ ਗੌਰਮਿੰਟ ਹੋਵੇ, ਕਿਸੇ ਵੀ ਪਾਰਟੀ ਦੀ ਹੋਵੇ, ਚਲ ਨਹੀਂ ਸਕੇਗੀ, ਜਦੋਂ ਇਸ ਤਰ੍ਹਾਂ ਦੇ ਹਾਲਾਤ ਸਟੂਡੈਂਟਸ ਵਿਚ ਪੈਦਾ ਹੋ ਜਾਣ। ਇਸ ਵਾਸਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਐਜੂਕੇਸ਼ਨ ਸਾਡੇ ਸਟੂਡੈਂਟਸ ਵਿਚ ਆ ਰਹੀ ਹੈ, ਇਸ ਵਿਚ ਸੁਧਾਰ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਇਹ ਆਮ ਵੇਖਿਆ ਗਿਆ ਹੈ ਕਿ ਸਕੂਲਾਂ ਅਤੇ ਕਾਲਜਾਂ ਵਿਚ ਜਾ ਕੇ ਵਿਦਿਆਰਥੀਆਂ ਨੂੰ ਵਰਗਲਾਉਣ ਦਾ ਯਤਨ ਕੀਤਾ ਜਾਂਦਾ ਹੈ। ਇਹ ਵੀ ਖ਼ਿਆਲ ਕਰਨਾ ਚਾਹੀਦਾ ਹੈ ਕਿ ਵਿਦਿਆਰਥੀ ਨੂੰ ਤਾਲੀਮ ਵਲ ਹੀ ਸਿਰਫ ਧਿਆਨ ਦੇਣਾ ਚਾਹੀਦਾ ਹੈ। ਅੰਮ੍ਰਿਤਸਰ ਵਿਚ ਦਸਵੀਂ ਦਾ ਇਮਤਿਹਾਨ ਹੋਇਆ ਤੇ ਉਥੇ ਕੁਝ ਗੜਬੜ ਹੋ ਗਈ। ਗੜਬੜ ਸਿਰਫ਼ ਦੋ ਚਾਰ ਆਦਮੀਆਂ ਨੇ ਕੀਤੀ, ਪਰ ਉਸ ਦਾ ਖ਼ਮਿਆਜ਼ਾ ਬੱਚਿਆਂ ਨੂੰ ਭੁਗਤਣਾ ਪਿਆ। ਇਸ ਲਈ ਜ਼ਰੂਰੀ ਹੈ ਕਿ ਅਗਰ ਕੋਈ ਵਿਦਿਆਰਥੀਆਂ ਨੂੰ ਆਪਣੇ ਕਿਸੇ ਪੁਲੀਟੀਕਲ ਮੰਤਵ ਲਈ ਵਰਤਦਾ ਹੈ ਤਾਂ ਸਰਕਾਰ ਨੂੰ ਉਸ ਦਖਲਅੰਦਾਜ਼ੀ ਤੇ ਪੂਰਾ ਪੂਰਾ ਕੰਟਰੋਲ ਰਖਣਾ ਚਾਹੀਦਾ ਹੈ। ਅਗਰ ਸਟੂਡੈਂਟਸ ਦੀਆਂ ਸਕੂਲਾਂ ਵਿਚ, ਕਾਲਜਾਂ ਵਿਚ ਜਾਂ ਪ੍ਰੋਫੈਸਰਾਂ ਨਾਲ ਜਾਂ ਉਨ੍ਹਾਂ ਦੀਆਂ ਯੂਨੀਅਨ ਦੀਆਂ ਕੋਈ ਮੰਗਾਂ ਹਨ ਤਾਂ ਇਸ ਵਿਚ ਮੈਂ ਸਮਝਦਾ ਹਾਂ ਕਿ ਪਾਲੀਟੀਸ਼ੀਨਜ਼ ਨੂੰ ਨਹੀਂ ਜਾਣਾ ਚਾਹੀਦਾ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਟੀਚਰਾਂ ਦੇ ਮੁਤਅੱਲਕ ਅਰਜ਼ ਕਰ ਰਿਹਾ ਸੀ ਕਿ ਯੂਨਾਈਟਿਡ ਫ਼ਰੰਟ ਦੀ ਸਰਕਾਰ ਨੇ ਉਨ੍ਹਾਂ ਨਾਲ ਵਾਇਦਾ ਕੀਤਾ ਸੀ ਉਦੋਂ ਡਾਕਟਰ ਬਲਦੇਵ ਪ੍ਰਕਾਸ਼ ਜੀ ਸਨ, ਕਿ ਐਮ. ਏ. ਨੂੰ ਲੈਕਚਰਰਜ਼ ਗਰੇਡ ਦਿਤਾ ਜਾਏਗਾ। ਉਹ ਗਰੇਡ ਉਨ੍ਹਾਂ ਨੂੰ ਅਜੇ ਤਕ ਨਹੀਂ ਦਿਤਾ ਗਿਆ। ਉਹ ਟੀਚਰਜ਼ ਮਾਰੇ ਮਾਰੇ ਫਿਰ ਰਹੇ ਹਨ। ਤੁਹਾਡੇ ਪਾਸੋਂ ਆਸ ਕਰਦੇ ਹਨ ਕਿ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਕਰੋ। ਇਸ ਤੋਂ ਇਲਾਵਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਇਹ ਵੀ ਕਿਹਾ ਗਿਆ ਹੈ ਕਿ ਟੀਚਰਾਂ ਦੀਆਂ ਇਨਡਿਸਕਰੀਮੀਨੇਟ ਤਰੀਕੇ ਨਾਲ ਤਬਦੀਲੀਆਂ ਹੋਣਗੀਆਂ ਇਹੋ ਜਿਹੀ ਕੋਈ ਸਕੀਮ ਹੈ। ਮੈਨੂੰ ਇਹ ਵੀ ਪਤਾ ਲਗਾ ਹੈ ਕਿ ਮਹਿਕਮੇ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜੇ ਦਸ ਸਾਲ ਟੀਚਰ ਜਿਥੇ ਬੈਠੇ ਹਨ ਉਨ੍ਹਾਂ ਦੀਆਂ ਜ਼ਰੂਰ ਤਬਦੀਲੀਆਂ ਕੀਤੀਆਂ ਜਾਣਗੀਆਂ। ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜੇ ਅਜਿਹੀ ਕੋਈ ਸਕੀਮ ਹੈ ਤਾਂ ਉਸ ਨੂੰ ਬਿਨਾਂ ਕਿਸੇ ਲਿਹਾਜ਼ ਤੋਂ ਲਾਗੂ ਕੀਤਾ ਜਾਏ ਅਤੇ ਇਸ ਵਿਚ ਕੋਈ ਡਿਸਕਰੀਮੀਨੇਸ਼ਨ ਨਾ ਹੋਵੇ ਅਤੇ ਘੱਟ ਤੋਂ ਘੱਟ ਪੁਲੀਟੀਕਲ

ਇੰਟਰਫ਼ੀਅਰੇਂਸ ਹੋਵੇ । ਜੋ ਟੀਚਰ ਕੋਈ ਵੀ ਦਸ ਸਾਲਾਂ ਤੋਂ ਜਿਥੇ ਬੈਠੇ ਹਨ ਉਹ ਪਾਲਿਟਿਕਸ ਵਿਚ ਹਿੱਸਾ ਲੈਣ ਲਗ ਪਏ ਹਨ, ਕਿਉਂਕਿ ਇਹ ਉਨ੍ਹਾਂ ਦਾ ਵੈਸਟਿਡ ਇੰਟਰੈਸਟ ਹੈ । ਇਸ ਚੀਜ਼ ਵਿਚ ਐਕਸੈਪਸ਼ਨ ਨਹੀਂ ਹੋਣੀ ਚਾਹੀਦੀ । ਜੇ ਪੰਜਾਬ ਵਿਚ ਇਕ ਵੀ ਐਕਸੈਪਸ਼ਨ ਹੋ ਗਈ ਤਾਂ ਸਾਰਾ ਕੀਤਾ ਕਰਾਇਆ ਜ਼ਾਇਆ ਹੋ ਜਾਏਗਾ । ਇਸ ਵਾਸਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਉਹ ਇਹ ਸਕੀਮ ਲਿਆਉਣਾ ਚਾਹੁੰਦੇ ਹਨ ਤਾਂ ਬੇਸ਼ਕ ਲੈ ਆਉਣ ਅਤੇ ਜੇ ਕੋਈ ਪੁਲਿਟੀਕਲ ਪੁਆਇੰਟ ਆਫ਼ ਵਿਊ ਨੂੰ ਮੱਦੇ ਨਜ਼ਰ ਰਖ ਕੇ ਕੋਈ ਸਕੀਮ ਕਰਨੀ ਹੈ ਤਾਂ ਉਨ੍ਹਾਂ ਨੂੰ ਉਥੇ ਹੀ ਬੈਠੇ ਰਹਿਣ ਦਿਤਾ ਜਾਵੇ, ਜਿਥੇ ਉਹ ਬੈਠੇ ਹਨ ਨਹੀਂ ਤਾਂ ਉਹ ਦਸ ਦਸ ਐਮ. ਐਲ. ਏਜ਼. ਨੂੰ ਲਿਆ ਕੇ ਅਪਰੋਚ ਕਰਨਗੇ, ਕਿਉਂਕਿ ਉਹ ਇਲੈਕਸ਼ਨਾਂ ਵਿਚ ਹਿੱਸਾ ਲੈਂਦੇ ਹਨ ਅਤੇ ਇਸ ਲਈ ਉਨ੍ਹਾਂ ਨੇ ਆਪਣਾ ਅਸਰ ਰਸੂਖ ਬਣਾ ਰੱਖਿਆ ਹੈ ।

ਇਸ ਤੋਂ ਇਲਾਵਾ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਈ ਪ੍ਰਾਈਵੇਟ ਸਕੂਲ ਜਿਹੜੇ ਪ੍ਰੋਵਿੰਸ਼ਲਾਈਜ਼ਡ ਹਨ, ਜਿਵੇਂ ਕੁਝ ਲੋਕਲ ਬਾਡੀਜ਼ ਦੇ ਸਕੂਲ ਹਨ ਉਨ੍ਹਾਂ ਸਕੂਲਾਂ ਦੇ ਟੀਚਰਾਂ ਦੀਆਂ ਕੁਝ ਡਿਮਾਂਡਜ਼ ਹਨ, ਉਨ੍ਹਾਂ ਦੀਆਂ ਡਿਮਾਂਡਜ਼ ਵਲ ਪੂਰਾ ਪੂਰਾ ਧਿਆਨ ਦੇ ਕੇ ਟੀਚਰਾਂ ਵਿਚ ਜਿਹੜੀ ਅਨਰੈਸਟ ਹੈ ਉਸ ਨੂੰ ਖ਼ਤਮ ਕੀਤਾ ਜਾਵੇ । ਕੁਝ ਉਨ੍ਹਾਂ ਦਾ ਅੱਨਰੈਸਟ ਕੁਠਾਰੀ ਕਮਿਸ਼ਨ ਨੇ ਦੂਰ ਕਰ ਦਿਤਾ ਹੈ, ਬਾਕੀ ਜਿਹੜੀਆਂ ਉਨ੍ਹਾਂ ਦੀਆਂ ਡਿਮਾਂਡਜ਼ ਹਨ ਉਨ੍ਹਾਂ ਨੂੰ ਪੂਰਾ ਕਰਨ ਦਾ ਯਤਨ ਕੀਤਾ ਜਾਵੇ । ਦੂਸਰੇ ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਪੈਸਾ ਦਿੱਲੀ ਵਿਚੋਂ ਆਉਣਾ ਹੈ, ਭਾਰਤ ਸਰਕਾਰ ਨੇ ਦੇਣਾ ਹੈ ਇਨ੍ਹਾਂ ਟੀਚਰਾਂ ਦੀ ਸਾਰੀ ਸਕੀਮ ਵਿਚ, ਕਮ-ਅਜ਼-ਕਮ ਇਹ ਉਸ ਸਕੀਮ ਨੂੰ ਦਰੁਸਤ ਤਰੀਕੇ ਨਾਲ ਸਮੇਂ ਸਿਰ ਲਾਗੂ ਕਰ ਦੇਣ । ਜੇ ਇਹ ਐਫੀਸ਼ੈਂਟਲੀ ਸਕੀਮ ਲਾਗੂ ਨਹੀਂ ਕਰ ਸਕਦੇ ਤਾਂ ਸਾਡੀ ਬਾਕੀ ਐਫੀਸ਼ੈਂਟਲੀ ਕਿੰਨੀ ਹੋ ਸਕਦੀ ਹੈ । ਮੈਂ ਸਮਝਦਾ ਹਾਂ ਕਿ ਇਸ ਬਾਰੇ ਜ਼ਿਆਦਾ ਟੀਕਾ ਟਿਪਣੀ ਕਰਨ ਦੀ ਲੋੜ ਨਹੀਂ । ਪੈਸਾ ਆਇਆ ਸੀ ਉਹ ਖ਼ਰਚ ਨਹੀਂ ਕਰ ਸਕਦੇ, ਸਕੀਮ ਲਾਗੂ ਨਹੀਂ ਕਰ ਸਕਦੇ । ਜੇ ਕਿਸੇ ਤਰ੍ਹਾਂ ਕਿਸੇ ਮਹਿਕਮੇ ਵਿਚ ਨੁਕਸ ਹੈ ਜਾਂ ਹੋਰ ਜਗ੍ਹਾ ਨੁਕਸ ਹੈ, ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਸ ਨੂੰ ਦੂਰ ਕਰਨ ਦਾ ਯਤਨ ਕਰਨ ।

ਚੇਅਰਮੈਨ ਸਾਹਿਬ, ਮੈਂ ਹੁਣੇ ਅਰਜ਼ ਕਰ ਕਰ ਰਿਹਾ ਸੀ, ਸਟੂਡੈਂਟਸ ਦੇ ਬਾਰੇ । ਮੈਂ ਅਰਜ਼ ਕਰਾਂ ਕਿ ਜਦੋਂ ਅਸੀਂ ਸਟੂਡੈਂਟਸ ਹੁੰਦੇ ਸੀ ਤਾਂ ਸਕੂਲਾਂ ਵਿਚ, ਕਾਲਜਾਂ ਵਿਚ ਕਿੰਨੀਆਂ ਕਿਉਰੀਕੁਲਰ ਐਕਟਿਵਿਟੀਜ਼ ਹੁੰਦੀਆਂ ਸਨ । ਸਾਰਾ ਦਿਨ ਵਿਹਲ ਨਹੀਂ ਸੀ ਮਿਲਦੀ ਕਿਸੇ ਦੂਸਰੇ ਪਾਸੇ ਸੋਚਣ ਦੀ । ਅੱਜ ਤੁਸੀਂ ਵੇਖੋ ਸਾਡੇ ਬੱਚੇ ਸਾਰਾ ਦਿਨ ਸਿਨੇਮਿਆਂ ਵਿਚ, ਪਾਰਕਾਂ ਵਿਚ ਅਤੇ ਬਾਜ਼ਾਰਾਂ ਵਿਚ ਤੁਰਦੇ ਫਿਰਦੇ ਨਜ਼ਰ ਆਉਂਦੇ ਹਨ । ਸਕੂਲਾਂ ਅਤੇ ਕਾਲਜਾਂ ਵਿਚ ਐਕਸਟਰਾ ਐਕਟਿਵਿਟੀਜ਼ ਅਤੇ ਸਪੋਰਟਸ ਘੱਟ ਹੋ ਗਈਆਂ ਹਨ । ਇਸ ਲਈ ਸਾਡੇ ਬੱਚਿਆਂ ਦਾ ਧਿਆਨ ਦੂਜੇ ਪਾਸੇ ਜਾ ਰਿਹਾ ਹੈ । ਇਸ ਵਾਸਤੇ ਇਹ ਐਕਟਿਵਿਟੀਜ਼ ਹਰ ਬੱਚੇ ਵਾਸਤੇ ਕੰਪਲਸਰੀ ਹੋਣੀਆਂ ਚਾਹੀਦੀਆਂ ਹਨ । ਹਰ ਬੱਚੇ ਨੂੰ ਮਜਬੂਰ ਕਰਨਾ ਚਾਹੀਦਾ ਹੈ ਤਾਂਕਿ ਉਹ ਉਨ੍ਹਾਂ ਵਿਚ ਸ਼ਾਮਲ ਹੋ ਕੇ ਚੰਗੇ ਕੰਮਾਂ ਵਿਚ ਧਿਆਨ ਲਾਵੇ । ਇਸ ਤੋਂ ਇਲਾਵਾ ਇਕ ਹੋਰ ਟੈਂਡੈਂਸੀ ਸਾਡੇ ਬੱਚਿਆਂ ਵਿਚ ਆ ਗਈ ਹੈ । ਉਹ ਕੋਸ਼ਿਸ਼ ਕਰਦੇ ਹਨ ਕਿ ਐਗਜ਼ਾਮ ਵਿਚ ਕਾਪੀ ਕਰਨ । (ਵਿਘਨ) (ਸ਼ੋਰ)

**Mr. Chairman :** Please wind up.

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਜਿੰਨਾ ਸਾਨੂੰ ਟਾਈਮ ਦਿੱਤਾ ਹੈ ਅਸੀਂ ਉਤਨਾ ਲਵਾਂਗੇ, ਵੱਧ ਨਹੀਂ ਲੈਂਦੇ ।

**ਸ਼੍ਰੀ ਚੇਅਰਮੈਨ** : ਤੁਹਾਡਾ ਪੁਰਾਣੇ ਮੈਂਬਰ ਹੋਣ ਕਰਕੇ ਜ਼ਿਆਦਾ ਖਿਆਲ ਰਖਿਆ ਜਾਂਦਾ ਹੈ, ਵਰਨਾ ਟਾਈਮ ਹੋ ਗਿਆ ਹੈ। (The hon. Member is an old parlia mentarian. As such more time has been given to him otherwise the time allotted to him is over.)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਪਾਰਟੀ ਦੇ ਨੁਕਤਾ ਨਿਗਾਹ ਨਾਲ ਮੈਨੂੰ ਸਪੀਚ ਲਈ ਅੱਧਾ ਘੰਟਾ ਮਿਲਣਾ ਹੈ।

**ਸ਼੍ਰੀ ਚੇਅਰਮੈਨ** : 15 ਮਿੰਟ ਹੀ ਮਿਲਦੇ ਹਨ। Kindly wind up. (Only fifteen minutes are allowed. Kindly wind up.)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਅਜੇ ਲੈਂਗੁਏਜ ਤੇ ਗੱਲ ਕਰਨੀ ਹੈ, ਸਪੋਰਟਸ ਤੇ ਗੱਲ ਕਰਨੀ ਹੈ।

**ਸ਼੍ਰੀ ਚੇਅਰਮੈਨ** : ਜ਼ਰਾ ਜਲਦੀ ਮੁਕਾਉਣ ਦੀ ਕੋਸ਼ਿਸ਼ ਕਰੋ। (The hon. Member should try to wind up his speech earlier.)

**ਸਰਦਾਰ ਉਮਰਾਓ ਸਿੰਘ** : ਮੈਂ ਲੈਂਗੁਏਜ਼ ਦੇ ਮੁਤਅੱਲਕ ਅਰਜ਼ ਕਰਨੀ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਪੰਜਾਬੀ ਸੂਬਾ ਬਣ ਗਿਆ ਹੈ ਔਰ ਅਜੇ ਤਕ ਸਾਡੇ ਸੂਬੇ ਦੀ ਲੈਂਗੁਏਜ਼ ਕੀ ਹੈ, ਤੇ ਕੀ ਪਾਲਿਸੀ ਹੈ ? ਇਸ ਬਾਰੇ ਸਾਡੀ ਸਰਕਾਰ ਨੂੰ ਨਹੀਂ ਪਤਾ। ਸਰਦਾਰ ਬਾਸੀ ਸਾਹਿਬ ਨੇ ਲੈਂਗੁਏਜ਼ ਦੇ ਇਕ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਸਾਡੀ ਪਾਲਿਸੀ ਜਿਹੜੀ ਲੈਂਗੁਏਜ਼ ਦੇ ਸਿਲਸਿਲੇ ਵਿਚ ਹੈ ਅਸੀਂ ਅਜੇ ਬਣਾ ਰਹੇ ਹਾਂ। ਪਤਾ ਨਹੀਂ ਪਾਲਿਸੀ ਕਿਥੇ ਬਣ ਰਹੀ ਹੈ; ਚੰਡੀਗੜ੍ਹ ਬਣ ਰਹੀ ਹੈ ਜਾਂ ਅੰਮ੍ਰਿਤਸਰ ਵਿਚ ਬਣ ਰਹੀ ਹੈ। ਕਦ ਬਣ ਰਹੀ ਹੈ; ਇਸ ਦਾ ਕੋਈ ਜ਼ਿਕਰ ਨਹੀਂ ਹੈ। ਇਕ ਸਾਲ ਭਰ, ਨੌ ਮਹੀਨੇ ਇਹ ਸਰਕਾਰ ਰਹੀ, ਉਸ ਤੋਂ ਬਾਅਦ ਇਕ ਪੰਜਾਬੀ ਦੇ ਮੁਤਅੱਲਕ ਐਕਟ ਪਾਸ ਕੀਤਾ ਗਿਆ ਸੀ। ਉਸ ਤੋਂ ਇਲਾਵਾ ਹੁਣ ਐਕਟ ਪਾਸ ਕੀਤਾ ਗਿਆ। ਹੁਣ ਵੀ ਵਜ਼ੀਰ ਸਾਹਿਬ ਇਸ ਤਰ੍ਹਾਂ ਦੀਆਂ ਗੱਲਾਂ ਕਹਿੰਦੇ ਹਨ। ਮੈਂ ਚਾਹੁੰਦਾ ਹਾਂ ਜਿਹੜੀ ਗੱਲ ਹੈ ਸਪੱਸ਼ਟ ਕਰ ਦੇਣ। ਜੋ ਪੰਜਾਬੀ ਦੇ ਮੁਤਅੱਲਕ ਕਰਨੀ ਹੈ ਉਹ ਪੰਜਾਬੀ ਦੇ ਮੁਤਅੱਲਕ ਕਰ ਦੇਣ, ਜਿਹੜੀ ਹਿੰਦੀ ਦੇ ਮੁਤਅੱਲਕ ਕਰਨੀ ਹੈ ਉਹ ਹਿੰਦੀ ਦੇ ਮੁਤਅੱਲਕ ਸਪੱਸ਼ਟ ਕਰ ਦੇਣ। (ਵਿਘਨ)

**ਸ਼੍ਰੀ ਚੇਅਰਮੈਨ** : ਤੁਸੀਂ ਆਪਣੀ ਰਾਏ ਦੇ ਦਿਓ। (The hon. Member may give his personal opinion.)

**ਸਰਦਾਰ ਉਮਰਾਓ ਸਿੰਘ** : ਜੇ ਮੇਰੀ ਰਾਏ ਚਲਣੀ ਹੋਵੇ ਤਾਂ ਮੈਂ ਦੇ ਦਿਆਂਗਾ। ਰਾਏ ਤਾਂ ਇਨ੍ਹਾਂ ਦੀ ਚਲਣੀ ਹੈ। ਮੈਨੂੰ ਕਹਿ ਦੇਣ, ਮੇਰੀ ਰਾਏ ਮੰਨਣ ਤਾਂ ਮੈਂ ਰਾਏ ਦੇ ਦਿਆਂਗਾ। (ਵਿਘਨ)

**ਸ਼੍ਰੀ ਚੇਅਰਮੈਨ** : ਸਰਦਾਰ ਉਮਰਾਓ ਸਿੰਘ ਜੀ, ਅਗੇ ਜਿਹੜੀਆਂ ਸੁਜੈਸ਼ਨਜ਼ ਦਿਤੀਆਂ ਹਨ, ਕੀ ਉਹ ਗੌਰਮਿੰਟ ਨੂੰ ਪੁੱਛ ਕੇ ਦਿਤੀਆਂ ਹਨ ? (ਵਿਘਨ) (Addressing Sardar Umrao Singh : Did the hon. Member consult them while givnig his suggestions before ?)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਇਥੇ ਸਾਡੇ ਫ਼ਿਨਾਂਸ ਮਨਿਸਟਰ ਸਾਹਿਬ ਸ਼੍ਰੀ ਕ੍ਰਿਸ਼ਨ ਲਾਲ ਨੇ ਬੜੇ ਜ਼ੋਰ ਨਾਲ ਕਿਹਾ ਹੈ ਕਿ ਅਸੀਂ ਹਿੰਦੀ ਨੂੰ ਲਿੰਕ ਭਾਸ਼ਾ ਮੰਨਿਆ ਹੈ।

ਅਸੀਂ ਇਹ ਫੈਸਲਾ ਕੀਤਾ ਹੈ ਕਿ ਹਰ ਆਦਮੀ ਨੂੰ ਹਿੰਦੀ ਵਿਚ ਅਰਜ਼ੀ ਦੇਣ ਦਾ ਹੱਕ ਹੈ। ਮੈਨੂੰ ਅਫ਼ਸੋਸ ਹੈ ਕਿ ਉਨ੍ਹਾਂ ਨੇ ਸੰਵਿਧਾਨ ਪੜ੍ਹਿਆ ਹੀ ਨਹੀਂ। ਇਕ ਧਾਰਾ ਸਿਰਦਾਰ ਕਪੂਰ ਸਿੰਘ ਨੇ ਪੜ੍ਹ ਦਿਤੀ ਹੈ, ਦੂਜੀ ਮੈਂ ਪੜ੍ਹ ਦਿੰਦਾ ਹਾਂ :

The language for the time being authorised for use in the Union for official purposes shall be . . .

(Voices in Punjabi) (ਸ਼ੋਰ) (ਵਿਘਨ)

**ਕਈ ਆਵਾਜ਼ਾਂ :** ਜੇ ਨਹੀਂ ਪੜ੍ਹਿਆ ਜਾਂਦਾ ਤਾਂ ਪੰਜਾਬੀ ਵਿਚ ਉਲਥਾ ਕਰ ਦਿਉ। (ਵਿਘਨ)

**ਸਰਦਾਰ ਉਮਰਾਓ ਸਿੰਘ :** ਇਸ ਵਿਚ ਲਿਖਿਆ ਹੈ ਕਿ ਅੰਗਰੇਜ਼ੀ ਤੋਂ ਬਾਦ ਜਿਹੜੀ ਆਫੀਸ਼ਲ ਲਿੰਕ ਲੈਂਗੂਏਜ਼ ਹੈ ਉਹ ਹਿੰਦੀ ਹੋਵੇਗੀ between a State and the Centre and between one State and another State। ਇਹ ਕਨਸਟੀਚਿਊਸ਼ਨ ਦੀ ਧਾਰਾ 346 ਵਿਚ ਕਲੀਅਰਲੀ ਲਿਖਿਆ ਹੈ। ਇਸ ਤੋਂ ਇਲਾਵਾ ਇਕ ਧਾਰਾ ਸਿਰਦਾਰ ਕਪੂਰ ਸਿੰਘ ਹੋਰਾਂ ਨੇ ਗ੍ਰੀਵੈਂਸਿਜ਼ ਦੇ ਮੁਤਅੱਲਿਕ ਪੜ੍ਹੀ ਸੀ। ਉਸ ਵਿਚ ਹੈ ਕਿ ਕੋਈ ਵੀ ਆਦਮੀ ਕਿਸੇ ਵੀ ਜ਼ਬਾਨ ਵਿਚ ਦਰਖਾਸਤ ਦੇ ਸਕਦਾ ਹੈ, ਇਹ ਧਾਰਾ 350 ਹੈ। ਇਹ ਗੱਲਾਂ ਤਾਂ ਪਹਿਲਾਂ ਹੀ ਕਨਸਟੀਚਿਊਸ਼ਨ ਵਿਚ ਹਨ; ਇਨ੍ਹਾਂ ਨੇ ਹਿੰਦੀ ਲਈ ਕੀ ਕੀਤਾ ਹੈ, ਇਹ ਐਵੇਂ ਖ਼ਾਹ ਮਖ਼ਾਹ ਦਾ ਕ੍ਰੈਡਿਟ ਲੈ ਰਹੇ ਹਨ। ਇਹ ਸਾਫ ਕਹਿਣ ਕਿ ਅਸੀਂ ਹਿੰਦੀ ਲਈ ਕੁਝ ਨਹੀਂ ਕਰਨਾ। ਇਨ੍ਹਾਂ ਨੇ ਇਸ ਲਈ 6000 ਰੁਪਿਆ ਰਖਿਆ ਹੈ ਉਹ ਵੀ ਇਨ੍ਹਾਂ ਨੂੰ ਗੌਰਮੈਂਟ ਆਫ ਇੰਡੀਆ ਨੇ ਦਿਤਾ ਹੈ। ਇਨ੍ਹਾਂ ਨੂੰ ਵਾਜ਼ੇ ਤੌਰ ਤੇ ਆਪਣੀ ਪਾਲਿਸੀ ਦੱਸਣੀ ਚਾਹੀਦੀ ਹੈ, ਸੰਕੋਚ ਨਹੀਂ ਕਰਨਾ ਚਾਹੀਦਾ। (ਘੰਟੀ)

**ਸ਼੍ਰੀ ਚੇਅਰਮੈਨ :** ਦੋ ਮਿੰਟ ਹੋਰ। Two minutes more.

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, 5 ਮਿੰਟ ਦਿਉ।

**ਸ਼੍ਰੀ ਚੇਅਰਮੈਨ :** ਮੈਂ ਆਪ ਦਾ ਟਾਈਮ ਮੰਗਾਇਆ ਹੈ, ਆਪ 32 ਮਿੰਟ ਬੋਲ ਚੁਕੇ ਹੋ। (I have obtained figures about the time taken by the hon. Member. He has already taken 32 minutes.)

**ਸਰਦਾਰ ਉਮਰਾਓ ਸਿੰਘ :** ਮੈਂ 5 ਮਿੰਟਾਂ ਵਿਚ ਸਾਰੀ ਗੱਲ ਕਹਿ ਲਵਾਂਗਾ। ਮੈਂ ਕਹਿ ਰਿਹਾ ਸੀ ਕਿ ਲੈਂਗੂਏਜ਼ ਬਾਰੇ ਸਰਕਾਰ ਨੂੰ ਆਪਣੀ ਪਾਲਿਸੀ ਸਪੱਸ਼ਟ ਕਰਨੀ ਚਾਹੀਦੀ ਹੈ। ਮੈਂ 17 ਤਰੀਕ ਨੂੰ ਇਸ ਬਾਰੇ ਇਕ ਕਾਲ ਅਟੈਨਸ਼ਟ ਮੋਸ਼ਨ ਦਿਤੀ ਸੀ, ਉਹ ਹਾਲੇ ਤਾਈਂ ਇਨ੍ਹਾਂ ਪਾਸ ਪੈਂਡਿੰਗ ਹੈ। ਰੂਲ ਇਹ ਹੈ ਕਿ 7 ਦਿਨ ਦੇ ਅੰਦਰ ਅੰਦਰ ਉਸ ਦਾ ਜਵਾਬ ਆਉਣਾ ਚਾਹੀਦਾ ਹੈ। ਮੈਨੂੰ ਯਕੀਨ ਹੈ ਕਿ ਇਸ ਦਾ ਜਵਾਬ ਇਸ ਸੈਸ਼ਨ ਵਿਚ ਆਉਣਾ ਵੀ ਨਹੀਂ। ਸ਼ਾਇਦ ਇਸ ਲਈ ਮੈਨੂੰ ਅਗਲੇ ਬਜਟ ਸੈਸ਼ਨ ਦਾ ਇੰਤਜ਼ਾਰ ਕਰਨਾ ਪਵੇਗਾ। ਮੈਂ ਅਰਜ਼ ਕਰਦਾ ਹਾਂ ਕਿ ਇਸ ਮਾਮਲੇ ਵਿਚ ਮੇਰਾ ਹੀ ਇੰਟਰੈਸਟ ਨਹੀਂ, ਸਾਰੇ ਪੰਜਾਬ ਦਾ ਹੈ ਕਿ ਲੈਂਗੂਏਜ਼ ਪਾਲਿਸੀ ਕਲੀਅਰਲੀ ਸਭ ਦੇ ਸਾਹਮਣੇ ਆਵੇ।

ਹੁਣ ਮੈਂ ਕੁਝ ਸਪੋਰਟਸ ਵਿਗ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ। ਮੇਰਾ ਇਸ ਨਾਲ ਥੋੜ੍ਹਾ

[ਸਰਦਾਰ ਉਮਰਾਓ ਸਿੰਘ]

ਜਿਹਾ ਸੰਬੰਧ ਹੈ । ਇਸ ਪੱਖ ਵਿਚ ਪੰਜਾਬ ਦਾ ਬੜਾ ਭਾਰੀ ਹਿੱਸਾ ਹੈ । ਦੂਜੇ ਸੂਬਿਆਂ ਦੀ ਇਸ ਪਾਸੇ ਇੰਨੀ ਕੰਟਰੀਬਿਊਸ਼ਨ ਨਹੀਂ ਹੈ । ਪੰਜਾਬ ਦੇ ਖਿਲਾੜੀਆਂ ਨੇ ਦੇਸ਼ ਤੋਂ ਇਲਾਵਾ ਇੰਟਰਨੈਸ਼ਨਲ ਫੀਲਡ ਵਿਚ ਵੀ ਸ਼ੋਭਾ ਪ੍ਰਾਪਤ ਕੀਤੀ ਹੈ । ਸਪੋਰਟਸ ਲਈ ਸਾਢੇ ਤਿੰਨ ਲੱਖ ਰੁਪਿਆ ਰਖਿਆ ਗਿਆ ਹੈ । ਇਸ ਵਿਚ ਬਹੁਤ ਸਾਰਾ ਤਾਂ 3 ਡਿਪਟੀ ਡਾਇਰੈਕਟਰਾਂ, 2 ਅਸਿਸਟੈਂਟ ਡਾਇਰੈਕਟਰਾਂ ਅਤੇ ਸਟਾਫ, ਜਿਸ ਨਾਲ ਇਕ ਕੋਠੀ ਭਰੀ ਹੋਈ ਹੈ, ਨੇ ਹੀ ਲੈ ਜਾਣਾ ਹੈ । ਕੈਂਪਾਂ, ਬੱਚਿਆਂ ਜਾਂ ਕੋਚਿੰਗ ਲਈ ਕੁਝ ਨਹੀਂ ਬਚਣਾ । (ਵਿਘਨ) ਪਹਿਲਾਂ ਯੂਨਾਈਟਿਡ ਪੰਜਾਬ ਵਿਚ ਸਪੋਰਟਸ ਲਈ 10 ਲਖ ਰੁਪਿਆ ਰਖਿਆ ਜਾਂਦਾ ਸੀ ਇਸ ਵਿਚੋਂ ਬਹੁਤਾ ਤਾਂ ਪੰਜਾਬੀ ਭਾਗ ਤੇ ਹੀ ਖਰਚ ਹੁੰਦਾ ਸੀ, ਹਰਿਆਣੇ ਦੇ ਇਲਾਕੇ ਤੇ ਥੋੜ੍ਹਾ ਹੀ ਖਰਚ ਹੁੰਦਾ ਸੀ । ਹੁਣ 10 ਲਖ ਤੋਂ ਘਟਾ ਕੇ ਸਾਢੇ ਤਿੰਨ ਲਖ ਕਰ ਦਿਤਾ ਗਿਆ ਹੈ, ਇਹ ਬਹੁਤ ਥੋੜ੍ਹਾ ਹੈ । ਨਾਲ ਹੀ ਜਦੋਂ ਅਸੀਂ ਇਸ ਬਾਰੇ ਗੱਲਾਂ ਕਰਦੇ ਹਾਂ ਤਾਂ ਬੜੇ ਫਖਰ ਨਾਲ ਕਹਿੰਦੇ ਹਾਂ ਕਿ ਅਸੀਂ ਸਪੋਰਟਸ ਦੇ ਫੀਲਡ ਵਿਚ ਲੀਡਰ ਹਾਂ । ਮੈਂ ਸਮਝਦਾ ਹਾਂ ਕਿ ਇਹ ਬਜਟ ਵਧਾ ਕੇ 20 ਲਖ ਰੁਪਏ ਕਰਨਾ ਚਾਹੀਦਾ ਹੈ । ਮੈਨੂੰ ਅਫਸੋਸ ਹੈ ਕਿ ਇਸ ਪਾਸੇ ਐਕਟਿਵਿਟੀ ਦਾ ਟੈਂਪੋ ਘਟ ਗਿਆ ਹੈ ।

ਹੁਣ ਮੈਂ ਕੁਝ ਮੈਡੀਕਲ ਬਾਰੇ ਅਰਜ਼ ਕਰਨੀ ਹੈ । ਮੈਡੀਕਲ ਕਾਲਜ, ਲੁਧਿਆਣਾ ਦੇ ਵਿਦਿਆਰਥੀਆਂ ਨੇ ਸਟ੍ਰਾਈਕ ਕੀਤੀ ਹੋਈ ਹੈ । ਉਨ੍ਹਾਂ ਨੇ ਚਾਰ ਸਾਲ ਦੀ ਪੜ੍ਹਾਈ ਪੂਰੀ ਕਰ ਲਈ ਹੈ ਪਰ ਕਾਲਜ ਨੂੰ ਅਫਿਲੀਏਸ਼ਨ ਨਾ ਮਿਲਣ ਕਰ ਕੇ ਉਨ੍ਹਾਂ ਨੂੰ ਇਮਤਿਹਾਨ ਵਿਚ ਨਹੀਂ ਬੈਠਣ ਦਿਤਾ ਗਿਆ । ਇਹ ਉਨ੍ਹਾਂ ਦੇ ਨਾਲ ਧੱਕਾ ਹੈ । ਸਰਕਾਰ ਇਸ ਕਾਲਜ ਨੂੰ 5 ਲਖ ਰੁਪਿਆ ਦਿੰਦੀ ਹੈ । ਯੂਨੀਵਰਸਿਟੀ ਨੇ ਅਫਿਲੀਏਸ਼ਨ ਨਹੀਂ ਦਿਤੀ । ਹੋ ਸਕਦਾ ਹੈ ਕਿ ਕਾਲਜ ਵਿਚ ਕੁਝ ਕਸਰ ਹੋਵੇ ਜਾਂ ਯੂਨੀਵਰਸਿਟੀ ਵਿਚ ਹੋਵੇ ਪਰ ਉਨ੍ਹਾਂ ਬਚਿਆਂ ਦਾ ਕੀ ਕਸੂਰ ਜਿਨ੍ਹਾਂ ਨੇ ਚਾਰ ਸਾਲ ਪੜ੍ਹਾਈ ਪਰੀ ਕੀਤੀ ਹੈ ਪਰ ਜੋ ਇਮਤਿਹਾਨ ਕਲ੍ਹ ਸ਼ੁਰੂ ਹੋਣਾ ਸੀ ਉਹ ਨਹੀਂ ਦੇ ਸਕੇ । ਇਸ ਗੱਲ ਵਿਚ ਚੀਫ ਮਨਿਸਟਰ ਸਾਹਿਬ ਨੂੰ ਜਲਦੀ ਇੰਟਰਵੀਨ ਕਰਨਾ ਚਾਹੀਦਾ ਹੈ । ਸਾਡੇ ਸੂਬੇ ਵਿਚ ਤਾਂ ਡਾਕਟਰਾਂ ਦੀ ਅਗੇ ਹੀ ਕਮੀ ਹੈ । ਇਸ ਪਾਸੇ ਧਿਆਨ ਦੇ ਕੇ ਬੱਚਿਆਂ ਦੀ ਤਾਲੀਮ ਨੂੰ ਪੂਰਾ ਕਰਾਉਣ ਦਾ ਯਤਨ ਕਰਨ ।

**ਸਰਦਾਰ ਬਸੰਤ ਸਿੰਘ** (ਡਕਾਲਾ) : ਚੇਅਰਮੈਨ ਸਾਹਿਬ, ਬਜਟ ਵਿਚ ਜੋ ਸਕੂਲਾਂ ਨੂੰ ਅਪਗ੍ਰੇਡ ਕਰਨ ਦਾ ਪ੍ਰੋਗਰਾਮ ਦੱਸਿਆ ਗਿਆ ਹੈ ਇਹ ਥੋੜ੍ਹਾ ਹੈ । 25 ਹਾਈ ਤੇ 80 ਮਿਡਲ ਸਕੂਲ, ਇਹ ਗਿਣਤੀ ਬਹੁਤ ਘਟ ਹੈ । ਲੋਕਾਂ ਦੀਆਂ ਆਸਾਂ ਤੋਂ ਬਹੁਤ ਘਟ ਹੈ । ਸਮਝ ਨਹੀਂ ਆਉਂਦੀ ਕਿ ਪਿੰਡਾਂ ਵਾਲੇ ਪਹਿਲਾਂ ਹੀ ਇਮਾਰਤਾਂ ਬਣਾ ਕੇ ਦਿੰਦੇ ਹਨ, ਸ਼ਹਿਰਾਂ ਵਿਚ ਇਸ ਤਰ੍ਹਾਂ ਨਹੀਂ । ਉਥੇ ਬਿਲਡਿੰਗਾਂ ਬਣੀਆਂ ਬਣਾਈਆਂ ਲੈਂਦੇ ਹਨ, ਬਿਜਲੀ ਲਗੀ ਹੋਈ, ਫਰਨੀਚਰ ਰਖਿਆ ਹੋਇਆ ਹੈ । ਮੇਰਾ ਖਿਆਲ ਹੈ ਕਿ ਤਾਲੀਮ ਦਾ ਵਧ ਤੋਂ ਵਧ ਖਰਚ ਸ਼ਹਿਰਾਂ ਤੇ ਹੁੰਦਾ ਹੈ, ਉਨ੍ਹਾਂ ਨੂੰ ਫੈਸਿਲਿਟੀਜ਼ ਦੇਣ ਤੇ ਹੁੰਦਾ ਹੈ । ਪਿੰਡ ਵਾਲੇ ਸਕੂਲ ਦੀ ਇਮਾਰਤ ਬਣਾ ਕੇ ਦਿੰਦੇ ਹਨ, ਸਾਮਾਨ ਵੀ ਕੁਝ ਦਿੰਦੇ ਹਨ, ਚਪੜਾਸੀ ਵੀ ਦਿੰਦੇ ਹਨ, ਖੂਹ ਜਾਂ ਨਲਕਾ ਲਵਾ ਕੇ ਦਿੰਦੇ ਹਨ, ਸਰਕਾਰ ਦੇ ਜ਼ਿੰਮੇ ਸਿਰਫ ਉਸ ਦੀ ਮੇਨਟੇਨੈਂਸ ਅਤੇ ਟੀਚਰਾਂ ਦੀਆਂ ਤਨਖਾਹਾਂ ਦਾ ਖਰਚ ਹੀ ਹੁੰਦਾ ਹੈ । ਫਿਰ ਵੀ ਪਿੰਡਾਂ ਵਿਚ ਅਗਰ ਤਾਲੀਮ ਦੀਆਂ ਪੂਰੀਆਂ ਫੈਸਿਲਿਟੀਜ਼ ਨਾ ਹੋਣ ਤਾਂ ਅਫਸੋਸ ਹੁੰਦਾ ਹੈ । ਉਨ੍ਹਾਂ ਨੂੰ ਇਸ ਗੱਲ ਦਾ ਦੁੱਖ ਹੈ ਕਿ ਸਭ ਕੁਝ ਦਿੰਦੇ ਹਾਂ, ਇੰਨਾ ਸਾਡੇ ਵਿਚ ਜਜ਼ਬਾ ਹੈ ਫਿਰ ਵੀ ਅਸੀਂ ਤਾਲੀਮ ਦੀਆਂ ਫੈਸਿਲਿਟੀਜ਼ ਨਹੀਂ ਪ੍ਰਾਪਤ ਕਰ ਸਕਦੇ ਤਾਂ ਸਾਡੇ ਬੱਚੇ ਸ਼ਹਿਰ ਦੇ ਬੱਚਿਆਂ ਨਾਲ ਕਿਸ ਤਰ੍ਹਾਂ ਕੰਪੀਟ ਕਰ ਸਕਣਗੇ । ਕਿਤੇ ਤੱਪੜ ਨਹੀਂ, ਕਿਤੇ ਬਲੈਕ ਬੋਰਡ ਨਹੀਂ, ਕਿਤੇ ਦਰਖਤਾਂ ਥੱਲੇ ਹੀ ਬੈਠੇ ਹਨ । ਚੇਅਰਮੈਨ ਸਾਹਿਬ,

ਮੇਰੇ ਹਲਕੇ ਵਿਚ ਇਕ ਗੁਜਰਾਂ ਦਾ ਪਿੰਡ ਹੈ, ਉਥੇ ਦੇ ਸਕੂਲ ਦਾ ਹਾਲ ਦੇਖਕੇ ਬੱਚਿਆਂ ਤੇ ਤਰਸ ਆਉਂਦਾ ਹੈ। ਪਿਛਲੀ ਕੰਧ ਨਹੀਂ ਹੈ, ਛੱਤ ਵੀ ਅੱਧੀ ਨਹੀਂ ਹੈ। ਅਗਰ ਇਹ ਮਾਮੂਲੀ ਸਹੂਲਤਾਂ ਵੀ ਸਰਕਾਰ ਨਹੀਂ ਦੇ ਸਕਦੀ ਤਾਂ ਬੜੇ ਅਫਸੋਸ ਦੀ ਗੱਲ ਹੈ। ਮੈਂ ਤਾਂ ਅਰਜ਼ ਕਰਾਂਗਾ ਕਿ ਜਦ ਤਕ ਪਿੰਡਾਂ ਦੇ ਬਚਿਆਂ ਦੀਆਂ ਤਾਲੀਮੀ ਜ਼ਰੂਰਤਾਂ ਪੂਰੀਆਂ ਨਹੀਂ ਹੋ ਜਾਂਦੀਆਂ, ਸ਼ਹਿਰਾਂ ਵਿਚ ਕੋਈ ਨਵਾਂ ਸਕੂਲ ਨਾ ਖੋਲ੍ਹਿਆ ਜਾਵੇ। ਇਸ ਤਰ੍ਹਾਂ ਕੀਤੇ ਬਗੈਰ ਈਕੁਅਲ ਅਪਰਚੂਨਿਟੀ ਕਿਵੇਂ ਹੋ ਸਕਦੀ ਹੈ ? ਇਕ ਆਦਮੀ ਦੇ ਹਥ ਬੰਨ੍ਹ ਦਿਉ ਅਤੇ ਦੂਜੇ ਦੇ ਹਥ ਵਿਚ ਪਿਸਤੌਲ ਪਕੜਾ ਦਿਉ ਤਾਂ ਇਹ ਈਕੁਅਲ ਅਪਰਚੂਨਿਟੀ ਤਾਂ ਨਹੀਂ ਹੋਵੇਗੀ। ਸ਼ਹਿਰਾਂ ਵਿਚ 75% ਅਪਰਚੂਨਿਟੀਜ਼ ਹਨ ਅਤੇ ਪਿੰਡਾਂ ਵਿਚ 25% ਅਪਰਚੂਨਿਟੀਜ਼ ਹਨ। ਵੈਸੇ ਚੇਅਰਮੈਨ ਸਾਹਿਬ, ਮੈਂ ਟੈਕਸੇਸ਼ਨ ਦੇ ਖਿਲਾਫ ਹਾਂ ਕਿਉਂਕਿ ਮੈਂ ਸਮਝਦਾ ਹਾਂ ਕਿ ਇਹ ਸੈਚੂਰੇਸ਼ਨ ਪੁਆਇੰਟ ਤੇ ਪਹੁੰਚ ਚੁਕੀ ਹੈ। ਇਸ ਤਰ੍ਹਾਂ ਕਰਨ ਨਾਲ ਕੈਪੀਟਲ ਫਾਰਮੇਸ਼ਨ ਨਹੀਂ ਹੋਵੇਗੀ, ਤਰੱਕੀ ਨਹੀਂ ਹੋਵੇਗੀ। ਪੰਡਿਤ ਨਹਿਰੂ ਜੀ ਨੇ ਮੁਲਕ ਨੂੰ ਨਾਹਰਾ ਦਿਤਾ ਸੀ ਕਿ ਸਾਨੂੰ ਆਪਣੀਆਂ ਪੇਟੀਆਂ ਤੰਗ ਕਰ ਲੈਣੀਆਂ ਚਾਹੀਦੀਆਂ ਹਨ। ਪਰ ਇਸ ਤਰ੍ਹਾਂ ਕਰਦੇ ਲੋਕਾਂ ਨੂੰ 20 ਸਾਲ ਹੋ ਗਏ ਹਨ, ਹੋਰ ਲੋਕ ਨਹੀਂ ਕਰ ਸਕਦੇ। ਇਸ ਕਰਕੇ ਮੈਂ ਟੈਕਸ ਲਾਉਣ ਦੇ ਹੱਕ ਵਿਚ ਨਹੀਂ। ਪਰ ਪਿੰਡਾਂ ਦੀ ਤਾਲੀਮ ਲਈ, ਤਰੱਕੀ ਲਈ ਇਕ ਐਜੂਕੇਸ਼ਨ ਸੈੱਸ ਲਗਾ ਕੇ ਸਾਰੇ ਮੁਲਕ ਤੋਂ ਪੈਸਾ ਇਕੱਠਾ ਕਰਨਾ ਚਾਹੀਦਾ ਹੈ। ਇਹ ਸੈੱਸ ਲਗੇ ਉਨ੍ਹਾਂ ਲੋਕਾਂ ਤੇ ਜੋ ਦੇ ਸਕਦੇ ਹੋਣ ਅਤੇ ਖਰਚ ਪਿੰਡਾਂ ਤੇ ਹੋਵੇ। ਇਸ ਤਰ੍ਹਾਂ ਵਧ ਖਰਚ ਮੀਟ ਹੋ ਸਕੇਗਾ।

ਵੈਸੇ ਤਾਂ ਸਾਰੇ ਦੇਸ਼ ਵਿਚ ਹੀ, ਪਰ ਖਾਸ ਕਰਕੇ ਪੰਜਾਬ ਵਿਚ ਜੋ ਤਾਲੀਮ ਹੈ ਇਹ ਵਿਦਾਉਟ ਪਰਪਜ਼ ਹੈ। ਯੂਨੀਵਰਸਿਟੀਆਂ ਖੁਲ੍ਹ ਰਹੀਆਂ ਹਨ ਅਤੇ ਸਟੀਰੀਓ ਟਾਈਪਿਡ ਗਰੈਜੂਏਟਸ ਬਣ ਰਹੇ ਹਨ। ਜਾਂ ਤਾਂ ਅਸੀਂ ਇਨ੍ਹਾਂ ਲਈ ਇੰਪਲਾਇਮੈਂਟ ਪੋਟੈਂਸ਼ਲ ਪੈਦਾ ਕਰੀਏ ਜਾਂ ਫਿਰ ਤਾਲੀਮ ਨੂੰ ਜ਼ਰੂਰਤ ਮੁਤਾਬਕ ਡਾਈਵਰਟ ਕਰੀਏ ਅਗਰ ਇਹ ਨਹੀਂ ਕਰ ਸਕੇ ਤਾਂ ਫਿਰ ਇਹ ਗੱਲ ਨੋਟ ਕਰੋ ਕਿ ਜਿਸ ਤਰ੍ਹਾਂ ਪਾਕਿਸਤਾਨ ਵਿਚ ਸਟੂਡੈਂਟ ਅਨਰੈਸਟ ਨੇ ਗੜਬੜ ਮਚਾਈ ਹੈ ਇਥੇ ਵੀ ਇਹੀ ਲੋਕ ਗ੍ਰੇਟੈਸਟ ਪ੍ਰੋਟੈਂਸ਼ਲ ਡੇਂਜ਼ਰ ਹਨ। ਐਜੂਕੇਟਿਡ ਅਨਇੰਪਲਾਇਮੈਂਟ ਦਾ ਇਲਾਜ ਸਾਨੂੰ ਫੌਰਨ ਸੋਚਣਾ ਚਾਹੀਦਾ ਹੈ। ਅਸੀਂ ਸਕੂਲ ਖੋਲ੍ਹ ਰਹੇ ਹਾਂ ਪਰ ਨੌਕਰੀਆਂ ਨਹੀਂ ਦਿੰਦੇ। ਇਸ ਪਾਸੇ ਸਾਡਾ ਧਿਆਨ ਜਾਣਾ ਚਾਹੀਦਾ ਹੈ। ਜਿਸ ਨੌਜਵਾਨ ਨੂੰ ਇੰਜਨੀਅਰਿੰਗ ਕਾਲਜ ਵਿਚ ਦਾਖਲਾ ਮਿਲ ਜਾਂਦਾ ਹੈ ਉਹ ਸਮਝਦਾ ਹੈ ਕਿ ਉਸ ਦੀ ਡਰਬੀ ਦੀ ਲਾਟਰੀ ਨਿਕਲ ਆਈ ਹੈ ਪਰ 5 ਸਾਲ ਤਕ 400-500 ਰੁਪਿਆ ਮਹਾਵਾਰ ਖਰਚ ਕੇ ਜਦੋਂ ਉਹ ਪੜ੍ਹਾਈ ਕਰਕੇ ਕਾਲਜ ਤੋਂ ਨਿਕਲਦਾ ਹੈ ਤਾਂ ਫਿਰ ਝੰਡਾ ਫੜ ਕੇ ਸੈਕਰੇਟਰੀਏਟ ਆ ਜਾਂਦਾ ਹੈ ਕਿਉਂਕਿ ਉਸ ਨੂੰ ਨੌਕਰੀ ਨਹੀਂ ਮਿਲਦੀ। ਇਸ ਦਾ ਖਿਆਲ ਕਰਨਾ ਚਾਹੀਦਾ ਹੈ।

**5—00P.M.]**

ਦੂਜੀ ਅਰਜ਼ ਇਹ ਹੈ ਕਿ ਅਜ ਸਟੂਡੈਂਟ ਅਨਰੈਸਟ ਹੈ। ਇਹ ਜਿਹੜੀ ਵਿਦਿਆਰਥੀਆਂ ਵਿਚ ਬੇਚੈਨੀ ਹੈ ਇਸ ਲਈ ਅਸੀਂ ਵਿਦਿਆਰਥੀਆਂ ਨੂੰ ਬਲੇਮ ਨਹੀਂ ਕਰਦੇ। ਵਿਦਿਆਰਥੀਆਂ ਦਾ ਬਹੁਤ ਸਾਰਾ ਹਿੱਸਾ ਇਸ ਤੋਂ ਬਰੀਉਲ ਜ਼ਿੰਮਾ ਹੈ। They want something to happen and happen very soon in a precise form.

ਜੇਕਰ ਇਹ ਆਪ ਉਲਟ ਕਦਮ ਚੁੱਕਣਗੇ ਤਾਂ ਸਟੂਡੈਂਟਸ ਅਨਰੈਸਟ ਲਿਆਉਣ ਤੇ ਮਜਬੂਰ ਹੋ ਜਾਣਗੇ, ਇਸ ਲਈ ਇਸ ਦੀ ਜ਼ਿੰਮੇਵਾਰੀ ਸਰਕਾਰ ਤੇ ਹੈ ਅਤੇ ਸਾਡੇ ਸਾਰਿਆਂ ਤੇ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

[ਸਰਦਾਰ ਬਸੰਤ ਸਿੰਘ]

ਜਿਥੇ ਤਕ ਸਾਡੀ ਹੈਰੀਟੇਜ ਐਂਡ ਕਲਚਰ ਦਾ ਸੰਬੰਧ ਹੈ, ਪ੍ਰਾਚੀਨ ਸਭਿਅਤਾ ਦਾ ਸਬੰਧ ਹੈ ਇਹ ਨਿਗਲੈਕਟ ਕੀਤੀ ਜਾ ਰਹੀ ਹੈ । ਸਾਡੀ ਤਾਲੀਮ ਵਿਚ ਵਿਦਿਅਕ ਤਾਲੀਮ ਨੂੰ ਕੋਈ ਪਲੇਸ ਨਹੀਂ ਦਿਤੀ ਜਾ ਰਹੀ, ਗੁਰੂ ਗ੍ਰੰਥ ਸਾਹਿਬ ਵਿਚ, ਕੁਰਾਨ ਸ਼ਰੀਫ ਵਿਚ, ਅੰਜੀਲ ਅਤੇ ਗੀਤਾ ਵਿਚ ਧਾਰਮਕ ਵਿਦਿਆ ਹੈ ਜਿਹੜੀ ਨੈਤਕਤਾ ਲਈ ਬਹੁਤ ਜ਼ਰੂਰੀ ਹੈ । ਜਿਤਨਾ ਅਜ ਇਨਡਿਸਿਪਲਿਨ ਹੈ ਇਸ ਨਾਲ ਇਕ ਐਕਿਊਟ ਸਿਚੂਏਸ਼ਨ ਪੈਦਾ ਹੋ ਗਈ ਹੈ । ਇਸ ਨੂੰ ਦੂਰ ਕਰਨ ਲਈ ਧਾਰਮਕ ਵਿਦਿਆ ਦੀ ਬਹੁਤ ਲੋੜ ਹੈ । ਧਰਮ ਦਾ ਸੀਮਿੰਟ ਲਗਾ ਕੇ ਵਿਦਿਆਰਥੀਆਂ ਨੂੰ ਫਾਰਟੀਫਾਈ ਕੀਤਾ ਜਾ ਸਕਦਾ ਹੈ, ਅਗੇਂਸਟ ਇਨਡਿਸਿਪਲਿਨ ਮੈਂ ਇਸ ਝਗੜੇ ਵਿਚ ਨਹੀਂ ਪੈਂਦਾ ਕਿ ਇਹ ਰਾਈਟਿੱਸਟ ਲਾਈਨਜ਼ ਤੇ ਹੋਵੇ ਜਾਂ ਲਿਫਟੈਸੱਟ ਲਾਈਨਜ਼ ਤੇ ਹੋਵੇ ਪਰ ਹੋਣੀ ਜ਼ਰੂਰ ਚਾਹੀਦੀ ਹੈ । ਇਸ ਦਾ ਨਾਂ ਕੋਈ ਦੇ ਲਉ । ਮਾਰਲ ਐਜੂਕੇਸ਼ਨ, ਮਾਰਲ ਰੀਆਰਮਾਮੈਂਟ, ਮਾਰਲ ਰੈਨੀਸਾਂਸ ਕਹਿ ਲਓ, ਪਰ ਇਹ ਜ਼ਰੂਰੀ ਹੈ ਨਹੀਂ ਤਾਂ ਇਹ ਸੁਕੇ ਪੱਤੇ ਹਵਾ ਵਿਚ ਉਡ ਜਾਣਗੇ । Like day leaves it will be carried away.

ਤੀਜੀ ਅਰਜ਼ ਮੈਂ, ਜਿਹੜਾ ਇਨਡਿਸਿਪਲਿਨ ਵਧ ਰਿਹਾ ਹੈ, ਉਸ ਦੇ ਬਾਰੇ ਵਿਚ ਇਹ ਕਰਨਾ ਚਾਹੁੰਦਾ ਹਾਂ ਕਿ ਸਾਨੂੰ ਇਸ ਵੇਰ ਇਹ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਕਿੰਨੀਆਂ ਵੀ ਪੁਲਿਟੀਕਲ ਜਮਾਤਾਂ ਨੇ ਉਹ ਕਿਤੇ ਵੀ ਸਟੂਡੈਂਟਸ ਯੂਨੀਅਨ ਵਿਚ ਕਿਸੇ ਪਰਕਾਰ ਦਾ ਦਖਲ ਨਹੀਂ ਦੇਣਗੀਆਂ ਤੇ ਨਾ ਹੀ ਆਪਣੇ ਆਪ ਨੂੰ ਕਿਸੇ ਤਰੀਕੇ ਨਾਲ ਉਨ੍ਹਾਂ ਨਾਲ ਐਸੋਸੀਏਟ ਕਰਨਗੀਆਂ ।

**Students Unions should be manned by themselves and they should not be exploited by the political parties for political ends and for political purpose.**

ਤਾਂਕਿ ਉਹ ਆਪ ਹੀ ਆਪਣੀਆਂ ਯੂਨੀਅਨਾਂ ਬਣਾਉਣ । ਉਨ੍ਹਾਂ ਦੀਆਂ ਮੰਗਾਂ ਹੋ ਸਕਦੀਆਂ ਹਨ ਕਿ ਬੱਸਾਂ ਵਿਚ ਫਰੀ ਲਿਫਟ ਦਿਤੀ ਜਾਵੇ । ਹੋਸਟਲਾਂ ਵਿਚ ਖਾਣਾ ਚੰਗਾ ਮਿਲੇ, ਪ੍ਰੋਫੈਸਰ ਚੰਗੇ ਲਗਾਏ ਜਾਣ, ਇਹ ਠੀਕ ਮੰਗਾਂ ਹਨ । ਇਨ੍ਹਾਂ ਵਲ ਮੈਨੇਜਮੈਂਟ ਧਿਆਨ ਦੇ ਕੇ ਹਾਲਾਤ ਠੀਕ ਕਰ ਸਕਦੀ ਹੈ । ਨਹੀਂ ਤਾਂ ਜੇਕਰ ਪੁਲਿਟੀਕਲ ਜਮਾਤਾਂ ਨੇ ਇਸ ਤਰ੍ਹਾਂ ਦਖਲ ਦਿਤਾ ਤਾਂ ਜਿਵੇਂ ਲੁਧਿਆਣੇ ਵਿਚ ਨਕਸਲਬਾੜੀ ਵਰ-ਕਰਾਂ ਦੀਆਂ ਪਾਕਿਟਸ ਕਾਲਜਾਂ ਵਿਚ ਪਾਈਆਂ ਗਈਆਂ ਹਨ ਇਹ ਹਾਲਤ ਸਾਰੇ ਹੋ ਜਾਵੇਗੀ । ਇਸ ਪਾਸੇ ਗੌਰਮੈਂਟ ਧਿਆਨ ਦੇਵੇ ਅਤੇ ਬਾਹੀ ਮਿਉਚਲ ਐਗਰੀਮੈਂਟ ਮੰਗਾਂ ਪੂਰੀਆਂ ਹੋ ਸਕਦੀਆਂ ਹਨ ਤੇ ਜੇਕਰ ਕਿਤੇ ਮੈਨੇਜਮੈਂਟ ਵਿਦਿਆਰਥੀਆਂ ਦੀਆਂ ਜਾਇਜ਼ ਮੰਗਾਂ ਵਲ ਧਿਆਨ ਨਾ ਦੇਣ ਤਾਂ ਦਿਸ ਇਜ਼ ਵਿਅਰ ਦੀ ਗਵਰਨਮੈਂਟ ਕੰਮਜ਼ ਇਨ । ਇਸ ਲਈ ਇਸ ਪਾਸੇ ਗੌਰਮੈਂਟ ਦੀ ਵਿਜੀਲੈਂਟ ਆਈ ਰਖਣ ਦੀ ਲੋੜ ਹੈ ਤਾਂ ਕਿ ਅਨਰੂਲੀ ਐਲੀਮੈਂਟ ਅਤੇ ਪੁਲਿਟੀਕਲ ਇੰਟਰਫੀਅਰੈਂਸ ਵੀਡ ਆਊਟ ਕੀਤਾ ਜਾ ਸਕੇ ਤਾਂ ਹੀ ਐਜੂਕੇਸ਼ਨਲ ਇੰਸਟੀਚਿਊਟ ਵਿੱਚ ਇਨਡਿਸਿਪਲਿਨ ਦੂਰ ਕੀਤਾ ਜਾ ਸਕਦਾ ਹੈ ।

ਇਕ ਗੱਲ ਮੈਂ Sports ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ । ਮੇਰੀ ਅਰਜ਼ ਇਹ ਹੈ ਕਿ ਇਸ ਪਾਸੇ ਮਨਿਸਟਰ ਸਾਹਿਬ ਧਿਆਨ ਦੇਣ । ਜਿਹੜੀ ਨੈਸ਼ਨਲ ਇੰਸਟੀਚਿਊਟ ਆਫ ਸਪੋਰਟਸ ਹੈ ਉਹ ਪਟਿਆਲੇ ਵਿਚ ਹੈ, ਸਾਰੀ ਨੇਸ਼ਨ ਦੇ ਖਿਲਾੜੀ ਉਥੇ ਟ੍ਰੇਨਿੰਗ ਲੈਂਦੇ ਹਨ । ਐਥਲੀਟਸ ਹਿੱਸਾ ਲੈਂਦੇ ਹਨ । ਸਾਰੇ ਸੰਸਾਰ ਦੇ ਐਕਸਪਰਟਸ ਇਨ ਸਪੋਰਟਸ ਮੰਗਵਾਏ ਜਾਂਦੇ ਹਨ, ਸਿਖਲਾਈ ਦੇਣ ਲਈ । ਮੇਰਾ ਵੀ ਇਸ ਇਨਸਟੀਚਿਊਟ ਨਾਲ ਸਬੰਧ ਹੈ । ਇਸ ਸੰਸਥਾ ਦਾ ਸੈੱਟ ਅਪ ਬੜਾ ਚੰਗਾ ਹੈ ਅਤੇ ਸਾਰੇ ਦੇਸ਼ ਦੇ ਕਿਸੇ ਵੀ ਕੋਨੇ ਵਿਚ ਇਸ ਤਰ੍ਹਾਂ ਦਾ ਪੈਲਸ ਅਤੇ ਇਸ ਤਰ੍ਹਾਂ ਦੀਆਂ ਸਹੂਲਤਾਂ ਕਿਤੇ ਨਹੀਂ ਪ੍ਰਵਾਈਡ ਕੀਤੀਆਂ ਗਈਆਂ ਤ ਨਾ ਹੀ ਕੀਤੀਆਂ ਜਾ ਸਕਦੀਆਂ ਹਨ । ਪਰ ਹੁਣ ਇਸ ਸੰਸਥਾ ਨੂੰ ਇਥੋਂ

shift ਕੀਤਾ ਜਾ ਰਿਹਾ ਹੈ। ਇਹ ਇਕ ਪੁਲਿਟੀਕਲ ਮੂਵ ਹੈ। ਪਿਛਲੀ ਵੇਰ ਵੀ ਇਸ ਤਰ੍ਹਾਂ ਦੀ ਮੂਵ ਚਲੀ ਸੀ ਤੇ ਮੈਂ ਆਪ ਉਸ ਵਕਤ ਦੇ ਚੀਫ਼ ਮਨਿਸਟਰ, ਸਰਦਾਰ ਲਛਮਣ ਸਿੰਘ ਗਿਲ ਨੂੰ ਲਿਖਿਆ ਸੀ ਐਂਡ ਹੀ ਵਾਜ਼ ਕਾਂਈਂਡ ਐਨਫ ਟੂ ਮੂਵ ਇਨ ਦੀ ਮੈਟਰ ਅਤੇ ਉਨ੍ਹਾਂ ਦੇ ਜ਼ੋਰ ਦੇਣ ਨਾਲ ਸੈਂਟਰ ਦੀ ਉਹ ਮੂਵ ਬੰਦ ਹੋ ਗਈ ਸੀ। ਹੁਣ ਫਿਰ ਇਹ ਮੂਵ ਕ੍ਰਾਪ ਅਪ ਹੋਈ ਹੈ ਅਤੇ ਇਹ ਫੈਸਲਾ ਕੀਤਾ ਜਾ ਰਿਹਾ ਹੈ ਕਿ ਅੱਧੀ ਇੰਸਟੀਚਿਊਟ ਨੂੰ ਗਵਾਲੀਅਰ ਸ਼ਿਫਟ ਕੀਤਾ ਜਾਵੇ ਅਤੇ ਅੱਧੀ ਨੂੰ ਦਿਲੀ ਰਖਿਆ ਜਾਵੇ। ਮੈਂ ਪਹਿਲੀ ਵੇਰ ਵੀ ਇਹ ਕਿਹਾ ਸੀ ਕਿ ਤੁਸੀਂ ਪੁਲਿਟੀਕਲ ਮੋਟਿਵ ਨਾਲ ਇਸ ਨੂੰ ਸ਼ਿਫਟ ਨਾ ਕਰੋ। ਇਸ ਵਿਚ 268 ਏਕੜ ਜ਼ਮੀਨ ਅਤੇ 600 ਕਮਰੇ ਹਨ ਅਤੇ ਕਰੋੜਾਂ ਰੁਪਏ ਇਸ ਦੇ ਸੈੱਟ ਅਪ ਕਰਨ ਤੇ ਖਰਚ ਕੀਤੇ ਜਾ ਚੁਕੇ ਹਨ। ਹੁਣ ਇਸ ਸਟੇਜ ਤੇ ਇਸ ਨੂੰ ਸ਼ਿਫਟ ਕਰਨਾ ਠੀਕ ਨਹੀਂ। ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕਿ ਅੱਧੀ ਇਨਸੀਚਿਊਟ ਨੂੰ ਦਿੱਲੀ ਸ਼ਿਫਟ ਕਰਨਾ ਚਾਹੁੰਦੇ ਹਨ ਜਿਥੇ ਕਿ 500 ਰੁਪਏ ਗਜ਼ ਵੀ ਜਗਾਹ ਨਹੀਂ ਮਿਲਦੀ। ਇੰਨੀ ਵੱਡੀ ਥਾਂ ਕਿਥੇ ਹੈ: It is definitely a political move However, this must be throttled right now. ਇਸ ਤਰ੍ਹਾਂ ਦੀ ਮੂਵ ਨੂੰ ਹੁਣੇ ਹੀ ਬੰਦ ਕਰ ਦੇਣਾ ਚਾਹੀਦਾ ਹੈ ਤਾਂ ਕਿ ਰਾਜ ਨੂੰ ਇਸ ਸੰਸਥਾ ਦੇ ਸ਼ਿਫਟ ਕਰਨ ਨਾਲ ਨੁਕਸਾਨ ਨਾ ਹੋਵੇ।

ਜਿਥੇ ਤਕ ਭਾਸ਼ਾ ਦਾ ਮਸਲਾ ਹੈ, ਹਿੰਦੀ ਤੇ ਪੰਜਾਬੀ ਦਾ ਮਸਲਾ ਹੈ, ਇਸ ਨੂੰ ਜਿਸ ਢੰਗ ਨਾਲ ਡੀਲ ਕੀਤਾ ਜਾ ਰਿਹਾ ਹੈ ਇਸ ਨਾਲ ਪੁਲਿਟੀਕਲ ਵੈਜ ਕਰੀਏਟ ਨਹੀਂ ਕਰਨੀ ਚਾਹੀਦੀ। ਇਸ ਲਈ ਮੈਂ ਕਹਾਂਗਾ ਕਿ ਇਹ ਸਟੇਟ ਲਈ beneficial ਹੋਵੇਗਾ। It will be beneficial, conductive to the general atmosphere of the State.

ਜੇਕਰ ਕੋਈ ਚੀਜ਼ ਬਣਾਈ ਹੈ ਤਾਂ ਭਾਸ਼ਾ ਇਸ਼ੂ ਨੂੰ ਥਰੈਸ਼ ਆਊਟ ਕਰਨਾ ਚਾਹੀਦਾ ਹੈ ਅਤੇ ਪਿੰਚਿੰਗ ਕੁਐਸਚਨਜ਼ ਨਹੀਂ ਹੋਣੇ ਚਾਹੀਦੇ। ਨਹੀਂ ਤਾਂ ਇਸ ਗੱਲ ਦਾ ਖਮਿਆਜ਼ਾ ਭੁਗਤਣਾ ਪਏਗਾ ਅਗੇ ਜਾ ਕੇ। ਇਸ ਲਈ, ਇਸ ਤਰ੍ਹਾਂ ਪੰਜਾਬੀ, ਹਿੰਦੀ ਦੀ ਗੱਲ ਲੈ ਕੇ ਪਬਲਿਕ ਨੂੰ ਕਿਉਂ ਸ਼ਹਿ ਦਿੱਤੀ ਜਾ ਰਹੀ ਹੈ, ਕਿਉਂ ਪਬਲਿਕ ਨੂੰ ਟਿਕਣ ਨਹੀਂ ਦਿੰਦੇ ਅਤੇ ਗਲਤ ਰਾਹ ਤੇ ਪੁੱਸ਼ ਕਰਦੇ ਹੋ। ਇਹ ਹਾਲਾਤ ਆਪਣੇ ਆਪ ਸਮੇਂ ਅਨੁਸਾਰ ਠੀਕ ਹੋ ਜਾਣਗੇ। Time is the greatest healer of things.

ਕਿਉਂਕਿ ਇਸ ਤਰ੍ਹਾਂ ਦੀ ਪਾਲਸੀ ਰਖਣ ਨਾਲ ਗੌਰਮਿੰਟ ਨੂੰ ਕੋਈ ਫ਼ਾਇਦਾ ਨਹੀਂ ਹੋ ਸਕਦਾ ਸਗੋਂ ਪੁਲਿਟੀਕਲ ਸਿਚੂਏਸ਼ਨ ਦੇ ਮੁਤਾਬਕ ਨੁਕਸਾਨ ਹੋ ਸਕਦਾ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਪਜਾਬੀ ਤੇ ਹਿੰਦੀ ਦਾ ਝਗੜਾ ਖਤਮ ਕਰਨਾ ਚਾਹੀਦਾ ਹੈ। ਭਾਸ਼ਾ ਨੂੰ ਫਲਰਿਸ਼ ਕਰਨ ਦੇਣਾ ਚਾਹੀਦਾ ਹੈ। ਸਿੰਘ ਸਭਾਵਾਂ, ਪ੍ਰਚਾਰਕਾਂ ਅਤੇ ਨੁਮਾਇੰਦਿਆਂ ਨੇ ਭਾਸ਼ਾਵਾਂ ਦੀ ਤਰੱਕੀ ਵਿਚ ਨੁਮਾਇਆਂ ਹਿੱਸਾ ਪਾਇਆ ਹੈ ਅਤੇ ਪਿਛਲਾ ਇਤਿਹਾਸ ਦੱਸਦਾ ਹੈ ਕਿ ਇਸ ਵਿਚ ਜੀਨਸ ਪੈਦਾ ਹੋਵੇ, ਇਸ ਲਈ ਪੰਜਾਬੀ ਨੂੰ ਕੋਈ ਖਤਰਾ ਨਹੀਂ।

ਪੰਜਾਬੀ ਕਮਿਊਨਿਟੀ ਨੂੰ ਵੇਖੋ ਨੈਸ਼ਨਲ ਤਾਂ ਹੈ ਹੀ, ਇੰਟਰਨੈਸ਼ਨਲ ਬਣ ਗਈ ਹੈ। ਕੋਈ ਮੁਲਕ ਐਸਾ ਨਹੀਂ ਜਿਥੇ ਇਹ ਨਜ਼ਰ ਨਾ ਆਉਣ। ਮੰਦਰਾਸ਼, ਬੰਗਾਲ, ਕਲਕੱਤਾ, ਬੰਬਈ ਹਰ ਥਾਂ ਪੰਜਾਬੀ ਨਜ਼ਰ ਆਉਂਦਾ ਹੈ ਅਤੇ ਇਹ ਸੋਚਣ ਵਾਲੀ ਗੱਲ ਹੈ ਕਿ ਇਹ ਜੇਕਰ ਆਪ ਦੀ ਭਾਸ਼ਾ

ਨੂੰ ਸੀਮਤ ਕਰ ਲਵੇ ਤਾਂ ਕਿਸ ਤਰ੍ਹਾਂ ਉਨ੍ਹਾਂ ਨਾਲ ਡੀਲ ਕਰੇਗਾ। ਲੰਡਨ ਵਿਚ 1,30,000 ਪੰਜਾਬੀ ਹਨ ਅਤੇ ਟਰਬਨ ਦੇ ਮਾਮਲੇ ਵਿਚ ਤੁਸੀਂ ਵੇਖਿਆ ਹੈ ਕਿ ਕਿਸ ਤਰ੍ਹਾਂ ਦੀ ਸਿਚੂਏਸ਼ਨ ਪੈਦਾ ਹੋ ਗਈ ਸੀ। ਇਸੇ ਤਰ੍ਹਾਂ ਕੈਨੇਡਾ, ਕੈਲੀਫੋਰਨੀਆਂ, ਅਫਰੀਕਾ, ਮਲਾਇਆ ਕੋਈ ਵੀ ਸੰਸਾਰ ਦਾ ਕੋਨਾ ਲੈ ਲਉ ਪੰਜਾਬੀ ਵਸ ਰਿਹਾ ਹੈ ਅਤੇ ਕਾਰਵਿਹਾਰ ਤੇ ਬਾਕੀ ਗੱਲ ਬਾਤ ਸਭ ਅੰਗਰੇਜ਼ੀ ਵਿਚ ਕਰਦਾ ਹੈ। ਇਥੇ ਟੈਕਨੀਕਲ ਟਰਮਜ਼ ਬਣ ਰਹੀਆਂ ਹਨ। ਟ੍ਰਾਂਸਲੇਸ਼ਨਜ਼ ਹੋ ਰਹੇ ਹਨ, ਇਹ ਬੇਸ਼ਕ ਹੋਣ ਮੈਂ ਇਤਰਾਜ਼ ਨਹੀਂ ਕਰਦਾ ਪਰ ਦੇਸ਼ ਨੂੰ ਜੇਕਰ ਜ਼ਿੰਦਾ ਰਖਣਾ ਚਾਹੁੰਦੇ ਹੋ, ਪੰਜਾਬ ਨੂੰ ਜੇਕਰ ਉਚਾ ਲਿਜਾਣਾ ਚਾਹੁੰਦੇ ਹੋ ਤਾਂ ਅੰਗਰੇਜ਼ੀ ਦੀ ਤਾਲੀਮ ਨੂੰ ਥਰਾਟਲ ਨਾ ਕਰੋ। ਫਰੀ-ਸੰਸਾਰ ਵਿਚ ਵਿਚਰਨ ਲਈ ਅੰਗਰੇਜ਼ੀ ਜ਼ਰੂਰੀ ਹੈ। ਅੰਗਰੇਜ਼ੀ ਦਾ ਨਾਲਜ ਜ਼ਰੂਰੀ ਹੈ। ਤੁਸੀਂ ਇਕ ਪਾਸੇ ਤਾਂ ਕਹਿੰਦੇ ਹੋ ਕਿ ਨੈਸ਼ਨਲ ਇੰਟੈਗਰੇਸ਼ਨ ਕੀਤੀ ਜਾਣੀ ਚਾਹੀਦੀ ਹੈ ਪਰ ਨੈਸ਼ਨਲ ਇੰਟੈਗਰੇਸ਼ਨ ਕਿਸ ਤਰ੍ਹਾਂ ਹੋ ਸਕਦੀ ਹੈ ਅੰਗਰੇਜ਼ੀ ਤੋਂ ਬਿਨਾਂ 5 ਕਰੋੜ ਸਾਊਥ ਵਾਲੇ ਹਿੰਦੀ ਨੂੰ ਨਹੀਂ ਮੰਨਦੇ। ਮਦਰਾਸੀ, ਕੇਰਲ ਵਾਲੇ, ਵੈਸਟ ਬੰਗਾਲ ਵਾਸਤੇ ਨਹੀਂ ਜਾਣਦੇ ਹਿੰਦੀ ਨੂੰ, ਫਿਰ ਜੇਕਰ ਤੁਸੀਂ ਵੀ ਆਪਣੇ ਆਪ ਨੂੰ ਪੰਜਾਬੀ ਤਕ ਸੀਮਤ ਕਰ ਲਿਆ ਤਾਂ Who will talk and in what language to a Madrasi। ਇਹ ਠੀਕ ਹੈ ਕਿ ਪੰਜਾਬੀ ਦੀ ਤਰੱਕੀ ਲਈ ਵੱਧ ਤੋਂ ਵੱਧ ਐਂਫੇਸਿਜ਼ ਲੇਅ ਕਰੋ ਪਰ ਅੰਗਰੇਜ਼ੀ ਨੂੰ ਜ਼ਰੂਰ ਰਖੋ। English is the richest language in the world today. ਨੈਸ਼ਨਲ ਇੰਟੈਗਰੇਸ਼ਨ ਅੰਗਰੇਜ਼ੀ ਨਾਲ ਹੀ ਹੋ ਸਕਦੀ ਹੈ। ਅੰਗਰੇਜ਼ੀ ਵੀ ਨਾਲ ਨਾਲ ਚਲਣੀ ਚਾਹੀਦੀ ਹੈ। ਇਸ ਲਈ ਮੈਂ ਕਹਾਂਗਾ ਕਿ ਸਟੇਟੱਸ ਕੋ ਰਹਿਣ ਦਿਉ। ਜੋ ਜਜ਼ਬਾਤ ਅਜ ਕਲ ਲੋਕਾਂ ਦੇ ਇਸ ਇਸ਼ੂ ਤੇ ਹਨ, ਉਹ ਉਭਰੇ ਹੋਏ ਹਨ ਅਤੇ ਵਕਤ ਨਾਲ ਹੀਲ ਹੋ ਜਾਣਗੇ। ਹੀਲ ਹੁੰਦਿਆਂ ਟਾਈਮ ਲਗਦਾ ਹੈ ਪਰ ਸਮਾਂ ਸਭ ਤੋਂ ਵੱਡਾ ਹੀਲਰ ਹੈ ਇਸ ਲਈ ਅੰਗਰੇਜ਼ੀ ਨੂੰ ਨਹੀਂ ਹਟਾਉਣਾ ਚਾਹੀਦਾ ਅਤੇ ਇਗਨੋਰ ਨਹੀਂ ਕਰਨਾ ਚਾਹੀਦਾ।

ਆਖਰ ਵਿਚ ਮੈਂ ਅਰਜ਼ ਕਰਦਾ ਹਾਂ ਕਿ ਮੈਡੀਕਲ ਦੇ ਮੁਤਾਲਿਕ ਇੰਬੈਲੈਂਸ ਹੈ ਅਤੇ ਕਾਫੀ ਦੇਰ ਤੋਂ ਚਲਿਆ ਆ ਰਿਹਾ ਹੈ। ਛੋਟੇ ਡਾਕਟਰ ਅਤੇ ਮੈਡੀਕਲ ਸਟਾਫ, ਨਰਸਾਂ ਅਤੇ ਸਬਾਰਡੀਨੇਟ ਸਟਾਫ ਜਿੰਨਾਂ ਵੀ ਹਸਪਤਾਲਾਂ ਵਿਚ ਕੰਮ ਕਰਦਾ ਹੈ ਇਹ ਨਿਗਲੈਕਟਿਡ ਲੌਟ ਹੈ।

ਕੁਝ ਵੱਡੇ ਡਾਕਟਰਾਂ ਨੂੰ ਛੱਡ ਕੇ ਬਾਕੀ ਦੇ ਸਾਰੇ ਸਟਾਫ ਦੀ ਇਹ ਹਾਲਤ ਹੈ। ਕੋਈ ਹਿਊਮਿੰਟੇਰੀਅਨ ਗਰਾਊਂਡ ਤੇ ਇਸ ਦੀ ਹਾਲਤ ਨੂੰ ਨਹੀਂ ਧਿਆਨ ਵਿਚ ਰਖਿਆ ਜਾਂਦਾ। 16-16 ਘੰਟੇ ਕੰਮ ਕਰਦੇ ਹਨ ਨਰਸਾਂ ਨੂੰ 18-18 ਘੰਟੇ ਡਿਊਟੀ ਦੇਣ ਲਈ ਮਜਬੂਰ ਕੀਤਾ ਜਾਂਦਾ ਹੈ। ਸਵੀਪਰ ਵਿਦਾਊਟ ਲੀਵ 16-16 ਘੰਟੇ ਕੀ ਕੰਮ ਕਰ ਸਕਦੇ ਹਨ। ਤੁਸੀਂ ਆਪ ਹੀ ਅੰਦਾਜ਼ਾ ਲਗਾਉ ਇਨ੍ਹਾਂ ਦੀ ਲੌਟ ਦਾ। They are a neglected lot. They are the most hard-working people in Punjab and in the world.

ਇਹ ਵੀ ਸਮਾਜ ਦਾ ਹਿੱਸਾ ਹਨ ਅਤੇ ਉਨ੍ਹਾਂ ਨੂੰ ਹਾਰਡਸ਼ਿਪਸ ਹਨ ਇਹ ਸੈਲਫਲੈੱਸ ਵਰਕਰ ਹਨ। ਇਨ੍ਹਾਂ ਵਲ ਧਿਆਨ ਦੇਣ ਦੀ ਲੋੜ ਹੈ। ਇਹ ਠੀਕ ਹੈ ਦਵਾਈਆ ਹੋਣੀਆਂ ਚਾਹੀਦੀਆਂ ਹਨ। ਬਿਲਡਿੰਗਜ਼ ਹੋਣ ਅਤੇ ਬਾਕੀ ਸਹੂਲਤਾਂ ਹੋਣ ਪਰ ਮਹਿਸੂਸ ਕੀਤਾ ਗਿਆ ਹੈ ਕਿ ਕੁਝ ਡਾਕਟਰਾਂ ਨੂੰ ਛਡਕੇ ਜਿਨ੍ਹਾਂ ਦੀ ਫੇਬੂਲਸ ਇੰਕਮ ਹੈ ਜਾਂ ਕਾਫੀ ਪ੍ਰੈਕਟਿਸ ਹੈ ਬਾਕੀ ਦਾ ਜੋ ਜਨਰਲ ਲੈਵਲ ਆਫ ਦੀ ਸਟਾਫ ਹੈ

ਇਹ ਬੀਲੋ ਸਬਸਿਸਟੈਂਸ ਹੈ, ਇਸ ਲਈ ਮੈਂ ਕਹਾਂਗਾ ਕਿ ਇਸ ਸਟਾਫ ਦੀ ਹਾਲਤ ਨੂੰ ਚੰਗਾ ਕੀਤਾ ਜਾਵੇ ਅਤੇ ਬਿਹਤਰ ਬਣਾਇਆ ਜਾਵੇ ।

ਇਥੇ ਮੈਂ ਇਕ ਗੱਲ ਐਮਫੈਟੀਕਲੀ ਕਹਿਣਾ ਚਾਹੁੰਦਾ ਹਾਂ ਕਿ ਰੂਰਲ ਏਰੀਆਜ਼ ਅਤੇ ਅਰਬਨ ਏਰੀਆਜ਼ ਵਿਚ ਡਾਕਟਰੀ ਸਹੂਲਤਾਂ ਵਿਚ ਇੰਬੈਲੈਂਸ ਹੈ । ਇਸ ਲਈ ਬਜਟ ਨੂੰ ਡਾਇਵਰਟ ਕਰਨਾ ਚਾਹੀਦਾ ਹੈ । ਅਜ ਹਾਲਤ ਇਹ ਹੈ ਕਿ ਡਾਕਟਰ ਉਥੇ ਨਹੀਂ ਜਾਂਦੇ । ਬਿਲਡਿੰਗਾਂ ਨਹੀਂ ਹਨ ਅਤੇ ਹੋਰ ਸਹੂਲਤਾਂ ਨਹੀਂ ਹਨ । ਮੈਂ ਸ਼ਹਿਰੀ ਅਤੇ ਦਿਹਾਤੀ ਦਾ ਸਵਾਲ ਨਹੀਂ ਉਠਾਉਣਾ ਚਾਹੁੰਦਾ ਪਰ ਮੈਂ ਇਸ ਗੱਲ ਤੇ ਜ਼ੋਰ ਦੇਵਾਂਗਾ ਕਿ ਦੋਹਾਂ ਦੀ ਬਰਾਬਰ ਦੀ ਤੱਰਕੀ ਹੋਣੀ ਚਾਹੀਦੀ ਹੈ । ਕਾਮਨ ਮੈਨ ਜਿਹੜਾ ਇਹ ਫਰਕ ਦੇਖਦਾ ਹੈ, ਪਿੰਡ ਵਿਚ ਰਹਿਣ ਵਾਲਾ ਜਿਹੜਾ ਫਰਕ ਦੇਖਦਾ ਹੈ ਕਿ ਉਸ ਨੂੰ ਪੂਰੀਆਂ ਮੈਡੀਕਲ ਫੈਸਿਲਿਟੀਜ਼ ਨਹੀਂ ਮਿਲ ਰਹੀਆਂ, ਇਸ ਫਰਕ ਨੂੰ ਬਰਿਜ ਅਪ ਕਰਨਾ ਚਾਹੀਦਾ ਹੈ ।

ਜਿਥੇ ਤਕ ਇਸ ਮੈਡੀਕਲ ਸਟਾਫ ਦਾ ਸੰਬੰਧ ਹੈ ਜਿਸ ਨੂੰ ਇੰਨਾ ਕੰਮ ਕਰਨਾ ਪੈਂਦਾ ਹੈ ਅਤੇ ਹਾਰਡ ਵਰਕਡ ਹਨ ਇਨ੍ਹਾਂ ਨੂੰ ਘਟੋ ਘਟ ਕੁਝ ਤਾਂ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ ਤਾਂਕਿ ਇਹ ਵੀ ਸੁਖ ਦਾ ਸਾਹ ਲੈ ਸਕਣ । Even on humanitarian ground they should be given some kind of leave to look after their families.

ਜਿਥੇ ਤਕ ਬੈਕਵਰਡ ਏਰੀਆ ਦਾ ਸੰਬੰਧ ਹੈ ਹਰੀਜਨਾਂ ਦੀ ਲਾਟ ਦਾ ਸੰਬੰਧ ਹੈ 5 ਏਕੜ ਅਤੇ 7 ਏਕੜ ਜ਼ਮੀਨ ਦੇ ਮਾਲਕ ਦਾ ਸਬੰਧ ਹੈ, ਜੱਟ ਹਨ ਜਾਂ ਹਰੀਜਨ ਭਰਾ ਹਨ ਇਨ੍ਹਾਂ ਦੀਆਂ ਅਤੇ ਸ਼ਹਿਰਾਂ ਵਿਚ ਵਸਣ ਵਾਲਿਆਂ ਦਾ ਸੰਬੰਧ ਹੈ, ਇਸ ਦੇ ਫਰਕ ਨੂੰ ਬਰਿਜ ਅਪ ਕਰਨਾ ਚਾਹੀਦਾ ਹੈ ਕਿਉਂਕਿ ਇਹ ਪੱਕੇ ਤੌਰ ਤੇ ਪੰਜਾਬ ਦੇ ਵਾਸੀ ਹਨ, ਇਨ੍ਹਾਂ ਦਾ ਇਕ ਦੇਸ਼ ਹੈ, ਇਕ ਦਿਮਾਗ ਅਤੇ ਇਕ ਖ਼ੂਨ ਹੈ, ਇਨ੍ਹਾਂ ਦੀ ਇਕ ਸਾਂਝ ਹੈ ਇਸ ਲਈ In the matter of development, in the matter of humanity, in the matter of protection of life and in other matters like this.

ਇਨ੍ਹਾਂ ਨੂੰ ਈਕੁਅਲ ਅਪਰਚੂਨਿਟੀਜ਼ ਦਿਤੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਹੀ ਸਮੁੱਚੇ ਤੌਰ ਤੇ ਪੰਜਾਬ ਦੀ ਤਰੱਕੀ ਕੀਤੀ ਜਾ ਸਕਦੀ ਹੈ ਤਾਂ ਹੀ ਉਹ ਫੀਲ ਕਰਨਗੇ ਕਿ ਦੇਸ਼ ਵਿਚ ਅਸੀਂ ਤਰਕੀ ਦੀ ਰਾਹ ਤੇ ਅਗਾਹ ਤੁਰ ਰਹੇ ਹਾਂ ।

ਅੱਜ ਤੁਸੀਂ ਆਪ ਹੀ ਵੇਖ ਲਉ ਕਿਤਨਾ ਕੁ ਮੈਡੀਕਲ ਪ੍ਰੈਕਟੀਸ਼ਨਰ ਪਿੰਡਾਂ ਦੇ ਵਿਚ ਰਹਿੰਦਾ ਹੈ ਸਾਨੂੰ ਆਪਣਾ ਇਹ ਆਈਡੀਆ ਰੀਵਾਈਜ਼ ਕਰਨਾ ਪੈਣਾ ਹੈ ਬੈਕ ਟੂ ਦੀ ਵਿਲੇਜਿਜ਼ ਵਾਲਾ, ਪਰ ਅਜ ਪੁਜ਼ੀਸ਼ਨ ਇਹ ਹੈ ਕਿ ਪਿੰਡ ਵਿਚ ਰਹਿਣਾ ਕੋਈ ਵੀ ਪਸੰਦ ਨਹੀਂ ਕਰਦਾ । ਜਿਤਨੇ ਵੀ ਕਾਲਿਜਜ਼ ਖੋਲ੍ਹੇ ਜਾਣ, ਇਨਸਟੀਚਿਊਸ਼ਨਜ਼ ਸਭ ਪਿੰਡਾਂ ਦੇ ਵਿੱਚ ਭਾਵੇਂ 50 ਫੀ ਘਰ ਹਰ ਵੈਲਪੇਡ ਘਰਾਣੇ ਤੇ ਪਾ ਦਿਉ, ਉਨ੍ਹਾਂ ਨੂੰ ਕੋਈ ਉਜ਼ਰ ਨਹੀਂ ਪਰ ਕਾਲਜ ਪਿੰਡ ਦੇ ਵਿਚ ਖੋਲ੍ਹੇ ਜਾਣ । ਮੈਂ ਤਾਂ ਇਹ ਚਾਹੁੰਦਾ ਹਾਂ ਕਿ ਬੈਟਰ ਐਜੂਕੇਸ਼ਨਲ ਫੈਸਿਲਿਟੀਜ਼ ਦੇ ਵਾਸਤੇ ਸੈਸ ਲਾਉਣੀ ਚਾਹੀਦੀ ਹੈ । ਜਿਹੜੀ ਹੋਰ ਕਿਸੇ ਪਰਪਜ਼ ਲਈ ਖਰਚ ਨਾ ਹੋਵੇ ਕੇਵਲ ਐਜੂਕੇਸ਼ਨ ਤੇ ਹੀ ਖਰਚ ਹੋਵੇ, ਇਨ੍ਹਾਂ ਲਫਜ਼ਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ ।

**ਸਰਦਾਰ ਮਹਿੰਦਰ ਸਿੰਘ ਬਬੇਹਾਲੀ** (ਗੁਰਦਾਸਪੁਰ) : ਚੇਅਰਮੈਨ ਸਾਹਿਬ, ਬਜਟ ਦੀ ਜਿਸ ਡੀਮਾਂਡ ਤੇ ਅੱਜ ਅਸੀਂ ਬਹਿਸ ਕਰ ਰਹੇ ਹਾਂ. ਮੈਂ ਸਭ ਤੋਂ ਪਹਿਲਾਂ ਸਰਕਾਰ ਦਾ ਧੰਨਵਾਦ ਇਸ ਲਈ

[ਸਰਦਾਰ ਮਹਿੰਦਰ ਸਿੰਘ]

ਕਰਦਾ ਹਾਂ ਕਿ ਵਿਦਿਆ ਲਈ ਜਿਥੇ ਪਿਛਲੇ ਸਾਲ 24 ਕਰੋੜ ਰੁਪਿਆ ਰਖਿਆ ਸੀ, ਇਸ ਸਾਲ ਲਈ 1969-70 ਵਿਚ 29 ਕਰੋੜ ਰੁਪਿਆ ਰੱਖਿਆ ਹੈ। ਇਸ ਖਰਚ ਲਈ ਬਹੁਤ ਸਾਰੀਆਂ ਤਜਵੀਜ਼ਾਂ ਰੱਖੀਆਂ ਗਈਆਂ ਹਨ, ਜਿਨ੍ਹਾਂ ਨੂੰ ਮੈਂ ਇਸ ਵੇਲੇ ਬਹਿਸ ਦੇ ਵਿਚ ਲਿਆਉਣਾ ਨਹੀਂ ਚਾਹੁੰਦਾ। ਪਰ ਸਰਦਾਰ ਉਮਰਾਓ ਸਿਘ ਨੇ ਜਿਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਹਨ, ਉਨ੍ਹਾਂ ਤੇ ਮੈਨੂੰ ਸਖਤ ਇਤਰਾਜ਼ ਹੈ ਕਿਉਂ ਜੋ ਬਹੁਤ ਸਾਰੀਆਂ ਗੱਲਾਂ ਮਹਿਜ਼ ਨੁਕਤਾਚੀਨੀ ਦੇ ਲਿਹਾਜ਼ ਨਾਲ ਹੀ ਕੀਤੀਆਂ ਗਈਆਂ ਹਨ ਜਿਹੜੀਆਂ ਕਿ ਦਰੁਸਤ ਨਹੀਂ ਹਨ। ਉਨ੍ਹਾਂ ਨੇ ਕਿਹਾ ਕਿ ਗੁਰਦਾਸਪੁਰ ਵਿਚ ਕਿਸ ਤਰ੍ਹਾਂ ਫੰਡਜ਼ ਅਲਾਟ ਕੀਤੇ ਗਏ ਹਨ। ਮੈਂ ਹਾਊਸ ਦੀ ਵਾਕਫੀਅਤ ਲਈ ਅਰਜ਼ ਕਰਾਂਗਾ ਕਿ 13000 ਦੇ ਕਰੀਬ ਪੰਜਾਬ ਦੇ ਸਕੂਲਾਂ ਤੇ ਖਰਚ ਹੋਣਾ ਹੈ। ਸਪੋਰਟਸ ਦੇ ਲਈ ਜਿਹੜੇ ਫੰਡਜ਼ ਰੱਖੇ ਗਏ ਹਨ ਤੁਸੀਂ ਹੋਰ ਸਕੂਲਾਂ ਲਈ ਵੇਖੋ 1,30,000/- ਰਖਿਆ ਹੈ ਪਰ ਗੁਰਦਾਸਪੁਰ ਵਾਸਤੇ 8,50,000/- ਰੁਪਿਆ ਰੱਖਿਆ ਗਿਆ ਹੈ।

ਇਸ ਇਲਾਕੇ ਦੇ ਮੁਤੱਲਿਕ ਮੈਂ ਅਰਜ਼ ਕਰਾਂਗਾ ਕਿ ਸਾਰੀ ਜ਼ਮੀਨ ਹਰ ਸਾਲ ਸੇਮ ਨਾਲ ਬਰਬਾਦ ਹੋ ਜਾਂਦੀ ਹੈ। ਜਿਥੇ ਨਹਿਰੀ ਪਾਣੀ ਲਗਦਾ ਹੈ ਉਹ ਟੇਲ ਤਕ ਪੂਰਾ ਨਹੀਂ ਪਹੁੰਚਦਾ, ਬਹੁਤ ਘੱਟ ਹੁੰਦਾ ਹੈ। ਚੰਡੀਗੜ੍ਹ ਤੋਂ ਇਹ ਜ਼ਿਲ੍ਹਾ ਦੂਰ ਹੋਣ ਕਰਕੇ ਬਹੁਤ ਘਟ ਫਿਸਿਲਿਟੀਜ਼ ਇਸ ਇਲਾਕੇ ਨੂੰ ਮਿਲਦੀਆਂ ਹਨ। ਜਿਹੜਾ ਪੈਸਾ ਬਜਟ ਵਿਚ ਇਸ ਇਲਾਕੇ ਦੀ ਐਜੂਕੇਸ਼ਨ ਦੀ ਤਰੱਕੀ ਲਈ ਰੱਖਿਆ ਗਿਆ ਹੈ ਇਹ ਬਹੁਤ ਘਟ ਹੈ ਇਸ ਨਾਲ ਇਸ ਇਲਾਕੇ ਦੀ ਕੋਈ ਤਰੱਕੀ ਨਹੀਂ ਹੋਣੀ। ਬੜੇ ਘਟ ਬੱਚੇ ਹਨ ਜਿਹੜੇ ਕਾਲਜਾਂ ਦੇ ਵਿਚ ਪੜ੍ਹਦੇ ਹਨ ਕਿਉਂ ਜੋ ਕਾਲਜ ਇਸ ਜ਼ਿਲ੍ਹੇ ਵਿਚ ਗਿਣਤੀ ਦੇ ਹਨ ਅਤੇ 50% ਬੱਚੇ ਦੂਸਰੇ ਜ਼ਿਲ੍ਹਿਆਂ ਵਿਚ ਜਾ ਦਾਖਲ ਹੁੰਦੇ ਹਨ। ਇਸ ਬਜਟ ਵਿਚ ਗੁਰਦਾਸਪੁਰ ਦੇ ਜ਼ਿਲ੍ਹੇ ਲਈ ਕੋਈ ਖਾਸ ਰਕਮ ਨਹੀਂ।

ਗੁਰੂ ਨਾਨਕ ਯੂਨੀਵਰਸਿਟੀ ਲਈ 10 ਲੱਖ ਰੁਪਿਆ ਤਜਵੀਜ਼ ਕੀਤਾ ਗਿਆ ਹੈ। ਸਰਕਾਰ ਨੂੰ ਮੈਂ ਇਸ ਗੱਲ ਲਈ ਮੁਬਾਰਕਬਾਦ ਦਿੰਦਾ ਹਾਂ। ਵਿਦਿਆ ਦੇ ਖੇਤਰ ਵਿਚ ਪੰਜਾਬ ਹੁਣ ਅਗੇ ਦੇ ਮੁਕਾਬਲੇ ਵਿਚ ਬਹੁਤ ਤਰੱਕੀ ਕਰ ਰਿਹਾ ਹੈ। ਸਰਦਾਰ ਉਮਰਾਓ ਸਿੰਘ ਨੇ ਕਿਹਾ ਸੀ ਕਿ ਅਗੇ ਨਾਲੋਂ ਅਸੀਂ ਤਾਲੀਮ ਵਿਚ ਪਿਛੇ ਜਾ ਰਹੇ ਹਾਂ ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰ ਦਿਆਂ ਕਿ 1967-68 ਵਿਚ ਸਕੂਲਾਂ ਦੀ ਤਾਦਾਦ 866 ਸੀ, 1968-69 ਵਿਚ ਇਹ 870 ਕਰ ਦਿੱਤੀ ਅਤੇ ਹੁਣ ਇਸ ਬਜਟ ਵਿਚ 80 ਸਕੂਲ ਵਧਾਏ ਜਾ ਰਹੇ ਹਨ। ਏਥੇ 8 ਮਹੀਨੇ ਯੂਨਾਈਟਿਡ ਫਰੰਟ ਦੀ ਵਜ਼ਾਰਤ ਦੇ ਮਗਰੋਂ ਇਕ ਵਜ਼ਾਰਤ ਆਈ ਜਿਹੜੀ ਸੂਬੇ ਦੀ ਤਰੱਕੀ ਲਈ ਸੋਚਣ ਦੀ ਬਜਾਏ ਮਹਿਮੂਦ ਗਜ਼ਨਵੀ ਦੀ ਤਰ੍ਹਾਂ ਲੁਟ-ਖਸੁਟ ਕਰਦੀ ਰਹੀ। ਕੋਈ ਕਿਸੇ ਦੇ ਭਲੇ ਦਾ ਕੰਮ ਸੋਚਿਆ ਤਕ ਨਹੀਂ। ਇਸ ਸਾਲ ਇਸ ਬਜਟ ਵਿਚ ਬਹੁਤ ਸਾਰੀਆਂ ਤਰੱਕੀ ਦੀਆਂ ਸਕੀਮਾਂ ਆਈਆਂ ਹਨ ਅਤੇ ਕਈ ਅਛੇ ਅਛੇ ਕੰਮ ਹੋਏ ਹਨ। ਇਹ ਸੁਣ ਕੇ ਸਾਰਿਆਂ ਨੂੰ ਖੁਸ਼ੀ ਹੋਵੇਗੀ ਕਿ ਇਸ ਸਾਲ 25 ਸਕੂਲ ਮਿਡਲ ਤੋਂ ਹਾਈ ਸਕੂਲ ਕੀਤੇ ਜਾ ਰਹੇ ਹਨ। ਇਨ੍ਹਾਂ ਸਕੂਲਾ ਲਈ ਖੇਡਾਂ ਵਾਸਤੇ ਵੀ ਕਾਫੀ ਰੁਪਿਆ ਰੱਖਿਆ ਹੈ। ਔਰਤਾਂ ਅਤੇ ਲੜਕੀਆਂ ਨੂੰ ਵੀ ਖੇਡਾਂ ਦੇ ਮੈਦਾਨ ਵਿਚੋਂ ਪਿਛੇ ਨਹੀਂ ਰੱਖਿਆ ਗਿਆ। ਇਨ੍ਹਾਂ ਲਈ ਵੀ ਸਪੋਰਟਸ ਵਾਸਤੇ ਅਲਗ ਫੰਡਜ਼ ਰਖੇ ਗਏ ਹਨ। ਅਸੀਂ ਚਾਹੁੰਦੇ ਹਾਂ ਕਿ ਗੁਰਦਾਸਪੁਰ ਦੇ ਜ਼ਿਲ੍ਹੇ ਨੂੰ ਇਸ ਫੰਡਜ਼ ਵਿਚੋਂ ਕਾਫੀ ਹਿੱਸਾ ਦਿੱਤਾ ਜਾਵੇ। ਇਕ ਵੁਮੈਨ ਕਾਲਜ ਵੀ ਅਲਗ ਇਸ ਜ਼ਿਲ੍ਹੇ ਲਈ ਬਣਾਇਆ ਜਾਵੇ। ਮੈਂ ਨਾਜਾਇਜ਼ ਮੰਗ ਨਹੀਂ ਮੰਗ ਰਿਹਾ, ਇਹ ਸਾਰੀਆਂ ਮੰਗਾਂ ਜਿਹੜੀਆਂ ਜ਼ਰੂਰੀ ਹਨ ਉਹੀ ਮੰਗ ਰਿਹਾ ਹਾਂ। ਤਾਲੀਮ ਦੇ ਲਿਹਾਜ਼ ਵਿਚ ਗੁਰਦਾਸਪੁਰ ਬਹੁਤ ਪਿਛੇ ਹੈ।

ਜਿਥੋਂ ਤਕ ਵਜ਼ੀਫੇ ਦੇਣ ਦਾ ਸਵਾਲ ਹੈ ਉਹ ਇਹ ਕਿ ਹਾਇਰ ਸੈਕੰਡਰੀ ਦੀਆਂ ਕਲਾਸਾਂ

ਲਈ ਵਜ਼ੀਫੇ 45/- ਦੇ ਹਿਸਾਬ ਨਾਲ ਜਿਹੜੇ ਪਹਿਲਾਂ 58/- ਮਿਲਦੇ ਸੀ, ਹੁਣ 122 ਕਰ ਦਿੱਤੇ ਹਨ, ਇਸੇ ਤਰ੍ਹਾਂ ਜਿਹੜੇ 75/- ਰੁਪਏ ਦੇ ਹਿਸਾਬ ਨਾਲ ਹਾਇਰ ਕਲਾਸਿਜ਼ ਲਈ ਦਿਤੇ ਜਾਂਦੇ ਸੀ ਉਹ ਵੀ ਵਧਾ ਦਿੱਤੇ ਗਏ ਹਨ।

ਪਿੰਡਾਂ ਵਿਚ ਤਾਲੀਮ ਜ਼ਿਆਦਾ ਫੈਲਾਉਣ ਲਈ ਸਕੂਲ ਬਿਲਡਿੰਗਾਂ ਦੀ ਬਹੁਤ ਜ਼ਰੂਰਤ ਹੈ, ਐਸੇ ਪਿੰਡ ਵੀ ਹਨ ਜਿਹੜੇ ਸਕੂਲ ਬਿਲਡਿੰਗ ਵੀ ਬਣਾ ਕੇ ਨਹੀਂ ਦੇ ਸਕਦੇ ਉਹ ਬਹੁਤ ਬੈਕਵਰਡ ਲੋਕ ਹਨ; ਸਰਕਾਰ ਨੂੰ ਐਸੇ ਪਿੰਡਾਂ ਦੀ ਮਦਦ ਲਈ ਹੋਰ ਫੰਡ ਰਖਣੇ ਚਾਹੀਦੇ ਹਨ। ਇਹ ਪਿੰਡ ਉਦੋਂ ਤਕ ਤਰੱਕੀ ਨਹੀਂ ਕਰ ਸਕਦੇ ਜਦੋਂ ਤਕ ਉਨ੍ਹਾਂ ਦੀ ਇਹ ਘਾਟ ਪੂਰੀ ਨਹੀਂ ਕੀਤੀ ਜਾਂਦੀ। ਤਾਲੀਮ ਦੇ ਫੰਡ ਵਿਚੋਂ ਜਗਰਾਉਂ ਦੇ ਇਲਾਕੇ ਵਿਚ ਕਾਫੀ ਪੈਸਾ ਖਰਚ ਕੀਤਾ ਜਾ ਰਿਹਾ ਹੈ, ਸਰਕਾਰ ਨੂੰ ਸਾਰਿਆਂ ਜ਼ਿਲ੍ਹਿਆਂ ਦਾ ਖਿਆਲ ਰਖਦੇ ਹੋਏ ਬਾਕੀ ਦੇ ਜ਼ਿਲ੍ਹਿਆਂ ਵਿਚ ਵੀ ਇਤਨਾ ਹੀ ਖਰਚ ਕਰਨਾ ਚਾਹੀਦਾ ਹੈ।

ਸਰਕਾਰੀ ਕਰਮਚਾਰੀ ਅਤੇ ਹੋਰ ਦੂਸਰੇ ਲੋਕ ਵਾਧੂ ਟਾਈਮ ਕਢ ਕੇ ਤਾਲੀਮ ਹਾਸਲ ਕਰਨਾ ਚਾਹੁੰਦੇ ਹਨ, ਉਨ੍ਹਾਂ ਦੇ ਲਈ ਨਾਈਟ ਕਲਾਸਿਜ਼ ਦੇ ਲਈ ਉਚੇਚਾ ਪ੍ਰਬੰਧ ਕੀਤਾ ਜਾਵੇ। ਹਾਇਰ ਸੈਕੰਡਰੀ ਦੇ ਬਚਿਆਂ ਲਈ ਤਾਲੀਮ ਦਾ ਖਾਸ ਧਿਆਨ ਦੇਣਾ ਚਾਹੀਦਾ ਹੈ। ਲੜਕੀਆਂ ਦੀ ਤਾਲੀਮ ਵਿਚ ਵਾਧਾ ਕਰਨ ਲਈ ਸਰਕਾਰਾਂ ਨੂੰ ਉਚੇਚੇ ਪ੍ਰਬੰਧ ਕਰਨੇ ਚਾਹੀਦੇ ਹਨ ਅਤੇ ਇਨ੍ਹਾਂ ਲਈ ਵਧ ਤੋਂ ਵਧ ਵੱਖਰੇ ਸਕੂਲ ਬਣਾਉਣੇ ਚਾਹੀਦੇ ਹਨ।

ਟੈਕਨੀਕਲ ਐਜੂਕੇਸ਼ਨ ਦੇ ਵਿਚ ਵੀ ਜ਼ਿਲ੍ਹਾ ਗੁਰਦਾਸਪੁਰ ਬਹੁਤ ਪਿਛੇ ਹੈ। ਇਥੇ ਇਕ ਪਵਨ ਕੁਮਾਰ ਇਨਸਟੀਚਿਊਸ਼ਨ ਹੈ, ਜਿਸ ਦਾ ਨਾਉਂ ਕਿਸੇ ਖਾਸ ਮਹੱਤਤਾ ਕਰਕੇ ਨਹੀਂ, ਸਿਰਫ ਇਸ ਕਰਕੇ ਰੱਖਿਆ ਗਿਆ ਹੈ ਕਿ ਉਹ ਇਕ ਵਜ਼ੀਰ ਦੇ ਲੜਕੇ ਦੇ ਨਾਉਂ ਤੇ ਰੱਖਿਆ ਗਿਆ। ਪਿਛਲੀ ਜੰਗ ਦੇ ਦਿਨਾਂ ਵਿਚ ਇਸ ਜ਼ਿਲ੍ਹੇ ਨੇ ਇਤਨੀਆਂ ਕੁਰਬਾਨੀਆਂ ਕੀਤੀਆਂ, ਕਈ ਜਰਨੈਲ, ਕਰਨੈਲ ਸ਼ਹੀਦ ਹੋਏ ਪਰ ਉਨ੍ਹਾਂ ਦੇ ਨਾਉਂ ਤੇ ਕੋਈ ਇਨਸਟੀਚਿਊਸ਼ਨ ਨਹੀਂ ਖੋਲ੍ਹੇ ਗਏ, ਇਕ ਵਜ਼ੀਰ ਦੇ ਮੁੰਡੇ ਦੇ ਨਾਉਂ ਤੇ ਪਵਨ ਕੁਮਾਰ ਇਨਸਟੀਚਿਊਸ਼ਨ ਕਾਇਮ ਕੀਤਾ ਗਿਆ, ਇਹ ਪੁਰਾਣੀ ਗੁਲਾਮਾਨਾ ਜ਼ਹਿਨੀਅਤ ਦੀ ਨਿਸ਼ਾਨੀ ਹੈ ਜਦੋਂ ਕਿ ਇਹ ਇਕ ਸਰਕਾਰੀ ਇਨਸਟੀਚਿਊਸ਼ਨ ਹੈ। ਇਸ ਦਾ ਨਾਉਂ ਤਬਦੀਲ ਕਰਕੇ ਮੁਨਾਸਿਬ ਨਾਉਂ ਰਖਿਆ ਜਾਵੇ। ਇਸ ਤਰ੍ਹਾਂ ਦੀਆਂ ਗੱਲਾਂ ਹੋਣੀਆਂ ਉਸ ਇਲਾਕੇ ਦੀ ਜਨਤਾ ਦੇ ਨਾਉਂ ਤੇ ਧੱਬਾ ਹੈ। ਇਹ ਸ਼੍ਰੀ ਪ੍ਰਬੋਧ ਚੰਦਰ ਨੇ, ਜਦੋਂ ਉਹ ਤਾਲੀਮ ਦੇ ਵਜ਼ੀਰ ਸਨ ਆਪਣੇ ਲੜਕੇ ਦੀ ਯਾਦਗਾਰ ਤੇ ਇਨਸਟੀ-ਚਿਊਸ਼ਨ ਕਾਇਮ ਕੀਤਾ ਸੀ, ਇਹ ਨਾਉਂ ਤਬਦੀਲ ਹੋਣਾ ਚਾਹੀਦਾ ਹੈ। ਤਾਲੀਮ ਦੇ ਸੰਬੰਧ ਵਿਚ ਇਸ ਸਾਲ ਬੜੇ ਘਟ ਫੰਡ ਮੇਰੇ ਜ਼ਿਲ੍ਹੇ ਲਈ ਰੱਖੇ ਗਏ ਹਨ। ਅੱਛੀ ਤਾਲੀਮ ਤਾਂ ਪਿੰਡਾਂ ਵਿਚ ਲੋਕ ਦਿਵਾ ਹੀ ਨਹੀਂ ਸਕਦੇ। ਉਨ੍ਹਾਂ ਨੂੰ ਆਪਣੇ ਬੱਚਿਆਂ ਨੂੰ ਚੰਡੀਗੜ੍ਹ ਵਿਦਿਆ ਲਈ ਦਾਖਲ ਕਰਾਉਣਾ ਪੈਂਦਾ ਹੈ। ਚੌਧਰੀ ਸੁੰਦਰ ਸਿੰਘ ਜਿਹੜੇ ਪਛੜੀਆਂ ਸ਼੍ਰੇਣੀਆਂ ਦੇ ਵਜ਼ੀਰ ਰਹੇ ਹਨ, ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਚੰਡੀਗੜ੍ਹ ਦੇ ਅੰਗਰੇਜ਼ੀ ਸਕੂਲਾਂ ਵਿਚ ਦਾਖਲ ਕਰਵਾਇਆ, ਪਰ ਪਿੰਡਾਂ ਵਿਚ ਰਹਿਣ ਵਾਲਿਆਂ ਨੇ ਬੱਚਿਆਂ ਦੀ ਤਾਲੀਮ ਲਈ ਕਦੇ ਸੋਚਿਆ ਤੱਕ ਨਹੀਂ ਉਨ੍ਹਾਂ ਦੇ ਬੱਚੇ ਤਾਲੀਮ ਜੇਕਰ ਹਾਸਲ ਵੀ ਕਰਨਾ ਚਾਹੁਣ, ਤਾਂ ਭਟਕਦੇ ਫਿਰਦੇ ਹਨ, ਕੋਈ ਪੁੱਛਦਾ ਤਕ ਨਹੀਂ।

ਇਥੇ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਪ੍ਰਬੋਧ ਜੀ ਦੇ ਵਕਤ ਬੜੇ ਸਕੂਲ ਖੋਲ੍ਹ ਦਿਤੇ ਗਏ। ਮੈਨੂੰ ਨਹੀਂ ਪਤਾ ਕਿ ਉਹ ਕਿਥੇ ਦਿਤੇ ਗਏ। ਜ਼ਿਲ੍ਹਾ ਗੁਰਦਾਸਪੁਰ ਦੇ ਬਾਰੇ ਕਿਹਾ ਕਿ ਸਭ ਤੋਂ ਵਧ ਸਕੂਲ ਉਸ ਜ਼ਿਲੇ ਨੂੰ ਦਿਤੇ ਗਏ। ਪਤਾ ਨਹੀਂ ਉਹ ਤਰਕੀ ਕਿਥੇ ਹੋਈ ਹੈ। ਮੈਨੂੰ ਤਾਂ ਕਿਧਰੇ ਉਹ

[ਸਰਦਾਰ ਮਹਿੰਦਰ ਸਿੰਘ]

ਤੱਰਕੀ ਨਹੀਂ ਦਿਸਦੀ । ਮੈਂ ਅਰਜ਼ ਕਰਦਾ ਹਾਂ ਕਿ ਗੁਰਦਾਸਪੁਰ ਦੇ ਜ਼ਿਲ੍ਹੇ ਵਿਚ ਤਾਲੀਮ ਸਭ ਤੋਂ ਘਟ ਹੈ ਉਸ ਜ਼ਿਲ੍ਹੇ ਦਾ ਵਾਸੀ ਹੋਣ ਕਰਕੇ ਮੈਂ ਇਸ ਦੀ ਪੂਰੀ ਵਾਕਫੀਅਤ ਰਖਦਾ ਹਾਂ ।

**ਸ਼੍ਰੀ ਚੇਅਰਮੈਨ :** ਤੁਸੀਂ ਮਿਹਰਬਾਨੀ ਕਰਕੇ ਬੈਠ ਜਾਉ, ਤੁਹਾਡਾ ਟਾਈਮ ਮੁਕ ਗਿਆ ਹੈ । (The hon. Member may please resume his seat. The time allotted to him is over now.)

**ਸਰਦਾਰ ਮਹਿੰਦਰ ਸਿੰਘ ਬਬੇਹਾਲੀ :** ਚੇਅਰਮੈਨ ਸਾਹਿਬ, ਮੈਂ ਇਕ ਦੋ ਮਿੰਟਾਂ ਵਿਚ ਬੈਠ ਜਾਵਾਂਗਾ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜ਼ਿਲ੍ਹਾ ਗੁਰਦਾਸਪੁਰ ਨੂੰ ਤਾਲੀਮ ਵਿਚੋਂ ਬਹੁਤ ਘਟ ਹਿਸਾ ਮਿਲਿਆ ਹੈ । ਚਾਹੀਦਾ ਇਹ ਹੈ ਕਿ ਉਥੇ ਇਕ ਵੁਮੈਨ ਕਾਲਜ ਖੋਲ੍ਹ ਦਿਤਾ ਜਾਵੇ । ਪਰ ਜੇ ਇਹ ਇਸ ਵੇਲੇ ਮੁਮਕਿਨ ਨਹੀਂ ਤਾਂ ਉਥੇ ਨਾਈਟ ਕਾਲਜ ਜ਼ਰੂਰ ਖੋਲ੍ਹਿਆ ਜਾਵੇ । ਅਖੀਰ ਵਿਚ ਚੈਅਰਮੈਨ ਸਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਇਸ ਮੰਗ ਦੀ ਤਾਈਦ ਕਰਦਾ ਹਾਂ ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਚੇਅਰਮੈਨ ਸਾਹਿਬ, ਅਜ ਹਾਊਸ ਵਿਚ ਵਿਦਿਆ ਦੀ ਡੀਮਾਂਡ ਤੇ ਚਰਚਾ ਹੋ ਰਹੀ ਹੈ, ਮੈਂ ਵੀ ਇਸ ਬਾਰੇ ਕੁਝ ਗਲਾਂ ਕਰਨੀਆਂ ਚਾਹੁੰਦਾ ਹਾਂ । ਚੇਅਰਮੈਨ ਸਾਹਿਬ, ਹਾਲਾਤ ਇਹ ਹਨ ਕਿ ਅੰਮ੍ਰਿਤਸਰ ਵਿਚ ਇਕ ਕੇਸ ਸਾਹਮਣੇ ਆਇਆ ਹੈ ਕਿ ਕਿਸ ਤਰ੍ਹਾਂ ਵਿਦਿਆ ਦੇ ਮਾਮਲੇ ਵਿਚ ਬਲੈਕਮੇਲ ਕੀਤੀ ਜਾ ਰਹੀ ਹੈ । ਮੈਂ ਸਮਝਦਾ ਹਾਂ ਕਿ ਵਜ਼ੀਰ ਸਾਹਿਬ, ਦੇ ਅਗੇ ਬੜਾ ਮੁਸ਼ਕਲ ਕੰਮ ਹੈ । ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਅੰਮ੍ਰਿਤਸਰ ਵਿਚ ਇਕ ਸਮਗਲਰ ਪਰਚੇ ਦੀ ਚੋਰੀ ਕਰਦਾ ਹੈ ਅਤੇ 12-12 ਮਿੰਟ ਦੀਆਂ ਕਾਲਾਂ ਕਰਕੇ ਉਹ ਪਰਚਾ ਪੰਜਾਬ ਦੇ ਦੂਸਰੇ ਹਿੱਸਿਆਂ ਵਿਚ ਪਹੁੰਚਾਉਂਦਾ ਹੈ, ਇਸ ਪਰਕਾਰ ਉਹ ਲਖਾਂ ਰੁਪਏ ਕਮਾ ਲੈਂਦਾ ਹੈ । ਪਰ ਉਸ ਦਾ ਫਲ ਬਚਿਆਂ ਨੂੰ ਭੁਗਤਣ ਲਈ ਕਿਹਾ ਜਾਂਦਾ ਹੈ । ਸਿਰਫ ਅੰਮ੍ਰਿਤਸਰ ਦੇ ਬਚਿਆਂ ਨੂੰ ਦੁਬਾਰਾ ਇਮਤਿਹਾਨ ਦੇਣ ਲਈ ਕਿਹਾ ਗਿਆ ਹੈ । ਪਰ ਉਸ ਦੋਸ਼ੀ ਦੇ ਵਿਰੁਧ ਕੋਈ ਕਾਰਵਾਈ ਨਹੀਂ ਕੀਤੀ ਗਈ । ਵਲਟੋਹਾ ਅੰਮ੍ਰਿਤਸਰ ਤੋਂ ਬਹੁਤੀ ਦੂਰ ਨਹੀਂ ਹੈ ਪਰ ਉਥੇ ਜਾਂ ਬਟਾਲੇ ਵਿਚ ਵਿਦਿਆਰਥੀਆਂ ਨੂੰ ਦੁਬਾਰਾ ਇਮਤਿਹਾਨ ਦੇਣ ਲਈ ਨਹੀਂ ਆਖਿਆ ਗਿਆ । ਮੈਨੂੰ ਖੁਸ਼ੀ ਹੈ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਇਸ ਦਾ ਠੀਕ ਨੋਟਿਸ ਲਿਆ ਹੈ ਅਤੇ ਸਕੂਲਾਂ ਨੂੰ ਕਹਿ ਦਿਤਾ ਹੈ ਕਿ ਉਹ ਯੂਨੀਵਰਸਿਟੀ ਨੂੰ ਦੁਬਾਰਾ ਇਮਤਿਹਾਨ ਲਈ ਕੋਈ ਹਾਲ ਨਾ ਦੇਣ ਤਾਂਕਿ ਕੋਈ ਬੱਚਾ ਨਾਜ਼ਾਇਜ਼ ਫਾਇਦਾ ਨਾ ਉਠਾ ਸਕੇ ਤੇ ਦੂਜਿਆਂ ਨੂੰ ਉਸ ਕਰਕੇ ਸਜ਼ਾ ਭੁਗਤਣੀ ਪਏ । ਮੈਂ ਇਹ ਸਮਝਦਾ ਹਾਂ ਕਿ ਇਹ ਜੋ ਫੈਸਲਾ ਕੀਤਾ ਗਿਆ ਹੈ ਕਿ ਇਸ ਵਾਰੀ ਨਤੀਜਾ ਇੰਟਰਨਲ ਅਸੈਸਮੈਂਟ ਦੇ ਆਧਾਰ ਤੇ ਕਢਿਆ ਜਾਵੇ ਇਹ ਬਹੁਤ ਸਹੀ ਹੈ ਅਤੇ ਕਿਸੇ ਨੂੰ ਵੀ ਨਾਜ਼ਾਇਜ਼ ਫਾਇਦਾ ਨਹੀਂ ਹੋਵੇਗਾ ।

ਚੇਅਰਮੈਨ ਸਹਿਬ, ਇਸ ਨਾਲ ਇਕ ਹੋਰ ਗੱਲ ਸਾਹਮਣੇ ਆਈ ਹੈ ਕਿ ਵਿਦਿਆਰਥੀਆਂ ਵਿਚ ਇਨਡਿਸਿਪਲਨ ਨਹੀਂ ਹੈ । ਮੈਨੂੰ ਮਾਣ ਹੈ ਕਿ ਅੰਮ੍ਰਿਤਸਰ ਦੇ ਵਿਦਿਆਰਥੀਆਂ ਨੇ ਸ਼ਾਂਤਮਈ ਤਰੀਕੇ ਨਾਲ ਡਸਿਪਲਿਨ ਵਿਚ ਰਹਿੰਦੇ ਹੋਏ ਆਪਣੀਆਂ ਮੰਗਾਂ ਤੇ ਜ਼ੋਰ ਦਿਤਾ ਹੈ । ਇਹ ਗੱਲ ਸ਼ੋ ਕਰਦੀ ਹੈ ਕਿ ਸਾਡੇ ਵਿਦਿਆਰਥੀਆਂ ਵਿਚ ਜ਼ਬਤ ਦੀ ਘਾਟ ਨਹੀਂ ਹੈ ਕੇਵਲ ਉਨ੍ਹਾਂ ਦੀਆਂ ਮੰਗਾਂ ਵਲ ਧਿਆਨ ਦੇਣ ਦੀ ਲੋੜ ਹੈ ।

ਇਸ ਤੋਂ ਅਗਲੀ ਗੱਲ ਚੇਅਰਮੈਨ ਸਾਹਿਬ, ਮੈਂ ਇਹ ਕਹਿਣੀ ਹੈ ਕਿ ਜੇ. ਬੀ. ਟੀ. ਦੀਆਂ ਕਲਾਸਾਂ ਵਿਚ ਦਾਖਲੇ ਵਾਸਤੇ ਕੁਝ ਕੋਟਾ ਡੀ. ਪੀ. ਆਈ. ਕੋਲ ਰਿਜ਼ਰਵ ਹੁੰਦਾ ਹੈ ਕਿ ਜੇ ਕੋਈ ਵਿਧਵਾ

ਹੋਵੇ ਜਾਂ ਇਸ ਪਰਕਾਰ ਦਾ ਕੋਈ ਹੋਰ ਕੰਪੈਸ਼ੇਨੇਟ ਗਰਾਊਂਡ ਹੋਵੇ ਤਾਂ ਉਨ੍ਹਾਂ ਨੂੰ ਦਾਖਲਾ ਮਿਲ ਸਕੇ ਪਰ ਹੁਣ ਤਾਂ ਇਹ ਹੋ ਰਿਹਾ ਹੈ ਕਿ ਜਿਸ ਲੜਕੀ ਨੂੰ ਵੀ ਦਾਖਲਾ ਨਹੀਂ ਮਿਲ ਰਿਹਾ ਜੇ ਉਸ ਦੀ ਕੋਈ ਸ਼ਿਫਾਰਸ ਹੈ ਤਾਂ ਉਸ ਨੂੰ ਡੀ. ਪੀ. ਆਈ. ਦੇ ਕੋਟੇ ਵਿਚੋਂ ਸੀਟ ਮਿਲ ਜਾਂਦੀ ਹੈ। ਇਹ ਠੀਕ ਨਹੀਂ ਹੈ। ਮੈਂ ਸਰਕਾਰ ਕੋਲ ਅਰਜ਼ ਕਰਦਾ ਕਿ ਇਹ ਕੋਟਾ ਸਿਸਟਮ ਖਤਮ ਕਰ ਦਿਤਾ ਜਾਵੇ। ਸਿਆਸੀ ਲੀਡਰਾਂ ਦੀਆਂ ਲੜਕੀਆਂ ਇਹ ਰਿਆਇਤ ਹਾਸਲ ਕਰ ਲੈਂਦੀਆਂ ਹਨ ਅਤੇ ਜਿਹੜੀਆਂ ਵਿਚਾਰੀਆਂ ਕੰਪੈਸ਼ੇਨੇਟ ਗਰਾਊਂਡ ਤੇ ਦਾਖਲਾ ਲੈਣਾ ਚਾਹੁੰਦੀਆਂ ਹਨ, ਉਨਾਂ ਨੂੰ ਇਹ ਰਿਆਇਤ ਨਹੀਂ ਦਿਤੀ ਜਾਂਦੀ ਅਤੇ ਇਸ ਤਰ੍ਹਾਂ ਇਸ ਨਾਲ ਨੇਪੋਟਿਜ਼ਮ ਅਤੇ ਫੇਵਰੇਟਿਜ਼ਮ ਨੂੰ ਵਧਾਇਆ ਜਾ ਰਿਹਾ ਹੈ। ਮੈਂ ਇਥੇ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਪਟਿਆਲੇ ਵਿਚ ਮੈਡੀਕਲ ਕਾਲਜ ਵਿਚ 100 ਸੀਟਾਂ ਸਨ ਪਰ ਇਕ ਵਡੇ ਆਦਮੀ ਦੀ ਲੜਕੀ ਨੂੰ ਅਕਮੋਡੇਟ ਕਰਨ ਲਈ ਉਥੇ ਇਕ ਸੀਟ ਸਪੈਸ਼ਲ ਤੌਰ ਤੇ ਵਧਾ ਕੇ ਉਨ੍ਹਾਂ ਦੀ ਗਿਣਤੀ 101 ਕਰ ਦਿਤੀ ਗਈ। ਇਹ ਕੋਟਾ ਸਿਸਟਮ ਖ਼ਤਮ ਕਰ ਦੇਣਾ ਚਾਹੀਦਾ ਹੈ।

ਫਿਰ ਇਥੇ ਸਰਦਾਰ ਬਸੰਤ ਸਿੰਘ ਜੀ ਨੇ ਕਿਹਾ ਹੈ ਕਿ ਵਿਦਿਆਰਥੀਆਂ ਦਾ ਡਿਸਿਪਲਨ ਨਕਸਲਬਾੜੀ ਵਾਲੇ ਤਬਾਹ ਕਰ ਰਹੇ ਹਨ। ਸ਼ਾਇਦ ਉਨ੍ਹਾਂ ਨੂੰ ਨਕਸਲਬਾੜੀ ਦਾ ਫੋਬੀਆ ਹੋ ਗਿਆ ਹੈ। ਮੈਂ ਇਹ ਅਰਜ਼ ਕਰਦਾ ਹਾਂ ਕਿ ਇਹ ਮਸਲਾ ਧਾਰਮਕ ਵਿਦਿਆ ਦੇਣ ਨਾਲ ਹੱਲ ਨਹੀਂ ਕੀਤਾ ਜਾ ਸਕਦਾ। ਇਸ ਵਾਸਤੇ ਜ਼ਰੂਰੀ ਹੈ ਕਿ ਵਿਦਿਆਰਥੀਆਂ ਦੀਆਂ ਲੋੜਾਂ ਵਲ ਧਿਆਨ ਦਿਤਾ ਜਾਵੇ ਤਾਂ ਹੀ ਉਨ੍ਹਾਂ ਵਿਚ ਡਿਸਿਪਲਨ ਪੈਦਾ ਕੀਤਾ ਜਾ ਸਕੇਗਾ। ਮੈਨੂੰ ਯਾਦ ਹੈ ਕਿ ਅੰਗਰੇਜ਼ਾਂ ਦੇ ਸਮੇਂ ਜਦੋਂ ਅਸੀਂ ਪੜ੍ਹਦੇ ਸੀ ਤਾਂ ਵਿਦਿਆਰਥੀਆਂ ਦੀਆਂ ਯੂਨੀਅਨਾਂ ਰੀਕਗਨਾਈਜ਼ਡ ਹੋਇਆ ਕਰਦੀਆਂ ਹਨ। ਪਰ ਹੁਣ ਉਹ ਰੀਕਗਨਾਈਜ਼ਡ ਨਹੀਂ ਹਨ। ਹੁਣ ਉਨ੍ਹਾਂ ਤੋਂ ਇਹ ਅਧਿਕਾਰ ਖੋਹ ਲਿਆ ਗਿਆ ਹੈ। ਇਸ ਮਸਲੇ ਤੇ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਬੰਗਾਲ ਸਰਕਾਰ ਵਲ ਦੇਖਣ। ਮੈਂ ਪਹਿਲਾਂ ਵੀ ਕਿਹਾ ਹੈ ਅਤੇ ਹੁਣ ਵੀ ਕਹਿੰਦਾ ਹਾਂ ਕਿ ਗੌਰਮਿੰਟ ਨੂੰ ਡਿਸਿਪਲਨ ਕਾਇਮ ਕਰਨ ਲਈ ਸਟੂਡੈਂਟਸ ਦੀਆਂ ਸਮਸਿਆਵਾਂ ਹੱਲ ਕਰਨੀਆਂ ਚਾਹੀਦੀਆਂ ਹਨ। ਅਜ ਤਾਲੀਮ ਬੜੀ ਮਹਿੰਗੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਕੇਵਲ ਅਠਵੀਂ ਤਕ ਫੀਸ ਮਾਫ਼ ਹੈ, ਹੁਣ ਇਹ ਦਸਵੀਂ ਤਕ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਕਿਤਾਬਾਂ ਮਿਲਣੀਆਂ ਚਾਹੀਦੀਆਂ ਹਨ। ਫਿਰ ਪੜ੍ਹ ਲਿਖ ਕੇ ਨੌਜਵਾਨ ਨੂੰ ਬੇਕਾਰ ਰਹਿਣਾ ਪੈਂਦਾ ਹੈ। ਉਨ੍ਹਾਂ ਨੂੰ ਅਨਇੰਪਲਾਇਮੈਂਟ ਦਾ ਸਾਹਮਣਾ ਕਰਨਾ ਪੈਂਦਾ ਹੈ। ਸਰਕਾਰ ਨੂੰ ਇਸ ਗੱਲ ਦਾ ਕੋਈ ਨਾ ਕੋਈ ਹੱਲ ਲਭਣਾ ਚਾਹੀਦਾ ਹੈ।

ਫਿਰ ਮੈਂ ਟੀਚਰਾਂ ਬਾਰੇ ਕਹਿੰਦਾ ਹਾਂ ਕਿ ਪਰਾਈਵੇਟ ਟੀਚਰਾਂ ਨੂੰ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਗਰੇਡ ਦੇਣ ਨਾਲ ਵੀ ਮਸਲਾ ਹੱਲ ਨਹੀਂ ਹੋਇਆ ਕਿਉਂਕਿ ਉਨ੍ਹਾਂ ਦੀਆਂ ਸਰਵਿਸਜ਼ ਸਿਕਿਓਅਰ ਨਹੀਂ ਹਨ। ਉਹ ਅਜ ਵੀ ਬਾਹਰ ਮੁਜ਼ਾਹਰਾ ਕਰ ਰਹੇ ਹਨ ਕਿ ਉਨ੍ਹਾਂ ਦੀ ਸਰਵਿਸ ਦੀ ਸਿਕਓਰਿਟੀ ਲਈ ਸਰਕਾਰ ਬਿਲ ਲਿਆਵੇ। ਖੁਸ਼ੀ ਦੀ ਗੱਲ ਹੈ ਕਿ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਅਜ ਉਨ੍ਹਾਂ ਨਾਲ ਗੱਲ ਕਰਦੇ ਹੋਏ ਇਹ ਕਿਹਾ ਹੈ ਕਿ ਉਨ੍ਹਾਂ ਲਈ ਬਿਲ ਨਾ ਕੇਵਲ ਇਸ ਸੈਸ਼ਨ ਵਿਚ ਆਵੇਗਾ ਸਗੋਂ ਪਾਸ ਵੀ ਕਰਵਾਇਆ ਜਾਵੇਗਾ। ਚੇਅਰਮੈਨ ਸਾਹਿਬ, ਇਸ ਕਿਸਮ ਦੀਆਂ ਦਰਜਨਾਂ ਮਿਸਾਲਾਂ ਹਨ ਕਿ ਪਰਾਈਵੇਟ ਮੈਨੇਜਮੈਂਟ ਨੇ 95% ਗਰਾਂਟ ਤਾਂ ਸਰਕਾਰ ਕੋਲੋਂ ਲੈ ਲਈ ਪਰ ਟੀਚਰਾਂ ਨੂੰ ਪੂਰੀ ਤਨਖਾਹ ਨਹੀਂ ਦਿਤੀ। ਜੇ ਕਿਸੇ ਨੇ ਮੰਗੀ ਤਾਂ ਉਸ ਨੂੰ ਨੌਕਰੀ ਤੋਂ ਕੱਢ ਦਿਤਾ ਗਿਆ। ਕੋਈ ਵੀ ਪੁਲੀਟੀਕਲ ਪਾਰਟੀ ਇਸ ਬਿਲ ਦੇ ਵਿਰੁਧ ਨਹੀਂ ਪਰ ਫਿਰ ਵੀ ਇਹ ਬਿਲ ਲੇਟ ਹੁੰਦਾ ਚਲਾ ਗਿਆ ਹੈ। ਮੈਨੂੰ ਪਰਾਈਵੇਟ ਮੈਨੇਜਮੈਂਟ ਨਾਲ ਕੋਈ ਹਮਦਰਦੀ ਨਹੀਂ ਹੈ। ਮੈਂ ਸਮਝਦਾ ਹਾਂ ਕਿ ਵਿਦਿਆ ਦਾ ਕੰਮ ਸਰਕਾਰ ਨੂੰ ਆਪ ਸੰਭਾਲਣਾ ਚਾਹੀਦਾ ਹੈ। ਸਰਕਾਰ ਨੂੰ ਇਹ ਪ੍ਰੋਗਰੈਸਿਵ

[ਕਾਮਰੇਡ ਸਤਪਾਲ ਡਾਂਗ]
ਕਦਮ ਉਠਾਉਣਾ ਚਾਹੀਦਾ ਹੈ । ਇਸੇ ਵਿਚ ਹੀ ਬੱਚਿਆਂ ਦੀ ਭਲਾਈ ਹੈ, ਸੂਬੇ ਦੀ ਭਲਾਈ ਹੈ ਅਤੇ ਦੇਸ਼ ਦੀ ਭਲਾਈ ਹੈ, ਪਰ ਜਦੋਂ ਤਕ ਇਹ ਪ੍ਰਬੰਧ ਨਹੀਂ ਹੁੰਦਾ ਉਤਨੀ ਦੇਰ ਤਕ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਦੀ ਸਰਵਿਸ ਦੀ ਰੱਖਿਆ ਕਰਨੀ ਸਰਕਾਰ ਦੀ ਜ਼ਿੰਮੇਵਾਰੀ ਹੈ । ਫਿਰ ਇਥੇ ਧਾਰਮਕ ਵਿਦਿਆ ਦਾ ਜ਼ਿਕਰ ਕੀਤਾ ਗਿਆ ਹੈ । ਇਥੇ ਕਈ ਧਰਮ ਹਨ ।

ਮੌਰਲ ਅਤੇ ਰਿਲਿਜਸ ਐਜੂਕੇਸ਼ਨ ਜਿਹੜੀ ਹੈ ਇਹ ਸਿਰਫ ਮੰਦਰਾਂ ਅਤੇ ਗੁਰਦਵਾਰਿਆਂ ਵਿਚ ਹੀ ਰਹਿਣੀ ਚਾਹੀਦੀ ਹੈ ਇਹ ਸਕੂਲਾਂ ਵਿਚ ਨਹੀਂ ਹੋਣੀ ਚਾਹੀਦੀ । ਜਦ ਤਕ ਇਸ ਦੀ ਟੋਟਲ ਸੈਪੇਰੇਸ਼ਨ ਨਹੀਂ ਹੁੰਦੀ ਉਨਾ ਚਿਰ ਐਜੂਕੇਸ਼ਨ ਦੇ ਤੌਰ ਤੇ ਮੁਲਕ ਲਈ ਚੰਗੀ ਗੱਲ ਨਹੀਂ ।

ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜੇ ਕੋਈ ਐਮ. ਐਲ. ਏ. ਕਿਸੇ ਬੰਦੇ ਨਾਲ ਜਾਵੇ, ਜਿਸ ਨਾਲ ਕਿ ਬੇਇਨਸਾਫੀ ਹੋਈ ਵੀ ਹੋਵੇ, ਉਸ ਨੂੰ ਤਾਂ ਕਿਹਾ ਜਾਂਦਾ ਹੈ ਕਿ ਸਿਫਾਰਸ਼ ਨਾ ਕਰੇ ਅਤੇ ਜਿਸ ਨੂੰ ਰਿਆਇਤ ਦਿਵਾਉਣੀ ਹੋਵੇ ਉਹਦੇ ਨਾਲ ਐਮ. ਐਲ. ਏ. ਜਾ ਸਕਦਾ ਹੈ । ਮੈਂ ਬੇਨਤੀ ਕਰਾਂਗਾ ਚੀਫ਼ ਮਨਿਸਟਰ ਸਾਹਿਬ ਔਰ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਿ ਕੋਈ ਰੂਲ ਬਣਾਉ ਕਿ ਤਿੰਨ ਸਾਲ ਤੋਂ ਪਹਿਲਾਂ ਕੋਈ ਟਰਾਂਸਫਰ ਨਹੀਂ ਹੋ ਸਕਦਾ । ਜੇ ਕਿਸੇ ਦੇ ਖਿਲਾਫ ਸ਼ਕਾਇਤ ਹੋਵੇ ਤਾਂ ਉਸ ਨੂੰ ਨੋਟਿਸ ਦਿਤਾ ਜਾਵੇ, ਉਸ ਨੂੰ ਅਪੀਲ ਕਰਨ ਦਾ ਹੱਕ ਹੋਵੇ । ਇਸ ਤਰ੍ਹਾਂ ਇਹ ਮਸਲਾ ਹਲ ਹੋ ਸਕਦਾ ਹੈ । ਪੁਲਿਟੀਕਲ ਇੰਟਰਫੀਅਰੈਂਸ ਦੀ ਜ਼ਿੰਮੇਵਾਰੀ ਸਰਕਾਰ ਉਤੇ ਹੈ । ਠੀਕ ਰੂਲ ਬਣਾਉ ਤਾਂਕਿ ਕਿਸੇ ਨਾਲ ਬੇਇਨਸਾਫੀ ਨਾ ਹੋਵੇ । ਜੇ ਨਰਾਜ਼ਗੀਆਂ ਹੋਣ ਨਾਲ ਟਰਾਂਸਫਰਾਂ ਕਰਨੀਆਂ ਹਨ ਤਾਂ ਤੇ ਝਗੜਾ ਕਿਸੇ ਤਰ੍ਹਾਂ ਵੀ ਹੱਲ ਹੋ ਸਕਦਾ ਹੈ ।

ਗਰਾਂਟਾਂ ਮਾਰਚ ਵਿਚ ਪਹੁੰਚਣ ਨਾਲ ਜਾਂ ਤਾਂ ਲੈਪਸ ਹੋ ਜਾਂਦੀਆਂ ਹਨ ਜਾਂ ਜਲਦੀ ਵਿਚ ਖਰੀਦਣ ਵੇਲੇ ਗਲਤੀਆਂ ਹੋ ਜਾਂਦੀਆਂ ਹਨ ਅਤੇ ਹੇਰਾ ਫੇਰੀਆਂ ਵੀ ਹੋ ਜਾਂਦੀਆਂ ਹਨ । ਇਹ ਫਾਈਨੈਂਸ਼ਿਅਲ ਸਿਸਟਮ ਨੂੰ ਠੀਕ ਕਰਨਾ ਚਾਹੀਦਾ ਹੈ । ਗਰਾਂਟਾਂ ਮਾਰਚ ਤੋਂ ਪਹਿਲਾਂ ਆਉਣੀਆਂ ਚਾਹੀਦੀਆਂ ਹਨ ।

ਪਟਿਆਲਾ ਡਿਸਟ੍ਰਿਕਟ ਦੀ ਗੱਲ ਹੈ ਕਿ ਇਕ ਟੀਚਰ ਕੋਰਟ ਵਿਚ ਚਲਾ ਗਿਆ, ਡੀ. ਈ. ਓ. ਪਟਿਆਲਾ ਦੇ ਖਿਲਾਫ ਡਿਗਰੀ ਹੋਣ ਸਬੰਧੀ, ਇਸ ਦਫਤਰ ਦਾ ਸਾਰਾ ਸਾਮਾਨ ਸਮੇਤ ਮਹਾਤਮਾ ਗਾਂਧੀ ਜੀ ਦੀ ਫੋਟੋ ਦੇ ਨਿਲਾਮ ਹੋ ਗਿਆ । ਇਸ ਸਬੰਧ ਵਿਚ ਜੋ ਭੀ ਕਸੂਰਵਾਰ ਹੈ ਉਹਦੇ ਖਿਲਾਫ਼ ਐਕਸ਼ਨ ਲੈਣਾ ਚਾਹੀਦਾ ਹੈ ।

ਮੈਡੀਕਲ ਕਾਲਜ, ਲੁਧਿਆਣਾ ਦੇ ਸਟੂਡੈਂਟਸ ਨੂੰ ਕਿੰਨੀ ਹੈਰਾਨੀ ਉਠਾਉਣੀ ਪੈ ਰਹੀ ਹੈ । 9 ਤਾਰੀਖ ਨੂੰ ਇਮਤਿਹਾਨ ਹੋਣੇ ਸੀ । ਉਸ ਕਾਲਜ ਦੀ ਰਿਕੁਗਨੀਸ਼ਨ ਪਾਰਟੀਬਾਜ਼ੀ ਕਰ ਕੇ ਤੋੜ ਦਿਤੀ ਗਿਈ ਹੈ । ਨੁਕਸਾਨ ਸਟੂਡੈਂਟਸ ਨੂੰ ਹੋ ਗਿਆ ਹੈ । ਹੁਣ ਕਹਿੰਦੇ ਹਨ ਕਿ ਅੱਧੇ ਬੱਚੇ ਅੰਮ੍ਰਿਤਸਰ ਅਤੇ ਅੱਧੇ ਬੱਚੇ ਪਟਿਆਲੇ ਭੇਜਣਗੇ । ਇਨ੍ਹਾਂ ਸਟੂਡੈਂਟਸ ਦਾ ਇਕ ਸਾਲ ਖਰਾਬ ਹੋ ਗਿਆ ਹੈ । ਇਸ ਮਸਲੇ ਵਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ।

ਜਿਹੜੇ ਮੈਡੀਕਲ ਕਾਲਜ ਅੰਮ੍ਰਿਤਸਰ ਅਤੇ ਪਟਿਆਲੇ ਹਨ, ਮੈਨੂੰ ਅੰਮ੍ਰਿਤਸਰ ਦੇ ਮੈਡੀਕਲ ਕਾਲਜ ਦਾ ਪਤਾ ਹੈ ਉਥੇ ਬੜੀ ਮਾੜੀ ਹਾਲਤ ਹੈ । ਉਥੇ ਕਿਹਾ ਜਾਂਦਾ ਹੈ ਕਿ ਉਪਰੇਸ਼ਨ ਥੇਟਰ ਬੰਦ ਹੈ, ਕੋਈ ਉਪਰੇਸ਼ਨ ਨਹੀਂ ਹੋ ਸਕੇਗਾ, ਪਰ ਪੈਸਿਆਂ ਨਾਲ ਪ੍ਰਾਈਵੇਟਲੀ ਉਪਰੇਸ਼ਨ ਹੋ ਰਹੇ ਹਨ ।

ਹਸਪਤਾਲ ਵਿਚ ਦਵਾਈਆਂ ਮਿਲਦੀਆਂ ਨਹੀਂ ਪਰ ਮਾਰਕੀਟ ਵਿਚ ਉਥੇ ਦੀਆਂ ਦਵਾਈਆਂ ਵਿਕ ਰਹੀਆਂ ਹਨ । ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ।

ਅੰਮ੍ਰਿਤਸਰ ਮੈਡੀਕਲ ਕਾਲਜ ਦੇ ਮੁੰਡੇ ਕਹਿੰਦੇ ਹਨ ਕਿ ਮਿਹਨਤ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਇਮਤਿਹਾਨ ਵਿਚ ਨੰਬਰ ਵਧ ਤਾਂ ਉਸ ਦੇ ਹੀ ਆਉਣੇ ਹਨ ਜਿਹੜਾ ਪ੍ਰੋਫੈਸਰ ਦਾ ਮੁੰਡਾ ਹੋਵੇ । ਉਸ ਨੂੰ ਹੀ ਵਧ ਨੰਬਰ ਮਿਲਣੇ ਹਨ ਸਾਨੂੰ ਕਿਸਨੇ ਪੁੱਛਣਾ ਹੈ । ਇਸ ਲਈ ਮਿਹਨਤ ਕੀ ਕਰੀਏ । ਰੀਜ਼ੱਲਟ ਦੀ ਇਨਕੁਆਇਰੀ ਕੀਤੀ ਜਾਵੇ, ਤੁਹਾਡੇ ਸਾਹਮਣੇ ਬੜਾ ਵੱਡਾ ਸਕੈਂਡਲ ਆਏਗਾ । ਮਨਿਸਟਰ ਸਾਹਿਬ, ਜੋ ਮੈਡੀਕਲ ਐਜੂਕੇਸ਼ਨ ਦੇ ਇਨਚਾਰਜ ਹਨ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਥੇ ਕਲਿਕ ਬਣੇ ਹੋਏ ਹਨ ਔਰ ਦੂਜੇ ਪਾਸੇ ਜੋ ਘਟ ਗਰੇਡ ਪੇ ਕਮਿਸ਼ਨ ਨੇ ਉਥੇ ਦੇ ਡਾਕਟਰਾਂ, ਅਸਿਸਟੈਂਟ ਪ੍ਰੋਫੈਸਰਾਂ ਨੂੰ ਦਿਤੇ ਹਨ, ਉਸ ਦੇ ਕਾਰਨ ਉਨ੍ਹਾਂ ਡਾਕਟਰਾਂ ਦੀ ਕੰਮ ਵਿਚ ਬਹੁਤ ਘਟ ਦਿਲਚਸਪੀ ਰਹਿ ਗਈ ਹੈ ਅਤੇ ਕੋਈ ਛੁਟੀ ਲੈ ਕੇ ਅਮਰੀਕਾ ਜਾ ਰਿਹਾ ਹੈ, ਕੋਈ ਕਿਤੇ ਹੋਰ ਜਾ ਰਿਹਾ ਹੈ । ਚਾਰ ਸੌ ਰੁਪਏ ਮਹੀਨਾ ਤਨਖਾਹ ਤੇ ਉਹ ਠੀਕ ਤਰ੍ਹਾਂ ਨਾਲ ਕੰਮ ਨਹੀਂ ਕਰ ਸਕਦੇ । ਇਸ ਨਾਲ ਉਹ ਸੰਤੁਸ਼ਟ ਨਹੀਂ ਹਨ । ਜੋ ਗਰੇਡ ਇਨ੍ਹਾਂ ਨੂੰ ਦਿਤੇ ਜਾ ਰਹੇ ਹਨ ਇਹ ਗਰੇਡ ਤਾਂ ਹਰਿਆਣਾ ਔਰ ਬੰਗਾਲ ਦੀਆਂ ਸਰਕਾਰਾਂ ਨੇ ਰੱਦ ਕਰ ਦਿਤੇ ਹਨ ।

ਟੈਕਨੀਕਲ ਐਜੂਕੇਸ਼ਨ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਆਈ. ਟੀ. ਆਈਜ਼ ਤਾਂ ਇੰਡਸਟ੍ਰੀਜ਼ ਮਨਿਸਟਰ ਕੋਲ ਹਨ ਔਰ ਪਾਲਿਟੈਕਨਿਕ ਇਨਸਟੀਚਿਊਸ਼ਨਜ਼ ਪੀ. ਡਬਲਿਊ. ਡੀ. ਮਨਿਸਟਰ ਕੋਲ ਹਨ । ਇਹ ਦੋਵੇਂ ਮਹਿਕਮੇ ਇਕ ਮਨਿਸਟਰ ਕੋਲ ਹੋਣੇ ਚਾਹੀਦੇ ਹਨ ਤਾਕਿ ਕੋਆਰਡੀਨੇਸ਼ਨ ਹੋ ਸਕੇ । ਇਥੇ ਅਸਿਸਟੈਂਟ ਡਾਇਰੈਕਟਰ ਜਾਂ ਡਿਪਟੀ ਡਾਇਰੈਕਟਰ ਪਾਰਟ-ਟਾਈਮ ਤੌਰ ਤੇ ਰਖੇ ਹੋਏ ਹਨ । ਕੀ ਇਹ ਠੀਕ ਹੈ ? ਇਹ ਠੀਕ ਗੱਲ ਨਹੀਂ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ । ਇਹ ਇਕ ਖਤਰਨਾਕ ਗੱਲ ਹੈ । ਮੁਲਕ ਦੀ ਤਰੱਕੀ ਲਈ ਇੰਡਸਟਰੀਜ਼ ਵਧਾਉਣੀ ਹੈ । ਆਈ. ਟੀ. ਆਈਜ਼ ਅਤੇ ਪਾਲਿਟੈਕਨਿਕ ਵਿਚ ਵਧ ਤੋਂ ਵਧ ਸਟੂਡੈਂਟਸ ਜਾਣੇ ਚਾਹੀਦੇ ਹਨ । ਅਗਰ ਇਨ੍ਹਾਂ ਇਨਸਟੀਚਿਊਸ਼ਨਜ਼ ਵਿਚ ਐਡਮਿਸ਼ਨਜ਼ ਘਟ ਗਈਆਂ ਜਾਂ ਘਟ ਰਹੀਆਂ ਤਾਂ ਇਸ ਦੇ ਕੀ ਕਾਰਨ ਹਨ ? ਇਸ ਪਾਸੇ ਉਚੇਚਾ ਧਿਆਨ ਦੇਣ ਦੀ ਲੋੜ ਹੈ ।

ਚੇਅਰਮੈਨ ਸਾਹਿਬ, ਮੈਂ ਆਖਿਰ ਵਿਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਬਿਲਕੁਲ ਦਰੁਸਤ ਢੰਗ ਨਾਲ ਐਗਜ਼ਾਮੀਨੇਸ਼ਨਜ਼ ਕੰਡਕਟ ਕਰਨ ਦੀ ਲੋੜ ਹੈ । ਤੇਜ਼ੀ ਨਾਲ ਐਜੂਕੇਸ਼ਨ ਵਧਾਉਣ ਦੀ ਲੋੜ ਹੈ । ਗੁਰਦਾਸਪੁਰ ਵਿਚ ਸਕੂਲ ਬੜੇ ਘੱਟ ਹਨ ਫੇਰ ਵੀ ਕਿਹਾ ਗਿਆ ਹੈ ਕਿ 80 ਪ੍ਰਾਇਮਰੀ ਸਕੂਲਾਂ ਦਾ ਦਰਜਾ ਵਧਾ ਕੇ ਮਿਡਲ ਸਕੂਲ ਅਤੇ 25 ਮਿਡਲ ਤੋਂ ਹਾਈ ਸਕੂਲ ਅਪਗਰੇਡ ਕਰਨੇ ਹਨ । ਇਹ ਅੱਜ ਦੀ ਲੋੜ ਅਨੁਸਾਰ ਘਟ ਹਨ । ਕਿਸੇ ਤਰ੍ਹਾਂ ਵੀ ਯਤਨ ਕੀਤਾ ਜਾਏ ਇਹ ਸਕੂਲਾਂ ਦੇ ਖੋਲ੍ਹਣ ਦਾ ਨੰਬਰ ਹੋਰ ਵਧਾਉਣਾ ਚਾਹੀਦਾ ਹੈ । ਸਰਦਾਰ ਬਸੰਤ ਸਿੰਘ ਨੇ ਪਿੰਡ ਔਰ ਸ਼ਹਿਰ ਦਾ ਮਸਲਾ ਬਣਾਇਆ ਹੈ । ਇਸ ਦੀ ਬਜਾਏ ਮੈਂ ਸਮਝਦਾ ਹਾਂ ਕਿ ਬੈਕਵਰਡ ਦਾ ਮਸਲਾ ਬਣਾਉਣਾ ਚਾਹੀਦਾ ਹੈ । ਛੇਹਰਟੇ ਵਿਚ ਕਿੰਨੀ ਬੰਬਾਰੀ ਹੋਈ, ਉਥੇ ਦੇ ਇਲਾਕੇ ਦੀ ਮੰਗ ਹੈ ਕਿ ਲੜਕੀਆਂ ਦਾ ਸਕੂਲ ਬਣਾਇਆ ਜਾਏ । ਇਨ੍ਹਾਂ ਲੋਕਾਂ ਨੂੰ ਚਾਰ ਸਾਲ ਹੋ ਗਏ ਹਨ ਇਹ ਮੰਗ ਕਰਦਿਆਂ ਨੂੰ ਪਰ ਸਰਕਾਰ ਕਹਿ ਰਹੀ ਹੈ ਕਿ ਪਹਿਲਾਂ ਜ਼ਮੀਨ ਦਿੱਤੀ ਜਾਏ । ਉਥੇ ਤਾਂ ਮਜ਼ਦੂਰ ਲੋਕ ਰਹਿੰਦੇ ਹਨ, ਉਹ ਕਿਸ ਤਰ੍ਹਾਂ ਜ਼ਮੀਨ ਜਾਂ

[ਕਾਮਰੇਡ ਸਤਪਾਲ ਡਾਂਗ]

ਰੁਪਿਆ ਵਗੈਰਾ ਜਮ੍ਹਾ ਕਰ ਸਕਦੇ ਹਨ । ਮੈਂ ਕਹਿੰਦਾ ਹਾਂ ਕਿ ਪਿੰਡ ਔਰ ਸ਼ਹਿਰ ਦੀ ਗੱਲ ਛੱਡ ਕੇ ਜਿਥੇ ਬੈਕਵਰਡ ਏਰੀਆ ਹੋਵੇ, ਜਿਥੇ ਤਾਲੀਮ ਦੀ ਲੋੜ ਹੋਵੇ ਉਥੇ ਸਕੂਲ ਜ਼ਰੂਰ ਖੋਲ੍ਹਣੇ ਚਾਹੀਦੇ ਹਨ । ਇਕ ਪਾਸੇ ਜਗੀਰਦਾਰ ਹਨ ਦੂਜੇ ਪਾਸੇ ਹਰੀਜਨ ਅਤੇ ਪਛੜੀਆਂ ਸ਼ਰੇਣੀਆਂ ਹਨ । ਹਰੀਜਨ ਔਰ ਪਛੜੀਆਂ ਹੋਈਆਂ ਜਾਤੀਆਂ ਨੂੰ ਉਚੇਚੀ ਮੱਦਦ ਦੀ ਲੋੜ ਹੈ । ਜੇ ਨਿਰੀ ਪਿੰਡਾਂ ਵਾਸਤੇ ਗੱਲ ਕਰੋਗੇ ਤਾਂ ਫਾਇਦਾ ਵੱਡਿਆਂ ਨੂੰ ਹੋਵੇਗਾ ਅਤੇ ਛੋਟਿਆਂ ਨੂੰ ਇਸ ਦਾ ਫਾਇਦਾ ਨਹੀਂ ਹੋਵੇਗਾ । 80 ਪ੍ਰਾਇਮਰੀ ਤੋਂ ਮਿਡਲ ਅਤੇ 25 ਮਿਡਲ ਤੋਂ ਹਾਈ ਸਕੂਲ ਜਿਹੜੇ ਅਪਗਰੇਡ ਕਰਨੇ ਹਨ, ਮੈਂ ਅਰਜ਼ ਕਰਾਂਗਾ ਕਿ ਇਸ ਤੋਂ ਕਿਤੇ ਵੱਧ ਸਕੂਲ ਅਪਗਰੇਡ ਹੋਣੇ ਚਾਹੀਦੇ ਹਨ ।

**H. H. Nawab Iftikhar Ali Khan** (Malerkotla) : Mr. Chairman, Sir, I feel that the provision for the education in the present Budget is rather meagre and this should be enhanced keeping in view the existing conditions where we are living, especially, in this age of nuclear and atomic advancement and a scientific age. We should give the best education to our younger generation, on which we have great hopes. The younger generation, I feel, is quite irresponsible as they do not receive the true education that they should. Therefore, my suggestion is this that their education should be of high efficiency. At the same time, they should not be ignorant of the Constitution of their country as great responsibilities will devolve upon them in the future.

In this age, we want educationists. We want technicians, scientists, experts in agriculture. We want doctors and Engineers and it is only then we can enhance the prosperity of our country. Education can play a great role in advancing and raising the standard of the people in every field.

I do not agree with my hon. friend, Shri Satya Pal Dang, when he says that religion should not form part of the school curriculum. It should be very much encouraged. I also feel that this kind of education will mould the character and raise the status of man and I feel that this should be encouraged to a great extent.

Indiscipline amongst students causes anxiety, but I feel that it has to be set right by good teachers. We have good professors who can enchance the role and character of the institutions.

At the same time the medium of education can bring closer the diverse communities, classes, creeds, and religions and the languages which exist in our sub-continent and it is only the medium of education that can bridge the yawning charms that lie between national and emotional integration. I hope the Education Minister will pay special attention to rural education because it is very necessary, Mr. Chairman, the rural people should receive the best attention and liberal grant should be provided in the

Budget for this purpose. I am rather pessimistic about the future of our rural people, if they are not given proper education because it is only then that they can contribute to the prosperity of the country. The prosperity, sir, lies in the enhancement of industry and agriculture.

I have brought it to the notice of the Education Minister that in Malerkotla, we have a Degree College, but it is incomplete. We have got about 1400 students in the college, but there is paucity of class rooms. So, the students have to sit outside in the terrible heat of summer and in the bitting cold of winter. A provision of at least 4 lakhs of rupees is required for this purpose and I think the Education Minister has made a note of it. I hope, it will be completed within this year. With these words, Sir, I wish to conclude my remarks and I hope that the medium of education in the Punjab will be raised to its highest to enable us to attain the best that we can and contribute towards the country as its true and loyal citizens.

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ ਤਾਲੀਮ ਦੇ ਮੁਤੱਲਕ ਮੁਖਤਲਿਫ ਗੱਲਾਂ ਦਾ ਜ਼ਿਕਰ ਕੀਤਾ ਹੈ । ਮੈਂ ਹਾਊਸ ਦਾ ਬਹੁਤਾ ਟਾਈਮ ਨਹੀਂ ਲਵਾਂਗਾ ਕਿਉਂਕਿ ਮੈਂ ਦੇਖ ਰਿਹਾ ਹਾਂ ਕਿ ਚੀਫ ਮਨਿਸਟਰ ਸਾਹਿਬ, ਕਾਹਲੀ ਵਿਚ ਜਾਣ ਲਈ ਤਿਆਰ ਹਨ । ਇਸ ਲਈ ਮੈਂ ਕੁਝ ਜ਼ਰੂਰੀ ਗੱਲਾਂ ਹੀ ਕਹਾਂਗਾ ।

ਜਿਥੋਂ ਤਕ ਪ੍ਰਾਇਮਰੀ ਤਾਲੀਮ ਦਾ ਤੁਅੱਲਕ ਹੈ, ਨਾ ਮਨਿਸਟਰ ਸਾਹਿਬ ਅਤੇ ਨਾ ਹੀ ਗੌਰਮਿੰਟ ਨੂੰ ਇਸ ਗੱਲ ਦਾ ਖਿਆਲ ਆਇਆ ਹੈ ਕਿ ਪ੍ਰਾਇਮਰੀ ਤਾਲੀਮ ਕਿਸ ਢੰਗ ਨਾਲ ਦਿਤੀ ਜਾਵੇ । ਨਾ ਹੀ ਇਹ ਆਪਣੀ ਕੋਈ ਵਾਜ਼ੇਹ ਪਾਲਿਸੀ ਲੋਕਾਂ ਦੇ ਸਾਹਮਣੇ ਰੱਖ ਸਕੇ ਹਨ । ਮੈਂ ਇਹ ਗੱਲ ਕਿਸੇ ਸਿਆਸੀ ਮਕਸਦ ਨਾਲ ਨਹੀਂ ਕਹਿ ਰਿਹਾ ਬਲਕਿ ਤਾਲੀਮ ਦੀ ਸੂਬੇ ਵਿਚ ਤਰੱਕੀ ਦੇ ਖਿਆਲ ਨੂੰ ਸਾਹਮਣੇ ਰੱਖ ਕੇ ਕਹਿ ਰਿਹਾ ਹਾਂ । ਪੰਜਾਬੀ ਦੀ ਜ਼ਬਾਨ ਅਤੇ ਉਸ ਲੈਂਗੂਏਜ਼ ਦੇ ਇਸ਼ੂ ਤੇ ਬਹੁਤ ਕੁਝ ਕਿਹਾ ਗਿਆ ਹੈ ਪਰ ਉਸ ਦੀ ਤਰੱਕੀ ਵਲ ਕੋਈ ਠੋਸ ਕਦਮ ਨਹੀਂ ਚੁੱਕੇ ਗਏ ਕਿਉਂਕਿ ਕਿਸੇ ਇਕ ਸਿਆਸੀ ਪਾਰਟੀ ਦਾ ਖਿਆਲ ਸਰਕਾਰ ਨੂੰ ਆ ਜਾਂਦਾ ਹੈ । ਲੈਂਗੂਏਜ਼ ਦੇ ਨਾਂ ਤੇ ਬਹੁਤ ਕੁਝ ਕਿਹਾ ਹੈ ਜਦ ਕਿ ਇਹ ਸਾਫ ਹੋ ਚੁਕਿਆ ਹੈ ਕਿ ਪੰਜਾਬ ਇਕ ਲੈਂਗੂਏਜ਼ ਦਾ ਸੂਬਾ ਹੈ । ਇਸ ਗੱਲ ਦੇ ਬਾਵਜੂਦ ਵੀ ਤਾਲੀਮ ਦੀ ਪਾਲਿਸੀ ਲੈਂਗੂਏਜ਼ ਦੇ ਬਾਰੇ ਸਪੱਸ਼ਟ ਨਹੀਂ ਹੋਈ ਅਤੇ ਉਸ ਮਨਸੂਬੇ ਦਾ, ਜੋ ਸਰਕਾਰ ਨੇ ਕਿਸੇ ਦੂਜੇ ਸਿਆਸੀ ਪਾਰਟੀ ਨਾਲ ਲੈਂਗੂਏਜ਼ ਦੇ ਇਸ਼ੂ ਤੇ ਕੀਤਾ ਹੋਇਆ ਹੈ, ਉਸ ਦਾ ਇਜ਼ਹਾਰ ਹੁੰਦਾ ਹੈ, ਜਦ ਅਸੀਂ ਤਾਲੀਮ ਦੀ ਪਾਲਿਸੀ ਵੱਲ ਧਿਆਨ ਦਿੰਦੇ ਹਾਂ ਤਾਂ ਵੱਖ ਵੱਖ ਗੱਲਾਂ ਮਨਿਸਟਰਾਂ ਵਲੋਂ ਕਹਿ ਜਾਣ ਨਾਲ ਪੰਜਾਬ ਦੇ ਲੋਕਾਂ ਵਿਚ ਇਕ ਕਨਫਿਊਜ਼ਨ ਪੈਦਾ ਹੋ ਗਿਆ ਹੈ । ਤਾਲੀਮ ਦੀ ਪਾਲਿਸੀ ਵਿਚ ਇਸ ਤਰ੍ਹਾਂ ਦਾ ਕਨਫਿਊਜ਼ਨ ਰਹਿਣਾ ਕੋਈ ਖੁਸ਼ਅਸਲੂਬੀ ਦੀ ਗੱਲ ਨਹੀਂ ।

ਜਿਥੋਂ ਤਕ ਅਕਾਲੀ ਦੋਸਤਾਂ ਦਾ ਤੁਅੱਲਕ ਹੈ, ਮੈਂ ਉਨ੍ਹਾਂ ਨੂੰ ਕਹਾਂਗਾ ਕਿ :—

ਹਸਰਤ ਕੇ ਉਸ ਮੁਸਾਫਰ ਕੇ ਸਾਹਮਣੇ ......... ।

ਇਹ ਸਾਫ ਹੈ ਕਿ ਸਰਕਾਰ ਆਪਣੀ ਮੰਜ਼ਲ ਤੋਂ ਲਾਂਭੇ ਜਾ ਰਹੀ ਹੈ ਅਤੇ ਇਸ ਸੱਚਰ

[ਸਰਦਾਰ ਕਿਰਪਾਲ ਸਿੰਘ]

ਫਾਰਮੂਲੇ ਬਾਰੇ ਕੋਈ ਗਲਬਾਤ ਕਰਨ ਨੂੰ ਤਿਆਰ ਨਹੀਂ । ਮੈਂ ਇਹ ਕਹਿੰਦਾ ਹਾਂ ਕਿ ਇਸ ਵਿਚ ਕਿਸੇ ਸ਼ੱਕ ਔਰ ਗੁੰਜਾਇਸ਼ ਦੀ ਜ਼ਰੂਰਤ ਨਹੀਂ ਰਹਿ ਜਾਂਦੀ ਜਦ ਕਿ ਪੰਜਾਬ ਦੀ ਬੋਲੀ ਪੰਜਾਬੀ ਬਣ ਗਈ ਹੈ । ਸਾਰੇ ਹਿੰਦੁਸਤਾਨ ਵਿਚ ਵੱਖ ਵੱਖ ਸੂਬੇ ਬੋਲੀ ਦੇ ਅਧਾਰ ਤੇ ਬਣ ਗਏ ਹਨ ਅਤੇ ਉਨ੍ਹਾਂ ਵਿਚ ਇਸ ਤਰ੍ਹਾਂ ਦੀ ਕਨਫਿਊਜ਼ਨ ਨਹੀਂ ਜਿਸ ਤਰ੍ਹਾਂ ਕਿ ਪੰਜਾਬ ਵਿਚ ਪਾਈ ਜਾ ਰਹੀ ਹੈ । ਵੈਸਟ ਬੰਗਾਲ ਵਿਚ ਬੰਗਾਲੀ ਸਰਕਾਰੀ ਜ਼ਬਾਨ ਹੈ । ਮਦਰਾਸ ਵਿਚ ਤਾਮਿਲ ਹੈ । ਇਨ੍ਹਾਂ ਸੂਬਿਆਂ ਵਿਚ ਪਾਲਿਸੀ ਬੜੀ ਸਪੱਸ਼ਟ ਅਤੇ ਵਾਜ਼ੇ ਹੈ । ਉਥੇ ਇਨ੍ਹਾਂ ਨੂੰ ਪੂਰਾ ਸਟੇਟਸ ਦਿਤਾ ਹੋਇਆ ਹੈ ਜਿਹੜਾ ਕਿ ਪੰਜਾਬ ਦੇ ਵਿਚ ਪੰਜਾਬੀ ਨੂੰ ਹਾਲਾਂ ਵੀ ਨਹੀਂ ਦਿਤਾ ਗਿਆ । ਰਿਜ਼ਨਲ ਲੈਂਗੂਏਜ਼ ਨੂੰ ਦੂਜਿਆਂ ਸੂਬਿਆਂ ਵਿਚ ਪੂਰਾ ਸਟੇਟਸ ਦਿਤਾ ਹੋਇਆ ਹੈ । ਇਸ ਲਈ, ਮੈਂ ਕਹਾਂਗਾ ਕਿ ਜੋ ਸਟੇਟਸ ਵੈਸਟ ਬੰਗਾਲ ਵਿਚ ਬੰਗਾਲੀ ਨੂੰ ਹੈ ਉਹ ਹੀ ਸਟੇਟਸ ਪੰਜਾਬ ਵਿਚ ਪੰਜਾਬੀ ਨੂੰ ਹੋਣਾ ਚਾਹੀਦਾ ਹੈ । ਮੇਰੇ ਦੋਸਤ ਸਰਦਾਰ ਬਸੰਤ ਸਿੰਘ ਹੋਰਾਂ ਨੇ ਅੰਗ੍ਰੇਜ਼ੀ ਜ਼ਬਾਨ ਦੀ ਵਕਾਲਤ ਕੀਤੀ ਹੈ ਅਤੇ ਕਿਹਾ ਹੈ ਕਿ ਅੰਗ੍ਰੇਜ਼ੀ ਰਹਿਣੀ ਚਾਹੀਦੀ ਹੈ, ਪਰ ਮੈਂ ਕਹਾਂਗਾ ਕਿ ਇਹ ਠੀਕ ਨਹੀਂ ਕਿਉਂਕਿ ਇਸ ਤਰ੍ਹਾਂ ਪੰਜਾਬ ਵਿਚ ਲੈਂਗੂਏਜ਼ ਦੇ ਇਸ਼ੂ ਤੇ ਹੋਰ ਕਨਫਿਊਜ਼ਨ ਖੜਾ ਕਰ ਦਿਤਾ ਜਾਵੇਗਾ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਸ ਤਰ੍ਹਾਂ ਹਾਊਸ ਵਿਚ ਤਾਲੀਮ ਦੇ ਬਾਰੇ ਵਿਚ ਦੋ ਰਾਵਾਂ ਅਜਿਹੀਆਂ ਨਹੀਂ ਬਣਨ ਦੇਣੀਆਂ ਚਾਹੀਦੀਆਂ ਜਿਸ ਦੇ ਨਾਲ ਪੰਜਾਬੀ ਦੀ ਤਰੱਕੀ ਨੂੰ ਜ਼ੌਫ ਪਹੁੰਚੇ । ਕਿਸੇ ਵੀ ਮੁਲਕ ਦਾ ਗੌਰਵ ਇਹ ਨਹੀਂ ਹੁੰਦਾ ਕਿ ਉਸ ਦੀ ਬੋਲੀ ਦਾ ਇਨਹਸਾਰ ਕਿਸੇ ਬਦੇਸ਼ੀ ਬੋਲੀ ਤੇ ਹੋਵੇ । ਕਿਸੇ ਬਦੇਸ਼ੀ ਬੋਲੀ ਤੇ ਡੀਪੈਂਡ ਕਰਨਾ ਕਿਸੇ ਮੁਲਕ ਦੇ ਹਿਤ ਦੇ ਖਿਲਾਫ ਜਾਂਦਾ ਹੈ । ਆਪਣੀ ਬੋਲੀ ਵਿਚ ਹੀ ਤਾਲੀਮ ਦੇ ਹਰ ਪੱਖ ਨੂੰ ਡੀਵੈਲਪ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਇਸ ਲਈ ਤਾਲੀਮੀ ਪਾਲਿਸੀ ਨੂੰ ਫੌਰੀ ਤੌਰ ਤੇ ਦਰੁਸਤ ਕਰਨ ਦੀ ਲੋੜ ਹੈ । ਕਿਸੇ ਇਕ ਕੌਮ ਦੀ ਤਾਲੀਮੀ ਪਾਲਿਸੀ ਕੀ ਹੋਣੀ ਚਾਹੀਦੀ ਹੈ, ਜਿਸ ਵਿਚ ਉਹ ਕੌਮ ਤਰੱਕੀ ਕਰ ਸਕੇ, ਉਹ ਮੁਲਕ ਤਰੱਕੀ ਕਰ ਸਕੇ ਅਤੇ ਉਸ ਵਿਚ ਕੋਈ ਸ਼ੱਕ ਸ਼ੁਭੇ ਦੀ ਗੁੰਜਾਇਸ਼ ਨਾ ਰਹੇ । ਜਦ ਕਿਸੇ ਇਕ ਨਿਸ਼ਾਨੇ ਤੇ ਅਤੇ ਇਕ ਮੁਕਾਮ ਤੇ ਤਾਲੀਮੀ ਤਰੀਕੇ ਰਾਹੀਂ ਪਹੁੰਚਣਾ ਹੋਵੇ ਤਾਂ ਜ਼ਰੂਰੀ ਹੈ ਕਿ ਨੌਜਵਾਨਾਂ ਨੂੰ ਸਿਧਾ ਰਾਹ ਅਤੇ ਨਿਸ਼ਾਨਾ ਦਿਤਾ ਜਾਵੇ ਤਾਂਕਿ ਉਹ ਮੰਜ਼ਲ ਤੇ ਪਹੁੰਚ ਸਕਣ ।

ਸਕੂਲਾਂ ਵਿਚ ਨਿਯਮਾਂ ਨੂੰ ਬੇਹਤਰ ਬਣਾਉਣ ਲਈ ਸਰਕਾਰ ਨੂੰ ਫੌਰੀ ਤੌਰ ਤੇ ਕਦਮ ਚੁਕਣੇ ਚਾਹੀਦੇ ਹਨ ਤਾਂਕਿ ਜਿੰਨੇ ਵੀ ਇਨ੍ਹਾਂ ਦੇ ਆਪਸੀ ਤਕਾਜ਼ੇ ਅਤੇ ਝਗੜੇ ਹਨ ਸਭ ਖਤਮ ਹੋ ਸਕਣ ਅਤੇ ਤਾਲੀਮੀ ਮਿਆਰ ਉੱਚਾ ਹੋ ਸਕੇ । ਸਰਕਾਰ ਦੀ ਇਹ ਪਹਿਲੀ ਜ਼ਿੰਮੇਵਾਰੀ ਹੈ ਅਤੇ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਜਿਥੋਂ ਤਕ ਕਾਲਜ ਦੀ ਐਜੂਕੇਸ਼ਨ ਦਾ ਸੰਬੰਧ ਹੈ, ਜਿਸ ਮਕਸਦ ਲਈ ਉਹ ਬਣਾਏ ਗਏ ਸਨ ਉਹ ਮਕਸਦ ਅੱਜ ਪੂਰਾ ਨਹੀਂ ਹੋ ਰਿਹਾ, ਸਗੋਂ ਕਾਲਜਾਂ ਵਿਚੋਂ ਜਿਹੜੇ ਸਟੂਡੈਂਟਸ ਪਾਸ ਹੋ ਕੇ ਨਿਕ-ਲਦੇ ਹਨ ਉਨ੍ਹਾਂ ਲਈ ਕੋਈ ਰਾਹ ਨਜ਼ਰ ਨਹੀਂ ਆਉਂਦਾ । ਸਰਕਾਰ ਨੂੰ ਆਪਣੀ ਪਾਲਿਸੀ ਇਸ ਢੰਗ ਨਾਲ ਬਣਾਉਣੀ ਚਾਹੀਦੀ ਹੈ ਜਿਸ ਨਾਲ ਕਾਲਜਾਂ ਦੀ ਤਾਲੀਮ ਵਿਚ ਕੋਈ ਕਨਫਿਊਜ਼ਨ ਨਾ ਰਹੇ ਅਤੇ ਜਿਸ ਮਕਸਦ ਲਈ ਕਾਲਜ ਦੀ ਤਾਲੀਮ ਸ਼ੁਰੂ ਕੀਤੀ ਹੋਈ ਹੈ ਉਹ ਮਕਸਦ ਪੂਰਾ ਹੋ ਸਕੇ । ਸਰਕਾਰ ਨੂੰ ਇਹ ਗੱਲ ਸੋਚਣੀ ਚਾਹੀਦੀ ਹੈ ਕਿ ਜਿਹੜੇ ਮਕਸਦ ਕਾਲਜ ਦੇ ਤਾਲੀਮ ਦੇ ਸਨ ਕੀ ਅਸੀਂ ਉਨ੍ਹਾਂ ਤੇ ਕਾਇਮ ਹਾਂ ਜਾਂ ਨਹੀਂ ।

ਡਾਂਗ ਸਾਹਿਬ ਨੇ ਇਸ ਗਲ ਦਾ ਜ਼ਿਕਰ ਕੀਤਾ ਹੈ ਕਿ ਧਾਰਮਕ ਵਿਦਿਆ ਗੁਰ-

ਦੁਆਰਿਆਂ ਅਤੇ ਮੰਦਰਾਂ ਤਕ ਹੀ ਸੀਮਤ ਹੋਣੀ ਚਾਹੀਦੀ ਹੈ ਅਤੇ ਸਕੂਲਾਂ ਵਿਚ ਨਹੀਂ ਦੇਣੀ ਚਾਹੀਦੀ ਕਿਉਂਕਿ ਇਹ ਫਿਰਕਾਦਰਾਨਾ ਭਾਵਨਾ ਪੈਦਾ ਕਰਦੀ ਹੈ, ਪਰ ਮੈਂ ਇਸ ਨਾਲ ਮੁਤਫਿਕ ਨਹੀਂ। ਧਾਰਮਿਕ ਵਿਦਿਆ ਜ਼ਰੂਰੀ ਹੈ ਤਾਕਿ ਬੱਚਿਆਂ ਦੀ ਜ਼ਹਿਨੀਅਤ ਤਾਮੀਰੀ ਹੋਵੇ ਅਤੇ ਆਚਰਨ ਉੱਚਾ ਹੋ ਸਕੇ। ਧਾਰਮਿਕ ਤਾਲੀਮ ਨਾਲ ਹੀ, ਮੈਂ ਸਮਝਦਾ ਹਾਂ ਕਿ, ਅੱਜ ਦੀ ਜਿਹੜੀ ਬੱਚਿਆਂ ਵਿਚ ਫਰੱਸਟ੍ਰੇਸ਼ਨ ਹੈ, ਉਹ ਦੂਰ ਹੋ ਸਕਦੀ ਹੈ।

ਤਾਲੀਮੀ ਅਦਾਰਿਆਂ ਵਿਚ ਅੱਜ ਜਿਹੜੀ ਅਨਰੈਸਟ ਨਜ਼ਰ ਆ ਰਹੀ ਹੈ, ਇਸ ਦਾ ਕੀ ਕਾਰਨ ਹੈ? ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣ ਦੀ ਲੋੜ ਹੈ ਕਿ ਇਸ ਅਨਰੈਸਟ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ। ਕਿਉਂਕਿ ਮਾਸਟਰ ਤੇ ਬੱਚੇ ਇਕ ਬਣਾਵਟੀ ਜਿਹੇ ਮਾਹੌਲ ਵਿਚ ਅੱਜ ਕਲ੍ਹ ਰਹਿ ਰਹੇ ਹਨ। ਕੁਦਰਤੀ ਮਾਹੌਲ ਉਨ੍ਹਾਂ ਨੂੰ ਦਿਤਾ ਹੀ ਨਹੀਂ ਜਾ ਰਿਹਾ।

ਇਲਮ ਦੇਣ ਦਾ ਖਾਸ ਮੰਤਵ ਹੁੰਦਾ ਹੈ। ਉਹ ਮੰਤਵ ਅੱਜ ਕਲ੍ਹ ਦੇ ਮਾਹੌਲ ਵਿਚ ਪੂਰਾ ਨਹੀਂ ਹੋ ਸਕਦਾ ਕਿਉਂਕਿ ਮਾਸਟਰ ਔਰ ਬੱਚੇ ਦਾ ਆਪਸ ਵਿਚ ਰਿਸ਼ਤਾ ਔਰ ਰਾਬਤਾ ਇਸ ਤਰ੍ਹਾਂ ਦਾ ਨਹੀਂ ਕਿ ਉਹ ਇਕ ਦੂਜੇ ਨੂੰ ਸਮਝ ਸਕਣ ਅਤੇ ਬੱਚੇ ਦੀ ਸੂਝ ਬੂਝ ਤਰੱਕੀ ਕਰ ਸਕੇ। ਮਾਸਟਰ ਔਰ ਬੱਚਿਆਂ ਦਾ ਰਿਸ਼ਤਾ, ਬਾਪ ਔਰ ਬੇਟੇ ਦਾ ਰਿਸ਼ਤਾ ਹੁੰਦਾ ਸੀ ਅਤੇ ਇਸ ਨਾਲ ਹੀ ਬੱਚਿਆਂ ਦੀ ਕਮਜ਼ੋਰੀ ਤੋਂ ਮਾਸਟਰ ਵਾਕਿਫ ਹੋ ਸਕਦਾ ਸੀ, ਜਿਹੜਾ ਕਿ ਅੱਜ ਕੱਲ੍ਹ ਨਹੀਂ ਰਿਹਾ। ਇਸੇ ਕਰਕੇ ਇਹ ਅਨਰੈਸਟ ਹੈ।

ਜੀ ਚਾਹਤਾ ਥਾ.........।

ਅੱਜ ਉਹ ਰਿਸ਼ਤਾ ਬਦਲ ਗਿਆ ਹੈ। ਇਸ ਨੂੰ ਠੀਕ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ? ਮਾਸਟਰ ਨੂੰ ਸਿਕਿਉਰਿਟੀ ਆਫ ਸਰਵਿਸ ਨਹੀਂ।

ਪ੍ਰਾਈਵੇਟ ਸਕੂਲਾਂ ਵਿਚ ਜਿਸ ਕਿਸਮ ਦੀ ਗੱਲ ਹੋ ਰਹੀ ਹੈ ਉਸ ਨਾਲ ਮਾਸਟਰਾਂ ਦੀ ਜ਼ਿੰਦਗੀ ਵਿਚ ਖਲਜਗਨ ਪੈਦਾ ਹੋ ਗਈ ਹੈ। (ਵਿਘਨ) ਤਾਲੀਮ ਦੇ ਜਿਹੜੇ ਸਾਰੇ ਚੈਨਲ ਨੇ ਜੋ ਸਾਰਿਆਂ ਨੂੰ ਫੌਰੀ ਤੌਰ ਤੇ ਨੈਸ਼ਨਲਾਈਜ਼ ਨਾ ਕੀਤਾ ਜਾਵੇ ਤਾਂ ਵੀ ਇਨ੍ਹਾਂ ਤੇ ਇਕ ਐਸਾ ਚੈੱਕ ਹੋਣਾ ਚਾਹੀਦਾ ਹੈ ਜਿਹੜਾ ਇਨ੍ਹਾਂ ਸਾਰੀਆਂ ਖਰਾਬੀਆਂ ਨੂੰ ਦੂਰ ਕਰਨ ਵਾਸਤੇ ਹੋਵੇ। ਪ੍ਰਾਈਵੇਟ ਤਾਲੀਮ ਅਦਾਰਿਆਂ ਉਤੇ ਗੌਰਮਿੰਟ ਦੀ ਨਜ਼ਰ ਹੋਣੀ ਚਾਹੀਦੀ ਹੈ। (ਵਿਘਨ) ਇਸ ਵੇਲੇ ਹਾਲਤ ਇਸ ਕਿਸਮ ਦੀ ਹੈ ਕਿ ਹਜ਼ਾਰਾਂ ਜੇ. ਬੀ. ਟੀ. ਟੀਚਰ ਵਿਹਲੇ ਹਨ, ਉਨ੍ਹਾਂ ਨੂੰ ਰੁਜ਼ਗਾਰ ਨਹੀਂ ਮਿਲਦਾ। (ਵਿਘਨ) ਲੇਕਿਨ ਸਕੂਲਾਂ ਦੀ ਹਾਲਤ ਇਹ ਹੈ ਕਿ ਜਿਥੇ ਸਕੂਲ ਹੈ ਉਥੇ ਬੱਚੇ ਨਹੀਂ ਔਰ ਜਿਥੇ ਬੱਚੇ ਹਨ ਉਥੇ ਟੀਚਰ ਨਹੀਂ, ਸਕੂਲ ਦੀ ਬਿਲਡਿੰਗ ਨਹੀਂ। ਮੈਂ ਚੇਅਰਮੈਨ ਸਾਹਿਬ, ਅੰਮ੍ਰਿਤਸਰ ਦੀ ਗੱਲ ਤੁਹਾਨੂੰ ਦੱਸਦਾ ਹਾਂ। ਉਥੇ ਕਮੇਟੀ ਹਰ ਸਾਲ ਇਕ ਸਕੂਲ ਬਣਾਉਂਦੀ ਹੈ। ਹੁਣ ਮਿਊਨਸਪਿਲ ਕਮੇਟੀ ਤੋਂ ਗੌਰਮਿੰਟ ਨੇ ਸਕੂਲ ਲੈ ਲਏ ਹਨ ਔਰ ਉਥੇ ਕੋਈ ਹੋਰ ਬਿਲਡਿੰਗ ਬਣਾਉਣੀ ਤਾਂ ਇਕ ਪਾਸੇ ਰਹਿ ਗਈ ਪਹਿਲੀਆਂ ਬਿਲਡਿੰਗਾਂ ਦੀ ਹਾਲਤ ਵੀ ਬਹੁਤ ਖਸਤਾ ਹੋ ਗਈ ਹੈ। ਮਿਊਨਸਪਿਲ ਕਮੇਟੀਆਂ ਤੋਂ ਸਕੂਲ ਲੈਣ ਤੋਂ ਬਾਅਦ ਉਨ੍ਹਾਂ ਦੀ ਹਾਲਤ ਸੁਧਰਨੀ ਚਾਹੀਦੀ ਸੀ। (ਵਿਘਨ) ਉਥੇ ਦੀ ਇਕ ਪਾਰਟੀ ਰਾਜ ਵਿਚ ਬੈਠੀ ਹੈ ਜਿਸ ਦੀ ਇਥੇ ਹਕੂਮਤ ਹੈ। ਉਹ ਦੋਵੇਂ ਰਲ ਕੇ ਫੈਸਲਾ ਕਰ ਸਕਦੇ ਹਨ, ਔਰ ਇਹ ਫੈਸਲਾ ਕੁਝ ਐਸੀ ਕਿਸਮ ਦਾ ਹੋਣਾ ਚਾਹੀਦਾ ਹੈ ਕਿ ਉਹ ਕਮੇਟੀ ਬਿਲਡਿੰਗ ਬਣਾ ਕੇ ਦੇਈ ਜਾਵੇ ਔਰ ਗੌਰਮਿੰਟ ਸਕੂਲ ਖੋਲ੍ਹੀ ਜਾਵੇ। ਇਸ ਕਿਸਮ ਦਾ ਫੈਸਲਾ ਹੋਣਾ ਚਾਹੀਦਾ ਹੈ। (ਵਿਘਨ)

ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ ਇਕ ਅਰਜ਼ ਹਸਪਤਾਲਾਂ ਬਾਰੇ ਕਰਾਂਗਾ ਕਿ ਹਸਪਤਾਲਾਂ ਵਿਚ ਡਾਕਟਰਾਂ ਦਾ ਜੋ ਇਸ ਵੇਲੇ ਵਤੀਰਾ ਚਲ ਰਿਹਾ ਹੈ ਉਸ ਦੇ ਵਿਚ ਹਾਲਤ ਇਹ ਹੈ ਕਿ ਲੋਕਾਂ ਨੂੰ

[ਸਰਦਾਰ ਕਿਰਪਾਲ ਸਿੰਘ]
ਹਸਪਤਾਲਾਂ ਤੋਂ ਦਵਾਈਆਂ ਨਹੀਂ ਮਿਲਦੀਆਂ ਔਰ ਲੋਕਾਂ ਨੂੰ ਦਵਾਈਆਂ ਵਾਸਤੇ ਪੈਸੇ ਖਰਚਣੇ ਪੈਂਦੇ ਹਨ। ਉਥੇ ਦਵਾਈਆਂ ਦੀ ਚੋਰੀ ਹੁੰਦੀ ਹੈ ਔਰ ਉਹ ਦਵਾਈਆਂ ਚੋਰੀ ਦੀਆਂ ਬਾਹਰ ਵਿਕਦੀਆਂ ਹਨ ਔਰ ਹਸਪਤਾਲ ਦੇ ਦਰਵਾਜ਼ੇ ਦੇ ਅੱਗੇ ਹੀ ਉਹ ਦੁਕਾਨਦਾਰ ਦਵਾਈਆਂ ਚੋਰੀ ਦੀਆਂ ਖਰੀਦਦੇ ਹਨ। (ਵਿਘਨ) ਡਾਕਟਰ ਜਿਹੜੇ ਟੀਕੇ ਲਿਖ ਕੇ ਦਿੰਦਾ ਹੈ ਉਹ ਉਥੇ ਨਹੀਂ ਮਿਲਦੇ ਉਹ ਚੋਰੀ ਕਰ ਕੇ ਵੇਚੇ ਜਾਂਦੇ ਹਨ, ਉਸ ਦੀ ਥਾਂ ਤੇ ਪਾਣੀ ਦੇ ਟੀਕੇ ਲਗਾਏ ਜਾਂਦੇ ਹਨ। (ਵਿਘਨ) ਇਸ ਕੰਮ ਵਿਚ ਕਈ ਪੁਲਿਟੀਕਲ ਲੋਕਾਂ ਦਾ ਵੀ ਹੱਥ ਹੁੰਦਾ ਹੈ ਜਿਹੜੇ ਉਸ ਮਾਲ ਵਿਚ ਹੀ ਸ਼ਾਹੂਕਾਰ ਬਣੇ ਹਨ ਔਰ ਆਨਰੇਬਲ ਵਜ਼ੀਰ ਸਾਹਿਬ ਉਨ੍ਹਾਂ ਨੂੰ ਥਾਣੇ ਵਿਚੋਂ ਛੁੜਾਉਂਦੇ ਰਹੇ। (ਵਿਘਨ)

**ਸ਼੍ਰੀ ਚੇਅਰਮੈਨ :** ਡੀਮਾਂਡ ਤਕ ਹੀ ਆਪਣੀ ਸਪੀਚ ਸੀਮਤ ਰਖੋ। (The hon. Member may please confine his speech only to the Demand under discussion.)

**ਸਰਦਾਰ ਕਿਰਪਾਲ ਸਿੰਘ :** ਚੇਅਰਮੈਨ ਸਾਹਿਬ, ਅੰਮ੍ਰਿਤਸਰ ਹਸਪਤਾਲ ਵਿਚ ਸ਼ਿਕਾਇਤ ਇਹ ਹੈ ਕਿ ਉਥੇ ਦਵਾਈਆਂ ਨਹੀਂ ਮਿਲਦੀਆਂ। ਡਾਕਟਰ ਪਰਚੀ ਲਿਖ ਕੇ ਦਿੰਦੇ ਹਨ ਪਰ ਦਵਾਈ ਨਹੀਂ ਮਿਲਦੀ। ਦਵਾਈਆਂ ਦਾ ਜਾਇਜ਼ ਇਸਤੇਮਾਲ ਨਹੀਂ ਹੁੰਦਾ। ਇਹ ਦਵਾਈਆਂ ਇਥੋਂ ਚੋਰੀ ਹੁੰਦੀਆਂ ਹਨ ਤੇ ਬਾਹਰ ਵੇਚੀਆਂ ਜਾਂਦੀਆਂ ਹਨ। (ਵਿਘਨ)

**ਸ਼੍ਰੀ ਚੇਅਰਮੈਨ :** ਸਰਦਾਰ ਕਿਰਪਾਲ ਸਿੰਘ, ਇਸ ਦਾ ਰੈਪੀਟੀਸ਼ਨ ਨਾ ਕਰੋ। (Addressing Sardar Kirpal Singh : The hon. Member should not make repetitions.)

**ਸਰਦਾਰ ਕਿਰਪਾਲ ਸਿੰਘ :** ਚੇਅਰਮੈਨ ਸਾਹਿਬ, ਇਹ ਤਾਂ ਤੁਸੀਂ ਕਰਵਾਇਆ ਹੈ। (ਵਿਘਨ)

ਸੋ ਮੇਰੀ ਅਰਜ਼ ਹੈ ਕਿ ਜੇ ਮੈਡੀਕਲ ਜਾਂ ਇੰਜੀਨੀਅਰਿੰਗ ਕਰਨ ਤੋਂ ਬਾਅਦ ਦੀ ਸਰਵਿਸ ਵਿਚ ਸਿਕਿਉਰਿਟੀ ਨਾ ਹੋਵੇ ਤਾਂ ਉਨ੍ਹਾਂ ਵਿਚ ਫਰੱਸਟਰੇਸ਼ਨ ਜ਼ਰੂਰੀ ਹੈ। ਇਸ ਕਰਕੇ ਜਿਹੜਾ ਵੀ ਐਜੂਕੇਸ਼ਨ ਦਾ ਸਿਸਟਮ ਬਣਨਾ ਹੈ ਔਰ ਜਿਹੜੇ ਵੀ ਐਜੂਕੇਟਿਡ ਲੋਕ ਬਾਹਰ ਆਉਂਦੇ ਹਨ ਉਸ ਵਿਚ ਉਨ੍ਹਾਂ ਦੀ ਸਰਵਿਸ ਦੀ ਸਿਕਿਉਰਿਟੀ ਹੋਣੀ ਚਾਹੀਦੀ ਹੈ। ਪੜ੍ਹੇ ਲਿਖੇ ਲੋਕਾਂ ਨੂੰ ਐਡਜਸਟ ਨਾਂ ਕਰਨ ਦੀ ਬਿਮਾਰੀ ਸਮਾਜ ਦਾ ਬੜਾ ਭਾਰੀ ਕੋਹੜ ਬਣ ਗਈ ਹੈ। ਇਸ ਦਾ ਇਲਾਜ ਕਰਨਾ ਚਾਹੀਦਾ ਹੈ। (ਵਿਘਨ) ਇਸ ਵਿਚ ਪੰਜਾਬ ਵਰਗੇ ਖੁਸ਼ਹਾਲ ਸੂਬੇ ਦਾ ਕੀ ਹਿੱਸਾ ਪੈ ਸਕਦਾ ਹੈ, ਉਹ ਪੈਣਾ ਚਾਹੀਦਾ ਹੈ ਔਰ ਇਸ ਦਾ ਹੱਲ ਲਭਣ ਲਈ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ। (ਵਿਘਨ)

ਮੈਂ ਅਰਜ਼ ਕਰਾਂਗਾ ਕਿ ਪਿੰਡਾਂ ਵਿਚ ਸਕੂਲ ਹੋਰ ਖੋਲ੍ਹੇ ਜਾਣ ਤਾਂਕਿ ਵਿਦਿਆ ਵਿਚ ਲੋਕਾਂ ਨੂੰ ਸਹੂਲਤ ਮਿਲ ਸਕੇ। ਜਿਥੇ ਐਜੂਕੇਸ਼ਨ ਦਾ ਸਿਲਸਿਲਾ ਕਾਇਮ ਹੈ ਔਰ ਜਿਥੇ ਪ੍ਰਾਈਵੇਟ ਸਕੂਲ ਹਨ ਜੇ ਉਥੇ ਛੇਵੀਂ ਜਮਾਤ ਦੇ ਦਾਖਲੇ ਵਾਸਤੇ ਵੀ ਅਗਰ ਕੋਈ ਸਿਫਾਰਸ਼ ਲਭਣ ਦੀ ਲੋੜ ਪਵੇ ਤਾਂ ਇਹ ਚੰਗੀ ਗੱਲ ਨਹੀਂ। ਇਹ ਚੀਜ਼ ਤਦ ਹੀ ਖਤਮ ਹੋ ਸਕਦੀ ਹੈ ਜੇ ਗੌਰਮਿੰਟ ਇਸ ਵਲ ਧਿਆਨ ਦੇਵੇ ਔਰ ਆਪਣੇ ਵਧ ਤੋਂ ਵੱਧ ਸਕੂਲ ਖੋਲ੍ਹਣ ਦੀ ਕੋਸ਼ਿਸ਼ ਕਰੇ। ਗੌਰਮਿੰਟ ਸਕੂਲ ਖੁਲ੍ਹਣ ਨਾਲ ਪ੍ਰਾਈਵੇਟ ਐਕਸਪਲਾਇਟਰਜ਼ ਦਾ ਸਕੋਪ ਖਤਮ ਹੋ ਸਕਦਾ ਹੈ। (ਘੰਟੀ)

ਚੇਅਰਮੈਨ ਸਾਹਿਬ, ਮੈਂ ਆਪ ਦੇ ਸਾਹਮਣੇ ਦੋ ਚੀਜ਼ਾਂ ਰਖੀਆਂ ਹਨ। ਇਕ ਤਾਂ ਐਵੋਕੇਸ਼ਨ ਜੋ ਇਸ ਵੇਲੇ ਗੌਰਮਿੰਟ ਸਕੂਲਾਂ ਦੇ ਘਾਟੇ ਨਾਲ ਪ੍ਰਾਈਵੇਟ ਨੂੰ ਮਿਲਦਾ ਹੈ, ਉਸ ਨੂੰ ਘਟਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਕਿੰਨੀਆਂ ਉਨ੍ਹਾਂ ਦੀਆਂ ਬੋਝਲ ਫੀਸਾਂ ਹਨ ਔਰ ਕਿਸ ਤਰ੍ਹਾਂ ਉਹ ਵੱਧ ਤਨਖਾਹ ਤੇ ਟੀਚਰਾਂ ਤੋਂ ਦਸਖਤ ਕਰਵਾ ਕੇ ਘੱਟ ਪੈਸੇ ਦਿੰਦੇ ਹਨ। ਇਸ ਗੱਲ ਵਲ ਧਿਆਨ ਦਿਤਾ ਜਾਣਾ ਚਾਹੀਦਾ ਹੈ। ਪ੍ਰਾਈਵੇਟ ਐਕਸਪਲਾਇਟਰਜ਼ ਨੂੰ ਖਤਮ ਕਰਨਾ ਚਾਹੀਦਾ ਹੈ ਔਰ ਹੋਰ ਗੌਰਮਿੰਟ ਸਕੂਲ ਖੁਲ੍ਹਣੇ ਚਾਹੀਦੇ ਹਨ।

ਦੂਸਰਾ ਪ੍ਰਾਈਵੇਟ ਪ੍ਰੈਕਟਿਸ ਨੂੰ ਬੰਦ ਕਰਨਾ ਚਾਹੀਦਾ ਹੈ ਔਰ ਦਵਾਈਆਂ ਦੀ ਚੋਰੀ ਨੂੰ ਰੋਕਣਾ ਚਾਹੀਦਾ ਹੈ। ਕਈ ਵਾਰੀ ਡਾਕਟਰ ਦੀ ਪ੍ਰਾਈਵੇਟ ਪ੍ਰੈਕਟਿਸ ਇਤਨੀ ਵਧ ਜਾਂਦੀ ਹੈ ਕਿ ਉਹ ਉਸ ਥਾਂ ਨੂੰ ਛੱਡ ਨਹੀਂ ਸਕਦਾ। (ਵਿਘਨ) ਜਿਹੜੇ ਅਸਿਸਟੈਂਟ ਪ੍ਰੋਫੈਸਰ ਹਨ ਉਨ੍ਹਾਂ ਨੂੰ ਐਕਸ-ਪੀਰੀਐਂਸ ਹਾਸਲ ਨਹੀਂ ਹੁੰਦਾ। ਕੋਈ ਸਿਸਟਮ ਇਸ ਤਰ੍ਹਾਂ ਚੇਂਜ ਹੋਣਾ ਚਾਹੀਦਾ ਹੈ ਕਿ ਜਿਹੜੇ ਨਵੇਂ ਡਾਕਟਰ ਹਨ ਉਨ੍ਹਾਂ ਨੂੰ ਜ਼ਿਆਦਾ ਮੌਕੇ ਮੁਹੱਈਆ ਕੀਤੇ ਜਾਣ ਔਰ ਪ੍ਰਾਈਵੇਟ ਪ੍ਰੈਕਟਿਸ ਤੇ ਗੌਰਮਿੰਟ ਦਾ ਚੈੱਕ ਹੋਣਾ ਚਾਹੀਦਾ ਹੈ।

ਇੰਨੀ ਗੱਲ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ। (ਇਸ ਸਮੇਂ ਸਰਦਾਰ ਉਮਰਾਓ ਸਿੰਘ ਜੀ ਬੋਲਣ ਲਈ ਖੜੇ ਹੋ ਗਏ) (ਵਿਘਨ)

6—00 P.M.

**ਮੁੱਖ ਮੰਤਰੀ** : ਮੈਂ 5 ਮਿਟ ਹੀ ਲੈਣੇ ਹਨ, ਜ਼ਿਆਦਾ ਨਹੀਂ ਬੋਲਣਾ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਸਾਡਾ ਟਾਈਮ...'ਸ਼ੋਰ'...

**ਸ਼੍ਰੀ ਚੇਅਰਮੈਨ** : ਮੈਂ ਸਰਦਾਰ ਗੁਰਨਾਮ ਸਿੰਘ ਨੂੰ ਐਲਾਊ ਕਰ ਚੁੱਕਾ ਹਾਂ। ਮੈਂ ਤੁਹਾਨੂੰ ਰੀਕੁਐਸਟ ਕਰਦਾ ਹਾਂ ਕਿ ਬੈਠ ਜਾਓ। (I have allowed Sardar Gurnam Singh to speak and would request the hon. Member to resume his seat.)

**ਮੁੱਖ ਮੰਤਰੀ** : ਮੈਂ ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਸਰਦਾਰ ਕਿਰਪਾਲ ਸਿੰਘ ਦੀ ਸਪੀਚ ਸੁਣੀ, ਉਦੋਂ ਮੈਨੂੰ ਇਕ ਗੱਲ ਯਾਦ ਆ ਗਈ। ਕੌਂਸਲ ਵਿਚ ਇਕ ਆਨਰੇਬਲ ਮੈਂਬਰ ਹੁੰਦੇ ਸਨ, ਉਹ ਮਿਉਂਨਿਸਪਲ ਕਮੇਟੀ ਦੇ ਪ੍ਰਧਾਨ ਵੀ ਸਨ। ਉਹ ਜਦੋਂ ਆਪਣੀ ਤਕਰੀਰ ਸ਼ੁਰੂ ਕਰਦੇ ਉਹ ਮਿਉਂਨਿਸਪਲ ਕਮੇਟੀਆਂ ਤੋਂ ਸ਼ੁਰੂ ਕਰਦੇ ਅਤੇ ਜਦੋਂ ਬੰਦ ਕਰਦੇ ਤਾਂ ਮਿਉਂਸੀਪਲ ਕਮੇਟੀ ਤੇ ਕਰਦੇ। ਉਸੇ ਤਰ੍ਹਾਂ ਸਰਦਾਰ ਕ੍ਰਿਪਾਲ ਸਿੰਘ ਸਾਡੇ ਦੋਸਤ ਜਦੋਂ ਵੀ ਆਪਣੀ ਸਪੀਚ ਸ਼ੁਰੂ ਕਰਦੇ ਹਨ ਅਤੇ ਜਦੋਂ ਵੀ ਬੰਦ ਕਰਦੇ ਹਨ ਜਨਸੰਘ ਨੂੰ ਨਹੀਂ ਭੁੱਲਦੇ। ਜਨਸੰਘ ਨਾਲ ਇਨ੍ਹਾਂ ਦਾ ਪਿਆਰ ਇੰਨਾ ਹੋ ਗਿਆ ਹੈ ਕਿ ਇਨ੍ਹਾਂ ਨੇ ਜਨਸੰਘੀ ਬਣ ਜਾਣਾ ਹੈ ਜਨਸੰਘ ਦਾ ਨਾਂ ਜਪਦਿਆਂ।

ਖੈਰ ਉਨ੍ਹਾਂ ਨੇ ਕੁਝ ਗੱਲਾਂ ਦਵਾਈਆਂ ਦੇ ਬਾਰੇ ਕਹੀਆਂ ਹਨ। ਉਨ੍ਹਾਂ ਨੇ ਕਿਹਾ ਕਿ ਹਸਪਤਾਲਾਂ ਦੇ ਸਾਹਮਣੇ ਕੁਝ ਦਵਾਈਆਂ ਦੀਆਂ ਦੁਕਾਨਾਂ ਹਨ। ਉਥੇ ਉਨ੍ਹਾਂ ਨੇ ਕਿਹਾ ਕਿ ਦਵਾਈਆਂ ਵਿਚ, ਟੀਕਿਆਂ ਵਿਚ ਪਾਣੀ ਹੁੰਦਾ ਹੈ। ਕੁਝ ਇਸ ਕਿਸਮ ਦੀਆਂ ਗੱਲਾਂ ਕਹੀਆਂ ਹਨ। ਮੈਨੂੰ ਬੜਾ ਅਫਸੋਸ ਹੈ ਜੋ ਇਹ ਗਲ ਸਰਦਾਰ ਕ੍ਰਿਪਾਲ ਸਿੰਘ ਨੇ ਕਹੀ ਹੈ। ਉਹ ਬੜੀ ਦੇਰ ਦੇ ਮੈਂਬਰ ਹਨ ਅਤੇ ਚੰਗੇ ਪਬਲਿਕਮੈਨ ਹਨ। ਮੈਂ ਕਹਿੰਦਾ ਹਾਂ ਕਿ ਦਵਾਈਆਂ ਦੀਆਂ ਦੁਕਾਨਾਂ ਉਥੇ ਹੋਣੀਆਂ

[ਮੁੱਖ ਮੰਤਰੀ]

ਚਾਹੀਦੀਆਂ ਹਨ, ਕਿਉਂਕਿ ਲੋਕਾਂ ਨੇ ਦਵਾਈਆਂ ਲੈਣੀਆਂ ਹੁੰਦੀਆਂ ਹਨ ਤੇ ਉਨ੍ਹਾਂ ਨੂੰ ਬੜੀ ਸਹੂਲਤ ਮਿਲਦੀ ਹੈ। ਪਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਸਾਡੀ ਮਦਦ ਕਰਨ ਜੋ ਉਹ ਦੁਕਾਨਦਾਰ ਪਾਣੀ ਵਾਲੀਆਂ ਦਵਾਈਆਂ ਅਤੇ ਪਾਣੀ ਵਾਲੇ ਟੀਕੇ ਦਿੰਦੇ ਹਨ ਉਨ੍ਹਾਂ ਬਾਰੇ ਦਸਣ। ਮੈਂ ਹੋਰ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ ਵੈਸੇ ਸਾਡੇ ਮੁਲਕ ਵਿਚ, ਭਾਰਤ ਵਿਚ ਕੁਝ ਸਟੈਂਡਰਡ ਨੀਵਾਂ ਹੋ ਗਿਆ ਹੈ। ਸਾਡੇ ਸਾਰਿਆਂ ਦਾ ਫਰਜ਼ ਹੈ ਕਿ ਉਸ ਨੂੰ ਉੱਚਾ ਚੁਕੀਏ। ਮੈਂ ਉਨ੍ਹਾਂ ਮੈਂਬਰ ਸਾਹਿਬਾਨ ਦਾ ਮਸ਼ਕੂਰ ਹੋਵਾਂਗਾ, ਜਿਹੜੇ ਸਾਨੂੰ ਇਹੋ ਜਿਹੀਆਂ ਚੀਜ਼ਾਂ ਬਾਰੇ ਇਤਲਾਹ ਦੇਣ। ਜੇ ਇਹ ਗੱਲ ਸਿਰਫ਼ ਇਸ ਕਰਕੇ ਹੈ ਕਿ ਉਹ ਦੁਕਾਨਾਂ ਕਿਸੇ ਪੁਲਿਟੀਕਲ ਆਦਮੀਆਂ ਦੀਆਂ ਹਨ, ਉਸ ਦੇ ਮਾਅਨੇ ਮੈਂ ਕੁਝ ਨਹੀਂ ਸਮਝਦਾ। ਮੈਂ ਸਮਝਦਾ ਹਾਂ ਕਿ ਦੁਕਾਨਾਂ ਉਥੇ ਹੋਣ ਔਰ ਹਸਪਤਾਲਾਂ ਦੇ ਸਾਹਮਣੇ ਵੀ ਹੋਣੀਆਂ ਚਾਹੀਦੀਆਂ ਹਨ ਕਿਉਂਕਿ ਮਰੀਜ਼ ਦਵਾਈਆਂ ਖ਼ਰੀਦਦੇ ਹਨ। ਪਰ ਅਗਰ ਕੋਈ adulteration ਕਰਦਾ ਹੈ ਜਾਂ ਇਸ ਕਿਸਮ ਦੀ ਕੋਈ ਹੋਰ ਗਲ ਕਰਦਾ ਹੈ, ਚਾਹੇ ਉਹ ਕੋਈ ਆਦਮੀ ਹੋਵੇ, ਕਿਸੇ ਪਾਰਟੀ ਦਾ ਹੋਵੇ, ਉੱਚਾ ਹੋਵੇ ਨੀਵਾਂ ਹੋਵੇ, ਉਸ ਦੇ ਖਿਲਾਫ਼ ਜ਼ਰੂਰ ਐਕਸ਼ਨ ਲਿਆ ਜਾਵੇਗਾ।

ਦੋ ਤਿੰਨ ਗੱਲਾਂ ਡਾਂਗ ਸਾਹਿਬ ਨੇ ਕੁਝ ਮੈਡੀਕਲ ਕਾਲਜ ਦੇ ਮੁਤਅੱਲਕ ਕਹੀਆਂ ਹਨ। ਚੇਅਰਮੈਨ ਸਾਹਿਬ, ਉਨ੍ਹਾਂ ਨੂੰ ਸੁਣਨ ਦਾ ਮੈਨੂੰ ਬਹੁਤ ਮੌਕਾ ਨਹੀਂ ਮਿਲਿਆ। ਮੈਨੂੰ ਵਕਤ ਨਹੀਂ ਮਿਲਿਆ ਕਿ ਮੈਂ ਸਾਰੇ ਸੁਆਲਾਂ ਵਿਚ ਜਾ ਸਕਾਂ ਕਿਉਂਕਿ ਆਉਂਦੇ ਹੀ ਐਸੰਬਲੀ ਸੈਸ਼ਨ ਸ਼ੁਰੂ ਹੋ ਗਿਆ। ਜਿਹੜੀਆਂ ਵਿਚਾਰਾਂ ਉਨ੍ਹਾਂ ਨੇ ਰਖੀਆਂ ਹਨ, ਮੈਂ ਧਿਆਨ ਕੀਤਾ ਹੈ ਉਨ੍ਹਾਂ ਦੇ ਮੁਤਅੱਲਕ ਜ਼ਰੂਰ ਪਤਾ ਕਰਾਂਗਾ। ਇਕ ਗੱਲ ਮੈਂ ਇਹ ਵੀ ਮੰਨਦਾ ਹਾਂ ਕਿ ਸਾਡੇ ਮੁਲਕ ਵਿਚ ਇਹ ਬੀਮਾਰੀ ਹੈ ਕਿ ਸਾਡੇ ਲਾਇਕ ਆਦਮੀ, ਡਾਕਟਰ, ਇੰਜੀਨੀਅਰ, ਸਾਇੰਟਿਸਟ ਆਦਿ ਬਾਹਰਲੇ ਮੁਲਕਾਂ ਵਿਚ ਜਾ ਰਹੇ ਹਨ। ਬਾਹਰਲੇ ਮੁਲਕਾਂ ਵਿਚ ਉਨ੍ਹਾਂ ਦੇ ਅਮਾਲੂਮੈਂਟਸ, ਕਦਰ, ਰੁਪਈਆ ਪੈਸਾ ਜ਼ਿਆਦਾ ਮਿਲਦਾ ਹੈ, ਪਰ ਇਹ ਗੱਲ ਸਾਡੇ ਮੁਲਕ ਦੇ ਮਿਖ਼ਾਲਫ਼ ਜਾਂਦੀ ਹੈ ਕਿਉਂਕਿ ਲਾਇਕ ਆਦਮੀ ਆਪਣੇ ਮੁਲਕ ਨੂੰ ਛਡ ਕੇ ਅਮਰੀਕਾ, ਇੰਗਲੈਂਡ ਆਦਿ ਚਲੇ ਜਾਂਦੇ ਹਨ। ਸਾਡੀ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਪ੍ਰੋਫੈਸਰਜ਼ ਡਾਕਟਰਜ਼, ਇੰਜੀਨੀਅਰਜ਼, ਸਾਇੰਟਿਸਟਸ ਆਦਿ ਆਪਣੇ ਮੁਲਕ ਦੀ ਸੇਵਾ ਕਰਨ ਅਤੇ ਬਾਹਰ ਨਾ ਜਾਣ। ਮੇਰਾ ਖਿਆਲ ਹੈ ਕਿ ਇਸ ਨਾਲ ਸਾਰੇ ਮੁਤਫਿਕ ਹੋਣਗੇ।

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

ਮੈਨੂੰ ਪਤਾ ਹੈ ਕਿ ਸਾਡੇ ਪ੍ਰਧਾਨ ਮੰਤ੍ਰੀ ਸ੍ਰੀ ਜਵਾਹਰ ਲਾਲ ਨਹਿਰੂ ਨੂੰ ਲਾਇਕ ਆਦਮੀਆਂ ਨੂੰ ਆਪਣੇ ਮੁਲਕ ਵਿਚ ਰਖਣ ਦਾ ਸ਼ੌਕ ਸੀ। ਉਹ ਅਮਰੀਕਾ ਗਏ, ਇੰਗਲੈਂਡ ਗਏ ਤੇ ਉਨ੍ਹਾਂ ਨੇ ਆਪਣੇ ਦੇਸ਼ ਵਾਸੀਆਂ ਡਾਕਟਰਾਂ, ਇੰਜੀਨੀਅਰਾਂ, ਸਾਇੰਟਿਸਟਾਂ ਨੂੰ ਕਿਹਾ ਕਿ ਆਪਣੇ ਮੁਲਕ ਵਿਚ ਵਾਪਸ ਆ ਜਾਓ ਤੇ ਮੁਲਕ ਦੀ ਸੇਵਾ ਕਰੋ, ਤੁਹਾਨੂੰ ਯੋਗ ਥਾਵਾਂ ਦਿਤੀਆਂ ਜਾਣਗੀਆਂ। ਉਨ੍ਹਾਂ ਦੇ ਕਹੇ ਤੇ ਉਹ ਵਾਪਸ ਆ ਗਏ। ਪਰ ਜਦੋਂ ਉਨ੍ਹਾਂ ਨੂੰ ਮਿਲੇ ਤਾਂ ਉਹ ਲੋਕ ਅਸੰਤੁਸ਼ਟ ਸਨ ਤੇ ਕਹਿਣ ਲਗੇ ਕਿ ਸਾਨੂੰ ਯੋਗ ਥਾਵਾਂ ਨਹੀਂ ਮਿਲੀਆਂ ਜਿਹੜੀਆਂ ਮਿਲਣੀਆਂ ਚਾਹੀਦੀਆਂ ਹਨ। ਇਹ ਸਾਡੇ ਮੁਲਕ ਵਿਚ ਬੜਾ ਭਾਰੀ ਨੁਕਸ ਹੈ। ਸਾਨੂੰ ਇਹੋ ਜਿਹੇ ਮੁਲਾਜ਼ਮਾਂ ਨੂੰ, ਲਾਇਕ ਆਦਮੀਆਂ ਨੂੰ ਇਨਕਰੇਜ ਕਰਨਾ ਚਾਹੀਦਾ ਹੈ ਤਾਂ ਕਿ ਉਹ ਮੁਲਕ ਛੱਡ ਕੇ ਬਾਹਿਰ ਨਾ ਜਾਣ।

ਇਕ ਗੱਲ ਡਾਂਗ ਸਾਹਿਬ ਨੇ ਇਹ ਕਹੀ ਸੀ ਕਿ ਪਟਿਆਲਾ ਮੈਡੀਕਲ ਕਾਲਜ ਵਿਚ ਕਿਸੇ ਖ਼ਾਸ ਆਦਮੀ ਨੂੰ ਅਕਮੋਡੇਟ ਕਰਨ ਵਾਸਤੇ ਇਕ ਸੀਟ ਵਧਾਈ ਗਈ ਹੈ। ਹੋ ਸਕਦਾ ਹੈ ਇਹ ਹੋਇਆ ਹੋਵੇ, ਪਰ ਇਹ ਨਹੀਂ ਹੋਣਾ ਚਾਹੀਦਾ। ਅਗਰ ਕੋਈ ਸੀਟ ਵਧਾਉਣੀ ਹੋਵੇ ਤਾਂ ਕੋਈ ਖਾਸ ਵਾਕਿਆਤ ਹੋਣ, ਕਿਸੇ ਨੂੰ ਖ਼ਾਸ ਦੁਖ ਹੋਵੇ। ਅਗਰ ਕੋਈ student ਹੈ, ਉਸ ਨੇ ਅਗਰ ਇਤਨੇ ਨੰਬਰ ਨਹੀਂ

ਲਏ ਔਰ ਮੈਰਿਟ ਤੇ ਨਹੀਂ ਆਉਂਦਾ, ਅਗਰ ਇਸ ਕਿਸਮ ਦੇ ਸਟੂਡੈਂਟ ਲਈ ਕੋਈ ਚੀਜ਼ ਕੀਤੀ ਹੈ ਤਾਂ ਨਹੀਂ ਕਰਨੀ ਚਾਹੀਦੀ। ਉਹ ਮੈਰਿਟ ਤੇ ਲੈਣੇ ਚਾਹੀਦੇ ਹਨ। ਸਾਡੇ ਪਾਸ ਵੀ ਪ੍ਰਾਈਵੇਟ ਸਕੂਲ ਹਨ, ਕਾਲਜ ਹਨ, ਮੇਰਾ ਤੁਅੱਲੁਕ ਵੀ ਉਨ੍ਹਾਂ ਨਾਲ ਹੈ। ਅਸੀਂ ਉਥੇ ਹਮੇਸ਼ਾ ਕੋਸ਼ਿਸ਼ ਕਰਦੇ ਹਾਂ ਕਿ ਬਚਿਆਂ ਨੂੰ ਮੈਰਿਟ ਤੇ ਲਿਆ ਜਾਵੇ ਕਿਉਂਕਿ ਪ੍ਰੋਵਿੰਸ਼ਲਾਈਜ਼ਡ ਕਾਲਜ ਹਨ ਜੇ ਮੈਰਿਟ ਤੇ ਨਾਂਹ ਲਿਆ ਜਾਵੇ ਤਾਂ ਉਹ ਚਲ ਨਹੀਂ ਸਕਦੇ। ਦੂਜੀ ਗੱਲ ਮੈਡੀਕਲ ਕਾਲਜਾਂ ਦੀ ਐਜੂਕੇਸ਼ਨ ਦੇ ਮੁਤੱਲਕ ਹੈ ਇਸ ਵਿਚ ਮੈਂ ਸਮਝਦਾ ਹਾਂ ਕੁਝ ਨੁਕਸ ਹੈ। ਸਾਨੂੰ ਕਾਲਜਾਂ ਵਿਚ ਦਾਖਲੇ ਲਈ ਕੋਈ ਸਟੈਂਡਰਡ ਬਣਾਉਣਾ ਚਾਹੀਦਾ ਹੈ। ਜੇ ਕਿਸੇ ਨੂੰ ਐਂਪਲਾਇਮੈਂਟ ਨਹੀਂ ਮਿਲਦੀ, ਭਾਵੇਂ ਉਹ ਫਸਟ ਕਲਾਸ ਹੈ, ਸੈਕਿੰਡ ਕਲਾਸ ਹੈ ਜਾਂ ਥਰਡ ਕਲਾਸ ਹੈ ਉਸ ਨੂੰ ਕਾਲਜਾਂ ਵਿਚ ਐਡਮਿਟ ਕਰ ਲਿਆ ਜਾਂਦਾ ਹੈ ਮੇਰਾ ਖਿਆਲ ਹੈ ਕਿ ਬਾਹਰਲੇ ਮੁਲਕਾਂ ਵਿਚ ਐਸੀ ਗੱਲ ਨਹੀਂ ਹੈ। ਬਾਹਰਲੇ ਮੁਲਕਾਂ ਵਿਚ ਮੈਰਿਟ ਤੇ ਤਾਲਿਬਇਲਮ ਲਏ ਜਾਂਦੇ ਹਨ। ਬਾਕੀ ਇੰਡਸਟਰੀ ਜਾਂ ਸਨਅਤ ਆਦਿ ਵਿਚ ਨਿਕਲ ਜਾਂਦੇ ਹਨ। ਪਰ ਬਦਕਿਸਮਤੀ ਦੀ ਗਲ ਹੈ ਕਿ ਸਾਡੇ ਦੇਸ਼ ਵਿਚ ਇੰਨੀ ਇੰਡਸਟਰੀ ਵੀ ਨਹੀਂ ਹੈ ਜੋ ਸਾਰੇ ਉਧਰ ਜਾ ਸਕਣ। ਐਸੀ ਹਾਲਤ ਵਿਚ ਉਹ ਚਾਹੁੰਦੇ ਹਨ ਕਿ ਜਿਤਨੇ ਸਾਲ ਮਾਪਿਆਂ ਦੇ ਸਿਰ ਤੇ ਕਾਲਿਜ ਵਿਚ ਨਿਕਲ ਜਾਣ ਤਾਂ ਚੰਗਾ ਹੈ। ਸਨਅਤ ਜ਼ਿਆਦਾ ਵਧਾਉਣ ਦੀ ਜ਼ਰੂਰਤ ਹੈ। ਦੂਜੇ ਬਦਕਿਸਮਤੀ ਇਹ ਵੀ ਹੈ ਕਿ ਸਾਡੇ ਪੜ੍ਹੇ ਲਿਖੇ ਲੋਕ ਖੇਤੀ ਬਾੜੀ ਵਿਚ ਨਹੀਂ ਜਾਣਾ ਚਾਹੁੰਦੇ ਹਾਲਾਂਕਿ ਮੈਂ ਸਮਝਦਾ ਹਾਂ ਕਿ ਪੜ੍ਹੇ ਲਿਖੇ ਲੋਕ ਖੇਤੀ ਬਾੜੀ ਦੀ ਟ੍ਰੇਨਿੰਗ ਜਾਂ ਐਜੂਕੇਸ਼ਨ ਲੈ ਕੇ ਖੇਤੀ ਬਾੜੀ ਵਿਚ ਪੈ ਕੇ ਮੁਲਕ ਦੀ ਤਰੱਕੀ ਕਰ ਸਕਦੇ ਹਨ। ਖੇਤੀ ਬਾੜੀ ਦੇ ਮਾਮਲੇ ਵਿਚ ਐਗਰੋ-ਇੰਡਸਟਰੀ ਬਣਾ ਸਕਦੇ ਹਨ। ਇਹ ਕੋਈ ਜਰੂਰੀ ਨਹੀਂ ਕਿ ਸਿਰਫ ਕਣਕ, ਮੱਕੀ ਆਦਿ ਹੀ ਬੀਜਣੀ ਹੈ, ਇਹ ਹੋਰ ਇਸ ਤਰ੍ਹਾਂ ਦੀਆਂ ਅੱਛੀਆਂ ਫਸਲਾਂ ਉਗਾ ਸਕਦੇ ਹਨ, ਜਿਨ੍ਹਾਂ ਨਾਲ ਦੇਸ਼ ਦੀ ਬਾਕੀ ਜ਼ਰੂਰੀਆਤ ਪੂਰੀਆਂ ਹੋ ਸਕਦੀਆਂ ਹਨ।

ਇੰਨੀਆਂ ਗੱਲਾਂ ਮੈਂ ਸੁਣੀਆਂ ਹਨ। ਮੇਰੇ ਮਿਤਰ ਡਾਂਗ ਸਾਹਿਬ ਨੇ ਕਾਲਜਾਂ ਦੇ ਮੁਤਅੱਲਕ ਵੀ ਕ੍ਰਿਟੀਸਿਜ਼ਮ ਕੀਤਾ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਹਸਪਤਾਲ ਅਮੀਰ ਆਦਮੀਆਂ ਵਾਸਤੇ ਹਨ ਅਤੇ ਗਰੀਬ ਆਦਮੀ ਨੂੰ ਜਗ੍ਹਾ ਹੀ ਨਹੀਂ ਮਿਲਦੀ। ਮੈਂ ਸਮਝਦਾ ਹਾਂ ਕਿ ਹਸਪਤਾਲ ਚਾਹੀਦੇ ਹੀ ਗਰੀਬ ਆਦਮੀਆਂ ਵਾਸਤੇ ਹਨ। ਮੈਂ ਸਮਝਦਾ ਹਾਂ ਕਿ ਅਮੀਰ ਆਦਮੀ ਤਾਂ ਹੋਰ ਜਗ੍ਹਾ ਤੋਂ ਮੈਡੀਕਲ ਏਡ ਲੈ ਸਕਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਅਮੀਰ ਆਦਮੀ ਹਸਪਤਾਲਾਂ ਵਿਚ ਨਾ ਜਾਣ, ਮਗਰ ਗਰੀਬ ਆਦਮੀ ਨੂੰ ਪੂਰੀ ਤਰ੍ਹਾਂ ਅਕਮੋਡੇਟ ਕੀਤਾ ਜਾਏ। ਇਸ ਵਿਚ ਅਗਰ ਕੋਈ ਨੁਕਸ ਹੈ ਤਾਂ ਪੂਰੀ ਕੋਸ਼ਿਸ਼ ਕਰਾਂਗੇ ਅਤੇ ਇਹ ਚੀਜ਼ ਦੂਰ ਕੀਤੀ ਜਾਏਗੀ। ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧਨਵਾਦ ਕਰਦਾ ਹਾਂ ਅਤੇ ਬੈਠ ਜਾਂਦਾ ਹਾਂ।

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉਤਰ) : ਮਾਨ ਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਸੇਵਾ ਵਿਚ ਦੋ ਚਾਰ ਸੁਝਾਉ ਰਖਦਾ ਹਾਂ ਔਰ ਦੋ ਚਾਰ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਇਕ ਤਾਂ ਸਭ ਨਾਲੋਂ ਵਡੀ ਗਲ ਇਹ ਹੈ ਕਿ ਸਾਡਾ ਸੂਬਾ ਉਚੀ ਤਾਲੀਮ ਦੇ ਮਿਆਰ ਵਿਚ ਕੁਝ ਸੂਬਿਆਂ ਨਾਲੋਂ ਅਗੇ ਤੇ ਕੁਝ ਨਾਲੋਂ ਪਿਛੇ ਹੈ। ਸਾਨੂੰ ਤਾਲੀਮ ਦੇ ਮੁਤਅੱਲਕ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਜਿੰਨੀ ਜ਼ਿਆਦਾ ਤਾਲੀਮ ਲੋਕਾਂ ਨੂੰ ਦਿਆਂਗੇ ਉਨੇ ਲੋਕ ਜ਼ਿਆਦਾ ਚੰਗੇ ਬਣਨਗੇ। ਮੈਂ ਮੁੱਖ ਮੰਤਰੀ ਸਾਹਿਬ, ਨੂੰ ਇਸ ਦੇ ਨਾਲ ਨਾਲ ਇਹ ਵੀ ਅਰਜ਼ ਕਰਾਂਗਾ ਕਿ ਸਾਡੇ ਬਚੇ ਜਿਹੜੇ ਪੜ੍ਹਦੇ ਹਨ ਉਨ੍ਹਾਂ ਨੂੰ ਧਾਰਮਿਕ ਤਾਲੀਮ ਦੇਣ ਦੀ ਲੋੜ ਹੈ। ਸਾਡੇ ਬਚਿਆਂ ਦਾ ਰੁਝਾਨ ਬਦਕਿਸਮਤੀ ਨਾਲ ਜਿਸ ਪਾਸੇ ਚਲ ਰਿਹਾ ਹੈ ਉਹ ਸਿਰਫ ਧਾਰਮਿਕ ਤਾਲੀਮ ਨਾ ਮਿਲਣ ਕਰਕੇ ਹੈ। ਉਹ ਐਸੇ ਰਸਤੇ ਪੈ ਗਏ ਹਨ ਜਿਹੜਾ ਦੇਸ਼ ਅਤੇ ਪੰਜਾਬ ਲਈ ਮਾੜਾ ਹੈ। ਮੈਂ ਸਮਝਦਾ ਹਾਂ ਕਿ ਜਿਹੜੇ ਬੱਚੇ ਪੜ੍ਹਨ

[ਸ੍ਰੀ ਸਰਦਾਰੀ ਲਾਲ ਕਪੂਰ]

ਵਾਲੇ ਹਨ, ਇਹ ਉਨ੍ਹਾਂ ਦਾ ਕਸੂਰ ਨਹੀਂ, ਉਨ੍ਹਾਂ ਦੇ ਵਿਚ ਜਿਹੜਾ ਅਨਰੈਸਟ ਹੈ ਉਹ ਇਸ ਗੱਲ ਕਰਕੇ ਹੈ ਕਿ ਉਨ੍ਹਾਂ ਦੀ ਅਗਲੀ ਜ਼ਿੰਦਗੀ ਉਨ੍ਹਾਂ ਨੂੰ ਬਿਲਕੁਲ ਡਾਰਕ ਨਜ਼ਰ ਆਉਂਦੀ ਹੈ। ਜਦੋਂ ਪੜ੍ਹ ਲੈਂਦੇ ਹਨ ਤਾਂ ਕੁਝ ਬੱਚੇ ਦਸਵੀਂ ਫ਼ਸਟ ਕਲਾਸ ਵਿਚ ਪਾਸ ਕਰ ਲੈਂਦੇ ਹਨ। ਜਿਹੜੇ ਬੱਚਿਆਂ ਦੇ ਵਾਲਦੈਨ ਪੈਸੇ ਵਾਲੇ ਹਨ ਉਹ ਕਾਲਜਾਂ ਵਿਚ ਪਾ ਦਿੰਦੇ ਹਨ, ਜਿਹੜੇ ਥਰਡ ਕਲਾਸ ਵਿਚ ਪਾਸ ਹੁੰਦੇ ਹਨ ਉਨ੍ਹਾਂ ਲਈ ਕੋਈ ਇੰਡਸਟਰੀ ਹੋਵੇ ਜਾਂ ਇਹੋ ਜਿਹਾ ਕੋਈ ਹੋਰ ਅਦਾਰਾ ਹੋਵੇ ਜਿਥੇ ਉਹ ਆਪਣੀ ਅਗਲੀ ਜ਼ਿੰਦਗੀ ਦੀ ਰੌਸ਼ਨੀ ਦੀ ਝਲਕ ਦੇਖ ਸਕਣ। ਉਹ ਬੇਕਾਰ ਫਿਰਦੇ ਰਹਿੰਦੇ ਹਨ। ਅਨਇੰਪਲਾਇਮੈਂਟ ਦਾ ਮਸਲਾ ਇਕ ਵਡਾ ਮਸਲਾ ਹੈ, ਅਗਰ ਅਸੀਂ ਇਸ ਨੂੰ ਹੱਲ ਨਹੀਂ ਕਰਾਂਗੇ ਤਾਂ ਸਾਡੇ ਪੰਜਾਬ ਵਿਚ ਇਹ ਅਨਰੈਸਟ ਰਹਿ ਜਾਏਗੀ। ਜੋ ਸਕੂਲ ਮਿਉਂਸਪੈਲਿਟੀਜ਼ ਤੋਂ ਸਰਕਾਰ ਨੇ ਲਏ ਹਨ ਉਨ੍ਹਾਂ ਦੀ ਹਾਲਤ ਬੜੀ ਖਰਾਬ ਹੈ। ਲੁਧਿਆਣੇ ਦੇ ਕਈ ਸਕੂਲਾਂ ਦੀਆਂ ਛੱਤਾਂ ਹੀ ਨਹੀਂ ਹਨ, ਬੱਚੇ ਧੁੱਪੇ ਬੈਠਦੇ ਹਨ। ਸਕੂਲਾਂ ਵਿਚ ਪੱਖੇ ਨਹੀਂ ਹਨ। ਬੱਚੇ ਸਾਡੀ ਕੌਮ ਦੇ ਗੁਲਾਬ ਦੇ ਫੁਲ ਹਨ ਅਗਰ ਇਸ ਤਰ੍ਹਾਂ ਦੀ ਹਾਲਤ ਹੋਵੇ ਤਾਂ ਡਰ ਹੈ. ਕਿ ਉਹ ਕੁਮਲਾ ਨਾ ਜਾਣ। ਇਨ੍ਹਾਂ ਦੀ ਸਿਹਤ ਬਰਬਾਦ ਨਾ ਹੋ ਜਾਵੇ। ਇਕ ਸਕੂਲ ਦੇ ਦੋ ਬੱਚੇ ਧੁਪ ਕਰਕੇ ਸਨਸਟਰੋਕ ਦਾ ਸ਼ਿਕਾਰ ਹੋ ਗਏ। ਵੱਡੇ ਵੱਡੇ ਕਾਲਜ ਅਤੇ ਉਨ੍ਹਾਂ ਦੀਆਂ ਬਿਲਡਿੰਗਜ਼ ਵੀ ਬਣਨੀਆਂ ਚਾਹੀਦੀਆਂ ਹਨ, ਪਰ ਇਨ੍ਹਾਂ ਛੋਟੇ ਬੱਚਿਆਂ ਦੇ ਸਕੂਲਾਂ ਵਲ ਵੀ ਸਾਡਾ ਧਿਆਨ ਹੋਣਾ ਜ਼ਰੂਰੀ ਚਾਹੀਦਾ ਹੈ।

ਹੁਣ ਮੈਂ ਕੁਝ ਮੈਡੀਕਲ ਬਾਰੇ ਅਰਜ਼ ਕਰਾਂਗਾ। ਕੋਈ 35 ਸਾਲ ਹੋਏ ਲੁਧਿਆਣੇ ਵਿਚ ਇਕ ਮੈਡੀਕਲ ਸਕੂਲ ਕਾਇਮ ਹੋਇਆ ਅਤੇ ਇਸ ਸਕੂਲ ਨੇ ਪੰਜਾਬ ਦੀ ਬੜੀ ਸੇਵਾ ਕੀਤੀ। ਇਹ ਪਹਿਲਾ ਮੈਡੀਕਲ ਸਕੂਲ ਸੀ ਜੋ ਐਲ. ਐਸ. ਐਮ. ਐਫ. ਦੀ ਪੜ੍ਹਾਈ ਕਰਾਉਂਦਾ ਸੀ। ਬਾਅਦ ਵਿਚ ਰੂਲ ਬਣਿਆ ਕਿ ਜੋ ਮੈਡੀਕਲ ਸਕੂਲ ਅਪਗ੍ਰੇਡ ਨਹੀਂ ਹੋਵੇਗਾ ਉਨ੍ਹਾਂ ਨੂੰ ਤੋੜ ਦਿਤਾ ਜਾਵੇਗਾ। ਰੂਲਜ਼ ਮੁਤਾਬਕ ਸਰਕਾਰ ਨੇ ਇਸ ਸਕੂਲ ਨੂੰ 4-5 ਸਾਲ ਪਹਿਲਾਂ ਐਮ. ਬੀ. ਬੀ. ਐਸ. ਦੀ ਕਲਾਸ ਸ਼ੁਰੂ ਕਰਨ ਦੀ ਇਜਾਜ਼ਤ ਦੇ ਦਿਤੀ। ਲੜਕੇ ਪਿਉਰਲੀ ਆਨ ਮੈਰਿਟ ਲਏ ਗਏ। ਬੜੇ ਹਾਈ ਮਾਰਕਸ ਵਾਲੇ ਬੱਚੇ ਦਾਖਲ ਹੋਏ ਇਥੋਂ ਤਕ ਕਿ ਕਈ ਫਸਟ ਡਵੀਜ਼ਨ ਵਾਲੇ ਬੱਚੇ ਵੀ ਦਾਖਲਾ ਨਾ ਲੈ ਸਕੇ। ਇਹ ਬੱਚੇ ਚਾਰ ਸਾਲ ਬਰਾਬਰ ਪੜ੍ਹਦੇ ਅਤੇ ਬਾਕੀ ਦੇ ਪੰਜਾਬ ਦੇ ਮੈਡੀਕਲ ਕਾਲਜਾਂ ਦੇ ਵਿਦਿਆਰਥੀਆਂ ਦੇ ਮੁਕਾਬਲੇ ਵਿਚ ਚੰਗੇ ਨੰਬਰ ਲੈ ਕੇ ਪਾਸ ਹੁੰਦੇ ਰਹੇ। ਹੁਣ ਇਸ ਕਾਲਜ ਨੂੰ ਐਫਿਲੀਏਟ ਕਰਨਾ ਸੀ, ਯੂਨੀਵਰਸਿਟੀ ਦੇ ਕੁਝ ਇੰਨਪੈਕਟਰ ਉਥੇ ਗਏ। ਉਨ੍ਹਾਂ ਨੇ ਆਪਣੇ ਨਜ਼ਰੀਏ ਨਾਲ ਇਹ ਖਿਆਲ ਕੀਤਾ ਕਿ ਇਸ ਕਾਲਜ ਨੂੰ ਤੋੜ ਦੇਣਾ ਚਾਹੀਦਾ ਹੈ ਅਤੇ ਜੋ ਲੜਕੇ ਉਥੇ ਪੜ੍ਹਦੇ ਹਨ ਉਨ੍ਹਾਂ ਵਿਚੋਂ ਅਧੇ ਅੰਮ੍ਰਿਤਸਰ ਅਤੇ ਅਧੇ ਪਟਿਆਲੇ ਮੈਡੀਕਲ ਕਾਲਜਾਂ ਵਿਚ ਚਲੇ ਜਾਣ। ਇਹ ਇਕ ਨਿਰਾਲੀ ਜਿਹੀ ਗੱਲ ਉਨ੍ਹਾਂ ਨੇ ਕਹੀ। ਮੈਂ ਅਰਜ਼ ਕਰਦਾ ਹਾਂ ਪੰਜਾਬ ਸਰਕਾਰ ਇਸ ਕਾਲਜ ਨੂੰ 20 ਲਖ ਰੁਪਿਆ ਦੇ ਚੁਕੀ ਹੈ, 15 ਲਖ ਰੁਪਿਆ ਮੈਨੇਜ਼ਮੈਂਟ ਨੇ ਆਪਣੇ ਪਾਸੋਂ ਖਰਚ ਕੀਤਾ ਹੈ। 9 ਲਖ ਰੁਪਿਆ ਸੈਂਟਰਲ ਗਵਰਨਮੈਂਟ ਨੇ ਦਿਤਾ ਹੈ। ਮੈਂ ਚੂੰਕਿ ਇਸ ਕਾਲਜ ਦੀ ਮੈਨੇਜਿੰਗ ਬਾਡੀ ਵਿਚ ਹਾਂ ਇਸ ਕਰਕੇ ਮੈਨੂੰ ਇਸ ਦੀ ਹਾਲਤ ਦਾ ਪਤਾ ਹੈ। ਅਗਰ ਇਸ ਕਾਲਜ ਨੂੰ ਐਫਿਲੀਏਸ਼ਨ ਮਿਲ ਜਾਵੇ ਤਾਂ ਇਸ ਕਾਲਜ ਦਾ ਰਿਜ਼ਲਟ ਪਟਿਆਲਾ ਅਤੇ ਅੰਮ੍ਰਿਤਸਰ ਕਾਲਜਾਂ ਦੇ ਮੁਕਾਬਲੇ ਵਿਚ ਚੰਗਾ ਨਿਕਲੇਗਾ ਅਤੇ ਇਥੇ ਦੇ ਲੜਕੇ ਉਨ੍ਹਾਂ ਕਾਲਜਾਂ ਦੇ ਲੜਕਿਆਂ ਨਾਲੋਂ ਵਧ ਨੰਬਰ ਲੈਕੇ ਪਾਸ ਹੋਣਗੇ। ਪਹਿਲਾਂ ਇਮਤਿਹਾਨ ਦੀ 9 ਤਰੀਕ ਮੁਕੱਰਰ ਕੀਤੀ ਗਈ ਸੀ, ਫਿਰ ਇਮਤਿਹਾਨ ਬਾਅਦ ਵਿਚ ਇਕ ਦਮ ਰੋਕ ਦਿਤਾ ਗਿਆ। ਚੀਫ਼ ਮਨਿਸਟਰ ਸਾਹਿਬ, ਇਸ ਮਾਮਲੇ ਵਿਚ ਦਿਲਚਸਪੀ ਲੈ ਰਹੇ ਹਨ ਮੈਂ ਇਨ੍ਹਾਂ ਦਾ ਮਸ਼ਕੂਰ ਹਾਂ ਪਰ ਯੂਨੀਵਰਸਿਟੀ ਦੇ ਅਧਿਕਾਰੀ ਹਾਲੇ ਤਾਈਂ ਨਹੀਂ ਮੰਨੇ। ਮੈਂ ਅਰਜ਼ ਕਰਾਂ ਕਿ ਅਗਰ

ਇਸੇ ਤਰ੍ਹਾਂ ਪੁਜ਼ੀਸ਼ਨ ਰਹੀ ਤਾਂ ਉਨ੍ਹਾਂ ਸਟੂਡੈਂਟਸ ਦੀ ਜ਼ਿੰਦਗੀ ਬਰਬਾਦ ਹੋ ਜਾਵੇਗੀ। ਮੈਂ ਅਰਜ਼ ਕਰਾਂ ਕਿ ਕਾਲਜ ਦੀ ਮੈਨੇਜਿੰਗ ਬਾਡੀ ਕਿਸੇ ਮਾਮਲੇ ਵਿਚ ਵੀ ਕਤੀਅਨ ਰੁਕਾਵਟ ਨਹੀਂ ਬਣਨਾ ਚਾਹੁੰਦੀ, ਅਗਰ ਸਰਕਾਰ ਸਮਝਦੀ ਹੈ ਕਿ ਇਸ ਦੀ ਮੈਨੇਜਿੰਗ ਬਾਡੀ ਪਾਸ ਪੈਸਾ ਨਹੀਂ ਅਤੇ ਇਹ ਠੀਕ ਤਰ੍ਹਾਂ ਨਹੀਂ ਚਲਾ ਸਕਦੀ ਤਾਂ ਇਹ ਇਸ ਨੂੰ ਟੇਕ ਓਵਰ ਕਰ ਲਵੇ ਤਾਂਕਿ ਲੜਕਿਆਂ ਦੀ ਤਾਲੀਮ ਦਾ ਹਰਜ ਨਾ ਹੋਵੇ। ਮੈਨੇਜਿੰਗ ਬਾਡੀ ਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ। ਤੁਸੀਂ ਜ਼ਰਾ ਇਸ ਇਨਸਟੀ-ਚਿਊਸ਼ਨ ਦਾ ਦੂਜਿਆਂ ਨਾਲ ਮੁਕਾਬਲਾ ਕਰਕੇ ਦੇਖੋ। ਇਸ ਹਸਪਤਾਲ ਵਿਚ 700 ਪੇਸ਼ੈਂਟਸ ਦਾਖਲ ਹਨ। ਇਸ ਦੇ ਮੁਕਾਬਲੇ ਵਿਚ ਸਿਵਲ ਹਸਪਤਾਲ ਵਿਚ 50-60 ਹੋਣਗੇ। ਇਲਾਜ ਬਾਰੇ ਮੈਂ ਇਕ ਜ਼ਰਾ ਪੁਰਾਣੀ ਗੱਲ ਦੱਸਦਾ ਹਾਂ। ਜਦੋਂ ਪਾਕਿਸਤਾਨ ਨਾਲ ਲੜਾਈ ਹੋਈ ਤਾਂ ਉਸ ਵਿਚ ਮਾਮੂਲੀ ਝਰੀਟਾਂ ਦੇ ਜ਼ਖਮਾਂ ਵਾਲੇ ਮਰੀਜ਼ਾਂ ਨੂੰ ਸਿਵਲ ਹਸਪਤਾਲ ਵਿਚ ਦਾਖਲ ਕਰਾਇਆ ਗਿਆ ਅਤੇ ਜੋ ਜ਼ਿਆਦਾ ਫੱਟੜ ਸਨ ਉਨ੍ਹਾਂ ਨੂੰ ਦਿਆਨੰਦ ਹਸਪਤਾਲ ਅਤੇ ਕ੍ਰਿਸਚੀਅਨ ਹਸਪਤਾਲ ਵਿਚ ਦਾਖਲ ਕਰਾਇਆ ਗਿਆ। ਜਿਹੜੇ ਮਾਮੂਲੀ ਚੋਟਾਂ ਵਾਲੇ ਸਿਵਲ ਹਸਪਤਾਲ ਵਿਚ ਦਾਖਲ ਹੋਏ ਸਨ ਉਹ ਸਭ ਮਰ ਗਏ ਅਤੇ ਜਿਹੜੇ ਜ਼ਿਆਦਾ ਜ਼ਖਮਾਂ ਵਾਲੇ ਸਨ ਉਨ੍ਹਾਂ ਦੋਵਾਂ ਹਸਪਤਾਲਾਂ ਨੇ ਸੇਵਾ ਕਰਕੇ ਬਚਾ ਲਏ। ਮੈਂ ਸਮਝਦਾ ਹਾਂ ਕਿ ਅਗਰ ਅਸੀਂ ਹਸਪਤਾਲ ਚਲਾਉਣੇ ਹਨ ਤਾਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਚਲਾਉਣਾ ਚਾਹੀਦਾ ਹੈ ਨਹੀਂ ਤਾਂ ਉਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਲੁਧਿਆਣੇ ਵਿਚ ਇਕ ਨਵਾਂ ਹਸਪਤਾਲ ਈ. ਐਸ. ਆਈ ਦਾ ਬਣਿਆ ਹੈ। ਇਹ ਬੜੀ ਚੰਗੀ ਤਰ੍ਹਾਂ ਚਲ ਰਿਹਾ ਹੈ, ਬਿਲਡਿੰਗ ਵੀ ਇਸ ਦੀ ਚੰਗੀ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਬਜਾਏ ਇਸ ਦੇ ਕੇ ਸਿਵਲ ਹਸਪਤਾਲ ਅਤੇ ਇਸ ਨੂੰ ਦੋਹਾਂ ਨੂੰ ਕਾਇਮ ਰਖੀਏ, ਸਿਵਲ ਹਸਪਤਾਲ ਨੂੰ ਬੰਦ ਹੀ ਕਰ ਦੇਣਾ ਚਾਹੀਦਾ ਹੈ, ਤਾਂਕਿ ਜੋ ਹਸਪਤਾਲ ਚਲੇ ਉਹ ਠੀਕ ਤਰ੍ਹਾਂ ਤਾਂ ਚਲੇ। ਬਾਕੀ ਜੋ ਦਿਆਨੰਦ ਕਾਲਜ ਦੇ ਲੜਕਿਆਂ ਨੇ ਤਾਲੀਮ ਲਈ ਹੈ ਉਹ ਜ਼ਾਇਆ ਨਹੀਂ ਜਾਣੀ ਚਾਹੀਦੀ। ਅਜਿਹਾ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਉਹ ਲੜਕੇ ਵੀ ਇਮਤਿਹਾਨ ਦੇ ਸਕਣ ਅਤੇ ਇਹ ਅਦਾਰਾ ਵੀ ਤਰੱਕੀ ਕਰਦਾ ਰਹੇ। ਇਸ ਦੀ ਨਵੀਂ ਬਿਲਡਿੰਗ ਬਣ ਰਹੀ ਹੈ। ਅਗਰ ਇਸ ਨੂੰ ਐਫਿਲੀਏਸ਼ਨ ਨਾ ਮਿਲੀ ਤਾਂ ਇਸ ਬਿਲਡਿੰਗ ਦਾ ਕੀ ਬਣੇਗਾ, ਫਿਰ ਇਕ ਇੰਨਾ ਪੁਰਾਣਾ ਇਨਸਟੀਚਿਊਸ਼ਨ ਬੰਦ ਹੋ ਜਾਵੇਗਾ। ਇਸ ਨਾਲ ਪੰਜਾਬ ਦਾ ਨੁਕਸਾਨ ਹੋਵੇਗਾ। ਇਸ ਦੇ ਹਸਪਤਾਲ ਵਿਚ ਬਹੁਤੇ ਪੇਸ਼ੈਂਟਸ ਰੂਰਲ ਏਰੀਆ ਤੋਂ ਹੀ ਆਉਂਦੇ ਹਨ। ਕ੍ਰਿਸਚੀਅਨ ਕਾਲਜ ਵਿਚ ਤਾਂ ਪੈਸੇ ਵਾਲਾ ਆਦਮੀ ਹੀ ਦਾਖਲ ਹੋ ਸਕਦਾ ਹੈ। ਉਹ ਤਾਂ ਬਿਨਾਂ ਪੈਸੇ ਤੋਂ ਲਾਸ਼ ਵੀ ਨਹੀਂ ਚੁਕਣ ਦਿੰਦੇ। ਜਨਰਲ ਵਾਰਡ ਵਿਚ ਵੀ ਬਿਨਾ ਪੈਸੇ ਕੋਈ ਦਾਖਲ ਨਹੀਂ ਹੋ ਸਕਦਾ। ਦਿਆਨੰਦ ਇਨਸਟੀਚਿਊਸ਼ਨ ਪੰਜਾਬ ਦੀ ਸੇਵਾ ਕਰ ਰਿਹਾ ਹੈ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਚੀਫ ਮਨਿਸਟਰ ਸਾਹਿਬ, ਇਨ੍ਹਾਂ ਬਚਿਆਂ ਦੀ ਪੜ੍ਹਾਈ ਬਚਾਉਣ ਅਤੇ ਉਨ੍ਹਾਂ ਦਾ ਇਮਤਿਹਾਨ ਜ਼ਰੂਰ ਦਿਵਾਉਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬੋਲਣਾ ਤਾਂ ਨਹੀਂ ਸੀ ਚਾਹੁੰਦਾ ਪਰ ਮੈਂ ਇਸ ਮਾਮਲੇ ਬਾਰੇ ਹੀ ਕੁਝ ਲਫਜ਼ ਕਹਿਣਾ ਚਾਹੁੰਦਾ ਹਾਂ।

ਪੁਜ਼ੀਸ਼ਨ ਇਹ ਹੈ ਕਿ ਇਹ ਇਕ ਪ੍ਰਾਈਵੇਟਲੀ ਮੈਨੇਜਡ ਇਨਸਟੀਚਿਊਸ਼ਨ ਹੈ। ਸਰਕਾਰ ਇਸ ਨੂੰ 5 ਲਖ ਰੁਪਿਆ ਗ੍ਰਾਂਟ ਦੇ ਤੌਰ ਤੇ ਹਰ ਸਾਲ ਦਿੰਦੀ ਹੈ। 1967 ਵਿਚ ਇਸੇ ਤਰ੍ਹਾਂ ਦਾ ਸ਼ੋਰ ਪਿਆ ਸੀ ਤਾਂ ਮੈਂ ਇੰਟਰਵੀਨ ਕਰਕੇ ਸੈਟਲ ਕਰਾ ਦਿਤਾ ਸੀ। ਮੈਨੂੰ, ਹੁਣ ਜੋ ਗੱਲ ਹੈ, ਉਸ ਦੀ ਡੀਟੇਲ ਦਾ ਤਾਂ ਪਤਾ ਨਹੀਂ, ਪਰ ਮੈਂ ਆਨਰੇਬਲ ਮੈਂਬਰ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਡਾਇਰੈਕਟਰ ਹੈਲਥ ਸਰਵਿਸਿਜ਼ ਨੂੰ, ਕਲ੍ਹ ਲੁਧਿਆਣੇ ਭੇਜਾਂਗੇ। ਉਹ ਸਾਰੀ ਹਾਲਤ ਪਤਾ ਕਰ ਕੇ

[ਮੁੱਖ ਮੰਤਰੀ]
ਆਉਣਗੇ ਅਤੇ ਉਨ੍ਹਾਂ ਦੀ ਰੀਪੋਰਟ ਤੇ ਸਰਕਾਰ ਵਿਚਾਰ ਕਰੇਗੀ ਕਿ ਕਿੰਨੀ ਕੁ ਮਦਦ ਕਰ ਸਕਦੀ ਹੈ। (ਤਾੜੀਆਂ)

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ) : ਸਪੀਕਰ ਸਾਹਿਬ, ਮੰਗਲਵਾਰ ਨੂੰ ਸੈਸ਼ਨ 9 ਵਜੇ ਲਗਣਾ ਹੈ। ਇਹ ਬਹੁਤ ਜਲਦੀ ਹੈ, ਅਸੀਂ ਬਾਹਰੋਂ ਆਉਣਾ ਹੈ। ਇਸ ਲਈ ਇਹ 11 ਵਜੇ ਕਰ ਦਿਉ। (ਵਿਘਨ)

**ਸ਼੍ਰੀ ਸਪੀਕਰ** : ਦੋ ਵਜੇ ਕੌਂਸਲ ਦਾ ਸੈਸ਼ਨ ਹੈ। ਸਾਨੂੰ ਆਪਣੀ ਸਿਟਿੰਗ ਡੇਢ ਵਜੇ ਖਤਮ ਕਰਨੀ ਪਵੇਗੀ। ਅਗਰ ਦੇਰ ਨਾਲ ਮੀਟ ਕਰਨਾ ਚਾਹੋ ਤਾਂ ਕਵੈਸਚਨ ਆਵਰ ਅਤੇ ਜ਼ੀਰੋ ਆਵਰ ਛਡਣੇ ਪੈਣਗੇ। (ਵਿਘਨ) ਜਾਂ ਸਿਰਫ ਜ਼ੀਰੋ ਆਵਰ ਹੀ ਛਡ ਦਿਉ ਅਤੇ ਕਾਲ ਅਟੈਨਸ਼ਨ ਮੋਸ਼ਨਜ਼ ਨਾ ਲਿਆਉ। (ਵਿਘਨ) (The Council meets at 2.00 p.m. We will have to adjourn at 1.30 p. m. We will have to dispense with question hour and the zero hour if we want to meet later (interruption.) Or we may dispense with the zero hour and the Call Attention Motions)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂਬਰਾਂ ਦੀ ਸਹੂਲਤ ਲਈ ਇਕ ਐਡੀਸ਼ਨਲ ਆਵਰ ਦੂਜੇ ਦਿਨ ਕਾਲ ਅਟੈਨਸ਼ਨ ਮੋਸ਼ਨਾਂ ਲਈ ਰਖ ਲਿਆ ਜਾਵੇ। ਮੰਗਲਵਾਰ ਦੀਆਂ ਕਾਲ ਅਟੈਨਸ਼ਨ ਮੋਸ਼ਨਜ਼ ਬੁਧਵਾਰ ਨੂੰ ਟੇਕ ਅਪ ਕਰ ਲਈਆਂ ਜਾਣ। (ਵਿਘਨ)

**ਮੁੱਖ ਮੰਤਰੀ** : ਉਸ ਵਿਚ ਦਿੱਕਤ ਇਹ ਹੈ ਕਿ ਮਨਿਸਟਰਜ਼ ਨੂੰ ਕੌਂਸਲ ਵਿਚ ਵੀ ਜਾਣਾ ਪੈਂਦਾ ਹੈ। ਐਡੀਸ਼ਨਲ ਆਵਰ ਬਹੁਤ ਹੋਣ ਲਗ ਗਏ ਹਨ, ਇਹ ਸਵਾਲ ਛਡ ਦੇਣ, ਕਾਲ ਅਟੈਨਸ਼ਨ ਮੋਸ਼ਨਾਂ ਛਡ ਦੇਣ, ਟਾਈਮ ਵਧਾਉਣ ਦੇ ਹਕ ਵਿਚ ਮੈਂ ਨਹੀਂ ਹਾਂ। ਮਨਿਸਟਰਾਂ ਨੂੰ ਸਵੇਰੇ ਆ ਕੇ ਰਾਤ ਨੂੰ ਜਾਣਾ ਪੈਂਦਾ ਹੈ।

**ਆਵਾਜ਼ਾਂ** : ਤਾਂ ਫਿਰ 9 ਵਜੇ ਹੀ ਠੀਕ ਹੈ।

**ਸਰਦਾਰ ਰਾਜਾ ਸਿੰਘ** : (ਮੋਰਿੰਡਾ ਐਸ. ਸੀ.) ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਲਈ ਵਕਤ ਦਿਤਾ ਹੈ। ਅੱਜ ਅਸੀਂ 19 ਕਰੋੜ 2 ਲਖ 34 ਹਜ਼ਾਰ ਛੇ ਸੌ ਰੁਪਏ ਦੀ ਰਕਮ ਜੋ ਵਿਦਿਅਕ ਵਿਭਾਗ ਲਈ ਰਖੀ ਗਈ ਹੈ ਉਸ ਤੇ ਬਹਿਸ ਕਰ ਰਹੇ ਹਾਂ। ਸੈਕੂਲਰਿਜ਼ਮ ਦੀ ਜਿਹੜੀ ਤਸਵੀਰ ਇਸ ਬਜਟ ਨੂੰ ਵੇਖ ਕੇ ਦਿਸ ਆਈ ਹੈ ਉਸ ਨੂੰ ਵੇਖ ਕੇ ਬਹੁਤ ਖੁਸ਼ੀ ਹੋਈ ਹੈ ਅਤੇ ਮੈਂ ਇਸ ਲਈ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਹ ਇਕ ਸ਼ਲਾਘਾਯੋਗ ਕਦਮ ਹੈ। ਜਿਥੋਂ ਤਕ ਵਿਦਿਅਕ ਸਿਸਟਮ ਦਾ ਸਬੰਧ ਹੈ ਮੈਂ ਕੁਝ ਖਾਮੀਆਂ ਵਲ ਆਪਣੀ ਸਰਕਾਰ ਦਾ ਧਿਆਨ ਦਿਵਾਉਣ ਲਈ ਖੜਾ ਹੋਇਆ ਹਾਂ ਅਤੇ ਸਰਕਾਰ ਦੀ ਸੇਵਾ ਵਿਚ ਰੱਖਣਾ ਚਾਹੁੰਦਾ ਹਾਂ। ਕੁਠਾਰੀ ਕਮਿਸ਼ਨ ਦੀ ਰਿਪੋਰਟ ਨੂੰ ਸਾਹਮਣੇ ਰਖ ਕੇ 95 ਫੀ ਸਦੀ ਪ੍ਰਾਈਵੇਟ ਸਕੂਲਾਂ ਨੂੰ ਫਾਇਦਾ ਪਹੁੰਚਾਇਆ ਗਿਆ ਹੈ। ਪੰਜਾਬ ਸਰਕਾਰ ਨੇ ਇਕੱਲੇ ਇਕ ਆਈਟਮ ਤੇ 2 ਕਰੋੜ 17 ਲਖ ਦਾ ਬੋਝ ਸਹਾਰ ਲੈਣਾ ਪ੍ਰਵਾਨ ਕਰ ਲਿਆ ਹੈ ਅਤੇ ਇਨ੍ਹਾਂ ਅਧਿਆਪਕਾਂ ਦੀ ਚਿਰ ਪੁਰਾਣੀ ਮੰਗ ਨੂੰ ਸਵੀਕਾਰ ਕਰ ਲਿਆ ਗਿਆ ਹੈ। ਇਸ ਲਈ ਮੈਂ ਕਹਿ ਸਕਦਾ ਹਾਂ ਕਿ ਇਸ ਬਜਟ ਵਿਚ ਜਿਥੇ ਅਧਿਆਪਕਾਂ ਦੀ ਚਿਰਾਂ ਦੀ ਮੰਗ ਨੂੰ ਮੰਨ ਲਿਆ ਹੈ ਅਤੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਕੀਤੀ ਹੈ, ਹਾਲਾਂਕਿ ਉਹ ਗਿਣਤੀ ਵਿਚ ਥੋੜ੍ਹੇ ਸਨ, ਉਥੇ ਪੰਜਾਬ ਦੀ ਧਰਤੀ ਵਿਚ ਵਿਦਿਅਕ ਲਹਿਰ ਨੂੰ ਅਗਾਂਹ

ਲਿਜਾਣ ਵਿਚ ਹਿੱਸਾ ਪਾਇਆ ਹੈ । ਇਹ ਇਨ੍ਹਾਂ ਦਾ ਇਕ ਸ਼ਲਾਘਾਯੋਗ ਕਦਮ ਹੈ ।

ਇਕ ਗੱਲ ਮੈਂ ਲੜਕੀਆਂ ਦੀ ਵਿਦਿਆ ਦੇ ਸੰਬੰਧ ਵਿਚ ਕਹਿਣੀ ਚਾਹੁੰਦਾ ਹਾਂ । ਲੜਕੀਆਂ ਦੇ ਵਿਦਿਅਕ ਖੇਤਰ ਵਿਚ ਕਾਂਗਰਸ ਦੇ 20 ਸਾਲ ਦੇ ਰਾਜ ਵਿਚ ਡਿਸਕ੍ਰਿਮੀਨੇਸ਼ਨ ਵਰਤੀ ਜਾ ਰਹੀ ਸੀ ਅਤੇ ਇਸ ਪਾਸੇ ਕਾਂਗਰਸੀ ਹਾਕਮਾਂ ਨੇ ਕਦੇ ਧਿਆਨ ਨਹੀਂ ਸੀ ਦਿਤਾ । ਇਥੇ ਇਸ ਬਜਟ ਵਿਚ ਇਹ ਵੇਖ ਕੇ ਖੁਸ਼ੀ ਹੋਈ ਹੈ ਕਿ ਲੜਕੀਆਂ ਦੀ ਵਿਦਿਆ ਲਈ ਵਧ ਤੋਂ ਵਧ ਯਤਨ ਕੀਤੇ ਗਏ ਹਨ ਅਤੇ ਇਹ ਕਦਮ ਸਰਕਾਰ ਦਾ ਵਰਣਨ ਯੋਗ ਹੈ । ਮੁੱਖੀ ਤੌਰ ਤੇ ਇਸ ਸਰਕਾਰ ਨੇ 4·87 ਲਖ ਦੀ ਰਕਮ ਲੜਕੀਆਂ ਦੀ ਐਜੂਕੇਸ਼ਨ ਲਈ ਰਖੀ ਹੈ । ਜਿਥੇ ਪ੍ਰਾਇਮਰੀ ਸਕੂਲਾਂ ਵਿਚ ਪਿਛਲੇ ਸਾਲ 60·6% ਗਿਣਤੀ ਸੀ ਅਜ ਇਸ ਸਰਕਾਰ ਨੇ 68-69 ਵਿਚ ਉਹ ਗਿਣਤੀ 5·47 ਲਖ ਕਰ ਦਿਤੀ ਹੈ । ਪੰਜਾਬ ਵਿਚ ਲੜਕੀਆਂ ਦੇ ਵਿਦਿਅਕ ਖੇਤਰ ਵਿਚ ਇਹ ਇਕ ਅਗਾਂਹ ਚੁਕਿਆ ਕਦਮ ਹੈ । ਇਸੇ ਤਰੀਕੇ ਨਾਲ ਮਿਡਲ ਸਟੈਂਡਰਡ ਵਿਚ ਪੰਜਾਬ ਦੀ ਧਰਤੀ ਤੇ 66-67 ਵਿਚ 1·07 ਲਖ ਲੜਕੀਆਂ ਦਾਖਲ ਹੋਈਆਂ ਜਿਨ੍ਹਾਂ ਦੀ ਮਿਡਲ ਸਟੈਂਡਰਡ ਦੇ ਦਾਖਲੇ ਦੀ ਐਵਰੇਜ 27·9% ਬਣਦੀ ਹੈ ਤਾਂ 68-69 ਵਿਚ ਇਹ ਪਰਸੈਨਟੇਜ ਵਧ ਗਈ ਅਤੇ ਲੜਕੀਆਂ ਦੀ ਗਿਣਤੀ 1·30 ਲਖ ਹੋ ਗਈ । 1·30 ਲਖ ਮਿਡਲ ਵਿਚ ਦਾਖਲ ਹੋਈ । ਇਸੇ ਤਰ੍ਹਾਂ ਹਾਈ ਅਤੇ ਹਾਇਰ ਸੈਕੰਡਰੀ ਵਿਚ ਫਿਗਰਜ਼ ਦਿਤੀਆਂ ਜਾ ਸਕਦੀਆਂ ਹਨ। ਇਹ ਸਰਕਾਰ ਦੇ ਪ੍ਰਸ਼ੰਸਾ ਯੋਗ ਕਦਮ ਹਨ ।

ਜਿਥੇ ਤਕ ਵਿਦਿਅਕ ਸਿਸਟਮ ਦਾ ਸਬੰਧ ਹੈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਕੋ-ਐਜੂਕੇਸ਼ਨ ਦਾ ਜੋ ਸਿਸਟਮ ਹੈ, ਬੁਰੀ ਤਰ੍ਹਾਂ ਫੇਲ੍ਹ ਹੋਇਆ ਹੈ । ਪੰਜਾਬ ਦੇ ਪਿੰਡਾਂ ਵਿਚ ਵਸਣ ਵਾਲੇ ਪੰਜਾਬ ਦੀ ਸਾਰੀ ਵਸੋਂ ਦਾ 80% ਹਨ ਅਤੇ ਉਹ ਆਪਣੀਆਂ ਜਵਾਨ ਲੜਕੀਆਂ ਨੂੰ ਕੋ-ਐਜੂਕੇਸ਼ਨ ਸਕੂਲਾਂ ਵਿਚ ਭੇਜਣ ਵਿਚ ਔਖ ਮਹਿਸੂਸ ਕਰਦੇ ਹਨ । ਅੱਜ ਪੜ੍ਹਾਈ ਲਈ ਹਾਈ ਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਮੁੰਡਿਆਂ ਦੇ ਨਾਲ ਕੁੜੀਆਂ ਨੂੰ ਪੜ੍ਹਾਉਣ ਵਿਚ ਮਾਪੇ ਸਖਤ ਚਿੰਤਾ ਦਾ ਪਰਗਟਾਵਾ ਕਰਦੇ ਹਨ । ਇਹ ਸੱਚ ਹੈ ਕਿ ਪੰਜਾਬ ਵਿਚ ਕਾਂਗਰਸ ਸਰਕਾਰ ਨੇ 20 ਸਾਲ ਰਾਜ ਕੀਤਾ ਅਤੇ ਇਨ੍ਹਾਂ 20 ਸਾਲਾਂ ਵਿਚ ਐਜੂਕੇਸ਼ਨ ਦਾ ਗਲਤ ਸਿਸਟਮ ਬਣਾ ਲਿਆ । ਇਸ ਲਈ ਇਨ੍ਹਾਂ ਨੇ ਬੱਚਿਆਂ ਦਾ ਮੌਰੇਲ ਗੇਰਿਆ, ਕਰੈਕਟਰ ਨੂੰ ਡੇਗਣ ਲਈ ਜ਼ਿੰਮੇਵਾਰ ਇਹ ਮੇਰੇ ਸਾਹਮਣੇ ਬੈਠੇ ਕਾਂਗਰਸੀ ਹਨ । (ਪ੍ਰਸੰਸਾ) ਪੰਜਾਬ ਵਿਚ ਲੋਕਾਂ ਦੀ ਬੇਚੈਨੀ ਵਧ ਰਹੀ ਹੈ ਇਸ ਲਈ ਕੋ-ਐਜੂਕੇਸ਼ਨ ਨੂੰ ਖਤਮ ਕਰਨਾ ਚਾਹੀਦਾ ਹੈ । ਇਹ ਸਿਸਟਮ ਸਾਡੇ ਜੀਵਨ ਨਾਲ ਇਕਸਾਰ ਨਹੀਂ, ਇਸ ਲਈ ਇਸ ਸਿਸਟਮ ਨੂੰ ਖਤਮ ਕਰਨਾ ਚਾਹੀਦਾ ਹੈ ।

ਇਕ ਖਾਸ ਬੇਨਤੀ ਮੈਂ ਕਰਨਾ ਚਾਹੁੰਦਾ ਹਾਂ ਕਿ ਜਿਥੇ ਤਕ ਪ੍ਰਾਈਵੇਟਲੀ ਮੈਨੇਜਡ ਸਕੂਲਾਂ ਦਾ ਸਬੰਧ ਹੈ, ਸਰਕਾਰ ਨੇ ਉਨ੍ਹਾਂ ਨੂੰ ਰਿਆਇਤਾਂ ਦਿਤੀਆਂ ਹਨ, ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਮੰਨ ਲਈਆਂ ਹਨ ਅਤੇ ਰਿਆਇਤਾਂ ਦਿਤੀਆਂ ਹਨ, ਪਰ ਮੈਂ ਬੇਨਤੀ ਕਰਾਂਗਾ ਕਿ ਪ੍ਰਾਈਵੇਟ ਸਕੂਲਾਂ ਵਿਚ ਧੱਕਾ ਹੋ ਗਿਆ ਹੈ । ਵਿਦਿਆਰਥੀਆਂ ਨਾਲ ਜ਼ਿਆਦਤੀ ਹੁੰਦੀ ਹੈ ਅਤੇ ਅਧਿਆਪਕਾਂ ਤੇ ਮੈਨੇਜਮੈਂਟ ਵਲੋਂ ਜ਼ੁਲਮ ਕੀਤਾ ਜਾਂਦਾ ਹੈ । ਮੈਂ ਇਸ ਸਬੰਧ ਵਿਚ ਇਕ ਮਿਸਾਲ ਆਪਣੇ ਹਲਕੇ ਦੀ ਪੇਸ਼ ਕਰਦਾ ਹਾਂ ਕਿ ਖਰੜ ਵਿਚ ਇਕ ਆਰੀਆ ਕੰਨਿਆ ਪਾਠਸ਼ਾਲਾ ਹੈ ਇਸ ਦਾ ਪ੍ਰਬੰਧ ਕਾਂਗਰਸ ਦੇ ਇਕ ਪ੍ਰਮੁਖ ਲੀਡਰ ਦੇ ਹੱਥ ਹੈ । ਮੇਰਾ ਭਾਵ ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਤੋਂ ਹੈ, ਜੋ ਐਮ. ਐਲ. ਏ. ਅਤੇ ਕਾਂਗਰਸ ਸਰਕਾਰ ਵਿਚ ਮਨਿਸਟਰ ਵੀ ਰਹੇ ਹਨ । ਉਨ੍ਹਾਂ ਦੀ ਧਰਮ ਪਤਨੀ ਇਸ ਸਕੂਲ ਦੀ ਆਨਰੇਰੀ ਪ੍ਰਿੰਸੀਪਲ ਲਗਾ ਦਿਤੀ ਗਈ । ਜਦੋਂ ਕੁਠਾਰੀ ਕਮਿਸ਼ਨ ਲਾਗੂ ਹੋਇਆ ਤਾਂ ਇਨ੍ਹਾਂ ਨੇ ਸਕੂਲ ਦੀ ਮਨਾਪਲੀ ਨੂੰ ਆਪਣੇ ਹੱਥ ਵਿਚ ਲੈਣ ਲਈ ਹੇਰਾ ਫੇਰੀ ਸ਼ੁਰੂ ਕਰ ਦਿਤੀ । ਉਥੇ

[ਸਰਦਾਰ ਰਾਜਾ ਸਿੰਘ]

ਸ਼੍ਰੀਮਤੀ ਜਸਵੰਤ ਕੁਮਾਰੀ ਬੀ. ਏ. ਬੀ. ਟੀ ਬਤੌਰ ਹੈਡਮਿਸਟਰੈਸ ਕੰਮ ਕਰ ਰਹੇ ਸਨ ਅਤੇ ਹਰ ਪੱਖ ਤੋਂ ਯੋਗ ਸੀ ਅਤੇ ਡਿਊਟੀ ਕਾਬਲੀਅਤ ਨਾਲ ਨਿਭਾਉਂਦੀ ਸੀ ਪਰ ਆਜ਼ਾਦ ਸਾਹਿਬ ਦੇ ਨਾਪਾਕ ਇਰਾਦੇ ਨੇ ਉਸ ਤੇ ਜ਼ੁਲਮ ਕੀਤਾ। ਮੈਨੇਜਿੰਗ ਕਮੇਟੀ ਦੀ ਪਰਵਾਹ ਨਾ ਕੀਤੀ ਅਤੇ ਲਿਖਤੀ ਹੁਕਮਾਂ ਦੀ ਪਰਵਾਹ ਨਾ ਕਰਕੇ ਰਾਤੋ ਰਾਤ ਜਸਵੰਤ ਕੁਮਾਰੀ ਨੂੰ ਡੀਮੋਟ ਕਰ ਦਿਤਾ ਅਤੇ ਸ਼੍ਰੀਮਤੀ ਕ੍ਰਿਸ਼ਨਾ ਆਜ਼ਾਦ ਆਪਣੀ ਧਰਮ ਪਤਨੀ ਨੂੰ ਹੈਡਮਿਸਟ੍ਰੈਸ ਲਗਾ ਦਿਤਾ, ਇਸ ਲਈ ਇਹ ਫੈਸਲਾ ਕੀਤਾ ਕਿ ਐਸਾ ਕਰਨ ਨਾਲ ਮਿਸ਼ਜ ਆਜ਼ਾਦ ਨੂੰ ਕੁਠਾਰੀ ਕਮਿਸ਼ਨ ਤੋਂ ਲਾਭ ਪੁਜੇਗਾ। ਇਸ ਤੋਂ ਵਧ ਧੱਕਾ ਕੀ ਹੋ ਸਕਦਾ ਹੈ ਜੋ ਉਸ ਨਾਲ ਕੀਤਾ ਗਿਆ। (ਸਰਕਾਰੀ ਪੱਖ ਵਲੋਂ ਸ਼ੇਮ, ਸ਼ੇਮ) ਅਜ ਉਹੀ ਸ਼੍ਰੀਮਤੀ ਕ੍ਰਿਸ਼ਨਾ ਆਜ਼ਾਦ ਪਬਲਿਕ ਸਰਵਿਸ ਕਮਿਸ਼ਨ, ਪੰਜਾਬ ਦੀ ਲੇਡੀ ਮੈਂਬਰ ਹੈ। (ਵਿਘਨ) ਮੈਂ ਦਸਣਾ ਚਾਹੁੰਦਾ ਹਾਂ ਕਿ ਇਥੇ ਹੀ ਬਸ ਨਹੀਂ ਇਹ ਧਾਂਦਲੀ ਬਹੁਤ ਅਗੇ ਤਕ ਚਲੀ ਗਈ। ਇਕ ਪਾਸੇ ਉਹ ਹੈਡਮਿਸਟ੍ਰੈਸ ਲਗਾ ਦਿਤੀ ਗਈ ਅਤੇ ਉਸ ਨੇ ਮੈਨੇਜਿੰਗ ਕਮੇਟੀ ਪਾਸੋਂ 5 ਸਾਲ ਦੀ ਛੁੱਟੀ ਲਈ ਮੰਗ ਕੀਤੀ। ਮੈਂ ਸਬੰਧੇਤ ਵਜ਼ੀਰ ਸਾਹਿਬ ਪਾਸ ਦਰਖਾਸਤ ਕਰਾਂਗਾ ਕਿ ਉਹ ਇਸ ਪਾਸੇ ਖਾਸ ਧਿਆਨ ਦੇਣ। ਕਮੇਟੀ ਨੇ 5 ਸਾਲ ਦੀ ਥਾਂ 2 ਮਹੀਨੇ ਦੀ ਛਟੀ ਮਨਜ਼ੂਰ ਕੀਤੀ ਅਤੇ ਇਹ ਦੋ ਮਹੀਨੇ ਉਹ ਸਨ ਜਦ ਕਿ ਮੱਧ ਚੋਣਾਂ ਵਿਚ ਉਨ੍ਹਾਂ ਦਾ ਪਤੀ ਸ਼੍ਰੀ ਪ੍ਰਿਥਵੀ ਸਿੰਘ ਆਜ਼ਾਦ ਕਾਂਗਰਸ ਪਾਰਟੀ ਵਲੋਂ ਚੋਣਾਂ ਲੜ ਰਹੇ ਸਨ, ਉਨ੍ਹਾਂ ਨੇ ਚੋਣਾਂ ਵਿਚ ਦੌੜ ਧੁਪ ਕੀਤੀ ਅਤੇ ਚੋਣਾਂ ਵਿਚ ਮੇਰੇ ਵਿਰੁੱਧ ਹਿੱਸਾ ਵਧ ਚੜ੍ਹ ਕੇ ਲਿਆ। ਪਰ ਆਜ਼ਾਦ ਸਾਹਿਬ ਫਿਰ ਵੀ ਕਾਮਯਾਬ ਨਾ ਹੋ ਸਕੇ। ਦੂਜੇ ਪਾਸੇ ਗਿਲ ਦੀ ਸਿਫਾਰਸ਼ ਨਾਲ, ਦੇਸ਼ ਦੇ ਹਾਕਮਾਂ ਦੀ ਦਿਲਚਸਪੀ ਨਾਲ ਸ਼੍ਰੀਮਤੀ ਕ੍ਰਿਸ਼ਨਾ ਆਜ਼ਾਦ ਨੂੰ ਪਬਲਿਕ ਸਰਵਿਸ ਕਮਿਸ਼ਨ ਦਾ ਮੈਂਬਰ ਬਣਾ ਦਿਤਾ ਗਿਆ। ਇਲੈਕਸ਼ਨਾਂ ਵਿਚ ਕੰਮ ਕਰੇ ਛੁਟੀ ਲੈ ਕੇ, ਸਪੀਕਰ ਸਾਹਿਬ, ਹੈਰਾਨੀ ਦੀ ਗੱਲ ਹੈ ਕਿ ਕੋਈ ਐਕਸ਼ਨ ਨਾ ਹੋਵੇ, ਹੈਡਮਿਸਟ੍ਰੈਸ ਹੋਵੇ, ਛੁੱਟੀ ਤੇ ਹੋਵੇ ਤੇ ਪਬਲਿਕ ਸਰਵਿਸ ਕਮਿਸ਼ਨ ਦੀ ਮੈਂਬਰ ਦੇ ਤੌਰ ਤੇ ਸੌਂਹ ਖਾ ਲਵੇ ਅਤੇ ਉਸ ਸਾਰੇ ਪੀਰੀਅਡ ਦੀ ਤਨਖਾਹ ਵੀ ਲੈ ਲਈ ਹੋਵੇ। ਇਹ ਜ਼ੁਲਮ ਅਤੇ ਅਤਿਆਚਾਰ ਹੈ ਜੋ ਹੋ ਰਿਹਾ ਹੈ ਇਥੇ ਹੀ ਬਸ ਨਹੀਂ ਜੇ. ਬੀ. ਟੀ. ਕਲਾਸ ਵਿਚ ਜਿੰਨੀਆਂ ਬੀਬੀਆਂ ਇਸ ਆਰੀਆ ਕੰਨਿਆਂ ਪਾਠਸ਼ਾਲਾ ਵਿਚ ਦਾਖਲ ਹੋਈਆਂ ਉਨ੍ਹਾਂ ਪਾਸੋਂ ਦੋ ਦੋ ਰੁਪਏ ਐਡਮਿਸ਼ਨ ਫੀਸ ਪੰਜ ਪੰਜ ਰੁਪਏ ਸਿਕਿਉਰਟੀ ਫੀਸ ਦਰਜ ਕਰ ਲਈ, ਹਾਲਾਂਕਿ ਇਹ ਰੂਲਾਂ ਦੇ ਵਿਰੁਧ ਸੀ। ਫਿਰ ਜਦ ਬੀਬੀਆਂ ਕਲਾਸ ਤੋਂ ਬਾਅਦ ਵਿਹਲੀਆਂ ਹੋਈਆਂ ਤਾਂ ਫੋਰਸੀਬਲੀ ਉਨ੍ਹਾਂ ਪਾਸੋਂ ਡੋਨੇਸ਼ਨ ਦੀਆਂ ਰਸੀਦਾਂ ਤੇ ਦਸਖਤ ਕਰਵਾ ਲਏ। (ਸ਼ੇਮ, ਸ਼ੇਮ) ਸਪੀਕਰ ਸਾਹਿਬ, ਮੇਰੇ ਪਾਸ ਇਕ ਸ਼ਿਕਾਇਤ ਹੈ ਉਸ ਦੇ ਜਵਾਬ ਵਿਚ ਆਜ਼ਾਦ ਸਾਹਿਬ ਦੀ 1-12-66 ਦੀ ਚਿਠੀ ਹੈ। ਉਨ੍ਹਾਂ ਨੇ ਆਪ ਮੰਨਿਆਂ ਹੈ ਕਿ ਮੈਂ 5 ਰੁਪਏ ਦੇ ਹਿਸਾਬ ਨਾਲ ਹਰ ਵਿਦਿਆਰਥਣ ਪਾਸੋਂ ਵਸੂਲ ਕਰਦਾ ਰਿਹਾ ਹਾਂ। ਇਹ ਸ਼ਿਕਾਇਤ ਮੈਂ ਉਥੇ ਦੀ ਖਰੜ ਜਨਸੰਘ ਪਾਰਟੀ ਦੇ ਸੈਕਟਰੀ ਸ਼੍ਰੀ ਓਮ ਪ੍ਰਕਾਸ਼ ਨੇ ਸਰਦਾਰ ਲਛਮਣ ਸਿੰਘ ਗਿਲ ਵਜ਼ੀਰ ਵਿਦਿਆ ਵਿਭਾਗ ਨੂੰ ਅਤੇ ਬਾਕੀ ਮੈਂਬਰਾਂ ਨੂੰ ਕੀਤੀ ਸੀ। ਇਹ ਕੇਸ, ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਸੰਗੀਨ ਹੈ ਅਤੇ ਇਸ ਦੀ ਇਨਕੁਆਇਰੀ ਤੁਰੰਤ ਕਰਨੀ ਚਾਹੀਦੀ ਹੈ।

ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਜ਼ੁਲਮ ਅਤੇ ਅਤਿਆਚਾਰ ਕਾਂਗਰਸ ਰਾਜ ਵਿਚ ਹੁੰਦੇ ਰਹੇ ਹਨ ਅਤੇ ਹੁਣ ਵੀ ਹਨ ਜਿਨ੍ਹਾਂ ਨੂੰ ਇਸ ਨਵੀਂ ਸਰਕਾਰ ਨੂੰ ਫੌਰੀ ਕਦਮ ਚੁਕ ਕੇ ਖਤਮ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਬੇਨਤੀ ਕਰਾਂਗਾ ਕਿ ਜੋ ਸੁਝਾਵ ਮੈਂ ਦਿਤੇ ਹੁਨ ਉਨ੍ਹਾਂ ਵਲ ਧਿਆਨ ਦੇਣਾ ਚਾਹੀਦਾ ਹੈ। ਕੋ-ਐਜੂਕੇਸ਼ਨ ਦੇ ਸਿਸਟਮ ਨੂੰ ਖਤਮ ਕਰਕੇ ਲੜਕੀਆਂ

ਲਈ ਅਲਹਿਦਾ ਸਕੂਲ ਪਿੰਡਾਂ ਵਿਚ ਅਤੇ ਬੈਕਵਰਡ ਏਰੀਏ ਵਿਚ ਖੋਲ੍ਹਣੇ ਚਾਹੀਦੇ ਹਨ ਅਤੇ ਲੜਕੀਆਂ ਦੇ ਵਖਰੇ ਸਕੂਲ ਬਣਾਉਣ ਦੀ ਮਨਜ਼ੂਰੀ ਦਿਤੀ ਜਾਣੀ ਚਾਹੀਦੀ ਹੈ ।

ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ ਇਮਤਿਹਾਨਾਂ ਦਾ ਸਿਸਟਮ ਬਹੁਤ ਗਲਤ ਅਤੇ ਗੰਦਾ ਹੈ । ਪ੍ਰਾਇਮਰੀ ਤਕ, ਜਦ ਕਿ ਬੱਚੇ ਦੀ ਫਾਊਂਡੇਸ਼ਨ ਬਣਦੀ ਹੈ ਪ੍ਰਾਇਮਰੀ ਦਾ ਇਮਤਿਹਾਨ ਅਧਿਆਪਕਾਂ ਨੂੰ ਲੈਣ ਦੇ ਇਖਤਿਆਰ ਹਨ । ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਬੁਰਾਈਆਂ ਸਾਹਮਣੇ ਆਉਂਦੀਆਂ ਹਨ । ਇਸ ਲਈ ਇਸ ਸਿਸਟਮ ਨੂੰ ਬਦਲ ਕੇ ਡੀ. ਈ. ਓ. ਲੈਵਲ ਦੇ ਅਫਸਰਾਂ ਦਾ ਬੋਰਡ ਬਣਾ ਦੇਣਾ ਚਾਹੀਦਾ ਹੈ ਤਾਂ ਕਿ ਉਹ ਪ੍ਰਾਇਮਰੀ ਦਾ ਇਮਤਿਆਨ ਕੰਡਕਟ ਕੀਤਾ ਕਰੇ । ਇਸ ਸਿਸਟਮ ਦਾ ਇਹ ਲਾਭ ਹੋਵੇਗਾ ਕਿ ਜਿਹੜੇ ਬੱਚੇ ਨੂੰ ਬੇਸਕ ਐਜੂਕੇਸ਼ਨ ਦੇਣੀ ਹੁੰਦੀ ਹੈ ਉਸ ਪਨੀਰੀ ਤੇ ਉਸਤਾਦ ਜ਼ਿਆਦਾ ਮਿਹਨਤ ਕਰਨਗੇ ਅਤੇ ਬੱਚੇ ਤਰੱਕੀ ਦੇ ਰਾਹ ਤੇ ਤੁਰਨ ਯੋਗ ਹੋ ਜਾਣਗੇ ।

ਸਪੀਕਰ ਸਾਹਿਬ ਇਸ ਸਾਲ ਬਜਟ ਵਿਚ ਜੋ ਇਸ ਸਰਕਾਰ ਨੇ ਪੇਸ਼ ਕੀਤਾ ਹੈ ਤਰੱਕੀ ਦੀਆਂ ਗਲਾਂ ਕੀਤੀਆਂ ਗਈਆਂ ਹਨ ।

ਭਾਵੇਂ ਬਹੁਤ ਸਾਰੀਆਂ ਤਰੱਕੀ ਦੀਆਂ ਸਕੀਮਾਂ ਇਸ ਬਜਟ ਦੇ ਵਿੱਚ ਹਨ, ਸਕੂਲਾਂ ਦੀਆਂ ਇਮਾਰਤਾਂ ਵਾਸਤੇ ਭਾਵੇਂ ਪੈਸੇ ਰਖੇ ਗਏ ਹਨ ਪਰ ਵੇਖਣ ਵਿਚ ਇਹ ਘਾਟ ਜ਼ਰੂਰ ਨਜ਼ਰ ਆਉਂਦੀ ਹੈ ਕਿ ਸਕੂਲਾਂ ਵਿੱਚ ਪੜ੍ਹਾਉਣ ਵਾਲੇ ਕਰਮਚਾਰੀਆਂ ਲਈ ਫੈਮਿਲੀ ਕੁਆਟਰਜ਼ ਲਈ ਬਹੁਤ ਘਟ ਪੈਸੇ ਰੱਖੇ ਗਏ ਹਨ । ਇਹ ਬੜੇ ਜ਼ਰੂਰੀ ਹਨ । ਜੇ ਉਨ੍ਹਾਂ ਲਈ ਸਕੂਲ ਬਿਲਡਿੰਗਜ਼ ਦੇ ਨਾਲ ਹੀ ਰਿਹਾਇਸ਼ ਦਾ ਪ੍ਰਬੰਧ ਹੋਵੇ ਤਾਂ ਉਹ ਸਕੂਲਾਂ ਵਿੱਚ ਵੀ ਨਿਗਰਾਨੀ ਹੋਰ ਚੰਗੇ ਤਰੀਕੇ ਨਾਲ ਕਰ ਸਕਦੇ ਹਨ ਅਤੇ ਬੱਚਿਆਂ ਨੂੰ ਤਾਲੀਮ ਦੇਣ ਵਿਚ ਦਿਲਚਸਪੀ ਲੈ ਸਕਦੇ ਹਨ ।

ਟੈਕਸਟ-ਬੁਕਸ ਦੀ ਚੋਣ ਦੇ ਮੁਤੱਲਕ ਵੀ ਮੈਂ ਅਰਜ਼ ਕਰਾਂਗਾ ਕਿ ਇਹ ਤਰੀਕਾ ਬੜਾ ਗਲਤ ਅਪਣਾਇਆ ਹੋਇਆ ਹੈ । ਅਠਵੀ ਤੱਕ ਦੀਆਂ ਕਿਤਾਬਾਂ ਤਾਂ ਨੈਸ਼ਨਲਾਈਜ਼ ਕੀਤੀਆਂ ਗਈਆਂ ਹਨ ਪਰ ਨੌਵੀਂ ਦਸਵੀਂ ਅਤੇ 11ਵੀਂ ਜਮਾਤ ਦੀ ਸੀਲੈਕਸ਼ਨ ਇਨਸਟੀਚਿਊਸ਼ਨਜ਼ ਦੇ ਪ੍ਰਿੰਸੀਪਲਜ਼ ਦੀ ਡਿਸਕ੍ਰੀਸ਼ਨ ਤੇ ਰੱਖੀ ਹੋਈ ਹੈ । 5-7 ਪਬਲਿਸ਼ਰਜ਼ ਦੀ ਮਨਾਪਲੀ ਕਾਇਮ ਕੀਤੀ ਹੋਈ ਹੈ, ਉਨ੍ਹਾਂ ਨੇ ਇਕ ਲੁਟਣ ਦਾ ਤਰੀਕਾ ਇਖਤਿਆਰ ਕੀਤਾ ਹੋਇਆ ਹੈ । ਹਜ਼ਾਰਾਂ ਰੁਪਏ ਦਾ ਇਹ ਸਕੈਂਡਲ ਕਰਦੇ ਹਨ । ਇਹ ਹਨ ਗੁਰਦਾਸ ਕਪੂਰ ਐਂਡ ਸਨਜ਼, ਇਕ ਧਨਪਤ ਰਾਏ ਦੀ ਫਰਮ ਹੈ ਅਤੇ ਇਕ ਉਰੀਐਂਟਲ ਪਬਲਿਸ਼ਰਜ਼ ਹਨ, ਇਨ੍ਹਾਂ ਨਾਲ ਹੀ ਇਕ ਦੋ ਹੋਰ ਪਬਲਿਸ਼ਰਜ਼ ਹਨ, ਇਹ ਹੁਣ ਤੱਕ ਕਾਂਗਰਸੀ ਭਰਾਵਾਂ ਨਾਲ ਮਿਲਕੇ ਹਜ਼ਾਰਾਂ ਰੁਪਏ ਦਾ ਸਕੈਂਡਲ ਕਰਦੇ ਰਹੇ ਹਨ । ਇਨ੍ਹਾਂ ਦੇ ਕਈ ਕਾਂਗਰਸੀ ਲੀਡਰਾਂ ਦੇ ਨਾਲ ਹਿੱਸੇ ਪੱਤੀ ਰੱਖੇ ਹੋਏ ਹਨ । ਇਨ੍ਹਾਂ ਨਾਲ ਮਿਲਕੇ ਹਰ ਸਾਲ ਕਿਤਾਬਾਂ ਬਦਲ ਦਿੰਦੇ ਹਨ ਅਤੇ ਸੋਨਾ ਬਣਾਉਂਦੇ ਹਨ । ਹੋਰ ਕਿਸੇ ਨੂੰ ਇਸ ਕੰਪੀਟੀਸ਼ਨ ਵਿਚ ਦਾਖਲ ਹੀ ਨਹੀਂ ਹੋਣ ਦਿੰਦੇ । ਇਕ ਤਰ੍ਹਾਂ ਨਾਲ ਮਨਾਪਲੀ ਕਾਇਮ ਕੀਤੀ ਹੋਈ ਹੈ, ਇਸ ਸਕੈਂਡਲ ਦੀ ਬਕਾਇਦਾ ਤੌਰ ਤੇ ਪੜਤਾਲ ਹੋਣੀ ਚਾਹੀਦੀ ਹੈ ।

ਪਛੜੀਆਂ ਸ਼ਰੇਣੀਆਂ ਦੇ ਸਬੰਧ ਵਿਚ ਮੈਂ ਅਰਜ਼ ਕਰਾਂਗਾ ਕਿ ਲੱਖਾਂ ਰੁਪਏ ਦੀਆਂ ਸਕੀਮਾਂ ਹੁਣ ਤੱਕ ਪਛੜੀਆਂ ਸ਼੍ਰੇਣੀਆ ਦੀ ਉੱਨਤੀ ਲਈ ਪੰਜਾਬ ਸਰਕਾਰ ਬਣਾਉਂਦੀ ਰਹੀ ਹੈ । ਪਰ ਉਨ੍ਹਾਂ ਕਾਂਗਰਸ ਦੇ ਪਿਠੂਆਂ ਦੇ ਹੱਥ ਇਹ ਪੈਸਾ ਲਗਦਾ ਰਿਹਾ ਹੈ ਜਿਹੜੇ ਸਿਰਫ ਇਨ੍ਹਾਂ ਦੀ ਹਾ ਵਿਚ ਹਾਂ ਮਿਲਾਉਂਦੇ ਸੀ । ਕਿਸੇ ਨੂੰ ਦੋ ਰੁਪਏ ਤੱਕ ਦਾ ਪਛੜੀਆਂ ਸ਼ਰੇਣੀਆਂ ਦੇ ਬੰਦੇ ਨੂੰ ਫਾਇਦਾ ਤਕ ਨਹੀਂ ਪਹੁੰਚਿਆ ਪਰ ਜਿਸ ਦੀ ਅਪਰੋਚ ਹੈ ਉਸ ਦੇ ਬੱਚੇ ਅੱਛੀ ਤਾਲੀਮ ਪਾਉਂਦੇ ਅਤੇ ਬਾਦਸ਼ਾਹੀ ਠਾਠ ਨਾਲ ਆਪਣੀ ਜ਼ਿੰਦਗੀ ਗੁਜ਼ਾਰਦੇ ਹਨ । ਮੇਰੇ ਹਲਕੇ ਦੇ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ ਦੀ ਧਰਮ ਪਤਨੀ ਕ੍ਰਿਸ਼ਨਾ ਆਜ਼ਾਦ ਜਿਹੜੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੀ ਮੈਂਬਰ ਹੈ ਅਤੇ ਉਹ ਅਜ ਕਲ 2200- ਰੁਪਏ ਮਹੀਨਾ ਤਨਖਾਹ ਲੈਂਦੀ ਹੈ । ਭਲਾ ਸਪੀਕਰ ਸਾਹਿਬ, ਇਹ ਟਬਰ ਕੋਈ ਹਰੀਜਨ ਹੈ ? ਇਹ ਕਿਉਂ ਹਰੀਜਨਾਂ ਦੇ ਨਾਉਂ ਉਪਰ ਨਾਜਾਇਜ਼ ਫਾਇਦਾ ਉਠਾਉਣ । ਇਨ੍ਹਾਂ ਵੱਡੇ ਵੱਡੇ ਕਾਂਗਰਸੀਆਂ ਨੇ ਲੋਕਾਂ ਦੀਆਂ ਅੱਖਾਂ ਵਿੱਚ ਧੂੜ ਪਾ ਪਾ

[ਸਰਦਾਰ ਰਾਜਾ ਸਿੰਘ]

ਲੱਖਾਂ ਰੁਪਿਆ ਕਮਾਇਆ ਹੈ। ਉਨ੍ਹਾਂ ਦੀਆਂ ਬਿਜ਼ਨਸ ਦੀਆਂ ਵੱਡੀਆਂ ਵੱਡੀਆਂ ਫਰਮਾਂ ਚਲਦੀਆਂ ਹਨ। ਉਨ੍ਹਾਂ ਦੇ ਬੱਚਿਆਂ ਨੂੰ ਭੀ ਇਹ ਰਿਆਇਤਾਂ ਮਿਲਦੀਆਂ ਹਨ। ਗਰੀਬ ਹਰੀਜਨਾਂ ਦੇ ਹਕੂਕਾਂ ਤੇ ਛਾਪੇ ਮਾਰ ਕੇ ਚੰਦ ਵੱਡੇ ਵੱਡੇ ਕਾਂਗਰਸੀ ਵੀਰਾਂ ਦੇ ਚਾਪਲੂਸ ਪੈਸਾ ਲੁਟ ਰਹੇ ਹਨ। ਮੈਂ ਤਾਂ ਇਸ ਖਿਆਲ ਦਾ ਹਾਂ ਕਿ ਵਿਦਿਅਕ ਖੇਤਰ ਵਿਚ ਭਾਵੇਂ ਗਰੀਬ ਬਰਾਹਮਣ ਹੋਵੇ ਜਾਂ ਗਰੀਬ ਕਿਸਾਨ ਦਾ ਮੁੰਡਾ ਕਿਉਂ ਨਾਂ, ਹੋਵੇ ਇਹ ਰਿਆਇਤ ਉਸ ਨੂੰ ਵੀ ਮਿਲਣੀ ਚਾਹੀਦੀ ਹੈ ਜਾ ਕਮਿਉਨਲ ਬੇਸਿਜ਼ ਤੇ ਕਿਸੇ ਨੂੰ ਵੀ ਕੋਈ ਰਿਆਇਤ ਨਹੀਂ ਦੇਣੀ ਚਾਹੀਦੀ ਪਰ ਏਥੇ ਗਰੀਬ ਦੇ ਪੁਤਰ ਨੂੰ ਨਾ ਕੋਈ ਇਕਨਾਮਿਕ ਏਡ ਨਾ ਕੋਈ ਫੈਸਿਲਿਟੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਡੀਜ਼ਰਵਿੰਗ ਕੇਸਿਜ਼ ਨੂੰ ਲੈ ਕੇ ਉਨ੍ਹਾਂ ਨੂੰ ਰਿਆਇਤ ਦਿੱਤੀ ਜਾਵੇ। ਇਸ ਗੱਲ ਦਾ ਖਾਸ ਤੌਰ ਤੇ ਧਿਆਨ ਰੱਖਣਾ ਚਾਹੀਦਾ ਹੈ ਕਿ ਗਰੀਬ ਬੱਚਿਆਂ ਨੂੰ ਜਿਨ੍ਹਾਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ ਉਹ ਕਈ ਮਹੀਨੈ ਤੱਕ ਮਿਲਦੇ ਹੀ ਨਹੀਂ, ਬੱਚੇ ਆਪਣੀ ਤਾਲੀਮ ਜਾਰੀ ਰੱਖਣ ਵਿਚ ਬਹੁਤ ਔਖ ਮਹਿਸੂਸ ਕਰਦੇ ਹਨ ਇਨ੍ਹਾਂ ਨੂੰ ਹਰ ਮਹੀਨੇ ਬਕਾਇਦਾ ਪੈਸੇ ਮਿਲਣ ਲਈ ਫੌਰੀ ਪ੍ਰਬੰਧ ਹੋਣਾ ਚਾਹੀਦਾ ਹੈ।

ਮੈਂ ਇਕ ਗੱਲ ਹੋਰ ਕਹਿ ਕੇ ਆਪਣੇ ਵਿਚਾਰ ਬੰਦ ਕਰਾਂਗਾ, ਉਹ ਇਹ ਕਿ ਮੇਰੇ ਹਲਕੇ ਦਾ ਜ਼ਿਲਾ ਰੋਪੜ ਅਤੇ ਇਸ ਦੇ ਨਾਲ ਹੀ ਪਟਿਆਲਾ, ਸੰਗਰੂਰ ਅਤੇ ਬਠਿੰਡਾ ਆਦਿ ਦੇ ਜ਼ਿਲਿਆਂ ਨੂੰ ਦੁਬਾਰਾ ਹੱਦਬੰਦੀ ਅੰਦਰ ਲਿਆਕੇ ਕੁਝ ਇਲਾਕੇ ਦੀਆਂ ਅਦਲਾ ਬਦਲੀਆਂ ਕਰਨ ਦਾ ਸਰਕਾਰ ਵਿਚਾਰ ਕਰ ਰਹੀ ਹੈ। ਮੈਂ ਆਪਣੇ ਹਲਕੇ ਦੇ ਮੁਤਿਲਕ ਅਰਜ਼ ਕਰਾਗਾਂ ਕਿ ਮੇਰਾ ਇਲਾਕਾ ਜਿਹੜਾ ਕੋਹ ਸ਼ਿਵਾਲਿਕ ਦੇ ਨਾਲ ਨਾਲ ਚੰਡੀਗੜ੍ਹ ਦੀਆਂ ਹੱਦਾ ਨਾਲ ਲਗਦਾ ਹੋਇਆ ਬਹੁਤ ਹੀ ਬੈਕਵਰਡ ਹੈ ਇਸ ਇਲਾਕੇ ਦੀਆਂ ਲੋੜਾਂ ਪੂਰੀਆਂ ਕਰਨ ਲਈ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਇਸ ਇਲਾਕੇ ਵਿਚ ਸਕੂਲਜ਼ ਦੀ ਬੜੀ ਘਾਟ ਹੈ ਉਹ ਪੂਰੀ ਕੀਤੀ ਜਾਵੇ ਤਾਲੀਮ ਵਿੱਚ ਇਹ ਲੋਕ ਅੱਗੇ ਹੀ ਪਿਛੇ ਹਨ ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੇ ਵਿਚਾਰ ਬਦ ਕਰਦਾ ਹਾਂ ਅਤੇ ਇਸ ਬਜਟ ਦੀ ਪੂਰੇ ਜ਼ੋਰ ਨਾਲ ਹਮਾਇਤ ਕਰਦਾ ਹਾਂ।

**ਭਗਤ ਗੁਰਾਂ ਦਾਸ ਹੰਸ** (ਸ਼ਾਮਚੁਰਾਸੀ) : ਸਪੀਕਰ ਸਾਹਿਬ, ਮੈਂ ਇਸ ਡੀਮਾਂਡ ਤੇ ਆਪਣੇ ਵਿਚਾਰ ਰੱਖਣ ਦੇ ਲਈ ਖੜਾ ਹੋਇਆ ਹਾਂ। ਏਧਰੋਂ ਮੇਰੇ ਸਾਹਮਣੇ ਬੈਠੇ ਵੀਰਾਂ ਨੇ ਹਰ ਗੱਲ ਵਿਚ ਕਾਂਗਰਸ ਤੇ ਇਲਜ਼ਾਮ ਤਰਾਸ਼ੀ ਕੀਤੀ ਹੈ, ਮੈਂ ਕਹਿੰਦਾ ਹਾਂ ਕਿ ਕਾਂਗਰਸ ਨੇ ਹੁਣ ਤੱਕ ਇਸ ਮੁਲਕ ਨੂੰ ਉੱਚਾ ਚੁੱਕਣ ਦੀ ਕੋਸ਼ਸ਼ ਕੀਤੀ ਹੈ। ਸਾਨੂੰ ਮੁਲਕ ਵਿੱਚ ਵਧ ਤੋਂ ਵਧ ਅਤੇ ਨਵੇਂ ਤੋਂ ਨਵੇਂ ਢੰਗ ਨਾਲ ਐਜੂਕੇਸ਼ਨ ਫੈਲਾਉਣ ਦਾ ਯਤਨ ਕਰਨਾ ਚਾਹੀਦਾ ਹੈ। ਫੇਰ ਇਹ ਵੀਰ ਐਨੀ ਜਲਦੀ ਭੁੱਲ ਗਏ ਹਨ ਅਤੇ ਕਹਿੰਦੇ ਹਨ ਕਿ ਕਾਂਗਰਸ ਨੇ ਹਰੀਜਨਾਂ ਵਾਸਤੇ ਕੁਝ ਨਹੀਂ ਕੀਤਾ। ਮੈਂ ਉਨ੍ਹਾਂ ਦੀ ਯਾਦਦਾਸ਼ਤ ਵਾਸਤੇ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਹੁਣ ਉਨ੍ਹਾਂ ਦੀ ਮਰਜ਼ੀ ਦੀ ਹਕੂਮਤ ਹੈ ਉਹ 32 ਹਜ਼ਾਰ ਦੇ ਕਰੀਬ ਰੁਪਿਆ ਆਪਣੀ ਮਰਜ਼ੀ ਦੇ ਅਨੁਸਾਰ ਖਰਚ ਕਰ ਸਕਦੇ ਹਨ। ਹੁਣ ਤੱਕ ਲੱਖਾਂ ਰੁਪਿਆ ਐਜੂਕੇਸ਼ਨ ਤੇ ਸਰਕਾਰ ਵੱਲੋਂ ਖਰਚ ਹੋਇਆ ਹੈ। ਹਰੀਜਨਾਂ ਨੂੰ ਵੱਡੇ ਵੱਡੇ ਅਹੁਦਿਆਂ ਤੇ ਕੰਮ ਕਰਨ ਦਾ ਮੌਕਾ ਮਿਲਿਆ ਹੈ। ਅਜੇ ਹਰੀਜਨ ਆਈ. ਏ. ਐਸ. ਆਫੀਸਰਜ਼ ਲੱਗੇ ਹੋਏ ਹਨ। ਵੱਡੇ ਵੱਡੇ ਅਹੁਦੇ ਡੀ. ਸੀ. ਦੀਆਂ ਪੋਸਟਾਂ ਤੱਕ ਹਰੀਜਨ ਲੱਗੇ ਹੋਏ ਹਨ। ਕਾਂਗਰਸ ਨੂੰ ਇਸ ਗੱਲ ਦਾ ਫਖਰ ਹੈ ਕਿ ਜੋ ਕਾਂਗਰਸ ਸਰਕਾਰ ਨੇ ਚੰਗੇ ਕੰਮ ਕੀਤੇ ਹਨ, ਉਨ੍ਹਾਂ ਤੇ ਹੁਣ ਪਰਦਾ ਨਹੀਂ ਪਾਇਆ ਜਾ ਸਕਦਾ ਇਹ ਗੱਲਾਂ ਸਭ ਦੇ ਸਾਹਮਣੇ ਹਨ। ਇਹ ਕਾਂਗਰਸ ਸਰਕਾਰ ਦੀ ਨੀਤੀ ਦਾ ਹੀ ਨਤੀਜਾ ਹੈ ਕਿ ਅੱਜ ਹਰੀਜਨਾਂ ਨੂੰ ਐਮ. ਏ. ਤਕ ਫਰੀ ਵਿਦਿਆ ਮਿਲਦੀ ਹੈ ਅਤੇ ਨਾਲ ਹੀ ਨਾਲ ਵਜ਼ੀਫੇ ਵੀ ਦਿੱਤੇ ਜਾਂਦੇ ਹਨ। ਮੈਂ ਮੌਜੂਦਾ ਸਰਕਾਰ ਨੂੰ ਕਹਾਂਗਾ ਕਿ ਜੋ ਵੀ ਪਿੰਡਾਂ ਵਿੱਚ ਵਸਣ ਵਾਲਾ ਗਰੀਬ ਦੁਕਾਨਦਾਰ ਹੈ ਜ਼ਿਮੀਂਦਾਰ ਹੈ ਜਾਂ ਕੋਈ ਵੀ ਹੈ, ਇਹ ਰਿਆਇਤ ਦਾ ਹਕ ਉਸ ਪਰਵਾਰ ਨੂੰ ਹੋਣਾ ਚਾਹੀਦਾ ਹੈ ਜਿਸ ਦੀ ਆਮਦਨੀ 300 ਰੁਪਏ ਤੋਂ ਘਟ ਹੈ। (ਤਾੜੀਆਂ) ਸਰਕਾਰ ਨੂੰ ਇਹ ਵਿਤਕਰਾ ਦੂਰ ਕਰਨਾ ਚਾਹੀਦੀ ਹੈ। ਜਿਹੜਾ ਕੋਈ ਵੀ ਲੋੜ ਵੰਦ ਹੈ ਉਸ ਦੀ ਸਹਾਇਤਾ ਹੋਣੀ ਚਾਹੀਦੀ ਹੈ। ਇਕ ਮਾਂ ਦੇ ਦੋ ਪੁਤਰ ਹੁੰਦੇ, ਇਕ ਅੱਛੀ

ਸੁਸਾਇਟੀ ਵਿੱਚ ਸ਼ਾਮਲ ਹੋਣ ਕਰਕੇ ਤਰੱਕੀ ਕਰ ਜਾਂਦਾ ਹੈ ਦੂਸਰਾ ਗਲਤ ਰਸਤਾ ਅਖਤਿਆਰ ਕਰਨ ਕਰਕੇ ਗਿਰ ਜਾਂਦਾ ਹੈ, ਸਰਕਾਰ ਨੂੰ ਐਸੇ ਲੋਕਾਂ ਨੂੰ ਉੱਚਾ ਕਰਨ ਲਈ ਜਿਹੜੇ ਕਿ ਪਿਛੇ ਰਹੇ ਹੋਏ ਹਨ, ਸਹਾਇਤਾ ਕਰਨ ਲਈ ਪੂਰੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਮਹਿੰਗਾਈ ਦੇ ਜ਼ਮਾਨੇ ਵਿੱਚ ਨੌਵੀਂ ਅਤੇ ਦਸਵੀਂ ਜਮਾਤ ਦੇ ਬੱਚਿਆਂ ਨੂੰ 6 ਰੁਪਏ ਤੱਕ ਵਜ਼ੀਫੇ ਦਿੱਤੇ ਜਾਂਦੇ ਹਨ, ਇਹ ਵਧਾਉਣੇ ਚਾਹੀਦੇ ਹਨ। ਇਕ ਦਿੱਕਤ ਹੋਰ ਇਹ ਵੀ ਹੈ ਕਿ 8-9 ਮਹੀਨੇ ਤੱਕ ਇਹ ਮਿਲਦੇ ਹੀ ਨਹੀਂ ਇਹ ਰੈਗੂਲਰ ਕਰਨੇ ਚਾਹੀਦੇ ਹਨ।

ਪ੍ਰਾਈਵੇਟ ਸਕੂਲਾਂ ਨੂੰ ਸਰਕਾਰ ਹੁਣ 95% ਏਡ ਦਿੰਦੀ ਹੈ ਅਤੇ ਬਾਕੀ ਦੀ 5% ਪ੍ਰਾਈਵੇਟ ਮੈਨੇਜਮੈਂਟ ਦਿੰਦੀ ਹੈ, ਸਰਕਾਰ ਨੂੰ ਚਾਹੀਦਾ ਹੈ ਕਿ ਉਹ 5% ਦੀ ਰਹਿੰਦੀ ਇਮਦਾਦ ਦੇ ਕੇ ਸਾਰੇ ਪ੍ਰਾਈਵੇਟ ਸਕੂਲਾਂ ਦਾ ਇੰਤਜ਼ਾਮ ਆਪਣੇ ਹੱਥ ਵਿੱਚ ਲੈ ਲਵੇ। ਇਸ ਤਰ੍ਹਾਂ ਇਨ੍ਹਾਂ ਸਕੂਲਾਂ ਦੀ ਤਾਲੀਮ ਦਾ ਮਿਆਰ ਅੱਛਾ ਹੋ ਸਕਦਾ ਹੈ।

ਜਿਸ ਤਰ੍ਹਾਂ ਅਮੀਰਾਂ ਦਾ ਮੁਕਾਬਲਾ ਗਰੀਬ ਨਹੀਂ ਕਰ ਸਕਦੇ, ਇਸੇ ਤਰ੍ਹਾਂ ਸ਼ਹਿਰੀਆਂ ਦੇ ਮੁਕਾਬਲੇ ਦਿਹਾਤੀ ਬਹੁਤ ਪਿਛੇ ਹਨ। ਅੱਜ 85% ਲੋਕ ਦਿਹਾਤਾਂ ਵਿੱਚ ਰਹਿੰਦੇ ਹਨ। ਦਿਹਾਤੀ ਬੱਚੇ ਕਿਸੇ ਖੇਤਰ ਵਿਚ ਵੀ ਸ਼ਹਿਰੀਆਂ ਦੇ ਮੁਕਾਬਲੇ ਵਿੱਚ ਨਹੀਂ ਆ ਸਕਦੇ। ਉਹ ਜਦੋਂ ਕੋਈ ਇੰਟਰਵਿਊ ਹੁੰਦਾ ਹੈ ਪੂਰੀ ਤਰ੍ਹਾਂ ਸਟੈਂਡ ਨਹੀਂ ਲੈ ਸਕਦੇ। ਦਿਹਾਤੀ ਬੱਚਿਆਂ ਨੂੰ ਪੂਰੀਆਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ।

ਜਿਤਨੇ ਵੱਡੇ ਵੱਡੇ ਹਸਪਤਾਲ ਖੁਲ੍ਹਦੇ ਹਨ ਉਹ ਸ਼ਹਿਰਾਂ ਵਿੱਚ ਖੁਲ੍ਹਦੇ ਹਨ। ਇਸੇ ਤਰ੍ਹਾਂ ਡੰਗਰਾਂ ਦੇ ਹਸਪਤਾਲ ਵੀ ਸ਼ਹਿਰਾਂ ਵਿਚ ਹੀ ਖੁਲ੍ਹਦੇ ਹਨ, ਸਰਕਾਰ ਨੂੰ ਇਹ ਗੱਲ ਸੋਚ ਲੈਣੀ ਚਾਹੀਦੀ ਹੈ ਕਿ ਜਦੋਂ ਤੱਕ ਪਿੰਡਾਂ ਵਿਚ ਕੋਈ ਪੂਰੀ ਤਰ੍ਹਾਂ ਚੀਜ਼ ਬਣ ਨਾ ਜਾਵੇ ਸ਼ਹਿਰ ਵਿੱਚ ਲਾਉਣੇ ਨਹੀਂ ਚਾਹੀਦੇ। ਜਿਤਨੇ ਵੀ ਅੱਛੇ ਅੱਛੇ ਟਰੇਨਿੰਗ ਲਈ ਇਨਸਟੀਚਿਊਟ ਹਨ, ਕਾਲਜ ਹਨ, ਹਸਪਤਾਲ ਹਨ, ਇਨ੍ਹਾਂ ਨੂੰ ਹੁਣ ਪਿੰਡਾਂ ਵਿਚ ਲੈ ਜਾਣ ਦਾ ਉਤਸ਼ਾਹ ਦੇਣਾ ਚਾਹੀਦਾ ਹੈ। ਸੰਤ ਫਤਹਿ ਸਿੰਘ ਜੀ ਨੇ ਬੜੀ ਹਿੰਮਤ ਕਰਕੇ ਕਾਲਜ ਖੋਲ੍ਹਿਆ ਸੀ, ਅੱਜ ਬੜੇ ਬੱਚੇ ਉਥੋਂ ਇਹ ਵਿਦਿਆ ਦਾ ਲਾਭ ਉਠਾਉਣਗੇ। ਇਸੇ ਤਰ੍ਹਾਂ ਜੇ ਇਕ ਕਾਲਜ, ਬੱਜੋਵਤਾ, ਜਿਸ ਦੇ ਲਈ ਇਲਾਕੇ ਨਾਲ ਦੇ ਜ਼ਿਮੀਂਦਾਰ ਵੀ ਖਰਚ ਕਰਨ ਨੂੰ ਤਿਆਰ ਹਨ ਉਥੇ ਜੇਕਰ ਖੋਲ੍ਹ ਦਿੱਤਾ ਜਾਵੇ ਤਾਂ ਕਾਫੀ ਫਾਇਦਾ ਹੋ ਸਕਦਾ ਹੈ। 10-20 ਮੀਲ ਦੇ ਖੇਤਰ ਵਿੱਚ ਉਥੇ ਕੋਈ ਕਾਲਜ ਨਹੀਂ ਹੈ। ਇਸ ਤੋਂ ਇਲਾਵਾ ਜਿਤਨੇ ਵੀ ਸੈਨਕ ਸਕੂਲ ਚਲਾਏ ਜਾਂਦੇ ਹਨ ਉਨ੍ਹਾਂ ਵਿੱਚ ਹਰੀਜਨ ਬੱਚਿਆਂ ਦੀਆਂ ਸੀਟਾਂ ਰੀਜ਼ਰਵ ਹੋਣੀਆਂ ਚਾਹੀਦੀਆਂ ਹਨ। ਸੈਨਕ ਸਕੂਲਾਂ ਨੂੰ ਸਰਕਾਰ ਆਪ ਚਲਾਉਂਦੀ ਹੈ। ਉਥੇ ਇਕ ਇਕ ਵਿਦਿਆਰਥੀ ਤੇ ਸੈਂਕੜੇ ਰੁਪਏ ਖਰਚ ਆਉਂਦੇ ਹਨ। ਉਨ੍ਹਾਂ ਸਕੂਲਾਂ ਵਿਚ ਹਰੀਜਨਾਂ ਦੇ ਲੜਕਿਆਂ ਅਤੇ ਦਿਹਾਤੀ ਲੜਕਿਆਂ ਲਈ ਸੀਟਾਂ ਰਿਜ਼ਰਵ ਹੋਣੀਆਂ ਚਾਹੀਦੀਆਂ ਹਨ ਜੇ ਉਨ੍ਹਾਂ ਨੂੰ ਇਹ ਸਹੂਲਤਾਂ ਦੇ ਦਿਤੀਆਂ ਜਾਣ ਤਾਂ ਉਹ ਸ਼ਹਿਰੀ ਲੜਕਿਆਂ ਦਾ ਮੁਕਾਬਲਾ ਕਰ ਸਕਦੇ ਹਨ।

ਫਿਰ ਇਥੇ ਗੁਰੂ ਨਾਨਕ ਯੂਨੀਵਰਸਿਟੀ ਬਨਾਉਣ ਦੀ ਗੱਲ ਆਖੀ ਗਈ ਹੈ। ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਕਿਸੇ ਖਾਸ ਆਦਮੀ ਜਾਂ ਕੌਮ ਲਈ ਨਹੀਂ ਸੀ, ਸਗੋਂ ਸਾਰੇ ਮਨੁਖ ਮਾਤਰ ਲਈ ਸੀ। (ਤਾੜੀਆਂ) ਮੈਂ ਬੇਨਤੀ ਕਰਦਾ ਹਾਂ ਕਿ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਸ੍ਰੀ ਰਾਮ ਚੰਦਰ ਅਤੇ ਸ੍ਰੀ ਕ੍ਰਿਸ਼ਨ ਦੀ ਤਾਲੀਮ ਸੰਸਾਰ ਦੇ ਲੋਕਾਂ ਨੂੰ ਦੇਣੀ ਚਾਹੀਦੀ ਹੈ। ਅਸੀਂ ਉਨ੍ਹਾਂ ਦੇ ਨਾਮ ਲੇਵਾ, ਉਨ੍ਹਾਂ ਦੀ ਤਾਲੀਮ ਤੋਂ ਪਛੜੇ

[ਭਗਤ ਗੁਰਾਂ ਦਾਸ ਹੰਸ]

ਹੋਏ ਹਾਂ । ਸਾਨੂੰ ਉਨ੍ਹਾਂ ਨੂੰ ਸਹੀ ਮਾਹਨਿਆਂ ਵਿਚ ਗ੍ਰਹਿਣ ਕਰਨਾ ਚਾਹੀਦੀ ਹੈ । ਪਿਛਲੇ ਜ਼ਮਾਨੇ ਵਿਚ ਲੋਕਾਂ ਨੂੰ ਪਰਮੇਸ਼ਵਰ ਦਾ ਭੈ ਹੁੰਦਾ ਸੀ, ਭਾਵੇਂ ਉਹ ਲੋਕ ਥੋੜ੍ਹਾ ਪੜ੍ਹੇ ਹੋਏ ਸਨ ਪਰ ਉਨ੍ਹਾਂ ਨੂੰ ਪਰਮਾਤਮਾ ਨਾਲ ਹਿਤ ਸੀ । ਉਹ ਬੁਰੇ ਕੰਮ ਕਰਦੇ ਹੋਏ ਹਿਚਕਚਾਉਂਦੇ ਸਨ ।

**ਇਕ ਮਾਨਯੋਗ ਮੈਂਬਰ :** ਭਗਤ ਜੀ ਡਿਮਾਂਡ ਤੇ ਬੋਲੋ ।

**ਭਗਤ ਗੁਰਾਂ ਦਾਸ ਹੰਸ :** ਬਹੁਤ ਅਛਾ ਜੀ । ਪਿਛਲੇ ਸਾਲ ਯੂਨੀਵਰਸਿਟੀ ਨੇ ਇਹ ਫੈਸਲਾ ਕੀਤਾ ਸੀ ਕਿ ਹਰੀਜਨ ਪਰਾਈਵੇਟ ਨਾਈਟ ਕਲਾਸਾਂ ਵਿਚ ਪੜ੍ਹ ਕੇ ਆਪਣੀ ਤਾਲੀਮ ਵਧਾ ਸਕਦੇ ਹਨ ਅਤੇ ਬੀ. ਏ. ਕਰ ਸਕਦੇ ਹਨ ਪਰ ਉਸ ਫੈਸਲੇ ਤੇ ਅਮਲ ਨਹੀਂ ਹੋਇਆ । ਮੈਂ ਅਰਜ਼ ਕਰਦਾ ਹਾਂ ਕਿ ਹਰੀਜਨਾਂ ਨੂੰ ਤਾਲੀਮ ਵਾਸਤੇ ਉਤਸ਼ਾਹ ਦੇਣ ਲਈ ਯੂਨੀਵਰਸਿਟੀ ਦੇ ਉਸ ਫੈਸਲੇ ਤੇ ਅਮਲ ਕਰਨਾ ਚਾਹੀਦਾ ਹੈ ।

ਦੂਸਰੀ ਗਲ ਮੈਂ ਮਾਸਟਰਾਂ ਦੀਆਂ ਤਨਖਾਹਾਂ ਬਾਰੇ ਕਰਨਾ ਚਾਹੁੰਦਾ ਹਾਂ । ਪਿਛੇ ਜਿਹੇ ਜਦੋਂ ਸਾਰੇ ਮਾਸਟਰਾਂ ਦੀਆਂ ਤਨਖਾਹਾਂ ਵਧੀਆਂ ਸਨ ਤਾਂ ਟੈਕਨੀਕਲ ਟੀਚਰਾਂ ਦੀਆਂ ਤਨਖਾਹਾਂ ਨਹੀਂ ਸੀ ਵਧੀਆਂ । ਉਨ੍ਹਾਂ ਨੂੰ ਉਹ ਸਹੂਲਤਾਂ ਨਹੀਂ ਦਿਤੀਆਂ ਗਈਆਂ ਜਿਹੜੀਆਂ ਕਿ ਦਿਤੀਆਂ ਜਾਣੀਆਂ ਚਾਹੀਦੀਆਂ ਸਨ । ਉਨ੍ਹਾਂ ਨੂੰ ਮਾਕੂਲ ਤਨਖਾਹ ਦਿਤੀ ਜਾਣੀ ਚਾਹੀਦੀ ਹੈ ।

ਫਿਰ ਸਰਕਾਰ ਨੇ ਆਈ. ਟੀ. ਆਈ. ਦੀਆਂ ਕਲਾਸਾਂ ਖੋਲ੍ਹੀਆਂ ਸਨ ਇਹ ਇਕ ਬੜਾ ਚੰਗਾ ਕਦਮ ਸੀ ਪਰ ਉਨ੍ਹਾਂ ਦੀ ਸਾਲ ਦੀ ਟਰੇਨਿੰਗ ਥੋੜ੍ਹੀ ਹੈ । ਉਨ੍ਹਾਂ ਨੂੰ ਸਰਟੀਫਿਕੇਟ ਪਰਾਪਤ ਕਰਨ ਪਿਛੋਂ ਕੰਮ ਵੀ ਮਿਲਣਾ ਚਾਹੀਦੀ ਹੈ ।

ਫਿਰ ਮੈਂ ਮੈਡੀਕਲ ਐਜੂਕੇਸ਼ਨ ਬਾਰੇ ਗਲ ਕਰਨੀ ਚਾਹੁੰਦਾ ਹਾਂ । ਹਰੀਜਨਾਂ ਨੂੰ 5 ਨੰਬਰ ਦੀ ਰਿਆਇਤ ਸੀ ਭਾਵ ਇਹ ਕਿ ਅਗਰ ਦੂਜਾ ਕੋਈ 50 ਨੰਬਰ ਲਵੇ ਅਤੇ ਹਰੀਜਨ 45 ਨੰਬਰ ਲਵੇ ਤਾਂ ਦੋਨਾਂ ਦੇ ਨੰਬਰ ਬਰਾਬਰ ਸਮਝੇ ਜਾਣਗੇ । ਪਰ ਹੁਣ ਇਹ ਸਿਸਟਮ ਬੰਦ ਕਰ ਦਿਤਾ ਗਿਆ ਹੈ ਇਹ ਗੱਲ ਠੀਕ ਨਹੀਂ ਹੋਈ । ਮੈਂ ਅਰਜ਼ ਕਰਦਾ ਹਾਂ ਕਿ ਪਹਿਲੇ ਵਾਲਾ ਸਿਸਟਮ ਜਾਰੀ ਕੀਤਾ ਜਾਵੇਂ ਤਾਂ ਕਿ ਹਰੀਜਨ ਵੀ ਵਧ ਤੋਂ ਵਧ ਤਾਲੀਮ ਹਾਸਲ ਕਰ ਸਕਣ ।

ਅਖੀਰ ਵਿਚ ਸਪੀਕਰ ਸਾਹਿਬ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਗੱਲ ਨਾ ਕਹਿਣ ਕਿ ਕਾਂਗਰਸ ਨੇ ਕਿਉਂ ਨਹੀਂ ਇਹ ਗੱਲ ਕੀਤੀ । ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਚੰਗੇ ਕੰਮ ਕਰਨੇ ਚਾਹੀਦੇ ਹਨ । ਅਖੀਰ ਵਿਚ ਮੈਂ ਤਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਟਾਈਮ ਦਿਤਾ ਹੈ ।

**ਵਿਦਿਆ ਤੇ ਸਿੰਚਾਈ ਮੰਤਰੀ :** ਸਪੀਕਰ ਸਾਹਿਬ, ਅਜ ਮਹਿਕਮਾ ਤਾਲੀਮ ਤੇ ਚੰਗੀ ਠੋਸ ਬਹਿਸ ਹੋਈ ਹੈ । ਬਹੁਤ ਸਾਰੇ ਆਨਰੇਬਲ ਮੈਂਬਰਾਂ ਨੇ ਬਹਿਸ ਵਿਚ ਹਿੱਸਾ ਲੈਂਦਿਆਂ ਕਈ ਚੰਗੇ ਸੁਝਾਉ ਦਿਤੇ ਅਤੇ ਕਈਆਂ ਨੇ ਨੁਕਤਾਚੀਨੀ ਕੀਤੀ । ਇਸ ਵਿਚ ਕੋਈ ਸ਼ੱਕ ਨਹੀਂ ਕਿ ਮਹਿਕਮਾ ਤਾਲੀਮ ਪੰਜਾਬ ਵਿਚ ਇਕ ਵੱਡਾ ਮਹਿਕਮਾ ਹੈ ਅਤੇ ਇਸ ਦੇ ਸਾਹਮਣੇ ਬੜੇ ਅਹਿਮ ਮਸਲੇ ਹਨ । ਹਰ ਪਾਸੇ ਤੋਂ ਇਹ ਆਵਾਜ਼ ਆਉਂਦੀ ਹੈ ਕਿ ਹੋਰ ਸਕੂਲ ਦਿਓ, ਹੋਰ ਕਾਲਜ ਦਿਓ । ਹਰ ਆਦਮੀ ਇਹ ਹੀ ਮੰਗ ਕਰਦਾ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਸਕੂਲ ਅਤੇ ਕਾਲਜ ਉਸ ਦੇ ਇਲਾਕੇ ਵਿਚ ਹੋਣ । ਮੈਂ ਇਸ ਬਾਰੇ ਇਹ ਦੱਸਣਾ ਚਾਹੁੰਦਾ ਹਾਂ ਕਿ 1966 ਤੋਂ ਹੁਣ ਤਕ ਪੰਜਾਬ ਵਿਚ ਤਾਲੀਮ ਦੀ ਬੜੀ ਤਰੱਕੀ ਹੋਈ ਹੈ ਭਾਵੇਂ ਉਹ ਐਲੀਮੈਂਟਰੀ

ਐਜੂਕੇਸ਼ਨ ਹੋਵੇ ਜਾਂ ਸੈਂਕਡਰੀ ਐਜੂਕੇਸ਼ਨ ਜਾਂ ਯੂਨੀਵਰਸਿਟੀ ਲੈਵਲ ਤਕ ਦੀ ਐਜੂਕੇਸ਼ਨ ਹੋਵੇ, ਪੰਜਾਬ ਨੇ ਸਾਰੇ ਪਾਸੇ ਹੀ ਬਹੁਤ ਤਰੱਕੀ ਕੀਤੀ ਹੈ। ਇਹ ਠੀਕ ਹੈ ਕਿ ਜਿਸ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਪੰਜਾਬ ਕੇਵਲ ਚਾਰ ਸੂਬਿਆਂ, ਕੇਰਲਾ, ਮਦਰਾਸ, ਮਹਾਰਾਸ਼ਟਰ ਅਤੇ ਆਂਧਰਾ ਨਾਲੋਂ ਤਾਲੀਮ ਦੇ ਮਾਮਲੇ ਵਿਚ ਪਿਛੇ ਹੈ। ਮੈਂ ਇਸ ਦੀ ਬਾਬਤ ਅਰਜ਼ ਕਰਨੀ ਚਾਹੁੰਦਾ ਹਾਂ ਕਿ 5 ਸਾਲ ਪਹਿਲਾਂ ਅਸੀਂ 7-8 ਸੂਬਿਆਂ ਤੋਂ ਪਿਛੇ ਸਾਂ। ਮੈਨੂੰ ਉਮੀਦ ਹੈ ਕਿ ਕੁਝ ਹੋਰ ਸਾਲਾਂ ਨੂੰ ਅਸੀਂ ਪਹਿਲੀ ਥਾਂ ਤੇ ਪਹੁੰਚ ਜਾਵਾਂਗੇ। (ਤਾੜੀਆਂ)

ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਸਾਡੀ ਅਜ ਦੀ ਵਿਦਿਆ ਦਾ ਢਾਂਚਾ ਵੀ ਅਜ ਦੀਆਂ ਲੋੜਾਂ ਦੇ ਮੁਤਾਬਕ ਨਹੀਂ ਹੈ। ਅੰਗਰੇਜ਼ ਗੌਰਮਿੰਟ ਸਾਨੂੰ ਵਿਦਿਆ ਵਾਸਤੇ ਉਤਸ਼ਾਹ ਨਹੀਂ ਸੀ ਦੇਣਾ ਚਾਹੁੰਦੀ ਸਗੋਂ ਉਹ ਚਾਹੁੰਦੀ ਸੀ ਕਿ ਇਥੇ ਕਲਰਕ ਹੀ ਪੈਦਾ ਕੀਤੇ ਜਾਣ। ਇਥੇ ਹਰ ਆਦਮੀ ਨੌਕਰੀ ਵਾਸਤੇ ਹੀ ਪੜ੍ਹਦਾ ਹੈ। ਭਾਵੇਂ ਉਹ ਕਿਤਨਾ ਹੀ ਕਾਬਲ ਕਿਉਂ ਨਾ ਹੋਵੇ। ਹਰ ਇਕ ਬੇਕਾਰੀ ਤੋਂ ਬਚਣ ਲਈ ਨੌਕਰੀ ਪਿਛੇ ਭੱਜਦਾ ਹੈ ਕਿਉਂਕਿ ਉਸ ਨੂੰ ਚੰਗੀ ਤਾਲੀਮ ਨਹੀਂ ਮਿਲੀ ਹੁੰਦੀ। ਪਰ ਇਤਨੀਆਂ ਨੌਕਰੀਆਂ ਨਹੀਂ ਮਿਲ ਸਕਦੀਆਂ। ਇਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ ਅਨਇੰਪਲਾਇਮੈਂਟ ਬਹੁਤ ਵਧ ਰਹੀ ਹੈ। ਲੜਕੇ ਸਕੂਲਾਂ ਵਿਚੋਂ ਕੋਈ ਅਜਿਹੀ ਸਿਖਿਆ ਪਰਾਪਤ ਨਹੀਂ ਕਰ ਕੇ ਨਿਕਲਦੇ ਕਿ ਉਹ ਬਾਹਿਰ ਆਜ਼ਾਦੀ ਨਾਲ ਆਪਣੀ ਰੋਟੀ ਕਮਾ ਕੇ ਖਾ ਸਕਣ। ਐਜੂਕੇਸ਼ਨ ਐਸੀ ਹੋਣੀ ਚਾਹੀਦੀ ਹੈ ਕਿ ਹਰ ਸਟੂਡੈਂਟ ਨੂੰ ਇਹ ਰੀਲਾਈਜ਼ ਹੋ ਜਾਵੇ ਕਿ ਉਸ ਨੇ ਤਾਲੀਮ ਹਾਸਲ ਕਰਨ ਤੋਂ ਬਾਅਦ ਨੌਕਰੀ ਨਹੀਂ ਕਰਨੀ। ਦੂਸਰੇ ਮੁਲਕਾਂ ਨੇ ਕਿਸ ਤਰ੍ਹਾਂ ਤਰੱਕੀ ਕੀਤੀ ਹੈ। ਜੇ ਅਸੀਂ ਵੀ ਆਪਣੀ ਐਜੂਕੇਸ਼ਨ ਵਿਚ ਸੁਧਾਰ ਕਰ ਲਈਏ ਤਾਂ ਇਥੇ ਵੀ ਜ਼ਿਆਦਾ ਤਰੱਕੀ ਹੋ ਸਕਦੀ ਹੈ।

ਸਪੀਕਰ ਸਾਹਿਬ, ਤੁਹਾਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਇਸ ਗਲ ਨੂੰ ਮੁੱਖ ਰਖਦੇ ਹੋਏ ਇਸ ਸਾਲ ਤੋਂ ਨੌਵੀਂ ਤੇ ਦਸਵੀਂ ਦੀ ਜਮਾਤ ਵਿਚ ਐਗਰੀਕਲਚਰ ਦੀ ਤਾਲੀਮ ਦਿਤੀ ਜਾਇਆ ਕਰੇਗੀ। ਹਾਲੇ ਇਹ ਸਕੀਮ ਅਸੀਂ 50 ਸਕੂਲਾਂ ਵਿਚ ਚਾਲੂ ਕਰ ਰਹੇ ਹਾਂ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਟਰੇਨਿੰਗ ਤੋਂ ਬਾਅਦ ਉਹ ਦੂਸਰੀਆਂ ਥਾਵਾਂ ਤੇ ਜਾਕੇ ਨੌਕਰੀ ਲਈ ਧੱਕੇ ਨਹੀਂ ਖਾਣਗੇ। ਸਗੋਂ ਆਪਣੀ ਖੇਤੀ ਕਰਕੇ ਮਹੀਨੇ ਦਾ 5 ਸੌ ਜਾਂ 7 ਸੌ ਕਮਾ ਲੈਣਗੇ। ਇਸ ਤਰ੍ਹਾਂ ਕਰਨ ਨਾਲ ਅਨਇੰਮਪਲਾਇਮੈਂਟ ਵੀ ਦੂਰ ਹੋ ਜਾਵੇਗੀ ਇਸ ਦੇ ਨਾਲ ਹੀ ਅਸੀਂ ਹੋਰ ਟੈਕਨੀਕਲ ਟਰੇਨਿੰਗ ਦੇਣ ਲਈ ਛੇਵੀਂ ਅਤੇ ਸਤਵੀਂ ਕਲਾਸ ਤੋਂ ਪਰੋਗਰਾਮ ਬਣਾ ਰਹੇ ਹਾਂ।

ਦੂਸਰੀ ਗਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਸਾਡੇ ਬੱਚੇ ਦਾ ਰੁਝਾਨ ਕਿਸ ਪਾਸੇ ਵਲ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਬੱਚੇ ਦਾ ਮਨ ਤਾਂ ਕੁਝ ਹੋਰ ਬਣਨ ਦਾ ਹੋਵੇ ਪਰ ਪਿਤਾ ਆਖੇ ਕਿ ਨਹੀਂ ਮੈਂ ਆਪਣੇ ਪੁੱਤਰ ਨੂੰ ਜ਼ਰੂਰ ਵਕੀਲ ਹੀ ਬਣਾਉਣਾ ਹੈ ਇਹ ਠੀਕ ਨਹੀਂ ਹੈ। ਸਾਨੂੰ ਵੇਖਣਾ ਚਾਹੀਦਾ ਹੈ ਕਿ ਸਾਡੇ ਬੱਚੇ ਦੀ ਟੇਲੈਂਟ ਕਿਸ ਪਾਸੇ ਕੰਮ ਕਰਦੀ ਹੈ, ਉਸ ਦਾ ਕੈਰੀਅਰ ਉਸ ਪਾਸੇ ਹੀ ਬਣਾਉਣ ਦਾ ਯਤਨ ਕਰਨਾ ਚਾਹੀਦਾ ਹੈ।

ਅਸੀਂ ਜਿਸ ਤਰਾਂ ਦੱਸਿਆ ਸੀ ਤਾਲੀਮ ਨੂੰ ਜ਼ਿਆਦਾ ਚੰਗਾ ਬਣਾਉਣ ਸਬੰਧੀ, ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਖੋਲ੍ਹ ਰਹੇ ਹਾਂ। ਇਸ ਦੇ ਲਈ ਦਸ ਲਖ ਰੁਪਿਆ ਮਨਜ਼ੂਰ ਹੋਇਆ ਹੈ। ਸੱਤ ਗੁਰੂ ਨਾਨਕ ਚੇਅਰਾਂ, ਬੰਬਈ, ਕਲਕੱਤਾ ਮਦਰਾਸ ਤੇ ਹੋਰ ਕਈ ਜਗ੍ਹਾ ਤੇ ਕਾਇਮ ਕਰਵਾ ਰਹੇ ਹਾਂ ਜਿਥੇ ਕਿ ਧਰਮ ਅਤੇ ਐਥਿਕਸ ਵਿਚ ਰੀਸਰਚ ਹੋਏਗੀ। ਸਰਦਾਰ ਉਮਰਾਓ ਸਿੰਘ ਨੇ ਕਿਹਾ ਸੀ ਕਿ ਪਟਿਆਲੇ ਵੀ ਗੁਰੂ ਨਾਨਕ ਚੇਅਰ ਰਖੀ ਗਈ ਹੈ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਪਟਿਆਲੇ ਵਿਚ ਕੋਈ ਇਸ ਦੀ ਜਗ੍ਹਾ ਨਹੀਂ ਹੈ। ਇਸ ਸਾਲ 80 ਪ੍ਰਾਇਮਰੀ ਸਕੂਲ ਖੋਲ੍ਹ ਰਹੇ ਹਾਂ, 80 ਪ੍ਰਾਇਮਰੀ ਤੋਂ ਮਿਡਲ ਸਕੂਲ ਕਰ ਰਹੇ ਹਾਂ ਅਤੇ 25 ਮਿਡਲ ਸਕੂਲਾਂ ਤੋਂ ਹਾਈ ਸਕੂਲ ਕਰ ਰਹੇ ਹਾਂ। ਇਕ ਕਾਲਜ ਵੀ ਖੋਲ੍ਹ ਰਹੇ ਹਾਂ। (ਥੰਪਿੰਗ)

[ਵਿਦਿਆ ਤੇ ਸਿੰਚਾਈ ਮੰਤਰੀ]

ਹੁਣ ਬਹੁਤ ਸਾਰੇ ਸਾਥੀਆਂ ਨੇ ਕਿਹਾ ਹੈ ਕਿ ਸਪੋਰਟਸ ਲਈ ਇਥੇ ਧਿਆਨ ਨਹੀਂ ਦੇ ਰਹੇ। ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਸੂਬਿਆਂ ਨਾਲੋਂ ਸਾਡੇ ਸੂਬੇ ਦਾ ਸਪੋਟਰਸ ਦਾ ਮਿਆਰ ਜ਼ਿਆਦਾ ਉੱਚਾ ਹੈ। ਜਿੰਨੇ ਸਾਡੇ ਸੂਬੇ ਨੇ ਫਿਜ਼ੀਕਲ ਐਜੂਕੇਸ਼ਨ ਟਰੇਨਿੰਗ ਇਨਸਟ੍ਰਕਟਰਜ਼ ਬਣਾਏ ਹਨ, ਆਬਾਦੀ ਦੇ ਲਿਹਾਜ਼ ਨਾਲ ਉਹ ਸਭ ਤੋਂ ਜ਼ਿਆਦਾ ਹਨ। (ਥੰਪਿੰਗ) ਪੰਜਾਬ ਵਿਚ ਜਾਲੰਧਰ ਵਿਖੇ ਜੋ ਸਪੋਰਟਸ ਟਰੇਨਿੰਗ ਕਾਲਜ ਹੈ ਉਹ ਆਪਣੀ ਮਿਸਾਲ ਆਪ ਹੀ ਹੈ। ਇਹ ਸਾਰੇ ਹਿੰਦੁਸਤਾਨ ਵਿਚ ਇਕ ਕਾਲਜ ਹੈ।

ਜਿਥੋਂ ਤਕ ਟੀਚਰਜ਼ ਵਿਚ ਅਨਰੈਸਟ ਦਾ ਸਵਾਲ ਹੈ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕੀਤੀਆਂ, ਫੇਰ ਇਸ ਵਿਚ ਅਨਾਮਲੀਜ਼ ਨੂੰ ਦੂਰ ਕੀਤਾ ਗਿਆ। ਇਸ ਵੇਲੇ ਟੀਚਰਜ਼ ਦੀ ਸੈਲਰੀ ਇਥੇ ਸਾਰੇ ਹਿੰਦੁਸਤਾਨ ਨਾਲੋਂ ਜ਼ਿਆਦਾ ਹੈ। (ਥੰਪਿੰਗ) ਹੁਣ ਕੁਝ ਮਿਹਰਬਾਨ ਦੋਸਤਾਂ ਨੇ ਕਿਹਾ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨੂੰ ਬਹੁਤ ਤਕਲੀਫਾਂ ਹਨ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਦਿੱਲੀ ਪੈਟਰਨ ਤੇ ਗਰਾਂਟਾਂ ਉਨ੍ਹਾਂ ਨੂੰ ਦਿਤੀਆਂ ਜਾ ਰਹੀਆਂ ਹਨ। ਜਿਹੜੇ ਟੀਚਰਾਂ ਨਾਲ ਵਰਤਾਉ ਅੱਛਾ ਨਹੀਂ ਕਰ ਰਹੇ, ਉਨ੍ਹਾਂ ਮੈਨੇਜਮੈਂਟਸ ਦੀਆਂ ਗਰਾਂਟਾਂ ਬੰਦ ਕਰ ਦਿਆ ਕਰਾਂਗੇ ਹੋਰ ਕੋਸ਼ਿਸ਼ ਕਰਾਂਗੇ ਜਿਸ ਨਾਲ ਕਿ ਪ੍ਰਾਈਵੇਟ ਟੀਚਰਾਂ ਦੀਆਂ ਤਕਲੀਫਾਂ ਦੂਰ ਹੋ ਸਕਣ। ਕਈਆਂ ਨੇ ਕਿਹਾ ਸੀ ਕਿ ਅੱਜ ਇਥੇ ਆਕੇ ਪ੍ਰਾਈਵੇਟ ਸਕੂਲ ਟੀਚਰਾਂ ਨੇ ਮੁਜ਼ਾਹਰਾ ਕੀਤਾ ਹੈ ਅਤੇ ਸਾਨੂੰ ਉਨ੍ਹਾਂ ਬਾਰੇ ਕੋਈ ਪਹਿਲਾਂ ਹੀ ਬੰਦੋਬਸਤ ਕਰਨਾ ਚਾਹੀਦਾ ਸੀ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਹਰ ਜਾ ਕੇ ਮੈਂ ਉਨ੍ਹਾਂ ਨਾਲ ਗੱਲ ਕੀਤੀ ਸੀ। ਦੋ ਜਾਂ ਤਿੰਨ ਦਿਨ ਪਹਿਲਾਂ ਵੀ ਗੱਲ ਕੀਤੀ ਸੀ ਅਤੇ ਉਨ੍ਹਾਂ ਨੂੰ ਉਮੀਦ ਦਿਵਾਈ ਸੀ ਕਿ ਅਸੀਂ ਇਸੇ ਸੈਸ਼ਨ ਵਿੱਚ ਹੀ ਉਨ੍ਹਾਂ ਬਾਰੇ ਬਿਲ ਪਾਸ ਕਰਾਉਣ ਦੀ ਕੋਸ਼ਿਸ਼ ਕਰਾਂਗੇ। ਜਦੋਂ ਨੈਗੋਸ਼ੀਏਸ਼ਨਜ਼ ਉਨ੍ਹਾਂ ਨਾਲ ਚਲ ਰਹੀਆਂ ਹੋਣ ਔਰ ਇਸ ਵਿਚ ਉਨ੍ਹਾਂ ਨੂੰ ਯਕੀਨ ਦਿਵਾ ਦਿਤਾ ਹੋਵੇ ਕਿ ਹਰ ਹਾਲਤ ਵਿਚ ਇਸੀ ਸੈਸ਼ਨ ਵਿਚ ਇਹ ਬਿਲ ਪਾਸ ਕਰਾਉਣ ਦੀ ਕੋਸ਼ਿਸ ਕੀਤੀ ਜਾਵੇਗੀ ਤਾਂ ਇਹੋ ਜਿਹੀ ਜਮਾਤ ਨੂੰ ਜਿਸ ਨੇ ਕਿ ਆਉਣ ਵਾਲੀ ਜੈਨਰੇਸ਼ਨ ਨੂੰ ਆਰਕੀਟੈਕਟ ਆਫ ਇੰਡੀਆ ਬਣਾਉਣਾ ਹੈ ਉਨ੍ਹਾਂ ਨੂੰ ਤਾਲੀਮ ਦੇਣੀ ਹੈ ਤਾ ਉਨ੍ਹਾਂ ਨੂੰ ਇਹੋ ਜਿਹੇ ਕੰਮ ਨਹੀਂ ਕਰਨੇ ਚਾਹੀਦੇ। ਮਜ਼ਦੂਰ ਵੀ ਜਦੋਂ ਕਿ ਉਨ੍ਹਾਂ ਦੀਆਂ ਨੈਗੋਸ਼ੀਸ਼ਏਸ਼ਨਜ਼ ਚਲ ਰਹੀਆਂ ਹੁੰਦੀਆਂ ਹਨ ਉਨਾਂ ਚਿਰ ਤਾਂ ਉਹ ਵੀ ਹੜਤਾਲਾਂ ਨਹੀਂ ਕਰਦੇ। ਜਿਸ ਤਰ੍ਹਾਂ ਪਹਿਲਾਂ ਕਿਹਾ ਹੈ ਮੈਂ ਫੇਰ ਫਲੋਰ ਆਫ ਦੀ ਹਾਊਸ ਤੇ ਕਹਿੰਦਾ ਹਾਂ ਕਿ ਹਰ ਮੁਮਕਿਨ ਕੋਸ਼ਿਸ ਕੀਤੀ ਜਾਵੇਗੀ ਕਿ ਇਹ ਬਿਲ ਇਸੇ ਸੈਸ਼ਨ ਵਿਚ ਜ਼ਰੂਰ ਆ ਜਾਵੇ। ਅਸੀਂ ਇਹ ਜ਼ਰੂਰ ਚਾਹੁੰਦੇ ਹਾਂ ਕਿ ਮਾਸਟਰ ਇਕ ਐਸੀ ਜ਼ਮਾਤ ਹੈ ਜਿਸ ਦੀ ਕਿ ਬਹੁਤ ਇੰਪਾਰਟੈਂਸ ਹੈ, ਜਿਸ ਨੇ ਕਿ ਨੈਸ਼ਨਲ ਕਰੈਕਟਰ ਬਣਾਉਣਾ ਹੈ, ਤਾਲੀਮ ਦਾ ਮਿਆਰ ਬਣਾਉਣਾ ਹੈ, ਉਨ੍ਹਾਂ ਨੂੰ ਅਸੀਂ ਸੈਟਿਸਫਾਈ ਰਖੀਏ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀਆਂ ਵੀ ਕੁਝ ਮਜਬੂਰੀਆਂ ਹਨ। ਦੂਜੀਆਂ ਸਟੇਟਾਂ ਨਾਲ ਕੰਪੇਅਰ ਕਰਕੇ ਵੇਖੋ ਅਸਾਮ, ਮੈਸੂਰ ਅਤੇ ਉੜੀਸਾ ਨਾਲ, ਤਾਂ ਤੁਹਾਨੂੰ ਪਤਾ ਲਗੇਗਾ ਕਿ ਸਾਡੇ ਟੀਚਰਾਂ ਦੀਆਂ ਤਨਖਾਹਾਂ ਉਨ੍ਹਾਂ ਨਾਲੋਂ ਦੱਗਣੀਆਂ ਹਨ। (ਸ਼ੋਰ)

ਸਰਦਾਰ ਉਮਰਾਉ ਸਿੰਘ ਨੇ ਕਿਹਾ ਸੀ ਕਿ ਸਾਨੂੰ ਇਹ ਪਤਾ ਨਹੀਂ ਲਗਦਾ ਕਿ ਗੌਰਮੈਂਟ ਦੀ ਲੈਂਗੁਏਜ ਪਾਲਿਸੀ ਕੀ ਹੈ ? ਕਦੇ ਕੋਈ ਮਨਿਸਟਰ ਕੁਝ ਕਹਿ ਦਿੰਦਾ ਹੈ ਕਦੇ ਕੋਈ ਕੁਝ ਹੋਰ ਕਹਿ ਦਿੰਦਾ ਹੈ। ਅਸੀਂ ਸਾਰੇ ਕਨਫਿਊਜ਼ਡ ਹਾਂ। ਇਸ ਬਾਰੇ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਵਿਚ ਕਨਫਿਊਜਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। There is no confusion at all. It seems that the hon. Member himself is confused.

ਕਨਫਿਊਯਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ । ਇਹ ਤਾਂ ਸਿਰਫ ਦੋ ਲਫਜ਼ਾਂ ਵਿਚ ਗਲ ਮੁਕ ਜਾਂਦੀ ਹੈ । ਪੰਜਾਬੀ ਸੂਬਾ ਬਣਿਆ ਪੰਜਾਬੀ ਜ਼ਬਾਨ ਦੇ ਅਧਾਰ ਉਤੇ, ਪੰਜਾਬੀ ਸਾਡੀ ਰਾਜ ਭਾਸ਼ਾ ਹੈ ਅਤੇ ਹਿੰਦੀ ਲਿੰਕ ਲੈਂਗੁਏਜ਼ ਹੈ । ਹੋਰ ਝਗੜਾ ਪੈਦਾ ਕਰਨ ਦੀ ਕੋਈ ਜ਼ਰੂਰਤ ਮਹਿਸੂਸ ਨਹੀਂ ਹੁੰਦੀ । (ਸ਼ੋਰ)

**ਬਾਵਾ ਹਰਨਾਮ ਸਿੰਘ :** ਪੁਆਇੰਟ ਆਫ ਆਰਡਰ, ਸਰ । ਇਹ ਸਵਾਲ ਕਿਸੇ ਨੇ ਨਹੀਂ ਉਠਾਇਆ ਕਿ ਮੈਡੀਕਲ ਗਰਾਂਟਾਂ, ਮੇਨਟੈਨੈਂਸ ਗਰਾਂਟਾਂ, ਫਰੀਸ਼ਿਪ, ਪ੍ਰਾਈਵੇਟ ਸਕੂਲਾਂ ਨੂੰ ਗਰਾਂਟਾਂ ਅੱਠ ਅੱਠ ਮਹੀਨੇ ਬਾਅਦ ਦਿਤੀਆਂ ਜਾਂਦੀਆਂ ਹਨ । ਗਰਾਟਾਂ ਦੀ ਪੇਮੈਂਟ ਹਰ ਕੁਆਰਟਰਲੀ ਕਰਨੀ ਚਾਹੀਦੀ ਹੈ ।

**ਵਿਦਿਆ ਮੰਤਰੀ :** ਕਿਸੇ ਪ੍ਰਾਈਵੇਟ ਸਕੂਲ ਦੀ ਗਰਾਂਟ, ਸਿਵਾਏ ਚਾਰ ਪੰਜ ਸਕੂਲਾਂ ਦੇ ਜਿਨ੍ਹਾਂ ਨੇ ਬੇਜ਼ਾਬਤਗੀਆਂ ਕੀਤੀਆਂ ਹਨ, ਪਿਛਲੀਆਂ ਰਿਪੋਰਟਾਂ ਨਹੀਂ ਭੇਜੀਆਂ, ਆਪਣਾ ਹਿਸਾਬ ਕਿਤਾਬ ਨਹੀਂ ਦਿੱਤਾ ਕਿ ਰੁਪਿਆ ਕਿੰਨਾਂ ਖਰਚ ਕੀਤਾ, ਹੋਰ ਕਿਸੇ ਦੀ ਕੋਈ ਗਰਾਂਟ ਬਾਕੀ ਨਹੀਂ । ਮਗਰ ਫਿਰ ਵੀ ਅਗਰ ਇਨ੍ਹਾਂ ਨੂੰ ਇਸ ਵਿਚ ਕੋਈ ਸ਼ੱਕ ਹੋਵੇ ਜਾਂ ਕੋਈ ਤਕਲੀਫ ਹੋਵੇ ਤਾਂ ਉਹ ਮੇਰੇ ਨੋਟਿਸ ਵਿਚ ਲਿਆਉ, ਮੈਂ ਉਨ੍ਹਾਂ ਡਿਫੀਕਲਟੀਜ਼ ਨੂੰ ਦੂਰ ਕਰਾਂਗਾ । (ਤਾੜੀਆਂ)

**ਚੌਧਰੀ ਕੇਵਲ ਕ੍ਰਿਸ਼ਨ :** ਪੁਆਇਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸੱਚਰ ਫਾਰਮੂਲਾ ਇਕ ਬਰਨਿੰਗ ਕੁਐਸ਼ਚਨ ਹੈ ਪੰਜਾਬ ਦੇ ਵਿਚ । ਉਸ ਦੇ ਬਾਰੇ ਕੁਝ ਨਹੀਂ ਕਿਹਾ ਗਿਆ । (ਵਿਘਨ) (ਸ਼ੋਰ) ਮੈਂ ਸਮਝਦਾ ਹਾਂ ਕਿ ਉਸ ਨੂੰ ਸਾਫ ਕਰ ਦੇਣ ।

**Mr. Speaker :** This is not a point of order.

**ਵਿਦਿਆ ਮੰਤਰੀ :** ਹੁਣ ਮੈਂ ਟੈਕਨੀਕਲ ਐਜੂਕੇਸ਼ਨ ਦੇ ਬਾਰੇ ਅਰਜ਼ ਕਰਦਾ ਹਾਂ । ਹਰ ਮੁਲਕ ਦੀ ਇਕਤਸਾਦੀ ਤਰੱਕੀ ਦੇ ਲਈ ਟੈਕਨੀਕਲ ਐਜੂਕੇਸ਼ਨ ਬੜੀ ਲਾਜ਼ਮੀ ਹੈ । ਪੰਜਾਬ ਦੂਜੇ ਸੂਬਿਆਂ ਨਾਲੋਂ ਇਸ ਦੇ ਵਿਚ ਕੋਈ ਘੱਟ ਨਹੀਂ ਹੈ । ਪਰ ਦੂਸਰਿਆਂ ਸੂਬਿਆਂ ਦੇ ਮੁਕਾਲਬਤਨ ਸਾਡੀ ਹਾਲਤ ਉਨ੍ਹਾਂ ਨਾਲੋਂ ਅਜੇ ਠੀਕ ਵੀ ਨਹੀਂ, ਫਿਰ ਵੀ ਟੈਕਨੀਕਲ ਟ੍ਰੇਨਿੰਗ ਵਿਚ ਅਸੀਂ ਕਿਸੇ ਨਾਲੋਂ ਘੱਟ ਨਹੀਂ । ਇਹ ਜ਼ਰੂਰੀ ਹੈ ਕਿ ਹੁਣ ਸਾਨੂੰ ਜਿਸ ਤਰ੍ਹਾਂ ਸੈਂਟਰ ਗੌਰਮਿੰਟ ਨੇ ਹੁਕਮ ਦਿਤਾ ਹੈ ਕਿ ਇਸ ਦੇ ਵਿਚ ਇੰਜੀਨੀਅਰਜ਼ ਜਿੰਨੇ ਬੇਰੁਜ਼ਗਾਰ ਹੋ ਗਏ ਹਨ, ਉਨ੍ਹਾਂ ਲਈ ਕਾਫੀ ਨੌਕਰੀਆਂ ਨਹੀਂ । ਇਸ ਲਈ ਉਨ੍ਹਾਂ ਨੇ ਹੁਕਮ ਦਿਤਾ ਹੈ ਕਿ ਇਨ੍ਹਾਂ ਦੀ ਤਦਾਦ ਘੱਟ ਕਰ ਦੇਣੀ ਚਾਹੀਦੀ ਹੈ । ਇਸ ਵਾਸਤੇ ਅਸੀਂ ਉਨ੍ਹਾਂ ਦੀ ਐਡਮਿਸ਼ਨ ਘੱਟ ਕਰ ਦਿਤੀ ਹੈ । ਮੈਂ ਇਹ ਗੱਲ ਬੜੇ ਅਫਸੋਸ ਨਾਲ ਕਹਿੰਦਾ ਹਾਂ ਕਿ ਪਿਛਲੇ 22 ਸਾਲਾਂ ਵਿਚ ਅਸੀਂ ਇਸ ਗੱਲ ਨੂੰ ਲਾਈਕ ਨਹੀਂ ਕੀਤਾ ਔਰ ਜਿਹੜੀ ਅਨਇੰਪਲਾਇਮੈਂਟ ਹੈ, ਉਸ ਵੱਲ ਧਿਆਨ ਨਹੀਂ ਦਿਤਾ । ਇਸ ਦਾ ਇਲਾਜ ਇਹ ਹੈ ਕਿ ਅਸੀਂ ਪੰਜਾਬ ਵਿਚ ਹੈਵੀ ਇੰਡਸਟਰੀ ਲਾਈਏ । ਵੱਡੇ ਵੱਡੇ ਥਰਮਲ ਪਲਾਂਟ ਔਰ ਵੱਡੇ ਵੱਡੇ ਕਾਰਖਾਨੇ ਲਾ ਕੇ, ਬੜੀ ਬੜੀ ਇੰਡਸਟਰੀ ਪੈਦਾ ਕਰਕੇ ਫਾਲਤੂ ਇੰਜੀਨੀਅਰਾਂ ਨੂੰ ਉਥੇ ਲਾਇਆ ਜਾਵੇ । ਮੈਂ ਦੱਸਦਾ ਹਾਂ ਕਿ ਅੱਜ ਤੋਂ 3-4 ਸਾਲ ਪਿਛੋਂ ਬਿਆਸ ਪ੍ਰਾਜੈਕਟ ਨੰ: 1 ਤੇ 2 ਜਦੋਂ ਕੰਪਲੀਟ ਹੋ ਗਏ ਤਾਂ ਉਸ ਵੇਲੇ 30 ਹਜ਼ਾਰ ਇੰਜੀਨੀਅਰਜ਼ ਅਤੇ ਟੈਕਨੀਸ਼ੀਅਨਜ਼ ਵਿਹਲੇ ਹੋ ਜਾਣਗੇ । ਇਸ ਲਈ ਉਨ੍ਹਾਂ ਨੂੰ ਐਬਜ਼ਾਰਵ ਕਰਨ ਲਈ ਸਾਨੂੰ ਹੁਣੇ ਹੀ ਕੋਈ ਨਵਾਂ ਪ੍ਰਾਜੈਕਟ ਸ਼ੁਰੂ ਕਰਨਾ ਚਾਹੀਦਾ ਹੈ ।

**Comrade Babu Singh Master :** Point of information, Sir.

**Mr. Speaker :** Please take your seat.

**ਕਾਮਰੇਡ ਬਾਬੂ ਸਿੰਘ ਮਾਸਟਰ :** ਸਪੀਕਰ ਸਾਹਿਬ, ਮੈਂ ਬੜੀ ਜ਼ਰੂਰੀ ਗੱਲ ਦੱਸਣਾ ਚਾਹੁੰਦਾ ਹਾਂ । (ਵਿਘਨ) (ਇਸ ਸਮੇਂ ਬਹੁਤ ਸ਼ੋਰ ਸੀ)

**Mr. Speaker :** Please take your seat.

**ਵਿਦਿਆ ਮੰਤਰੀ :** ਮੈਂ ਸਾਹਮਣੇ ਬੈਠੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਚਾੜ੍ਹਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਸਾਡੀ ਗੌਰਮਿੰਟ ਦਾ ਸਾਥ ਦੇਣ ਤਾਕਿ ਅਨਐਂਪਲਾਇਮੈਂਟ ਦੂਰ ਕੀਤੀ ਜਾਵੇ । (ਤਾੜੀਆਂ)

**Mr. Speaker** Now cut motion to Demand No. 16, given notice of by Chaudhri Ram Singh, will be put to the vote of the House.

**Mr. Speaker :** Question is.

That the demand be reduced by Re. 1/-

*The motion was lost.*

**Mr. Speaker :** Now cut motion to Demand No. 16, given notice, of by Comrade Babu Singh and Satya Pal Dang, will be put to the vote of the House.

**Comrade Satya Pal Dang :** Sir, I beg to withdraw the cut motion.

**Mr. Speaker :** Have the hon. Members leave of the House to withdraw their cut motion.

(Voices : Yes, Yes)

(The motion was, by leave, withdrawn)

**Mr. Speaker :** Now cut motion to Demand No. 16, given notice of by Sardar Kirpal Singh, will be put to the vote of the House.

**Mr. Speaker :** Question is—

That the demand be reduced by Re. 1/-

*The motion was lost.*

**Mr. Speaker :** Qnestion is—

That a sum not exceeding Rs, 19,02,34,600 be granted to the Governor to defray the charges that will come in the cozrse of payment for the year 1969-70 (excluding the amount already voted on Account) in respect of charges under head "28-Education."

*The motion was carried.*

**Mr. Speaker :** Question is—

That a sum not exceeding Rs. 3,87,96,220 be granted to the Governor to defray the charges that will come in the course of payment for the year 1969-70 (excluding the amount already voted on Account) in respect of charges under head "29 Medical".

*The motion was carried.*

**Mr. Speaker :** The House stands adjourned till 9.00 A. M. on Tuesday, the 15th April, 1969.

7.08 P.M. | *(The Sabha then adjourned till 9.00 A.M. on Tuesday, the 15th April, 1969.)*